# ਕੂਕਾ ਲਹਿਰ
## ਦੇ ਅਮਰ ਨਾਇਕ



**ਸੁਵਰਨ ਸਿੰਘ ਵਿਰਕ**





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ਸੁਵਰਨ ਸਿੰਘ ਵਿਰਕ ਦੀਆਂ ਪ੍ਰਕਾਸ਼ਿਤ ਪੁਸਤਕਾਂ :

1. ਕੂਕਾ ਲਹਿਰ ਦਾ ਪੰਜਾਬੀ ਸਾਹਿਤ, 2009
2. ਪੱਛਮੀ ਪੰਜਾਬ ਵਿੱਚ ਕੁਝ ਦਿਨ (ਸਫ਼ਰਨਾਮਾ), 2012
3. ਅੱਖੀਂ ਡਿੱਠਾ ਕਿੱਸਾ ਕੀਤਾ (ਯਾਦਾਂ), 2013
   (ਜਥੇਦਾਰ ਗੁਰਮੁਖ ਸਿੰਘ ਝੱਬਰ ਦੀਆਂ ਯਾਦਾਂ ਦੇ ਝਰੋਖੇ 'ਚੋਂ)

*Biographical/ Sketches/ kuka Movement / kukas/ Freedom Movement in Punjab*

ISBN : 978-93-5204-586-0

**Kuka Lehar de Amar Nayak**

*by*

**Suwaran Singh Virk**
V.&P.O. Kariwala Distt. Sirsa-125075 (Haryana)
Mob-099963-71716

**2017**

**Published by Lokgeet Parkashan**
**Printed & bound at Unistar Books Pvt. Ltd.**
**301, Industrial Area, Phase-9,**
**S.A.S. Nagar, Mohali-Chandigarh (India)**
**email : unistarbooks@gmail.com**
**website : www.unistarbooks.com**
**Ph. +91-172-4608699, 4608799,4027552**

## ਸਮਰਪਣ

ਸ੍ਰੀ ਸਤਿਗੁਰੂ ਰਾਮ ਸਿੰਘ ਦੀ ਚਲਾਈ
ਕੂਕਾ ਲਹਿਰ ਨੂੰ
ਬਿਪਤ ਕਾਲ ਵਿਚ ਜਾਗੀ ਰੱਖਣ ਵਾਲੇ
ਸ੍ਰੀ ਗੁਰੂ ਹਰੀ ਸਿੰਘ ਜੀ ਦੀ
ਪਾਵਨ ਯਾਦ ਨੂੰ

# ਤਤਕਰਾ

# ਪ੍ਰਵੇਸ਼ ਕਥਨ

ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਪੰਜਾਬ ਦੇ ਅਧਿਆਇ ਦਾ ਪ੍ਰਮੁੱਖ ਨਾਮ, ਸਤਿਗੁਰੂ ਰਾਮ ਸਿੰਘ ਜੀ ਦਾ ਹੈ। ਉਹਨਾਂ ਨੇ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਿਖਾਈ ਜੀਵਨ ਜਾਚ ਵਿਚ ਆਏ ਨਿਘਾਰ ਨੂੰ ਦੂਰ ਕਰਨ ਲਈ, ਨਾਮਧਾਰੀ ਸੰਤ-ਖਾਲਸਾ ਦੀ ਸਥਾਪਨਾ ਕਰਕੇ, ਅਲੋਪ ਹੋ ਰਹੀ ਸਿੱਖ, ਖਾਲਸਈ ਰਹਿਤ ਮਰਿਆਦਾ ਦੀ ਮੁੜ ਸੁਰਜੀਤੀ ਦਾ ਵੱਡਾ ਕਾਰਜ ਕੀਤਾ। ਅੰਗਰੇਜ਼ ਬਸਤੀਵਾਦੀਆਂ ਵੱਲੋਂ ਛਲ ਕਪਟ ਅਤੇ ਭਰਾ ਮਾਰੂ ਖਾਨਾ ਜੰਗੀ ਸ਼ੁਰੂ ਕਰਾ ਕੇ, ਪੰਜਾਬ ਦੇ ਸੁਤੰਤਰ ਰਾਜ ਦਾ ਖਾਤਮਾ ਕਰ ਦਿੱਤਾ ਗਿਆ। ਬਦੇਸ਼ੀ ਰਾਜ ਦੇ ਦੁਸ਼ ਪ੍ਰਭਾਵਾਂ ਤੋਂ ਛੇਤੀ ਹੀ ਪੰਜਾਬੀ ਭਾਈਚਾਰਾ, ਆਪਣੇ ਆਪ ਨੂੰ ਠੱਗਿਆ ਮਹਿਸੂਸ ਕਰਕੇ, ਨਜ਼ਾਤ ਹਾਸਲ ਕਰਨ ਬਾਰੇ ਸੋਚਣ ਲੱਗ ਪਿਆ। ਇਕ ਬੇਚੈਨੀ, ਇਕ ਛਟਪਟਾਓ ਚਾਰੇ ਪਾਸੇ ਨਜ਼ਰ ਆ ਰਹੀ ਸੀ। ਜਨਤਾ ਦੇ ਸਾਹਮਣੇ ਕੋਈ ਰਾਹ ਨਾ ਦਿਸਣ ਕਾਰਨ ਉਹ ਇਸ ਖ਼ਲਾਅ ਨੂੰ ਪੂਰਾ ਕਰਨ ਲਈ ਕਿਸੇ ਮੁਕਤੀ ਦਾਤੇ ਦੀ ਉਡੀਕ ਵਿਚ ਸੀ। ਸਰਕਾਰ ਦੇ ਨਵੇਂ ਆਰਥਿਕ, ਰਾਜਨੀਤਿਕ ਅਤੇ ਕਿਸੇ ਹੱਦ ਤੱਕ ਸਮਾਜਿਕ, ਧਾਰਮਿਕ ਪ੍ਰਬੰਧਾਂ ਕਰਕੇ ਆਪਣੇ ਢੰਗ ਤਰੀਕਿਆਂ ਨਾਲ ਆਜ਼ਾਦ ਜੀਵਨ ਜਿਊਣ ਵਾਲੇ ਲੋਕਾਂ ਵਿਚ ਬੇਗਾਨਗੀ ਦੀ ਭਾਵਨਾ ਵੱਧਣ ਲੱਗੀ। ਇਹ ਲੋਕ-ਰੋਹ, ਹੌਲੇ-ਹੌਲੇ ਵਿਦਰੋਹ ਵੱਲ ਵਧ ਰਿਹਾ ਸੀ। ਇਕ ਨਵੀਂ ਲੋਕ-ਲਹਿਰ ਦੇ ਹਾਲਾਤ ਪਰਪੱਕ ਹੋ ਰਹੇ ਸਨ। ਇਹ ਲਹਿਰ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਬਸਤੀਵਾਦੀ ਰਾਜ ਪ੍ਰਬੰਧ ਦੇ ਸਫਾਏ ਲਈ ਚੱਲਣ ਵਾਲੀ ਕੂਕਾ ਲਹਿਰ ਹੀ ਸੀ। ਨਾਮਧਾਰੀਆਂ ਨੂੰ ਹੀ ਕੂਕੇ ਕਿਹਾ ਜਾਂਦਾ ਹੈ।

ਕੂਕਾ-ਲਹਿਰ ਦਾ ਪ੍ਰਭਾਵ ਤਾਂ ਬੇਸ਼ੱਕ ਸਮੁੱਚੇ ਅੰਗਰੇਜ਼ੀ ਪੰਜਾਬ ਅਤੇ ਰਿਆਸਤੀ ਇਲਾਕਿਆਂ ਵਿਚ ਵੇਖਿਆ ਜਾ ਸਕਦਾ ਸੀ ਪਰ ਇਹ (1857-72) ਦੇ ਕੋਈ ਪੰਦਰਾਂ ਕੁ ਸਾਲਾਂ ਵਿਚ ਕੇਂਦਰੀ ਪੰਜਾਬ ਅਤੇ ਸਿੱਖ ਰਿਆਸਤੀ ਇਲਾਕਿਆਂ ਵਿਚ ਕਾਫੀ ਤਾਕਤਵਰ ਹੋ ਗਈ ਸੀ। ਇਸ ਲਹਿਰ ਦੇ ਉਦੇਸ਼ਾਂ, ਨਿਸ਼ਾਨਿਆਂ, ਜਥੇਬੰਦਕ ਢੰਗ ਤਰੀਕਿਆਂ, ਕਾਰਜ ਸ਼ੈਲੀ ਅਤੇ ਆਗੂ ਮਨੁੱਖੀ ਤੱਤਾਂ ਦੀ ਪੁਸਤਕ ਦੇ ਅਗਲੇ ਪੰਨਿਆਂ ਵਿਚ ਵਿਆਪਕ ਚਰਚਾ ਕੀਤੀ ਗਈ ਹੈ, ਜਿਹਨਾਂ ਦਾ ਲਹਿਰ ਦੇ ਪ੍ਰਚਾਰ ਪ੍ਰਸਾਰ ਵਿਚ ਵੱਡਮੁੱਲਾ ਯੋਗਦਾਨ ਸੀ। ਇਸ ਆਜ਼ਾਦੀ ਸੰਗਰਾਮ ਦੇ ਜਨਕ ਬੇਸ਼ੱਕ ਸਤਿਗੁਰੂ ਰਾਮ ਸਿੰਘ ਜੀ ਸਨ, ਪਰ ਇਸ ਨੂੰ ਇਸ ਦੇ ਮੰਤਕੀ ਨਤੀਜਿਆਂ ਤੱਕ ਪਹੁੰਚਾਉਣ ਲਈ ਜਿਹਨਾਂ ਸਤਿਕਾਰ ਯੋਗ ਸ਼ਖ਼ਸੀਅਤਾਂ ਨੇ ਤਨ, ਮਨ, ਧਨ ਨਾਲ ਹਿੱਸਾ ਪਾਇਆ, ਉਹ ਸਭ ਇਸ ਮਹਾਨ ਲਹਿਰ ਦੇ ਅਮਰ-ਨਾਇਕ ਹੋ ਨਿਬੜੇ ਹਨ। ਇਹਨਾਂ ਵਿਚੋਂ ਬਹੁਤ ਸਾਰਿਆਂ ਨੇ ਸਤਿਗੁਰੂ ਜੀ ਦੇ ਨਵੇਂ ਨਾਮਧਾਰੀ ਪੰਥ ਨਾਲ,

ਆਪਣੇ ਆਪ ਨੂੰ ਇਸ ਤਰ੍ਹਾਂ ਜੋੜ ਲਿਆ ਕਿ ਭਰ ਜੁਆਨੀ ਦੀ ਉਮਰ ਵਿਚ ਵੀ ਉਹਨਾਂ ਨੂੰ ਕਦੇ ਆਪਣਾ ਘਰ ਘਾਟ ਵਸਾਉਣ ਤੱਕ ਦਾ ਖਿਆਲ ਨਾ ਆਇਆ। ਉਹਨਾਂ ਦੀ ਜੁਆਨੀ ਅਤੇ ਪ੍ਰੌਢ ਅਵਸਥਾ, ਦੇਸ਼ ਦੇਸਾਂਤਰਾਂ ਦੀਆਂ ਲੰਮੀਆਂ ਅਤੇ ਅਕਾਊ ਯਾਤਰਾਵਾਂ ਵਿਚ ਗੁਜ਼ਰੀ ਅਤੇ ਢਲਦੀ ਉਮਰ ਗੋਰਾ ਸ਼ਾਹੀ ਦੀਆਂ ਕਾਲ ਕੋਠੜੀਆਂ ਵਿਚ। ਬਹੁਤ ਸਾਰੇ ਫਾਂਸੀਆਂ 'ਤੇ ਟੰਗ ਦਿੱਤੇ ਗਏ ਅਤੇ ਕਾਲੇ ਪਾਣੀਆਂ ਦੇ ਪਾਂਧੀ ਬਣਾ ਦਿੱਤੇ ਗਏ। ਸੰਨ 1857 ਤੋਂ ਬਾਅਦ, 1872 ਵਿਚ ਮਲੇਰਕੋਟਲਾ ਵਿਖੇ 66 ਕੂਕਿਆਂ ਦਾ ਤੋਪਾਂ ਦੁਆਰਾ ਨਰ ਸੰਘਾਰ, ਆਪਣੀ ਮਿਸਾਲ ਆਪ ਹੀ ਸੀ। ਗਊ ਘਾਤ ਵਾਸਤੇ ਬੁੱਚੜਖਾਨਿਆਂ ਦੀ ਸਥਾਪਨਾ ਕਰਵਾ ਕੇ, ਅੰਗਰੇਜ਼ ਸਰਕਾਰ ਪੰਜਾਬ ਦੀ ਫਿਰਕੂ ਏਕਤਾ ਲੀਰੋ ਲੀਰ ਕਰਕੇ ਆਪਣੇ ਰਾਜ ਦੀ ਉਮਰ ਲੰਮੀ ਕਰਨੀ ਚਾਹੁੰਦੀ ਸੀ। ਕੂਕਿਆਂ ਨੇ ਅੰਗਰੇਜ਼ ਹਾਕਮਾਂ ਦੀ ਇਸ ਕੁਚਾਲ ਦਾ ਪਰਦਾਫਾਸ਼ ਕਰਨ ਲਈ ਹੀ ਬੁੱਚੜਖਾਨਿਆਂ 'ਤੇ ਹਮਲੇ ਕੀਤੇ। ਅੰਗਰੇਜ਼ ਸਰਕਾਰ ਨੇ ਇਹਨਾਂ ਹਮਲਿਆਂ ਨੂੰ ਆਪਣੀ ਸੱਤਾ ਦੀ ਸਿੱਧੀ ਨਾਬਰੀ ਲਿਖਿਆ। ਇਸ ਲਈ ਕੂਕਿਆਂ ਨੂੰ ਉਹ ਕਠੋਰਤਮ ਸਜ਼ਾਵਾਂ ਭੁਗਤਣੀਆਂ ਪਈਆਂ ਜੋ ਰਾਜ ਆਪਣੇ ਬਾਗੀਆਂ ਨੂੰ ਸਬਕ ਸਿਖਾਉਣ ਲਈ ਦਿਆ ਕਰਦਾ ਹੈ।

ਅੰਗਰੇਜ਼ ਬਸਤੀਵਾਦੀਆਂ ਨੇ ਬੇਸ਼ੱਕ ਆਰੰਭ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਇਕ ਧਾਰਮਿਕ, ਸੁਧਾਰਕ ਰਹਿਬਰ ਦੇ ਤੌਰ 'ਤੇ ਹੀ ਵੇਖਣਾ ਪਰਖਣਾ ਸ਼ੁਰੂ ਕੀਤਾ ਸੀ ਪਰ ਛੇਤੀ ਹੀ 1863 ਵਿਚ ਖੋਟੇ ਪਿੰਡ ਵਿਖੇ ਅਨੰਦ ਮਰਿਆਦਾ ਜਾਰੀ ਕਰਨ ਵੇਲੇ ਤੋਂ ਹੀ ਉਹਨਾਂ ਦੇ ਪ੍ਰਚਾਰ ਦੀਆਂ ਬਗਾਵਤੀ ਸੁਰਾਂ ਨੋਟ ਕਰ ਲਈਆਂ ਸਨ। ਉਹ ਸਮਝਦੇ ਸਨ ਕਿ ਕਿਸੇ ਲੜਾਕੂ ਕੌਮ ਨੂੰ, ਜਿਸ ਤੋਂ ਸੱਜਰਾ ਸੱਜਰਾ ਹੀ ਉਸ ਦਾ ਰਾਜ ਭਾਗ ਖੁੱਸਿਆ ਹੋਵੇ, ਲੰਮਾ ਸਮਾਂ ਵਿਦੇਸ਼ੀਆਂ ਦੀ ਅਧੀਨਗੀ, ਬਰਦਾਸ਼ਤ ਕਰਨਾ, ਆਸਾਨ ਨਹੀਂ ਹੁੰਦਾ। ਇਸੇ ਲਈ ਸਤਿਗੁਰੂ ਜੀ ਦੀ ਸ੍ਰੀ ਭੈਣੀ ਸਾਹਿਬ ਵਿਚ, ਤਿੰਨ ਸਾਢੇ ਤਿੰਨ ਸਾਲਾਂ ਤੱਕ ਨਜ਼ਰਬੰਦੀ ਯਕੀਨੀ ਬਣਾਈ ਗਈ। ਇਸੇ ਸਮੇਂ ਵਿਚ ਸਤਿਗੁਰੂ ਜੀ ਨੇ ਆਪਣੇ ਸੰਗਠਨ ਨੂੰ ਵਿਸਥਾਰ ਦਿੰਦਿਆਂ, ਸੂਬਾ ਪ੍ਰਣਾਲੀ ਈਜਾਦ ਕੀਤੀ। ਸੂਬਿਆਂ ਦੀ ਗਿਣਤੀ ਪਰੰਪਰਾ ਅਨੁਸਾਰ ਬਾਈ ਕਹੀ ਜਾਂਦੀ ਹੈ। ਪਰ ਇਸ ਵਿਚ ਸਮੇਂ, ਸਥਾਨ ਦੀ ਲੋੜ ਅਨੁਸਾਰ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਤਬਦੀਲੀ ਵੀ ਕਰ ਲਈ ਜਾਂਦੀ ਸੀ। ਟੀ. ਏ. ਓ. ਕੂਨਰ, ਪੁਲੀਸ ਕਪਤਾਨ ਹੁਸ਼ਿਆਰਪੁਰ ਦੀ 1871 ਦੀ ਰਿਪੋਰਟ ਵਿਚ 50 ਕੂਕਾ ਮੁਖੀਆਂ ਦੇ ਨਾਮ ਹਨ ਜਿਹਨਾਂ ਵਿਚੋਂ ਬਹੁਤ ਸਾਰੇ ਸੂਬੇ ਨਾਇਬ ਸੂਬੇ ਜਾਂ ਮਹੰਤ ਹਨ। ਇਹਨਾਂ ਵਿਚੋਂ ਬਹੁਤ ਸਾਰੇ ਪਹਿਲਾਂ ਉਦਾਸੀ, ਨਿਰਮਲੇ, ਗੁਲਾਬ ਦਾਸੀਏ, ਨਿਹੰਗ, ਬੈਰਾਗੀ ਆਦਿ ਸੰਪ੍ਰਦਾਵਾਂ ਵਿਚੋਂ ਆਏ ਹੋਣ ਕਾਰਨ ਸੰਗਠਨ ਦੇ ਢੰਗ ਤਰੀਕਿਆਂ ਦੇ ਜਾਣੂ ਸਨ। ਕੁਝ ਪੁਰਬ ਸੈਨਿਕ ਵੀ ਸਨ। ਬਹੁਤ ਸਾਰੇ ਸਤਿਗੁਰੂ ਜੀ ਦੇ ਸੈਨਿਕ ਜੀਵਨ ਦੇ ਸੰਗੀ ਸਨ। ਉਹਨਾਂ ਦਾ ਸੈਨਿਕ ਅਨੁਸ਼ਾਸਨ ਕੂਕਾ ਜਥੇਬੰਦੀਆਂ ਲਈ ਲਾਹੇਵੰਦਾ ਸਿੱਧ ਹੋਇਆ।

22 ਸੂਬਿਆਂ ਤੋਂ ਇਲਾਵਾ ਕੁਝ ਹੋਰ ਮਹੱਤਵਪੂਰਨ ਪਰ ਘੱਟ ਜਾਣੇ ਜਾਂਦੇ ਸੂਬੇ ਵੀ ਪੁਸਤਕ ਵਿਚ ਸ਼ਾਮਿਲ ਕਰ ਲਏ ਗਏ ਹਨ ਜਿਹਾ ਕਿ ਮਿੰਟਗੁਮਰੀ ਦਾ ਸੂਬਾ ਮਹਿਲ ਸਿੰਘ ਆਦਿ। ਸਤਿਗੁਰੂ ਜੀ ਨੇ ਜਿਹੜੇ ਪੰਜ ਸਿੰਘਾਂ ਨੂੰ ਵੈਸਾਖੀ 1857 ਈ. ਨੂੰ ਸਭ ਤੋਂ ਪਹਿਲਾਂ ਅੰਮ੍ਰਿਤ ਛਕਾਇਆ ਸੀ ਉਹਨਾਂ ਵਿਚੋਂ ਰਾਗੀ ਲਾਭ ਸਿੰਘ ਹੋਰਾਂ ਨੂੰ ਵੀ ਰੀਕਾਰਡ ਵਿਚ ਸੂਬਾ ਲਿਖਿਆ ਹੈ। ਸੁੱਧ ਸਿੰਘ ਦੁਰਗਾਪੁਰੀਆ ਤਾਂ ਪਹਿਲੇ ਪੰਜਾਂ ਸਿੰਘਾਂ ਵਿਚ ਵੀ ਸੀ ਅਤੇ ਸੂਬਾ ਵੀ ਸੀ ਇਸ ਤਰ੍ਹਾਂ ਹੀ ਚੱਕ ਵਾਲੇ ਬਾਬਾ ਕਾਹਨ ਸਿੰਘ ਨਿਹੰਗ ਸਿੰਘ ਹੋਰੀਂ ਸਨ। ਨੈਣਾਂ ਸਿੰਘ ਵਰਿਆਂਹ ਮਹੰਤ ਵੀ ਸੀ ਇਸ ਦੇ ਚਲਾਣੇ ਬਾਅਦ ਹੀ ਸਰਹਾਲੀ ਦੇ ਮੀਹਾਂ ਸਿੰਘ ਨੂੰ ਇਸ ਖਿੱਤੇ ਦਾ ਮਹੰਤ ਬਣਾਇਆ ਸੀ। ਪੰਜਵਾਂ ਸਿੰਘ ਵੈਂਸਾਖੀ ਵਾਲਿਆਂ ਵਿਚੋਂ ਭਾਈ ਆਤਮਾ ਸਿੰਘ ਜੀ ਆਲੋਮੁਹਾਰ ਬਾਰੇ ਇਤਨੀ ਕੁ ਜਾਣਕਾਰੀ ਮਿਲਦੀ ਹੈ ਕਿ ਉਹ ਗੁਰਬਾਣੀ ਦੇ ਗਿਆਤਾ, ਉੱਘੇ ਵਿਦਵਾਨ ਸਨ। ਸਰਕਾਰੀ ਰਿਕਾਰਡ ਵਿਚ ਇਕ ਟੇਕ ਸਿੰਘ ਅਰੋੜਾ ਜੋ ਆਲੋਮੁਹਾਰ ਦਾ ਕੂਕਾ ਹੈ ਅਤੇ ਸਮਸਾ (ਸ਼ੇਖੂਪੁਰੇ) ਵਿਚ ਪਟਵਾਰੀ ਹੈ ਉਸ ਦਾ ਜ਼ਿਕਰ ਮਿਲਦਾ ਹੈ। ਆਲੋਮੁਹਾਰ ਦੇ ਗਣੇਸ਼ਾ ਸਿੰਘ ਉਸ ਦਾ ਪੁੱਤਰ ਪਰਤਾਪ ਸਿੰਘ ਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਉੱਘੇ ਕੂਕੇ ਸਨ। ਪਰਤਾਪ ਸਿੰਘ ਦੇ ਪੁੱਤਰ ਸੇਠ ਰਛਪਾਲ ਸਿੰਘ ਦੂਆ ਦਾ ਪਰਿਵਾਰ ਸਿਰਸੇ ਵਿਖੇ ਹੈ। ਪਰ ਪੁਰਾਣਾ ਬੰਦਾ ਕੋਈ ਨਾ ਮਿਲਣ ਕਾਰਨ ਆਲੋਮੁਹਾਰ ਜੀ ਬਾਰੇ ਨਾਂ ਲਿਖ ਸੱਕਣ ਦਾ ਮੈਨੂੰ ਝੋਰਾ ਰਹਿ ਗਿਆ ਹੈ।

ਸਤਿਗੁਰੂ ਰਾਮ ਸਿੰਘ ਜੀ ਅਕਸਰ ਫੁਰਮਾਇਆ ਕਰਦੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਵਾਲੀ ਸਿੱਖੀ ਨੂੰ ਸੰਭਾਲੀ ਬੈਠੇ, ਮੈਨੂੰ ਤਾਂ ਢਾਈ ਸਿੱਖ ਹੀ ਮਿਲੇ ਹਨ। ਬਾਬਾ ਜਮੀਅਤ ਸਿੰਘ ਕਾਹਨਾ ਕਾਛਾ (ਲਾਹੌਰ), ਬਾਬਾ ਬੀਰ ਸਿੰਘ ਜੀ ਨੌਰੰਗਾਬਾਦੀਆ ਹੋਰਾਂ ਤੋਂ ਵਰੋਸਾਇਆ ਸੀ। ਦੂਜਾ ਭਾਈ ਲਹਿਣਾ ਸਿੰਘ ਘਰਜਾਖ (ਗੁਜਰਾਂਵਾਲਾ), ਸ. ਹਰੀ ਸਿੰਘ ਨਲਵੇ ਦਾ ਜੁਆਈ ਸੀ। ਅੱਧਾ ਸੀ ਸੈਨਿਕ ਜੀਵਨ ਦਾ ਸਾਥੀ, ਬਾਬਾ ਜਮੀਅਤ ਸਿੰਘ ਗਿੱਲ। ਉਹ ਵਿਆਜ ਲੈਣ ਕਾਰਨ ਅੱਧੇ ਗਿਣੇ ਗਏ ਸਨ।

ਮੈਂ ਆਪਣੀ ਲੇਖ ਲੜੀ ਵਿਚ ਕੂਕਿਆਂ ਦੇ ਵਿਦੇਸ਼ੀ ਸੰਪਰਕ ਸੂਤਰਾਂ ਬਾਰੇ ਵੀ ਜਾਣਕਾਰੀ ਦਿੱਤੀ ਹੈ। ਸਤਿਗੁਰੂ ਰਾਮ ਸਿੰਘ ਜੀ ਕੂਕਾ ਅੰਦੋਲਨ ਨੂੰ ਭਾਰਤ ਦੀਆਂ ਦੇਸੀ ਰਿਆਸਤਾਂ ਦੇ ਦੇਸ਼ ਭਗਤ ਤੱਤਾਂ, ਗੁਆਂਢੀ ਮੁਲਕ ਨੇਪਾਲ, ਅਫ਼ਗਾਨਿਸਤਾਨ ਅਤੇ ਰੂਸ ਦੇ ਮੱਧ ਏਸ਼ੀਆ ਦੇ ਖਿੱਤੇ ਤੱਕ ਪਹੁੰਚ ਕਰਕੇ ਅੰਗਰੇਜ਼ਾਂ ਦੇ ਖਿਲਾਫ਼, ਏਸ਼ੀਅਨ ਤਾਕਤਾਂ ਦਾ ਇਕ ਮੁਹਾਜ ਉਸਾਰਨਾ ਚਾਹੁੰਦੇ ਸਨ। ਇਸੇ ਲਈ ਰੂਸ ਸਰਕਾਰ ਤੱਕ ਸੈਨਿਕ ਸਹਿਯੋਗ ਦੀ ਅਪੀਲ ਵਾਰ-ਵਾਰ ਪਹੁੰਚਾਈ ਗਈ। ਇਹਨਾਂ ਕੰਮਾਂ ਵਿਚ ਜਿਹੜੇ ਮਹੱਤਵਪੂਰਨ ਸਿੰਘ, ਸੂਬੇ ਸਨ, ਜਿਹਾ ਕਿ ਹੀਰਾ ਸਿੰਘ ਲੰਮੂ ਸਢੌਰਾ, ਕਿਸ਼ਨ ਸਿੰਘ ਗ੍ਰੰਥ ਗੜ੍ਹ, ਸੂਬਾ ਬਿਸ਼ਨ ਸਿੰਘ ਕਾਬਲ ਵਾਲਾ, ਸੂਬਾ ਕਾਹਨ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਨਰਾਇਣ ਸਿੰਘ, ਬਾਬਾ ਗੁਰਚਰਨ ਸਿੰਘ ਚੱਕ ਰਾਮਦਾਸ, ਭਗਵਾਨ ਸਿੰਘ ਅੜਬੰਗੀ, ਮੀਹਾਂ ਸਿੰਘ ਸਰਹਾਲੀ, ਬਨਾਰਸੀ ਬਾਬੂ

ਆਦਿਕ ਉੱਘੇ ਨਾਂ ਆਉਂਦੇ ਹਨ। ਕੂਕਾ ਸੰਗਰਾਮ ਦੇ ਦੇਸੀ, ਵਿਦੇਸ਼ੀ ਸਰਕਾਰਾਂ ਨਾਲ ਸੰਪਰਕ ਕਰਨ ਤੋਂ ਅੰਗਰੇਜ਼ ਸਰਕਾਰ ਬਹੁਤ ਭੈਅ ਭੀਤ ਹੋਈ। ਉਸ ਨੇ ਇੰਗਤ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਮਿਸ਼ਨ ਹੁਣ ਨਿਰੋਲ ਧਾਰਮਿਕ ਘੇਰੇ ਵਿਚੋਂ ਨਿਕਲ ਕੇ ਰਾਜਨੀਤਿਕ ਰੂਪ ਧਾਰਨ ਕਰ ਚੁੱਕਾ ਹੈ।

ਕੂਕਾ ਲਹਿਰ ਦੇ ਸ਼ਹੀਦੀ ਸਾਕਿਆਂ ਨੇ ਜਨ ਚੇਤਨਾ ਵਿਚ ਜਿਹੜਾ ਪਰਿਵਰਤਨ ਲਿਆਂਦਾ ਉਸ ਦਾ ਪ੍ਰਗਟਾਵਾ ਸਮੇਂ ਸਮੇਂ ਕੌਮੀ ਮੁਕਤੀ ਸੰਗਰਾਮ ਦੀਆਂ ਲਹਿਰਾਂ ਦੇ ਰੂਪ ਵਿਚ ਹੋਇਆ ਇਸ ਲਹਿਰ ਦੇ ਸ਼ਹੀਦਾਂ ਦੀ ਗਿਣਤੀ ਇਕ ਸੈਂਕੜੇ ਤੋਂ ਵੱਧ ਹੈ ਜਿਹੜੇ ਗਿਆਤ ਹਨ। ਬਹੁਤ ਸਾਰੇ ਅਗਿਆਤ ਵੀ ਹਨ ਜਿਹੜੇ ਲੰਮੇਂ ਪੈਂਡਿਆਂ 'ਤੇ ਪਏ ਕਦੇ ਵੀ ਘਰ ਨਾ ਮੁੜੇ। ਭਾਈ ਕਾਦਰਾਬਾਦੀ ਗੁਰੂ ਦਰਸ਼ਨਾਂ ਲਈ ਰੰਗੂਨ ਜਾਣ ਵਾਲੇ ਸਿੰਘਾਂ ਨੂੰ, ਫਰੰਗੀਆਂ ਦੁਆਰਾ ਸਮੁੰਦਰ ਵਿਚ ਡੂਬੋ ਦੇਣ ਦਾ ਜ਼ਿਕਰ ਵੀ ਕਰਦੇ ਹਨ। ਇਸ ਕਿਤਾਬ ਦੇ ਕਲੇਵਰ ਵਿਚ ਬਿਸ਼ਨ ਸਿੰਘ ਸਰਾਫ (ਲਾਹੌਰ), ਸੂਬਾ ਰਤਨ ਸਿੰਘ ਉਰਫ ਗਿਆਨੀ ਸਿੰਘ, ਮੋਰਿੰਡਾ ਕਾਂਡ ਦਾ ਸ਼ਹੀਦ ਭਾਈ ਧੌਂਕਲ ਸਿੰਘ ਅਤੇ ਸਾਡਾ ਸ਼੍ਰੋਮਣੀ ਸ਼ਹੀਦ ਜਥੇਦਾਰ ਹੀਰਾ ਸਿੰਘ ਸਕਰੌਦੀ ਆਉਂਦੇ ਹਨ।

ਜਨਵਰੀ 1872 ਵਿਚ ਸਤਿਗੁਰੂ ਜੀ ਅਤੇ ਪ੍ਰਮੁੱਖ ਸੂਬਿਆਂ ਨੂੰ ਜਲਾਵਤਨ ਕਰਨ ਬਾਅਦ ਉਹਨਾਂ ਨੂੰ ਤਦੋਂਕੇ ਬ੍ਰਿਟਿਸ਼ ਹਿੰਦੁਸਤਾਨ ਵਿਚ ਰੱਖਣਾ, ਸਰਕਾਰ ਅੰਗਰੇਜ਼ ਨੂੰ ਤਾਂ ਆਪਣੇ ਰਾਜ ਲਈ ਵੱਡਾ ਖ਼ਤਰਾ ਭਾਸਦਾ ਹੀ ਸੀ, ਦੇਸੀ ਰਿਆਸਤਾਂ ਦੇ ਸਿੱਖ ਰਾਜਿਆਂ, ਮਹੱਤਵਪੂਰਨ ਗੁਰਦੁਆਰਿਆਂ, ਤਖ਼ਤਾਂ ਦੇ ਸਰਕਾਰ ਦੀ ਮਿਹਰ ਨਜ਼ਰ ਤੇ ਪਲਣ ਵਾਲੇ ਪੁਜਾਰੀਆਂ, ਹੋਰ ਮੱਠਾਂ ਧੀਸ਼ਾਂ, ਸਾਮੰਤਾਂ, ਸ਼ਾਹੂਕਾਰਾਂ ਨੇ ਇਕ ਆਵਾਜ਼ ਵਿਚ ਪੰਜਾਬ ਸਰਕਾਰ ਨੂੰ ਲਿਖਿਆ ਕਿ ਜੇ (ਗੁਰੂ) ਰਾਮ ਸਿੰਘ ਹੁਣ ਵਾਪਸ ਪੰਜਾਬ ਆ ਗਿਆ ਤਾਂ ਨਾ ਤੁਹਾਨੂੰ ਛੱਡੇ ਨਾ ਸਾਨੂੰ ਛੱਡੇ। ਇਸ ਲਈ ਸਤਿਗੁਰੂ ਜੀ ਤੇ ਸੂਬਿਆਂ ਨੂੰ ਦੇਸ਼ ਬਦਰ ਕਰ ਦਿੱਤਾ। ਸੂਬੇ ਇਕੋ ਦਿਸ਼ਾ ਵਿਚ ਵੀ ਨਹੀਂ ਭੇਜੇ। ਤਿੰਨ ਧੁਰ ਪੂਰਬ ਵੱਲ ਮੌਲਮੀਨ (ਬਰਮਾ) ਦੋ ਧੁਰ ਲਹਿੰਦੇ ਯਮਨ ਦਾ ਸ਼ਹਿਰ ਅਦਨ, ਦੋ ਉਤਰ ਵਿਚ ਕਿਲਾ ਚੁਨਾਰ ਤੇ ਤਿੰਨ ਧੁਰ ਦੱਖਣ ਦੇ ਬੂਹੇ 'ਤੇ ਬੁਰਹਾਨਪੁਰ ਵੱਲ, ਕਿਲ੍ਹਾ ਅਸੀਰਗੜ੍ਹ। ਅਦਨ ਵਾਲੇ ਦੋਹਾਂ ਨੇ ਸਿਹਤ ਵਿਗੜ ਜਾਣ ਤੇ ਹਜਾਰੀ ਬਾਗ (ਝਾਰਖੰਡ) ਜਿਹਲ ਨੂੰ ਵੀ ਨਿਵਾਜਣਾ ਸੀ।

ਹੁਣ ਸਰਕਾਰ ਨੂੰ ਇਸ ਗੱਲ ਦੀ ਬੜੀ ਚਿੰਤਾ ਸੀ ਕਿ ਸਤਿਗੁਰੂ ਜੀ ਦੇ ਆਪਣੀ ਸੰਗਤ ਦੇ ਨਾਮ ਹੁਕਮਨਾਮੇ ਉਹਨਾਂ ਵਿਚ ਵਿਦਰੋਹ ਦੀ ਭਾਵਨਾ ਨੂੰ ਹੋਰ ਪ੍ਰਚੰਡ ਕਰਦੇ ਹਨ। ਇਸ ਲਈ ਪੰਜਾਬ ਵਿਚੋਂ ਕੂਕਿਆਂ ਦਾ ਰੰਗੂਨ ਆਉਣਾ ਅਸੰਭਵ ਬਣਾਇਆ ਜਾਵੇ। ਪਰ ਇਹ ਗੁਰੂ ਕੇ ਸਿੰਘ ਕਿਸੇ ਵੱਖਰੀ ਮਿੱਟੀ ਦੇ ਬਣੇ ਸਨ, ਕੋਈ 96 ਨਾਮਧਾਰੀ ਗੁਰੂ ਦਰਸ਼ਨਾਂ ਵਾਲੀਆਂ ਵੱਡੀਆਂ ਤਕਲੀਫਾਂ ਝੱਲ ਕੇ ਰੰਗੂਨ ਤੇ ਮਰਗੋਈ ਪੁਜੇ ਅਤੇ ਹੁਕਮਨਾਮੇ ਲਿਆਏ। ਰੰਗੂਨ ਯਾਤਰਾ ਵਾਲੇ ਭਾਈ ਹਰਨਾਮ ਸਿੰਘ ਅਤੇ ਉਸ ਦੀ ਸਿੰਘਣੀ ਬੀਬੀ ਚੰਦੋਂ, ਭਾਣਾ (ਫ਼ਰੀਦਕੋਟ), ਲਾਲ ਸਿੰਘ ਅਤੇ ਉਸ ਦੀ ਘਰਵਾਲੀ ਬੀਬੀ ਪ੍ਰਤਾਪ ਕੌਰ ਅਤੇ ਇਸ ਦੰਪਤੀ ਦਾ ਪੁੱਤਰ

ਧੰਨਾ ਸਿੰਘ ਗੁਮਟੀ, ਬਾਬਾ ਸ਼ਾਮ ਸਿੰਘ ਅਤੇ ਮੀਹਾਂ ਸਿੰਘ ਸਰਹਾਲੀ ਪਿਉ ਪੁੱਤਰ, ਭਾਈ ਨਰਾਇਣ ਸਿੰਘ ਫਲੌਰ, ਭਾਈ ਹਮੀਰ ਸਿੰਘ ਤਪਾ ਆਦਿ ਬਾਰੇ ਬਣਦੀ ਜਾਣਕਾਰੀ ਦਿੱਤੀ ਗਈ ਹੈ। ਕੁਝ ਨਾਮ ਬਾਣੀ ਦੇ ਰਸੀਏ ਸੰਤ ਹਰਨਾਮ ਸਿੰਘ ਗੜ੍ਹਦੀਵਾਲਾ, ਗਰੇਵਾਲ ਤਪੇ ਦੇ ਮੋਹਰੀ ਕੂਕਾ ਆਗੂ ਚੈਨ ਸਿੰਘ ਗੁੱਜਰਵਾਲ (ਲੁਧਿਆਣਾ) ਸਾਡੇ ਇਤਿਹਾਸ ਦੇ ਉਘੇ ਹਸਤਾਖਰ ਹਨ। ਮਹਾਰਾਣੀ ਜਿੰਦ ਕੌਰ ਦਾ ਦੀਵਾਨ ਰਿਹਾ ਤੇ ਅਲਾਹਾਬਾਦ ਕਿਲ੍ਹੇ ਵਿਚ ਸਿੱਖ ਰਾਜ ਦੇ ਖਾਤਮੇ ਬਾਅਦ ਸੱਤ ਸਾਲ ਕੈਦ ਕੱਟਣ ਵਾਲਾ, ਦੀਵਾਨ ਬੂਟਾ ਸਿੰਘ, ਮਹਾਰਾਜਾ ਦਲੀਪ ਸਿੰਘ ਦੀ ਵਾਪਸੀ ਲਈ ਯਤਨਸ਼ੀਲ ਸੀ ਬਾਰੇ ਲਿਖਣਾ, ਕੂਕਾ ਅੰਦੋਲਨ ਦੇ ਵਿਵਿਧ ਪਾਸਾਰਾਂ ਤੇ ਦ੍ਰਿਸ਼ਟੀਪਾਤ ਕਰਦਾ ਹੈ। ਸੂਬਾ ਹੁਕਮ ਕੌਰ ਉਰਫ ਮਾਈ ਮਹਾਤਮਾ ਅਤੇ ਅੰਮ੍ਰਿਤਸਰ ਵਿਚ ਰਹਿਣ ਵਾਲੀ ਕੂਕਾ ਪ੍ਰਚਾਰਕ ਬੀਬੀ ਜੁਆਲਾ ਦੇਈ ਜੋ ਗੁਰੂ ਦਰਸ਼ਨਾਂ ਲਈ ਕਲਕੱਤੇ ਤੱਕ ਪੁੱਜ ਗਈ ਸੀ, ਇਹਨਾਂ ਦੀ ਸ਼ਮੂਲੀਅਤ ਅੱਤ ਜ਼ਰੂਰੀ ਸੀ। ਕੂਕਾ ਅੰਦੋਲਨ ਦੇ ਪ੍ਰਭਾਵ ਖੇਤਰ ਨੂੰ ਵਿਕਸਿਤ ਕਰਨ ਵਾਲਾ, ਸ. ਮੰਗਲ ਸਿੰਘ ਬਿਸ਼ਨਪੁਰਾ ਤੇ ਸਤਿਗੁਰੂ ਜੀ ਦੇ ਬੰਦੀ ਜੀਵਨ ਸਮੇਂ, ਇਕ ਦਹਾਕਾ ਆਪੇ ਸਹੇੜੀ ਸਜ਼ਾ ਕੱਟਣ ਵਾਲਾ ਹਜ਼ੂਰੀ ਸੇਵਕ ਭਾਈ ਨਾਨੂੰ ਸਿੰਘ, ਸਾਡੇ ਇਤਿਹਾਸ ਦੀ ਬੇਨਿਆਈਂ ਦੇ ਸ਼ਿਕਾਰ ਰਹੇ ਹਨ। ਮੈਂ ਇਹਨਾਂ ਦੇ ਸਾਰਥਿਕ ਯੋਗਦਾਨ ਨੂੰ ਯਾਦ ਕੀਤਾ ਹੈ। ਬਹੁਤ ਸਾਰੇ ਰੰਗੂਨ ਯਾਤਰੀ ਹੋਰ ਉਘੇ ਕੂਕੇ ਆਗੂ ਜਿਹਨਾਂ ਬਾਅਦ ਵਿਚ ਸਤਿਗੁਰੂ ਜੀ ਦੇ ਮਿਸ਼ਨ ਨੂੰ ਆਪਣੇ ਆਪਣੇ ਢੰਗ ਨਾਲ ਜੀਵਤ ਰੱਖਿਆ ਹੈ, ਉਹਨਾਂ ਵਿਚੋਂ ਬਹੁਤਿਆਂ ਬਾਰੇ ਲਿਖਿਆ ਜਾ ਚੁੱਕਾ ਹੈ। ਜੇ ਹਾਲਾਤ ਸਾਜ਼ਗਾਰ ਰਹੇ ਤਾਂ ਨਿਕਟ ਭਵਿੱਖ ਵਿਚ ਪੰਜਾਹ ਹੋਰ ਕੂਕਾ ਆਗੂਆਂ ਬਾਰੇ ਲੇਖ ਪੁਸਤਕ ਦੇ ਦੂਸਰੇ ਭਾਗ ਵਿਚ ਛਾਪ ਦਿੱਤੇ ਜਾਣਗੇ।

ਕੂਕਾ ਅੰਦੋਲਨ ਬਾਰੇ, ਆਜ਼ਾਦੀ ਸੰਗਰਾਮ ਦੀ ਇਸ ਉੱਘੀ ਲੋਕ ਲਹਿਰ ਬਾਰੇ ਜਾਣੇ ਅਣਜਾਣੇ, ਉਦਾਸੀਨਤਾ ਵਾਲਾ ਰਵੱਈਆ ਧਾਰਨ ਕਰੀ ਰੱਖਿਆ ਗਿਆ ਹੈ। ਸਭ ਤੋਂ ਪਹਿਲਾਂ 'ਗ਼ਦਰ' ਅਖ਼ਬਾਰ ਅਤੇ ਗ਼ਦਰ ਪਾਰਟੀ ਦੇ ਲੇਖਕਾਂ, ਕਵੀਆਂ ਨੇ ਆਪਣੀਆਂ ਰਚਨਾਵਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਿਆਂ ਦੀਆਂ ਮਹਾਨ ਕੁਰਬਾਨੀਆਂ ਬਾਰੇ ਲਿਖਿਆ। ਸ਼ਹੀਦ ਭਗਤ ਸਿੰਘ ਹੋਰੀਂ ਆਪਣੀ ਕੂਕਿਆਂ ਬਾਰੇ ਲਿਖਤ ਵਿਚ ਲਹਿਰ ਦਾ ਵਿਸ਼ਲੇਸ਼ਣ ਕਰਕੇ ਅੰਤ ਵਿਚ ਕਹਿੰਦੇ ਹਨ ਕਿ ਉਹ ਆਪਣੇ ਫੌਰੀ ਉਦੇਸ਼ ਵਿਚ ਸਫਲ ਨਹੀਂ ਹੋਏ ਇਸ ਲਈ ਉਹਨਾਂ ਨੂੰ ਭੁੱਲ ਜਾਈਏ ਪਰ ਉਹਨਾਂ ਦੇ ਉਸ ਉਤਸ਼ਾਹ ਅਤੇ ਹੌਸਲੇ ਨੂੰ ਕਿਵੇਂ ਭੁੱਲਾਂਗੇ, ਜੀਹਦੇ ਨਾਲ ਉਹ ਤੋਪ ਦੇ ਦਹਾਨੇ ਅੱਗੇ ਖਲੋ ਕੇ, ਅਕਾਸ਼ ਗੂੰਜਾਊ ਆਵਾਜ਼ ਵਿਚ ਸਤਿ ਸ੍ਰੀ ਅਕਾਲ ਦਾ ਜੈਕਾਰਾ ਛੱਡ ਸਕਦੇ ਸਨ। ਕੁਝ ਇਤਿਹਾਸਕਾਰਾਂ ਨੇ ਮਹਾਨ ਲੋਕ ਲਹਿਰ ਨੂੰ ਸਿਰਫ ਸੰਪਰਦਾਇਕ ਆਵਰਣ ਵਿਚ ਰੱਖ ਕੇ ਵੇਖਣ ਦੀ ਲੋੜ ਸਮਝੀ। ਪਰ ਇਸ ਦੀ ਜਮਹੂਰੀ, ਸਾਮੰਤ ਅਤੇ ਬਸਤੀਵਾਦ ਵਿਰੋਧੀ, ਸਮਤਾ ਮੂਲਕ ਅਤੇ ਅਫਿਰਕੂ ਸੋਚ ਵਾਲੀ ਲੋਕ ਲਹਿਰ ਨੂੰ, ਘੋਖਣ ਪਰਖਣ ਦਾ ਕੰਮ ਅਜੇ ਨਾਂਹ ਦੇ ਬਰਾਬਰ ਹੈ। ਅੱਜ

ਜਦੋਂ ਵਿਸ਼ਵ ਪੂੰਜੀ ਦਾ ਬੇਲਗਾਮ ਘੋੜਾ, ਖੇਤਰੀ ਪਹਿਚਾਣਾਂ ਅਤੇ ਸੱਭਿਆਚਾਰਾਂ ਨੂੰ ਉਖਾੜਦਾ ਹੋਇਆ, ਮਜ਼ਦੂਰਾਂ, ਕਿਸਾਨਾਂ, ਮਿਹਨਤਕਸ਼ਾਂ ਦਾ ਜੀਵਨ ਨਰਕ ਬਣਾ ਰਿਹਾ ਹੈ ਤਾਂ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਿੱਖਿਆਵਾਂ ਅਤੇ ਕੂਕਾ ਲਹਿਰ ਦੀ ਵਿਰਾਸਤ ਵਧੇਰੇ ਪ੍ਰਸੰਗਿਕ ਹੋ ਗਈਆਂ ਹਨ।

ਮੈਂ ਇਹ ਵਿਚਾਰ ਰੱਖਦਾ ਹਾਂ ਕਿ ਕੂਕਾ ਨਾਇਕਾਂ ਬਾਰੇ ਜੇ ਅੱਜ ਤੋਂ ਪਹਿਲਾਂ, ਦੇਸ਼ ਆਜ਼ਾਦੀ ਤੋਂ ਤੁਰੰਤ ਬਾਅਦ ਕੰਮ ਸ਼ੁਰੂ ਹੋ ਜਾਂਦਾ ਤਾਂ ਸ਼ਾਇਦ ਉਸ ਦੇ ਹੋਰ ਬਿਹਤਰ ਨਤੀਜੇ ਨਿਕਲਦੇ। ਅੱਜ ਪੁਰਾਣੇ ਲੋਕਾਂ ਦੇ ਸੰਪਰਕ ਵਿਚ ਰਹਿਣ ਵਾਲੇ ਜੀਵਤ ਵਿਅਕਤੀ ਬਚੇ ਹੀ ਕਿੰਨੇ ਕੁ ਹਨ? ਜੋ ਅੱਜ ਹੈ ਇਹ ਕੱਲ੍ਹ ਨਹੀਂ ਰਹੇਗਾ ਇਹੋ ਸੋਚਕੇ ਮੈਂ ਕੋਈ ਦਸ ਸਾਲ ਪਹਿਲਾਂ ਕੂਕਾ ਅੰਦੋਲਨ/ਨਾਮਧਾਰੀ ਸੰਤ ਖਾਲਸਾ ਦੀ 150ਵੀਂ ਵਰ੍ਹੇਗੰਢ ਸਮੇਂ ਇਹ ਕੰਮ ਆਰੰਭਿਆ ਅਤੇ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੂਸਰੀ ਪ੍ਰਕਾਸ਼ ਸ਼ਤਾਬਦੀ ਵਰ੍ਹੇ ਵਿਚ ਇਹ ਨੇੜੇ ਤੇੜੇ ਲੱਗ ਰਿਹਾ ਹੈ। ਮੈਂ ਆਪਣੇ ਇਤਿਹਾਸ ਦੇ ਗਿਆਤ ਅਗਿਆਤ ਸੋਮਿਆਂ ਤੋਂ ਜਾਣਕਾਰੀ ਹਾਸਲ ਕੀਤੀ ਹੈ। ਇਸ ਲੜੀ ਵਿਚ ਸ੍ਰੀ ਸਤਿਗੁਰੂ ਜੀ ਦੇ ਹੁਕਮਨਾਮੇ, ਬਾਰਾਮਾਂਹ ਭਾਈ ਚੰਦਾ ਸਿੰਘ ਅਤੇ ਭਾਈ ਨਿਹਾਲ ਸਿੰਘ, ਗਿਆਨੀ ਗਿਆਨ ਸਿੰਘ ਦਾ ਪੰਥ ਪ੍ਰਕਾਸ਼, ਭਾਈ ਸੰਤੋਖ ਸਿੰਘ ਬਾਹੋਵਾਲ ਦਾ ਸਤਿਗੁਰੂ ਬਿਲਾਸ ਦੋਵੇਂ ਹਿੱਸੇ, ਧਿਆਨ ਸਿੰਘ ਕਾਦਰਾਬਾਦੀ ਦਾ ਸਤਿਗੁਰੂ ਬਿਲਾਸ, ਭਾਈ ਕਾਲਾ ਸਿੰਘ ਨੰਗਲ ਦਾ ਪੰਥ ਪ੍ਰਕਾਸ਼ ਅਤੇ ਹੋਰ ਲਿਖਤਾਂ, ਹਰਨਾਮ ਸਿੰਘ ਬਗਲੀ ਕਲਾਂ ਦਾ ਸੰਤ ਖਾਲਸਾ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ (ਸੰ. ਬੀਬੀ ਬੇਅੰਤ ਕੌਰ), ਇੰਦਰ ਸਿੰਘ ਚੱਕਰਵਰਤੀ, ਨਿਧਾਨ ਸਿੰਘ ਆਲਿਮ, ਤਰਨ ਸਿੰਘ ਵਹਿਮੀ, ਰਜਿੰਦਰ ਸਿੰਘ ਗੁਰੂਸਰ, ਡਾ. ਫੌਜਾ ਸਿੰਘ ਬਾਜਵਾ, ਨਾਹਰ ਸਿੰਘ ਐਮ. ਏ., ਐਮ. ਐਮ. ਆਹਲੂਵਾਲੀਆ, ਆਤਮਾ ਸਿੰਘ ਸਨਖਤਰਾ, ਤੇਜਾ ਸਿੰਘ ਕਵੈਂਟਰੀ, ਬਿਸ਼ਨ ਸਿੰਘ ਹਿਸਟੋਰੀਅਨ, ਪ੍ਰੀਤਮ ਸਿੰਘ ਕਵੀ, ਡਾ. ਅਮਰ ਭਾਰਤੀ, ਦਲੀਪ ਸਿੰਘ ਨਾਮਧਾਰੀ, ਪ੍ਰੋ. ਕਿਰਪਾਲ ਸਿੰਘ ਕਸੇਲ ਡੀ. ਲਿਟ, ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਹਿਸਟੋਰੀਅਨ, ਸੁਰਿੰਦਰ ਕੌਰ ਖਰਲ, ਦਵਿੰਦਰ ਸਿੰਘ ਗਿੱਲ ਜੀਆ ਨੱਥਾ, ਸੁਵਰਨ ਸਿੰਘ ਸਨੇਹੀ ਡਾ. ਜੋਗਿੰਦਰ ਸਿੰਘ, ਮਲਵਿੰਦਰਜੀਤ ਸਿੰਘ ਵੜੈਚ, ਕਰਤਾਰ ਸਿੰਘ ਨੀਲਧਾਰੀ ਆਦਿ ਦੀਆਂ ਲਿਖਤਾਂ ਅਤੇ ਸਤਿਜੁਗ ਹਫ਼ਤਾਵਾਰ ਤੇ ਮਾਸਿਕ ਵਰਿਆਮ ਦੇ ਸਾਧਾਰਨ ਅਤੇ ਵਿਸ਼ੇਸ਼ ਅੰਕਾਂ ਦਾ ਉਪਯੋਗ ਕੀਤਾ ਹੈ। ਸਰਕਾਰ ਅੰਗਰੇਜ਼ੀ ਦੇ ਕੂਕਿਆਂ ਬਾਰੇ ਦਸਤਾਵੇਜ਼ਾਂ ਦੀਆਂ ਮਿਲਦੀਆਂ ਪੁਸਤਕਾਂ ਤੋਂ ਕੂਕਿਆਂ ਦੇ ਅੰਦੋਲਨ ਨੂੰ ਇਕ ਵਿਦਰੋਹ ਸਮਝਣ ਦੀ ਸਰਕਾਰੀ ਨੀਤੀ ਦਾ ਵੀ ਪਤਾ ਲੱਗਦਾ ਹੈ। ਵੱਖ-ਵੱਖ ਆਗੂਆਂ ਦੇ ਚਿਹਰੇ ਮੁਹਰੇ ਵੀ ਸਰਕਾਰੀ ਰਿਕਾਰਡ ਵਿਚ ਸੁਰੱਖਿਅਤ ਹਨ। ਕੂਕਿਆਂ ਦੇ ਪਰੰਪਰਾਗਤ ਸਰੋਤ ਅਤੇ ਸਰਕਾਰੀ ਰਿਪੋਰਟਾਂ ਵਿਚ ਬਹੁਤ ਕੁਝ ਸਮਰੂਪ ਮਿਲਦਾ ਹੈ। ਕੁਝ ਵਿਸੰਗਤੀਆਂ ਵੀ ਹਨ ਜਿਹਨਾਂ ਨੂੰ ਸਰਕਾਰ ਦੀ ਆਪਣੇ ਰਾਜ ਦੇ ਐਲਾਨੀਆਂ ਦੁਸ਼ਮਣਾਂ ਵਿਰੁੱਧ ਤੋਹਮਤਬਾਜ਼ੀ ਦੇ ਨਜ਼ਰੀਏ ਤੋਂ ਵਿਚਾਰਨ ਦੀ ਲੋੜ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਜਿਉਂ ਹਾਜ਼ਰਾ ਹਜ਼ੂਰ, ਸਤਿਗੁਰੂ ਉਦੇ ਸਿੰਘ ਜੀ ਵੀ ਲੇਖਕ ਨੂੰ ਆਪਣੇ ਕਾਰਜ ਲਈ ਉਤਸ਼ਾਹਿਤ ਕਰਕੇ ਬਲ ਬਖਸ਼ਦੇ ਹਨ। ਭਾਈ ਜਗਦੀਸ਼ ਸਿੰਘ ਵਰਿਆਮ ਹੋਰਾਂ ਆਪਣੇ ਮਾਸਿਕ ਪੱਤਰ ਵਰਿਆਮ ਵਿਚ ਹਰ ਮਹੀਨੇ ਥਾਂ ਦੇ ਕੇ ਮੈਨੂੰ ਨਿਵਾਜਿਆ ਵੀ ਤੇ ਇਹ ਕਾਰਜ ਜਾਰੀ ਰੱਖਣ ਦੇ ਯੋਗ ਵੀ ਬਣਾਇਆ। ਆਪਣੇ ਕੰਮ ਵਿਚ ਮੈਨੂੰ ਸੰਤ ਜਗਤਾਰ ਸਿੰਘ ਪਨਿਹਾਰੀ, 'ਸੇਵਕ' ਹਰਪਾਲ ਸਿੰਘ, ਸੰਤ ਨਿਸ਼ਾਨ ਸਿੰਘ ਕਥਾਵਾਚਕ, ਸ੍ਰੀ ਭੈਣੀ ਸਾਹਿਬ ਨਿਵਾਸੀ ਸ. ਗੁਰਦਿਆਲ ਸਿੰਘ ਰਾਏ ਹੋਰਾਂ ਵੀ ਆਭਾਰੀ ਬਣਾਇਆ ਹੈ। ਮੇਰੇ ਬਹੁਤ ਪੁਰਾਣੇ ਮਿੱਤਰ ਡਾ. ਸੁਖਦੇਵ ਸਿੰਘ ਸਿਰਸਾ ਹੋਰਾਂ ਮੁੱਢਲੇ ਸ਼ਬਦ ਲਿਖ ਕੇ ਮੇਰਾ ਮਾਣ ਰੱਖਿਆ। ਸ੍ਰੀ ਹਰੀਸ਼ ਜੈਨ ਨੇ ਪੁਸਤਕ ਪ੍ਰਕਾਸ਼ਨ ਦਾ ਕਾਰਜ ਸਿਰੇ ਚਾੜ੍ਹਿਆ ਹੈ। ਸਮੇਂ-ਸਮੇਂ ਛਪਣ ਵਾਲੀਆਂ ਆਪਣੀਆਂ ਲਿਖਤਾਂ ਦੇ ਸਮੂਹ ਪਾਠਕਾਂ ਦਾ ਵੀ ਧੰਨਵਾਦੀ ਹਾਂ ਜੋ ਆਪਣੇ ਫੋਨਾਂ/ਪੱਤਰਾਂ ਦੁਆਰਾ ਮੇਰੀ ਹੌਸਲਾ ਅਫ਼ਜ਼ਾਈ ਕਰਦੇ ਰਹੇ ਹਨ।

ਜਸਵਿੰਦਰ ਸਿੰਘ ਹੋਰਾਂ ਦੁਆਰਾ ਸੰਪਾਦਿਤ ਸਰਕਾਰੀ ਦਸਤਾਵੇਜ਼ਾਂ ਦੀ ਪੁਸਤਕ, "ਮੈਕਨਬ ਰਿਪੋਰਟ" ਵਿਚ, 19 ਜਨਵਰੀ 1867 ਦੀ ਪੁਲਿਸ ਰਿਪੋਰਟ ਵਿਚ ਗੁਜਰਾਂਵਾਲਾ ਜ਼ਿਲ੍ਹਾ ਦੇ ਮਸ਼ਹੂਰ ਕੂਕਿਆਂ ਦੀ ਸੂਚੀ ਵਿਚ ਸੰਤ ਜਿਊਣ ਸਿੰਘ ਝੱਬਰ ਮੇਰੇ ਦਾਦਾ ਜੀ ਦਾ ਨਾਮ ਦਰਜ ਹੈ। ਉਹਨਾਂ ਅੱਧੀ ਸਦੀ ਦੇ ਲਗਭਗ ਸਾਰੇ ਪੰਜਾਬ ਵਿਚ ਵਿਚਰ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦੀ ਜੋਤ ਜਗਦੀ ਰੱਖਣ ਵਿਚ ਹਿੱਸਾ ਪਾਇਆ। ਮੇਰੇ ਪਿਤਾ ਜੀ ਜਥੇਦਾਰ ਗੁਰਮੁਖ ਸਿੰਘ ਝੱਬਰ, ਸਤਿਗੁਰ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਅਤਿ ਪਿਆਰੇ ਸਿੱਖਾਂ ਵਿਚੋਂ ਸਨ ਜਿਹਨਾਂ ਚਾਰ ਦਹਾਕੇ ਗੁਰਦੁਆਰਾ ਸ੍ਰੀ ਭੈਣੀ ਸਿੰਘ ਦੀ ਕਈ ਰੂਪਾਂ ਵਿਚ ਸੇਵਾ ਕੀਤੀ। ਮੈਨੂੰ ਨਾਮਧਾਰੀ ਇਤਿਹਾਸ ਸਬੰਧੀ ਲਿਖਣ ਪੜ੍ਹਣ ਦੀ ਚੇਟਕ ਆਪਣੇ ਬਚਪਨ ਵਿਚ ਹੀ ਬਾਪੂ ਜੀ ਤੋਂ ਕੂਕਾ ਪਰਸੰਗ ਸੁਣਦਿਆਂ ਲੱਗ ਗਈ ਸੀ। ਇਸ ਕਿਤਾਬ ਲਈ ਮੇਰੇ ਪੁਰਸ਼ਾਰਥ ਪਿੱਛੇ ਵੀ ਬਾਪੂ ਜੀ ਦਾ ਅਦ੍ਰਿਸ਼ ਹੱਥ ਹੈ। ਨਾਮਧਾਰੀ ਇਤਿਹਾਸ ਦੇ ਸਤਿਗੁਰੂ ਸਾਹਿਬਾਨ, ਸਾਧੂਆਂ, ਸੰਤਾਂ, ਸੂਰਬੀਰਾਂ ਦੇ ਕਾਰਨਾਮੇ ਸੁਣਾਉਂਦਿਆਂ ਉਹ ਅਕਸਰ ਵਜਦ ਵਿਚ ਆ ਜਾਂਦੇ ਸਨ।

ਕਿਉਂਕਿ ਇਹ ਸਾਰੇ ਲੇਖ ਇਕ ਲੜੀ ਵਿਚ ਗੁੰਦਵੇਂ ਵੀ ਹਨ ਅਤੇ ਸੁਤੰਤਰ ਇਕਾਈ ਵੀ ਹਨ, ਇਸ ਕਾਰਨ ਕਿਤੇ ਕਿਤੇ ਕੁਝ ਘਟਨਾਵਾਂ ਦਾ ਦੁਹਰਾਓ ਮਿਲ ਸਕਦਾ ਹੈ। ਪਾਠਕ ਮੇਰੀ ਮਜ਼ਬੂਰੀ ਨੂੰ ਖ਼ਿਮਾਂ ਕਰਨਗੇ। ਭਾਰਤ ਦੇ ਕੌਮੀ ਮੁਕਤੀ ਸੰਗਰਾਮ ਦੇ ਇਤਿਹਾਸ ਵਿਸ਼ੇਸ਼ ਕਰ ਨਾਮਧਾਰੀ ਇਤਿਹਾਸ (ਕੂਕਾ ਲਹਿਰ) ਦੇ ਖੋਜੀਆਂ ਲਈ ਮੇਰੀ ਪੁਸਤਕ ਸਹਾਇਕ ਸਿੱਧ ਹੋਵੇ ਤਾਂ ਧੰਨ ਭਾਗ ਸਮਝਾਂਗਾ।

ਅੱਸੂ ਦੀ ਸੰਗਰਾਂਦ ਬਿਕਰਮੀ 2073
16 ਸਤੰਬਰ 2016

ਸੁਵਰਨ ਸਿੰਘ ਵਿਰਕ
ਪਿੰਡ ਤੇ ਡਾਕ: ਕਰੀਵਾਲਾ
ਜ਼ਿਲ੍ਹਾ ਸਿਰਸਾ, (ਹਰਿਆਣਾ) 125075
ਫੋਨ: 99963-71716,
01698-274562 (ਘਰ)

# ਕੂਕਾ ਅੰਦੋਲਨ ਤੇ ਪੰਜਾਬੀ ਅਵਚੇਤਨ ਦੀ ਬਿਰਤਾਂਤਕਾਰੀ

ਉੱਨ੍ਹੀਵੀਂ ਸਦੀ ਦੇ ਮੱਧ 'ਚ ਉਭਰੀ ਕੂਕਾ ਲਹਿਰ ਦੇ ਇਤਿਹਾਸ, ਭਾਰਤ ਦੇ ਕੌਮੀ ਸੁਤੰਤਰਤਾ ਸੰਗਰਾਮ ਤੇ ਸਿੱਖ ਨਵ-ਜਾਗਰਣ 'ਚ ਇਸ ਲਹਿਰ ਦੇ ਯੋਗਦਾਨ ਅਤੇ ਨਾਮਧਾਰੀ ਸਾਹਿਤ ਦੀ ਖੋਜ, ਸੰਭਾਲ ਤੇ ਮੁੱਲਾਂਕਣ ਦੇ ਖੇਤਰਾਂ ਵਿਚ ਸੁਵਰਨ ਸਿੰਘ ਵਿਰਕ ਦੀ ਘਾਲਣਾ ਅਦੁੱਤੀ ਹੈ। ਸਰਸਵਤੀ ਨਦੀ ਦੇ ਪੁਰਾਣੇ ਵਹਿਣ ਦੇ ਮੁਹਾਣੇ ਤੇ ਵਸੇ ਸਿਰਸਾ ਜ਼ਿਲ੍ਹਾ ਦੇ ਗੁੰਮਨਾਮ ਜਿਹੇ ਪਿੰਡ ਕਰੀਵਾਲਾ ਦਾ ਨਿਵਾਸੀ ਸੁਵਰਨ ਸਿੰਘ ਵਿਰਕ ਨਿੱਤ ਨਵੀਂ ਮੁਹਿਮ ਉਪਰ ਹੁੰਦਾ ਹੈ। ਖੱਬੇ ਪੱਖੀ ਰਾਜਨੀਤੀ ਵਿਚ ਸਰਗਰਮੀ ਅਤੇ ਕੂਕਾ ਲਹਿਰ ਦਾ ਇਤਿਹਾਸ, ਭੁੱਲੇ ਵਿਸਰੇ ਦੇਸ਼-ਭਗਤ ਕੂਕਿਆਂ ਦੇ ਜੀਵਨ-ਬਿਰਤਾਂਤ ਅਤੇ ਨਾਮਧਾਰੀ ਸਾਹਿਤ ਦੀ ਤਲਾਸ਼ ਉਸ ਦੀ ਦਿਲਚਸਪੀ ਦੇ ਕੇਂਦਰ ਹਨ। ਸੁਵਰਨ ਸਿੰਘ ਵਿਰਕ ਭਾਰਤੀ ਕਮਿਊਨਿਸਟ ਪਾਰਟੀ ਦੀ ਹਰਿਆਣਾ ਇਕਾਈ ਦਾ ਉੱਘਾ ਰੁਕਨ ਤੇ ਸਿਧਾਂਤਕਾਰ ਹੈ; ਉਸਨੇ ਭਾਰਤ ਦੀ ਖੱਬੇ ਪੱਖੀ ਰਾਜਸੀ ਸਰਗਰਮੀ ਵਿੱਚ ਕੌਮੀ ਪੱਧਰ ਉਤੇ ਵੀ ਅਹਿਮ ਭੂਮਿਕਾ ਨਿਭਾਈ ਹੈ। ਮਾਰਕਸਵਾਦੀ ਫ਼ਲਸਫ਼ੇ ਦੀਆਂ ਸਿਧਾਂਤਕ ਬਾਰੀਕੀਆਂ ਨੂੰ ਸਮਝਣ ਲਈ ਜਿਥੇ ਉਸਨੇ ਕਲਾਸਿਕੀ ਮਾਰਕਸੀ ਲਿਖਤਾਂ ਦਾ ਗਹਿਰਾ ਮੁਤਾਲਿਆ ਕੀਤਾ ਹੈ, ਉਥੇ ਉਹ 1980-81 ਈ, 'ਚ 'ਅੰਤਰਰਾਸ਼ਟਰੀ ਲੈਨਿਨ ਸਕੂਲ, ਮਾਸਕੋ' ਵਿਚ ਵੀ ਦੀਖਿਆ ਲਈ ਹਾਜ਼ਰ ਹੁੰਦਾ ਹੈ। ਚਾਰ ਕੁ ਦਹਾਕਿਆਂ ਤੋਂ ਲੋਕ-ਲਹਿਰਾਂ 'ਚ ਨਿਰੰਤਰ ਪੇਸ਼-ਪੇਸ਼ ਰਹਿਣ ਵਾਲਾ ਵਿਰਕ ਖ਼ੁਦ ਸੰਵੇਦਨਸ਼ੀਲ ਕਵੀ ਤੇ ਟਕਸਾਲੀ ਸ਼ੈਲੀ ਵਾਲਾ ਵਾਰਤਕਕਾਰ ਹੈ। ਦਰਸ਼ਨ, ਧਰਮ-ਸ਼ਾਸਤਰ, ਇਤਿਹਾਸ ਅਤੇ ਕੌਮੀ ਤੇ ਕੌਮਾਂਤਰੀ ਰਾਜਸੀ ਲਹਿਰਾਂ ਦੇ ਵਿਸ਼ਾਲ ਅਧਿਐਨ ਅਤੇ ਬਹੁ-ਭਾਸ਼ਾਈ ਗਿਆਨ ਨੇ ਉਸ ਦੀਆਂ ਲਿਖਤਾਂ ਦੇ ਨਖ਼ਸ਼ਿਖ਼ ਸੁਆਰਨ 'ਚ ਅਹਿਮ ਭੂਮਿਕਾ ਨਿਭਾਈ ਹੈ। ਉਸ ਦੀ ਰਸਾਈ ਪੂਰਬ ਤੇ ਪੱਛਮ ਦੀਆਂ ਦਾਰਸ਼ਨਿਕ ਤੇ ਧਰਮ-ਸ਼ਾਸਤਰੀ ਚਿੰਤਨ ਪਰੰਪਰਾਵਾਂ, ਭਾਰਤੀ ਮਿਥਿਹਾਸ ਤੇ ਪੁਰਾਣ, ਵੈਦਿਕ ਤੇ ਸਾਮੀ ਸਾਹਿਤਕ ਪਰੰਪਰਾਵਾਂ ਅਤੇ ਪੰਜਾਬ ਦੀ ਲੋਕਧਾਰਾ ਦੇ ਅਮੀਰ ਸਰੋਤਾਂ ਤੱਕ ਹੈ। ਭਾਰਤੀ ਤੇ ਵਿਸ਼ਵ ਦੇ ਕਲਾਸਕੀ ਸਾਹਿਤ ਦੇ ਅਧਿਐਨ, ਘਮੰਤੂ ਬਿਰਤੀ ਤੇ ਦੇਸ-ਪ੍ਰਦੇਸ ਰਟਣ ਦੀ ਲੱਲ੍ਹ ਅਤੇ ਸਰਗਰਮ ਸਿਆਸੀ ਜੀਵਨ ਨੇ ਉਸ ਨੂੰ ਅਨੁਭਵ ਦੀ ਅਮੀਰੀ ਤੇ ਤੱਖ਼ਯੀਅਲ ਦੀ ਵਿਸ਼ਾਲਤਾ ਬਖ਼ਸ਼ੀ ਹੈ। ਹਾਫ਼ਜ਼ੇ ਪੱਖੋਂ ਉਹ ਸਰਵ-ਭੱਖੀ ਹੈ, ਵਿਭਿੰਨ ਫ਼ਲਸਫ਼ੀ ਤੇ ਧਰਮ-ਚਿੰਤਨ ਪਰੰਪਰਾਵਾਂ, ਇਤਿਹਾਸਕ, ਮਿਥਿਹਾਸਕ ਸਰੋਤਾਂ, ਲੋਕਧਾਰਾਈ ਖਜ਼ਾਨੇ ਤੇ ਭਾਸ਼ਾਈ ਭੰਡਾਰ 'ਚੋਂ ਪ੍ਰਾਪਤ ਗਿਆਨ-ਸਮੱਗਰੀ ਨੂੰ ਉਹ ਇਸ ਤਰ੍ਹਾਂ ਆਤਮ-ਸਾਤ ਕਰਦਾ ਹੈ, ਜਿਵੇਂ ਸਮੁੰਦਰ 'ਚ ਅਨੇਕਾਂ ਦਿਸ਼ਾਵਾਂ ਤੋਂ ਆਉਣ ਵਾਲੇ ਵਹਿਣ

ਸਮਾ ਜਾਂਦੇ ਹਨ। ਉਹ ਬਾਕਮਾਲ ਗੱਲਪਕਾਰ ਹੈ, ਆਪਣੇ ਗਿਆਨ, ਭਾਸ਼ਾਈ ਮੁਹਾਰਤ, ਭਾਵਨਾ-ਰੱਤੇ ਬਿਆਨੀਆ ਅੰਦਾਜ਼ ਅਤੇ ਲੱਛੇਦਾਰ ਸ਼ੈਲੀ ਨਾਲ ਵੱਡੇ ਇੱਕਠਾਂ ਨੂੰ ਕੀਲ ਲੈਣ ਵਾਲਾ ਸੁਵਰਨ ਸਿੰਘ ਵਿਰਕ ਟਕਸਾਲੀ ਕਥਾ-ਵਾਚਕਾਂ ਵਾਂਗ 'ਬੋਲਾਂ ਦਾ ਧਨੀ' ਹੈ। ਉਹ ਆਧੁਨਿਕ ਗਿਆਨ ਧਿਆਨ ਨਾਲ ਲੈਸ 'ਬੋਲ' (ਵਚਨ) ਪਰੰਪਰਾ ਦਾ ਸਿਧਾਇਆ ਸਾਹਿਤਕਾਰ ਹੈ। ਉਸ ਦੇ ਵਚਨ ਵਿਲਾਸ ਵਿਚ ਆਧੁਨਿਕ ਗਿਆਨ-ਵਿਗਿਆਨ ਤੇ ਸ਼ਾਸਤਰੀ ਗਿਆਨ ਸੰਪ੍ਰਦਾਵਾਂ ਦਾ ਅਨੂਠਾ ਸੁਮੇਲ ਹੁੰਦਾ ਹੈ, ਤੇ ਉਪਰੋਂ ਵਾਧਾ ਇਹ ਕਿ ਉਹ ਆਪਣੀ ਗੱਲ-ਕੱਥ ਨੂੰ ਲੋਕ-ਸਿਆਣਪਾਂ (folk wisdom) ਦੀ ਚਾਸ਼ਣੀ 'ਚ ਡਬੋ ਕੇ ਠੁੱਕਦਾਰ ਬਣਾ ਲੈਂਦਾ ਹੈ। ਕਵਿਤਾ ਲਿਖਣ ਦੀ ਪ੍ਰੇਰਨਾ ਉਸ ਨੂੰ ਗੁਰਪੁਰਬਾਂ ਦੇ ਕਵੀ-ਦਰਬਾਰਾਂ, ਸਕੂਲ ਦੀਆਂ ਬਾਲ-ਸਾਹਿਤ ਸਭਾਵਾਂ ਤੇ ਆਪਣੇ ਨਾਮਧਾਰੀ ਕਵੀ ਮਾਮੇ ਨਿਰੰਜਣ ਸਿੰਘ ਮ੍ਰਿਗੇਸ਼ ਦੀਆਂ ਲਿਖਤਾਂ ਤੋਂ ਮਿਲੀ। ਬਚਪਨ 'ਚ ਨਾਨਕੇ ਪਿੰਡ ਜਾਣ ਦੀ ਖਿੱਚ ਦਾ ਕਾਰਣ ਮਾਮੇ ਮ੍ਰਿਗੇਸ਼ ਦੀ ਕਵਿਤਾ ਵੀ ਸੀ। ਉੱਥੇ ਨਾਮਧਾਰੀ ਲੇਖਕ ਸੰਤ ਇੰਦਰ ਸਿੰਘ ਚੱਕਰਵਰਤੀ ਦੇ 'ਸਤਿਜੁਗ' ਚ ਛਪਦੇ ਮਜ਼ਮੂਨਾਂ ਅਤੇ ਸੋਹਣ ਸਿੰਘ ਸੀਤਲ ਦੇ ਰਚੇ ਸਿੱਖ ਇਤਿਹਾਸ-ਨਾਇਕਾਂ ਦੇ ਕਾਵਿ-ਪ੍ਰਸੰਗਾਂ ਨੇ ਵਿਰਕ ਦੇ ਬਾਲ-ਮਨ ਨੂੰ ਲਿਖਣ ਦੀ ਚੇਟਕ ਲਾਈ। ਸਰਕਾਰੀ ਮਿਡਲ ਸਕੂਲ ਕਰੀਵਾਲਾ (ਸਿਰਸਾ) 'ਚ ਛੇਵੀਂ ਜਮਾਤ ਵਿਚ ਪੜ੍ਹਦਿਆਂ ਉਸਨੇ ਇਹ ਟੱਪਾ ਜੋੜਿਆ :

ਅਸੀਂ ਰੋਂਦੇ ਹਾਂ ਕਰਮਾਂ ਨੂੰ,
ਭੈਣੀ ਛੱਡ ਸਤਿਗੁਰ ਜੀ, ਕਿਉਂ ਤੁਰ ਗਏ ਬਰ੍ਹਮਾ ਨੂੰ।

ਕਿਸ਼ੋਰ ਉਮਰੇ ਸੁਵਰਨ ਸਿੰਘ ਵਿਰਕ ਦੀ ਰਚਨੇਗਈ ਤਬਾਅ ਨੂੰ ਸਾਣ 'ਤੇ ਲਾਉਣ ਦਾ ਕੰਮ ਲੋਕ-ਕਵੀ ਗੋਧਾ ਸਿੰਘ 'ਜੱਟ' ਦੀ ਕੁੰਡਲੀਆਂ ਨੇ ਵੀ ਕੀਤਾ। ਵਿਰਕ ਦੇ ਸਕੂਲ ਦੇ ਮੁਖੀ ਪ੍ਰਿੰਸੀਪਲ ਲਾਭ ਸਿੰਘ ਦੀ ਵਿਦਿਆਰਥੀਆਂ ਨਮਿਤ ਬਣਾਈ ਛੋਟੀ ਜਿਹੀ ਲਾਇਬਰੇਰੀ ਨੇ ਵਿਰਕ ਦੀ ਪਛਾਣ ਆਧੁਨਿਕ ਪੰਜਾਬੀ ਸਾਹਿਤ, ਨਾਮਧਾਰੀ ਲਹਿਰ ਦੇ ਸਾਹਿਤ ਤੇ ਇਤਿਹਾਸ ਅਤੇ ਸਿੱਖ ਇਤਿਹਾਸਕ ਸ੍ਰੋਤਾਂ ਵਾਲੇ ਗ੍ਰੰਥਾਂ ਨਾਲ ਕਰਵਾਈ। ਨੈਸ਼ਨਲ ਕਾਲਜ ਸਿਰਸਾ 'ਚ ਪੜ੍ਹਦਿਆਂ ਵਿਰਕ ਨੇ ਪ੍ਰੋ. ਹਰਦਿਆਲ ਸਿੰਘ ਤੋਂ ਮਾਰਕਸਵਾਦੀ ਫ਼ਲਸਫ਼ੇ ਦਾ ਮੁਢਲਾ ਜਿਹਾ ਗਿਆਨ ਹਾਸਿਲ ਕੀਤਾ। ਨੈਸ਼ਨਲ ਕਾਲਜ ਦੇ ਦਿਨਾਂ 'ਚ ਉਸ ਦੀ ਜਾਣ-ਪਛਾਣ ਪੰਜਾਬੀ ਕਵੀ ਹਰਿਭਜਨ ਸਿੰਘ ਰੇਣੂ, ਹਿੰਦੀ ਦੇ ਨਾਮੀ-ਗਰਾਮੀ ਸਾਹਿਤਕਾਰਾਂ-ਲੀਲਾਧਰ 'ਦੁਖੀ' ਅਤੇ ਪੂਰਨ ਮੁਦਗਿਲ ਆਦਿ ਨਾਲ ਹੋਈ, ਜੋ ਪ੍ਰਗਤੀਸ਼ੀਲ ਲੇਖਕ ਅੰਦੋਲਨ ਨਾਲ ਜੁੜੇ ਹੋਏ ਸਨ। ਇਨ੍ਹਾਂ ਲੇਖਕਾਂ ਨੇ ਨਾਮਧਾਰੀ ਪਰਿਵਾਰਕ ਪਿਛੋਕੜ ਵਾਲੇ ਵਿਰਕ ਲਈ ਪ੍ਰਗਤੀਸ਼ੀਲ ਵਿਚਾਰਧਾਰਾ, ਸਾਹਿਤ ਅਤੇ ਨਵੇਂ ਗਿਆਨ ਦੇ ਦੁਆਰ ਖੋਲ੍ਹੇ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਲਾਅ ਦੀ ਡਿਗਰੀ (ਕਾਨੂੰਨ ਦੀ ਸਿੱਖਿਆ) ਕਰਦਿਆਂ ਸੁਵਰਨ ਸਿੰਘ ਵਿਰਕ ਦਾ ਨੇੜ ਪੰਜਾਬੀ ਗ਼ਜ਼ਲ ਨੂੰ ਨਵਾਂ

ਮੁਹਾਵਰਾ ਦੇਣ ਵਾਲੇ ਡਾ. ਜਗਤਾਰ ਨਾਲ ਹੋਇਆ। ਇਸ ਸਮੇਂ 'ਚ ਉਸਦਾ ਮਿਲਾਪ ਪੰਜਾਬੀ ਸ਼ਬਦਾਂ ਦਾ ਖੁਰਾ-ਖੋਜ ਖੋਜਣ ਵਾਲੇ ਸੁਰਜੀਤ ਖ਼ੁਰਸ਼ੀਦੀ ਨਾਲ ਹੋਇਆ, ਜੋ ਉਦੋਂ ਪੰਜਾਬ ਬੁੱਕ ਸੈਂਟਰ ਚੰਡੀਗੜ੍ਹ 'ਚ ਮੁਲਾਜ਼ਮ ਹੁੰਦਾ ਸੀ। ਜਵਾਨੀ-ਪਹਿਰੇ ਵਿਰਕ ਦੀ ਵਿਚਾਰਧਾਰਾ ਤੇ ਰਾਜਸੀ ਚੇਤਨਾ 'ਚ ਵੱਡਾ ਵੱਢ ਪ੍ਰੋ. ਹੀਰੇਨ ਮੁਖਰਜੀ ਦੇ ਉਸ ਭਾਸ਼ਣ ਨੇ ਮਾਰਿਆ, ਜਿਹੜਾ ਉਸਨੇ ਬੰਗਲਾ ਦੇਸ਼ ਦੇ ਘੱਲੂਘਾਰੇ ਸਮੇਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਵਿਦਿਆਰਥੀਆਂ ਦੇ ਸੱਦੇ ਉਪਰ ਦਿੱਤਾ ਸੀ। ਇਥੋਂ ਹੀ ਵਿਰਕ ਦਾ ਇਤਿਹਾਸਕ-ਸਮਾਜਕ ਵਰਤਾਰਿਆਂ ਤੇ ਸਭਿਆਚਾਰਕ ਸਿਰਜਣਾਵਾਂ (ਧਰਮ, ਫ਼ਲਸਫ਼ਾ, ਰਾਜਨੀਤੀ ਸ਼ਾਸਤਰ, ਨੈਤਿਕਤਾ, ਕਲਾਵਾਂ ਤੇ ਸਾਹਿਤ ਆਦਿ) ਨੂੰ ਇਤਿਹਾਸਕ ਪਦਾਰਥਵਾਦੀ ਤੇ ਦੰਵਦਾਤਮਕ ਪਦਾਰਥਵਾਦੀ ਦ੍ਰਿਸ਼ਟੀ ਤੋਂ ਵਾਚਣ/ਸਮਝਣ ਦਾ ਸਫ਼ਰ ਆਰੰਭ ਹੁੰਦਾ ਹੈ।

ਨਿਰਸੰਦੇਹ, ਇਕ ਸਾਹਿਤਕਾਰ ਵਜੋਂ ਸੁਵਰਨ ਸਿੰਘ ਵਿਰਕ ਦਾ ਸਫ਼ਰ ਨਾਮਧਾਰੀ ਦਰਬਾਰ ਦੇ ਸਪਤਾਹਿਕ 'ਸਤਿਜੁਗ' ਦੇ ਵਿਸ਼ੇਸ਼ ਅੰਕਾਂ 'ਚ ਛਪਦੀਆਂ ਉਸ ਦੀਆਂ ਕਵਿਤਾਵਾਂ ਅਤੇ ਨਾਮਧਾਰੀ ਲਹਿਰ ਬਾਰੇ ਖੋਜ-ਪਰਕ ਲੇਖਾਂ ਨਾਲ ਹੁੰਦਾ ਹੈ। ਪਰ ਇਕ ਗੰਭੀਰ ਮੁਦਰਾ ਵਾਲੇ ਲੇਖਕ ਵਜੋਂ ਉਸ ਦੀ ਪਛਾਣ ਉਸਦੇ ਵੱਡ-ਆਕਾਰੀ ਖੋਜ ਗ੍ਰੰਥ-**'ਕੂਕਾ ਲਹਿਰ ਦਾ ਪੰਜਾਬੀ ਸਾਹਿਤ'** ਦੇ ਛਾਪੇ ਚੜ੍ਹਣ ਬਾਅਦ ਬਣਦੀ ਹੈ। ਲਗਭਗ ਡੇਢ ਸਦੀ 'ਚ ਰਚੇ ਗਏ ਕੂਕਾ ਲਹਿਰ ਦੇ ਸਾਹਿਤ ਉਪਰ ਭਰਵੀਂ ਝਾਤ ਪੁਆਉਣ ਵਾਲਾ ਇਹ ਗ੍ਰੰਥ 2009 ਈ. 'ਚ ਸਾਹਮਣੇ ਆਇਆ। ਨਾਮਧਾਰੀ ਲਹਿਰ ਦੇ ਸਾਹਿਤ ਦੇ ਮੁੱਲਾਂਕਣ ਤੇ ਖੋਜ ਬਾਰੇ ਹੁਣ ਤੱਕ ਲਿਖੇ ਗਏ ਗ੍ਰੰਥਾਂ ਵਿਚੋਂ ਕੋਈ ਰਚਨਾ ਇਸ ਦੀ ਸਾਨੀ ਨਹੀਂ। ਇਹ ਰਚਨਾ ਵਿਰਕ ਦੀ ਦੋ ਦਹਾਕਿਆਂ ਦੀ ਨਿਰੰਤਰ ਘਾਲਣਾ ਦਾ ਪਰਿਣਾਮ ਹੈ। ਉਸਨੇ ਨਾਮਧਾਰੀ ਲੇਖਕਾਂ ਦੀਆਂ ਮੌਲਿਕ ਪੁਸਤਕਾਂ, ਇਤਿਹਾਸਕ ਦਸਤਾਵੇਜ਼ਾਂ, ਪੁਰਾਤੱਤਵ ਵਿਭਾਗ 'ਚ ਮੌਜੂਦ ਪ੍ਰਮਾਣਿਕ ਲਿਖਤਾਂ/ਰੀਪੋਰਟਾਂ/ਸਰਕਾਰੀ ਰਿਕਾਰਡ ਅਤੇ ਨਾਮਧਾਰੀ ਸਮੁਦਾਇ ਦੇ ਲੋਕ-ਕੰਠ ਤੇ ਲੋਕ-ਚਿਤ 'ਚ ਮਹਿਫੂਜ਼ ਸਮੱਗਰੀ ਨੂੰ ਇਕ ਪ੍ਰਬੀਨ ਇਤਿਹਾਸਕਾਰ ਤੇ ਸਾਹਿਤ ਦੇ ਪਾਰਖੂ ਵਜੋਂ ਮੁੜ-ਮੁੜ ਖੋਜਿਆ ਤੇ ਪੜਤਾਲਿਆ ਹੈ। **'ਕੂਕਾ ਲਹਿਰ ਦਾ ਪੰਜਾਬੀ ਸਾਹਿਤ'** ਨਾਮੀ ਗ੍ਰੰਥ ਨਾਮਧਾਰੀ ਸਾਹਿਤ ਬਾਰੇ ਤਾਂ ਪ੍ਰਮਾਣਿਕ ਦਸਤਾਵੇਜ਼ ਹੈ ਹੀ, ਇਹ ਨਾਮਧਾਰੀ ਲਹਿਰ ਦੇ ਇਤਿਹਾਸ, ਧਰਮ-ਦਰਸ਼ਨ ਅਤੇ ਨਾਮਧਾਰੀ ਜੀਵਨ-ਜਾਂਚ ਬਾਰੇ ਸ੍ਰੋਤ ਪੁਸਤਕ ਜਾਂ ਹਵਾਲਾ-ਗ੍ਰੰਥ ਦਾ ਦਰਜਾ ਵੀ ਰਖਦਾ ਹੈ। **'ਪੱਛਮੀ ਪੰਜਾਬ ਵਿਚ ਕੁਝ ਦਿਨ'** 2012 ਈ. ਵਿਚ ਛਪਿਆ ਵਿਰਕ ਦਾ ਸਫ਼ਰਨਾਮਾ ਹੈ; ਇਸ ਵਿਚ ਲੇਖਕ ਪਾਕਿਸਤਾਨ ਦੇ ਸਮਕਾਲੀ ਸੂਰਤ-ਇ-ਹਾਲ, ਉਥੋਂ ਦੇ ਜਨ-ਜੀਵਨ, ਰਾਜਸੀ ਮੰਜ਼ਰ, ਇਤਿਹਾਸ ਤੇ ਸਭਿਆਚਾਰਕ ਮਹੱਤਵ ਵਾਲੇ ਨਗਰਾਂ, ਉਥੋਂ ਦੀ ਸਾਹਿਤਕ-ਸਭਿਆਚਾਰਕ ਫ਼ਿਜ਼ਾ, ਸਿੱਖ ਇਤਿਹਾਸਕ ਯਾਦਗਾਰਾਂ, ਵਿਦਿਅਕ ਤੇ ਸਭਿਆਚਾਰਕ ਸੰਸਥਾਵਾਂ ਅਤੇ ਵੱਡੇ ਨਾਮਣੇ ਵਾਲੇ ਅਦੀਬਾਂ ਨਾਲ

ਜਾਣ-ਪਹਿਚਾਣ ਕਰਵਾਉਂਦਾ ਹੈ। ਸੁਵਰਨ ਸਿੰਘ ਵਿਰਕ ਦੀ ਤੀਜੀ ਪੁਸਤਕ- **'ਅੱਖੀਂ ਡਿੱਠਾ ਕਿੱਸਾ ਕੀਤਾ'** 2013 ਈ. 'ਚ ਛਪੀ। ਇਹ ਵਿਰਕ ਦੇ ਪਿਤਾ ਜੱਥੇਦਾਰ ਗੁਰਮੁੱਖ ਸਿੰਘ ਝੱਬਰ ਦੀਆਂ ਯਾਦਾਂ ਦੇ ਹਵਾਲੇ ਨਾਲ ਉਲੀਕਿਆ ਨਾਮਧਾਰੀ ਲਹਿਰ ਦਾ ਇਤਿਹਾਸ ਹੈ। ਲੇਖਕ ਨੇ ਆਪਣੇ ਪਿਤਾ ਤੇ ਉਸਦੇ ਸਹਿਧਰਮੀ ਨਾਮਧਾਰੀਆਂ ਦੀ ਯਾਦਾਂ ਦੇ ਝਰੋਖੇ ਵਿਚੋਂ ਨਾਮਧਾਰੀ ਪੰਥ ਦੇ ਇਤਿਹਾਸ ਨੂੰ ਸਨਦ-ਬੱਧ ਕਰਨ ਦਾ ਯਤਨ ਕੀਤਾ ਹੈ। ਗਲਪ ਦੀ ਚਾਸ਼ਣੀ ਵਾਲੀ ਇਹ ਰਚਨਾ ਨਾਮਧਾਰੀ ਲਹਿਰ ਦੇ ਮੌਖਿਕ ਇਤਿਹਾਸ ਦਾ ਰੁਤਬਾ ਰਖਦੀ ਹੈ। ਵਿਰਕ ਨੇ ਆਪਣੇ ਪਿਤਾ ਤੇ ਉਸਦੇ ਸੰਗੀਆਂ ਦੀਆਂ ਯਾਦਾਂ, ਮੁਲਾਕਾਤਾਂ, ਨਾਮਧਾਰੀ ਅਵਚੇਤਨ 'ਚ ਉੱਕਰੇ ਦੰਤ-ਕਥਾਈ ਪ੍ਰਸੰਗਾਂ ਅਤੇ ਲੋਕ-ਕੰਠ 'ਚ ਮਹਿਫ਼ੂਜ਼ ਨਾਮਧਾਰੀ ਬਿਰਤਾਂਤਾਂ ਨੂੰ ਮੌਖਿਕ-ਇਤਿਹਾਸ (oral histroy) ਵਜੋਂ ਸਾਂਭਣ ਦਾ ਖ਼ੂਬਸੂਰਤ ਉਪਰਾਲਾ ਕੀਤਾ ਹੈ। ਇਹ ਪੁਸਤਕ ਸਤਿਗੁਰੂ ਪ੍ਰਤਾਪ ਸਿੰਘ ਦੇ ਗੁਰਤਾ-ਕਾਲ ਦੇ ਮੁਢਲੇ ਸਤਾਰਾਂ ਵਰ੍ਹਿਆਂ (1906-1923 ਈ.) ਬਾਰੇ ਇਕ ਸ਼ਰਧਾਵਾਨ ਨਾਮਧਾਰੀ ਦਾ ਇਕਬਾਲੀਆ ਬਿਆਨ ਹੈ। ਲੇਖਕ ਦਾ ਦਾਹਵਾ ਹੈ ਕਿ ਉਸਨੇ ਆਪਣੇ ਪਿਤਾ ਦੀਆਂ ਯਾਦਾਂ 'ਤੇ ਅਧਾਰਿਤ ਬਿਆਨ ਨੂੰ ਕਲਮ-ਬੱਧ ਕਰਨ ਸਮੇਂ ਭਾਸ਼ਾ ਅਤੇ ਦਰਸਾਏ ਗਏ ਤੱਥਾਂ ਨਾਲ ਰਤੀ ਭਰ ਵੀ ਛੇੜ-ਛਾੜ ਨਹੀਂ ਕੀਤੀ, ਬਿਆਨ ਦਾ ਭਾਸ਼ਾਈ ਲਹਿਜਾ ਆਪਣੇ ਪਿਤਾ ਜੀ ਵਾਲਾ ਹੀ ਰੱਖਿਆ ਹੈ। ਪਿਤਾ ਦੁਆਰਾ ਬਿਆਨੀਆਂ ਘਟਨਾਵਾਂ ਤੇ ਨਾਮਧਾਰੀ ਸੰਗਤਾਂ ਬਾਰੇ ਕਥਨਾਂ ਨੂੰ ਪੂਰੇ ਪਾਰਦਰਸ਼ੀ ਢੰਗ ਨਾਲ ਦਰਜ ਕੀਤਾ ਹੈ, ਪਰ ਕਿਤੇ ਕਿਤੇ ਸਪਸ਼ਟੀਕਰਣ ਹਿਤ ਇਤਿਹਾਸਕ ਪੁਸਤਕਾਂ ਤੇ ਨਾਮਧਾਰੀ ਸਰੋਤ ਗ੍ਰੰਥਾਂ ਦੇ ਹਵਾਲੇ ਫੁਟ ਨੋਟ ਵਜੋਂ ਦਿੱਤੇ ਹਨ। ਇਹ ਰਚਨਾ ਭਾਵੇਂ ਸਤਿਗੁਰੂ ਪ੍ਰਤਾਪ ਸਿੰਘ ਦੇ ਗੁਰਤਾ-ਕਾਲ ਬਾਰੇ ਹੈ, ਪਰ ਇਸ ਵਿਚ ਸਤਿਗੁਰੂ ਰਾਮ ਸਿੰਘ ਤੇ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ-ਸਮਾਚਾਰਾਂ ਤੋਂ ਬਿਨਾਂ ਨਾਮਧਾਰੀ ਲਹਿਰ ਦੇ ਬਹੁਤ ਸਾਰੇ ਮੱਹਤਵਪੂਰਨ ਸੰਤਾਂ, ਸਾਧਕਾਂ ਤੇ ਸੇਵਕਾਂ ਦੀ ਘਾਲਣਾ, ਤਿਆਗ, ਕੁਰਬਾਨੀਆਂ ਤੇ ਸ਼ਹੀਦੀਆਂ ਬਾਰੇ ਜਾਣਕਾਰੀ ਵੀ ਮਿਲਦੀ ਹੈ। ਇਹ ਪੁਸਤਕ ਲੇਖਕ ਦੀ ਆਪਣੇ ਪਿਤਾ ਅਤੇ ਨਾਮਧਾਰੀ ਲਹਿਰ ਪ੍ਰਤੀ ਅਕੀਦਤ ਦਾ ਹੀ ਸਿੱਟਾ ਹੈ। ਇਸ ਦੀਆਂ ਸੀਮਾਵਾਂ ਤੇ ਮੱਹਤਵ ਬਾਰੇ ਵਿਰਕ ਲਿਖਦਾ ਹੈ, "ਇਹ ਪੁਸਤਕ, ਭਾਵੇਂ ਆਪਣੇ ਇਤਿਹਾਸਕ ਵਿਅਕਤੀਆਂ ਜਾਂ ਕਾਲ ਨਾਲ, ਪੂਰਾ ਨਿਆਓ ਨਹੀਂ ਕਰ ਸਕਦੀ, ਪਰ ਸੂਚਨਾ ਦਾ ਪ੍ਰਾਥਮਿਕ ਸਰੋਤ ਹੋਣ ਦੇ ਨਾਤੇ ਕੂਕਾ ਇਤਿਹਾਸ ਦੇ ਜਿਸ ਕਾਲ ਖੰਡ (1906-1923 ਈ.) ਦਾ ਇਸ ਵਿਚ ਵਰਣਨ ਹੈ, ਇਹ ਇਤਿਹਾਸਕ ਨਜ਼ਰੀਏ ਤੋਂ ਬਹੁਤ ਮੱਹਤਵਪੂਰਨ ਹੈ। ਇਸ ਲਈ ਕਿਸੇ ਪ੍ਰਤੱਖ ਦਰਸੀ ਦੀ, ਇਹਨਾਂ ਘਟਨਾਵਾਂ ਦੇ ਵਾਪਰਨ ਸਮੇਂ ਦੀ ਗਵਾਹੀ ਪਹਿਲੇ ਦਰਜੇ ਦੀ ਗਵਾਹੀ ਜਿਹਾ ਰੁਤਬਾ ਰਖਦੀ ਹੈ।"**(ਅੱਖੀਂ ਡਿੱਠਾ ਕਿੱਸਾ ਕੀਤਾ, ਪੰਨਾ 23)**

'ਕੂਕਾ ਲਹਿਰ ਦੇ ਅਮਰ ਨਾਇਕ' ਨਾਮੀ ਗ੍ਰੰਥ ਨਾਮਧਾਰੀ ਲਹਿਰ ਦੇ ਇਤਿਹਾਸ, ਦਾਰਸ਼ਨਿਕ ਆਧਾਰ, ਧਰਮ-ਸ਼ਾਸਤਰੀ ਚਿੰਤਨ, ਕੌਮੀ ਸੁਤੰਤਰਤਾ ਸੰਗਰਾਮ 'ਚ ਕੂਕਾ ਅੰਦੋਲਨ ਦੇ ਯੋਗਦਾਨ, ਨਾਮਧਾਰੀ ਜੀਵਨ-ਜਾਚ ਅਤੇ ਇਸ ਲਹਿਰ ਦੇ ਕੌਮੀ ਪ੍ਰਵਾਨਿਆਂ, ਸ਼ਹੀਦਾਂ ਅਤੇ ਯੋਧਿਆਂ ਬਾਰੇ ਸੁਵਰਨ ਸਿੰਘ ਵਿਰਕ ਦੀ ਖੋਜ ਦਾ ਹੀ ਅਗਲਾ ਪੜਾਅ ਹੈ। ਇਸ ਵਿਚ ਲੇਖਕ ਨੇ ਕੂਕਾ ਲਹਿਰ ਦੇ ਬਾਨੀ ਤੇ ਕੌਮੀ ਸੁਤੰਤਰਤਾ ਸੰਗਰਾਮ ਦੇ ਪਹਿਲੇ ਪੂਰ ਦੇ ਦੇਸ਼-ਭਗਤ ਸਤਿਗੁਰੂ ਰਾਮ ਸਿੰਘ ਸਮੇਤ 51 ਉਘੇ ਕੂਕੇ ਨਾਇਕਾਂ ਦੇ ਸੁਵਿਸਥਾਰ ਪੂਰਬਕ ਜੀਵਨ-ਬਿਰਤਾਂਤ ਦਰਜ ਕੀਤੇ ਹਨ। ਇਹ ਵੱਡ ਆਕਾਰੀ ਗ੍ਰੰਥ ਕੂਕਾ ਲਹਿਰ ਦੇ ਅਮਰ ਨਾਇਕਾਂ ਬਾਰੇ ਮਾਸਿਕ 'ਵਰਿਆਮ' ਵਿਚ ਛਪਦੀ ਰਹੀ ਵਿਰਕ ਦੀ ਲੇਖ-ਲੜੀ ਦਾ ਸੰਗ੍ਰਹਿ ਹੈ। ਸੁਵਰਨ ਸਿੰਘ ਵਿਰਕ ਨੇ ਕੂਕਾ ਲਹਿਰ ਦੇ ਸੂਬਿਆਂ, ਨਾਇਬ ਸੂਬਿਆਂ, ਮਹੰਤਾਂ, ਜੱਥੇਦਾਰਾਂ, ਸ਼ਹੀਦਾਂ, ਦੇਸ਼-ਬਦਰ ਕੀਤੇ ਗਏ ਕੂਕੇ ਦੇਸ਼-ਭਗਤਾਂ, ਜਲਾਵਤਨੀ ਦੇ ਬੰਦੀ ਜੀਵਨ ਸਮੇਂ ਸਤਿਗੁਰੂ ਰਾਮ ਸਿੰਘ ਕੋਲ ਪਹੁੰਚ ਕੇ ਹੁਕਮਨਾਮੇ ਲਿਆਉਣ ਵਾਲੇ ਕੂਕੇ ਸਿੰਘਾਂ/ਸਿੰਘਣੀਆਂ, ਕੂਕਾ ਪੰਥ ਨੂੰ ਸਮਰਪਿਤ ਸੇਵਾ ਦੀਆਂ ਪੁੰਜ ਮਾਈਆਂ ਅਤੇ ਕੂਕਿਆਂ ਨਾਲ ਸਨੇਹ ਰੱਖਣ ਵਾਲੇ ਮਹਾਂਰਾਣੀ ਜਿੰਦਾਂ ਦੇ ਦੀਵਾਨ ਤੇ ' ਆਫ਼ਤਾਬ-ਇ-ਪੰਜਾਬ ਪ੍ਰੈਸ' ਲਾਹੌਰ ਦੇ ਮਾਲਕ ਦੀਵਾਨ ਬੂਟਾ ਸਿੰਘ ਆਦਿ ਦੀ ਕੂਕਾ ਪੰਥ ਤੇ ਕੌਮੀ ਸੁਤੰਤਰਤਾ ਪ੍ਰਤੀ ਘਾਲਣਾ ਨੂੰ ਵਰ੍ਹਿਆਂ ਦੀ ਅਣੱਥਕ ਖੋਜ ਬਾਅਦ ਪੁਸਤਕ ਰੂਪ ਵਿਚ ਉਜਾਗਰ ਕੀਤਾ ਹੈ। ਲੇਖਕ ਨੇ ਇਨ੍ਹਾਂ ਕੌਮੀ ਨਾਇਕਾਂ ਦੇ ਚਰਿਤਰਾਂ ਨੂੰ ਇਤਿਹਾਸਕ ਸਰੋਤ ਗ੍ਰੰਥਾਂ, ਉੱਘੇ ਨਾਮਧਾਰੀ ਲੇਖਕਾਂ ਦੀਆਂ ਪੁਸਤਕਾਂ, ਸਰਕਾਰੀ ਦਸਤਾਵੇਜ਼ਾਂ; ਪੁਲਿਸ ਤੇ ਸੀ.ਆਈ.ਡੀ. ਰੀਪੋਰਟਾਂ, ਅਦਾਲਤੀ ਰਿਕਾਰਡ, ਪੁਰਾਤੱਤਵ ਵਿਭਾਗ 'ਚ ਮੌਜੂਦ ਸਮੱਗਰੀ ਅਤੇ ਲੋਕ-ਪ੍ਰਚਲਿਤ ਬਿਰਤਾਂਤਾਂ ਦੇ ਹਵਾਲੇ ਨਾਲ ਉਸਾਰਿਆ ਹੈ। ਲੇਖਕ ਦਾ ਮਨੋਰਥ ਕੂਕਾ ਲਹਿਰ ਦੇ ਭੁੱਲੇ-ਵਿਸਰੇ ਨਾਇਕਾਂ ਬਾਰੇ ਸਧਾਰਨ ਪੱਧਰ ਦੀ ਜਾਣਕਾਰੀ ਦੇਣਾ ਨਹੀਂ, ਸਗੋਂ ਬਰਤਾਨਵੀ ਬਸਤੀਵਾਦੀ ਦਮਨਕਾਰੀ ਪ੍ਰਬੰਧ ਦੀ ਖਸਲਤ ਨੂੰ ਉਜਾਗਰ ਕਰਕੇ ਉਸ ਕਥਿਤ ਇਤਿਹਾਸ ਨੂੰ ਰੱਦ ਕਰਨਾ ਹੈ, ਜੋ ਸੱਤਾਧਾਰੀਆਂ ਵੱਲੋਂ ਮਹਿਕੂਮਾਂ ਉੱਤੇ ਆਪਣੇ ਰਾਜਸੀ ਗ਼ਲਬੇ ਤੇ ਵਿਚਾਰਧਾਰਾ ਦੀ ਛੱਟ ਪਾਉਣ ਲਈ ਭਾੜੇ ਦੇ ਇਤਿਹਾਸਕਾਰਾਂ ਦੁਆਰਾ ਲਿਖਵਾਇਆ ਜਾਂਦਾ ਹੈ। ਇਹ ਗੱਲ ਨਿਰਵਿਵਾਦ ਹੈ ਕਿ ਹਾਕਮ ਜਮਾਤਾਂ ਨੇ ਪ੍ਰਸ਼ਾਸਨ, ਨਿਆਂ-ਪ੍ਰਬੰਧ, ਸਿੱਖਿਆ ਵਿਵਸਥਾ, ਨੈਤਿਕ ਮੁੱਲ-ਵਿਧਾਨ, ਸਾਹਿਤ, ਕਲਾਵਾਂ ਅਤੇ ਇਤਿਹਾਸ-ਲੇਖਣ ਆਦਿ ਨੂੰ ਆਪਣੇ ਜਮਾਤੀ ਹਿੱਤਾਂ ਅਤੇ ਸੱਤਾ ਸਿਆਸਤ ਲਈ ਸਾਧਨ ਵਜੋਂ ਵਰਤਦੀਆਂ ਹਨ। ਹਾਕਮਾਂ ਵੱਲੋਂ ਰਾਜਸੀ ਗ਼ਲਬੇ ਨੂੰ ਪੱਕਿਆਂ ਕਰਨ ਲਈ ਗ਼ੁਲਾਮ ਕੌਮਾਂ ਨੂੰ ਪਛੜੇਵੇਂ ਮਾਰੀਆਂ, ਅਸੱਭਿਅਕ ਤੇ ਜਾਹਲ ਸਿੱਧ ਕਰਕੇ ਸਭਿਆਚਾਰਕ ਤੌਰ 'ਤੇ ਗੁਲਾਮ ਬਣਾਇਆ ਜਾਂਦਾ ਹੈ। ਬਸਤੀਵਾਦੀ ਹਕੂਮਤਾਂ ਨੇ ਗ਼ੁਲਾਮੀ ਵਿਰੁਧ ਜੂਝਦੀਆਂ ਕੌਮਾਂ ਦੇ ਇਤਿਹਾਸਾਂ ਅਤੇ ਸਭਿਆਚਾਰਾਂ ਨਾਲ ਇਹੋ

ਧ੍ਰੋਹ ਕਮਾਇਆ। ਅੱਜ ਬਸਤੀਵਾਦੀ ਪ੍ਰਬੰਧ ਦੀ ਗ਼ੁਲਾਮੀ ਭੋਗਣ ਵਾਲੇ ਮੁਲਕਾਂ ਅਤੇ ਉੱਤਰ-ਬਸਤੀਵਾਦੀ ਦ੍ਰਿਸ਼ਟੀ ਵਾਲੇ ਇਤਿਹਾਸਕਾਰਾਂ ਵਲੋਂ ਬਸਤੀਵਾਦੀ ਦੌਰ ਦੇ ਇਤਿਹਾਸਾਂ ਨੂੰ ਇਸੇ ਕਰਕੇ ਕੁਫ਼ਰ ਗਰਦਾਨਿਆਂ ਜਾਂ ਰੱਦ ਕੀਤਾ ਜਾ ਰਿਹਾ ਹੈ। ਅਜੋਕੇ ਨਵ-ਇਤਿਹਾਸਵਾਦੀ ਅਤੇ ਲੋਕਧਾਰਾ-ਵਿਗਿਆਨੀ ਤਾਂ ਲਿਖਤੀ ਇਤਿਹਾਸ ਨਾਲੋਂ ਮੌਖਿਕ-ਇਤਿਹਾਸ (oral history) ਨੂੰ ਵਧੇਰੇ ਸੱਚਾ ਸੁੱਚਾ ਤੇ ਪ੍ਰਮਾਣਿਕ ਮੰਨਦੇ ਹਨ। ਬਸਤੀਵਾਦੀ ਹਕੂਮਤ ਦੇ ਦਮਨ ਤੋਂ ਉਪਜੇ ਡਰ, ਲੋਕ-ਲਹਿਰਾਂ ਦੇ ਇਤਿਹਾਸ ਪ੍ਰਤੀ ਸਾਡੇ ਅਵੇਸਲੇਪਣ, ਸਾਖਰਤਾ ਦੀ ਨੀਵੀਂ ਦਰ, ਇਤਿਹਾਸ ਪ੍ਰਤੀ ਅਵਿਗਿਆਨਕ ਨਜ਼ਰੀਏ ਅਤੇ ਹੋਰ ਕਈ ਕਾਰਣਾਂ ਕਰਕੇ ਨਾਮਧਾਰੀ ਲਹਿਰ ਦੇ ਇਤਿਹਾਸ, ਕੌਮੀ ਸੁਤੰਤਰਤਾ ਸੰਗਰਾਮ ਵਿਚ ਉਸਦੀ ਇਤਿਹਾਸਕ ਭੂਮਿਕਾ ਅਤੇ ਸਿੱਖ ਭਾਈਚਾਰੇ ਦੀ ਮਾਨਸਿਕਤਾ ਤੇ ਜੀਵਨ-ਜਾਚ ਉਪਰ ਪੈਣ ਵਾਲੇ ਉਸਦੇ ਦੂਰਗਾਮੀ ਪ੍ਰਭਾਵਾਂ ਨੂੰ ਸਹੀ ਰੂਪ ਵਿਚ ਅੰਕਿਆ ਤੇ ਸਮਝਿਆ-ਬੁੱਝਿਆ ਨਹੀਂ ਗਿਆ। ਨਾਮਧਾਰੀ ਲਹਿਰ ਦੇ ਇਤਿਹਾਸ ਦੇ ਨਿਰਮਾਣ ਜਾਂ ਨਵ-ਲੇਖਣ ਲਈ ਮੌਖਿਕ ਸਰੋਤਾਂ ਦੇ ਮਹੱਤਵ ਬਾਰੇ ਸੁਵਰਨ ਸਿੰਘ ਵਿਰਕ ਦੀ ਸੁਚੇਤਨਾ ਜਾਂ ਇਤਿਹਾਸ-ਦ੍ਰਿਸ਼ਟੀ ਦਾ ਪ੍ਰਮਾਣ ਉਸ ਦਾ ਇਹ ਕਥਨ ਹੈ :

> ਕੂਕਾ ਅੰਦੋਲਨ ਬਾਰੇ, ਆਜ਼ਾਦੀ ਸੰਗਰਾਮ ਦੀ ਇਸ ਉੱਘੀ ਲੋਕ ਲਹਿਰ ਬਾਰੇ ਜਾਣੇ ਅਣਜਾਣੇ, ਉਦਾਸੀਨਤਾ ਵਾਲਾ ਰਵੱਈਆ ਧਾਰਨ ਕਰੀ ਰੱਖਿਆ ਗਿਆ ਹੈ। ...... ਕੁਝ ਇਤਿਹਾਸਕਾਰਾਂ ਨੇ ਇਸ ਮਹਾਨ ਲੋਕ ਲਹਿਰ ਨੂੰ ਸਿਰਫ਼ ਸੰਪ੍ਰਦਾਇਕ ਆਵਰਣ 'ਚ ਰੱਖ ਕੇ ਵੇਖਣ ਦੀ ਲੋੜ ਸਮਝੀ, ਪਰ ਇਸ ਦੀ ਜ਼ਮਹੂਰੀ, ਸਾਮੰਤ ਤੇ ਬਸਤੀਵਾਦ ਵਿਰੋਧੀ, ਸਮਤਾ ਮੂਲਕ ਅਤੇ ਅਫ਼ਿਰਕੂ ਸੋਚ ਨੂੰ ਘੋਖਣ ਪਰਖਣ ਦਾ ਕੰਮ ਅਜੇ ਨਾਂਹ ਦੇ ਬਰਾਬਰ ਹੈ। ..... ਸਾਡਾ ਇਤਿਹਾਸ ਜਦੋਂ ਜਿਸ ਰੂਪ ਵਿਚ ਲਿਖਿਆ ਜਾਣਾ ਚਾਹੀਦਾ ਸੀ ਉਹ ਸੰਭਵ ਨਾ ਹੋਣ ਕਰਕੇ, ਬੇਸ਼ਕੀਮਤੀ ਖ਼ਜ਼ਾਨਾ ਵਕਤ ਦੀ ਧੂੜ ਵਿਚ ਗੁੰਮ ਹੋ ਚੁੱਕਿਆ ਹੈ। ਮੈਂ ਕਈ ਵਾਰ ਸੋਚਦਾ ਹਾਂ ਕਿ ਜਿਸ ਤਰ੍ਹਾਂ ਇਤਿਹਾਸ ਦਰਦੀ, ਭਾਈ ਕਰਮ ਸਿੰਘ ਹਿਸਟੋਰੀਅਨ, ਪੜ੍ਹਾਈ ਵਿਚੇ ਛੱਡ ਕੇ ਬਿਰਧਾਂ ਦੇ ਬਿਆਨ ਇੱਕਤਰ ਕਰਨ ਦੀ ਵੱਡਮੁਲੀ ਸੇਵਾ ਨਿਭਾਅ ਗਿਆ। ਉਸ ਕਰਕੇ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਵੰਸ਼ਿਜਾਂ, ਸਿੱਖ ਅੰਗਰੇਜ਼ ਜੰਗਾਂ ਦੇ ਪਹਿਲੇ ਦਰਜੇ ਦੇ ਸਰੋਤਾਂ ਤਕ ਸਾਡੀ ਰਸਾਈ ਹੋ ਸਕੀ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਬਿਰਧ ਪਿਛਲੀ ਸਦੀ ਦੇ ਪਹਿਲੇ ਤਿੰਨ ਦਹਾਕਿਆਂ ਤਕ ਮੌਜੂਦ ਸਨ। ਉਸ ਸਮੇਂ ਇਸ ਸੰਬੰਧ ਵਿਚ ਜੇ ਸੁਚੇਤ ਹੋ ਜਾਂਦੇ ਤਾਂ ਬਹੁਤ ਸਾਰਾ ਇਤਿਹਾਸ ਜੀਵਤ ਰੱਖਿਆ ਜਾ ਸਕਦਾ ਸੀ। ਫਿਰ ਵੀ ਅਸੀਂ ਆਪਣੇ ਪਹਿਲੇ ਕੁਝ ਕੁ ਇਤਿਹਾਸ

ਲੇਖਕਾਂ ਭਾਈ ਸੰਤੋਖ ਸਿੰਘ ਬਾਹੋਵਾਲ, ਗਿਆਨੀ ਕਾਲ੍ਹਾ ਸਿੰਘ ਨੰਗਲ, ਕਵੀਸ਼ਰ ਸ਼ੌਕਾ ਰਾਮ ਅਤੇ ਸੰਤ ਤਰਨ ਸਿੰਘ ਵਹਿਮੀ ਆਦਿ ਦੇ ਮਸ਼ਕੂਰ ਹਾਂ, ਜਿਹਨਾਂ ਸਦਕਾ ਇਤਿਹਾਸ ਨੂੰ ਇਸਦੇ ਆਪਣੇ ਆਇਨੇ 'ਚੋਂ ਵੇਖਿਆ ਜਾ ਸਕਦਾ ਹੈ। ਇਸ ਵੇਰਵੇ ਵਿਚ ਜਾਣ ਦਾ ਮੇਰਾ ਮਕਸਦ ਯੁਵਾ ਕਲਮਕਾਰਾਂ ਨੂੰ ਟੁੰਬਣਾ ਹੈ, ਤਾਂ ਜੋ ਅੱਜ ਜੋ ਵੀ ਉਪਲਭਧ ਹੈ, ਜੋ ਕੱਲ ਨਹੀਂ ਰਹੇਗਾ, ਉਸ ਨੂੰ ਸੰਭਾਲਣ ਦੇ ਆਹਰ ਵਿਚ, ਬਿਨਾਂ ਦੇਰੀ ਖੁੱਭ ਜਾਣ।

ਜ਼ਾਹਰਾ ਤੌਰ 'ਤੇ ਇਸ ਪੁਸਤਕ ਦਾ ਮਨੋਰਥ ਕੂਕਾ ਅੰਦੋਲਨ ਦੇ ਨਾਇਕਾਂ ਬਾਰੇ ਇਤਿਹਾਸਕ ਸਰੋਤ ਗ੍ਰੰਥਾਂ, ਲੋਕਧਾਰਾਈ ਸਮੱਗਰੀ, ਦੰਤ-ਕਥਾਵਾਂ, ਲੋਕ ਪ੍ਰਚਲਿਤ ਬਿਰਤਾਂਤਾਂ ਅਤੇ ਮੌਖਿਕ ਸਰੋਤਾਂ ਤੋਂ ਪ੍ਰਾਪਤ ਜਾਣਕਾਰੀ ਨੂੰ ਲਿਖਤ ਦਾ ਜਾਮਾ ਪੁਆਉਣਾ ਹੈ, ਤਾਂ ਜੋ ਲੋਕ-ਸਿਮਰਤੀ 'ਚੋਂ ਓਝਲ ਹੋ ਰਹੇ ਇਹ ਨਾਇਕ ਸਾਡੇ ਕੌਮੀ ਇਤਿਹਾਸ ਦਾ ਸਾਂਭਣਯੋਗ ਸਰਮਾਇਆ ਬਣ ਜਾਣਾ। ਪਰ ਇਹ ਪੁਸਤਕ ਕੂਕਾ ਲਹਿਰ ਦੇ ਇਤਿਹਾਸ, ਉਸਦੇ ਧਰਮ ਤੇ ਸਮਾਜ ਸੁਧਾਰਕ ਮਨੋਰਥ, ਸਿੱਖ ਪੁਨਰ-ਜਾਗਰਣ ਤੇ ਕੌਮੀ ਸੁਤੰਤਰਤਾ ਸੰਗਰਾਮ 'ਚ ਅਹਿਮ ਯੋਗਦਾਨ, ਕੂਕਾ ਲਹਿਰ ਦੇ ਸੰਗਠਨ, ਵਿਦੇਸ਼ੀ ਰਾਜ ਤੇ ਆਰਥਿਕ ਇਜ਼ਾਰੇਦਾਰੀ ਦੇ ਵਿਰੋਧ ਵਿਚ ਸਵੈਰਾਜ ਤੇ ਸਵਦੇਸ਼ੀ ਦੇ ਸਿਧਾਂਤ, ਸਵਦੇਸ਼ੀ ਮਾਲ, ਆਪਣੀ ਸਿੱਖਿਆ ਤੇ ਡਾਕ-ਪ੍ਰਬੰਧ, ਬਸਤੀਵਾਦੀ ਹਕੂਮਤ ਦੀਆਂ ਸਖਤੀਆਂ-(ਜਲਾਵਤਨੀ, ਕੈਦਾਂ, ਕੁਰਕੀਆਂ, ਜੂਹਬੰਦੀਆਂ ਤੇ ਸ਼ਹੀਦੇ ਸਾਕੇ), ਨਾਮਧਾਰੀ ਜੀਵਨ-(ਜਾਚ-ਸਾਦਗੀ, ਸਾਂਝਾ ਲੰਗਰ, ਸਾਂਝੇ/ਸਮੂਹਿਕ ਵਿਆਹ), ਨਾਮਧਾਰੀ ਧਾਰਮਿਕ ਤੇ ਸਮਾਜਕ ਸੰਗਠਨਾਂ ਵਿਚ ਔਰਤ ਦੀ ਬਰਾਬਰ ਭਾਗੀਦਾਰੀ, ਕੂਕਿਆਂ ਦੀ ਨਾਮ-ਬਾਣੀ ਸਿਮਰਨ ਤੇ ਸੰਗੀਤ ਦੀ ਪ੍ਰਥਾ ਅਤੇ ਕੂਕਿਆਂ ਦੇ ਮਸਤਾਨੇ ਹੋਣ ਦੀ ਰੀਤ ਆਦਿ ਉਪਰ ਭਰਵੀਂ ਝਾਤ ਪੁਆਉਂਦੀ ਹੈ। ਬਸਤੀਵਾਦੀ ਹਕੂਮਤ ਨੂੰ ਚੁਣੌਤੀ ਦੇਣ ਲਈ ਸਤਿਗੁਰੂ ਰਾਮ ਸਿੰਘ ਦੇ ਅਪ੍ਰੈਲ 1857 ਈ. 'ਚ ਸੰਤ ਖ਼ਾਲਸਾ ਦੀ ਸਥਾਪਨਾ ਤੋਂ ਕੁਝ ਕੁ ਵਰ੍ਹੇ ਬਾਅਦ ਕੂਕਾ ਸੰਗਠਨ ਨੂੰ ਮਜ਼ਬੂਤ ਕਰਨ ਲਈ ਸੂਬਾ ਪ੍ਰਣਾਲੀ ਦੀ ਸਥਾਪਨਾ ਕੀਤੀ ਗਈ। 12 ਅਪ੍ਰੈਲ 1857 ਈ. ਨੂੰ ਸੰਤ ਖ਼ਾਲਸਾ ਦੀ ਸਾਜਣਾ ਸਮੇਂ ਅੰਮ੍ਰਿਤ ਛਕਣ ਵਾਲੇ ਪੰਜ ਸਿੰਘਾਂ ਵਿਚੋਂ ਤਿੰਨ ਕੂਕੇ-ਰਾਗੀ ਲਾਭ ਸਿੰਘ, ਸੁੱਧ ਸਿੰਘ ਦੁਰਗਾਪੁਰੀਆ, ਤੇ ਬਾਬਾ ਕਾਹਨ ਸਿੰਘ (ਚੱਕਵਾਲਾ) ਸੂਬੇ ਵੀ ਸਨ। ਨਾਮਧਾਰੀ ਸੰਗਠਨ ਨੂੰ ਹਕੂਮਤੀ ਪ੍ਰਬੰਧ ਦੇ ਸਮਾਨਾਂਤਰ ਚਲਾਉਣ ਲਈ ਪਹਿਲਾਂ ਪੰਜ ਤੇ ਪਿਛੋਂ 22 ਕੂਕਿਆਂ ਨੂੰ 'ਸੂਬੇ' ਦੀ ਪਦਵੀ ਬਖਸ਼ੀ ਗਈ। ਇਨ੍ਹਾਂ ਵਿਚੋਂ ਇਕ ਸੂਬਾ ਬੀਬੀ ਹੁਕਮੀ ਮਾਈ ਮਹਾਤਮ ਵੀ ਸੀ। ਲੇਖਕ ਨੇ ਵੱਖ-ਵੱਖ ਪੜਾਵਾਂ ਤੇ ਥਾਪੇ ਗਏ ਸਾਰੇ ਸੂਬਿਆਂ ਦੇ ਹਵਾਲ ਇਸ ਗ੍ਰੰਥ ਵਿਚ ਦਰਜ ਕੀਤੇ ਹਨ। ਨਾਮਧਾਰੀ ਸਮਾਜਕ ਸੰਗਠਨ ਨੂੰ ਕਮਜ਼ੋਰ ਕਰਨ ਲਈ ਅੰਗਰੇਜ਼ ਹਾਕਮਾਂ ਨੇ ਕੁਝ ਸੂਬਿਆਂ ਨੂੰ ਬਗ਼ਾਵਤ ਦੇ ਦੋਸ਼ ਲਾਕੇ

ਦੇਸ਼-ਬਦਰ ਕੀਤਾ; ਤਿੰਨ ਸੂਬੇ ਮੌਲਮੀਨ (ਬਰ੍ਹਮਾ) ਅਤੇ ਦੋ ਅਦਨ (ਯਮਨ) 'ਚ ਜਲਾਵਤਨ ਕਰਕੇ ਭੇਜੇ ਗਏ। ਦੋ ਸੂਬਿਆਂ ਨੂੰ ਚੁਨਾਰ (ਅਲਾਹਾਬਾਦ ਨੇੜੇ) ਅਤੇ ਤਿੰਨਾਂ ਨੂੰ ਕਿਲਾ ਅਸੀਰਗੜ੍ਹ (ਬੁਰਹਾਨਪੁਰ ਨੇੜੇ) ਨਜ਼ਰਬੰਦ ਰੱਖਿਆ ਗਿਆ। ਇਸ ਪੁਸਤਕ 'ਚੋਂ ਇਹ ਟੋਹ ਮਿਲਦੀ ਹੈ ਕਿ ਗੁਆਚੇ ਸਿੱਖ ਰਾਜ ਦੀ ਬਹਾਲੀ ਲਈ ਸਤਿਗੁਰੂ ਰਾਮ ਸਿੰਘ ਦੀ ਅਗਵਾਈ 'ਚ ਕੂਕਿਆਂ ਨੇ ਭਾਰਤ ਦੀਆਂ ਦੇਸੀ ਰਿਆਸਤਾਂ-ਕਸ਼ਮੀਰ, ਗਵਾਲੀਅਰ, ਲਖਨਊ, ਬਨਾਰਸ ਆਦਿ ਅਤੇ ਗਵਾਂਢੀ ਮੁਲਕਾਂ-ਨੇਪਾਲ, ਅਫ਼ਗਾਨਿਸਤਾਨ ਅਤੇ ਰੂਸ ਆਦਿ ਨਾਲ ਕੂਟਨੀਤਕ ਸੰਬੰਧ ਬਣਾਏ। ਇਸ ਸੰਬੰਧ ਵਿਚ ਮਹੱਤਵਪੂਰਨ ਜ਼ਿੰਮੇਵਾਰੀਆਂ ਨਿਭਾਉਣ ਵਾਲੇ ਕੂਕਿਆਂ ਵਿਚੋਂ ਹੀਰਾ ਸਿੰਘ ਲੰਮੂ (ਸਢੌਰਾ), ਭਾਈ ਕਿਸ਼ਨ ਸਿੰਘ ਗ੍ਰੰਥ ਗੜ੍ਹ, ਸੂਬਾ ਬਿਸ਼ਨ ਸਿੰਘ (ਕਾਬਲ ਵਾਲਾ), ਸੂਬਾ ਕਾਹਨ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਨਰਾਇਣ ਸਿੰਘ, ਸੂਬਾ ਗੁਰਚਰਨ ਸਿੰਘ (ਚੱਕ ਰਮਦਾਸ), ਭਗਵਾਨ ਸਿੰਘ ਅੜਬੰਗੀ, ਮੀਹਾਂ ਸਿੰਘ (ਸਰਹਾਲੀ) ਅਤੇ ਬਾਬੂ ਬਨਾਰਸੀ ਦਾਸ ਆਦਿ ਦਾ ਜ਼ਿਕਰ ਇਸ ਪੁਸਤਕ ਵਿਚ ਹੋਇਆ ਹੈ।

ਕੂਕਾ ਅੰਦੋਲਨ 'ਚ ਸ਼ਹਾਦਤ ਦਾ ਜਾਮ ਪੀਣ ਵਾਲੇ ਕੂਕਿਆਂ ਦੀ ਗਿਣਤੀ ਇਕ ਸੈਂਕੜਾ ਹੈ, ਲਾਹੌਰ ਦੇ ਸ਼ਹੀਦੀ ਸਾਕੇ 'ਚ ਬਿਸ਼ਨ ਸਿੰਘ ਸਰਾਫ਼, ਰਾਇਕੋਟ ਦੇ ਬੁੱਚੜ-ਬੱਧ ਵਿਚ ਸੂਬਾ ਰਤਨ ਸਿੰਘ ਉਰਫ਼ ਗਿਆਨੀ ਸਿੰਘ ਅਤੇ ਮੋਗਿੰਡਾ 'ਚ ਬੀਰ-ਗਤੀ ਪ੍ਰਾਪਤ ਕਰਨ ਵਾਲੇ ਭਾਈ ਧੌਕਲ ਸਿੰਘ ਬਾਰੇ ਵਿਰਕ ਨੇ ਬੜੀ ਪੁਖਤਾ ਜਾਣਕਾਰੀ ਦਿੱਤੀ ਹੈ। ਰੰਗੂਨ ਤੇ ਮਰਗੋਈ ਟਾਪੂ ਵਿਖੇ ਬੰਦੀ ਜੀਵਨ ਸਮੇਂ 96 ਕੂਕੇ ਸਿੰਘ ਤੇ ਸਿੰਘਣੀਆਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਲਈ ਜਾਨ ਤਲੀ 'ਤੇ ਧਰ ਕੇ ਪਹੁੰਚੇ ਅਤੇ ਨਾਮਧਾਰੀ ਸਮਾਜ ਲਈ ਹੁਕਮਨਾਮੇ ਲੈ ਕੇ ਪਰਤੇ। ਦੇਸ਼-ਭਗਤ ਕੂਕਿਆਂ ਦੀ ਆਪਣੇ ਗੁਰੂ ਪ੍ਰਤੀ ਅਕੀਦਤ ਦੀ ਹੱਦ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਵਲੋਂ ਮਨਾਹੀ ਦੇ ਬਾਵਜੂਦ ਕੂਕੇ ਪਰਿਵਾਰਾਂ ਸਮੇਤ ਸੌ ਸੌ ਕਸ਼ਟ ਝੱਲ ਕੇ ਜਾਂਦੇ ਰਹੇ। ਪਿੰਡ ਭਾਣਾ (ਫ਼ਰੀਦਕੋਟ) ਦਾ ਕੂਕਾ ਹਰਨਾਮ ਸਿੰਘ ਤੇ ਬੀਬੀ ਚੰਦੋ (ਪਤਨੀ), ਪਿੰਡ ਗੁੰਮਟੀ ਦਾ ਲਾਲ ਸਿੰਘ, ਬੀਬੀ ਪ੍ਰਤਾਪ ਕੌਰ (ਪਤਨੀ) ਤੇ ਪੁੱਤਰ ਧੰਨਾ ਸਿੰਘ, ਸਰਹਾਲੀ (ਅੰਮ੍ਰਿਤਸਰ) ਦਾ ਬਾਬਾ ਸ਼ਾਮ ਸਿੰਘ ਤੇ ਉਸ ਦਾ ਪੁੱਤਰ ਮੀਹਾਂ ਸਿੰਘ ਜਾਨ ਹੂਲ ਕੇ ਰੰਗੂਨ/ਮਰਗੋਈ ਪਹੁੰਚਣ ਵਾਲੇ ਸਿਦਕਵਾਨ ਕੂਕਿਆਂ ਵਿਚੋਂ ਹਨ, ਜਿਨ੍ਹਾਂ ਦੀ ਕੀਰਤੀ ਨੂੰ ਲੇਖਕ ਨੇ ਪੁਸਤਕ ਵਿਚ ਥਾਂ ਦਿੱਤੀ ਹੈ। ਸਤਿਗੁਰੂ ਰਾਮ ਸਿੰਘ ਨੇ ਜੂਨ 1863 ਈ. 'ਚ ਪਿੰਡ ਸਿਆੜ, ਜ਼ਿਲ੍ਹਾ ਲੁਧਿਆਣਾ ਵਿਖੇ ਨਾਮਧਾਰੀ ਬੀਬੀਆਂ ਨੂੰ ਅੰਮ੍ਰਿਤ-ਪਾਣ ਕਰਨ ਤੇ ਕਛਿਹਰਾ ਧਾਰਣ ਦੀ ਇਜਾਜ਼ਤ ਦੇ ਕੇ ਉਨ੍ਹਾਂ ਦਾ ਸਨਮਾਨ ਵਧਾਇਆ ਸੀ। ਮਾਈ ਹੁਕਮੀ ਉਰਫ਼ ਮਾਈ ਮਹਾਤਮ ਨੂੰ ਸੂਬੇ ਦਾ ਰੁਤਬਾ ਦੇ ਕੇ ਕੂਕਾ ਸੰਗਠਨ ਵਿਚ ਔਰਤ ਦੀ ਬਰਾਬਰ ਭਾਗੀਦਾਰੀ ਸੁਨਿਸ਼ਚਿਤ ਕੀਤੀ ਅਤੇ ਆਪਣੇ ਕੁਝ ਹੁਕਮਨਾਮੇ ਬੀਬੀ ਨੰਦਾਂ ਅਤੇ ਬੀਬੀ ਜਵਾਲੀ ਦੇਵੀ ਦੇ ਨਾਮ ਭੇਜੇ। ਕੂਕਿਆਂ ਨੂੰ ਬਾਲ-ਵਿਆਹ, ਕੁੜੀਆਂ ਵੇਚਣ ਤੇ ਵੱਟੇ ਦੇ ਵਿਆਹਾਂ ਦੀ

ਮਨਾਹੀ ਕੀਤੀ। ਕੁੜੀਆਂ ਨੂੰ ਪੜ੍ਹਾਉਣ, ਮੁੰਡੇ ਕੁੜੀ ਵਿਚ ਫ਼ਰਕ ਨਾ ਕਰਨ ਅਤੇ ਵਿਧਵਾ ਵਿਆਹ ਕਰਨ ਦੀ ਹਦਾਇਤ ਕੀਤੀ। ਇਸ ਗ੍ਰੰਥ ਵਿਚ ਕੂਕਾ ਲਹਿਰ ਦੀਆਂ ਅਨੇਕ ਸ਼ਰਧਾਵਾਨ, ਤਿਆਗੀ ਤੇ ਸੇਵਾ ਦੀਆਂ ਪੁੰਜ ਮਾਈਆਂ ਵਿਚੋਂ-ਬੀਬੀ ਨੰਦਾਂ, ਬੀਬੀ ਜਵਾਲਾ ਦੇਈ, ਬੀਬੀ ਉੱਤਮੀ, ਮਾਈ ਚੰਦੋ, ਮਾਈ ਸੁੱਖਾਂ, ਮਾਈ ਦੌਲੀ, ਮਾਈ ਭੋਲੀ, ਮਾਈ ਗੁਰ੍ਹਾਈ ਅਤੇ ਰਾਣੀ ਗੁਰਦੇਈ ਆਦਿ 'ਚ ਜ਼ਿਕਰ ਆਇਆ ਹੈ।

ਸੰਖੇਪ ਵਿਚ, ਸੁਵਰਨ ਸਿੰਘ ਵਿਰਕ ਦਾ ਇਤਿਹਾਸਕ ਮਹੱਤਵ ਵਾਲਾ ਇਹ ਗ੍ਰੰਥ ਕੇਵਲ ਕੂਕਾ ਲਹਿਰ ਦੇ ਨਾਇਕਾਂ ਦੇ ਜੀਵਨ-ਬਿਰਤਾਂਤਾਂ ਦਾ ਵੇਰਵਾ ਹੀ ਨਹੀਂ, ਇਹ ਬਸਤੀਵਾਦੀ ਬਰਤਾਨਵੀ ਹਕੂਮਤ ਦੇ ਦਮਨ ਚੱਕਰ ਅਤੇ ਸਾਡੇ ਕੌਮੀ ਸੁਤੰਤਰਤਾ ਸੰਗਰਾਮ ਦੀਆਂ ਕਈ ਅਣਗੌਲੀਆਂ ਪਰਤਾਂ ਨੂੰ ਵੀ ਰੂਪਮਾਨ ਕਰਦਾ ਹੈ। ਬਸਤੀਵਾਦੀ ਹਕੂਮਤ ਦੇ ਪਿਛਲਗ ਇਤਿਹਾਸਕਾਰਾਂ ਤੇ ਸਮਝੌਤਾਵਾਦੀ ਬੁੱਧੀਜੀਵੀਆਂ ਵਲੋਂ ਅਣਡਿੱਠ ਕੀਤੇ ਗਏ ਕੂਕਾ ਲਹਿਰ ਦੇ ਨਾਇਕਾਂ ਬਾਰੇ ਇਤਿਹਾਸਕ ਸਰੋਤਾਂ ਤੇ ਮੌਖਿਕ ਸੌਮਗਰੀ ਨੂੰ ਲਿਖਤ ਦਾ ਜਾਮਾ ਪਹਿਨਾ ਕੇ ਲੇਖਕ ਨੇ ਮਹੱਤਵਪੂਰਨ ਵਿਚਾਰਧਾਰਾਕ ਜ਼ਿੰਮੇਵਾਰੀ ਨਿਭਾਈ ਹੈ। ਅਜ ਜਦੋਂ ਵਿਸ਼ਵੀਕਰਣ ਦੀ ਮੂੰਹ-ਜ਼ੋਰ ਹਨੇਰੀ ਖੇਤਰੀ ਸਭਿਆਚਾਰਕ ਪਛਾਣਾ ਨੂੰ ਮਿਸਮਾਰ ਕਰ ਰਹੀ ਹੈ ਅਤੇ ਵਿਚਾਰਧਾਰਾ, ਇਤਿਹਾਸ ਅਤੇ ਮਹਾਂ-ਬਿਰਤਾਂਤਾਂ ਦੀ ਮੌਤ ਜਾਂ ਅੰਤ ਦੀ ਘੋਸ਼ਣਾ ਹੋ ਰਹੀ ਹੈ, ਉਸ ਸਮੇਂ ਪੰਜਾਬ ਦੀ ਲੋਕ-ਸੁਤਾ 'ਚ ਹਾਸ਼ੀਏ ਤੇ ਚਲੇ ਗਏ ਆਪਣੇ ਕੌਮੀ ਨਾਇਕਾਂ ਨੂੰ ਯਾਦ ਕਰਨਾ ਹੋਰ ਵੀ ਜ਼ਰੂਰੀ ਹੈ। ਪੰਜਾਬ ਦੇ ਮੌਖਿਕ-ਇਤਿਹਾਸ ਨੂੰ ਕਾਨੀਬੰਦ ਕਰਨ ਦਾ ਸੁਵਰਨ ਸਿੰਘ ਵਿਰਕ ਦਾ ਇਹ ਉਪਰਾਲਾ ਸੁਲਾਹੁਣਯੋਗ ਹੈ। ਪਰਿਵਾਰਕ ਪਿਛੋਕੜ ਨਾਮਧਾਰੀ ਹੋਣ ਕਰਕੇ ਲੇਖਕ ਨੇ ਕਈ ਥਾਈਂ ਇਸ ਮਾਣਮੱਤੀ ਕੌਮੀ ਲਹਿਰ ਦੇ ਮਰਜੀਵੜਿਆਂ ਪ੍ਰਤੀ ਭਾਵੁਕ ਤੇ ਸ਼ਰਧਾਮੂਲਕ ਪਹੁੰਚ ਅਪਣਾਈ ਹੈ। ਇਕ ਸੁਹਿਰਦ ਮਿੱਤਰ ਵਜੋਂ ਲੇਖਕ ਤੋਂ ਇਹ ਹਾਰਦਿਕ ਆਸ ਕਰਨਾ ਆਪਣਾ ਹੱਕ ਸਮਝਦਾ ਹਾਂ ਕਿ ਉਹ ਆਉਣ ਵਾਲੀਆਂ ਲਿਖਤਾਂ ਵਿਚ ਇਤਿਹਾਸ ਬਾਰੇ ਤੇ ਖਾਸ ਕਰਕੇ ਕੂਕਾ ਲਹਿਰ ਦੇ ਇਤਿਹਾਸ ਤੇ ਸਾਹਿਤ ਬਾਰੇ ਵਧੇਰੇ ਸੰਤੁਲਿਤ ਤੇ ਵਸਤੂਨਿਸ਼ਟ ਪਹੁੰਚ ਅਪਣਾਵੇ।

ਉਸ ਦੀਆਂ ਅਗਲੇਰੀਆਂ ਲਿਖਤਾਂ ਦੀ ਉਡੀਕ ਰਹੇਗੀ।

ਨਵੰਬਰ 2016

—ਸੁਖਦੇਵ ਸਿੰਘ ਸਿਰਸਾ
ਪੰਜਾਬ ਵਿਸ਼ਵ ਵਿਦਿਆਲਾ
ਚੰਡੀਗੜ੍ਹ

# ਅਦੁੱਤੀ ਬਿਰਤਾਂਤ ਨਾਮਧਾਰੀ ਨਾਇਕਾਂ ਦਾ

ਕਰਾਂਤੀਆਂ ਦੀ ਸ਼ੁਰੂਆਤ 1789 ਦੇ ਫਰਾਂਸੀਸੀ ਇਨਕਲਾਬ ਤੋਂ ਹੋਈ ਸਮਝੀ ਜਾਂਦੀ ਹੈ ਜਿਸ ਰਾਹੀਂ 'ਆਜ਼ਾਦੀ-ਬਰਾਬਰੀ ਤੇ ਭਾਈਚਾਰੇ' ਦਾ ਅਜੇਹਾ ਝਖੜ ਝੁਲਿਆ ਕਿ ਸਦੀਆਂ ਪੁਰਾਣੇ ਵਿਤਕਰਿਆਂ ਅੱਗੇ ਸਵਾਲੀਆ ਨਿਸ਼ਾਨ ਲਗਣ ਲੱਗ ਪਏ ਤੇ ਜੋ ਆਵਾਜਾਈ ਦੇ ਸਾਧਨਾਂ ਦੀਆਂ ਵਧੇਰੇ ਸਹੂਲਤਾਂ ਕਰਕੇ ਦੁਨੀਆ ਦੇ ਕੋਨੇ ਵਿੱਚ ਫੈਲ ਗਿਆ ਤੇ ਜਗਤ ਭਰ ਦੇ ਚੇਤੰਨ ਹਲਕਿਆਂ ਨੂੰ ਜਾਗਰੂਕ ਕਰਨ 'ਚ ਫੈਸਲਾਕੁਨ ਭੂਮਿਕਾ ਨਿਭਾਉਂਦਾ ਰਿਹਾ।

ਨਾਲ ਦੀ ਨਾਲ ਸਮਾਜ ਦੇ ਬਹੁ ਪੱਖੀ ਵਿਕਾਸ ਦੇ ਸਿੱਟੇ ਵੱਜੋਂ ਸਮਾਜਿਕ ਤੇ ਰਾਜਸੀ ਤੋਂ ਇਲਾਵਾ ਆਰਥਕ ਪੱਖਾਂ ਵਿਚਾਲੇ ਕੁੱਝ ਨਿਖੇੜ ਜਿਹਾ ਆ ਜਾਣ ਕਰਕੇ ਹਰੇਕ ਅਜੇਹੀ ਉੱਥਲ ਪੁਥਲ ਨੂੰ ਇਹਨਾਂ ਤਿੰਨਾਂ ਕਿਸਮਾਂ 'ਚ ਵੰਡਿਆ ਜਾਣ ਲੱਗਾ, ਜਿਵੇਂ ਕਿ ਪੰਡਤ ਜਵਾਹਰ ਲਾਲ ਨਹਿਰੂ ਨੇ ਵਿਸ਼ਵ ਇਤਿਹਾਸ (Glimpsis of World History) ਵਿੱਚ ਅਠਾਰਵੀ ਸਦੀ ਦੀਆਂ ਤਿੰਨ ਦੂਰ-ਰਸੀ ਘਟਨਾਵਾਂ — ਭਾਵ ਫਰਾਂਸੀਸੀ ਇਨਕਲਾਬ, ਅਮਰੀਕੀ ਆਜ਼ਾਦੀ ਯੁੱਧ ਅਤੇ ਬਰਤਾਨੀਆ ਦੇ ਸਨਅਤੀ ਵਿਕਾਸ ਨੂੰ ਕ੍ਰਮਵਾਰ ਸਮਾਜਿਕ ਰਾਜਸੀ ਅਤੇ ਆਰਥਕ ਇਨਕਲਾਬ ਕਿਹਾ ਹੈ, ਜੋ ਪੂਰੇ ਤੌਰ ਤੇ ਢੁਕਵਾ ਨਾ ਹੁੰਦਿਆਂ ਹੋਇਆ ਵੀ ਅਢੁਕਵਾ ਨਹੀਂ ਕਿਹਾ ਜਾ ਸਕਦਾ, ਹਾਲਾਂਕਿ ਕੋਈ ਵੀ ਇਨਕਲਾਬ 'ਨਿਰੋਲ' ਰਾਜਸੀ, ਸਮਾਜੀ ਜਾਂ ਆਰਥਿਕ ਹੋ ਈ ਨਹੀਂ ਸਕਦਾ। ਮਿਸਾਲ ਵਜੋਂ, ਵੀਹਵੀਂ ਸਦੀ ਦੇ 1905 ਵਾਲੇ, ਫ਼ਰਵਰੀ ਤੇ ਅਕਤੂਬਰ 1917 ਵਾਲੇ ਰੂਸੀ ਇਨਕਲਾਬ ਮੁੱਖ ਤੌਰ ਤੇ ਰਾਜਸੀ ਹੁੰਦੇ ਹੋਇਆ ਵੀ ਸਮਾਜਿਕ, ਆਰਥਿਕ ਪੱਖੋਂ ਸੱਖਣੇ ਨਹੀਂ ਕਹੇ ਜਾ ਸਕਦੇ: ਐਪਰ ਜੇ ਅਸੀਂ ਨਾਮਧਾਰੀ ਲਹਿਰ ਦੀ ਇਹਨਾਂ ਲੀਹਾਂ ਤੇ ਨਿਰਣਾ ਕਰਣਾ ਚਾਹੀਏ ਵੀ ਤਾਂ ਉਹ ਅਯੋਗ ਹੀ ਹੋਵੇਗਾ, ਕਿਉਂਕਿ ਜਿਵੇਂ ਕੁੱਝ ਦਨਿਆਵੀ ਸਰੋਕਾਰਾਂ ਤੋਂ ਨਿਰਲੇਪਤਾ ਹੀ ਇਹਦਾ ਕੇਂਦਰ ਬਿੰਦੂ ਹੈ ਅਤੇ ਪ੍ਰਭੂ ਭਗਤੀ ਤੇ ਸਿਮਰਨ ਰਾਹੀਂ ਆਤਮਕ ਸਕਤੀ ਦੇ ਬਲ ਬੂਤੇ ਨਿਘਰ ਰਹੇ ਸਮਾਜ ਦੇ ਸਰਬਪੱਖੀ ਕਲਿਆਨ ਖਾਤਰ ਪ੍ਰਭੂ ਸਿਮਰਨ ਹੀ ਇਹਦੀ ਮੁਹਾਰਨੀ ਹੈ, ਇਸ ਲਈ ਇਹਦਾ ਜ਼ਾਹਿਰਾ ਸਰੂਪ ਧਾਰਮਿਕ ਹੀ ਹੈ, ਜਿਸ ਨੇ ਚਾਤਰ ਅੰਗਰੇਜ਼ੀ ਹਾਕਮਾਂ ਨੂੰ ਵੀ ਭੰਬਲ ਭੂਸੇ 'ਚ ਪਾਈ ਰੱਖਿਆ ਸੀ। ਨਾਮਧਾਰੀ ਸਿਰੇ ਦੇ ਨਾ-ਮਿਲਵਰਤਨੀਏ ਹੁੰਦਿਆਂ ਵੀ ਪਰਚੱਲਤ ਕਾਨੂੰਨ ਵਿਵਸਥਾ ਦੀ ਕਦੇ ਭੂਲ ਕੇ ਵੀ ਉਲੰਘਣਾ ਨਾ ਕਰਦੇ ਤੇ ਸਰਕਾਰ ਵੱਲੋਂ ਹਰੇਕ ਜਾਇਜ਼-ਨਾਜਾਇਜ਼ ਥੋਪੀ ਗਈ ਪਾਬੰਦੀ ਦਾ ਵੀ 'ਬੀਬੇ ਰਾਣਿਆਂ' ਵਾਂਗ ਇਨ-ਬਿਨ ਪਾਲਣ ਕਰਦੇ ਸਨ। ਇਥੋਂ ਤੱਕ ਕਿ ਇੱਕ ਪੜਾਅ ਤੇ ਸਰਕਾਰ ਨੇ ਅਵੇਸਲੇ ਲਗਭਗ ਸਾਰੀਆਂ

ਪਾਬੰਦੀਆਂ ਹੱਟਾ ਵੀ ਦਿੱਤੀਆਂ ਸਨ। ਪਰ ਸ਼ਾਸਕਾ ਦਾ ਇੱਕ ਦੂਰਦਰਸ਼ੀ ਵਰਗ ਇਸ ਪੱਖੋਂ ਸੁਚੇਤ ਵੀ ਸੀ ਕਿ ਜਿਹੜੀ ਲਹਿਰ ਹੀਨ ਭਾਵ ਦੀ ਸ਼ਿਕਾਰ ਜਨਤਾ ਵਿਚਾਲੇ ਉਹਦੀ ਮਾਨਮਤੀਆਂ ਪਰੰਪਰਾਵਾਂ ਬਾਰੇ ਜਾਗਰੂਕ ਕਰਨ ਨੂੰ ਸਮਰਪਤ ਹੋ ਤਾਂ ਉਸ ਲੋਕਾਈ ਨੂੰ ਗੁਲਾਮ ਬਨਾਈ ਰੱਖਣਾ ਅਸੰਭਵ ਹੋ ਜਾਏਗਾ।

## I ਪਿਠ-ਭੂਮੀ

# ਪੰਜਾਬ ਵਿੱਚ ਮਹਾਨ ਇਨਕਲਾਬ ਦੀ ਪਹਿਲੀ ਜਥੇਬੰਦੀ ਕੂਕਾ ਲਹਿਰ

ਸ਼ਹੀਦ ਭਗਤ ਸਿੰਘ ਦੀ ਕਲਮ ਤੋਂ

ਅੱਜ ਅਸੀਂ ਪੰਜਾਬ ਦੀ ਰਾਜ-ਪਲਟਾਊ ਲਹਿਰ ਅਤੇ ਪੋਲੀਟੀਕਲ ਜਾਗ੍ਰਿਤੀ ਦਾ ਇਤਿਹਾਸ ਪਾਠਕਾਂ ਅੱਗੇ ਰੱਖ ਰਹੇ ਹਾਂ। ਪੰਜਾਬ ਵਿੱਚ ਸਭ ਤੋਂ ਪਹਿਲੀ ਪੋਲੀਟੀਕਲ ਹਲਚਲ ਕੂਕਾ ਤਹਿਰੀਕ ਨਾਲ ਪੈਦਾ ਹੁੰਦੀ ਹੈ। ਉਂਝ ਤਾਂ ਉਹ ਤਹਿਰੀਕ ਮਜ਼ਹਬੀ ਜਿਹੀ ਨਜ਼ਰ ਆਉਂਦੀ ਹੈ, ਪਰ ਜ਼ਰਾ ਗ਼ੌਰ ਨਾਲ ਦੇਖੀਏ ਤਾਂ ਉਹ ਬੜੀ ਭਾਰੀ ਪੋਲੀਟੀਕਲ ਲਹਿਰ ਸੀ, ਜਿਸ ਵਿੱਚ ਕਿ ਮਜ਼ਹਬ ਭੀ ਮਿਲਿਆ ਹੋਇਆ ਸੀ, ਜਿਸ ਤਰ੍ਹਾਂ ਕਿ ਸਿੱਖ ਤਹਿਰੀਕ ਪਹਿਲੋਂ ਪਹਿਲ ਧਾਰਮਿਕ ਪੋਲੀਟੀਕਲ ਮਿਲੀ-ਜੁਲੀ ਸੀ। ਖ਼ੈਰ! ਅਸੀਂ ਦੇਖਦੇ ਹਾਂ ਕਿ ਸਾਡੀ ਆਪੋ ਵਿੱਚਲੀ ਦੀ ਫ਼ਿਕਰੇਬੰਦੀ ਅਤੇ ਤੰਗਦਿਲੀ ਦਾ ਨਤੀਜਾ ਇਹ ਨਿਕਲਦਾ ਹੈ ਕਿ ਅਸੀਂ ਆਪਣੇ ਬੜੇ-ਬੜੇ ਮਹਾਪੁਰਸ਼ਾਂ ਨੂੰ ਇਸ ਤਰ੍ਹਾਂ ਭੁਲਾ ਦਿੰਦੇ ਹਾਂ, ਜਿਵੇਂ ਕਿ ਉਹ ਹੋਏ ਹੀ ਨਾ ਹੋਣ, ਜਾਂ ਉਨ੍ਹਾਂ ਦੀ ਕੋਈ ਇਤਿਹਾਸ ਵਿੱਚ ਉੱਚੀ ਥਾਂ ਹੀ ਨਾ ਹੋਵੇ। ਇਹੋ ਹਾਲਤ ਅਸੀਂ ਆਪਣੇ ਬੜੇ ਭਾਰੇ ਮਹਾਪੁਰਸ਼ 'ਗੁਰੂ' ਰਾਮ ਸਿੰਘ ਦੇ ਬਾਰੇ ਵਿੱਚ ਦੇਖਦੇ ਹਾਂ; ਅਸੀਂ 'ਗੁਰੂ' ਨਹੀਂ ਕਹਿ ਸਕਦੇ ਅਤੇ ਉਹਨਾਂ ਨੂੰ ਗੁਰੂ ਕਹਿੰਦੇ ਹਨ, ਇਸ ਕਰਕੇ ਸਾਡਾ ਉਨ੍ਹਾਂ ਨਾਲ ਕੋਈ ਤਅਲੱਕ ਨਹੀਂ, ਵਗ਼ੈਰਾ ਗੱਲਾਂ ਕਹਿ ਕੇ ਅਸੀਂ ਉਨ੍ਹਾਂ ਨੂੰ ਪਰ੍ਹਾਂ ਸੁੱਟ ਦਿੱਤਾ ਹੋਇਆ ਹੈ। ਇਹੋ ਹੀ ਪੰਜਾਬ ਦਾ ਸਭ ਤੋਂ ਵੱਡਾ ਘਾਟਾ ਹੈ। ਬੰਗਾਲ ਦੇ ਜਿਤਨੇ ਵੀ ਵੱਡੇ-ਵੱਡੇ ਆਦਮੀ ਹੋਏ ਹਨ, ਉਨ੍ਹਾਂ ਦੀਆਂ ਹਰ ਸਾਲ ਬਰਸੀਆਂ ਮਨਾਈਆਂ ਜਾਂਦੀਆਂ ਹਨ, ਸਾਰੇ ਅਖ਼ਬਾਰਾਂ ਵਿੱਚ ਉਨ੍ਹਾਂ ਤੇ ਮਜ਼ਮੂਨ ਲਿਖੇ ਜਾਂਦੇ ਹਨ। ਇਸ ਸਮਝਿਆ ਜਾਂਦਾ ਹੈ: ਖ਼ੈਰ, ਜੇ ਮੌਕਾ ਮਿਲਿਆ ਤੇ ਇਸ ਪੁਰ ਮੁੜ ਵਿਚਾਰ ਕਰਾਂਗੇ ਅਤੇ ਜੋ ਮਸਾਲਾ ਮਿਲਿਆ, ਉਹ ਪਾਠਕਾਂ ਅੱਗੇ ਰੱਖਾਂਗੇ।

ਪੰਜਾਬ ਨੂੰ ਸੁੱਤਿਆਂ ਅਜੇ ਥੋੜ੍ਹਾ ਹੀ ਚਿਰ ਹੋਇਆ ਸੀ, ਪਰ ਨੀਂਦਰ ਖ਼ੂਬ ਘੂਕ ਆਈ। ਪਰ ਹੁਣ ਮੁੜ ਹੋਸ਼ ਵਿੱਚ ਔਣ ਲੱਗ ਪਿਆ। ਬੜੀ ਭਾਰੀ ਤਹਿਰੀਕ ਉੱਠੀ। ਉਸ ਨੂੰ ਦਬੌਣ ਦੀ ਕੋਸ਼ਿਸ਼ ਕੀਤੀ ਗਈ। ਕੁੱਝ ਰੱਬ ਨੇ ਸਾਮਾਨ ਵੀ ਐਸੇ ਹੀ ਪੈਦਾ

ਕਰ ਦਿੱਤੇ। ਉਹ ਤਹਿਰੀਕ ਵੀ ਕੁਚਲ ਦਿੱਤੀ ਗਈ। ਉਸ ਤਹਿਰੀਕ ਦਾ ਨਾਂ ਸੀ 'ਕੂਕਾ ਲਹਿਰ', ਕੁੱਝ ਮਜ਼ਹਬੀ, ਕੁੱਝ ਸਮਾਜਿਕ ਰੰਗ-ਰੂਪ ਰੱਖਦਿਆਂ ਹੋਇਆ ਵੀ ਉਹ ਤਹਿਰੀਕ ਇੱਕ ਰਾਜ-ਪਲਟਾਊ ਨਹੀਂ, ਜੋ ਜੁਗ ਪਲਟਾਊ ਹੀ ਤਹਿਰੀਕ ਸੀ।

ਚੂੰਕਿ ਹੁਣ ਤੀਕ ਸਭਨਾਂ ਤਹਿਰੀਕਾਂ ਦਾ ਇਤਿਹਾਸ ਇਹੋ ਹੀ ਦੱਸਦਾ ਸੀ ਕਿ ਆਜ਼ਾਦੀ ਵਾਸਤੇ ਲੜਨ ਵਾਲੇ ਲੋਕਾਂ ਦੀ ਜਮਾਇਤ ਇੱਕ ਵੱਖਰੀ ਬਣ ਜਾਇਆ ਕਰਦੀ ਸੀ, ਜਿਨ੍ਹਾਂ ਵਿੱਚ ਨਾ ਦੁਨੀਆ ਦਾ ਮੋਹ ਹੁੰਦਾ ਸੀ ਤੇ ਨਾ ਪਾਖੰਡੀ ਸਾਧੂਆਂ ਵਰਗਾ ਦੁਨੀਆ ਦਾ ਪਿਆਰ ਹੀ। ਜੋ ਸਿਪਾਹੀ ਤਾਂ ਹੁੰਦੇ ਸਨ, ਪਰ ਤਨਖ਼ਾਹਾਂ ਖ਼ਾਤਰ ਲੜਨ ਵਾਲੇ ਨਹੀਂ, ਬਲਕਿ ਕੇਵਲ ਆਪਣੇ ਫਰਜ਼ ਲਈ ਕਹੋ, ਜਾਂ ਕਿਸੇ ਕੰਮ ਲਈ ਕਹੋ, ਉਹ ਨਿਸ਼ਕਾਮ ਭਾਵ ਨਾਲ ਲੜਦੇ ਅਤੇ ਮਰਦੇ ਸਨ। ਸਿੱਖ ਇਤਿਹਾਸ ਇਹੋ ਕੁੱਝ ਸੀ, ਮਰਹੱਟਿਆਂ ਦੀ ਤਹਿਰੀਕ ਵੀ ਇਹੋ ਕੁੱਝ ਦੱਸਦੀ ਹੈ। ਰਾਣਾ ਪ੍ਰਤਾਪ ਦੇ ਸਾਥੀ ਰਾਜਪੂਤ ਇਸੇ ਹੀ ਤਰ੍ਹਾਂ ਦੇ ਲੜਾਕੇ ਸਨ। ਬੁੰਦੇਲਖੰਡ ਦੇ ਵੀਰ ਛਤਰਸਾਲ ਦੇ ਸਾਥੀ ਵੀ ਐਸੇ ਹੀ ਸਨ।

ਐਸੇ ਹੀ ਲੋਕਾਂ ਦੀ ਇੱਕ ਜਮਾਇਤ ਪੈਦਾ ਕਰਨ ਵਾਸਤੇ ਬਾਬਾ ਰਾਮ ਸਿੰਘ ਨੇ ਪ੍ਰਚਾਰ ਅਤੇ ਜਥੇਬੰਦੀ ਸ਼ੁਰੂ ਕੀਤੀ। ਬਾਬਾ ਰਾਮ ਸਿੰਘ ਦਾ ਜਨਮ 1816 ਵਿੱਚ ਲੁਧਿਆਣੇ ਜ਼ਿਲ੍ਹੇ ਵਿੱਚ ਭੈਣੀ ਨਗਰ ਵਿੱਚ ਹੋਇਆ। ਆਪ ਦਾ ਜਨਮ ਤਰਖਾਣ ਘਰਾਣੇ ਵਿੱਚ ਹੋਇਆ। ਜਵਾਨੀ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਨੌਕਰੀ ਕੀਤੀ। ਪ੍ਰਮਾਤਮਾ ਦੀ ਭਗਤੀ ਵੱਲ ਜ਼ਿਆਦਾ ਬਿਰਤੀ ਹੋਣ ਕਰਕੇ ਨੌਕਰੀ-ਨੁਕਰੀ ਛੱਡ ਕੇ ਪਿੰਡ ਚਲੇ ਆਏ। ਨਾਮ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ।

1857 ਦੇ ਗ਼ਦਰ ਵਿੱਚ ਜੋ ਜੋ ਜ਼ੁਲਮ ਹੋਏ ਸਨ, ਉਹ ਸਭ ਦੇਖ ਕੇ ਅਤੇ ਪੰਜਾਬ ਦੀ ਗ਼ਦਾਰੀ ਦੇਖ ਕੇ ਕੁੱਝ ਕੁ ਅਸਰ ਜ਼ਰੂਰ ਹੋਇਆ ਹੋਣਾ ਹੈ। ਮੁਕਦੀ ਗੱਲ ਕਿ ਬਾਬਾ ਰਾਮ ਸਿੰਘ ਹੋਰਾਂ ਉਪਦੇਸ਼ ਸ਼ੁਰੂ ਕਰਾ ਦਿੱਤਾ। ਨਾਲ-ਨਾਲ ਦੱਸਦੇ ਵੀ ਚਲੇ ਗਏ ਕਿ ਫਰੰਗੀ ਕੋਲੋਂ ਪੰਜਾਬ ਦਾ ਛੁਟਕਾਰਾ ਕਰੌਣਾ ਬੜਾ ਜ਼ਰੂਰੀ ਹੈ। ਉਨ੍ਹਾਂ ਦਾ ਉਦੋਂ ਹੀ ਉਸ ਨਾਮਿਲਵਰਤਣ ਦਾ ਪ੍ਰਚਾਰ ਕੀਤਾ, ਜਿਵੇਂ ਕਿ 1920 ਵਿੱਚ ਮਹਾਤਮਾ ਗਾਂਧੀ ਨੇ ਕੀਤਾ। ਉਨ੍ਹਾਂ ਦੇ ਪ੍ਰੋਗਰਾਮ ਵਿੱਚ ਅੰਗਰੇਜ਼ੀ ਰਾਜ ਦੀ ਤਾਲੀਮ ਨੌਕਰੀ ਕਚਿਹਰੀਆਂ ਆਦਿ ਦਾ ਅਤੇ ਬਦੇਸ਼ੀ ਚੀਜ਼ਾਂ ਦਾ ਬਾਈਕਾਟ ਤਾਂ ਹੈ ਹੀ ਸੀ, ਨਾਲ ਹੀ ਰੇਲ ਅਤੇ ਤਾਰ ਦਾ ਵੀ ਬਾਈਕਾਟ ਕੀਤਾ ਗਿਆ ਸੀ।

ਪਹਿਲੋਂ-ਪਹਿਲ ਕੇਵਲ ਨਾਮ ਦਾ ਹੀ ਉਪਦੇਸ਼ ਹੁੰਦਾ ਸੀ। ਹਾਂ! ਇਤਨਾ ਜ਼ਰੂਰ ਕਿਹਾ ਜਾਂਦਾ ਸੀ ਕਿ ਸ਼ਰਾਬ ਮਾਸ ਦਾ ਇਸਤੇਮਾਲ ਬੰਦ ਕਰ ਦਿੱਤਾ ਜਾਵੇ। ਲੜਕੀਆਂ ਆਦਿ ਵੇਚਣ ਦੀਆਂ ਸਮਾਜਿਕ ਕੁਰੀਤੀਆਂ ਦੇ ਬਰਖਿਲਾਫ਼ ਵੀ ਪ੍ਰਚਾਰ ਹੁੰਦਾ ਸੀ, ਪਰ ਪਿਛੋਂ ਉਹਨਾਂ ਦਾ ਪ੍ਰਚਾਰ ਪੋਲੀਟੀਕਲ ਰੰਗ ਵਿੱਚ ਰੰਗਿਆ ਗਿਆ।

ਪੰਜਾਬ ਸਰਕਾਰ ਦੇ ਪੁਰਾਣੇ ਕਾਗਜ਼ਾਂ ਵਿੱਚ ਇੱਕ ਸਵਾਮੀ ਰਾਮ ਦਾਸ ਦਾ ਜ਼ਿਕਰ ਆਉਂਦਾ ਹੈ, ਜਿਸਨੂੰ ਕਿ ਸਰਕਾਰ ਅੰਗਰੇਜ਼ੀ ਇੱਕ ਪੋਲੀਟੀਕਲ ਆਦਮੀ ਸਮਝਦੀ ਸੀ ਅਤੇ ਜਿਸ ਦੀ ਦੇਖ-ਰੇਖ ਰੱਖੀ ਜਾਂਦੀ ਸੀ। 1857 ਦੇ ਬਾਦ ਜਲਦੀ ਹੀ

ਉਸ ਦਾ ਰੂਸ ਵੱਲ ਜਾਣ ਦਾ ਪਤਾ ਲਗਦਾ ਹੈ। ਮੁੜ ਕੋਈ ਖ਼ਬਰ ਨਹੀਂ ਮਿਲਦੀ। ਉਸੇ ਆਦਮੀ ਦੇ ਮੁਤੱਲਕ ਕਿਹਾ ਜਾਂਦਾ ਹੈ ਕਿ ਉਸ ਨੇ ਇੱਕ ਦਿਨ ਬਾਬਾ ਰਾਮ ਸਿੰਘ ਨੂੰ ਕਿਹਾ ਕਿ ਹੁਣ ਪੰਜਾਬ ਵਿੱਚ ਰਾਜਨੀਤਿਕ ਪ੍ਰੋਗਰਾਮ ਅਤੇ ਪ੍ਰਚਾਰ ਦੀ ਲੋੜ ਹੈ। ਇਸ ਵੇਲੇ ਮੁਲਕ ਨੂੰ ਆਜ਼ਾਦ ਕਰਾਉਣਾ ਬੜਾ ਜ਼ਰੂਰੀ ਹੈ। ਉਸ ਵੇਲੇ ਤੋਂ ਆਪ ਨੇ ਸਾਫ਼ ਤੌਰ 'ਤੇ ਆਪਣੇ ਉਪਦੇਸ਼ ਵਿੱਚ ਇਸ ਨਾ-ਮਿਲਵਰਤਨ ਨੂੰ ਸ਼ਾਮਲ ਕਰ ਲਿਆ।

ਟੀ.ਡੀ. ਫਾਰਸਿਥ ਨੇ, ਜੋ ਕਿ 1863 ਵਿੱਚ ਪੰਜਾਬ ਸਰਕਾਰ ਦੇ ਚੀਫ ਸਕੱਤਰ ਸਨ, ਆਪਣੀ ਜੀਵਨੀ ਵਿੱਚ ਲਿਖਿਆ ਹੈ ਕਿ 1863 ਵਿੱਚ ਹੀ ਮੈਂ ਸਮਝ ਗਿਆ ਸੀ ਕਿ ਏਹ ਮਜ਼ਹਬੀ ਜੇਹੀ ਤਹਿਰੀਕ ਕਿਸੇ ਦਿਨ ਬੜਾ ਭੜਥੂ ਪਾ ਦੇਊਗੀ। ਇਸ ਕਰਕੇ ਉਸ ਭੈਣੀ ਸਾਹਿਬ ਦੇ ਗੁਰਦੁਆਰੇ ਬਹੁਤ ਆਦਮੀਆਂ ਦਾ ਔਣਾ-ਜਾਣਾ ਅਤੇ ਇਕੱਠਾ ਹੋਣਾ ਬੰਦ ਕਰ ਦਿੱਤਾ। ਇਸ ਪੁਰ ਬਾਬਾ ਜੀ ਨੇ ਵੀ ਆਪਣਾ ਕੰਮ ਕਰਨ ਦਾ ਤਰੀਕਾ ਬਦਲ ਲਿਆ। ਪੰਜਾਬ ਦੇਸ਼ ਨੂੰ 22 ਸੂਬਿਆਂ 'ਚ ਵੰਡ ਲਿਆ। ਹਰੇਕ ਸੂਬੇ ਦਾ ਮੋਹਰੀ ਇੱਕ-ਇੱਕ ਆਦਮੀ ਮੁਕਰਰ ਕਰ ਦਿੱਤਾ ਜਿਸਨੂੰ ਕਿ ਸੂਬਾ ਕਿਹਾ ਜਾਂਦਾ ਸੀ। ਹੁਣ ਉਨ੍ਹਾਂ ਸੂਬਿਆਂ ਵਿੱਚ ਪ੍ਰਚਾਰ ਅਤੇ ਜਥੇਬੰਦੀ ਦਾ ਕੰਮ ਸ਼ੁਰੂ ਕਰ ਦਿੱਤਾ, ਪਰ ਗੁਪਤ ਤਰੀਕਿਆਂ ਨਾਲ ਆਜ਼ਾਦੀ ਦਾ ਪ੍ਰਚਾਰ ਵੀ ਸ਼ੁਰੂ ਕਰੀ ਰੱਖਿਆ, ਜਥੇਬੰਦੀ ਵੱਧਦੀ ਚਲੀ ਗਈ, ਹਰੇਕ ਨਾਮਧਾਰੀ ਸਿੱਖ ਆਪਣੀ ਆਮਦਨ ਦਾ ਦਸਵਾਂ ਹਿੱਸਾ ਆਪਣੇ ਧਰਮ ਲਈ ਅਰਪਨ ਕਰਨ ਲੱਗ ਪਿਆ, ਪਰ ਬਾਹਰਲਾ ਰੌਲਾ-ਰੱਪਾ ਬੰਦ ਹੋ ਜਾਣ ਕਰਕੇ ਸਰਕਾਰ ਦਾ ਸ਼ੱਕ ਦੂਰ ਹੋ ਗਿਆ ਅਤੇ 1869 ਵਿੱਚ ਸਾਰੀਆਂ ਬੰਦਸ਼ਾਂ ਦੂਰ ਕਰ ਦਿੱਤੀਆਂ ਗਈਆਂ। ਬੰਦਸ਼ਾਂ ਦੂਰ ਹੁੰਦਿਆਂ ਹੀ ਵਾਹਵਾ ਜੋਸ਼ ਖਰੋਸ਼ ਵਧਿਆ।

ਇੱਕ ਦਿਨ ਕੁੱਝ ਕੂਕੇ ਅੰਮ੍ਰਿਤਸਰ ਵਿੱਚੋਂ ਲੰਘ ਰਹੇ ਸਨ। ਪਤਾ ਲੱਗਾ ਕਿ ਕਈ ਬੁੱਚੜ ਹਿੰਦੂਆਂ ਨੂੰ ਚਿੜਾਉਣ ਖਾਤਿਰ ਉਨ੍ਹਾਂ ਦੀਆਂ ਅੱਖੀਆਂ ਦੇ ਸਾਹਮਣੇ ਗਊ-ਹੱਤਿਆ ਕਰਦੇ ਹਨ। ਗਊ ਦੇ ਤਾਂ ਕੂਕੇ ਬੜੇ ਭਗਤ ਸਨ ਹੀ, ਰਾਤੋ ਰਾਤ ਕੁੱਝ ਕੁ ਬੁੱਚੜ ਮਾਰ ਸੁੱਟੇ ਅਤੇ ਭੈਣੀ ਸਾਹਿਬ ਦੀ ਰਾਹ ਫੜ ਲਈ। ਬਹੁਤ ਸਾਰੇ ਹਿੰਦੂ ਪਕੜੇ ਗਏ। ਗੁਰੂ ਜੀ ਨੇ ਸਾਰੀ ਕਹਾਣੀ ਸੁਣੀ। ਸਭ ਨੂੰ ਵਾਪਸ ਘੱਲ ਦਿੱਤਾ, ਕਿ ਨਿਰਦੋਸ਼ ਆਦਮੀਆਂ ਨੂੰ ਛਡੌਣ ਅਤੇ ਆਪਣਾ ਕਸੂਰ ਮੰਨ ਲੈਣ। ਇਸ ਤਰ੍ਹਾਂ ਹੋਇਆ, ਉਹ ਲੋਕੀ ਆ ਕੇ ਫ਼ਾਂਸੀ ਲੱਗ ਗਏ। ਇਹੋ ਜਿਹਾ ਹੀ ਕੋਈ ਵਾਕਿਆ ਫਿਰੋਜ਼ਪੁਰ ਜ਼ਿਲੇ ਵਿੱਚ ਵੀ ਹੋ ਗਿਆ। ਫ਼ਾਂਸੀਆਂ ਨਾਲ ਜੋਸ਼ ਹੋਰ ਵੀ ਵੱਧ ਗਿਆ। ਉਸ ਵੇਲੇ ਉਹਨਾਂ ਲੋਕਾਂ ਸਾਹਮਣੇ ਆਦਰਸ ਸੀ, ਪੰਜਾਬ ਵਿੱਚ ਸਿੱਖ ਰਾਜ ਕਾਇਮ ਕਰਨਾ ਅਤੇ ਗਊ ਦੀ ਰੱਖਿਆ ਉਹ ਆਪਣਾ ਸਭ ਤੋਂ ਵੱਡਾ ਧਰਮ ਸਮਝਦੇ ਸਨ। ਇਸੇ ਆਦਰਸ਼ ਦੀ ਪੂਰਤੀ ਵਾਸਤੇ ਉਹ ਯਤਨ ਕਰਦੇ ਰਹੇ।

13 ਜਨਵਰੀ 1872 ਨੂੰ ਭੈਣੀ ਸਾਹਿਬ ਵਿੱਚ ਮਾਘੀ ਦਾ ਮੇਲਾ ਹੋਣ ਵਾਲਾ ਸੀ। ਦੂਰ-ਦੂਰ ਤੋਂ ਲੋਕ ਆ ਰਹੇ ਸਨ। ਇੱਕ ਕੂਕਾ ਮਾਲੇਰਕੋਟਲੇ ਵਿੱਚੋਂ ਲੰਘ ਰਿਹਾ

ਸੀ। ਇੱਕ ਮੁਸਲਮਾਨ ਨਾਲ ਝਗੜਾ ਹੋ ਜਾਣ ਪਰ ਉਸ ਨੂੰ ਪਕੜ ਕੇ ਕੋਤਵਾਲੀ ਵਿੱਚ ਲੈ ਗਏ ਅਤੇ ਉਸਨੂੰ ਬਹੁਤ ਮਾਰਿਆ ਪਿਟਿਆ ਅਤੇ ਇੱਕ ਬੈਲ ਉਸ ਦੇ ਸਾਹਮਣੇ ਕਤਲ ਕੀਤਾ ਗਿਆ। ਉਹ ਬੇਚਾਰਾ ਦੁੱਖੀ ਹੋਇਆ ਭੈਣੀ ਸਾਹਿਬ ਪੁੱਜਾ। ਉਥੇ ਜਾ ਕੇ ਉਸ ਨੇ ਆਪਣੀ ਦੁੱਖ-ਕਥਾ ਕਹਿ ਸੁਣਾਈ। ਲੋਕਾਂ ਨੂੰ ਬਹੁਤ ਜੋਸ਼ ਆ ਗਿਆ, ਬਦਲਾ ਲੈਣਾ ਦਾ ਖ਼ਿਆਲ ਜ਼ੋਰ ਪਕੜ ਗਿਆ। ਜਿਸ ਬਗ਼ਾਵਤ ਦਾ ਅੰਦਰੋਂ ਅੰਦਰੀਂ ਪ੍ਰਚਾਰ ਕੀਤਾ ਗਿਆ ਸੀ, ਉਹੀ ਖੜੀ ਕਰ ਦੇਣ ਦਾ ਖ਼ਿਆਲ ਜ਼ੋਰ ਫੜਨ ਲੱਗ ਪਿਆ, ਪਰ ਹਾਲੇ ਲੋੜ ਮੁਤਾਬਿਕ ਤਿਆਰੀ ਵੀ ਨਹੀਂ ਸੀ ਹੋ ਸਕੀ। ਬਾਬਾ ਰਾਮ ਸਿਘ ਐਸੀ ਹਾਲਤ ਵਿੱਚ ਕੀ ਕਰਦੇ? ਜੇ ਉਹਨਾਂ ਨੂੰ ਮਨ੍ਹਾ ਕਰਦੇ ਹਨ ਤਾਂ ਉਹ ਮੰਨਦੇ ਨਹੀਂ ਤੇ ਜੇ ਉਨ੍ਹਾਂ ਦਾ ਸਾਥ ਦਿੰਦੇ ਹਨ ਤਾਂ ਕੀਤਾ ਕਤਰਿਆ ਸਾਰਾ ਖ਼ੂਹ 'ਚ ਪੈ ਜਾਂਦਾ ਹੈ। ਕੀ ਕਰਨ! ਆਖਰ ਜਦ ਉਹ 150 ਆਦਮੀ ਤੁਰ ਹੀ ਪਏ ਤਾਂ ਆਪਨੇ ਪੁਲਿਸ ਪਾਸ ਖ਼ਬਰ ਘੱਲ ਦਿੱਤੀ ਕਿ ਇਹ ਆਦਮੀ ਰੌਲਾ ਪਾ ਰਹੇ ਹਨ ਤੇ ਸ਼ਾਇਦ ਕੋਈ ਖਰੂਦ ਕਰਨ। ਮੈਂ ਜ਼ੁੰਮੇਵਾਰ ਨਹੀਂ ਹੋਵਾਂਗਾ। ਖ਼ਿਆਲ ਸੀ ਕਿ ਹਜ਼ਾਰਾਂ ਆਦਮੀਆਂ ਦੀ ਜੱਥੇਬੰਦੀ ਵਿੱਚੋਂ ਸੌ ਡੂਢ ਸੌ ਆਦਮੀ ਮਾਰੇ ਗਏ, ਤੇ ਬਾਕੀ ਜਥੇਬੰਦੀ ਬਚੀ ਰਹੀ ਤਾਂ ਇਹ ਕਮੀ ਤਾਂ ਮੁੜ ਪੂਰੀ ਹੋ ਜਾਵੇਗੀ ਤੇ ਜਲਦੀ ਹੀ ਫੇਰ ਸਭ ਤਿਆਰੀ ਹੋ ਜਾਣ ਪੁਰ ਬਗ਼ਾਵਤ ਹੋ ਸਕੇਗੀ। ਪਰ ਅਸੀਂ ਇਹ ਦੇਖਦੇ ਹਾਂ ਕਿ ਦੁਨੀਆ ਵਿੱਚ End justifies the means (ਨਤੀਜੇ ਨਾਲ ਹੀ ਫੈਸਲਾ ਹੁੰਦਾ ਹੈ ਕਿ ਤਰੀਕੇ ਜਾਇਜ਼ ਸਨ ਕਿ ਨਾਜਾਇਜ਼) ਵਾਲਾ ਅਸੂਲ ਰਾਜਨੀਤੀ ਦੇ ਮੈਦਾਨ ਵਿੱਚ ਆਮ ਤੌਰ 'ਤੇ ਲਾਗੂ ਹੁੰਦਾ ਹੈ। ਅਰਥਾਤ ਜੇ ਤੇ ਕਾਮਯਾਬੀ ਹੋ ਜਾਵੇ ਅਤੇ ਕਮ ਪੂਰਾ ਹੋ ਜਾਵੇ ਤਦ ਤੇ ਚਾਲਾਂ ਨੇਕ-ਨੀਅਤੀ ਦੀਆਂ ਭਰੀਆਂ ਹੋਈਆਂ ਅਤੇ ਸਮਝ ਸੋਚ ਕੇ ਚਲੀਆਂ ਗਈਆਂ ਕਹਾਉਂਦੀਆਂ ਹਨ ਤੇ ਜੇ ਕਿਧਰੇ ਹੋ ਜਾਵੇ ਨਾਕਾਮਯਾਬੀ, ਤੇ ਬਸ ਫੇਰ ਕੁੱਝ ਵੀ ਨਾ! ਬੇਵਕੂਫ਼-ਬਦਨੀਅਤ ਆਦਿਕ ਖ਼ਿਤਾਬ ਲੀਡਰ ਨੂੰ ਮਿਲਦੇ ਹਨ। ਇਹੋ ਗੱਲ ਇਥੇ ਅਸੀਂ ਦੇਖਦੇ ਹਾਂ, ਜੋ ਚਾਲ ਰਾਮ ਸਿਘ ਨੇ ਆਪਣੀ ਤਹਿਰੀਕ ਨੂੰ ਬਚੌਣ ਖ਼ਾਤਰ ਚੱਲੀ ਸੀ, ਉਹ ਚੂੰਕਿ ਕਾਮਯਾਬ ਨਾ ਹੋਈ ਇਸ ਕਰਕੇ ਹੁਣ ਉਨ੍ਹਾਂ ਨੂੰ ਕੋਈ ਕਾਇਰ ਅਤੇ ਬੁਜ਼ਦਿਲ ਕਹਿੰਦਾ ਹੈ, ਕੋਈ ਬਦਨੀਅਤ ਅਤੇ ਕਮਜ਼ੋਰ ਕਹਿੰਦਾ ਹੈ। ਖ਼ੈਰ!

ਅਸੀਂ ਤਾਂ ਸਮਝਦੇ ਹਾਂ ਕਿ ਉਹ ਰਾਜਨੀਤੀ ਦੀ ਇੱਕ ਚਾਲ ਸੀ। ਉਹਨਾਂ ਪੁਲਿਸ ਨੂੰ ਖ਼ਬਰ ਦਿੱਤੀ, ਤਾਂ ਕਿ ਉਹ ਕੋਈ ਐਸੀ ਪੇਸ਼ਬੰਦੀ ਕਰ ਲੈਣ ਜਿਸ ਨਾਲ ਕੋਈ ਬੜੀ ਖਰਾਬੀ ਪੈਦਾ ਨਾ ਹੋ ਸਕੇ, ਪਰ ਸਰਕਾਰ ਉਨ੍ਹਾਂ ਦੀ ਏਸ ਵੱਡੀ ਭਾਰੀ ਤਹਿਰੀਕ ਕੋਲੋਂ ਬਹੁਤ ਡਰਦੀ ਸੀ ਅਤੇ ਉਸ ਨੂੰ ਢਹਿ-ਢੇਰੀ ਦਾ ਮੌਕਾ ਚਾਹੁੰਦੀ ਸੀ। ਉਨ੍ਹਾਂ ਕੋਈ ਖ਼ਾਸ ਕਾਰਵਾਈ ਨਾ ਕੀਤੀ ਅਤੇ ਉਹਨਾਂ ਨੂੰ ਮਰਜ਼ੀ ਮੁਤਾਬਿਕ ਜਾਣ ਦਿੱਤਾ ਗਿਆ।

ਪਰ 15 ਜਨਵਰੀ ਦੇ ਖ਼ਤ ਵਿੱਚ ਮਿ. ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਇਹ ਗੱਲ ਕਮਿਸ਼ਨਰ ਨੂੰ ਲਿਖ ਘੱਲੀ ਕਿ ਰਾਮ ਸਿਘ ਨੇ ਉਨ੍ਹਾਂ ਲੋਕਾਂ ਨਾਲ

ਬੇਤੁਅਲਕੀ ਜ਼ਾਹਿਰ ਕੀਤੀ ਹੈ ਅਤੇ ਉਹਨਾਂ ਦੇ ਮੁਤਅਲਿਕ ਸਾਨੂੰ ਵੀ ਖ਼ਬਰਦਾਰ ਕਰ ਦਿੱਤਾ ਹੈ। ਖ਼ੈਰ! ਉਹ 150 ਨਾਮਧਾਰੀ ਸਿਘ ਉਥੋਂ ਬੜੇ ਜੋਸ਼ ਖਰੋਸ਼ ਨਾਲ ਚੱਲ ਪਏ।

ਜਦੋਂ ਉਹ 150 ਆਦਮੀ ਉਥੋਂ ਬਦਲਾ ਲੈਣ ਦੇ ਵਿਚਾਰ ਨਾਲ ਟੁਰ ਪਏ, ਤਦੋਂ ਪੁਲਿਸ ਨੂੰ ਪਹਿਲੋਂ ਹੀ ਦੱਸਿਆ ਜਾ ਚੁਕਾ ਸੀ ਪਰ ਸਰਕਾਰ ਨੇ ਕੋਈ ਬੰਦੋਬਸਤ ਨਾ ਕੀਤਾ, ਕਿਉਂ? ਕਿਉਂਕਿ ਉਹ ਚਾਹੁੰਦੇ ਸੀ ਕਿ ਕੋਈ ਛੋਟੀ-ਮੋਟੀ ਖ਼ਰਾਬੀ ਹੋ ਜਾਵੇ ਤੇ ਬਹਾਨਾ ਮਿਲ ਜਾਵੇ, ਜਿਸ ਨਾਲ ਕਿ ਉਹ ਉਸ ਸਾਰੀ ਤਹਿਰੀਕ ਨੂੰ ਕੁਚਲ ਦੇਣ। ਸੋ ਹੁਣ ਮੌਕਾ ਮਿਲ ਗਿਆ।

ਉਹ ਕੂਕੇ ਉਦਣ ਤਾਂ ਪਟਿਆਲਾ ਰਾਜ ਦੀ ਹੱਦ 'ਤੇ ਇੱਕ ਪਿੰਡ ਰੱਬੋਂ ਵਿੱਚ ਪਏ ਰਹੇ। ਅਗਲੇ ਦਿਨ ਵੀ ਉਹ ਉਥੇ ਹੀ ਟਿਕੇ ਰਹੇ। 14 ਜਨਵਰੀ 1872 ਦੀ ਸ਼ਾਮ ਨੂੰ ਉਹਨਾਂ ਨੇ ਮਲੋਦ ਕਿਲ੍ਹੇ 'ਤੇ ਧਾਵਾ ਬੋਲ ਦਿੱਤਾ। ਉਹ ਕਿਲ੍ਹਾ ਕੁੱਝ ਸਿੱਖ ਸਰਦਾਰਾਂ ਦਾ ਹੈ ਪਰ ਇਨ੍ਹਾਂ ਇਸ ਪੁਰ ਹਮਲਾ ਕਿਉਂ ਕੀਤਾ? ਏਸ ਬਾਰੇ ਇੱਕ ਡਿਸਟ੍ਰਿਕਟ ਗੈਜ਼ੇਟਿਅਰ ਵਿੱਚ ਲਿਖਿਆ ਹੋਇਆ ਹੈ ਕਿ ਉਨ੍ਹਾਂ ਨੂੰ ਉਮੀਦ ਸੀ ਕਿ ਮਲੋਦ ਸਰਦਾਰ ਉਨ੍ਹਾਂ ਦੇ ਬਗ਼ਾਵਤ ਵਿੱਚ ਲੀਡਰ ਬਨਣਗੇ। ਪਰ ਉਹਨਾਂ ਨਾਂਹ ਕਰ ਦਿੱਤੀ ਅਤੇ ਇਹਨਾਂ ਹਮਲਾ ਕਰ ਦਿੱਤਾ। ਬਹੁਤ ਮੁਮਕਿਨ ਹੈ ਕਿ ਬਾਬਾ ਰਾਮ ਸਿਘ ਦੀ ਬੜੀ ਭਾਰੀ ਤਿਆਰੀ ਵਿੱਚ ਮਲੋਦ ਸਰਦਾਰ ਨੇ ਮਦਦ ਦੇਣ ਦਾ ਵਾਇਦਾ ਕੀਤਾ ਹੀ ਹੋਵੇ ਪਰ ਜਦੋਂ, ਉਨ੍ਹਾਂ ਦੇਖਿਆ ਕਿ ਬਗ਼ਾਵਤ ਤਾਂ ਅਗੇਤਰੀ ਹੀ ਉੱਠ ਖਲੋਤੀ ਹੈ, ਅਤੇ ਬਾਬਾ ਰਾਮ ਸਿਘ ਹੋਰੀਂ ਵੀ ਨਾਲ ਨਹੀਂ ਅਤੇ ਸਾਰੀਆਂ ਸੰਗਤਾਂ ਵੀ ਸੱਦੀਆਂ ਨਹੀਂ ਗਈਆਂ, ਤਦੋਂ ਉਨ੍ਹਾਂ ਨਾਂਹ ਕਰ ਦਿੱਤੀ ਹੋਵੇ। ਖ਼ੈਰ! ਜੋ ਕੁੱਝ ਵੀ ਹੋਵੇ ਉਥੇ ਲੜਾਈ ਹੋਈ। ਕੁੱਝ ਘੋੜੇ, ਹਥਿਆਰ ਅਤੇ ਤੋਪ ਲੈ ਕੇ ਉਹ ਉਥੋਂ ਚਲੇ ਗਏ। ਦੋਹਾਂ ਪਾਸਿਆਂ ਦੇ ਦੋ-ਦੋ ਆਦਮੀ ਮਾਰੇ ਗਏ ਤੇ ਕੁੱਝ ਫੱਟੜ ਹੋ ਗਏ।

ਅਗਲੇ ਦਿਨ ਸਵੇਰ ਨੂੰ 7 ਵਜੇ ਉਹ ਮਲੇਰਕੋਟਲੇ ਪੁੱਜ ਗਏ। ਅੰਗਰੇਜ਼ੀ ਸਰਕਾਰ ਨੇ ਮਲੇਰਕੋਟਲਾ ਸਰਕਾਰ ਨੂੰ ਪਹਿਲੋਂ ਹੀ ਇਤਲਾਹ ਦੇ ਦਿੱਤੀ ਸੀ। ਉਧਰ ਬੜੀਆਂ ਤਿਆਰੀਆਂ ਕੀਤੀਆਂ ਗਈਆਂ ਸਨ। ਫ਼ੌਜਾਂ ਹਥਿਆਰ ਲਈ ਖਲੋਤੀਆਂ ਸਨ, ਪਰ ਇਹਨਾਂ ਵੀਰਾਂ ਐਡੀ ਬਹਾਦਰੀ ਨਾਲ ਹਮਲਾ ਕੀਤਾ ਕਿ ਫ਼ੌਜਾਂ ਅਤੇ ਪੁਲਿਸ ਦੀ ਕੋਈ ਪੇਸ਼ ਨਾ ਗਈ। ਹਮਲਾ ਕਰਕੇ ਉਹ ਸ਼ਹਿਰ ਦੇ ਅੰਦਰ ਘੁਸ ਗਏ ਅਤੇ ਜਾ ਕੇ ਮਹੱਲ 'ਤੇ ਧਾਵਾ ਬੋਲ ਦਿੱਤਾ। ਉਥੇ ਵੀ ਫ਼ੌਜਾਂ ਉਨ੍ਹਾਂ ਨੂੰ ਨਾ ਰੋਕ ਸਕੀਆਂ। ਉਹ ਜਾ ਕੇ ਖ਼ਜ਼ਾਨਾ ਭੰਨਣ ਲੱਗ ਪਏ। ਭੰਨ ਹੀ ਲਿਆ ਹੁੰਦਾ ਪਰ ਬਦਕਿਸਮਤੀ ਨਾਲ ਉਹ ਇੱਕ ਹੋਰ ਦਰਵਾਜ਼ਾ ਭੰਨਦੇ ਰਹੇ, ਜਿਸ ਨਾਲ ਕਿ ਉਨ੍ਹਾਂ ਦਾ ਬਹੁਤ ਸਾਰਾ ਵਕਤ ਜ਼ਾਇਆ ਹੋ ਗਿਆ ਅਤੇ ਅੰਦਰੋਂ ਵੀ ਕੁੱਝ ਨਾ ਮਿਲਿਆ।

ਉਧਰੋਂ ਫ਼ੌਜ ਨੇ ਬੜੇ ਜ਼ੋਰਾਂ ਨਾਲ ਧਾਵਾ ਬੋਲ ਦਿੱਤਾ। ਆਖ਼ਿਰ ਲੜਦਿਆਂ-ਲੜਦਿਆਂ ਉਨ੍ਹਾਂ ਨੂੰ ਉਥੋਂ ਹਟਨਾ ਪਿਆ। ਉਸ ਲੜਾਈ ਵਿੱਚ ਉਹਨਾਂ ਨੇ 8

ਸਿਪਾਹੀ ਮਾਰੇ ਅਤੇ 15 ਜ਼ਖਮੀ ਕੀਤੇ। ਉਨ੍ਹਾਂ ਦੇ ਸੱਤ ਆਦਮੀ ਮਾਰੇ ਗਏ। ਉਥੇ ਵੀ ਕੁੱਝ ਹਥਿਆਰ ਅਤੇ ਕੁੱਝ ਘੋੜੇ ਲੈ ਕੇ ਭੱਜ ਵੱਗੇ ਅੱਗੇ-ਅੱਗੇ ਉਹ ਤੇ ਪਿੱਛੇ-ਪਿੱਛੇ ਮਲੇਰਕੋਟਲੇ ਦੀ ਫ਼ੌਜ। ਅਤੇ

A sort of running fight was kept along, shots fired, and many more Kookas were wounded till both the parties reached the village of Rurr in the Patiala State, the Kookas carrying most of the wounded with them.

ਯਾਨੀ ਨਾਲੇ ਭੱਜਦੇ ਜਾਂਦੇ ਸਨ ਤੇ ਨਾਲੇ ਲੜਦੇ ਜਾਂਦੇ ਸਨ। ਉਨ੍ਹਾਂ ਦੇ ਹੋਰ ਕਈ ਆਦਮੀ ਜ਼ਖਮੀ ਹੋ ਗਏ ਅਤੇ ਉਹ ਉਹਨਾਂ ਨੂੰ ਵੀ ਨਾਲ ਚੁੱਕ ਕੇ ਭੱਜਦੇ ਜਾਂਦੇ ਸਨ। ਆਖਿਰ ਪਟਿਆਲਾ ਰਾਜ ਦੇ ਰੌੜ੍ਹ ਪਿੰਡ ਵਿੱਚ ਪੁੱਜ ਗਏ ਅਤੇ ਉਹ ਜੰਗਲ ਵਿੱਚ ਲੁਕ ਗਏ। ਕੁੱਝ ਘੰਟੇ ਬਾਦ ਸ਼ਿਵਪੁਰ ਦੇ ਨਾਜ਼ਿਮ ਨੇ ਮੁੜ ਹਮਲਾ ਬੋਲ ਦਿੱਤਾ। ਲੜਾਈ ਛਿੜ ਪਈ ਪਰ ਬੇਚਾਰੇ ਕੂਕੇ ਥੱਕੇ ਟੁੱਟੇ ਸਨ। ਆਖ਼ਿਰ 68 ਆਦਮੀ ਪਕੜੇ ਗਏ। ਉਹਨਾਂ ਵਿੱਚੋਂ ਦੋ ਤੀਵੀਆਂ ਸਨ। ਉਹ ਤਾਂ ਪਟਿਆਲਾ ਰਾਜ ਨੂੰ ਦੇ ਦਿੱਤੀਆਂ ਗਈਆਂ।

ਇਸ ਗੱਲ ਨੂੰ ਬਗਾਵਤ ਕਿਹਾ ਜਾਂਦਾ ਹੈ। ਮਿ. ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਉਸ ਦਿਨ ਇੱਕ ਖ਼ਤ ਵਿੱਚ ਲਿਖਿਆ ਸੀ:

"It looks like the commencement of an insurrection…

ਯਾਨੀ ਏਹ ਇੱਕ ਬਗ਼ਾਵਤ ਵਾਂਗੂ ਨਜ਼ਰ ਆਉਂਦੀ ਹੈ।

ਅੱਗੇ ਜਾ ਕੇ ਲਿਖਿਆ ਹੈ ਕਿ ਮੇਰਾ ਇਰਾਦਾ ਹੈ ਕਿ ਇਹਨਾਂ ਸਭਨਾਂ ਨੂੰ ਮਲੇਰਕੋਟਲਾ ਵਿੱਚ ਫਾਂਸੀ ਲਾ ਦਿੱਤੀ ਜਾਵੇ, ਕਿਉਂਕਿ ਇਹਨਾਂ ਆਦਮੀਆਂ ਦਾ ਕਸੂਰ ਕੋਈ ਛੋਟਾ ਜਿਹਾ ਨਹੀਂ। ਉਹਨਾਂ ਬਗ਼ਾਵਤ ਸ਼ੁਰੂ ਕੀਤੀ ਸੀ ਅਤੇ ਉਨ੍ਹਾਂ ਨੂੰ ਕਾਮਯਾਬੀ ਹੋ ਜਾਂਦੀ ਅਤੇ ਖਜ਼ਾਨਾ ਉਨ੍ਹਾਂ ਦੇ ਹੱਥ ਆ ਜਾਂਦਾ ਤਾਂ ਉਨ੍ਹਾਂ ਦੀ ਚੜ੍ਹ ਮੱਚਣੀ ਸੀ, ਫੇਰ ਉਨ੍ਹਾਂ ਨਾਲ ਹੋਰ ਵੀ ਬਹੁਤ ਸਾਰੇ ਲੋਕਾਂ ਨੇ ਆ ਰਲ੍ਹਣਾ ਸੀ, ਮੁੜ ਉਹਨਾਂ ਨੂੰ ਦਬੋਣਾ ਬੜਾ ਮੁਸ਼ਕਿਲ ਹੋ ਜਾਣਾ ਸੀ।

ਅਗਲੇ ਦਿਨ ਮਲੇਰਕੋਟਲੇ ਵਿੱਚ ਲਿਆ ਕੇ ਤੋਪ ਗੱਡ ਦਿੱਤੀ ਗਈ ਅਤੇ ਇੱਕ ਇੱਕ ਕਰਕੇ 50 ਕੂਕੇ ਬਹਾਦਰ ਤੋਪ ਅੱਗੇ ਬੰਨ੍ਹ-ਬੰਨ੍ਹ ਕੇ ਉਡਾ ਦਿੱਤੇ ਗਏ। ਹਰ ਇੱਕ ਬਹਾਦਰੀ ਨਾਲ ਆਪਣੀ ਆਪਣੀ ਵਾਰੀ ਸਿਰ ਤੋਪ ਅੱਗੇ ਝੁਕ ਜਾਂਦਾ ਅਤੇ ਸਤਿ ਸ੍ਰੀ ਅਕਾਲ ਕਹਿਦਾ ਹੋਇਆ ਤੋਪ ਨਾਲ ਉੱਡ ਜਾਂਦਾ। ਫੇਰ ਕੁੱਝ ਪਤਾ ਨਾ ਲੱਗਦਾ ਕਿ ਉਹ ਕਿਸ ਸੰਸਾਰ ਵਿੱਚ ਚਲਾ ਗਿਆ। ਇਸ ਤਰ੍ਹਾਂ 49 ਆਦਮੀ ਉੜਾ ਦਿੱਤੇ ਗਏ। ਪੰਜਾਹਵਾਂ ਇੱਕ ਤੇਰਾਂ ਵਰ੍ਹਿਆਂ ਦਾ ਲੜਕਾ ਸੀ। ਉਸ ਕੋਲ ਝੁੱਕ ਕੇ ਡਿਪਟੀ ਕਮਿਸ਼ਨਰ ਨੇ ਕਿਹਾ ਕਿ (ਗੁਰੂ) ਰਾਮ ਸਿੰਘ ਦਾ ਸਾਥ ਛੱਡ ਦੇ ਤੈਨੂੰ ਮੁਆਫ਼ ਕਰ ਦਿੱਤਾ ਜਾਵੇਗਾ। ਪਰ ਉਹ ਬਾਲਕ ਏਹ ਗੱਲ ਨਾ ਸਹਾਰ ਸਕਿਆ ਅਤੇ ਉਛਲ

ਕੇ ਉਸਨੇ ਕਾਵਨ ਦੀ ਦਾੜ੍ਹੀ ਫੜ ਲਈ ਅਤੇ ਛੱਡੀ ਨਾ ਜਦ ਤੱਕ ਉਸ ਦੇ ਦੋਵੇਂ ਹੱਥ ਵੱਢ ਨਾ ਦਿੱਤੇ ਗਏ। ਬਾਕੀ ਸੋਲਾਂ ਆਦਮੀ ਅਗਲੇ ਦਿਨ ਤੋਪ ਨਾਲ ਉਡਾ ਦਿੱਤੇ ਗਏ ਦਿੱਤੇ ਗਏ। ਉਧਰ ਬਾਬਾ ਰਾਮ ਸਿਘ ਨੂੰ ਉਹਨਾਂ ਨੇ ਨਾਲ ਚਾਰ ਸੂਬਿਆਂ ਨੂੰ ਗ੍ਰਿਫ਼ਤਾਰ ਕਰ ਕੇ ਪਹਿਲਾਂ ਇਲਾਹਾਬਾਦ ਤੇ ਬਾਦ ਵਿੱਚ ਰੰਗੂਨ ਭੇਜ ਦਿੱਤਾ ਗਿਆ। ਏਹ ਗ੍ਰਿਫ਼ਤਾਰੀ ਰੈਗੂਲੇਸ਼ਨ 1818 ਦੇ ਅਨੁਸਾਰ ਹੋਈ ਸੀ।

ਜਦੋਂ ਇਹ ਖ਼ਬਰ ਮੁਲਕ ਵਿੱਚ ਫੈਲੀ ਤਾਂ ਲੋਕੀਂ ਬੜੇ ਹੈਰਾਨ ਹੋਏ ਕਿ ਇਹ ਕੀ ਬਣਿਆ। ਬਗ਼ਾਵਤ ਸ਼ੁਰੂ ਕਰਕੇ ਬਾਬਾ ਜੀ ਸਾਨੂੰ ਵੀ ਕਿਉਂ ਨਾ ਸੱਦਿਆ ਅਤੇ ਸੈਂਕੜੇ ਲੋਕੀਂ ਘਰ ਬਾਰ ਛੱਡ ਕੇ ਭੈਣੀ ਸਾਹਿਬ ਵੱਲ ਨੂੰ ਤੁਰ ਪਏ। ਇੱਕ ਗਰੋਹ, ਜਿਸ ਵਿੱਚ ਕਿ 172 ਆਦਮੀ ਸਨ, ਕਰਨਲ ਬਾਇਲੀ ਨੂੰ ਮਿਲਿਆ। ਉਹ ਸੁਪਰਡੰਟ ਸੀ। ਉਸ ਨੇ ਝੱਟ ਉਹਨਾਂ ਨੂੰ ਗ੍ਰਿਫ਼ਤਾਰ ਕਰਵਾ ਲਿਆ ਅਤੇ ਉਹਨਾਂ ਵਿੱਚੋਂ 120 ਨੂੰ ਤਾਂ ਘਰਾਂ ਨੂੰ ਮੋੜ ਦਿੱਤਾ ਪਰ 50 ਐਸੇ ਸਨ ਜਿਹਨਾਂ ਦਾ ਕੋਈ ਘਰ ਘਾਟ ਨਹੀਂ ਸੀ। ਉਹ ਸਭ ਜਾਇਦਾਦ ਆਦਿਕ ਵੇਚ-ਵੱਟ ਕੇ ਲੜਨ ਮਰਨ ਲਈ ਤਿਆਰ ਹੋ ਕੇ ਆਏ ਸਨ। ਉਨ੍ਹਾਂ ਨੂੰ ਜੇਲ੍ਹ ਵਿੱਚ ਪਾ ਦਿੱਤਾ ਗਿਆ। ਇਸ ਤਰ੍ਹਾਂ ਉਹ ਸਾਰੀ ਤਹਿਰੀਕ ਦਬਾ ਦਿੱਤੀ ਗਈ ਅਤੇ ਬਾਬਾ ਰਾਮ ਸਿੰਘ ਹੋਰਾਂ ਦਾ ਸਾਰਾ ਯਤਨ ਨਿਸਫਲ ਹੋ ਗਿਆ। ਬਾਅਦ ਵਿੱਚ ਮੁਲਕ ਭਰ ਵਿੱਚ ਜਿਤਨੇ ਕੂਕੇ ਸਨ, ਉਹ ਸਭੇ ਇੱਕ ਤਰ੍ਹਾਂ ਨਜ਼ਰਬੰਦ ਕਰ ਦਿੱਤੇ ਗਏ। ਉਨ੍ਹਾਂ ਦੀ ਹਾਜ਼ਰੀ ਲਈ ਜਾਂਦੀ ਸੀ। ਭੈਣੀ ਸਾਹਿਬ ਵਿੱਚ ਆਮ ਲੋਕਾਂ ਦਾ ਆਣਾ-ਜਾਣਾ ਬੰਦ ਕਰ ਦਿੱਤਾ ਗਿਆ। ਉਹ ਬੰਦਸ਼ਾਂ 1920 ਵਿੱਚ ਆ ਕੇ ਹਟਾਈਆਂ ਗਈਆਂ।

ਇਹ ਸੀ ਪੰਜਾਬ ਵਿੱਚ ਮਹਾਨ ਇਨਕਲਾਬ ਦੀ ਪਹਿਲੀ ਜਥੇਬੰਦੀ, ਕੂਕਾ ਲਹਿਰ।

## II

## ਨਾਇਕਾਂ ਦੀ ਚੋਣ ਵੰਨ ਸੁਵੰਨੀ

"ਕੂਕਾ ਲਹਿਰ ਦੇ ਅਮਰ ਨਾਇਕ" ਦੇ ਨਾਇਕਾਂ ਦੀ ਚੋਣ ਹੈ ਵੰਨ ਸੁਵੰਨੀ ਦੁਨੀਆ ਭਰ ਦੇ ਇਨਕਲਾਬਾਂ ਨੂੰ ਗਹੁ ਨਾਲ ਵਾਚਿਆਂ ਇਨਕਲਾਬੀ ਲਹਿਰਾਂ ਦੋ ਤਰ੍ਹਾਂ ਦੀਆਂ ਮਿਲਣਗੀਆਂ, ਪਹਿਲੀਆਂ ਗਿਣੇ-ਚੁਣੇ ਹੋਣਗੇ ਜਿਵੇਂ ਕਿ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੌਰਾਨ ਬੰਗਾਲ ਦੀ ਅਨੁਸ਼ੀਲਨ ਸਮਿਤੀ ਤੇ ਜਾਂ ਫਿਰ ਸ਼ਹੀਦ ਭਗਤ ਸਿੰਘ ਅਤੇ ਸਾਥੀਆਂ ਦਾ ਦਲ।

ਦੂਜੀ ਤਰ੍ਹਾਂ ਦੀ ਇਨਕਲਾਬੀ ਲਹਿਰਾਂ ਉਹ ਵੇਖਦੇ ਹਾਂ ਜਿਸ ਵਿੱਚ ਅਣਗਿਣਤ ਨਾਇਕ ਆਪੋ ਆਪਣੀ ਭੂਮਿਕਾ ਨਿਭਾਉਂਦੇ ਮਿਲਣਗੇ, ਜਿਵੇਂ ਕਿ ਉਨੀਂਵੀ ਸਦੀ ਦੀ ਕੂਕਾ ਲਹਿਰ ਵੀਹਵੀਂ ਸਦੀ ਦੀ ਗ਼ਦਰ ਪਾਰਟੀ ਲਹਿਰ।

ਇਤਹਾਸਕਾਰੀ ਪੱਖੋਂ ਪਹਿਲੀ ਤਰ੍ਹਾਂ ਦੀ ਲਹਿਰ ਦੇ ਨਾਇਕਾਂ ਦੀ ਚੋਣ ਤਾਂ ਕੀਤੀ ਕਰਾਈ ਉਪਲਬਧ ਹੁੰਦੀ ਹੈ, ਪਰ ਦੂਜੀ ਤਰ੍ਹਾਂ ਦੀ ਲਹਿਰ ਦੇ ਅਣਗਿਣਤ

ਨਾਇਕਾਂ ਚੋਂ ਢੁਕਵੇ ਜਾ ਯੋਗ ਨਾਇਕਾਂ ਦੀ ਚੋਣ ਕਰਨਾ ਆਪਣੇ ਆਪ 'ਚ ਵੱਡੀ ਚੁਣੌਤੀ ਹੋ ਨਿਬੜਦੀ ਹੈ। ਹਾਲਾਕਿ ਇਸ ਬਾਰੇ ਕੋਈ ਤਹਿ ਸੁਦਾ ਫਾਰਮੂਲਾ ਤਾਂ ਨਹੀਂ, ਪਰ ਫਿਰ ਵੀ ਮੋਟੇ ਤੌਰ ਤੇ ਕਿਹਾ ਜਾ ਸਕਦੈ ਕਿ ਵੰਨ-ਸੁਵੰਨਤਾ ਇਹਦਾ ਮੀਰੀ ਗੁਣ ਹੋਣਾ ਚਾਹੀਦੈ... ਪਰ ਜਿਵੇਂ ਅੰਗਰੇਜ਼ੀ ਦੀ ਕਹਾਵਤ ਹੈ Easier said than done ਭਾਵ ਕਹਿਣ ਹੀ ਸੁਖਾਲਾ ਹੈ, ਕਰਨ ਨਾਲੋਂ। ਸ਼ਾਇਦ ਇੱਥੇ ਆਪਣੇ ਨਿੱਜੀ ਅਨੁਭਵ ਦਾ ਮਿਸਾਲ ਵਜੋਂ ਹਵਾਲਾ ਦੇਣਾ ਕਥਾਏ ਨਹੀਂ ਹੋਵੇਗਾ। ਗ਼ਦਰੀ ਬਾਬਿਆਂ ਦੇ 'ਮੁਨਸ਼ੀ' ਦੀ ਹੈਸੀਅਤ ਵਿੱਚ ਇਹਦੇ ਮੂਲ ਸਰੋਤਾਂ ਦੇ ਖੋਜਣ ਤੇ ਲਿਖਣ ਦਾ ਕਾਰਜ ਕਰਦਿਆਂ ਪੰਜਾਹ ਸਾਲ ਹੋ ਗਏ ਨੇ, ਛੇ-ਸਤ ਬਾਬਿਆਂ ਦੀ ਆਤਮ ਕਥਾਵਾਂ, ਗਦਰ ਪਾਰਟੀ ਦੇ ਫੈਸਲੇ ਅਤੇ ਢਾਈ ਤਿੰਨ ਸੌ ਗਦਰੀਆਂ ਬਾਰੇ ਜੱਜਾਂ ਦੀਆਂ ਵੇਰਵੇ ਭਰਪੂਰ ਉਹਨਾਂ ਬਾਰੇ ਅਦਾਲਤੀ ਫੈਸਲੇ ਤੇ ਹੋਰ ਦਸਤਾਵੇਜਾਂ ਨੂੰ ਬਾਰ-ਬਾਰ ਘੋਖ ਲੈਣ ਉਪਰਾਂਤ ਵੀ ਜੇ ਮੈਨੂੰ ਗਦਰ ਪਾਰਟੀ ਲਹਿਰ ਦੇ ਨਾਇਕਾਂ ਦੀ ਚੋਣ ਕਰਨ ਲਈ ਕਿਹਾ ਜਾਵੇ ਤਾਂ ਇਹ ਮੇਰੇ ਵਸ ਦਾ ਰੋਗ ਹੈ ਨਹੀਂ।

ਇਸ ਦੇ ਮੱਦੇਨਜ਼ਰ ਮੈਨੂੰ ਇਹ ਕਹਿਣ 'ਚ ਰੱਤੀ ਵੀ ਸੰਕੋਚ ਨਹੀਂ ਕਿ ਇਸ ਪੁਸਤਕ ਦੇ ਲੇਖਕ ਦੀ ਚੋਣ ਹਰੇਕ ਨਾਇਕ ਦੀ ਨਿਭਾਈ ਭੂਮਿਕਾ ਦੀ ਵਿਲਖਣਤਾ ਉਹਦੇ ਵਿਅਕਤਿਤਵ ਨੂੰ ਕੇਂਦਰ ਬਿੰਦੂ ਬਨਾਕੇ ਇਸ ਢੰਗ ਨਾਲ ਕੀਤੀ ਗਈ ਹੈ ਕਿ ਕੂਕਾ ਲਹਿਰ ਦੀ ਰੂਪ ਰੇਖਾ ਦੇ ਜਾਣਕਾਰ ਪਾਠਕ ਨੂੰ ਵੀ ਲਗਭਗ ਹਰ ਤਰ੍ਹਾਂ ਦੇ ਨਾਇਕਾਂ ਬਾਰੇ ਯਥਾਰਥਕ, ਬਹੁ-ਪੱਖੀ ਤੇ ਬਹੁ-ਪਰਤੀ ਜਾਣਕਾਰੀ ਉਪਲਬਦ ਕਰਾਈ ਗਈ ਹੋਈ ਹੈ।

## ਨਾਇਕਾਂ ਦੇ ਲੜੀ-ਬੱਧ ਵੇਰਵੇ ਲੇਖਕ ਵੱਲੋਂ

"ਕੂਕਾ ਲਹਿਰ ਦੇ ਅਮਰ-ਨਾਇਕ" ਵਿੱਚ ਕੂਕਾ ਲਹਿਰ ਦੇ ਮਹਾਂ ਨਾਇਕ ਸਤਿਗੁਰੂ ਰਾਮ ਸਿੰਘ ਜੀ ਤੋਂ ਇਲਾਵਾ 50 ਕੂਕਾ ਆਗੂਆਂ ਦੇ ਸੰਖੇਪ ਜੀਵਨ ਚਰਿੱਤਰ ਹਨ। ਇਹਨਾਂ ਵਿੱਚੋਂ ਅੱਧਿਆਂ ਦੇ ਕਰੀਬ ਤਾਂ ਸਮਾਨੰਤਰ ਸਰਕਾਰ ਦੀ ਸਥਾਪਨਾ ਦੇ ਅੰਗ੍ਰੇਜ਼ ਅਧਿਕਾਰੀਆਂ ਨੂੰ ਭਉਲੇ ਪਾਉਣ ਵਾਲੀ ਸੂਬਾ ਪ੍ਰਣਾਲੀ ਨਾਲ ਸਬੰਧਿਤ ਸੂਬੇ ਸਾਹਿਬਾਨ ਹਨ। ਦਸ ਸੂਬੇ ਉਹ ਹਨ ਜਿਹਨਾਂ ਨੂੰ ਗੁਰੂ ਸਾਹਿਬ ਦੇ ਨਾਲ ਜਲਾਵਤਨ ਕਰਕੇ ਘੱਟੋ-ਘੱਟ ਪੰਦਰਾਂ-ਸੌਲਾਂ ਸਾਲ ਪੰਜਾਬ ਤੋਂ ਬਾਹਰ ਵਿਦੇਸ਼ੀ ਧਰਤੀਆਂ ਤੇ ਕੈਦ ਕੱਟਣੀ ਪਈ। ਦਸਾਂ ਵਿੱਚੋਂ ਅੱਧੇ ਕੈਦ ਦੌਰਾਨ ਸ਼ਹੀਦ ਹੋ ਗਏ ਜਿਹੜੇ ਅੱਧੇ ਵਾਪਸ ਆਏ ਉਹਨਾਂ ਤੇ ਸਖਤੀਆਂ ਪਾਬੰਦੀਆਂ ਇਤਨੀਆਂ ਸਨ ਕਿ ਨਾ ਤਾਂ ਉਹ ਆਪਣੇ ਇਸ਼ਟ ਦੇ ਕੇਂਦਰ ਭੈਣੀ ਸਾਹਿਬ ਜਾ ਸਕਦੇ ਸਨ ਨਾ ਆਪਣੇ ਪਾਸ ਆਉਣ ਵਾਲੇ ਕੂਕਿਆਂ ਨੂੰ ਮਿਲ ਸਕਦੇ ਸਨ। ਉਹਨਾਂ ਦੇ ਜੀਵਨ ਦੇ ਆਖਰੀ ਵਰ੍ਹੇ ਗੁਮਨਾਮੀ ਵਿੱਚ ਬੀਤੇ ਸ਼ਾਇਦ ਤਾਂ ਹੀ ਉਹ ਸਾਡੇ ਇਤਿਹਾਸ ਦੀ ਰੋਸ਼ਨ ਮਿਸ਼ਾਲ ਬਣ ਚੁੱਕੇ ਹਨ। ਇਹ ਦਸ ਸੂਬੇ ਸਨ — ਜਵਾਹਰ ਸਿੰਘ, ਸਾਹਿਬ ਸਿੰਘ, ਕਾਹਨ ਸਿੰਘ, ਬ੍ਰਹਮਾ ਸਿੰਘ, ਲੱਖਾ ਸਿੰਘ, ਪਹਾੜਾ ਸਿੰਘ, ਮਲੂਕ ਸਿੰਘ,

ਰੂੜ ਸਿਘ, ਹੁਕਮਾ ਸਿੰਘ ਅਤੇ ਮਾਨ ਸਿੰਘ। ਸੂਬਾ ਗਿਆਨੀ ਰਤਨ ਸਿੰਘ ਮੰਡੀ ਕਲਾਂ ਮਾਲਵੇ ਦਾ ਅਦਾਲਤੀ ਸੂਬਾ ਵੀ ਸੀ ਅਤੇ ਰਾਇਕੋਟ ਬੁੱਚੜ ਬੱਧ ਸਾਕੇ ਦੀ ਸਾਜਿਬ ਵਿੱਚ ਮੌਤ ਦੀ ਸਜ਼ਾ ਪਾਕੇ ਸ਼ਹੀਦ ਵੀ ਹੋਇਆ। ਉਸ ਦਾ 1871 ਈਂ ਵਿੱਚ 'ਅਦਾਲਤੀ ਕਤਲ', ਨਾਮਧਾਰੀ ਇਤਿਹਾਸ ਦਾ ਰੁੱਖ ਮੋੜਨ ਵਾਲਾ ਮੁੱਖ ਕਾਰਕ ਬਣਿਆ।

ਸੂਬਾ ਕਾਹਨ ਸਿੰਘ ਚੱਕ ਵਾਲਾ, ਸੂਬਾ ਸੁੱਧ ਸਿੰਘ ਮਚੋਰ ਜਿਉਂ ਸਤਿਗੁਰੂ ਜੀ ਦਾ ਫੌਜੀ ਜੀਵਨ ਦਾ ਸਾਥੀ ਵੀ ਸੀ ਅਤੇ ਵੈਸਾਖੀ 1857 ਈਂ ਨੂੰ ਅੰਮ੍ਰਿਤ ਛਕਣ ਵਾਲੇ ਪਹਿਲੇ ਪੰਜਾਂ ਵਿੱਚੋਂ ਵੀ ਸਨ। ਬਾਕੀ ਤਿੰਨ ਸਿੰਘ – ਲਾਭ ਸਿੰਘ ਰਾਗੀ ਅੰਮ੍ਰਿਤਸਰ, ਨੈਣਾ ਸਿੰਘ ਵਰਿਆਹ ਅਤੇ ਆਤਮਾ ਸਿੰਘ ਅਲੋਮੁਹਾਰ ਵਿਚੋਂ ਪਹਿਲੇ ਦੋਹਾਂ ਦੇ ਜੀਵਨ ਵੀ ਲਿਖੇ ਗਏ ਹਨ। ਹੋਰ ਮਹੱਤਵਪੂਰਨ ਸੂਬਿਆਂ ਵਿੱਚੋਂ ਸੂਬਾ ਸਮੁੰਦ ਸਿੰਘ ਖੋਟੇ ਅਤੇ ਨਾਇਬ ਸੂਬਾ ਜੋਗਾ ਸਿੰਘ ਧੂੜਕੋਟ ਅਨੰਦ ਮਰਿਆਦੀ ਦੀ ਸਥਾਪਨਾ ਵਿੱਚ ਮਹੱਤਵਪੂਰਨ ਭੂਮਿਕਾ ਨਿਬਾਹੁਣ ਵਾਲੇ ਹਨ। ਆਹਲੂਵਾਲੀਆ ਖਾਨਦਾਨ ਦਾ ਰੁਕਨ ਸੂਬਾ ਭਗਵਾਨ ਸਿੰਘ ਫੱਤੇਵਾਲ, ਮਾਝੇ ਦਾ ਪ੍ਰਸਿੱਧ ਕੂਕਾ ਆਗੂ ਅਤੇ ਗੁਰੂ ਦਰਬਾਰ ਦਾ ਚੋਬਦਾਰ ਵੀ ਸੀ। ਮਾਝੇ ਵਿੱਚ ਇਸ ਖਾਨਦਾਨ ਨੇ ਨਾਮਧਾਰੀ ਮੱਤ ਦੇ ਪਰਚਾਰ-ਪਰਸਾਰ ਵਿੱਚ ਅਹਿਮ ਭੂਮਿਕਾ ਨਿਬਾਹੀ। ਸੂਬਾ ਸਰਮੁਖ ਸਿੰਘ ਲੱਲੂ ਵਾਲ (ਮਾਨਸਾ), ਸੂਬਾ ਗੋਪਾਲ ਸਿੰਘ ਰੱਖੜ ਮਰੋੜ, ਸੂਬਾ ਗਿਆਨੀ ਰਤਨ ਸਿੰਘ ਜਿਉਂ ਰਿਆਸਤ ਪਟਿਆਲਾ ਦੇ ਇਲਾਕੇ ਵਿੱਚ ਕੂਕਾ ਪਰਚਾਰ ਕਰਦੇ ਸਨ। ਸੂਬਾ ਹੁਕਮਾ ਸਿੰਘ ਪਿਥੋ ਰਿਆਸਤ ਨਾਭਾ ਵਿੱਚੋਂ ਲਏ ਗਏ ਸਨ। ਕੂਕਾ ਕੇਂਦਰ ਵਾਲੇ ਜ਼ਿਲ੍ਹੇ ਲੁਧਿਆਣਾ ਦੇ ਮਲੌਦ ਕਸਬੇ ਵਿਚੋਂ ਦੋ ਨਿਰਵਾਸਤ ਸੂਬੇ ਸਨ – ਸੂਬਾ ਪਹਾੜਾ ਸਿਘ ਅਤੇ ਸੂਬਾ ਲੱਖਾ ਸਿੰਘ। ਦੋਵੇਂ ਓਪਰੀ ਧਰਤੀ ਤੇ ਹੀ ਕੈਦ ਕੱਟਦੇ ਸ਼ਹੀਦ ਹੋਏ। ਲੁਧਿਆਣਾ ਦੇ ਹੀ ਪਿੰਡ ਖਟੜੇ ਵਿੱਚੋਂ ਸੂਬਾ ਨਰਾਇਣ ਸਿੰਘ ਸਨ ਜਿਹੜੇ ਮੱਧ ਭਾਰਤ ਦੀਆਂ ਰਿਆਸਤਾਂ ਗਵਾਲੀਅਰ ਆਦਿ ਵਿੱਚ ਕਈ ਦਹਾਕੇ ਕੂਕਾ ਕਾਜ਼ ਲਈ ਸਰਗਰਮ ਰਹੇ। ਜਲੰਧਰ ਜ਼ਿਲ੍ਹੇ ਦੇ ਲਧਾਣਾ ਪਿੰਡ ਦਾ ਸੂਬਾ ਖਜ਼ਾਨ ਸਿੰਘ, ਸ੍ਰੀ ਭੈਣੀ ਸਾਹਿਬ ਜਾਂ ਸਤਿਗੁਰੂ ਜੀ ਦੇ ਪਰਚਾਰ ਦੌਰਿਆਂ ਸਮੇਂ ਸਮੁੱਚੇ ਪੰਜਾਬ ਵਿੱਚ ਗੁਰੂ ਕੇ ਲੰਗਰ ਦੀ ਤਿਆਰੀ ਲਈ ਮੁੱਖ ਜਿੰਮੇਵਾਰ ਵਿਅਕਤੀ ਹੁੰਦਾ ਸੀ। ਮਾਝੇ ਦੇ ਪਿੰਡ ਵਰਿਆਂਹ ਦੀ ਬੀਬੀ ਹੁਕਮੀ ਇੱਕ ਮਾਤਰ ਇਸਤਰੀ ਸੂਬਾ ਸੀ, ਜੋ ਨਾਮਧਾਰੀ ਮਿਸ਼ਨ ਵਿੱਚ ਉਮਰ ਭਰ ਸਰਗਰਮ ਰਹੀ। ਅਜੋਕੇ ਹਰਿਆਣਾ ਦੇ ਸਿਰਸਾ ਜ਼ਿਲ੍ਹਾ ਨਾਲ ਸਬੰਧਿਤ ਸੂਬਾ ਖੁਸ਼ਹਾਲ ਸਿੰਘ ਬਰਾਜ, ਅੰਗਰੇਜ਼ੀ ਇਲਾਕੇ ਤੋਂ ਇਲਾਵਾ ਸਿੱਖ ਰਿਆਸਤਾਂ ਵਿੱਚ ਵੀ ਕੂਕਾ ਪਰਚਾਰ ਲਈ ਬਹੁਤ ਉਘਾ ਸੀ। ਉਹ ਮਾਤਾ ਜੀਵਨ ਕੌਰ ਜੀ ਦਾ ਪਿਤਾ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਨਾਨਾ ਵੀ ਸੀ। ਇਕੱਲੇ ਸਿਆਲਕੋਟ ਜ਼ਿਲ੍ਹੇ ਦੇ ਕੂਕਿਆਂ ਦੀ ਵੱਡੀ ਗਿਣਤੀ ਹੋਣ ਸਦਕਾ

ਉਸ ਵਿੱਚ ਤਿੰਨ ਸੂਬੇ ਥਾਪੇ ਗਏ ਸਨ। ਗਿੱਲ ਪਿੰਡ ਦਾ ਜਮੀਅਤ ਸਿੰਘ, ਤਰਾਂਛੀ ਦਾ ਰਾਜਾ ਸਿੰਘ ਅਤੇ ਢਪਈ ਦਾ ਜੋਤਾ ਸਿੰਘ, ਤਿੰਨੇ ਸਿਆਲਕੋਟ ਵਿਚੋਂ ਸੂਬੇ ਸਨ ਜੋ ਆਪਣਾ ਪਰਚਾਰ ਕੇਂਦਰੀ ਤੇ ਪੱਛਮੀ ਪੰਜਾਬ ਵਿੱਚ ਕਰਦੇ।

ਸਤਿਗੁਰੂ ਰਾਮ ਸਿੰਘ ਜੀ ਕਿਹਾ ਕਰਦੇ ਸਨ ਕਿ ਉਹਨਾਂ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪੁਰਾਣੀ ਸਿੱਖੀ ਤੇ ਚੱਲਣ ਵਾਲੇ ਢਾਈ ਸਿੱਖ ਹੀ ਮਿਲੇ ਹਨ। ਇਹਨਾਂ ਵਿੱਚੋਂ ਦੋ ਪੂਰੇ ਸਨ ਭਾਈ ਵੀਰ ਸਿੰਘ ਨੌਰੰਗਾਬਾਦੀਏ ਤੋਂ ਵਰੋਸਾਇਆ, ਜਮੀਅਤ ਸਿੰਘ ਕਾਹਨਾ ਕਾਛਾ (ਲਾਹੌਰ) ਅਤੇ ਗੁਜਰਵਾਲੇ ਦੇ ਨਾਲ ਹੀ ਜੁੜੇ ਪਿੰਡ ਘਰਜਾਖ ਦਾ ਸਿੱਖ ਜਰਨੈਲ ਸ੍ਰੀ ਹਰੀ ਸਿੰਘ ਨਲਵੇ ਦਾ ਜੁਆਈ ਭਾਈ ਲਹਿਣਾ ਸਿੰਘ ਅਤੇ ਅੱਧਾ ਜਮੀਅਤ ਸਿੰਘ ਗਿੱਲ (ਸਿਆਲਕੋਟ) ਇਸ ਲਈ ਸੀ ਕਿ ਉਹ ਵਿਆਜ ਲੈ ਲੈਂਦਾ ਸੀ। ਇਹਨਾਂ ਦੇ ਜੀਵਨ ਚਰਿਤਰ ਵੀ ਦਰਜ ਕੀਤੇ ਗਏ ਸਨ।

ਮਲੇਰ ਕੋਟਲੇ ਸਾਕੇ ਦੇ ਸ਼ਿਰੋਮਣੀ ਸ਼ਹੀਦ ਸ੍ਰੀ ਹੀਰਾ ਸਿੰਘ ਸਕਰੋਦੀ, ਮੁਰਿਡਾ ਕਾਂਡ ਦੇ ਸ਼ਹੀਦ ਭਾਈ ਧੌਂਕਲ ਸਿੰਘ ਕਿਲਾ ਰਾਇਪੁਰ ਤੋਂ ਇਲਾਵਾ ਸ਼ਹੀਦ ਬਿਸ਼ਨ ਸਿੰਘ ਸਰਾਫ ਬਾਰੇ ਵੀ ਲਿਖਿਆ ਗਿਆ ਹੈ। ਘੱਟ ਜਾਣੇ ਜਾਂਦੇ ਸੂਬਾ ਮਹਿਲ ਸਿੰਘ ਜੋਠਪੁਰਾ (ਮਿਟਗੁਮਰੀ) ਬਾਰੇ ਵੀ ਹਾਸਲ ਜਾਣਕਾਰੀ ਦਿੱਤੀ ਗਈ ਹੈ।

ਕੂਕਿਆਂ ਦੇ ਜੰਮੂ ਕਸ਼ਮੀਰ, ਨੈਪਾਲ, ਅਫਗਾਨਿਸਤਾਨ, ਰੂਸ ਦੇ ਮੱਧ ਏਸ਼ੀਆਈ ਖਿਤੇ ਵਿੱਚ ਗੁਰੂ ਰਾਮ ਸਿੰਘ ਦੀ ਹਦਾਇਤ ਅਨੁਸਾਰ ਵਿਚਰਨ ਵਾਲੇ ਕੂਕਿਆਂ ਦੇ ਵਿਦੇਸ਼ੀ ਸੰਪਰਕ ਸੂਤਰਾਂ ਵਿੱਚ ਉਘੇ ਨਾਵਾਂ ਜਿਹਾ ਕਿ ਹੀਰਾ ਸਿੰਘ ਲੰਮੂ ਸਢੌਰਾ (ਕਮਾਂਡਰ ਕਸ਼ਮੀਰ ਕੂਕਾ ਰੈਂਜੀਮੈਂਟ), ਭਾਈ ਕਿਸ਼ਨ ਸਿੰਘ ਗ੍ਰੰਥ ਗੜ੍ਹ ਜਾਂ ਫੱਤੇ ਵਾਲਾ ਕਸ਼ਮੀਰ ਅਤੇ ਨੈਪਾਲ ਮਿਸ਼ਨ, ਸੂਬਾ ਬਿਸ਼ਨ ਸਿੰਘ ਕਾਬਲ ਵਾਲਾ (ਅਫਗਾਨਿਸਤਾਨ ਅਤੇ ਮੱਧ ਏਸ਼ੀਆ), ਸੂਬਾ ਗੁਰਚਰਨ ਸਿੰਘ ਚੱਕ ਰਾਮਦਾਸ (ਮੱਧ ਏਸੀਆ ਦਾ ਰੂਸੀਖਿਤਾ) ਬਾਰੇ ਸਵਿਸਥਾਰ ਲਿਖਿਆ ਗਿਆ ਹੈ। ਨਾਮ ਬਾਣੀ ਜਪਣ ਵਾਲੇ ਬੀਬੀ ਜੁਆਲਾ ਦੇਈ ਅੰਮ੍ਰਿਤਸਰ ਸ਼ਹਿਰ ਅਤੇ ਸੰਤ ਹਰਨਾਮ ਸਿੰਘ ਗੜ੍ਹਦੀਵਾਲਾ ਜਿਡੇ ਮਹਾਂ ਪੁਰਖਾਂ ਬਾਰੇ ਵੀ ਲੇਖ ਸ਼ਾਮਲ ਹਨ। ਮਹਾਰਾਣੀ ਜਿੰਦਾਂ ਦੇ ਦੀਵਾਨ ਰਹੇ ਸ੍ਰ. ਬੂਟਾ ਸਿੰਘ ਪ੍ਰੈਸ ਮਾਲਕ ਬਾਰੇ ਵੀ ਲੇਖ ਸ਼ਾਮਲ ਹੈ, ਜਿਸ ਪਾਸੋਂ ਗੁਰੂ ਰਾਮ ਸਿੰਘ ਜੀ ਨੇ ਆਦਿ ਗੁਰੂ ਗਰੰਥ ਸਾਹਿਬ ਛਪਵਾਇਆ ਸੀ। ਰੰਗੂਨ ਵਿੱਚ, ਮਰਗੋਈ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਕਠਿਨ ਹਾਲਾਤ ਵਿੱਚ ਦਰਸ਼ਨ ਕਰਨ ਵਾਲੇ ਅਤੇ ਹੁਕਮਨਾਮੇ ਲੈਕੇ ਆਉਣ ਵਾਲੇ ਅਨੇਕ ਸਿੰਘਾਂ ਵਿੱਚੋਂ, ਬਾਬਾ ਹਰਨਾਮ ਸਿੰਘ ਭਾਣਾ ਅਤੇ ਮਾਈ ਚੰਦੋ, ਲਾਲ ਸਿੰਘ ਗੁਮਟੀ ਅਤੇ ਬੀਬੀ ਪਰਤਾਪ ਕੌਰ, ਧੰਨਾ ਸਿੰਘ ਗੁਮਟੀ, ਸ਼ਾਮ ਸਿੰਘ ਸਰਹਾਲੀ, ਮੀਹਾਂ ਸਿੰਘ ਸਰਹਾਲੀ, ਹਮੀਰ ਸਿੰਘ ਤਪਾ ਦੁਰਸਾਪੁਰ, ਨਰਾਇਣ ਸਿੰਘ ਫਲੌਰ, ਕਿਰਪਾਲ ਸਿੰਘ ਭਦੌੜ, ਖਾੜਕੂ ਕੂਕਾ ਭਗਵਾਨ ਸਿੰਘ ਅੜਬੇਗੀ, ਆਦਿਕ। ਇਸ ਤਰ੍ਹਾਂ ਕੁਲ 50 ਨਾਇਕਾਂ ਦਾ ਇਤਿਹਾਸਕ ਪਰਿਚੈ ਪਹਿਲੀ ਵਾਰੀ ਪੁਸਤਕ ਰੂਪ ਵਿਚ ਮਿਲ ਰਿਹਾ ਹੈ।

## III

## ਸ਼ੈਲੀ — "ਵਿਰਕ ਕਾ ਹੈ ਅੰਦਾਜ਼ੇ ਬਿਆਂ ਔਰ" —

**ਮਾਝੇ ਤੇ ਦੁਆਬੇ ਦੇ ਕੂਕਾ ਪਰਚਾਰਕ ਭਾਈ ਲਾਭ ਸਿੰਘ (1827-1897) ਵਾਲੇ ਜੀਵਨ-ਚਰਿਤਰ ਦੇ ਹਵਾਲਿਆਂ ਸਹਿਤ —**

ਖੋਜੀ ਹੋਵੇ ਸੱਪ ਦੇ ਸਿਰੋਂ ਕੌਡੀ ਲੱਭ ਕੇ ਲਿਆਣ ਵਾਲਾ ਤੇ ਵਾਰਿਸ਼ ਸ਼ਾਹ ਤੋਂ ਲੈਕੇ ਨਾਮੀ ਸਿੱਖ ਇਤਹਾਸਕਾਰ ਗਿਆਨੀ ਗਿਆਨ ਸਿੰਘ ਦੇ ਸੰਨ 1889 ਵਿੱਚ ਰਚੇ "ਪੰਥ ਪਰਕਾਸ਼" ਵਿਚੋਂ ਸਿਰੇ ਦੀਆਂ ਢੁਕਵੀਆਂ ਕਾਵਿ ਪੰਕਤੀਆਂ ਉਪਰਾਂਤ ਟਕਸਾਲੀ ਇਤਿਹਾਸਕ ਬਿਰਤਾਂਤ ਨੂੰ ਮਿਥਿਹਾਸ ਦੀ ਪੁਠ ਚਾੜ ਲੈਣੀ, ਤੇ ਮਾਅਰਕੇ ਦੀ ਗੱਲ ਇਹ ਕਿ ਇਹ ਬਿਰਤਾਂਤ ਨਾਮਧਾਰੀ ਨਾਇਕਾਂ ਦੀ ਜੀਵਨ ਯਾਤਰਾ ਦੇ ਚਿਤਰਨ ਦੁਆਰਾ ਮਨੁੱਖ ਦੀਆਂ ਅਪਾਰ ਸੰਭਾਵਨਾਵਾਂ ਦਾ ਵੀ ਅਨੁਭਵ ਕਰਾ ਰਿਹਾ ਹੋਵੇਗਾ, ਤੇ ਮੇਰੀ ਜਾਚੇ ਇਹ ਇੱਕ ਟਕਸਾਲੀ ਰੂਸੀ ਅੰਗਰੇਜ਼ੀ ਕਿਤਾਬ (Realise your Potential) 'ਆਪਣਾ ਮੂਲ ਪਛਾਣੋ' ਜਿਸ ਵਿੱਚ ਤਥਾਂ ਤੇ ਦਲੀਲਾਂ ਸਹਿਤ ਦਰਸਾਇਆ ਗਿਐ ਕਿ ਅਸੀਂ ਸਾਰੇ ਦੇ ਸਾਰੇ ਹੀ ਆਪਣੀ ਸਮਰੱਥਾ ਦੇ ਅਖੁਟ ਭੰਡਾਰ ਚੋਂ ਵੱਧ ਤੋਂ ਵੱਧ ਉਸਦਾ ਸ਼ੈਦ ਇਕ ਕਰੋੜਵਾਂ ਹਿਸਾ ਹੀ ਵਰਤੋ ਵਿੱਚ ਲਿਆ ਰਹੇ ਹੋਈਏ। ਇਹਨਾਂ ਨਾਇਕਾਂ ਚੋਂ ਕਈਆਂ ਦੀ ਜੀਵਨ ਯਾਤਰਾ ਵਿੱਚ 'ਅਸੰਭਵ ਨੂੰ ਸੰਭਵ' ਬਨਾਉਣ ਦੀਆਂ ਮਿਸਾਲਾਂ ਮਿਲਦੀਆਂ ਨੇ, ਅਖੀਰਲੀ ਪਰ ਸਿਰੇ ਦੀ ਪਰਾਪਤੀ ਇਹ ਹੋਵੇਗੀ ਕਿ ਦੂਰ ਦਰਸ਼ੀ ਲੇਖਕ ਨੇ ਇਹਨਾਂ ਮਹਾਨ ਆਤਮਾਵਾਂ ਦੀਆਂ ਜੀਵਨੀਆਂ ਤੇ ਘਟਨਾਵਾਂ ਨੂੰ ਕਲਮਬੰਦ ਕਰਕੇ ਇਹਨਾਂ ਨੂੰ 'ਅਮਰ' ਕਰ ਦਿੱਤਾ ਹੈ ਨਹੀਂ ਤੇ ਪਤਾ ਨਹੀਂ ਕਿਨੀਆਂ ਹੀ ਅਜੇਹੀਆਂ ਸ਼ਖਸੀਅਤਾਂ ਨੇ ਅਦੁਤੀ ਭੂਮਕਾਵਾਂ ਨਿਭਾਈਆਂ ਹੋਣਗੀਆਂ, ਜਿਨ੍ਹਾਂ ਦਾ ਨਾ ਥੇਹੁ ਕਿਸੇ ਨੂੰ ਪਤਾ ਨਹੀਂ।

ਭਾਈ ਲਾਭ ਸਿੰਘ ਰਾਗੀ ਵਾਲਾ ਲੇਖ ਗਿਆਨੀ ਗਿਆਨ ਸਿੰਘ ਜੀ ਦੇ 1889 ਵਿੱਚ ਪਰਕਾਸ਼ਤ "ਪੰਥ ਪਰਕਾਸ਼" ਵਿੱਚ ਪਰਕਾਸ਼ਤ ਪੰਥ ਪਰਕਾਸ਼ ਵਿੱਚ ਹਜ਼ਰੋ ਸਾਹਿਬ ਪੋਠੋਹਾਰ ਇਲਾਕੇ ਦੇ ਵਾਸੀ, ਗੁਰੂ ਬਾਲਕ ਸਿੰਘ ਦੀ ਮਹਿਮਾ ਦਾ ਕਰਦੀਆਂ ਕਾਵਿ ਪੰਕਤੀਆਂ ਦੀ ਸ਼ੁਰੂਆਤੀ ਪੰਕਤੀ ਹੈ:

"ਨਾਮ ਸਿੰਘ ਬਾਲਕ ਹੈ ਪਾਲਕ ਪਿਗੰਬਰੋ ਕੇ,
ਅੰਬਰੋ ਕੇ ਮਾਲਕ ਅਡੰਬਰੋਂ ਕੇ ਤਿਆਗੀ ਹੈ"

ਚੂੰਕਿ ਭਾਈ ਲਾਭ ਸਿੰਘ ਨਾਮੀ ਜਗਿਆਸੂ ਦੀ ਕਲਪਨਾ ਦਾ ਕੇਂਦਰ ਬਿੰਦੂ ਹੀ ਗੁਰੂ ਬਾਲਕ ਸਿੰਘ ਹੈ, ਜੋ ਭਾਵੇਂ ਗਿਆਨੀ ਗਿਆਨ ਸਿੰਘ ਅਨੁਸਾਰ ਜਿਨ੍ਹਾਂ ਦਾ ਨਾਮ ਭਾਵੇਂ ਬਾਲਕਾਂ ਵਾਲਾ ਹੈ, ਪਰ ਉਹ ਵੱਡੇ ਵੱਡੇ ਪੈਗੰਬਰਾਂ ਦੇ ਪਾਲਣ ਵਾਲੇ ਹੋਏ ਹਨ, ਜਿਸ ਲਿਖਤ ਵਿੱਚ ਹੁਜ਼ਰੋ ਸਾਹਿਬ ਦੇ ਮਹਾ ਪੁਰਖਾਂ ਦੀ ਉਪਲਬਦ ਮਹਿਮਾ ਦੇ ਹੀ ਕਾਰਨ 1841 ਈਸਵੀ ਵਿੱਚ ਗੁਰੂ ਰਾਮ ਸਿੰਘ ਜੀ ਆਪਣੀ ਪਲਟਣ ਸਮੇਤ

ਹੁਜਰੇ ਸਾਹਿਬ ਪਹੁੰਚੇ ਤਾਂ ਆਪ ਤੱਕ ਗੁਰੂ ਬਾਲਕ ਸਿੰਘ ਦੀ ਸ਼ੁਭ ਲੋਅ ਪੁਜੀ ਹੋਰ ਸੈਨਿਕਾਂ ਨਾਲ ਉਹਨਾਂ ਨੇ ਦਰਬਾਰ ਵਿੱਚ ਜਾਕੇ ਜਦੋਂ ਆਪ ਨੇ ਨਾਮ ਦਾਨ ਮੰਗਿਆ ਤਾਂ ਗੁਰੂ ਬਾਲਕ ਸਿੰਘ ਜੀ ਨੇ ਉਹਨਾਂ ਨੂੰ ਨਾਮ ਦੇ ਖਜ਼ਾਨੇ ਦੀਆਂ ਕੁੰਜੀਆਂ ਹੀ ਇਹ ਕਹਿੰਦਿਆਂ ਸਉਂਪ ਦਿੱਤੀਆਂ ਕਿ ਅਸੀਂ ਤਾਂ ਦਸਮ ਪਾਤਸ਼ਾਹ ਦੇ ਹੁਕਮ ਵਿੱਚ ਇਸ ਖਜ਼ਾਨੇ ਦੇ ਰਾਖੇ ਹੀ ਬੈਠੇ ਹਾਂ। ਇਸਨੂੰ ਵਰਤਾਉਣ ਦਾ ਕੰਮ ਹੁਣ ਤੁਸੀਂ ਕਰੋਗੇ। ਅਟਕ ਤੋਂ ਚੜ੍ਹਦੇ ਪਾਸੇ ਗੁਰੂ ਸਿਖੀ ਪ੍ਰਚਾਰ ਲਈ, ਨਾਮ ਦਾਨ ਦੇਣ ਦੀ ਸੇਵਾ, ਗੁਰੂ ਬਾਲਕ ਸਿੰਘ ਜੀ ਪਾਸੋਂ ਸਹਿਤਗੁਰੂ ਰਾਮ ਸਿੰਘ ਜੀ ਨੂੰ ਪਰਾਪਤ ਹੋਈ, ਫਿਰ ਵੀ ਬਹੁਤ ਸਾਰੇ ਨਾਮ ਅਭਿਲਾਸ਼ੀ ਗੁਰੂ ਬਾਲਕ ਸਿੰਘ ਪਾਸ ਪੁਜ ਜਾਂਦੇ ਰਹੇ। ਅਟਕ ਤੋਂ ਲਹਿੰਦੇ ਵਾਲਿਆਂ ਨੂੰ ਨਾਮ ਦਾਨ ਦੇ ਦਿੰਦੇ, ਪਰ ਜੇ ਕੋਈ ਚੜ੍ਹਦੇ ਵੱਲ ਦਾ ਆਉਂਦਾ ਤਾਂ ਉਸਨੂੰ ਗੁਰੂ ਰਾਮ ਸਿੰਘ ਦਾ ਨਾਮ ਪਹਿਰੇ ਦੇ ਮਾਲਕ ਦੇ ਤੌਰ ਤੇ ਦਸ ਕੇ ਤੇ ਭੈਣੀ ਸਾਹਿਬ ਦੇ ਰਾਹ ਪਾ ਦੇਂਦੇ। ਇਸ ਤਰ੍ਹਾਂ ਦਾ ਹੀ ਇੱਕ ਬਹੁਤ ਪ੍ਰਸਿੱਧ ਸਿੰਘ ਭਾਈ ਲਾਭ ਸਿੰਘ ਰਾਗੀ ਹੋਇਆ ਜਿਸਨੂੰ ਨੇਤਰਹੀਨ ਹੁੰਦੇ ਨੂੰ ਵੀ ਹਜੂਰੇ ਸਾਹਿਬ ਆਉਣ ਤੇ ਗੁਰੂ ਬਾਲਕ ਸਿੰਘ ਜੀ ਨੇ ਭਜਨ ਨਾ ਦੱਸਿਆ, ਸਗੋਂ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਪੁਜਣ ਦੀ ਹਦਾਇਤ ਕੀਤੀ।

ਇਸ ਆਲੋਕਿਕ ਘਟਨਾ ਨੂੰ 'ਗੁਰੂ ਬਿਲਾਸ ਭਾਗ ਪਹਿਲਾ' ਵਿੱਚ ਭਾਈ ਸੰਤੋਖ ਸਿੰਘ ਬਾਹੋਵਾਲ ਨੇ ਕਲਮਬੰਦ ਕੀਤਾ ਹੈ।

ਪਹਾੜ ਜੇਡਾ ਪੈਂਡਾ ਉਹ ਵੀ ਇੱਕ ਨੇਤਰਹੀਨ ਲਈ ਜੀਹਦੇ ਰਾਹ 'ਚ ਅਟਕ ਸਮੇਤ ਪੰਜ ਦਰਿਆ ਪੈਂਦੇ ਹਨ ਉਹਨਾਂ ਦੇ ਨਾਮ ਦਾਨ ਲੈਣ ਲਈ, ਗੁਰੂ ਦਰਸ਼ਨਾ ਦੀ ਖਿਚ ਨੂੰ ਜੋਗੀ ਬਨਣ ਲਈ ਬਾਲ ਨਾਥ ਰਾਂਝੇ ਦੇ ਟਿਲੇ ਤੱਕ ਜਾਣ ਵਾਲੀ ਯਾਤਰਾ ਦੀ ਉਮੰਗ ਨਾਲ ਜੋੜਿਆ ਗਿਆ ਹੈ।

"ਇਕੋ ਰਾਤ ਵਿੱਚ ਪੰਧ ਕਰ ਗਿਆ ਸਾਰਾ,<br>
ਐਨਾ ਚਾਉ ਸੀ ਕੰਨ ਪੜਾਵਨੇ ਦਾ

ਇੱਕ ਪੜਾਉ ਤੇ ਜਗਿਆਸੂ ਰਸਤਾ ਭੁਲ ਗਿਆ ਤਾਂ ਕਿਸੇ ਗੈਬੀ ਸ਼ਕਤੀ ਨੇ ਉਹਨੂੰ ਰਾਹੇ ਪਾਇਆ — ਗੌਰ ਨਾਲ ਵੇਖੀਏ ਤਾਂ ਲੇਖਕ ਨੇ ਇਤਿਹਾਸ ਨੂੰ ਦਰਸਾਉਣ ਲਈ ਮਿਥਿਹਾਸ ਦੀ ਓਟ ਲਈ ਹੈ, ਜੋ ਬਿਰਤਾਂਤ ਨੂੰ ਯਥਾਰਥ ਦਾ ਪੱਲਾ ਨਾ ਛੱਡਦਿਆਂ ਹੋਇਆਂ ਆਲੋਕਿਕ ਦਿਖ ਪਰਟਾਨ ਕਰ ਵਿਖਾਉਂਦਾ ਹੈ ਅਜੇਹੀਆਂ ਨਿਵੇਕਲੀਆਂ ਤੋਂ ਨਿਵੇਕਲੀਆਂ ਜੁਗਤਾਂ ਦੁਆਰਾ ਭਾਈ ਲਾਭ ਸਿੰਘ ਦਾ ਵਾਪਸ ਭੈਣੀ ਸਾਹਿਬ ਆਗਮਨ ਤੇ ਫਿਰ 12 ਅਪਰੈਲ ਸੰਨ 1857 ਨੂੰ ਵਰੋਸਾਏ ਗਏ ਪਹਿਲੇ ਪੰਜਾਂ ਪਿਆਰਿਆਂ 'ਚ ਸਮੂਲੀਅਤ, ਕੁੱਝ ਕੁ ਚਿਰ ਭੈਣੀ ਸਾਹਿਬ ਨਿਵਾਸ ਮਗਰੋਂ ਸ੍ਰੀ ਅੰਮ੍ਰਿਤਸਰ ਗੁਰੂ ਕੀ ਨਗਰੀ ਵਿੱਚ ਨਾਮਧਾਰੀ ਪੰਥ ਦੇ ਪਰਚਾਰ ਪਰਸਾਰ ਲਈ ਡੇਰਾ ਲਾਉਣਾ, ਸੰਨ 1861 ਵਿੱਚ ਹਰੀਦੁਆਰ ਦੀ ਅਰਧ ਕੁੰਭੀ ਯਾਤਰਾ ਵਿੱਚ ਸਤਿਗੁਰਾਂ ਨਾਲ ਸ਼ਾਮਲ ਹੋਣਾ, ਵਾਪਸ ਆਕੇ ਸ੍ਰੀ ਭੈਣੀ ਸਾਹਿਬ ਰਹਿਕੇ ਕੀਰਤਨ ਕਰਨ ਤੇ ਸਤਿਗੁਰੂ ਜੀ ਦੇ ਹੁਕਮ ਮੁਤਾਬਿਕ ਜਿੱਥੇ ਵੀ ਜ਼ਿਮੇਵਾਰੀ ਸੌਂਪੀ

ਜਾਏ ਉਹਨੂੰ ਨਿਭਾਉਣਾ, ਫੇਰ ਸੰਨ 1867 ਦੇ ਸਾਲ ਵਿੱਚ ਜਿਹੜਾ ਕਿ ਨਾਮਧਾਰੀ ਇਤਿਹਾਸ ਵਿੱਚ ਬਹੁਤ ਅਹਿਮ ਹੈ ਜਦੋਂ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੁਆਰਾ ਰਾਜ ਭਗਤੀ ਦੀ ਬਜਾਏ ਦੇਸ਼ ਭਗਤੀ ਤੋਂ ਲੋਕ ਭਗਤੀ ਦਾ ਪਰਤੀਕ ਕੂਕਾ ਅੰਦੋਲਨ ਦਾ ਸੂਰਜ ਸ਼ਿਖਰ ਤੇ ਸੀ ਤਾਂ ਮਾਰਚ ਮਹੀਨੇ ਆਨੰਦਪੁਰ ਸਾਹਿਬ ਹੋਲੇ ਮਹਲੇ ਦੇ ਵੀਹ ਹਜਾਰ ਤੋਂ ਵੀ ਵੱਧ ਇਕੱਠ ਦੌਰਾਨ ਸਰਕਾਰ ਨੂੰ ਭੇਜੀਆਂ ਖੁਫੀਆਂ ਰਿਪੋਰਟਾਂ ਅੰਦਰ ਭਾਈ ਲਾਭ ਸਿੰਘ ਦਾ ਸਤਿਗੁਰਾਂ ਦੇ ਸੂਬਿਆਂ 'ਚ ਉਲੇਖ, ਸੰਨ 1881 ਵਾਲੀ ਪੰਜਾਬ ਪੁਲਿਸ ਦੀ ਪੁਲਿਸ ਕਪਤਾਨਾਂ ਕੋਲ ਉਪਲਬਦ ਖੁਫੀਆ ਰਿਪੋਰਟ 'ਚ ਭਾਈ ਲਾਭ ਸਿੰਘ ਦਾ ਵੇਰਵਾ ਦਰਜ ਹੋਣਾ ਤੇ ਇਸੇ ਪਰਕਾਰ ਉਹਨਾਂ ਦੇ ਸੰਨ 1897 ਤੇ ਨੇੜ ਤੇੜ ਅੰਤਮ ਚਲਾਣੇ ਤੱਕ ਉਹਨਾਂ ਦੀ ਜੀਵਨ ਵਾਵਰੋਲੇ ਵਾਂਗ ਹਰ ਪਾਸੇ, ਹਰ ਪਰਕਾਰ ਦੀਆਂ ਗਤੀਵਿਧੀਆਂ 'ਚ ਲੀਣ ਰਹਿਣਾ ਇਹਨਾਂ ਸਾਰੇ ਪੜਾਵਾਂ ਬਾਰੇ ਲੇਖਕ ਨੇ ਨਵੀਨ ਹੀ ਨਹੀਂ ਬਲਕਿ ਨਵੀਨਤਮ ਜੁਗਤਾਂ ਰਾਹੀਂ ਆਪਣੇ 'ਅੰਦਾਜ਼ੇ ਬਿਆਂ' ਦਾ ਚਮਤਕਾਰ ਕਰ ਵਿਖਾਇਆ ਹੈ।

**ਮਲਵਿੰਦਰਜੀਤ ਸਿੰਘ ਵੜੈਚ**

# ਕੂਕਾ ਲਹਿਰ ਦੇ ਬਾਨੀ
# ਜੁਗ ਪਲਟਾਊ ਸਤਿਗੁਰੂ ਰਾਮ ਸਿੰਘ ਜੀ

## ਕੂਕਾ ਲਹਿਰ ਦੇ ਮਹਾਂ ਨਾਇਕ :

ਸੰਨ 1857 ਦੇ ਇਸ ਜਨਉਭਾਰ ਅਤੇ ਫਿਰ 1907 ਈ. ਦੇ 'ਪਗੜੀ ਸੰਭਾਲ ਜੱਟਾ' ਦੇ ਵਿਆਪਕ ਅਸਰ ਵਾਲੇ ਕਿਸਾਨ ਅੰਦੋਲਨ ਨੂੰ, ਪੰਜਾਬ ਦੀ ਆਜ਼ਾਦੀ ਦੀ ਲੜਾਈ ਦੇ ਦੋ ਕੋਨੇ ਮਿਥ ਕੇ ਚੱਲਦੇ ਹਾਂ ਤਾਂ ਅੱਧੀ ਸਦੀ ਦੇ ਇਸ ਸਮੇਂ ਵਿਚ ਜਿਹੜਾ ਅੰਦੋਲਨ ਵੱਖ-ਵੱਖ ਪੜਾਵਾਂ ਵਿਚੋਂ ਗੁਜ਼ਰਦਾ, ਲਗਾਤਾਰ ਕਿਰਿਆਸ਼ੀਲ ਰਹਿੰਦਾ ਹੈ, ਉਹ ਹੈ ਸਿੱਖਾਂ ਦੇ ਨਾਮਧਾਰੀ ਸਮੁਦਾਇ ਦੇ ਸੰਸਥਾਪਕ, ਸਤਿਗੁਰੂ ਰਾਮ ਸਿੰਘ ਜੀ ਦਾ ਕੂਕਾ ਅੰਦੋਲਨ। ਕੌਮੀ ਮੁਕਤੀ ਅੰਦੋਲਨ ਦੌਰਾਨ ਚੱਲੀਆਂ ਸਾਰੀਆਂ ਲੋਕ ਲਹਿਰਾਂ ਵਿਚੋਂ, ਪੰਜਾਬ ਦੀ ਕੂਕਾ ਲਹਿਰ ਪ੍ਰਮੁੱਖ ਸੀ। ਜਿਸ ਦੀ ਗਵਾਹੀ ਸਾਡੇ ਲੋਕ ਗੀਤਾਂ ਵਿਚੋਂ ਮਿਲਦੀ ਹੈ :

**"ਕੂਕਿਆਂ ਦਾ ਪੰਥ ਨਿਰਾਲਾ।**
**ਹੱਥਾਂ ਦੇ ਵਿਚ ਗੜਵੇ ਰੱਖਦੇ, ਗਲ ਵਿਚ ਉੱਨ ਦੀ ਮਾਲਾ।**
**ਗਹਿਣਾ ਗੱਟਾ ਮੂਲ ਨਾ ਪਾਉਂਦੇ, ਸਿੱਧਾ ਰੱਖਦੇ ਚਾਲਾ।**
**ਅੰਗਰੇਜ਼ਾਂ ਦੀ ਈਨ ਨਾ ਮੰਨਦੇ, ਮੰਗਿਆਂ ਦੇਣ ਨਾ ਹਾਲਾ।**
**ਰਾਜ ਫਰੰਗੀਆਂ ਦਾ, ਚੰਦ ਰੋਜ਼ ਦਾ ਚਾਲਾ।"**

ਕੂਕਾ ਲਹਿਰ ਦੇ ਮਹਾਂਨਾਇਕ, ਗੁਰੂ ਰਾਮ ਸਿੰਘ ਜੀ ਦੇ ਜੀਵਨ ਚਰਿੱਤਰ ਅਤੇ ਉਹਨਾਂ ਦੀਆਂ ਸਿੱਖਿਆਵਾਂ ਦੇ ਸਾਰਵਿਚ, ਇਹੋ ਜਿਹੇ ਅਦੁੱਤੀ ਗੁਣ ਹਨ ਕਿ ਆਮ ਆਦਮੀ ਉਹਨਾਂ ਦੇ ਪ੍ਰਭਾ ਮੰਡਲ ਦੇ ਘੇਰੇ ਵਿਚ ਆਉਂਦਿਆਂ ਹੀ ਆਪਣੇ ਆਪ ਨੂੰ, ਬਦੀ ਦੀਆਂ ਤਾਕਤਾਂ ਵਿਰੁੱਧ ਲੜਨ ਲਈ, ਵਧੇਰੇ ਊਰਜਾਵਾਨ ਹੋਇਆ ਮਹਿਸੂਸ ਕਰਦਾ ਹੈ। ਉਹਨਾਂ ਦੀ ਮਿਕਨਾਤੀਸੀ ਸ਼ਖ਼ਸੀਅਤ ਦੇ ਖਿੱਚੇ ਹੋਏ ਪੰਜਾਬ ਦੇ ਲੱਖਾਂ ਲੋਕ, ਕੁਝ ਕੁ ਵਰ੍ਹਿਆਂ ਵਿਚ ਹੀ ਆਪ ਦੀ ਪ੍ਰਭਾਵੀ ਸੰਗਠਨ ਸ਼ਕਤੀ ਦੇ ਕਮਾਲ ਸਦਕਾ, ਇਸ ਦਾ ਅੰਗ ਬਣਨ ਵਿਚ ਫ਼ਖਰ ਮਹਿਸੂਸ ਕਰਨ ਲੱਗੇ।

### ਅਵਤਰਣ

ਆਪ ਦਾ ਆਗਮਨ, ਮਾਘ ਸੁਦੀ ਪੰਚਮੀ ਅਤੇ ਛੇਵੀਂ ਦੀ ਦਰਮਿਆਨੀ ਅੱਧੀ ਰਾਤ ਤੋਂ ਬਾਅਦ, ਸੰਮਤ 1872 ਬਿ. ਮੁਤਾਬਕ 3 ਫਰਵਰੀ 1816 ਨੂੰ, ਲੁਧਿਆਣਾ ਜ਼ਿਲ੍ਹਾ ਦੇ ਭੈਣੀ-ਰਾਈਆਂ ਨਾਮ ਦੇ ਇਕ ਪਿੰਡ ਵਿਚ, ਇਕ ਰਾਮਗੜ੍ਹੀਆ ਕਿਰਤੀ ਗੁਰਸਿੱਖ ਪਰਿਵਾਰ ਵਿਚ ਹੋਇਆ। ਦਰਅਸਲ ਰਾਈਆਂ ਅਤੇ ਇਸ ਵਿਚੋਂ ਨਿਕਲ ਕੇ ਬੱਝਾ ਭੈਣੀ ਵੀ ਇਕ ਛੋਟਾ ਜਿਹਾ ਪਿੰਡ ਸੀ, ਪਿਤਾ ਬਾਬਾ ਜੱਸਾ ਸਿੰਘ ਲੁਹਾਰਾ-ਤਰਖਾਣਾ ਜੋ ਖੇਤੀਬਾੜੀ ਦਾ ਸਹਾਇਕ ਕਿੱਤਾ ਸੀ, ਕਰਦੇ ਸਨ ਅਤੇ ਸਤਿਗੁਰੂ ਜੀ ਜਦੋਂ ਕੁ ਸਾਲ ਦੇ ਹੀ ਸਨ, ਇਹ ਪਰਿਵਾਰ ਰਾਈਆਂ ਤੋਂ ਭੈਣੀ ਆ ਗਿਆ, ਜਿਸ ਨੂੰ

ਪਹਿਲਾਂ ਭੈਣੀ ਬੂੰਦੜ ਅਤੇ ਬਾਅਦ ਵਿਚ ਇਕ ਵੇਰ ਉੱਜੜ ਕੇ ਫਿਰ ਵੱਸਣ ਬਾਅਦ, ਭੈਣੀ ਆਲਾ ਕਿਹਾ ਜਾਣ ਲੱਗਾ। ਆਪ ਦੇ ਮਾਤਾ ਸਦਾ ਕੌਰ ਜੀ ਧਾਰਮਿਕ ਪ੍ਰਵਿਰਤੀ ਵਾਲੇ, ਹਮੇਸ਼ਾ ਕੰਮ ਵਿਚ ਰੁੱਝੇ ਰਹਿਣ ਵਾਲੀ ਸੁਆਣੀ ਸਨ। ਗੁਰਮੁਖੀ ਅੱਖਰਾਂ ਅਤੇ ਗੁਰਬਾਣੀ ਦਾ ਪਹਿਲਾ ਬੋਧ, ਆਪ ਨੂੰ ਮਾਤਾ ਜੀ ਤੋਂ ਹੋਇਆ। ਆਪ ਦੇ ਨਜ਼ਰਬੰਦ ਹੋਣ ਤੋਂ ਬਾਅਦ, ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਣ ਵਾਲੇ ਛੋਟੇ ਭਾਈ (ਪਹਿਲਾਂ ਨਾਂ ਬੁੱਧ ਸਿੰਘ) ਗੁਰੂ ਹਰੀ ਸਿੰਘ ਜੀ, ਉਹਨਾਂ ਦਾ ਜਨਮ ਵੀ ਭੈਣੀ (ਸਾਹਿਬ) ਵਿਖੇ ਅੱਸੂ ਸੁਦੀ ਤੀਜ, ਸੰਮਤ 1876 ਬਿ. ਨੂੰ ਹੋਇਆ। ਆਪ ਦੀਆਂ ਦੋ ਭੈਣਾਂ ਸਨ—ਵੱਡੀ ਬੀਬੀ ਸਾਹਿਬ ਕੌਰ ਰਾਇਪੁਰ (ਲੁਧਿਆਣਾ) ਦੇ ਕਾਬਲ ਸਿੰਘ ਨਾਲ ਵਿਆਹੀ ਸੀ, ਜੋ ਲਾਹੌਰ ਦਰਬਾਰ ਦੀ ਫੌਜ ਵਿਚ ਤੋਪਖਾਨੇ ਵਿਚ ਜਮਾਂਦਾਰ ਸੀ, ਛੋਟੀ ਬੀਬੀ ਦਾ ਨਾਮ ਰਾਮ ਕੌਰ ਸੀ।[1]

ਆਪ ਜੀ ਦਾ ਨਾਨਕਾ ਪਿੰਡ ਨੰਗਲ ਵੀ ਏਸੇ ਖਿੱਤੇ ਦਾ ਪਿੰਡ ਹੈ। ਸਤਿਗੁਰੂ ਜੀ ਦੇ ਪੂਰਵਜ ਇਸੇ ਜ਼ਿਲ੍ਹੇ ਦੇ ਪਿੰਡ ਲਲਤੋਂ ਤੋਂ ਰਾਈਆਂ ਆਏ ਸਨ। ਆਪ ਦਾ ਵਿਆਹ ਸਮੇਂ ਦੀ ਰੀਤੀ ਅਨੁਸਾਰ, ਸਾਹਨੇਵਾਲ ਦੇ ਨੇੜੇ ਧਰੌੜ ਪਿੰਡ ਵਿਚ, ਸੱਤ ਸਾਲ ਦੀ ਉਮਰ ਵਿਚ ਭਾਈ ਸਾਹਬੂ ਦੀ ਪੁੱਤਰੀ, ਬੀਬੀ ਜੱਸਾਂ ਨਾਲ ਹੋਇਆ। ਮੁਕਲਾਵੇ ਦੀ ਰਸਮ, ਲੜਕਾ ਲੜਕੀ ਦੇ ਜੁਆਨ ਹੋਣ ਬਾਅਦ ਹੁੰਦੀ ਸੀ। ਸੰਤਾਨ ਵਜੋਂ ਆਪ ਦੇ ਘਰ ਦੋ ਪੁੱਤਰੀਆਂ ਅਤੇ ਇਕ ਪੁੱਤਰ ਹੋਏ। ਲੜਕਾ ਤਾਂ ਆਪ ਦੇ ਫੌਜੀ ਜੀਵਨ ਸਮੇਂ ਅੱਠਾਂ ਕੁ ਦਿਨਾਂ ਦਾ ਹੋ ਕੇ ਚੱਲ ਵਸਿਆ ਸੀ। ਵੱਡੀ ਬੀਬੀ ਨੰਦਾਂ ਖਟੜੇ ਚਹਾਰਮੀ (ਲੁਧਿਆਣਾ) ਦੇ ਸਮੁੰਦ ਸਿੰਘ ਨਾਲ ਵਿਆਹੀ ਸੀ। ਦੂਜੀ ਪੁੱਤਰੀ ਬੀਬੀ ਦਯਾ ਕੌਰ ਦੀ ਸ਼ਾਦੀ ਨਾਰੰਗਵਾਲ ਦੇ ਮਤਾਬ ਸਿੰਘ ਨਾਲ ਹੋਈ। ਉਹ ਬੀਬੀ ਵਿਆਹ ਤੋਂ ਛੇਤੀ ਬਾਅਦ ਬੇਔਲਾਦ ਚੱਲ ਵਸੀ ਸੀ। ਬੀਬੀ ਨੰਦਾਂ ਦਾ ਪਰਿਵਾਰ ਕਾਫੀ ਫਲਿਆ-ਫੁੱਲਿਆ।

ਬਚਪਨ ਵਿਚ ਮਾਤਾ ਸਦਾ ਕੌਰ ਜੀ ਨੇ ਆਪ ਨੂੰ ਸੰਤਾਂ, ਭਗਤਾਂ, ਸੂਰਬੀਰਾਂ, ਹਠੀਆਂ, ਜਪੀਆਂ, ਤਪੀਆਂ ਅਤੇ ਗੁਰੂ ਸਾਹਿਬਾਨ ਦੀਆਂ ਸਾਖੀਆਂ ਸੁਣਾ ਸੁਣਾ ਕੇ, ਆਪ ਦੇ ਮਨ ਮਸਤਕ ਵਿਚ ਸ਼ੁਭ ਕਰਮਾਂ ਦੇ ਸੰਸਕਾਰਾਂ ਦੇ ਅਤੇ ਹਿਰਦੇ ਵਿਚ ਨਾਮ ਬਾਣੀ ਨਾਲ ਪ੍ਰੇਮ ਦੇ ਬੀਜ ਆਰੋਪਿਤ ਕਰ ਦਿੱਤੇ ਸਨ। ਬਾਬਾ ਜੱਸਾ ਸਿੰਘ ਵੇਲੇ ਦੇ ਰਿਵਾਜ ਮੁਤਾਬਿਕ, ਜ਼ਮੀਨ ਬਟਾਈ 'ਤੇ ਲੈ ਕੇ ਖੇਤੀ ਵੀ ਕਰਦੇ ਸਨ। ਘਰ ਵਿਚ ਮਾਲ, ਪਸ਼ੂ ਵੀ ਸੀ। ਹਾਣੀ ਮੁੰਡਿਆਂ ਨਾਲ ਆਪ ਬਾਹਰ ਖੁੱਲ੍ਹੀਆਂ ਚਰਾਂਦਾ ਵਿਚ ਪਸ਼ੂ ਚਰਾਉਣ, ਅੱਠਾਂ ਕੁ ਸਾਲਾਂ ਦੀ ਉਮਰ ਵਿਚ ਜਾਣ ਲੱਗ ਪਏ। ਜਿੱਥੇ ਦੂਸਰੇ ਬੱਚੇ ਭਿੰਨ-ਭਿੰਨ ਖੇਡਾਂ ਖੇਡਦੇ ਜਾਂ ਇਕ ਦੂਸਰੇ ਨਾਲ ਸ਼ਰਾਰਤਾਂ ਕਰਦੇ, ਆਪ ਕਦੇ ਸੋਟੀ ਰੰਬੇ 'ਤੇ ਖੜਕਾ ਕੇ ਸ਼ਬਦ ਪੜ੍ਹਦੇ, ਕਦੇ ਰੱਸੀਆਂ ਨੂੰ ਗੰਢਾਂ ਦੇ ਕੇ ਮਾਲਾ ਬਣਾ ਕੇ, ਸਮਾਧੀ ਸਥਿਤ ਹੋ ਭਜਨ ਕਰਦੇ। ਇਸੇ ਸਮੇਂ ਹੀ ਆਪ ਨੇ ਮਾਤਾ ਜੀ ਪਾਸੋਂ ਪੰਜ ਗਰੰਥੀ ਪੜ੍ਹ ਲਈ। ਪਿੰਡ ਰਾਈਆਂ ਵਿਚ ਉਦਾਸੀ ਸਾਧੂਆਂ ਦਾ ਡੇਰਾ ਸੀ। ਬਾਬਾ ਸਾਹਿਬ ਸਿੰਘ ਬੇਦੀ ਊਨੇ ਵਾਲੇ ਵੀ ਕਿਸੇ ਸਮੇਂ ਇਸ ਡੇਰੇ ਦੇ ਸਾਧੂਆਂ ਪਾਸ ਰੁਕਿਆ ਕਰਦੇ ਸਨ। ਵੇਲੇ ਦੇ ਉਦਾਸੀ ਸਾਧੂ ਮਨਸਾ ਰਾਮ ਨਾਲ, ਬਾਬਾ ਜੱਸਾ ਸਿੰਘ ਦਾ ਪ੍ਰੇਮ ਸੀ। ਇਹਨਾਂ ਸਾਧੂਆਂ

ਪਾਸੋਂ ਵੀ ਗੁਰਬਾਣੀ ਦੀ ਸੰਥਾ ਲੈ ਕੇ, 9-10 ਸਾਲ ਦੀ ਉਮਰ ਵਿਚ ਆਪ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਸਰਲ ਕਰ ਲਿਆ। ਬਿਲਗਾ (ਜਲੰਧਰ) ਦੇ ਉਦਾਸੀ ਸਾਧੂਆਂ ਪਾਸ ਵੀ ਕੁਝ ਸਮਾਂ ਗੁਰਬਾਣੀ ਪੜ੍ਹੀ। ਵੀਹ ਸਾਲ ਦੀ ਉਮਰ ਤੱਕ ਪਿਤਾ ਜੀ ਨਾਲ ਖੇਤੀਬਾੜੀ ਅਤੇ ਲੁਹਾਰਾ-ਤਰਖਾਣਾ ਧੰਦਿਆਂ ਵਿਚ ਹੱਥ ਵਟਾਉਂਦੇ ਰਹੇ।

### ਫੌਜ ਵਿਚ

ਆਪ ਦਾ ਸਰੀਰ ਸੁਡੋਲ, ਸੁਅਸਥ, ਸੁੰਦਰ, ਫੁਰਤੀਲਾ, ਕੱਦ ਇਤਨਾ ਲੰਬਾ ਅੰਦਾਜ਼ਨ ਸਵਾ ਛੇ ਫੁੱਟ ਕਿ ਸੰਗਤ ਵਿਚ ਖਲੋਤੇ ਦੂਰੋਂ ਪਹਿਚਾਣੇ ਜਾਂਦੇ। ਨੈਣ-ਨਕਸ਼ ਤਿੱਖੇ, ਛਾਤੀ ਚੋੜੀ, ਕਮਰ ਪਤਲੀ, ਲੰਬੇ ਬਾਜੂ, ਹੋਂਠ ਪਤਲੇ ਅਤੇ ਨੇਤਰਾਂ ਵਿਚ ਚਮਕ ਸੀ। ਇਹੋ ਜਿਹੇ ਸੁਹਣੇ ਉੱਚੇ-ਲੰਬੇ ਜੁਆਨਾਂ ਲਈ ਲਾਹੌਰ ਦਰਬਾਰ ਦੀ ਸੈਨਾ ਉਪਯੁਕਤ ਸਥਾਨ ਸੀ। ਸੰਨ 1837 ਈ. ਵਿਚ ਬਹਿਨੋਈ ਕਾਬਲ ਸਿੰਘ ਜੋ ਲਾਹੌਰ ਤੋਪਖਾਨੇ ਵਿਚ ਸੀ ਛੁੱਟੀਆਂ ਕੱਟ ਕੇ ਵਾਪਸ ਜਾਂਦਾ ਹੋਇਆ ਆਪ ਨੂੰ ਵੀ ਨਾਲ ਲੈ ਗਿਆ। ਲਾਹੌਰ ਵਿਚ ਕੰਵਰ ਨੌਨਿਹਾਲ ਸਿੰਘ ਵਾਲੀ ਰੈਜੀਮੈਂਟ ਵਿਚ ਭਰਤੀ ਹੋ ਗਏ।[2] ਫੌਜੀ ਜੀਵਨ ਦੇ 1845 ਈ. ਤੱਕ ਦੇ ਇਹ ਅੱਠ-ਨੌਂ ਸਾਲ, ਪੰਜਾਬ ਦੀ ਤਾਰੀਖ ਦੇ ਬੜੇ ਹੋਣੀਆਂ ਭਰਪੂਰ ਵਰ੍ਹੇ ਸਨ। ਲਾਹੌਰ ਦਰਬਾਰ ਵਿਚ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਬਾਅਦ ਖ਼ਾਨਾ ਜੰਗੀ ਸ਼ੁਰੂ ਹੋ ਗਈ। ਲਾਹੌਰ ਦਰਬਾਰ ਵਿਚ—"ਜਿਹੜਾ ਬਹੇ ਗੱਦੀ ਉਹਨੂੰ ਮਾਰ ਦੇਂਦੇ" ਦਾ ਵਰਤਾਰਾ ਵਰਤ ਰਿਹਾ ਸੀ। ਸ਼ਾਹ ਮੁਹੰਮਦ ਦੇ ਸ਼ਬਦਾਂ ਵਿਚ, ਸਰਦਾਰ ਲੁਕਦੇ ਫਿਰਦੇ ਸਨ, ਕਿਉਂਕਿ 'ਭੂਤ ਮੰਡਲੀ' ਤਿਆਰ ਹੋ ਚੁੱਕੀ ਸੀ। ਗੁਰੂ ਰਾਮ ਸਿੰਘ ਸਿੱਖ ਰਾਜ ਦੀ ਅਧੋਗਤੀ ਦੇ ਚਸ਼ਮਦੀਦ ਗਵਾਹ ਸਨ। ਉਹ ਲਾਹੌਰ ਦਰਬਾਰ ਵਿਚ ਚੱਲਣ ਵਾਲੀਆਂ ਸਾਜ਼ਿਸ਼ਾਂ 'ਤੇ ਪੈਨੀ ਨਜ਼ਰ ਰੱਖ ਕੇ, ਹਰ ਕਹਿੰਦੇ ਕਹਾਉਂਦੇ ਸਿੱਖ ਸਰਦਾਰ, ਸੈਨਾਪਤੀ ਜਾਂ ਪ੍ਰਧਾਨ ਮੰਤਰੀ ਆਦਿ ਨੂੰ, ਕੰਪਨੀ ਸਰਕਾਰ ਲਈ ਮੰਡੀ ਦਾ ਮਾਲ ਬਣਿਆ ਵੇਖ ਕੇ, ਖੁੱਲ੍ਹਮ ਖੁੱਲ੍ਹਾ ਕਹਿ ਰਹੇ ਸਨ, "ਲਾਹੌਰ ਦਾ ਦੀਵਾ ਗੁੱਲ ਹੋਇ ਗਿਆ ਹੈ, ਹੁਣ ਮਲੇਛਾਂ ਮੇਂ ਤਲਵਾਰ ਛੇਤੀ ਖੜਕੇਗੀ" ਆਦਿ। ਇਹਨਾਂ ਗੱਲਾਂ ਤੋਂ ਉਸ ਸਮੇਂ ਦੇ ਮਹਾਰਾਜਾ ਸ਼ੇਰ ਸਿੰਘ ਨੇ, ਆਪ ਨੂੰ ਥਮਲੇ ਨਾਲ ਸੰਗਲ ਮਰਵਾ ਦਿੱਤਾ। ਉਸ ਨੂੰ ਆਪ ਦੀ ਮਸਤਾਨੀ ਕਾਰ ਅਤੇ ਅਜ਼ਮਤ ਦਾ ਗਿਆਨ ਛੇਤੀ ਹੀ ਹੋ ਗਿਆ ਤਾਂ ਬੇੜੀਆਂ, ਸੰਗਲ ਖੁਲ੍ਹਵਾ ਦਿੱਤੇ।

ਫ਼ੌਜ ਵਿਚ ਆਪ ਦੇ ਨਾਲ ਪੰਜਾਬ ਦੇ ਭਿੰਨ-ਭਿੰਨ ਇਲਾਕਿਆਂ ਤੋਂ ਆਏ ਸੈਨਿਕ ਸਨ, ਜਿਨ੍ਹਾਂ ਤੋਂ ਆਪ ਨੂੰ ਸਮੁੱਚੇ ਪੰਜਾਬ ਦੇ ਮਾਹੌਲ ਦੀ ਜਾਣਕਾਰੀ ਮਿਲਦੀ ਰਹਿੰਦੀ ਸੀ। ਆਪ ਦੀ ਸੰਗਤ ਦਾ ਅਸਰ ਹੀ ਸੀ ਕਿ ਇਹ ਸਾਰੇ ਜਣੇ ਵੀ ਆਪ ਜਿਉਂ ਭਜਨ ਬੰਦਗੀ, ਨਾਮ ਬਾਣੀ ਵਿਚ ਲੀਨ ਰਹਿੰਦੇ। ਸਾਰੇ ਸਿਪਾਹੀ ਆਪਣੇ ਰਾਸ਼ਨ ਵਿਚੋਂ ਹਿੱਸਾ ਕੱਢ ਕੇ ਦਾਲਾ-ਪਰਸ਼ਾਦਾ ਜਮ੍ਹਾਂ ਰੱਖਦੇ ਅਤੇ ਲੋੜਵੰਦਾਂ ਨੂੰ ਛਕਾ ਦਿੰਦੇ। ਇਸ ਕਾਰਨ ਆਪ ਵਾਲੀ ਪਲਟਣ ਦਾ ਨਾਮ 'ਭਗਤਾਂ ਦੀ ਪਲਟਣ' ਪੈ ਗਿਆ। ਆਪ ਦੀ ਸੰਗਤ ਵਿਚ ਵਿਚਰਨ ਵਾਲੇ ਕੁਝ ਕੁ ਫ਼ੌਜੀ ਸਿੰਘਾਂ ਦੇ ਨਾਮ ਸਨ: ਕਾਹਨ ਸਿੰਘ 'ਚੱਕ' (ਮਾਲੇਰਕੋਟਲਾ), ਜਮੀਤ ਸਿੰਘ 'ਗਿੱਲ' (ਸਿਆਲਕੋਟ), ਧਿਆਨ ਸਿੰਘ ਮਲਵਈ,.

ਦੂਲਾ ਸਿੰਘ ਰਾਜੇਆਣਾ, ਜੀਤ ਸਿੰਘ ਠਰੂ, ਰਾਜਾ ਸਿੰਘ ਤਰਾਂਡੀ (ਸਿਆਲਕੋਟ), ਸ਼ਾਮ ਸਿੰਘ ਸਰਹਾਲੀ (ਅੰਮ੍ਰਿਤਸਰ) ਅਤੇ ਭਗਵਾਨ ਸਿੰਘ ਮਰਹਾਣਾ (ਅੰਮ੍ਰਿਤਸਰ)।

ਇਕ ਵਾਰ 1841 ਈ. ਵਿਚ ਸਰਕਾਰੀ ਕਾਰਜ ਸਦਕਾ ਇਹ ਸੈਨਿਕ ਟੁਕੜੀ ਪਿਸ਼ਾਵਰ ਨੂੰ ਜਾਂਦੀ, ਹਜਰੋਂ ਸਾਹਿਬ (ਜ਼ਿਲ੍ਹਾ ਕੈਂਬਲਪੁਰ ਜਾਂ ਅਟਕ (ਪੱਛਮੀ ਪੰਜਾਬ ਹੁਣ ਪਾਕਿਸਤਾਨ) ਵਿਖੇ ਰੁਕੀ।[4] ਹਜਰੋਂ ਤੋਂ ਚਾਰ ਕੋਹ ਉਰੇ ਬਾਉਲੀ ਸੀ, ਉਥੇ ਲਾਹੌਰ ਦਰਬਾਰ ਦੀ ਸੈਨਾ ਰੁਕੀ ਸੀ। ਗੁਰੂ ਬਾਲਕ ਸਿੰਘ ਜੀ (ਸਪੁੱਤਰ ਭਾਈ ਦਿਆਲ ਸਿੰਘ ਅਰੋੜਾ) ਹਜਰੋਂ ਵਿਚ 'ਸੰਤ ਅਵਤਾਰ' ਦੇ ਤੌਰ 'ਤੇ ਪ੍ਰਸਿੱਧ ਸਨ, ਜਿਨ੍ਹਾਂ ਦੇ ਦਰਸ਼ਨ ਕਰਨ ਅਤੇ ਬਚਨ ਬਿਲਾਸ ਸੁਣਨ ਵਾਲਿਆਂ ਨੂੰ 'ਸ਼ਾਂਤਗੀ' ਪ੍ਰਾਪਤ ਹੁੰਦੀ ਸੀ। ਉਹ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਦੀ, ਰਾਜ-ਮਦ ਵਿਚ ਮਸਤ, ਸਿੱਖ ਸਰਦਾਰਾਂ ਹੱਥੋਂ ਹੁੰਦੀ ਬੇਹੁਰਮਤੀ ਪ੍ਰਤੀ ਚਿੰਤਤ ਰਹਿੰਦੇ ਸਨ ਅਤੇ ਕਿਸੇ ਸੁਪਾਤਰ ਦੀ ਇੰਤਜ਼ਾਰ ਵਿਚ ਸਨ ਜੋ ਇਸ ਸਮੇਂ, ਗੁਰੂ ਕੀ ਸਿੱਖੀ ਦੇ ਡੁੱਬਦੇ ਬੇੜੇ ਨੂੰ ਬੰਨੇ ਲਾ ਸਕੇ ਅਤੇ ਬਹੁਕਰ ਖੁੱਲ੍ਹਣ ਵਾਂਗ, ਤੀਲਾ ਤੀਲਾ ਹੋਏ ਪੰਜਾਬੀਆਂ ਨੂੰ, ਮੁੜ ਇਕ ਕੌਮੀ ਝੰਡੇ ਹੇਠ ਇਕੱਠਾ ਕਰਕੇ, ਸਾਜ਼ਿਸ਼ੀ ਕੰਪਨੀ ਸਰਕਾਰ ਦੀ ਵਿਸਥਾਰਵਾਦੀ ਨੀਤੀ ਦਾ ਮੂੰਹ ਮੋੜ ਸਕੇ। ਜਦੋਂ ਗੁਰੂ ਰਾਮ ਸਿੰਘ, ਬਾਬਾ ਜਮੀਤ ਸਿੰਘ ਤੋਂ ਸੋਅ ਸੁਣ ਕੇ, ਗੁਰੂ ਬਾਲਕ ਸਿੰਘ ਜੀ ਦੀ ਸ਼ਰਨ ਗਏ ਅਤੇ ਨਾਮ ਦੀ ਯਾਚਨਾ ਕੀਤੀ, ਤਾਂ ਗੁਰੂ ਬਾਲਕ ਸਿੰਘ ਜੀ ਨੇ ਨਾ ਸਿਰਫ ਆਪ ਨੂੰ ਨਾਮ ਦਾਨ ਬਖਸ਼ਿਆ, ਸਗੋਂ ਆਪਣੇ ਮਿਸ਼ਨ ਲਈ ਉਤਰ-ਅਧਿਕਾਰੀ ਥਾਪ ਕੇ ਬਚਨ ਕੀਤਾ—"ਏਹ ਤੁਹਾਡੀ ਵਸਤ ਸੀ, ਤੁਹਾਨੂੰ ਹੀ ਸਉਂਪ ਦਿੱਤੀ ਹੈ, ਅਸੀਂ ਤਾਂ ਅੱਜ ਤੱਕ ਤੁਹਾਡੀ ਉਡੀਕ ਵਿਚ ਰਾਖੀ ਕੀਤੀ ਹੈ।"[5] ਇਕ ਹੋਰ ਨਾਮਧਾਰੀ ਪੰਥ ਦੇ ਪੁਰਾਤਨ ਕਵੀ ਦੇ ਮੁਤਾਬਿਕ ਗੁਰੂ ਬਾਲਕ ਸਿੰਘ ਨੇ ਆਪ ਨੂੰ ਕਿਹਾ—"ਅਬ ਭੈਣੀ ਸਾਹਿਬ ਕੋ ਜਾਵੋ। ਛੋਡ ਨੌਕਰੀ ਦੇਗ ਚਲਾਵੋ।"[6] ਗੁਰੂ ਬਾਲਕ ਸਿੰਘ ਜੀ ਆਪਣੇ ਸਮੇਂ ਦੇ ਸਾਰੇ ਹਾਲਾਤ 'ਤੇ ਬੜੀ ਘੋਖਵੀਂ ਨਜ਼ਰ ਰੱਖ ਰਹੇ ਸਨ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਜਿਵੇਂ ਇਕ ਤੋਂ ਬਾਅਦ ਦੂਜਾ ਰਾਜ ਪਲਟਾ, ਹਿੰਸਕ ਢੰਗ ਨਾਲ ਹੋ ਰਿਹਾ ਸੀ, ਉਹਨਾਂ ਨੂੰ ਲਾਹੌਰ ਦੇ ਬਹੁਤੇ ਜ਼ਮੀਰ ਫਰੋਸ਼ ਦਰਬਾਰੀਆਂ ਨੂੰ ਵੇਖ ਕੇ, ਇਹ ਅਨੁਮਾਨ ਲਾਉਣਾ ਔਖਾ ਨਾ ਰਿਹਾ ਕਿ ਪੰਜਾਬ ਛੇਤੀ ਹੀ ਅੰਗਰੇਜ਼ਾਂ ਦਾ ਗ਼ੁਲਾਮ ਹੋਣ ਵਾਲਾ ਹੈ। ਇਹੋ ਜਿਹੇ ਸਮੇਂ ਵਿਚ ਆਉਣ ਵਾਲੀ ਬਿਪਤਾ ਦਾ ਮੁਕਾਬਲਾ ਕਰਨ ਲਈ, ਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਜੋ ਚੋਣ ਕੀਤੀ ਸੀ, ਉਸ ਉੱਪਰ ਭਾਵੀ ਇਤਿਹਾਸ ਨੇ ਆਪਣੀ ਪ੍ਰਵਾਨਗੀ ਦੀ ਮੋਹਰ ਲਾ ਦਿੱਤੀ ਸੀ।

18 ਦਸੰਬਰ 1845 ਨੂੰ ਮੁਦਕੀ ਦੀ ਜੰਗ ਸਮੇਂ ਸਤਿਗੁਰੂ ਜੀ ਨੇ ਇਹ ਕਹਿੰਦਿਆਂ ਆਪਣੀ ਬੰਦੂਕ ਦਰਿਆ ਸਤਿਲੁਜ ਵਿਚ ਸੁੱਟ ਦਿੱਤੀ ਕਿ ਜਿਸ ਫ਼ੌਜ ਦੇ ਜਰਨੈਲ ਅਤੇ ਰਾਜ ਦਾ ਪ੍ਰਧਾਨ ਮੰਤਰੀ ਆਦਿ ਅੰਗਰੇਜ਼ਾਂ ਦੇ ਹੱਥ ਵਿਕ ਚੁੱਕੇ ਹਨ, ਉਸ ਵਿਚ ਰਹਿ ਕੇ ਲੜਨ ਨਾਲ, ਖਾਲਸੇ ਦੀ ਸੈਨਿਕ ਸ਼ਕਤੀ ਦਾ ਘਾਣ ਹੀ ਹੋਏਗਾ। ਨਵੇਂ ਆ ਰਹੇ ਦੁਸ਼ਮਣ ਨੂੰ ਹੁਣ ਆਪਣੇ ਨਵੇਂ ਢੰਗ ਤਰੀਕਿਆਂ ਨਾਲ ਹੀ ਭਾਂਜ ਦਿੱਤੀ ਜਾ ਸਕੇਗੀ,

ਜਿਸਦੀ ਤਿਆਰੀ ਲਈ ਹੁਣ ਅਸੀਂ ਜਾ ਰਹੇ ਹਾਂ। ਆਪ ਦੀ ਘੋਖਵੀਂ ਨਜ਼ਰ ਨੇ ਜਿਸ ਦਾ ਡਿਗਣਾ ਬਹੁਤ ਪਹਿਲੋਂ ਅਨੁਭਵ ਕਰ ਲਿਆ ਸੀ, ਹੁਣ ਪੰਜਾਬੀਆਂ ਦਾ ਉਹ ਸਾਂਝਾ ਰਾਜ, ਕੰਪਨੀ ਸਰਕਾਰ ਦੁਆਰਾ ਹੜੱਪਿਆ ਜਾ ਚੁੱਕਾ ਸੀ। ਪੰਜਾਬੀ ਵਿਸ਼ੇਸ਼ ਕਰ ਸਿੱਖ ਸਾਮੰਤ ਸ਼੍ਰੇਣੀ ਦੀ ਸੱਤਾ ਨੂੰ, ਵਿਉਪਾਰਕ ਸਰਮਾਏਦਾਰੀ ਦੀ ਨੁਮਾਇੰਦਗੀ ਕਰਨ ਵਾਲੀ ਕੰਪਨੀ ਸਰਕਾਰ ਨੇ ਹਰਾ ਕੇ, ਆਪਣੀ ਅੰਗਰੇਜ਼ੀ ਸਰਕਾਰ ਕਾਇਮ ਕਰ ਦਿੱਤੀ।

## ਆਤਮ-ਚਿੰਤਨ

ਫ਼ੌਜੀ ਜੀਵਨ ਤੋਂ ਬਾਅਦ ਦੇ ਗਿਆਰਾਂ ਕੁ ਸਾਲ, ਵੱਖ-ਵੱਖ ਥਾਵਾਂ 'ਤੇ ਵੱਖ-ਵੱਖ ਕਿੱਤੇ ਕਰਦਿਆਂ ਬਤੀਤ ਕੀਤੇ। ਨੌਕਰੀ ਤੋਂ ਆ ਕੇ ਪਹਿਲਾ ਸਾਲ, ਨਾਮ ਜਪਣ ਅਤੇ ਨਾਮ ਦੇ ਰੰਗ ਵਿਚ ਮਸਤਾਨੀ ਬਿਰਤੀ ਵਿਚ ਹੋ ਕੇ, ਅਨੇਕ ਕੌਤਕ ਕਰਦਿਆਂ ਬਿਤਾਇਆ। ਫਿਰ ਦੋ ਸਾਲ ਪਿੰਡ ਦੇ ਜੱਟ ਸੁੱਖੂ ਨਾਲ ਅਤੇ ਇਕ ਸਾਲ ਖੇਮੇ ਨਾਲ ਸਾਂਝੀ ਵਾਹੀ ਕੀਤੀ। ਬੀਬੀ ਜੱਸਾਂ ਦੇ ਦੋ ਗਹਿਣੇ ਵੇਚ ਕੇ, ਦੋ ਬੈਲ ਖਰੀਦ ਲਏ। ਕਣਕ, ਸਰ੍ਹੋਂ, ਛੋਲੇ, ਮੱਕੀ, ਕਮਾਦ, ਗੁਆਰਾ, ਮੋਠ, ਬਾਜਰਾ ਆਦਿ ਫਸਲਾਂ ਬੀਜਦੇ। ਖੇਤੀ ਬਰਾਨੀ ਜਾਂ ਥੋੜ੍ਹੀ ਬਹੁਤ ਖੂਹ ਦੇ ਪਾਣੀ ਨਾਲ ਹੁੰਦੀ। ਆਪ ਵੱਡੇ ਬਲ ਵਾਲਾ ਕੰਮ, ਚਰਸ ਫੜਨ ਦਾ ਵੀ, ਖੂਹ ਤੋਂ ਸਿੰਜਾਈ ਸਮੇਂ ਕਰਦੇ। ਗੁੜ ਅਤੇ ਸ਼ੱਕਰ ਬਣਾਉਣ ਵਿਚ ਆਪ ਮਾਹਿਰ ਸਨ।[7] ਸੰਨ 1850 ਪੁਰਾਣੇ ਪਿੰਡ ਰਾਈਆਂ ਦੇ ਲੰਬੜਦਾਰ ਜਿਊਣ ਸਿੰਘ ਨਾਲ, ਖੇਤੀ ਕਰਦਿਆਂ ਲੰਘਾਇਆ। ਇਸ ਸਮੇਂ ਆਪ ਆਪਣੇ ਬੱਚਿਆਂ ਜਾਂ ਪਰਿਵਾਰਿਕ ਜੀਆਂ ਨੂੰ ਕਿਸੇ ਹੋਰ ਦੇ ਖੇਤ ਵਿਚੋਂ ਸਾਗ ਸਬਜ਼ੀ ਤੋੜਨ, ਜੋ ਆਮ ਰਿਵਾਜ ਸੀ, ਤੋਂ ਵਰਜ ਕੇ ਰੱਖਦੇ। ਬਗਾਨੇ ਹੱਕ ਦਾ ਮੁੱਢ ਤੋਂ ਹੀ ਤਿਆਗ ਕਰਨ ਦੀ ਸਿੱਖਿਆ ਦਿੰਦੇ। ਆਏ ਗਏ ਲੋੜਵੰਦ ਦੀ ਅੰਨ-ਪਾਣੀ, ਕੱਪੜੇ ਨਾਲ, ਯਥਾਸ਼ਕਤ ਸੇਵਾ ਕਰਦੇ। ਪਿੰਡ ਭੈਣੀ ਵਿਚ, ਜੋ ਆਪ ਦੀ ਮਹਿਮਾ ਫੈਲਣ ਕਾਰਨ ਕਾਲਾਂਤਰ ਵਿਚ, ਸ੍ਰੀ ਭੈਣੀ ਸਾਹਿਬ ਪ੍ਰਸਿੱਧ ਹੋਇਆ, ਆਪ ਦਾ ਬਾਲ ਸਖਾ, ਰੁਲਦੂ ਜੱਟ ਦਾ ਪੁੱਤਰ ਲਹਿਣਾ ਸਿੰਘ ਸੀ। ਉਸ ਨੇ ਦੋ ਹੋਰ ਹਮਜੋਲੀਆਂ ਖੇਮੇ ਅਤੇ ਬੁੱਗ ਨੂੰ ਨਾਲ ਲੈ ਕੇ, ਆਪ ਨੂੰ ਫਿਰ ਰਾਈਆਂ ਤੋਂ ਵਾਪਸ ਭੈਣੀ ਸਾਹਿਬ ਲੈ ਆਂਦਾ। ਇਸ ਤੋਂ ਪਹਿਲਾਂ ਇੱਥੇ ਤਿੰਨ ਨਿੱਕੀਆਂ ਨਿੱਕੀਆਂ ਕੋਠੜੀਆਂ ਵਿਚੋਂ ਦੋਹਾਂ ਵਿਚ ਆਪ ਅਤੇ ਬੁੱਧ ਸਿੰਘ ਜੀ ਦਾ ਡੇਰਾ ਸੀ, ਤੀਜੀ ਦੇ ਵਿਚਾਲੇ ਗੱਡੀ ਅਹਿਰਨ 'ਤੇ ਖੇਤੀ ਸੰਦਾਂ ਦੀ ਬਣਤ ਬਣਾਈ ਹੁੰਦੀ ਸੀ। ਹੁਣ ਜਦੋਂ ਵਾਪਸ ਆਏ ਤਾਂ ਲਹਿਣਾ ਸਿੰਘ ਨੇ ਪਿੰਡ ਵਿਚ ਪਈਆਂ ਆਪਣੀਆਂ ਖਾਲੀ ਥਾਵਾਂ, ਆਪ ਦੇ ਹਵਾਲੇ ਕੀਤੀਆਂ। ਨਿਵਾਸ ਲਈ ਪਹਿਲਾਂ ਨਾਲੋਂ ਖੁੱਲ੍ਹੀਆਂ ਕੱਚੀਆਂ ਕੋਠੜੀਆਂ ਅਤੇ ਸੁਫਾ ਬਣਾਇਆ। ਇਹਨਾਂ ਕੋਠੜੀਆਂ ਵਿਚ ਬਣੇ ਥੜ੍ਹਾ ਸਾਹਿਬ 'ਤੇ ਆਪ ਬੰਦਗੀ ਕਰਿਆ ਕਰਦੇ ਸਨ, ਜਿੱਥੇ ਅੱਜਕਲ੍ਹ 'ਰਾਮ ਮੰਦਰ' ਹੈ। ਇਉਂ ਡੇਰਾ ਸ੍ਰੀ ਭੈਣੀ ਸਾਹਿਬ ਦਾ ਮੁੱਢ ਪੰਥ ਦੀ ਸਾਜਨਾ ਤੋਂ ਪਹਿਲਾਂ 1851 ਈ. ਵਿਚ ਬੱਝ ਗਿਆ ਸੀ। ਇਸੇ ਸਮੇਂ ਦੋਹਾਂ ਪੁੱਤਰੀਆਂ ਦੀਆਂ ਸ਼ਾਦੀਆਂ ਵੀ ਹੋ ਗਈਆਂ।

ਸੰਨ 1851-52 ਈ. ਵਿਚ ਫ਼ਿਰੋਜ਼ਪੁਰ ਜਾ ਕੇ, ਰਾਜਗੀਰੀ ਦਾ ਕੰਮ ਵੀ ਕੀਤਾ। ਆਪ ਦੇ ਮਾਮਾ ਹਰੀ ਸਿੰਘ ਦਾ ਪੁੱਤਰ ਖਜ਼ਾਨ ਸਿੰਘ ਠੇਕੇਦਾਰ ਸੀ। ਇੱਥੇ ਛਾਉਣੀ ਪੈ

ਰਹੀ ਸੀ, ਜਿਸ ਕਾਰਨ ਸੜਕਾਂ, ਇਮਾਰਤਾਂ ਅਤੇ ਕਿਲ੍ਹੇ ਦੀ ਉਸਾਰੀ ਹੋ ਰਹੀ ਸੀ। ਮਾਮੇ ਦਾ ਇਕਲੌਤਾ ਪੁੱਤਰ ਖਜ਼ਾਨ ਸਿੰਘ, ਆਪ ਨਾਲ ਮਿਲ ਕੇ ਕੰਮ ਕਰਦਾ। ਕਾਫੀ ਸਾਕ-ਸੰਬੰਧੀ ਅਤੇ ਕੁਝ ਕੁ ਸੈਨਿਕ ਜੀਵਨ ਦੇ ਸਾਥੀ ਵੀ ਇੱਥੇ ਆ ਜੁੜੇ। ਸ੍ਰੀ ਗ੍ਰੰਥ ਸਾਹਿਬ ਦਾ ਪਾਠ ਹੁੰਦਾ ਅਤੇ ਸੁਬ੍ਹਾ ਸ਼ਾਮ ਦੀਵਾਨ ਸਜਾਉਂਦੇ। ਨਾਮ ਬਾਣੀ ਅਤੇ ਕਾਰਵਿਹਾਰ ਦੇ ਦੋਵੇਂ ਪਰਵਾਹ ਨਾਲੋਂ-ਨਾਲ ਚੱਲਦੇ। ਸਭਦਾ ਇਕੋ ਥਾਂ ਸਾਂਝਾ ਲੰਗਰ ਪੱਕਦਾ। ਫ਼ਿਰੋਜ਼ਪੁਰ ਨਿਵਾਸ ਸਮੇਂ ਹੀ ਡਗਰੂ ਦਾ ਬੰਗਲਾ (ਨਜ਼ਦੀਕ ਭਾਈ ਕੀ ਡਰੋਲੀ-ਮੋਗਾ) ਅਤੇ ਮੁਕਤਸਰ ਦੀ ਸਰਾਂ ਆਪ ਦੀ ਨਿਗਰਾਨੀ ਹੇਠ ਹੀ ਬਣੀ। ਮੁਕਤਸਰ ਨਿਵਾਸ ਸਮੇਂ ਇਤਿਹਾਸਕ ਗੁਰਦੁਆਰਿਆਂ ਦੀ ਮੁਰੰਮਤ ਦੀ ਸੇਵਾ ਵੀ ਆਪ ਨੇ ਪੱਲਿਉਂ ਮਾਇਆ ਲਾ ਕੇ ਨਿਭਾਈ। ਫ਼ਿਰੋਜ਼ਪੁਰ ਕਿਲ੍ਹੇ ਦਾ ਕੰਮ ਸੰਨ 1855 ਵਿਚ ਮੁੱਕ ਗਿਆ ਤਾਂ ਆਪ ਵਾਪਸ ਪਿੰਡ ਮੁੜ ਆਏ।[8]

ਇਹਨਾਂ ਦਿਨਾਂ ਵਿਚ ਹੀ ਆਪ ਦਾ ਮਮੇਰਾ ਭਾਈ ਖਜ਼ਾਨ ਸਿੰਘ ਪੂਰਾ ਹੋ ਗਿਆ। ਵੇਲੇ ਦੇ ਰਿਵਾਜ਼ ਮੁਤਾਬਿਕ ਮਾਮਾ ਹਰੀ ਸਿੰਘ ਪੁੱਤਰ ਦੇ ਫੁੱਲ ਗੰਗਾ ਪ੍ਰਵਾਹ ਕਰਨ ਗਿਆ, ਰਾਹ ਵਿਚ ਹੀ ਹੁਕਮ ਸੱਤ ਹੋ ਗਿਆ। ਮਾਮੀ ਰਾਮੀ ਸੁਘੜ-ਸਿਆਣੀ ਅਤੇ ਭਾਣਾ ਮੰਨਣ ਵਾਲੀ ਔਰਤ ਸੀ। ਉਸ ਨੇ ਗੁਰੂ ਜੀ ਨੂੰ ਕਿਹਾ ਕਿ ਪੈਸਾ ਤੁਹਾਡਾ ਮਾਮਾ ਕਾਫੀ ਛੱਡ ਗਿਆ ਹੈ, ਕੋਈ ਕੰਮ ਤੋਰ ਲਵੋ, ਮੁਨਾਫ਼ਾ ਆਪਾਂ ਅੱਧਾ-ਅੱਧਾ ਵੰਡ ਲਵਾਂਗੇ। ਇਸ ਪੈਸੇ ਨਾਲ ਭੈਣੀ ਸਾਹਿਬ ਵਿਚ 1855-56 ਈ. ਵਿਚ ਇਕ ਦੁਕਾਨ ਖੋਲ੍ਹ ਲਈ। ਲੋਹਾ, ਕੱਪੜਾ, ਮਿੱਠਾ, ਮਸਾਲਾ, ਖੇਤੀ ਸੰਦ ਅਤੇ ਦੈਨਿਕ ਜੀਵਨ ਦੀਆਂ ਸਭ ਵਸਤਾਂ ਲਿਆ ਰੱਖੀਆਂ। ਵਿਹਾਰ ਸਾਫ਼ ਸੀ, ਮੁਨਾਫਾ ਘੱਟ ਲੈ ਕੇ ਵੀ ਵਿਕਰੀ ਚੋਖੀ ਹੋ ਜਾਂਦੀ। ਇਹ ਦੁਕਾਨ 1872 ਈ. ਤੱਕ ਤਾਂ ਚੱਲਦੀ ਹੀ ਰਹੀ, ਹੋ ਸਕਦਾ ਹੈ ਵਿਚੋਂ ਰੁਕ-ਰੁਕ ਕੇ ਫਿਰ ਵੀ ਚਲਦੀ ਰਹੀ ਹੋਵੇ। ਇਸ ਦੀ ਕਮਾਈ ਆਏ ਗਏ ਜਗਿਆਸੂਆਂ ਅਤੇ ਪਰਮਾਰਥ ਮਾਰਗ ਦੇ ਪਾਂਧੀਆਂ ਦੇ ਲੰਗਰ ਲਈ ਵਰਤੀ ਜਾਂਦੀ ਜੋ ਅਕਸਰ ਹੀ ਆਪ ਪਾਸ ਆਏ ਰਹਿੰਦੇ ਸਨ। ਬਾਅਦ ਵਿਚ ਜਦੋਂ 1861 ਈ. ਤੋਂ ਭੈਣੀ ਸਾਹਿਬ ਵਿਚ ਚੌਵੀ ਘੰਟੇ ਚੱਲਣ ਵਾਲਾ ਸਦਾ ਵਰਤ-ਗੁਰੂ ਕਾ ਲੰਗਰ ਸ਼ੁਰੂ ਹੋਇਆ ਤਾਂ ਸਤਿਗੁਰੂ ਜੀ ਸੰਗਤ ਵਲੋਂ ਆਏ ਚੜ੍ਹਾਵੇ ਦੀ ਭੇਟਾ, ਇਸ ਲੰਗਰ ਵਿਚ ਪਾ ਦਿੰਦੇ ਅਤੇ ਆਪਣੀਆਂ ਅਤੇ ਪਰਿਵਾਰਿਕ ਲੋੜਾਂ ਦੀ ਪੂਰਤੀ, ਦੁਕਾਨ ਦੇ ਮੁਨਾਫੇ ਵਿਚੋਂ ਹੀ ਕਰਦੇ ਸਨ।

ਅੰਗਰੇਜ਼ੀ ਰਾਜ ਕਾਇਮ ਹੋਣ ਤੋਂ ਬਾਅਦ, ਇਸ ਦੇ ਦੁਸ਼ ਪ੍ਰਭਾਵ ਪੰਜਾਬ ਦੇ ਕਿਸਾਨਾਂ, ਦਸਤਕਾਰਾਂ, ਲਾਹੌਰ ਦਰਬਾਰ ਦੇ ਨੌਕਰੀਓਂ ਕੱਢੇ ਸੈਨਿਕਾਂ ਅਤੇ ਵਣਜ ਵਿਉਪਾਰ ਕਰਕੇ, ਉਪਜੀਵਿਕਾ ਕਮਾਉਣ ਵਾਲਿਆਂ, 'ਤੇ ਪ੍ਰਤੀਕੂਲ ਰੂਪ ਵਿਚ ਪੈ ਰਹੇ ਸਨ, ਗੁਰੂ ਜੀ ਦਸਤਕਾਰ, ਕਿਸਾਨ, ਸੈਨਿਕ ਅਤੇ ਛੋਟੇ ਕਾਰੋਬਾਰੀ ਜੀਵਨ ਨਾਲ ਸੰਬੰਧਤ ਰਹੇ ਸਨ; ਇਸ ਲਈ ਉਹ ਪੰਜਾਬੀ ਜਨ ਜੀਵਨ ਤੇ, ਵਿਦੇਸ਼ੀ ਰਾਜ ਦੇ ਪੈ ਰਹੇ ਮਾੜੇ ਅਸਰਾਂ ਨੂੰ ਬਹੁਤ ਛੇਤੀ ਮਹਿਸੂਸ ਕਰ ਗਏ। ਅੰਗਰੇਜ਼ ਅਧਿਕਾਰੀਆਂ ਦੇ ਥਾਪੜੇ ਨਾਲ, ਈਸਾਈ ਮਿਸ਼ਨਰੀ ਆਪਣੇ ਧਰਮ ਦਾ ਪ੍ਰਚਾਰ ਕਰਨ ਸਮੇਂ, ਦੇਸੀ ਧਰਮਾਂ ਸਮੇਤ

ਸਿੱਖ ਧਰਮ ਅਤੇ ਹੋਰ ਸਥਾਨਿਕ ਧਾਰਮਿਕ ਵਿਸ਼ਵਾਸਾਂ ਦੀ ਖਿੱਲੀ ਉਡਾਉਣ ਤੋਂ ਸੰਕੋਚ ਨਹੀਂ ਕਰਦੇ ਸਨ। ਅੰਤਿਮ ਸਿੱਖ ਸਮਰਾਟ ਦਲੀਪ ਸਿੰਘ ਨੂੰ ਨਾਬਾਲਗ ਹੁੰਦਿਆਂ ਹੀ ਗੱਦੀਓਂ ਲਾਹੁਣ ਬਾਅਦ, ਪਿਉ ਦਾਦਿਆਂ ਦੇ ਧਰਮ ਤੋਂ ਨਿਖੇੜ ਦਿੱਤਾ। ਉਸ ਦੀ ਮਾਤਾ ਮਹਾਰਾਣੀ ਜਿੰਦ ਕੌਰ ਨੂੰ ਪਹਿਲੋਂ ਪੰਜਾਬ ਵਿਚ ਹੀ ਕੈਦ ਰੱਖਿਆ ਫਿਰ ਬਨਾਰਸ ਅਤੇ ਚੁਨਾਰ ਕਿਲ੍ਹੇ ਵਿਚ ਭੇਜ ਦਿੱਤਾ। ਮੁੜ ਨੇਪਾਲ ਤੋਂ ਪੁੱਤਰ ਨੂੰ ਮਿਲਣ ਗਈ ਨੂੰ ਕਲਕੱਤਿਉਂ ਉਸ ਦੇ ਨਾਲ ਹੀ ਇੰਗਲੈਂਡ ਨੂੰ ਤੋਰ ਦਿੱਤਾ। ਦੇਸ਼ ਭਗਤੀ ਦਾ ਜਜ਼ਬਾ ਰੱਖਣ ਵਾਲਿਆਂ ਦੀਆਂ ਜਾਗੀਰਾਂ ਜ਼ਬਤ ਕਰਕੇ ਉਹਨਾਂ ਨੂੰ ਵੀ ਦੇਸ਼ ਬਦਰ ਕਰ ਦਿੱਤਾ। ਭਾਈ ਮਹਾਰਾਜ ਸਿੰਘ ਜੈਸੇ 86 ਸਾਲਾ ਸੰਤ ਸਿਪਾਹੀ, ਸਿੰਘਾਪੁਰ ਦੀ ਕਾਲ ਕੋਠੜੀ ਵਿਚ 1856 ਈ. ਨੂੰ ਤਿਲ-ਤਿਲ ਕਰਕੇ, ਪ੍ਰਾਣਾਂ ਦੀ ਆਹੂਤੀ, ਆਜ਼ਾਦੀ ਹੋਮ ਵਿਚ ਪਾ ਗਏ। ਅੰਮ੍ਰਿਤਸਰ ਜਿਹੇ ਸਿੱਖ ਆਸਥਾ ਦੇ ਪ੍ਰਤੀਕ ਨਗਰ ਵਿਚ, ਗਊ-ਬੱਧ ਹੋਣਾ ਸ਼ੁਰੂ ਹੋ ਗਿਆ। ਕਾਲ ਅਤੇ ਮਹਾਂ-ਮਾਰੀਆਂ ਫੈਲ ਰਹੀਆਂ ਸਨ। ਪੁਰਾਣੀ ਸਿੰਚਾਈ ਪ੍ਰਣਾਲੀ ਟੁੱਟ ਗਈ ਸੀ, ਨਵੀਂ ਅਜੇ ਬਣੀ ਨਹੀਂ ਸੀ। ਇੰਗਲੈਂਡ ਦੀਆਂ ਮਿੱਲਾਂ ਦੇ ਤਿਆਰ ਮਾਲ ਨਾਲ, ਦੇਸੀ ਬਾਜ਼ਾਰ ਭਰ ਦਿੱਤੇ ਗਏ। ਘਰੇਲੂ ਦਸਤਕਾਰੀਆਂ ਤਬਾਹ ਹੋ ਗਈਆਂ। ਖੇਤੀ ਮੁਆਮਲਾ ਜਿਨਸ ਦੇ ਭਾਗ ਦੀ ਬਜਾਏ, ਨਕਦੀ ਲੈਣ ਨਾਲ, ਸ਼ਾਹੂਕਾਰਾਂ ਦੀ ਇਕ ਪੂਰੀ ਜਮਾਤ ਤਿਆਰ ਹੋ ਗਈ। ਜ਼ਿਆਦਾਤਰ ਕਿਸਾਨ ਕਰਜ਼ੇ ਹੇਠ ਦੱਬੇ ਗਏ। ਕੌਮੀ ਗੌਰਵ ਵਿਦੇਸ਼ੀ ਬੂਟਾਂ ਦੇ ਹੇਠ ਲਿਤਾੜਿਆ ਜਾ ਰਿਹਾ ਸੀ।

### ਸੰਤ ਖਾਲਸਾ

ਗੁਰੂ ਰਾਮ ਸਿੰਘ ਜੀ ਨੇ ਅਲੋਪ ਹੋ ਰਹੀ ਗੁਰਸਿੱਖੀ ਦੀ ਪੁਨਰ-ਸੁਰਜੀਤੀ ਅਤੇ ਕੌਮੀ-ਮੁਕਤੀ ਲਈ ਨਵੇਂ ਅੰਦੋਲਨ ਦਾ ਸੂਤਰਪਾਤ, ਆਪਣੇ ਪਿੰਡ ਭੈਣੀ ਸਾਹਿਬ ਤੋਂ ਵਿਸਾਖੀ 1914 ਬਿ. ਮੁਤਾਬਿਕ 12 ਅਪ੍ਰੈਲ 1857 ਈ. ਨੂੰ ਚਰਚਿਤ ਸੈਨਿਕ ਵਿਦਰੋਹ ਤੋਂ ਵੀ ਤਕਰੀਬਨ ਇਕ ਮਹੀਨਾ ਪਹਿਲਾਂ, ਨਾਮਧਾਰੀ 'ਸੰਤ ਖਾਲਸਾ' ਦੀ ਸਥਾਪਨਾ ਦੁਆਰਾ ਕੀਤਾ। ਗੁਰੂ ਜੀ ਮੁਤਾਬਿਕ ਉਹ ਸਾਰੇ ਸਿੱਖ ਸਰਦਾਰ, ਜਿਨ੍ਹਾਂ ਪਹਿਲਾਂ ਲਾਹੌਰ ਦਰਬਾਰ ਨਾਲ ਗ਼ੱਦਾਰੀ ਕੀਤੀ ਸੀ ਅਤੇ ਹੁਣ ਬਦੇਸ਼ੀ ਹਾਕਮਾਂ ਦਾ ਸਾਥ ਦੇ ਰਹੇ ਸਨ, ਉਹ 'ਮਲੇਛ ਖਾਲਸਾ' ਸਨ।

ਸੰਤ ਖਾਲਸਾ ਦੀ ਪੁਨਰ ਸਿਰਜਣਾ ਤਹਿਤ, ਕਾਹਨ ਸਿੰਘ ਨਿਹੰਗ ਚੱਕ ਵਾਲਾ, ਲਾਭ ਸਿੰਘ ਰਾਗੀ ਅੰਮ੍ਰਿਤਸਰ, ਆਤਮਾ ਸਿੰਘ ਆਲੋ ਮੁਹਾਰ (ਸਿਆਲਕੋਟ), ਨੈਣਾ ਸਿੰਘ ਵਰਿਆਂਹ (ਅੰਮ੍ਰਿਤਸਰ) ਅਤੇ ਸੁੱਧ ਸਿੰਘ ਦੁਰਗਾਪੁਰ (ਜਲੰਧਰ), ਪੰਜਾਂ ਸਿੱਖਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ, ਸਫੈਦ ਪੁਸ਼ਾਕੇ ਪਹਿਨਾਏ। ਕਿਰਪਾਨ ਤੇ ਪਾਬੰਦੀ ਹੋਣ ਕਾਰਨ, ਕਮਰਕੱਸੇ ਵਿਚ ਸਫਾਜੰਗ ਸਜਾਏ ਗਏ। ਦਸਵੇਂ ਗੁਰੂ ਜੀ ਦੀ ਖਾਲਸਈ ਰਹਿਤ ਮਰਿਯਾਦਾ ਧਾਰਨ ਕਰਵਾਈ। ਸਭ ਨੂੰ ਨਾਮ-ਦਾਨ, ਇਸ਼ਨਾਨ, ਸੇਵਾ-ਸਿਮਰਨ, ਜਪ-ਤਪ, ਸੁੱਚ-ਸੰਜਮ, ਬੇਗਾਨੀ ਅਤੇ ਅਣਕਮਾਈ ਮਾਇਆ ਨਾ ਵਰਤਣ, ਸਾਤਵਿਕ ਭੋਜਨ ਹੀ ਛਕਣ, ਹਰ ਤਰ੍ਹਾਂ ਦੇ ਨਸ਼ਿਆਂ ਤੋਂ ਪਰਹੇਜ਼ ਕਰਨ, ਧਰਮ ਦੀ ਕਿਰਤ ਕਮਾਈ ਕਰਨ, ਉੱਚ ਸਦਾਚਾਰਕ ਨਿਯਮਾਂ ਦੀ ਪਾਲਣਾ, ਸਮਾਜਿਕ ਕੁਰੀਤੀਆਂ 'ਤੇ

ਕਾਬੂ ਪਾ ਕੇ, ਆਤਮਿਕ ਬੁਲੰਦੀ ਹਾਸਲ ਕਰਕੇ, ਵਿਦੇਸ਼ੀ ਹਕੂਮਤ ਨਾਲ ਹਰ ਖੇਤਰ ਵਿਚ ਅਸਹਿਯੋਗ ਕਰਨ ਦੀ ਸਿੱਖਿਆ ਦਿੱਤੀ। ਆਪਣੇ ਸਿਆਸੀ ਮਨੋਰਥ ਵਿਚ, ਵਿਦੇਸ਼ੀਆਂ ਤੋਂ ਛੁਟਕਾਰਾ ਹਾਸਲ ਕਰਕੇ ਸਮਤਾ-ਮੂਲਕ, ਨਿਆਂ ਆਧਾਰਿਤ ਰਾਜ ਪ੍ਰਣਾਲੀ ਕਾਇਮ ਕਰਨਾ ਮਿਥ ਕੇ, ਜਾਬਰ ਬਸਤੀਵਾਦੀ ਹਾਕਮਾਂ ਵਿਰੁੱਧ ਜੂਝਣ ਲਈ, ਨਾਮਧਾਰੀ ਸੰਤ ਖਾਲਸੇ ਦੇ ਗੌਰਵ ਅਤੇ ਸੁਤੰਤਰਤਾ ਦਾ ਪ੍ਰਤੀਕ, ਸਫੈਦ ਨਿਸ਼ਾਨ ਵੀ ਇਸੇ ਦਿਨ, ਸ੍ਰੀ ਭੈਣੀ ਸਾਹਿਬ ਵਿਖੇ ਆਪ ਦੁਆਰਾ ਲਹਿਰਾ ਦਿੱਤਾ ਗਿਆ।

ਆਪ ਦੁਆਰਾ ਦਰਸਾਏ 'ਨਾਮਧਾਰੀ ਅਸੂਲ' ਮੋਟੇ ਤੌਰ 'ਤੇ ਇਸ ਤਰ੍ਹਾਂ ਹਨ :

ਸਦਾਚਾਰਕ— ਮਾਸ, ਸ਼ਰਾਬ, ਚੋਰੀ, ਯਾਰੀ, ਠੱਗੀ ਅਤੇ ਝੂਠ ਦਾ ਤਿਆਗ, ਵਿਆਜ ਨਹੀਂ ਲੈਣਾ, (ਲੋੜਵੰਦ ਨੂੰ) ਜਿਨਸ ਦੇ ਕੇ ਸਵਾਈ-ਡਿਉਢੀ ਨਹੀਂ ਲੈਣੀ।

ਸਮਾਜਿਕ— ਕੁੜੀਆਂ ਮਾਰਨ, ਵੇਚਣ, ਵੱਟੇ ਦੇ ਸਾਕ ਤੇ ਬਾਲ ਵਿਆਹ ਆਦਿ ਦੀ ਉੱਕੀ ਮਨਾਹੀ। ਦਾਜ ਦੇ ਰੂਪ ਵਿਚ ਚੀਜ਼ਾਂ ਲੈਣ ਦੇਣ ਦੀ ਨਿਖੇਧੀ ਤੇ ਵਿਧਵਾ ਵਿਆਹਾਂ ਦੀ ਖੁੱਲ੍ਹ।...

ਧਾਰਮਿਕ— ਅੰਮ੍ਰਿਤ ਵੇਲੇ ਸਣੇ ਕੇਸੀਂ ਇਸ਼ਨਾਨ ਕਰਕੇ ਨਾਮ ਜੱਪਣਾ ਤੇ ਬਾਣੀ ਦਾ ਪਾਠ ਕਰਨਾ, ਸਾਦੀ ਖੁਰਾਕ, ਸਾਦੀ ਪੁਸ਼ਾਕ, ਗੁਰਮੁਖੀ ਦਸਤਾਰ ਧਾਰਨ ਕਰਨੀ। ਉੱਨ ਦੀ ਮਾਲਾ, ਆਸਣ, ਪਊਏ ਤੇ ਗੜਵਾ ਰੱਖਣਾ, ਅਤਿਥੀ ਸਤਿਕਾਰ, ਗਊ ਰੱਖਿਆ, ਯੱਗ ਹੋਮ ਤੇ ਪੰਜਾਂ ਕਕਾਰਾਂ ਦੇ ਧਾਰਨੀ ਹੋਣਾ ਅਤੇ ਅਹਿੰਸਾ ਦੀ ਪਾਲਣਾਂ।

ਰਾਜਨੀਤਿਕ— ਅੰਗਰੇਜ਼-ਸਰਕਾਰ ਦੀ ਨੌਕਰੀ ਨਹੀਂ ਕਰਨੀ, ਸਰਕਾਰੀ ਸਕੂਲਾਂ ਵਿਚ ਬੱਚੇ ਨਹੀਂ ਪੜ੍ਹਾਉਣੇ। ਆਪਸ ਵਿਚ ਦੇ ਮੁਕੱਦਮੇ ਆਪਣੀਆਂ ਪੰਚਾਇਤਾਂ ਵਿਚ ਨਿਬੇੜਨੇ, ਸੁਦੇਸ਼ੀ ਚੀਜ਼ਾਂ ਵਰਤਣੀਆਂ, ਸਰਕਾਰੀ ਡਾਕ ਵਿਚ ਚਿੱਠੀ ਨਹੀਂ ਪਾਉਣੀ ਅਤੇ ਲੱਗਦੀ ਵਾਹ ਰੇਲ 'ਤੇ ਨਹੀਂ ਚੜ੍ਹਨਾ।[9]

ਆਪ ਦੇ ਇਸ ਪ੍ਰਚਾਰ ਦਾ ਲੋਕਾਂ ਵਲੋਂ ਭਰਵਾਂ ਹੁੰਗਾਰਾ ਮਿਲਣਾ ਸ਼ੁਰੂ ਹੋ ਗਿਆ। ਬੇਸ਼ੱਕ ਇਹ ਇਕ ਨਵੇਂ ਸਮਾਜਿਕ, ਆਰਥਿਕ ਮੁੱਲ ਵਿਧਾਨ ਅਤੇ ਕੌਮੀ ਮੁਕਤੀ ਲਈ ਵਿੱਢਿਆ ਰਾਜਸੀ ਅੰਦੋਲਨ ਸੀ ਪਰ ਇਸ ਦਾ ਬਾਹਰੀ ਆਵਰਣ ਧਾਰਮਿਕ ਸੀ। ਇਹ ਸ਼ੁੱਧ ਰੂਪ ਵਿਚ ਸਿੱਖ ਜੀਵਨ ਮੁੱਲਾਂ ਦੀ ਪ੍ਰਤੀਨਿਧਤਾ ਕਰਨ ਵਾਲਾ ਮਾਰਗ ਸੀ। ਸਤਿਗੁਰੂ ਜੀ ਦੇ ਅੰਦੋਲਨ ਨੂੰ ਮਿਲੇ ਭਰਪੂਰ ਜਨ ਸਹਿਯੋਗ ਦੇ ਕਾਰਨਾਂ ਦੀ ਚੀਰ ਫਾੜ ਕਰਦੇ ਸਮੇਂ, ਸਾਨੂੰ ਨਾਮਧਾਰੀ ਇਤਿਹਾਸ ਦੇ ਲੇਖਕ ਦੇ ਇਹ ਵਿਚਾਰ ਪ੍ਰਸੰਗਿਕ ਮਾਲੂਮ ਹੁੰਦੇ ਹਨ : "ਭਾਰਤ ਭੂਮੀ ਦੀ ਮਿੱਟੀ ਵਿਚ ਹੀ ਇਹ ਤਾਸੀਰ ਹੈ ਕਿ ਇਥੋਂ ਦੇ ਰਹਿਣ ਵਾਲੇ ਸਦਾ ਤੋਂ ਹੀ ਨੇਕ, ਉੱਚ ਆਚਰਣ ਵਾਲੇ ਅਤੇ ਰੱਬ ਦੀ ਬੰਦਗੀ ਵਾਲੇ ਮਹਾਂ ਪੁਰਸ਼ਾਂ ਦਾ ਸਤਿਕਾਰ ਕਰਦੇ ਚਲੇ ਆ ਰਹੇ ਹਨ। ਆਮ ਜਨਤਾ ਦੇ ਦਿਲਾਂ ਵਿਚ ਦੁਨਿਆਵੀ ਬਾਦਸ਼ਾਹਾਂ ਨਾਲੋਂ ਰੂਹਾਨੀ ਪਾਤਸ਼ਾਹਾਂ ਦਾ ਅਦਬ, ਪ੍ਰੇਮ ਅਤੇ ਭੈਅ ਬਹੁਤ ਜ਼ਿਆਦਾ ਹੈ। ਦਿੱਲੀ ਦੇ ਉੱਚੇ ਤਖ਼ਤ 'ਤੇ ਬਿਰਾਜਮਾਨ ਬਾਦਸ਼ਾਹਾਂ ਦੇ ਦਰਵਾਜ਼ਿਆਂ ਨਾਲੋਂ ਬਿਨਾ ਕੁੱਲੀ-ਜੁੱਲੀ, ਟਿੱਲੇ 'ਤੇ ਬੈਠੇ ਨੰਗ ਮਲੰਗ, ਰੱਬ ਨੂੰ ਪਹੁੰਚੇ ਹੋਏ ਮਸਤ

ਕਲੰਦਰ ਦੇ ਉਦਾਲੇ, ਦਰਸ਼ਨ ਕਰਨ ਵਾਲਿਆਂ ਦੀ ਭੀੜ ਕਈ ਗੁਣਾਂ ਵੱਧ ਹੁੰਦੀ ਹੈ।"[10]

1858 ਈ. ਵਿਚ ਆਪ ਆਪਣੇ ਮੁਰਸ਼ਦ, ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਪੰਝੀ ਸਿੰਘਾਂ ਨਾਲ ਹਜਰੋਂ ਸਾਹਿਬ ਪੁੱਜੇ। ਉਥੇ ਇਕ ਵਸਤੀ ਰਾਮ ਨਾਮ ਦਾ ਭਗਤ, ਰਾਤ ਦਿਨ ਗੁਰਬਾਣੀ ਪੜ੍ਹਦਾ ਸੀ। ਗੁਰੂ ਬਾਲਕ ਸਿੰਘ ਜੀ ਉਸ ਨੂੰ ਨਾਮ ਜਪਣ ਬਾਰੇ ਅਕਸਰ ਕਹਿੰਦੇ ਰਹਿੰਦੇ। ਉਹ ਕਹਿ ਛੱਡੇ- ਮੈਂ ਬਾਣੀ ਪੜ੍ਹਨੀ ਨਹੀਂ ਛੱਡ ਸਕਦਾ। ਉਸ ਨੇ ਆਪਣਾ ਸੰਕਲਪ ਗੁਰੂ ਰਾਮ ਸਿੰਘ ਪਾਸ ਪ੍ਰਗਟ ਕੀਤਾ ਤਾਂ ਆਪ ਨੇ ਕਿਹਾ-ਬਾਣੀ ਭੀ ਪੜ੍ਹੋ ਅਤੇ ਨਾਮ ਭੀ ਜਪੋ, ਕਿਉਂ ਜੁ ਘਿਉ ਖੰਡ ਰਲਾ ਕੇ ਛਕਿਆ ਚੰਗਾ ਹੁੰਦਾ ਹੈ। ਫਿਰ ਆਪ ਨੇ ਆਪਣੀ ਨਿਮਰਤਾ ਦਾ ਪ੍ਰਗਟਾਵਾ ਇਹਨਾਂ ਸ਼ਬਦਾਂ ਵਿਚ ਕੀਤਾ, "ਮੈਂ ਤਾਂ ਰਪਟੀਆਂ ਹਾਂ, ਹੁਕਮ ਪਾਤਸ਼ਾਹ ਕਾ ਹੈ। ਜੇਕਰ ਪਾਤਸ਼ਾਹ ਹੁਕਮ ਦੇਵੇ ਤਾਂ ਪਿਰਥੀ ਥਰ-ਥਰ ਕੰਬਦੀ ਹੈ। ਝਟ ਹੁਕਮ ਵਜਾਂਵਦੇ ਹਾਂ; ਪਰ ਆਗੇ ਜਾਇ ਕੇ ਰਪਟੀਆ ਈ ਸੁਣਾਉਂਦਾ ਹੈ।... ਪਾਤਸ਼ਾਹ ਉਹੀ ਹੈ ਗੁਰੂ ਬਾਲਕ ਸਿੰਘ ਜੀ।"[11]

ਹਜਰੋਂ ਸਾਹਿਬ ਤੋਂ ਵਾਪਸੀ 'ਤੇ ਦੁਆਬੇ ਦੇ ਮਸ਼ਹੂਰ ਪਿੰਡ ਮੁਠੱਡੇ ਵਿਚ ਵਜ਼ੀਰੇ ਲੁਹਾਰ ਅਤੇ ਹੋਰ ਕਈਆਂ ਨੂੰ ਨਾਮ ਦਾਨ ਦਿੱਤਾ। ਸਮਾਂ ਪਾ ਕੇ ਇਹ ਸਾਰਾ ਪਿੰਡ ਹੀ ਕੂਕਾ ਹੋ ਗਿਆ ਸੀ। ਇਸ ਨੂੰ ਭੈਣੀ ਸਾਹਿਬ ਦੀ ਡਿਉਢੀ ਕਿਹਾ ਜਾਂਦਾ ਸੀ। ਧੁਲੇਤੇ, ਦੁਰਗਾਪੁਰ ਆਦਿ ਪਿੰਡਾਂ ਵਿਚ ਆਪ ਦੇ ਪ੍ਰਚਾਰ ਨੇ ਕੂਕੇ ਬਣਾਏ। ਡੇਰੇ ਵਿਚ 1859-60 ਈ. ਵਿਚ ਬੰਗਾਲੀਪੁਰ (ਅੰਮ੍ਰਿਤਸਰ) ਦਾ ਉਦਾਸੀਆਂ ਵਿਚ ਵਿਚਰਦਾ ਹੋਇਆ, ਸਾਹਿਬ ਸਿੰਘ ਆ ਗਿਆ। ਸਮਾਂ ਪਾ ਕੇ ਇਹ ਕੂਕਾ ਅੰਦੋਲਨ ਦਾ ਵੱਡਾ ਥੰਮ੍ਹ ਬਣਿਆ, ਜਿਸ ਦੀਆਂ ਗਤੀਵਿਧੀਆਂ ਸਰਕਾਰ ਦੇ ਦਿਲ ਵਿਚ ਖੌਫ਼ ਪੈਦਾ ਕਰਨ ਵਾਲੀਆਂ ਸਨ। ਸੰਨ 1860 ਕਾਲ ਦਾ ਸਾਲ ਸੀ। ਅੱਠ ਆਨੇ ਮਣ ਮਿਲਦਾ ਅਨਾਜ ਸਵਾ ਰੁਪਏ 'ਤੇ ਵੀ ਮਿਲਣਾ ਮੁਸ਼ਕਿਲ ਹੋ ਗਿਆ। ਆਪ ਜੀ ਇਸ ਸਮੇਂ ਆਪਣੀ ਦੁਕਾਨ ਤੋਂ ਦਾਣੇ, ਭਾਅ ਨਾਲੋਂ ਮਣ ਪਿੱਛੇ ਦੋ ਸੇਰ ਵੱਧ ਦਿੰਦੇ ਅਤੇ ਗਾਹਕ ਦੀ ਲੰਗਰ ਵਿਚੋਂ ਪਰਸ਼ਾਦ ਪਾਣੀ ਦੀ ਸੇਵਾ ਵੀ ਕਰਦੇ। ਦੁਕਾਨ ਲਈ ਦੂਰੋਂ ਨੇੜਿਓਂ ਜਿਨਸਾਂ ਲਿਆਉਣ ਲਈ ਭਾਈ ਬੁੱਧ ਸਿੰਘ ਗੱਡਾ ਵਾਹਿਆ ਕਰਦੇ ਸਨ। ਗਰੀਬ ਗੁਰਬੇ ਨੂੰ ਕਾਲ ਸਮੇਂ, ਸਸਤਾ ਅਨਾਜ ਅਤੇ ਅੰਨ ਜਲ ਮੁਫਤ ਮਿਲਣ ਸਦਕਾ, ਹਜ਼ੂਰ ਦੀ ਮਹਿਮਾ ਦੂਰ-ਦੂਰ ਤੱਕ ਫੈਲਣੀ ਸ਼ੁਰੂ ਹੋ ਗਈ। ਸੰਨ 1861 ਵਿਚ ਮਾਰਚ ਦੇ ਮਹੀਨੇ ਦੁਆਬੇ ਵਿਚ ਨਾਮ ਬਾਣੀ ਅਤੇ ਆਪਣੇ ਮੱਤ ਦਾ ਪ੍ਰਚਾਰ ਕਰਦੇ ਹੋਏ, ਹਰਿਦੁਆਰ ਦੀ ਇਸ ਵੇਰ ਲੱਗਣ ਵਾਲੀ ਅਰਧ ਕੁੰਭੀ 'ਤੇ ਪੁੱਜਣ ਲਈ, ਸੰਗਤਾਂ ਨੂੰ ਤਿਆਰ ਰਹਿਣ ਲਈ ਕਹਿ ਆਏ। ਲੁਧਿਆਣਾ ਪਾਸ ਇਕ ਵੰਧਕ ਪੰਛੀ ਫੜ ਕੇ ਵੇਚਣ ਲਈ ਆਉਂਦਾ ਸੀ। ਉਸ ਨੂੰ ਸਾਹਿਬ ਸਿੰਘ ਪਾਸੋਂ ਪੰਛੀਆਂ ਦੀ ਕੀਮਤ ਦੁਆ ਕੇ, ਪੰਛੀ ਮੁਕਤ ਕਰਾ ਦਿੱਤੇ।

## ਅਰਧ ਕੁੰਭੀ ਹਰਿਦੁਆਰ

ਅਪ੍ਰੈਲ 1861 ਵਿਚ ਆਸਥਾ ਦੇ ਪੁਰਾਣੇ ਕੇਂਦਰ ਹਰਿਦੁਆਰ ਦੀ, ਪੰਜਾਬ ਭਰ ਵਿਚੋਂ ਆਈਆਂ ਸੰਗਤਾਂ ਨਾਲ ਯਾਤਰਾ ਕੀਤੀ। ਭਾਈ ਨੈਣਾ ਸਿੰਘ, ਚੈਨ ਸਿੰਘ

ਗੁੱਜਰਵਾਲ, ਉਸਦੀ ਭੈਣ ਬੀਬੀ ਕਰਮੋ, ਧੁਲੇਤੇ ਵਾਲਾ ਭਾਈ ਦਿਤੂ (ਭਾਈ ਗੁਰਦਿੱਤ ਸਿੰਘ) ਰਾਗੀ, ਲਾਭ ਸਿੰਘ ਰਾਗੀ, ਮਤਾਬ ਸਿੰਘ, ਜਵਾਹਰ ਸਿੰਘ, ਮਾਈ ਸਾਹਿਬੋ ਪੱਧਰੀ ਵਾਲੀ, ਪਿਤਾ ਜੱਸਾ ਸਿੰਘ, ਤਾਇਆ ਨੱਥਾ ਸਿੰਘ, ਭਾਈ ਬੁੱਧ ਸਿੰਘ, ਮਹਿਲ ਮਾਤਾ ਜੱਸਾਂ ਅਤੇ ਦੋਵੇਂ ਪੁੱਤਰੀਆਂ ਵੀ ਬਹੁਤ ਸਾਰੀ ਸੰਗਤ ਨਾਲ ਇਸ ਯਾਤਰਾ ਵਿਚ ਸ਼ਾਮਲ ਹੋਈਆਂ। ਖ਼ਾਸ ਕਰਕੇ ਹਜਰੋਂ ਦੀ ਸੰਗਤ ਦੇ ਅਦਬ ਵਜੋਂ ਗੁਰੂ ਜੀ ਉਹਨਾਂ ਦੇ ਜੂਠੇ ਬਰਤਨ ਵੀ ਆਪ ਸਾਫ ਕਰਦੇ ਸਨ। ਇਸ ਦੌਰੇ ਵਿਚ ਪੁਰਾਣੀਆਂ ਮਾਨਤਾਵਾਂ, ਵੇਲਾ ਵਿਹਾ ਚੁੱਕੇ ਕਰਮ ਕਾਂਡਾਂ ਦਾ, ਅਨੇਕ ਕੌਤਕਾਂ ਦੁਆਰਾ ਖੰਡਨ ਕੀਤਾ ਅਤੇ ਇਕ ਅਕਾਲ ਪੁਰਖ ਦੀ ਪੂਜਾ ਅਤੇ ਨਾਮ ਬਾਣੀ ਨਾਲ ਜੁੜਨ, ਕਿਰਤ ਕਰਨ ਦਾ ਸਦ ਉਪਦੇਸ਼ ਦੇ ਕੇ ਬਹੁਤ ਸਾਰੇ ਭੇਖਧਾਰੀਆਂ ਨਾਲ ਤਿੱਖੇ ਸੰਵਾਦ ਰਚਾ ਕੇ, ਖੰਨੇ ਸ਼ਹਿਰ ਵਿਚ ਸਮੂਹਿਕ ਥਾਵਾਂ 'ਤੇ ਹੁੰਦਾ ਧੂਮਰਪਾਨ ਹਟਾ ਕੇ, ਵਾਪਸ ਡੇਰੇ ਆ ਗਏ। ਇਸੇ ਸਾਲ ਲੁਧਿਆਣਾ, ਜਲੰਧਰ, ਹੁਸ਼ਿਆਪੁਰ ਆਦਿ ਜ਼ਿਲ੍ਹਿਆਂ ਵਿਚ ਆਪ ਦਾ ਕੂਕਾ-ਪਰਚਾਰ ਸਰਗਰਮ ਰਿਹਾ। ਡੇਰੇ ਵਿਚ ਲੰਗਰ ਵਾਸਤੇ ਹੱਥ ਚੱਕੀਆਂ ਹੀ ਸਨ। ਇਹਨਾਂ ਦਿਨਾਂ ਵਿਚ ਸਵਾ ਮਣ ਆਟਾ ਇਕ ਡੰਗ ਦਾ ਪੱਕਦਾ ਸੀ। ਆਪ ਦਸ ਸੇਰ ਕਣਕ ਲੰਗਰ ਵਾਸਤੇ ਨਿਜ ਹੱਥੀਂ ਪੀਸਦੇ ਸਨ। ਗੁਰੂ ਮਹਿਲ ਅਤੇ ਪੁੱਤਰੀਆਂ, ਲੰਗਰ ਪਕਾਉਣ ਅਤੇ ਪਸ਼ੂਆਂ ਦੀ ਸੇਵਾ ਤੋਂ ਇਲਾਵਾ ਚੱਕੀਆਂ ਵੀ ਪੀਂਹਦੀਆਂ ਸਨ। ਇਸ਼ਨਾਨ ਕਰਦਿਆਂ ਜੇ ਕਿਸੇ ਸਿੰਘ ਨੇ ਆਪ ਲਈ ਖੂਹ ਵਿਚੋਂ ਜਲ ਕੱਢ ਕੇ ਦੇਣ ਲਈ ਗੜਵਾ ਪਕੜਨ ਦੀ ਕੋਸ਼ਿਸ਼ ਕਰਨੀ ਤਾਂ ਆਪ ਇਹ ਕਹਿ ਕੇ ਰੋਕ ਦਿੰਦੇ—"ਮੈਂ ਆਪਣੀ ਕਿਰਿਆ ਕਰਨ ਦੇ ਸਮਰੱਥ ਹਾਂ। ਤੁਸੀਂ ਆਪਣੀ ਕਰੋ, ਮੈਂ ਆਪਣੀ ਕਰੂੰਗਾ।"

### ਧਰਮ ਪ੍ਰਚਾਰ

ਜਨਵਰੀ 1862 ਵਿਚ ਇਤਿਹਾਸਕ ਗੁਰਧਾਮਾਂ ਦੀ ਯਾਤਰਾ ਕਰਨ ਲਈ ਮੁਕਤਸਰ ਸਾਹਿਬ ਵਿਖੇ ਮੇਲਾ ਮਾਘੀ 'ਤੇ ਸੰਗਤਾਂ ਸਮੇਤ ਪੁੱਜੇ। ਮਾਲਵੇ ਵਿਚ ਅਲਖ ਰਾਮ ਨਾਮ ਦੇ ਸਾਧੂ ਤੋਂ ਸਤਿਗੁਰੂ ਜੀ ਬਾਰੇ ਜਾਣ ਕੇ, ਧੂੜਕੋਟ (ਫ਼ਿਰੋਜ਼ਪੁਰ) ਦਾ ਉਦਾਸੀ ਸਾਧੂ ਜੋਗਾ ਸਿੰਘ ਵੀ ਹੋਰਨਾਂ ਸਿੰਘਾਂ ਸਮੇਤ ਇਸ ਮਾਘੀ 'ਤੇ ਮੁਕਤਸਰ ਵਿਖੇ ਕੂਕਾ ਬਣ ਗਿਆ, ਜਿਸ ਨੂੰ ਬਾਅਦ ਵਿਚ ਆਪ ਨੇ ਨਾਇਬ ਸੂਬਾ ਥਾਪਿਆ ਸੀ। ਫ਼ਰੀਦਕੋਟ ਦੇ ਰਾਜੇ ਤੋਂ ਲੰਗਰ ਲਈ ਬਰਤਨ ਤਾਂ ਕੀ ਮਿਲਣੇ ਸੀ, ਸਗੋਂ ਉਸਨੇ ਅੰਗਰੇਜ਼ ਸਰਕਾਰ ਤੱਕ ਕੂਕਾ ਗਤੀਵਿਧੀਆਂ ਦੀ ਸੂਹ ਪੁਚਾਉਣ ਲਈ, ਆਪਣਾ ਇਕ ਮੁਖ਼ਬਰ ਸੰਗਤ ਵਿਚ ਭੇਜ ਦਿੱਤਾ। ਗੁਰੂ ਜੀ ਉਸਦੀਆਂ ਕੁਝ ਕੁ ਹਰਕਤਾਂ ਤਾੜ ਕੇ ਉਸਨੂੰ ਸੰਗਤ ਵਿਚੋਂ ਬਾਹਰ ਕਰ ਦਿੱਤਾ। ਟਿੱਬੀ ਸਾਹਿਬ ਜਾਣ ਸਮੇਂ ਕੂਕਿਆਂ ਨੇ ਹੱਥਾਂ ਵਿਚ ਸਲੋਤਰ ਜਾਂ ਜੁਆਰ ਦੇ ਮਜ਼ਬੂਤ ਟਾਂਡੇ ਪਕੜ ਕੇ, ਮੁਹੱਲਾ ਕੱਢਿਆ। ਅੰਗਰੇਜ਼ ਅਧਿਕਾਰੀ ਡੰਡਾ ਸੋਟਾ ਵੇਖ ਕੇ ਰੋਕਦੇ ਸਨ ਪਰ ਸਤਿਗੁਰੂ ਜੀ ਨੇ ਉਹਨਾਂ ਨੂੰ ਦੱਸਿਆ ਕਿ ਸ਼ਸਤਰਾਂ 'ਤੇ ਤਾਂ ਤੁਸਾਂ ਪਹਿਲਾਂ ਹੀ ਰੋਕ ਲਾ ਛੱਡੀ ਹੈ, ਹੁਣ ਖਾਲੀ ਸੋਟਿਆਂ 'ਤੇ ਰੋਕ ਨਹੀਂ ਮੰਨਾਂਗੇ। ਅਸੀਂ ਤੁਹਾਡੇ ਬੇਤੁਕੇ ਕਾਇਦੇ ਕਾਨੂੰਨ ਤੋੜਨ ਵਾਸਤੇ ਦ੍ਰਿੜ੍ਹ ਹਾਂ।[13] ਮਾਲਵੇ ਦੇ ਪਿੰਡਾਂ ਵਿਚ ਪ੍ਰਚਾਰ ਕਰਦੇ ਹੋਏ ਲੋਪੋ, ਰੂਮੀ, ਜਗਰਾਵਾਂ ਹੁੰਦੇ ਵਾਪਸ ਪਰਤ

ਆਏ। ਸ਼ਬਦ ਦੀ ਮਸਤੀ ਵਿਚ ਝੂਮ ਰਹੇ ਸਿੰਘਾਂ ਅਤੇ ਸਤਿਗੁਰੂ ਜੀ ਦੇ ਦਰਸ਼ਨ ਅਤੇ ਸਿੱਖਿਆਵਾਂ ਦਾ ਅਸਰ ਕਬੂਲਦਿਆਂ, ਲੋਕ ਆਪ ਦੇ ਪੰਥ ਵਿਚ ਸ਼ਾਮਲ ਹੁੰਦੇ ਗਏ। ਨਾਮ ਦੇ ਰੰਗ ਵਿਚ ਰੰਗੇ ਸਮੁਦਾਇ ਦੀ ਨਾਮਧਾਰੀ ਸੰਗਿਆ ਹੋ ਗਈ ਅਤੇ ਢੋਲਕ-ਛੈਣਿਆਂ ਨਾਲ ਹੱਲੇ ਦੇ ਦੀਵਾਨ ਵਿਚ ਉੱਚੀ-ਉੱਚੀ ਧਾਰਨਾ ਪੜ੍ਹਨ ਕਾਰਨ, ਸ਼ਬਦ ਦੀ ਮਸਤੀ ਵਿਚ ਵਜਦ ਵਿਚ ਆ ਕੇ ਕੂਕਾਂ ਮਾਰਨ ਕਾਰਨ, ਲੋਕ-ਮਾਨਸ ਵਿਚ ਕੂਕੇ ਪ੍ਰਸਿੱਧ ਹੋਏ। ਗਿਆਨੀ ਗਿਆਨ ਸਿੰਘ ਵੀ ਇਹੋ ਵਿਆਖਿਆ ਕੂਕਿਆਂ ਬਾਰੇ 28 ਕਬਿੱਤਾਂ ਵਿਚ ਕਰਦੇ ਹਨ:

ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ
ਕੂਕ ਮਾਰਨੇ ਤੈ ਕੂਕੇ ਜਗਤ ਬਖਾਨ ਹੈ।

ਭੈਣੀ ਸਾਹਿਬ ਦੇ ਨੇੜੇ ਦੇ ਹੀ ਪਿੰਡ ਬਿਸ਼ਨਪੁਰੇ ਦਾ ਸਰਦਾਰ ਮੰਗਲ ਸਿੰਘ ਗਰੇਵਾਲ ਜੋ ਨਾ ਸਿਰਫ ਨਾਮਧਾਰੀ ਬਣਿਆ, ਸਗੋਂ ਇਸ ਨੇ ਇਕ ਬਹੁਤ ਸ਼ਾਨਦਾਰ ਚੀਨੇ ਰੰਗ ਦੀ ਘੋੜੀ ਵੀ ਸਤਿਗੁਰੂ ਜੀ ਨੂੰ ਭੇਟ ਕੀਤੀ, ਜਿਸ 'ਤੇ ਅਕਸਰ ਗੁਰੂ ਜੀ ਸੁਆਰੀ ਕਰਦੇ ਸਨ। ਇਸੇ ਕਾਰਨ ਆਪ ਸੰਗਤਾਂ ਵਿਚ "ਚੀਨੀ ਵਾਲੇ ਪਾਤਸ਼ਾਹ" ਦੇ ਨਾਮ ਨਾਲ ਪ੍ਰਸਿੱਧ ਹੋ ਗਏ। ਸ. ਮੰਗਲ ਸਿੰਘ ਪਟਿਆਲਾ, ਧੌਲਪੁਰ ਅਤੇ ਭਰਤਪੁਰ ਮਹਾਰਾਜਿਆਂ ਦਾ ਵੀ ਨਿਕਟ ਸੰਬੰਧੀ ਸੀ। ਇਸ ਕਾਰਨ ਸਰਕਾਰੀ ਦਸਤਾਵੇਜ਼ਾਂ ਵਿਚ ਮਹਾਰਾਜਾ ਪਟਿਆਲਾ ਦੇ ਕੂਕਾ ਬਣਨ ਦੇ ਸ਼ੋਸ਼ੇ ਉਡਦੇ ਵੀ ਸੁਣਾਈ ਦਿੰਦੇ ਰਹੇ।[14] ਸਤਿਗੁਰੂ ਜੀ ਨਾਲ 1872 ਵਿਚ ਪੰਜਾਬ ਵਿਚੋਂ ਅਲਾਹਾਬਾਦ ਕਿਲ੍ਹੇ ਵਿਚ ਨਜ਼ਰਬੰਦੀ ਸਮੇਂ, ਦਿੱਤੇ ਬਿਆਨਾਂ ਵਿਚ ਮੰਗਲ ਸਿੰਘ ਨੇ ਦੱਸਿਆ ਸੀ ਕਿ ਉਸਦਾ ਲੜਕਾ ਬੀਮਾਰ ਰਹਿੰਦਾ ਸੀ। ਉਸਨੇ ਲੋਕਾਂ ਪਾਸੋਂ ਭੈਣੀ ਸਾਹਿਬ ਵਾਲੇ ਗੁਰੂ ਜੀ ਦੀ ਸੋਅ ਸੁਣੀ, ਇਸ ਲਈ ਉਹ ਆਪ ਦੀ ਸ਼ਰਨ ਵਿਚ ਆਇਆ ਸੀ।

ਗੁਰੂ ਜੀ ਨੇ ਦਸਵੇਂ ਗੁਰੂ ਸਾਹਿਬ ਵੇਲੇ ਦੀ ਪ੍ਰਚੱਲਿਤ ਸਿੱਖ ਰਹੁ ਰੀਤ ਜਾਂ ਮਰਿਆਦਾ ਨੂੰ ਤਖ਼ਤ ਹਜ਼ੂਰ ਸਾਹਿਬ (ਅਬਿਚਲ ਨਗਰ-ਨਾਂਦੇੜ) ਵਿਖੇ ਸੁਰੱਖਿਅਤ ਪਈ ਹੋਈ ਸਮਝ ਕੇ ਮਦੀਹਰ (ਮੁਕਤਸਰ) ਦੇ ਇਕ ਵਿਦਵਾਨ ਨਾਮਧਾਰੀ, ਭਾਈ ਰਾਇ ਸਿੰਘ ਜੀ ਨੂੰ ਉੱਥੇ ਭੇਜਿਆ ਕਿ ਉਥੇ ਕੁਝ ਸਮਾਂ ਬਤੀਤ ਕਰਕੇ, ਅੱਖੀਂ ਵੇਖ ਕੇ ਜੋ ਮਰਿਆਦਾ ਵਰਤਦੀ ਹੈ, ਉਹ ਲਿਖ ਲਿਆਓ। ਉਥੋਂ ਦੇ ਪੁਜਾਰੀ/ਗਰੰਥੀ ਸਿੰਘ ਸਵਾ ਪਹਿਰ ਰਾਤ ਰਹਿੰਦੀ ਨਾਲ ਉੱਠ ਕੇ, ਸਕੇਸ਼ ਇਸ਼ਨਾਨ ਕਰਕੇ ਹੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠਦੇ ਸਨ। ਉਥੋਂ ਦਾ ਮੁਖੀ ਸਿੰਘ ਮੁਕੰਮਲ ਸ਼ਾਕਾਹਾਰੀ ਹੁੰਦਾ ਹੈ ਜੋ ਆਪਣਾ ਪਰਸ਼ਾਦ ਪਾਣੀ, ਸੁੱਚ ਸੋਧ ਦਾ ਪੂਰਨ ਬਿਬੇਕ ਬਿਧੀ ਨਾਲ ਬਣਿਆ ਛਕਦਾ ਹੈ। ਉਹੀ ਮਰਿਆਦਾ ਆਪਣੇ ਪੰਥ ਵਿਚ ਲਾਗੂ ਕਰਨ ਲਈ ਸਤਿਗੁਰੂ ਜੀ ਨੇ 1862 ਈ. ਦੀ ਆਖਰੀ ਤਿਮਾਹੀ ਵਿਚ ਸ੍ਰੀ ਭੈਣੀ ਸਾਹਿਬ ਤੋਂ ਆਪਣੇ ਨਾਮ ਹੇਠ ਇਕ ਰਹਿਤਨਾਮਾ, ਸਮੁੱਚੇ ਨਾਮਧਾਰੀ ਭਾਈਚਾਰੇ ਲਈ ਜਾਰੀ ਕੀਤਾ ਸੀ, ਜਿਸ ਵਿਚ ਕੂਕਾ ਜੀਵਨ-ਜਾਚ ਦੀ ਸੰਖੇਪ ਵਿਚ ਚਰਚਾ ਕੀਤੀ ਹੈ। ਇਸ ਵਿਚ ਹਰ ਕੂਕੇ ਤੋਂ ਉੱਚੇ ਨੈਤਿਕ ਅਸੂਲਾਂ ਦੀ ਪਾਲਣਾ, ਭਜਨ ਬਾਣੀ ਵਿਚ ਨਿਰੰਤਰ ਕਿਰਿਆਸ਼ੀਲ ਰਹਿਣ ਅਤੇ ਬਿਗਾਨੇ ਹੱਕ

ਭਾਵ ਅਣ-ਕਮਾਈ ਮਾਇਆ ਤੋਂ ਪਰਹੇਜ਼ ਕਰਨ ਬਾਰੇ ਕਹਿ ਕੇ, ਆਪਣੀ ਉਪਜੀਵਿਕਾ ਆਪ ਕਮਾਉਣ 'ਤੇ ਜ਼ੋਰ ਦਿੱਤਾ ਸੀ। ਇਸੇ ਸਾਲ ਦੀਵਾਲੀ 'ਤੇ ਜਦੋਂ ਆਪ ਸੰਗਤ ਸਮੇਤ ਸ੍ਰੀ ਅੰਮ੍ਰਿਤਸਰ ਵਿਖੇ ਸਥਿਤ ਸਿੱਖ ਤੀਰਥ ਅਸਥਾਨਾਂ, ਹਰਿਮੰਦਰ ਸਾਹਿਬ, ਅਕਾਲ ਤਖਤ ਵਿਖੇ ਪੁੱਜੇ ਤਾਂ ਅੰਗਰੇਜ਼ ਦੇ ਥਾਪੇ ਸਰਬਰਾਹ ਦੀ ਖੁਸ਼ੀ ਨਾਲ ਥਾਪੇ ਪੁਜਾਰੀ/ਗਰੰਥੀਆਂ ਨੇ, ਸਤਿਗੁਰੂ ਜੀ ਦਾ ਵਧਦਾ ਤੇਜ ਪਰਤਾਪ ਵੇਖ ਕੇ, ਆਨੇ-ਬਹਾਨੇ ਆਪਣਾ ਵਿਰੋਧ ਜਤਾਇਆ। ਇਸ ਘਟਨਾ ਦਾ ਇਸ਼ਾਰਾ ਰੰਗੂਨ ਤੋਂ ਪੁਜਾਰੀਆਂ ਦੇ ਨਾਮ ਭਾਈ ਨਰਾਇਣ ਸਿੰਘ ਰੋਡੇ ਦੇ ਹੱਥੀਂ ਭੇਜੇ ਇਕ ਹੁਕਮਨਾਮੇ ਵਿਚ, ਸੰਨ 1880 ਈ. ਵਿਚ ਗੁਰੂ ਜੀ ਕਰਦੇ ਹਨ।[15]

6 ਦਸੰਬਰ 1862 ਨੂੰ ਗੁਰੂ ਬਾਲਕ ਸਿੰਘ ਜੀ ਅਠੱਤਰ ਕੁ ਸਾਲ ਦੀ ਉਮਰ ਵਿਚ ਹਜਰੋਂ ਸਾਹਿਬ ਵਿਖੇ ਬ੍ਰਹਮਲੀਨ ਹੋ ਗਏ। ਆਪ ਨੂੰ ਇਸ ਬਾਰੇ ਕੁਝ ਸਮਾਂ ਬੀਤਣ 'ਤੇ ਹੀ ਖ਼ਬਰ ਮਿਲੀ। ਜਨਵਰੀ 1863 ਨੂੰ ਆਪ ਨੇ ਹਜਰੋਂ ਸਾਹਿਬ ਨੂੰ ਚਾਲੇ ਪਾਏ। ਵਜ਼ੀਰਾਬਾਦ ਦੇ ਪੱਤਣ 'ਤੇ ਝਨਾਂ ਦਰਿਆ ਦੇ ਕੰਢੇ, ਗੁਰੂ ਬਾਲਕ ਸਿੰਘ ਦਾ ਭਾਈ ਮੰਨਾ ਸਿੰਘ, ਉਹਨਾਂ ਦੇ ਅਸਤ ਲਈ ਆਉਂਦਾ ਮਿਲ ਪਿਆ। ਇਥੋਂ ਹੀ ਵਾਪਸ ਮੁੜੇ। ਪਿੰਡ ਗਿੱਲ ਵਿਖੇ ਬਾਬਾ ਜਮੀਤ ਸਿੰਘ ਜੀ ਨੇ ਹਜਰੋਂ ਸਾਹਿਬ ਤੇ ਭੈਣੀ ਸਾਹਿਬ ਦੀਆਂ ਸੰਗਤਾਂ ਦਾ ਉਤਾਰਾ ਕਰਵਾਇਆ। ਦੁਨਿਆਵੀ ਰਸਮ ਵਜੋਂ ਗੁਰੂ ਬਾਲਕ ਸਿੰਘ ਜੀ ਦੀ ਅਧਿਆਤਮਕ ਵਿਰਾਸਤ ਦੀ ਦਸਤਾਰ ਵੀ ਬਾਬਾ ਜੀ ਨੇ, ਇਸੇ ਜਗ੍ਹਾ ਗੁਰੂ ਰਾਮ ਸਿੰਘ ਜੀ ਨੂੰ ਸਜਾਈ। ਗੁਰੂ ਜੀ ਦੇ ਅਸਤਾਂ ਵਿਚੋਂ ਕੁਝ ਫੁੱਲ ਰੱਖ ਕੇ ਬਾਬਾ ਜਮੀਤ ਸਿੰਘ ਪਿੰਡ ਗਿੱਲ ਵਿਖੇ ਇਕ ਦੇਹੁਰਾ ਬਣਾਉਣਾ ਚਾਹੁੰਦਾ ਸੀ। ਗੁਰੂ ਜੀ ਨੇ ਉਸਨੂੰ ਇਹ ਮਨਮਤ ਕਰਨ ਤੋਂ ਰੋਕ ਦਿੱਤਾ।[16] ਪਸਰੂਰ ਤੋਂ ਹੁੰਦੇ ਹੋਏ ਉੱਗੂ ਚੱਕ ਆਏ। ਸੰਗਤ ਨੇ ਇਸ ਕੱਲਰੀ ਖਿੱਤੇ ਜ਼ਹਿਰੀ ਸੱਪਾਂ ਨਾਲ ਹੁੰਦੀਆਂ ਬੇਬਹਾ ਮੌਤਾਂ ਬਾਰੇ ਬੇਨਤੀ ਕੀਤੀ। ਆਪ ਨੇ ਕਿਹਾ ਜਿੱਥੇ ਅਸੀਂ ਬੈਠੇ ਹਾਂ, ਇਥੇ ਨਵਾਂ ਪਿੰਡ ਬੰਨ੍ਹ ਕੇ, ਨਾਂ ਗੁਰੂ ਚੱਕ ਰੱਖ ਦਿਉ, ਸਤਿਗੁਰੂ ਭਲੀ ਕਰੇਗਾ। ਇਸੇ ਸਾਲ ਵੈਸਾਖੀ 'ਤੇ ਸ੍ਰੀ ਅੰਮ੍ਰਿਤਸਰ ਬਿਬੇਕਸਰ 'ਤੇ ਡੇਰਾ ਕੀਤਾ। ਭਾਈ ਰਿਖੀ ਸਿੰਘ ਮਸਤਾਨਾ, ਇੱਥੇ ਵੀ ਪੁਲਿਸ ਨਾਲ ਉਲਝ ਗਿਆ। ਟਰਪੌਲਿਆਂ ਵਾਲੀ ਮਾਈ ਗੁਰ੍ਹਾਈ ਦੀ ਅਗਵਾਈ ਵਿਚ ਬੀਬੀਆਂ ਦਾ ਜੱਥਾ ਵੀ ਸਲੋਤਰਾਂ ਸਮੇਤ ਨਾਲ ਸੀ। ਮਾਈ ਉਨ੍ਹਾਂ ਨੂੰ ਸਲੋਤਰਾਂ ਨਾਲ ਕਵਾਇਦ ਕਰਾਉਂਦੀ ਸੀ। "ਏਤਨੀ ਕੁ ਕਵੈਦ ਸੀ ਜਦ ਸਤਿ ਸ੍ਰੀ ਅਕਾਲ ਬੁਲਾਵੇ ਤਾਂ ਅੱਗੇ ਕੋ ਕਰਕੇ ਸਲੋਤਰ ਖੜ੍ਹਾ ਰੱਖੈ। ਜਦ ਗੁਰਬਰ ਅਕਾਲ ਕਹੇ ਤਾਂ ਸੱਜੇ ਮੋਢੇ ਨਾਲ ਸਲੋਤਰ ਜਾਇ ਲਾਵਣਾਂ।"[17] ਗੰਗਾ ਗੁਰੂ ਬਾਲਕ ਸਿੰਘ ਦੇ ਫੁੱਲ ਤਾਰ ਕੇ ਆਉਂਦੀ ਹਜਰੋਂ ਦੀ ਸੰਗਤ, ਆਪ ਨੂੰ ਮੁਠੱਡੇ ਵਿਖੇ ਮਿਲ ਪਈ। ਆਪ ਨੇ ਗੁਰੂ ਬਾਲਕ ਸਿੰਘ ਦੇ ਭਾਈ ਮੰਨ੍ਹਾ ਸਿੰਘ ਦੇ ਪੁੱਤਰ, ਕਾਹਨ ਸਿੰਘ ਨੂੰ ਹਜਰੋਂ ਸਾਹਿਬ ਦਾ ਮਹੰਤ ਥਾਪ ਦਿੱਤਾ।

## ਨਾਰੀ ਮੁਕਤੀ ਦਾਤਾ

ਮਾਨਵ ਸਮਾਜ ਦਾ ਅੱਧ ਔਰਤ ਜਾਤੀ ਹੈ। ਗੁਰੂ ਜੀ ਦੀ ਖ਼ੂਬੀ ਇਸ ਗੱਲ ਵਿਚ ਹੈ ਕਿ ਆਪ ਨੇ ਸਦੀਆਂ ਤੋਂ ਉਤਪੀੜਿਤ ਔਰਤ ਜਾਤੀ ਦੀ ਮੁਕਤੀ ਲਈ, ਵੱਡੀ

ਘਾਲਣਾ ਘਾਲੀ। ਲੋਕ ਜੰਮਦੀਆਂ ਕੁੜੀਆਂ ਮਾਰ ਦਿੰਦੇ ਸਨ, ਕਿਉਂ ਜੁ ਵਿਆਹ ਸ਼ਾਦੀਆਂ, ਦਾਜ ਦਹੇਜ ਅਤੇ ਜਟਿਲ ਵਿਆਹ ਸੰਸਕਾਰਾਂ ਕਾਰਨ, ਬਹੁਤ ਮਹਿੰਗੀਆਂ ਸਨ। ਫਿਰ ਬਾਲ ਵਿਆਹ, ਅਜੋੜ ਵਿਆਹ ਅਤੇ ਵੱਟੇ ਦੇ ਵਿਆਹ ਆਮ ਸੀ, ਜਿਸ ਕਾਰਨ ਅਬਲਾ ਦੀ ਇੱਛਾ ਦਾ ਕੋਈ ਧਿਆਨ ਨਹੀਂ ਸੀ ਰੱਖਿਆ ਜਾਂਦਾ। ਉਸਨੂੰ ਕਿੱਲੇ ਬੱਧੇ ਪਸ਼ੂ ਜਿਉਂ ਇਕ ਥਾਂ ਤੋਂ ਖੋਲ੍ਹ ਕੇ, ਦੂਜੇ ਕਿੱਲੇ 'ਤੇ ਬੰਨ੍ਹ ਦਿੱਤਾ ਜਾਂਦਾ ਸੀ। ਨਾਰੀ ਜਾਤੀ ਨੂੰ ਪਹਿਲਾਂ ਆਪ ਨੇ ਉਹ ਸਾਰੇ ਧਾਰਮਿਕ ਅਧਿਕਾਰ ਦੁਆਏ, ਜਿਨ੍ਹਾਂ ਤੋਂ ਉਹ ਵਿਰਵੀ ਸੀ। 1 ਜੂਨ 1863 ਨੂੰ ਪਿੰਡ ਸਿਆੜ੍ਹ (ਲੁਧਿਆਣਾ) ਵਿਖੇ 25 ਬੀਬੀਆਂ ਮਾਈਆਂ ਨੂੰ, ਜਿਨ੍ਹਾਂ ਵਿਚੋਂ ਸੱਤ ਆਪ ਦੇ ਪਰਿਵਾਰ ਦੀਆਂ ਸਨ, ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਪੰਜ ਕਕਾਰ ਦੀ ਮਰਿਆਦਾ ਦਾ ਧਾਰਨੀ ਬਣਾਇਆ। ਔਰਤਾਂ ਨੂੰ ਮਰਿਆਦਾ ਰਖਾਉਣ ਦੇ ਕਾਰਨ ਦੇ ਜੁਆਬ ਵਿਚ, ਪੁਲਿਸ ਮਿਸਲ ਵਿਚ ਮਿਲਦੇ ਅਨੋਖ ਸਿੰਘ ਵਿਰਕ, ਜ਼ੈਲਦਾਰ ਚੂਹੜਕਾਣਾ (ਸ਼ੇਖੂਪੁਰਾ) ਦੇ ਬਿਆਨ ਵਿਚ ਦਰਜ ਹੈ ਕਿ ਸੂਬਾ ਬ੍ਰਹਮਾ ਸਿੰਘ ਇਹ ਮਰਿਆਦਾ ਰਖਾਉਣ ਦਾ ਕਾਰਨ ਇਹ ਦੱਸਦੇ ਸਨ ਕਿ ਬੀਬੀਆਂ ਵੀ ਆਪਣੇ ਭਰਾਵਾਂ ਨਾਲ ਪ੍ਰਸਤਾਵਿਤ ਧਰਮ ਯੁੱਧ ਵਿਚ ਸ਼ਹੀਦੀਆਂ ਪਾ ਸੱਕਣ।[18]

ਇਸੇ 3 ਜੂਨ ਨੂੰ ਪਿੰਡ ਖੋਟੇ (ਹੁਣ ਜ਼ਿਲ੍ਹਾ ਮੋਗਾ) ਵਿਖੇ, ਆਪ ਨੇ ਆਪਣੀ ਸੰਗਤ ਵਿਚ ਪਹਿਲੀ ਵੇਰ ਛੇ ਜੋੜਿਆਂ ਦੇ ਅੰਤਰ-ਜਾਤੀ, ਦਾਜ-ਦਹੇਜ ਅਤੇ ਪਰਦੇ-ਰਹਿਤ, ਸੂਹੀ ਰਾਗ ਵਿਚ ਗੁਰੂ ਰਾਮਦਾਸ ਜੀ ਦੀਆਂ ਲਾਵਾਂ ਦੇ ਉਚਾਰਨ ਨਾਲ, ਅਨੰਦ ਕਾਰਜ ਸੰਪੰਨ ਕੀਤੇ। ਹਵਨ ਕਰਨ ਅਤੇ ਵੇਦੀ ਦੀ ਸਨਾਤਨੀ ਰੀਤ ਜਾਰੀ ਰੱਖੀ। ਪੁਰੋਹਿਤ ਵਰਗ ਨੇ ਜਿਨ੍ਹਾਂ ਦਾ ਲਾਗ ਮਰਦਾ ਸੀ, ਇਸ ਪਰਥਾਇ ਹਾਲ-ਪਾਹਰਿਆ ਕੀਤੀ। ਕੁਝ ਸਰਕਾਰੀ ਮੁਖਬਰਾਂ ਨੇ ਬਾਘਾ ਪੁਰਾਣਾ ਥਾਣੇ ਵਿਚ, ਸਤਿਗੁਰੂ ਜੀ ਅਤੇ ਨਾਮਧਾਰੀ ਸਿੰਘਾਂ ਦੁਆਰਾ, ਖੁੱਲ੍ਹਮ-ਖੁੱਲ੍ਹਾ ਆਪਣੀ ਹਕੂਮਤ ਕਾਇਮ ਕਰਨ ਦੇ ਬਾਗ਼ੀਆਨਾ ਪ੍ਰਚਾਰ ਬਾਰੇ ਵੀ ਸ਼ਿਕਾਇਤਾਂ ਕੀਤੀਆਂ। ਫਲਸਰੂਪ ਆਪ ਨੂੰ ਫ਼ਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਮਿ. ਥਾਮਸ ਨੇ ਬਾਘਾ ਪੁਰਾਣਾ ਥਾਣਾ ਵਿਚ, ਬਾਗ਼ੀਆਨਾ ਪ੍ਰਚਾਰ ਬਾਰੇ ਪੁੱਛਗਿੱਛ ਕੀਤੀ। ਆਪ ਦਾ ਜੁਆਬ ਸੀ ਕਿ "ਉਹ ਸੱਚ ਅਤੇ ਧਰਮ ਦਾ ਪ੍ਰਚਾਰ ਕਰਦੇ ਹਨ। ਵਿਅਰਥ ਅਤੇ ਖਰਚੀਲੀਆਂ ਰਸਮਾਂ ਦੇ ਭਾਰ ਤੋਂ ਜਨਤਾ ਨੂੰ ਬਚਾਉਣਾ ਚਾਹੁੰਦੇ ਹਨ। ਧਾਰਮਿਕ, ਸਮਾਜਿਕ ਤੇ ਸਦਾਚਾਰਕ ਗਿਰਾਵਟਾਂ ਕਾਰਨ ਜੋ ਲੋਕਾਂ ਨੂੰ ਦੁੱਖ ਹੋ ਰਿਹਾ ਹੈ, ਮੈਂ ਉਸਨੂੰ ਦੂਰ ਕਰਨ ਦਾ ਪੁਰਸ਼ਾਰਥ ਕਰ ਰਿਹਾ ਹਾਂ; ਮੇਰਾ ਕਿਸੇ ਨਾਲ ਵਿਰੋਧ ਨਹੀਂ। ਮੈਂ ਦੇਸ਼ ਤੇ ਜਾਤੀ ਦੇ ਭਲੇ ਦਾ ਚਾਹਵਾਨ ਹਾਂ। ਜੇ ਅਜਿਹਾ ਕਰਨ ਦਾ ਨਾਂ ਬਗ਼ਾਵਤ ਹੈ, ਤਾਂ ਮੈਂ ਇਸ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਨੂੰ ਤਿਆਰ ਹਾਂ।"[19]

### ਸੰਗਠਨ

ਡਿਪਟੀ ਕਮਿਸ਼ਨਰ ਨੇ ਫ਼ਿਰੋਜ਼ਪੁਰ ਜ਼ਿਲ੍ਹੇ ਵਿਚ ਆਪ ਦੇ ਦੀਵਾਨਾਂ 'ਤੇ ਪਾਬੰਦੀ ਲਾ ਦਿੱਤੀ। ਆਪ ਨੂੰ ਬਾਘਾ ਪੁਰਾਣਾ ਤੋਂ ਪੁਲਿਸ ਦੀ ਜ਼ੇਰ ਨਿਗਰਾਨੀ ਥਾਣਿਓਂ ਥਾਣੀ, ਸ੍ਰੀ ਭੈਣੀ ਸਾਹਿਬ ਪੁਚਾਇਆ ਗਿਆ। ਜਿੱਥੋਂ 28 ਦਿਨਾਂ ਤੱਕ ਆਪ ਨੂੰ ਹਰ ਰੋਜ਼

ਲੁਧਿਆਣਾ ਡਿਪਟੀ ਕਮਿਸ਼ਨਰ ਦੀ ਕਚਹਿਰੀ ਵਿਚ ਪੇਸ਼ ਹੋਣਾ ਪਿਆ। ਸਰਕਾਰ ਪਹਿਲਾਂ ਹੀ ਆਪ ਦੇ ਲੋਕਪੱਖੀ ਅਤੇ ਚੇਤਨਾ ਫੈਲਾਉਣ ਵਾਲੇ ਪ੍ਰਚਾਰ ਅਤੇ ਆਪ ਦੁਆਰਾ ਕੀਤੀ ਜਾ ਰਹੀ ਜਨ ਲਾਮਬੰਦੀ ਤੋਂ ਚਿੰਤਤ ਸੀ। ਅਨੰਦ ਮਰਿਆਦਾ ਤਾਂ ਇਕ ਵੰਗੀ ਕਾਰਨ ਬਣ ਗਈ, ਜਿਸ ਦੁਆਰਾ ਆਪ ਸਿੱਖ ਪੁਨਰ ਜਾਗਰਣ ਦੇ ਅਗਰਦੂਤ ਨਜ਼ਰ ਆਏ। ਅੰਗਰੇਜ਼ ਸਰਕਾਰ ਨੂੰ ਆਪ ਦੇ ਸਮੂਹ ਕਾਰਜਾਂ ਵਿਚੋਂ ਉਸ ਸਵੈਮਾਣ ਦੀ ਝਲਕ ਮਹਿਸੂਸ ਹੋਈ, ਜਿਸ ਸਦਕਾ ਕੌਮਾਂ ਜ਼ਿਆਦਾ ਦੇਰ ਗ਼ੁਲਾਮ ਨਹੀਂ ਰਹਿੰਦੀਆਂ। 30 ਜੂਨ ਨੂੰ ਟੀ.ਡੀ. ਫੋਰਸਿਥ ਕਾਰਜਕਾਰੀ ਸਕੱਤਰ, ਪੰਜਾਬ ਸਰਕਾਰ ਨੇ ਆਪ ਜੀ ਨੂੰ ਭੈਣੀ ਸਾਹਿਬ ਦੀ ਜੂਹ ਵਿਚ ਹੀ ਰਹਿਣ ਦਾ ਅਤੇ ਪੰਜਾਬ ਭਰ ਵਿਚ ਕੂਕਾ ਦਿਵਾਨਾਂ 'ਤੇ ਪਾਬੰਦੀਆਂ ਦਾ ਫਰਮਾਨ ਜਾਰੀ ਕੀਤਾ। 3 ਜੁਲਾਈ ਨੂੰ ਡੀ.ਸੀ. ਲੁਧਿਆਣਾ ਨੇ ਆਪਣੀ ਅਦਾਲਤ ਵਿਚ ਇਹ ਹੁਕਮ ਆਪ ਜੀ ਨੂੰ ਸੁਣਾ ਦਿੱਤਾ। ਆਪਣੀਆਂ ਸਰਗਰਮੀਆਂ 'ਤੇ ਰੋਕ ਲੱਗ ਜਾਣ ਬਾਅਦ, ਸੰਗਤ ਆਪ ਦੇ ਡੇਰੇ ਵਿਚ ਆ ਕੇ ਦਰਸ਼ਨ ਕਰ ਜਾਂਦੀ। ਕੋਈ ਡੇਢ ਸਾਲ ਬਾਅਦ ਸੰਗਤ ਨਾਲ ਸਿੱਧਾ ਸੰਪਰਕ ਸਥਾਪਤ ਕਰਨ ਲਈ ਆਪ ਨੇ ਸੂਬਾ ਪ੍ਰਣਾਲੀ ਦੀ ਸਥਾਪਨਾ 1863-1865 ਵਿਚ ਕੀਤੀ। ਇਹ ਸੂਬੇ ਸੰਗਤ ਅਤੇ ਆਪ ਵਿਚਾਲੇ ਕੜੀ ਦਾ ਕੰਮ ਕਰਦੇ ਸਨ। ਦੂਰ-ਦਰਾਜ ਦੇ ਇਲਾਕਿਆਂ ਵਿਚ ਤੁਰ ਫਿਰ ਕੇ, ਆਪ ਦੇ ਮੱਤ ਦਾ ਪ੍ਰਚਾਰ ਕਰਦੇ। ਪਹਿਲਾਂ ਪੰਜ ਸੂਬੇ ਥਾਪੇ ਗਏ— 1. ਬਾਬਾ ਜਵਾਹਰ ਸਿੰਘ ਸੋਹਲ (ਅੰਮ੍ਰਿਤਸਰ) ਦਾ ਜਨਮ ਸੀ, ਫਿਰ ਪਿਤਾ ਦੇ ਗੁਜ਼ਰਨ ਬਾਅਦ ਨਾਨਕੇ ਭਾਈ ਕੀ ਡਰੋਲੀ ਜਾ ਰਹੇ ਸਨ। ਨਿਰਮਲੇ ਸਾਧੂ ਤੋਂ ਕੂਕਾ ਬਣੇ। 2. ਬਾਬਾ ਕਾਹਨ ਸਿੰਘ 'ਚੱਕ' ਰਿਆਸਤ ਮਾਲੇਰਕੋਟਲਾ। ਫ਼ੌਜੀ ਜੀਵਨ ਦੇ ਸਾਥੀ ਸਨ। 3. ਸੁੱਧ ਸਿੰਘ ਦੁਰਗਾਪੁਰ (ਜਲੰਧਰ) ਤੋਂ ਮਵੌਰ (ਅੰਬਾਲਾ) ਜਾ ਰਹੇ। 4. ਸਾਹਿਬ ਸਿੰਘ ਬੰਗਾਲੀਪੁਰ। 5. ਲੱਖਾ ਸਿੰਘ ਮਲੌਦ (ਲੁਧਿਆਣਾ) ਭੂਤ-ਪੂਰਵ ਸੈਨਿਕ ਅਤੇ ਪੰਜਾਬ ਪੁਲਿਸ ਵਿਚ ਸਿਪਾਹੀ ਵੀ ਰਿਹਾ। ਇਹਨਾਂ ਸੂਬਿਆਂ ਦੀਆਂ ਸਰਗਰਮੀਆਂ ਤੋਂ ਭੈ-ਭੀਤ ਹੋ ਕੇ, ਜਦੋਂ ਇਹਨਾਂ ਨੂੰ ਵੀ ਜੂਹਬੰਦ ਕਰ ਦਿੱਤਾ ਗਿਆ ਤਾਂ 1866-67 ਈ. ਵਿਚ ਗੁਰੂ ਜੀ ਨੇ 17 ਹੋਰ ਸੂਬੇ ਥਾਪ ਦਿੱਤੇ— 6. ਰੂੜ ਸਿੰਘ ਬੰਗਾਲੀਪੁਰ 7. ਸਰਮੁਖ ਸਿੰਘ ਲੱਲੂਵਾਲ (ਮਾਨਸਾ), 8. ਜਮੀਤ ਸਿੰਘ ਗਿੱਲ, 9. ਗਿਆਨੀ ਸਿੰਘ ਉਰਫ ਰਤਨ ਸਿੰਘ ਮੰਡੀ ਕਲਾਂ (ਬਠਿੰਡਾ), 10. ਮਾਨ ਸਿੰਘ ਸੈਦੋਕੀ (ਫ਼ਿਰੋਜ਼ਪੁਰ), 11. ਬ੍ਰਹਮਾ ਸਿੰਘ ਦਰੀਆਪੁਰ/ਕੈਲਾਣਾ (ਮਾਨਸਾ), 12. ਭਗਵਾਨ ਸਿੰਘ ਵੱਤੇਵਾਲ (ਅੰਮ੍ਰਿਤਸਰ), 13. ਰਾਜਾ ਸਿੰਘ ਤਰਾਂਡੀ (ਸਿਆਲਕੋਟ), 14. ਹੁਕਮਾ ਸਿੰਘ ਪਿੱਥੋ (ਰਿਆਸਤ ਨਾਭਾ), 15. ਮਲੂਕ ਸਿੰਘ ਵੂਲੇਵਾਲ (ਫ਼ਿਰੋਜ਼ਪੁਰ), 16. ਜੋਤਾ ਸਿੰਘ ਢਪਈ (ਸਿਆਲਕੋਟ), 17. ਖਜ਼ਾਨ ਸਿੰਘ ਲਧਾਣਾ (ਜਲੰਧਰ), 18. ਨਰਾਇਣ ਸਿੰਘ ਖਟੜੇ (ਲੁਧਿਆਣਾ), 19. ਸਮੁੰਦ ਸਿੰਘ ਘੋਟੇ (ਫ਼ਿਰੋਜ਼ਪੁਰ ਹੁਣ ਮੋਗਾ), 20. ਪਹਾੜਾ ਸਿੰਘ ਰਈਸ ਮਲੌਦ, 21. ਖੁਸ਼ਹਾਲ ਸਿੰਘ ਬਰਾਜ (ਸਿਰਸਾ), 22. ਬਾਬਾ ਗੋਪਾਲ ਸਿੰਘ ਰੱਖੜ ਮਰੌੜ (ਰਿਆਸਤ ਪਟਿਆਲਾ)।[20]. ਇਹ ਸੂਚੀ ਨਾਮਧਾਰੀ ਸਰੋਤਾਂ ਵਿਚੋਂ ਲਈ ਗਈ ਹੈ। ਸਰਕਾਰੀ ਰਿਕਾਰਡ ਵਿਚ ਇਹਨਾਂ ਤੋਂ ਇਲਾਵਾ 20-22 ਹੋਰ ਕੂਕਾ

ਆਗੂਆਂ ਦਾ ਜ਼ਿਕਰ ਮਿਲਦਾ ਹੈ, ਜਿਨ੍ਹਾਂ ਵਿਚ ਕਈ ਸੂਬਾ, ਨਾਇਬ ਸੂਬਾ ਜਾਂ ਮਹੰਤ ਥਾਪੇ ਗਏ ਸਨ।[21] ਔਰਤਾਂ ਵਿਚ ਪ੍ਰਚਾਰ ਲਈ ਹੁਕਮ ਕੌਰ ਪਿੰਡ ਵਰਿਆਂਹ ਨੂੰ ਸੂਬਾ ਥਾਪਿਆ। ਇਉਂ ਪਿੰਡ ਵਿਚ ਕੂਕਿਆਂ ਦੀ ਮੁੱਢਲੀ ਇਕਾਈ ਸਥਾਨਕ ਸੰਗਤ, ਜੋ ਦੋ ਵੇਰ ਸੁਬਹਾ ਸ਼ਾਮ ਪਿੰਡ ਦੀ ਧਰਮਸ਼ਾਲਾ ਜਾਂ ਗੁਰਦੁਆਰੇ ਵਿਚ ਇਕੱਠੀ ਹੁੰਦੀ; ਇਸਦਾ ਇਕ ਗ੍ਰੰਥੀ, ਇਕ ਹੋਰ ਮੁਖੀ ਸਿੰਘ, ਕਈ ਪਿੰਡਾਂ ਉੱਤੇ ਇਕ ਤਪੇ ਦਾ ਜਥੇਦਾਰ, ਫਿਰ ਜ਼ਿਲ੍ਹਿਆਂ ਵਿਚ ਸੂਬੇ, ਸਭ ਤੋਂ ਉੱਪਰ ਗੁਰੂ ਰਾਮ ਸਿੰਘ ਜੀ ਦਾ ਕੇਂਦਰੀ ਅਸਥਾਨ, ਸ੍ਰੀ ਭੈਣੀ ਸਾਹਿਬ। ਇਸ ਸੰਗਠਨ ਨੂੰ ਵੇਖ ਕੇ ਹੀ, ਕੂਕਿਆਂ ਦੀ ਇਕ ਸਮਾਨੰਤਰ-ਸਰਕਾਰ ਦਾ ਜ਼ਿਕਰ, ਇਤਿਹਾਸਕਾਰ ਕਰਦੇ ਹਨ।

ਕੁਝ ਸਮੇਂ ਬਾਅਦ ਪੰਜਾਬ ਸਰਕਾਰ ਨੇ ਇਹਨਾਂ ਸਤਾਰਾਂ ਸੂਬਿਆਂ 'ਤੇ ਵੀ ਮਿਥੀ ਜੂਹ ਤੋਂ ਬਾਹਰ ਜਾਣ ਅਤੇ ਪ੍ਰਚਾਰ ਦੀਆਂ ਰੋਕਾਂ ਲਾ ਦਿੱਤੀਆਂ। ਇਹ ਹੁਕਮ ਸੁਣਾਉਣ ਲਈ ਕਮਿਸ਼ਨਰ ਅੰਬਾਲਾ ਭੈਣੀ ਸਾਹਿਬ ਪੁੱਜਾ ਅਤੇ ਉਪਰੋਕਤ ਹੁਕਮ ਸੁਣਾ ਕੇ ਪੁੱਛਣ ਲੱਗਾ ਕਿ ਹੁਣ ਤੁਸੀਂ ਕੀ ਕਰੋਗੇ ? ਬੜੀ ਧੀਰਜ ਨਾਲ ਮਸਤਾਨਾ ਅੰਦਾਜ਼ ਵਿਚ ਸਤਿਗੁਰੂ ਜੀ ਨੇ ਕਿਹਾ—"ਹੁਣ ਮੈਂ ਘਰ ਘਰ ਰਾਮ ਸਿੰਘ ਪੈਦਾ ਕਰਾਂਗਾ।"[22]

ਕੋਈ ਤਿੰਨ ਸਾਢੇ ਤਿੰਨ ਸਾਲ ਦਾ ਸਮਾਂ, ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਨਜ਼ਰਬੰਦੀ ਵਿਚ ਹੀ ਬਿਤਾਇਆ। ਸਾਰੇ ਪੰਜਾਬ ਵਿਚ ਆਪਣੇ ਮਿਸ਼ਨ ਦੇ ਪ੍ਰਚਾਰ ਅਤੇ ਗੁਰਮਤਿ ਪਰਪਾਟੀ ਅਨੁਸਾਰ ਕੀਰਤਨ ਕਰਨ ਲਈ, ਆਪ ਨੇ ਪੰਜਾਬ ਦੇ ਭਿੰਨ-ਭਿੰਨ ਖਿੱਤਿਆਂ ਵਿਚ ਸੱਤ ਕੀਰਤਨੀ ਜੱਥੇ ਤਾਇਨਾਤ ਕੀਤੇ, ਜਿਨ੍ਹਾਂ ਵਿਚ ਰਾਗੀ, ਰਬਾਬੀ ਅਤੇ ਢਾਡੀ ਵੀ ਸਨ। ਇਹਨਾਂ ਲਈ ਸ਼ਬਦ ਚੌਕੀ ਦੀ ਇਕ ਭੇਟਾ ਨਿਸ਼ਚਿਤ ਕੀਤੀ ਤਾਂ ਜੁ ਉਹਨਾਂ ਦੀ ਉਪਜੀਵਿਕਾ ਚੱਲ ਸਕੇ। ਗੁਰਮਤਿ ਸੰਗੀਤ ਅਤੇ ਪੁਰਾਤਨ ਰੀਤਾਂ ਵਿਚ ਕੀਰਤਨ ਕਰਨ ਦੀ ਅਲੋਪ ਹੋ ਰਹੀ ਪਰੰਪਰਾ ਨੂੰ, ਸ੍ਰੀ ਭੈਣੀ ਸਾਹਿਬ ਵਿਚ, ਆਪ ਜੀ ਦੇ ਉਤਰਾਧਿਕਾਰੀ ਗੱਦੀਨਸ਼ੀਨਾਂ ਨੇ ਹੁਣ ਤੱਕ ਸਾਂਭੀ ਰੱਖਿਆ ਹੈ। ਪਿੰਡਾਂ ਦੀਆਂ ਧਰਮਸ਼ਾਲਾਵਾਂ ਜੋ ਅਧੋਗਤੀ ਦੇ ਸਮੇਂ ਤੋਂ ਬੰਦ ਪਈਆਂ ਸਨ; ਆਪ ਨੇ ਖੁਲ੍ਹਵਾਈਆਂ ਅਤੇ ਉਹਨਾਂ ਵਿਚ ਆਲਿਆਂ ਵਿਚ ਸੰਤੋਖੇ ਹੋਏ ਆਦਿ ਗ੍ਰੰਥ ਸਾਹਿਬ ਦੀਆਂ ਪਾਵਨ ਬੀੜਾਂ ਦੇ ਪ੍ਰਕਾਸ਼ ਕਰਵਾਕੇ, ਸੰਗਤ ਨੂੰ ਵੱਡੀ ਪੱਧਰ ਤੇ ਗੁਰਬਾਣੀ ਪਠਨ ਪਾਠਨ ਨਾਲ ਜੋੜਿਆ। ਪਿੰਡ ਦਾ ਗ੍ਰੰਥੀ ਸਿੰਘ ਵਿੱਦਿਆ ਦਾਤਾ ਅਤੇ ਛੋਟੀ ਮੋਟੀ ਅਹੁਰ ਦਾ ਵੈਦ ਵੀ ਹੁੰਦਾ ਸੀ। ਆਪਣੀਆਂ ਕਾਰਵਾਈਆਂ ਸਰਕਾਰੀ ਅੱਖ ਤੋਂ ਬਚਾਉਣ ਲਈ ਸੂਬਾ ਸਾਹਿਬ ਸਿੰਘ ਦੀ ਅਗਵਾਈ ਵਿਚ "ਕੂਕਾ ਪੋਸਟਲ ਸਰਵਿਸ" (ਡਾਕ ਪ੍ਰਣਾਲੀ) ਵੀ ਆਪਣੀ ਚਲਾਈ। ਇਹ ਅੱਠਾਂ ਪਹਿਰਾਂ ਦੇ ਵਿਚ ਪੰਜਾਬ ਦੇ ਇਕ ਸਿਰੇ ਤੋਂ ਦੂਸਰੇ ਸਿਰੇ ਤੱਕ ਸੂਚਨਾ ਪੁਚਾਉਣ ਸਦਕਾ, ਸਰਕਾਰੀ ਡਾਕ ਤੋਂ ਵੀ ਤੇਜ਼ ਸੀ। ਆਪਸੀ ਝਗੜਿਆਂ ਦਾ ਨਿਪਟਾਰਾ ਆਪਣੀਆਂ ਪੰਚਾਇਤਾਂ ਵਿਚ ਹੁੰਦਾ। ਸਾਰੇ ਮਾਲਵੇ ਵਿਚ ਤੁਰ ਫਿਰ ਕੇ, ਕੂਕਿਆਂ ਦੇ ਆਪਸੀ ਜਾਂ ਦੂਜੇ ਲੋਕਾਂ ਨਾਲ ਝਗੜੇ ਨਿਬੇੜਨ ਕਾਰਨ, ਸੂਬਾ ਗਿਆਨੀ ਸਿੰਘ ਨੂੰ ਅਦਾਲਤੀ ਸੂਬਾ ਕਿਹਾ ਜਾਂਦਾ ਸੀ। ਸੰਨ 1863 ਤੋਂ ਵੱਖ-ਵੱਖ ਜ਼ਿਲ੍ਹਿਆਂ ਦੇ ਪੁਲਿਸ ਜਾਂ ਹੋਰ ਪ੍ਰਸ਼ਾਸਨਿਕ ਅਧਿਕਾਰੀ, ਕੂਕਾ ਸਰਗਰਮੀਆਂ ਦੀ ਪੂਰੀ ਟੋਹ ਰੱਖ ਰਹੇ

ਸਨ, ਜਿਨ੍ਹਾਂ ਦੇ ਵੇਰਵੇ ਸਰਕਾਰੀ ਰਿਕਾਰਡ ਵਿਚ ਮਿਲਦੇ ਹਨ। ਬਰਤਾਨਵੀ ਮਿੱਲਾਂ ਦੇ ਬਣੇ ਕੱਪੜੇ, ਚੀਨੀ ਆਦਿ ਦੀ ਬਜਾਏ ਨਾਮਧਾਰੀ, ਘਰ ਦਾ ਬੁਣਿਆ ਖੱਦਰ ਅਤੇ ਆਪਣੇ ਕਮਾਦ ਦਾ ਗੁੜ ਸ਼ੱਕਰ ਵਰਤ ਕੇ, ਸੁਦੇਸ਼ੀ ਦਾ ਪ੍ਰਚਾਰ ਕਰ ਰਹੇ ਸਨ। ਇਸੇ ਲਈ 'ਐਨਸਾਈਕਲੋਪੀਡੀਆ ਬਰਿਟੈਨਿਕਾ' ਦੀ ਇਹ ਟਿੱਪਣੀ ਬੜੀ ਸਾਰਥਿਕ ਹੈ— (ਗੁਰੂ) "ਰਾਮ ਸਿੰਘ ਸਿੱਖ ਦਾਰਸ਼ਨਿਕ, ਸੁਧਾਰਕ, ਅੰਗਰੇਜ਼ੀ ਵਪਾਰ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਣ ਅਤੇ ਬਾਈਕਾਟ ਨੂੰ ਸਿਆਸੀ ਹਥਿਆਰ ਵਜੋਂ ਵਰਤਣ ਵਾਲਾ ਪਹਿਲਾ ਭਾਰਤੀ ਹੈ।"

1866-67 ਦੌਰਾਨ ਨਾਮਧਾਰੀ ਸਿੰਘਾਂ ਨੇ ਆਸਥਾ ਦੇ ਪੁਰਾਣੇ ਚਿੰਨ੍ਹਾਂ-ਗੁੱਗਾ, ਭੈਰੋਂ, ਮਾਤਾ ਦੇਵੀ ਦੇ ਥਾਨਾਂ ਅਤੇ ਹੋਰ ਮੜ੍ਹੀਆਂ-ਮਸਾਣਾਂ, ਕਬਰਾਂ ਆਦਿ, ਜਿਨ੍ਹਾਂ ਦੀ ਵੱਖ-ਵੱਖ ਮਨੌਤਾਂ ਤਹਿਤ ਮਾਨਤਾ ਹੁੰਦਾ ਸੀ, ਇਹਨਾਂ ਦੇ ਸਫਾਏ ਦੀ, ਵੱਡੀ ਪੱਧਰ 'ਤੇ ਮੁਹਿੰਮ ਚਲਾ ਕੇ, ਲੋਕਾਂ ਨੂੰ ਦੱਸਿਆ ਕਿ ਇਹਨਾਂ ਵਿਚ ਕੋਈ ਸ਼ਕਤੀ ਨਹੀਂ। ਇਸ 'ਤੇ ਸਰਕਾਰ ਵਲੋਂ ਅਨੇਕ ਨਾਮਧਾਰੀਆਂ 'ਤੇ ਮੁਕੱਦਮੇ ਚਲਾ ਕੇ ਉਹਨਾਂ ਨੂੰ ਕੈਦ ਅਤੇ ਜੁਰਮਾਨੇ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ।[23]

### ਅਵੱਗਿਆ ਅੰਦੋਲਨ ਤੇ ਆਨੰਦ ਮੇਲੇ

ਮਾਰਚ 1867 ਈ. ਵਿਚ ਸਤਿਗੁਰੂ ਜੀ ਹੋਲੇ ਮਹੱਲੇ ਦੇ ਪੁਰਬ 'ਤੇ ਅਨੰਦਪੁਰ ਸਾਹਿਬ ਪੁੱਜ ਗਏ। ਸਤਿਗੁਰੂ ਜੀ ਦੀ ਦ੍ਰਿੜ੍ਹ ਇੱਛਾ ਸਾਹਵੇਂ ਸਰਕਾਰ ਨੂੰ ਝੁੱਕਣਾ ਪਿਆ। ਸਰਕਾਰ ਨੇ ਅਨੰਦਪੁਰ ਸਾਹਿਬ ਦੇ ਪੁਜਾਰੀਆਂ/ਗ੍ਰੰਥੀਆਂ ਤੋਂ ਇਹ ਅਰਜ਼ੀਆਂ ਦੁਆ ਦਿੱਤੀਆਂ ਸਨ ਕਿ ਕੂਕੇ ਗੁਰਧਾਮਾਂ 'ਤੇ ਕਬਜ਼ਾ ਕਰਨ ਆ ਰਹੇ ਹਨ। ਪੰਜਾਬ ਦੇ ਵੱਡੇ ਪੁਲਿਸ ਅਫਸਰ, ਹੁਸ਼ਿਆਰਪੁਰ ਜ਼ਿਲ੍ਹੇ ਦੇ ਸਿਵਲ-ਪੁਲਿਸ ਅਧਿਕਾਰੀ, ਭਾਰੀ ਪੁਲਿਸ ਬਲ ਸਮੇਤ, ਇੱਥੇ ਪੁੱਜ ਗਏ ਸਨ। ਇਸੇ ਸਾਲ ਮਾਘੀ ਤੇ ਮੁਕਤਸਰ ਜਾਣ ਦੀ ਆਗਿਆ ਸਰਕਾਰ ਨੇ ਨਹੀਂ ਦਿੱਤੀ ਸੀ। ਸਰਕਾਰ ਡਰਦੀ ਸੀ ਕਿ ਤਿੰਨ ਚਾਰ ਸਾਲ ਦੀਆਂ ਪਾਬੰਦੀਆਂ ਬਾਅਦ ਕੂਕਿਆਂ ਦਾ ਅਨੰਦਪੁਰ ਸਾਹਿਬ ਵਿਚ ਵਿਸ਼ਾਲ ਇਕੱਠ, ਸਿੱਖਾਂ ਅਤੇ ਹੋਰ ਦੇਸ਼ ਭਗਤ ਤਬਕਿਆਂ ਨੂੰ ਆਪਣੇ ਵੱਲ ਖਿੱਚ ਕੇ ਕਿਤੇ ਰਾਜ ਪਲਟੇ ਦਾ ਸਬੱਬ ਨਾ ਬਣ ਜਾਵੇ। ਸਰਕਾਰ ਨੂੰ ਇਹ ਡਰ ਸਦਾ ਬਣਿਆ ਰਹਿੰਦਾ ਸੀ ਕਿ ਜੇ ਕੂਕਿਆਂ ਜਿਉਂ ਬਾਕੀ ਸਿੱਖ ਜਗਤ ਵੀ ਗੁਰੂ ਰਾਮ ਸਿੰਘ ਜੀ ਦੀ ਅਗਵਾਈ ਕਬੂਲ ਲੈਂਦਾ ਹੈ ਤਾਂ ਫਿਰ ਉਸਦੇ ਰਾਜ ਦੀ ਖ਼ੈਰ ਨਹੀਂ। ਇੱਥੇ ਸਰਕਾਰੀ ਰਿਪੋਰਟ ਮੁਤਾਬਿਕ 22 ਕੂਕਾ ਸੂਬੇ ਅਤੇ ਅੱਠ ਹਜ਼ਾਰ ਕੂਕਾ ਸੰਗਤ, ਸਤਿਗੁਰੂ ਜੀ ਦੀ ਅਗਵਾਈ ਵਿਚ ਪੁੱਜੀ। ਨਾਮਧਾਰੀ ਸਰੋਤ ਇਸ ਸਮੇਂ ਵੀਹ ਪੰਝੀ ਹਜ਼ਾਰ ਦੀ ਹਾਜ਼ਰੀ ਦੱਸਦੇ ਹਨ।

**"ਜੁੜਿਆ ਹੈ ਦਲ ਵੀਹ ਪੰਝੀ ਹਜ਼ਾਰ ਦਾ,**
**ਸਾਗਰ ਦੇ ਵਾਂਗ ਪੰਥ ਠਾਠਾਂ ਮਾਰਦਾ।"**

—ਮਾਲਵੇਂਦਰ

ਤਖ਼ਤ ਕੇਸਗੜ੍ਹ ਸਾਹਿਬ ਦੇ ਪੁਜਾਰੀ ਨੇ ਆਪ ਵਲੋਂ ਭੇਟ ਕੀਤੇ ਪੰਝੀ ਦਮੜੇ ਤਾਂ ਪ੍ਰਵਾਨ ਕਰ ਲਏ ਪਰ ਕੜਾਹ ਪ੍ਰਸ਼ਾਦ ਦੀ ਅਰਦਾਸ ਨਾ ਕੀਤੀ। ਆਪ ਦੇ ਹੁਕਮ 'ਤੇ

ਸੂਬਾ ਬ੍ਰਹਮਾ ਸਿੰਘ ਨੇ ਅਰਦਾਸ ਕਰਕੇ, ਪ੍ਰਸ਼ਾਦ ਵਰਤਾ ਦਿੱਤਾ। ਹੁਸ਼ਿਆਰਪੁਰ ਦਾ ਡਿਪਟੀ ਕਮਿਸ਼ਨਰ ਪਰਕਿਨਜ਼ ਆਪ ਨੂੰ, ਆਪਣੇ ਤੰਬੂ ਵਿਚ ਦਰਸ਼ਨ ਦੇਣ ਲਈ ਅਰਜ਼ ਕਰ ਗਿਆ। ਪੰਜੀ ਸਿੰਘਾਂ ਸਮੇਤ ਉਸਦੇ ਤੰਬੂ ਵਿਚ ਪੁੱਜੇ। ਉਸਦੀ ਬੇਨਤੀ 'ਤੇ ਦੂਸਰੇ ਤੰਬੂ ਵਿਚ, ਉਸਦੀ ਮੇਮ ਨੂੰ ਵੀ ਦਰਸ਼ਨ ਦਿੱਤੇ। ਉਸਨੇ ਪੰਜੀ ਸੋਨੇ ਦੀਆਂ ਮੋਹਰਾਂ ਆਪ ਨੂੰ ਭੇਟ ਕੀਤੀਆਂ ਜੋ ਆਪ ਨੇ ਪ੍ਰਵਾਨ ਨਾ ਕੀਤੀਆਂ। ਫਿਰ ਡੀ.ਸੀ. ਨੇ ਪੁੱਛਿਆ ਕਿ ਬਾਬਾ ਸਾਹਿਬ ਜੇ ਸਰਕਾਰ ਨੂੰ ਲੋੜ ਪਵੇ ਤਾਂ ਆਪਣੇ ਸਿੰਘਾਂ ਦੀ ਕਿਤਨੀ ਕੁ ਮਦਦ ਦੇ ਸਕਦੇ ਹੋ ? ਆਪ ਨੇ ਜਵਾਬ ਦਿੱਤਾ ਕਿ ਸਾਡੇ ਪਾਸ ਤਨਖਾਹਦਾਰ ਫ਼ੌਜ ਨਹੀਂ, ਇਹ ਸਾਰੇ ਨਾਮ ਜਪਣ ਵਾਲੇ ਹਨ, ਮੇਲਾ ਵੇਖ ਕੇ ਘਰੋਂ ਘਰੀਂ ਚਲੇ ਜਾਣਗੇ। ਫਰੰਗੀ ਨੇ ਕਿਹਾ ਕਿ ਤੁਹਾਡੇ ਇਕ ਵੇਰ ਬਾਂਹ ਚੁੱਕਣ ਤੇ, ਹਜ਼ਾਰਾਂ ਦੀ ਸੰਗਤ ਪੈਰਾਂ 'ਤੇ ਹੀ ਖੜ੍ਹੀ ਹੋ ਗਈ। ਇਤਨੀ ਸ਼ਾਂਤੀ ਅਤੇ ਅਨੁਸ਼ਾਸਨ ਸੀ ਕਿ ਵਿਸ਼ਾਲ ਸੰਗਤ ਵਿਚੋਂ ਕੋਈ ਮੂੰਹੋਂ ਉਚੀ ਸਾਹ ਨਹੀਂ ਸੀ ਕੱਢ ਰਿਹਾ। ਤਿਲ ਮਾਰਿਆ ਭੁੰਜੇ ਸੁਣਦਾ ਸੀ। ਹੋਰ ਇਸ ਤੋਂ ਵੱਖਰੀ ਫ਼ੌਜ ਕਿਹੜੀ ਹੋ ਸਕਦੀ ਹੈ।[24]

ਅਨੰਦਪੁਰ ਸਾਹਿਬ ਦੇ ਸੋਢੀਆਂ ਦੀ ਬੇਨਤੀ 'ਤੇ ਆਪ ਨੇ ਮਹੱਲਾ ਕੱਢਣ ਸਮੇਂ ਉਹਨਾਂ ਨਾਲ ਹੋਲਾ ਖੇਡਣ ਦੀ ਰਸਮ ਵੀ ਪੂਰੀ ਕੀਤੀ। ਇਸ ਸਮੇਂ ਜਦੋਂ ਗੁਰੂ ਜੀ ਦੀ ਚੀਨੀ ਘੋੜੀ ਅਤੇ ਸੋਢੀਆਂ ਦਾ ਹਾਥੀ, ਆਹਮੋ-ਸਾਹਮਣੇ ਹੋਏ ਤਾਂ ਆਪ ਦੀ ਹਜ਼ੂਰੀ ਵਿਚ ਤਾਇਨਾਤ, ਪੰਜ ਫਰੰਗੀ ਅੱਗੇ ਵਧੇ ਤਾਂ ਕਿ ਦੰਗਾ ਨਾ ਹੋ ਜਾਏ। ਆਪ ਨੇ ਅਧਿਕਾਰੀਆਂ ਨੂੰ ਇਹ ਕਹਿ ਕੇ ਪਾਸੇ ਹਟਾ ਦਿੱਤਾ ਕਿ ਅਸੀਂ ਸਾਰੇ ਇੱਕੋ ਟੱਬਰ ਦੇ ਜੀਅ ਹਾਂ। ਇਉਂ ਨਾਮਧਾਰੀ ਪੰਥ ਦੀ ਫੈਲ ਰਹੀ ਕੀਰਤੀ ਦੇ ਡੰਕੇ ਵਜਾਉਂਦਿਆਂ ਅਤੇ ਸਰਕਾਰ ਅੰਗਰੇਜ਼ੀ ਦੇ ਮਨਾਂ ਵਿਚ ਕੂਕਿਆਂ ਦੀ ਸੰਗਠਨ ਸ਼ਕਤੀ ਅਤੇ ਸਤਿਗੁਰੂ ਜੀ ਦੀ ਆਪਣੇ ਸਿੰਘਾਂ 'ਤੇ ਕਮਾਲ ਦੀ ਪਕੜ ਦਾ ਲੋਹਾ ਮਨਵਾਉਂਦਿਆਂ, ਆਪ ਜੀ ਗੁਰਮਤਿ ਪ੍ਰਚਾਰ ਕਰਦੇ ਹੋਏ ਵਾਪਸ ਮੁੜੇ।

ਇਸ ਸਾਲ ਦਾ ਨਾਮਧਾਰੀ ਸਿੰਘਾਂ ਦਾ ਦੂਜਾ ਵੱਡਾ ਇਕੱਠ ਆਪ ਦੀ ਅਗਵਾਈ ਵਿਚ, ਸ੍ਰੀ ਅੰਮ੍ਰਿਤਸਰ ਦੀ ਦੀਪਮਾਲਾ ਸਮੇਂ ਹੋਇਆ। ਇੱਥੇ ਵੀ ਸਾਰੇ ਸੂਬੇ, ਮੁਖੀ ਸਿੰਘ ਅਤੇ ਅਨੰਦਪੁਰ ਜਿੰਨੀ ਗਿਣਤੀ ਵਿਚ ਘੱਟੋ-ਘੱਟ ਵੀਹ ਹਜ਼ਾਰ ਨਾਮਧਾਰੀ ਮਾਈ-ਭਾਈ ਪੁੱਜਦੇ ਹਨ। ਆਪ ਦੇ ਕਿਆਮ ਦੌਰਾਨ ਅੰਮ੍ਰਿਤਸਰ ਸ਼ਹਿਰ ਦੀ ਗ਼ੈਰ-ਨਾਮਧਾਰੀ ਸੰਗਤ ਵੀ ਭੇਟਾਵਾਂ ਲੈ ਕੇ ਮਿਲੀ। ਆਪ ਦੇ ਦਰਸ਼ਨਾਂ ਲਈ ਆਉਣ ਵਾਲਿਆਂ ਵਿਚ ਹਿੰਦੂ-ਮੁਸਲਮਾਨ ਵੀ ਚੋਖੀ ਗਿਣਤੀ ਵਿਚ ਸਨ। ਕੈਪਟਨ ਮੈਂਜੀਜ਼ ਦੀ ਰਿਪੋਰਟ ਮੁਤਾਬਿਕ, ਆਪ ਜੀ 25 ਅਕਤੂਬਰ 1867 ਨੂੰ ਅੰਮ੍ਰਿਤਸਰ ਪੁੱਜ ਗਏ। ਅਗਲੇ ਦੋ ਦਿਨਾਂ ਵਿਚ ਆਪ ਦੀ ਹਜ਼ੂਰੀ ਵਿਚ ਨਾਮਧਾਰੀ ਸੰਗਤਾਂ ਦੀ ਗਿਣਤੀ ਬਾਰਾਂ ਹਜ਼ਾਰ ਹੋ ਗਈ। ਜਦੋਂ ਕਿ ਇਸ ਸਮੇਂ ਅੰਮ੍ਰਿਤਸਰ ਦੇ ਬੁੰਗਿਆਂ ਵਿਚ ਤਿੰਨ ਤੋਂ ਸਾਢੇ ਤਿੰਨ ਹਜ਼ਾਰ ਨਾਮਧਾਰੀ ਹੋਰ ਰੁਕੇ ਹੋਏ ਸਨ। ਇਸੇ ਰਿਪੋਰਟ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਕੋੜਮੇ, ਸੰਧਾਵਾਲੀਆ ਖਾਨਦਾਨ ਵਿਚੋਂ ਸ੍ਰ. ਸ਼ਮਸ਼ੇਰ ਸਿੰਘ ਅਤੇ ਉਸਦਾ ਭਰਾ ਠਾਕੁਰ ਸਿੰਘ ਵੀ ਆਪ ਦੇ ਸਾਹਵੇਂ ਨਤਮਸਤਕ ਹੋਏ।[25] ਯਾਦ ਰਹੇ ਇਹੋ ਸ੍ਰ. ਠਾਕੁਰ ਸਿੰਘ

ਬਾਅਦ ਵਿਚ ਇੰਗਲੈਂਡ ਵਿਖੇ ਮਹਾਰਾਜਾ ਦਲੀਪ ਸਿੰਘ ਦੀਆਂ ਨਾ ਸਿਰਫ ਸਰਕਾਰ ਵਿਰੋਧੀ ਸਰਗਰਮੀਆਂ ਵਿਚ ਸ਼ਾਮਲ ਹੋਏ, ਸਗੋਂ ਇਕ ਸਮੇਂ ਉਸਨੇ ਪੰਜਾਬ ਦੇ ਸੁਤੰਤਰ ਰਾਜ ਦਾ ਐਲਾਨ ਕਰਕੇ ਮਹਾਰਾਜਾ ਦਲੀਪ ਸਿੰਘ ਵਲੋਂ ਖ਼ੁਦ ਨੂੰ ਪਾਂਡੀਚਿਰੀ ਵਿਚ ਇਸ ਸਰਕਾਰ ਦਾ ਪ੍ਰਧਾਨ ਮੰਤਰੀ ਵੀ ਘੋਸ਼ਿਤ ਕੀਤਾ ਸੀ। ਹੋਰ ਗੁਰਧਾਮਾਂ ਜਿਉਂ ਇੱਥੇ ਵੀ ਸਰਕਾਰੀ ਬੋਲੀ 'ਤੇ ਲੱਗੇ, ਅਕਾਲ ਤਖ਼ਤ ਦੇ ਪੁਜਾਰੀਆਂ ਨੇ ਗੁਰੂ ਜੀ ਦੀ ਅਰਦਾਸ ਨਾ ਕੀਤੀ, ਬੜੇ ਨਿਗੂਣੇ ਜਿਹੇ ਬਹਾਨੇ ਬਣਾ ਕੇ। ਹਰਿਮੰਦਰ ਸਾਹਿਬ ਵਿਖੇ ਆਪ ਦੀ ਅਰਦਾਸ ਵੀ ਹੋਈ ਅਤੇ ਉੱਥੋਂ ਦੇ ਪੁਜਾਰੀਆਂ ਨੇ ਜਦੋਂ ਆਪ ਨੂੰ ਇਕ ਦੁਸ਼ਾਲਾ, ਇਕ ਦਸਤਾਰ, ਦੋ ਕੀਮਤੀ ਬਸਤਰ ਅਤੇ ਮਿਸਰੀ ਦੇ ਦਸ ਗੋਟੇ ਦੇਣੇ ਚਾਹੇ ਤਾਂ ਆਪ ਨੇ ਨਿਮਰਤਾ ਸਹਿਤ ਇਹ ਕਹਿੰਦਿਆਂ ਮੋੜ ਦਿੱਤੇ :

ਮੈਂ ਹੋਂ ਸੇਵਕ ਇਸ ਦਰਬਾਰੇ। ਦਾਸਨ ਕੋ ਭੀ ਦਾਸ ਪਿਆਰੇ।
ਲੈਣਾ ਨਹੀਂ ਮੋਕੋ ਇਹ ਨੀਕੋ। ਸੇਵਾ ਕਰਨ ਚਹੂੰ ਸਭ ਹੀ ਕੋ।
ਮੇਰੀ ਬੰਦਨ ਬਾਰੰ ਬਾਰੇ। ਆਹਿ ਇਸ ਸਾਚੇ ਗੁਰ ਦੁਆਰੇ।[26]

ਵਾਰ-ਵਾਰ ਇਜ਼ਹਾਰ ਕਰਨ 'ਤੇ ਮਿਸਰੀ ਦੇ ਗੋਟੇ ਰੱਖ ਕੇ, ਬਾਕੀ ਵਸਤਾਂ ਮੋੜ ਦਿੱਤੀਆਂ। ਮਹਾਰਾਣੀ ਜਿੰਦਾਂ ਦੇ ਦੀਵਾਨ ਰਹੇ ਸ੍. ਬੂਟਾ ਸਿੰਘ ਲਾਹੌਰ, ਜਿਨ੍ਹਾਂ ਅਲਾਹਾਬਾਦ ਕਿਲ੍ਹੇ ਵਿਚ ਸੱਤ ਸਾਲ, ਪੰਜਾਬ ਗ਼ੁਲਾਮ ਹੁੰਦਿਆਂ ਹੀ ਕੈਦ ਕੱਟੀ ਸੀ, ਲਾਹੌਰ ਦਰਬਾਰ ਦੇ ਦੀਵਾਨ ਦੀਨਾ ਨਾਥ ਦਾ ਪੁੱਤਰ ਡਿਪਟੀ ਨਿਰੰਜਨ ਨਾਥ ਆਦਿ ਅਨੇਕਾਂ ਦੇਸ ਪ੍ਰੇਮੀ, ਆਪ ਨੂੰ ਆ ਆ ਕੇ ਮਿਲਦੇ ਰਹੇ।[27]

ਆਪ ਦੀ ਸੋਅ ਸੁਣ ਕੇ ਲੁਧਿਆਣੇ ਹਿੰਦ ਦਾ ਵਾਇਸਰਾਇ ਆਇਆ। ਬੁਲਾਉਣ 'ਤੇ ਆਪ ਕੁਝ ਘੋੜ ਸਵਾਰਾਂ ਸਮੇਤ ਗਏ। ਗੱਲਬਾਤ ਵਿਚ ਉਸਨੇ ਸਤਿਗੁਰੂ ਜੀ ਨੂੰ ਲੱਗੀ ਔੜ ਸਮੇਂ ਮੀਂਹ ਪੁਆਉਣ ਦੀ ਬੇਨਤੀ ਕੀਤੀ। ਆਪ ਦਾ ਜਵਾਬ ਸੀ ਕਿ ਅਸੀਂ ਪਰਮੇਸ਼ਰ ਪਾਸ ਬੇਨਤੀ ਕਰਾਂਗੇ ਪਰ ਤੁਸੀਂ ਵੀ ਆਪਣੇ ਰਾਜ ਵਿਚ ਗਊ-ਬੱਧ, ਲੜਕੀਆਂ ਦਾ ਮਾਰਨਾ, ਵੇਚਣਾ, ਗਰੀਬਾਂ ਦੁਆਰਾ ਦਿੱਤਾ ਜਾਣ ਵਾਲਾ ਵਿਆਜ ਅਤੇ ਵਣ-ਜੀਵਾਂ ਦਾ ਸ਼ਿਕਾਰ ਬੰਦ ਕਰਵਾ ਦਿਉ। ਉਸਨੂੰ ਕੋਈ ਉੱਤਰ ਨਾ ਔੜਿਆ। ਸਤਿਗੁਰੂ ਜੀ ਤੁਰੰਤ ਮੁੜ ਆਏ।[28]

ਅਗਲੇ ਸਾਲ 1868 ਈ. ਦੀ ਮਾਘੀ 'ਤੇ ਆਪ ਜੀ ਮੁਕਤਸਰ ਗੁਰਧਾਮਾਂ ਦੇ ਦਰਸ਼ਨ ਦੀਦਾਰਿਆਂ ਨੂੰ ਗਏ। ਸਿੱਖਾਂ ਦੇ ਵੱਡੇ ਤੀਰਥ ਅਸਥਾਨਾਂ 'ਤੇ ਜਾਣ ਦਾ ਇਕ ਮਕਸਦ ਆਪਣੇ ਮਿਸ਼ਨ ਤੋਂ ਜ਼ਿਆਦਾ ਲੋਕਾਈ ਨੂੰ ਜਾਣੂ ਕਰਵਾਉਣਾ ਵੀ ਸੀ। ਤੰਬੂ ਸਾਹਿਬ ਦੇ ਨਿਹੰਗ ਪੁਜਾਰੀਆਂ ਨੇ ਆਪ ਦੀ ਭੇਟਾ ਪ੍ਰਵਾਨਗੀ ਦੀ ਸ਼ਰਤ ਵਜੋਂ, ਆਪ ਨੂੰ ਸੀਸ 'ਤੇ ਧਾਰਨ ਕਰਨ ਲਈ ਨੀਲੀ ਦਸਤਾਰ ਦਿੱਤੀ। ਆਪ ਨੇ ਆਪਣੀ ਸਫੈਦ ਦਸਤਾਰ ਦੇ ਉੱਤੇ ਹੀ ਇਸਨੂੰ ਸਜਾ ਲਿਆ। ਫਿਰ ਦੂਸਰੇ ਸਿੱਖ ਤਖਤਾਂ ਜਿਉਂ ਤਨਖਾਹ ਲੁਆਉਣ ਦੀਆਂ ਸ਼ਰਤਾਂ ਦੱਸਣ ਲੱਗ ਪਏ। ਪਹਿਲਾਂ ਕਿਹਾ ਕਿ ਤਾਲ ਪੱਕਾ ਕਰਾ ਦਿਉ। ਫਿਰ ਗਿਆਰਾਂ ਸੌ ਰੁਪਏ ਤਨਖਾਹ ਲੁਆਉਣ ਦੀ ਸ਼ਰਤ ਰੱਖੀ। ਗੁਰੂ ਸਾਹਿਬ ਨੇ ਕਿਹਾ ਕਿ ਪਹਿਲੇ ਗੁਰੂ ਸਾਹਿਬਾਨ ਦੀ ਰੀਤੀ ਅਨੁਸਾਰ ਨਾਮ ਬਾਣੀ ਜਪਾਉਂਦੇ ਅਤੇ

ਗੁਰਮੁਖੀ ਰਹਿਤ ਰਖਾਉਂਦੇ ਹਾਂ ਪਰ ਤੁਹਾਡੀਆਂ ਥੋਪੀਆਂ ਸ਼ਰਤਾਂ ਨਹੀਂ ਮੰਨਾਂਗੇ। ਨੀਲੀ ਦਸਤਾਰ ਸਿਰੋਂ ਉਤਾਰ ਦਿੱਤੀ।[29]

ਇਸੇ ਸਾਲ ਸੂਬਾ ਕਾਹਨ ਸਿੰਘ ਚੱਕ ਵਾਲਿਆਂ ਦੇ ਪ੍ਰਚਾਰ ਸਦਕਾ ਪਟਿਆਲਾ ਰਾਜ ਦੇ ਬਹੁਤ ਸਾਰੇ ਅਹਿਲਕਾਰ, ਹੀਰਾ ਸਿੰਘ, ਲਹਿਣਾ ਸਿੰਘ ਸਕਰੌਦੀ (ਸੰਗਰੂਰ) ਵਾਲਿਆਂ ਸਮੇਤ, ਸੰਤ ਖਾਲਸਾ ਵਿਚ ਸ਼ਾਮਲ ਹੋ ਗਏ। ਨਾਮਧਾਰੀ ਪੰਥ ਦੇ ਵਧਦੇ ਪ੍ਰਚਾਰ ਤੇ ਪ੍ਰਭਾਵ ਤੋਂ ਚਿੰਤਤ ਹੋ ਕੇ, ਨਾਮਧਾਰੀ ਸਿੰਘਾਂ ਦੇ ਇਸ ਪ੍ਰਚਾਰ ਵਹੀਰ ਨੂੰ ਦੀਵੇ ਬੱਤੀ ਦੇ ਵੇਲੇ, ਸਰਕਾਰੀ ਹੁਕਮ ਨਾਲ ਪਟਿਆਲਾ ਤੋਂ ਬਾਹਰ ਕਰ ਦਿੱਤਾ। ਗੁਰੂ ਪਤਨੀ ਮਾਤਾ ਜੱਸਾਂ ਦੇ ਪੁੱਤਰਾਂ ਦੀ ਦਾਤ ਮੰਗਣ 'ਤੇ ਆਪ ਨੇ ਕਿਹਾ, "ਜੱਸਾਂ! ਤੂੰ ਸਾਰੇ ਨਾਮਧਾਰੀ ਸੰਤ ਖਾਲਸੇ ਨੂੰ ਹੀ ਆਪਣਾ ਪੁੱਤਰ ਸਮਝਿਆ ਕਰ।" ਫਿਰ ਇਹ ਵੀ ਕਿਹਾ ਕਿ ਜੇ ਪੁੱਤਰ ਹੋ ਜਾਂਦਾ ਪਰ ਆਪਣੇ ਕਹਿਣੇ ਵਿਚ ਨਾ ਚਲਦਾ, ਪ੍ਰੇਸ਼ਾਨੀ ਹੋਣੀ ਸੀ। ਇਹ ਸਾਰਾ ਸੰਤ ਖਾਲਸਾ, ਜੋ ਹੁਕਮ ਕਰੀਏ ਤੁਰੰਤ ਵਜਾਉਂਦਾ ਹੈ।

ਇਸ ਸਾਲ ਵੀ ਪੰਜਾਬ ਵਿਚ ਫਿਰ ਭਿਆਨਕ ਕਾਲ ਪਿਆ। ਆਪ ਦੇ ਲੰਗਰ ਵਿਚੋਂ ਹਰ ਆਏ ਗਏ ਦੀ ਬਿਨਾਂ ਕਿਸੇ ਵਿਤਕਰੇ ਤੋਂ ਉਦਰ ਪੂਰਤੀ ਹੁੰਦੀ। ਆਪ ਦਾ ਫ਼ੁਰਮਾਨ ਸੀ—"ਰੋਟੀ ਲਈ ਘਰ ਆਇਆ, ਬੁੱਚੜ ਵੀ ਨਾ ਮੋੜਨਾ।" ਹਜਰੋਂ ਸਾਹਿਬ ਦਾ ਮਹੰਤ ਕਾਹਨ ਸਿੰਘ, ਆਪਣੀ ਪੁੱਤਰੀ ਬੀਬੀ ਕੋਕਲਾਂ ਸਮੇਤ ਸ੍ਰੀ ਭੈਣੀ ਸਾਹਿਬ ਆਇਆ। ਅਦਬ ਸਤਿਕਾਰ ਸਹਿਤ ਉਹਨਾਂ ਨੂੰ ਵਾਪਸ ਭੇਜਿਆ। ਇਸ ਸਾਲ ਦੀ ਦੀਪਮਾਲਾ 'ਤੇ ਵੀ ਅੰਮ੍ਰਿਤਸਰ ਪੁੱਜੇ। ਫਲੌਰ ਵਾਲੇ ਪੱਤਣ 'ਤੇ ਉਸ ਸਾਲ ਨਵਾਂ ਪੁਲ ਬਣ ਰਿਹਾ ਸੀ। ਪਹਿਲਾ ਪੜਾਉ ਹਮੇਸ਼ਾ ਜਿਉਂ ਮੁਠੱਡੇ ਕੀਤਾ। ਅੰਮ੍ਰਿਤਸਰ ਵਿਖੇ ਘੜਿਆਲੀਆਂ ਦੇ ਤਲਾ ਤੇ ਡੇਰਾ ਲਾਇਆ। ਸ਼ਾਮ ਦਾ ਦੀਵਾਨ ਲਹਿਣਾ ਸਿੰਘ ਪੁੱਤਰ ਬੁਲਾਕਾ ਸਿੰਘ, ਮੁਖੀ ਨਾਮਧਾਰੀ ਸੰਗਤ ਅੰਮ੍ਰਿਤਸਰ ਦੇ ਘਰ ਕੋਲ ਲੱਗਾ। (ਇਹ ਸਿੰਘ ਅੰਮ੍ਰਿਤਸਰ ਬੁੱਚੜ-ਬਧ ਸਾਕੇ ਵਿਚ ਕਾਲੇ ਪਾਣੀ ਵਿਖੇ ਹੀ ਕੈਦ ਕੱਟਦਾ ਸ਼ਹੀਦ ਹੋ ਗਿਆ ਸੀ।) ਅਗਲੇ ਦਿਨ ਹਰਿਮੰਦਰ ਸਾਹਿਬ ਵਿਖੇ ਮੱਥਾ ਟੇਕ ਕੇ, ਡੇਰੇ ਆ ਗਏ। ਪਿਛਲੇ ਵਰ੍ਹੇ ਅਕਾਲ ਬੁੰਗੇ ਵਾਲਿਆਂ ਆਪ ਦੀ ਅਰਦਾਸ ਨਹੀਂ ਕੀਤੀ ਸੀ। ਸਾਰੇ ਸ਼ਹਿਰ ਵਿਚ ਸਫੈਦ ਬਸਤਰਧਾਰੀ ਨਾਮਧਾਰੀ ਜਾਂ ਕੂਕੇ ਸਿੰਘ ਸਿੰਘਣੀਆਂ ਹੀ ਨਜ਼ਰ ਆਉਂਦੇ ਸਨ। ਮਾਝੇ ਦੇ ਪਿੰਡਾਂ ਵਿਚੋਂ ਲਾਹੌਰ ਪੁੱਜੇ। ਸਾਂਦਲ ਬਾਰ ਅਤੇ ਦੜਪ ਦਾ ਦੌਰਾ ਕਰਦੇ ਹੋਏ ਗੁੱਜਰਾਂਵਾਲੇ ਸ਼ਹਿਰ ਵਿਚ ਸ੍ਰ. ਹਰੀ ਸਿੰਘ ਨਲਵਾ, ਪ੍ਰਸਿੱਧ ਸਿੱਖ ਜਰਨੈਲ ਦੇ ਜੁਆਈ, ਭਾਈ ਲਹਿਣਾ ਸਿੰਘ ਘਰਜਾਖ ਦੀ ਹਵੇਲੀ ਵਿਚ ਡੇਰਾ ਲਾਇਆ (ਲਹਿਣਾ ਸਿੰਘ ਦਾ ਸ਼ੁਮਾਰ ਗੁਰੂ ਗੋਬਿੰਦ ਸਿੰਘ ਵਾਲੀ ਸਿੱਖੀ ਵਿਚ ਪੱਕੇ ਸਿੱਖ ਵਜੋਂ ਕਰਦੇ ਸਨ)। 1869 ਈ. ਦੀ ਮਾਘੀ ਆਪ ਨੇ ਪੁਰਾਣੇ ਸੈਨਿਕ ਜੀਵਨ ਦੇ ਸਾਥੀ ਬਾਬਾ ਜਮੀਤ ਸਿੰਘ ਦੇ ਪਿੰਡ ਗਿਲ ਵਿਖੇ ਮਨਾਈ। ਇਸ ਸਾਲ ਦਾ ਹੋਲਾ ਮਹੱਲਾ ਦੜਪ ਵਿਚ, ਮਾਨਾਂਵਾਲਾ ਕਾਲਰ (ਸਿਆਲਕੋਟ) ਵਿਖੇ ਸ੍ਰ. ਹੀਰਾ ਸਿੰਘ ਮਾਨ ਪਾਸ ਮਨਾਇਆ। ਇਹ ਮਹਾਰਾਜਾ ਰਣਜੀਤ ਸਿੰਘ ਪਾਸੋਂ ਫ਼ੌਜੀ ਜਗੀਰਾਂ ਲੈਣ ਵਾਲਾ, ਪੰਜਾਬ ਦਾ ਪੁਰਾਤਨ ਸਿੱਖ-ਸਰਦਾਰ ਘਰਾਣਾ ਸੀ। ਪੰਜਾਬ ਦੇ ਇਸ ਖਿੱਤੇ ਵਿਚ ਕੂਕਾ ਪ੍ਰਚਾਰ ਅਤੇ ਸਰਗਰਮੀਆਂ ਜ਼ੋਰਾਂ 'ਤੇ

ਸਨ। ਪੰਜਾਬ ਭਰ ਵਿਚ ਕੂਕਾ ਵਸੋਂ ਵਾਲੇ ਪਿੰਡਾਂ ਦੀ ਗਿਣਤੀ ਵਿਚ ਸਿਆਲਕੋਟ ਜ਼ਿਲ੍ਹਾ ਸਭ ਤੋਂ ਮੋਹਰੀ ਸੀ।

ਇਸ ਸਾਲ ਦੀ ਵੈਸਾਖੀ ਅੰਮ੍ਰਿਤਸਰ ਵਿਖੇ ਮਨਾਈ। ਦੀਵਾਲੀ ਦੇ ਸਮੇਂ ਅੰਮ੍ਰਿਤਸਰ ਜਾਣ ਲਈ ਸ੍ਰੀ ਭੈਣੀ ਸਾਹਿਬ ਤੋਂ ਆਪਣੀ ਪ੍ਰਚਾਰ ਯਾਤਰਾ ਤੇ ਨਿਕਲੇ। ਮਾਝੇ ਦੁਆਬੇ ਦੇ ਪਿੰਡਾਂ ਵਿਚ ਸੰਤ ਖਾਲਸੇ ਦੀਆਂ ਸਫ਼ਾਂ ਵਿਚ ਵਾਧਾ ਕਰਦੇ ਹੋਏ, ਸੁੱਤੀ ਲੋਕਾਈ ਨੂੰ ਜਗਾਉਂਦੇ ਹੋਏ, ਪੂਰੇ ਛੇ ਮਹੀਨਿਆਂ ਬਾਅਦ ਅਪ੍ਰੈਲ-ਮਈ 1869 ਵਿਚ ਭੈਣੀ ਸਾਹਿਬ ਵਾਪਸ ਆਏ।[30] ਇਸ ਸਮੇਂ ਆਪ ਦੇ ਜੋ ਬਚਨ ਬਿਲਾਸ ਸਿੰਘਾਂ ਨਾਲ ਹੁੰਦੇ, ਸਾਡੇ ਪਹਿਲੇ ਇਤਿਹਾਸਕਾਰ ਅਨੁਸਾਰ, ਉਹਨਾਂ ਵਿਚੋਂ ਆਪ ਦੇ ਸਮਤਾ ਮੂਲਕ ਫਲਸਫੇ ਦੇ ਦਰਸ਼ਨ ਹੁੰਦੇ ਹਨ, "ਅਕਾਲ ਅਕਾਲ ਹੋਵੇਗਾ ਝਾੜ ਬੂਟੇ ਨਾਲ। ਰਿੱਧੀਆਂ ਸਿੱਧੀਆਂ ਹਾਜ਼ਰ ਖੜ੍ਹੀਆਂ ਰਹਿਣਗੀਆਂ। ਸਿੰਘਾਂ ਦੇ ਘਰ ਲੱਛਮੀ ਨਿਵਾਸ ਕਰੇਗੀ। ਸੰਤ ਖਾਲਸੇ ਦੇ ਹੱਥੀਂ ਵਰਤੇਗੀ। ਜਿਹੜਾ ਗੱਫਾ ਸਾਨੂੰ ਮਿਲਿਆ ਹੈ, ਸੋ ਤੁਹਾਨੂੰ ਵੰਡ ਛਕਿਆ ਹੈ। ਫੇਰ ਜਿਹੜਾ ਲਿਆਵਾਂਗੇ ਸੋ ਭੀ ਵਰਤਾਇਕੇ ਛਕਾਂਗੇ। ਬੜੇ ਸੁਖ ਦੇਵਾਂਗੇ। ਜੋ ਕੁਛ ਕਰਦੇ ਹੈ; ਸਭ ਸੰਤ ਖਾਲਸੇ ਦੇ ਵਾਸਤੇ ਕਰਦੇ ਹੈ। ਐਸਾ ਸਮਾਂ ਆਵੇਗਾ ਬਾਰੀਂ ਕੋਹੀਂ ਦੀਵਾ ਬਲੇਗਾ। ਬਾਰੀਂ ਕੋਹੀਂ ਪੜਾਉ ਹੋਵੇਗਾ। ਅਦਾਲਤ ਵੀ ਏਕ ਜਗ੍ਹਾ ਹੋਵੇਗੀ। ਐਸੀ ਸਜ਼ਾਇ ਦੇਵਾਂਗੇ ਸਾਰੀ ਪਿਰਥੀ ਪਰ ਪਾਪ ਹਟ ਜਾਏਗਾ।... ਜੇਹਲਖਾਨੇ ਨਹੀਂ ਰਹਿਣਗੇ। ਹੋਰ ਹੀ ਵਰਤਾਰਾ ਵਰਤੇਗਾ।... ਫੇਰ ਧਰਮ ਵਰਤੇਗਾ। ਜੈ ਜੈ ਕਾਰ ਜਗਤ ਵਿਚ ਹੋਵੇਗੀ। ਉਦੇ ਅਸਤ ਤਾਈਂ ਧਰਮ ਵਰਤਾਵਾਂਗੇ।[31] ਇਹੋ ਤੇ ਵਰਗ ਰਹਿਤ ਸਮਾਜ ਸੀ, ਜਿਸ ਦੀ ਆਪ ਧਰਮ ਦਾ ਰਾਜ ਕਹਿ ਕੇ ਡਾਕ-ਬੋਲ ਲਾ ਰਹੇ ਸਨ।

ਮੁਕਤਸਰ, ਮਾਲਵੇ ਦੇ ਇਲਾਕੇ ਤੋਂ ਮਾਨਾਂ ਵਾਲਾ ਕਾਲਰ ਜਿੱਥੇ ਹੋਲਾ 1869 ਵਿਚ ਹੋਇਆ, ਬਹੁਤ ਦੂਰ ਸੀ। ਸਮੁੰਦ ਸਿੰਘ ਬਰਾਜ ਵਾਲਾ ਇਸ ਖਿੱਤੇ ਦਾ ਸਿੰਘ, ਮਸਤਾਨੀ ਬਿਰਤੀ ਵਿਚ ਵਿਚਰ ਰਿਹਾ ਸੀ। ਉਸਨੂੰ ਮਸਤਾਨ ਸਿੰਘ ਨਾਂ ਨਾਲ ਸੱਦਣ ਲੱਗ ਪਏ। ਇਸ ਖਿੱਤੇ ਦੇ ਮਲਵਈ ਕੂਕਿਆਂ ਨੇ ਮਸਤਾਨ ਸਿੰਘ ਦੀ ਅਗਵਾਈ ਹੇਠ ਹੋਲਾ ਮਹੱਲਾ, ਬਰਾਜ ਵਾਲਾ ਵਿਖੇ ਮਨਾਉਣ ਦੀ ਤਿਆਰੀ ਵਿੱਢ ਲਈ। ਅਗਲ ਬਗਲ ਦੇ ਪਿੰਡਾਂ ਵਿਚੋਂ ਅੰਨ ਦਾਣਾ, ਲੀੜਾ ਕੱਪੜਾ, ਭਾਂਡੇ ਬਰਤਨ ਆਦਿ ਗੱਡਿਆਂ ਤੇ ਲੱਦ ਕੇ, ਇਕ ਥਾਂ ਇਕੱਠੇ ਕਰ ਲਏ। ਨਕਦ ਨਾਵਾਂ ਵੀ ਸਭ ਨੇ ਇੱਕੋ ਜਗ੍ਹਾ ਇਕੱਠਾ ਕਰਕੇ ਸਾਂਝਾ ਲੰਗਰ ਸ਼ੁਰੂ ਕਰ ਦਿੱਤਾ। ਪ੍ਰਸਿੱਧ ਪੈਰਿਸ ਕਮਿਊਨ ਤੋਂ ਕੁਝ ਸਮਾਂ ਪਹਿਲਾਂ, ਇਹ ਇਕ ਤਰ੍ਹਾਂ ਦੀ ਕੂਕਾ-ਕਮਿਊਨ ਹੀ ਸੀ। ਦੋ ਤਿੰਨ ਦਿਨਾਂ ਤੋਂ ਪੁਲਿਸ ਚਾਰ ਪੰਜ ਸੌ ਸਿੰਘਾਂ ਦੇ ਚਲਦੇ ਵਹੀਰ ਉੱਤੇ ਚੁੱਪ-ਚਾਪ ਨਿਗਰਾਨੀ ਕਰਦੀਰਹੀ। ਇਹ ਸਿੰਘ ਹੋਲੇ ਦੇ ਪ੍ਰਚਾਰ ਅਤੇ ਉਗਰਾਹੀ ਕਰਨ ਦੇ ਜੋਸ਼ ਵਿਚ, ਖੁੱਲ੍ਹੇ ਬੂਹੇ ਛੱਡ ਕੇ ਸੰਗਤ ਵਿਚ ਆ ਰਹੇ ਸਨ। ਜਥਾ ਰੁਪਾਣੇ ਤੋਂ ਬਰਾਜਵਾਲੇ ਨੂੰ ਜਾ ਰਿਹਾ ਸੀ ਤਾਂ ਥਾਣੇਦਾਰ ਦੀਵਾਨ ਬਖਸ਼ ਦੇ ਉੱਚਾ-ਨੀਵਾਂ ਬੋਲਣ 'ਤੇ, ਕੂਕਿਆਂ ਨੇ ਉਸ ਦੀ ਵਰਦੀ ਪਾੜ ਕੇ ਧੌਲ-ਧੱਫਾ ਵੀ ਕਰ ਦਿੱਤਾ। ਨਾਮਧਾਰੀਆਂ ਨੇ ਉਸਨੂੰ ਕਿਹਾ ਕਿ ਅਸੀਂ ਫਰੰਗੀ ਸਰਕਾਰ ਨੂੰ ਨਹੀਂ ਮੰਨਦੇ, ਹੁਣ ਰਾਜ ਸਤਿਗੁਰੂ ਰਾਮ ਸਿੰਘ ਦਾ ਕਾਇਮ ਹੋ ਚੁੱਕਾ ਹੈ। ਉਪਰ

ਰਿਪੋਰਟ ਗਈ। ਜ਼ਿਲ੍ਹਾ ਫ਼ਿਰੋਜ਼ਪੁਰ ਦੇ ਅਧਿਕਾਰੀਆਂ ਨੇ ਇਸ ਨੂੰ ਕੂਕਾ ਬਗਾਵਤ ਦਾ ਨਾਂ ਦੇ ਕੇ 44 ਸਿੰਘਾਂ 'ਤੇ ਮੁਕੱਦਮਾ ਚਲਾਇਆ। ਉਹਨਾਂ ਦਾ ਸਾਰਾ ਮਾਲ-ਅਸਬਾਬ, ਗਹਿਣਾ-ਗੱਟਾ, ਪਸ਼ੂ-ਬੈਲ ਅਤੇ ਪੰਜ ਹਜ਼ਾਰ ਰੁਪਏ ਦੇ ਸੋਨੇ ਚਾਂਦੀ ਦੇ ਗਹਿਣੇ ਤੇ ਨਕਦੀ ਜ਼ਬਤ ਕਰ ਲਈ। ਕਿਸੇ ਨੀਤੀ ਨੂੰ ਵਿਚਾਰਕੇ ਕਿ ਲੰਮੀਆਂ ਸਜ਼ਾਵਾਂ ਤੋਂ ਲਹਿਰ ਜ਼ਿਆਦਾ ਨਾ ਫੈਲ ਜਾਏ, ਮਸਤਾਨ ਸਿੰਘ ਸਮੇਤ ਛੇ ਸਿੰਘਾਂ ਨੂੰ ਕੁਝ ਮਹੀਨਿਆਂ ਤੋਂ ਡੇਢ ਸਾਲ ਤੱਕ ਦੀ ਕੈਦ, ਜੁਰਮਾਨੇ ਆਦਿ ਕੀਤੇ। ਕੂਕਿਆਂ ਨੂੰ ਗ੍ਰਿਫਤਾਰ ਕਰਾਉਣ ਵਾਲਾ ਸੋਢੀ ਮਾਨ ਸਿੰਘ ਆਨਰੇਰੀ ਮੈਜਿਸਟ੍ਰੇਟ ਬਣਾ ਦਿੱਤਾ ਗਿਆ। ਬਾਕੀ 38 ਛੱਡ ਦਿੱਤੇ।

## ਰਾਜਨੀਤੀ

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪ੍ਰਚਾਰ ਦੌਰਿਆਂ ਦੁਆਰਾ, ਕੂਕਾ ਅੰਦੋਲਨ ਦਾ ਘੇਰਾ ਅਟਕ ਤੋਂ ਜਮਨਾ ਦਰਿਆ ਦੇ ਵਿਚਕਾਰਲੇ ਖਿੱਤੇ ਤੱਕ ਫੈਲਾਉਣ ਬਾਅਦ, ਗੁਆਂਢੀ ਦੇਸਾਂ ਅਤੇ ਭਾਰਤ ਦੀਆਂ ਦੇਸੀ ਰਿਆਸਤਾਂ ਨਾਲ ਵੀ ਦੋਸਤਾਨਾ ਸੰਬੰਧ ਕਾਇਮ ਕਰਨ ਦੀਆਂ ਮਸ਼ਕਾਂ 1867-68 ਤੋਂ ਹੀ ਅਰੰਭ ਦਿੱਤੀਆਂ। ਜਦੋਂ ਕਾਬਲ ਦੇ ਅਮੀਰ ਅਬਦੁਲ ਰਜ਼ਾਕ ਦੇ ਦੋ ਪੁੱਤਰਾਂ ਦੇ ਇਸ ਸਮੇਂ, ਗੁਰੂ ਦਰਬਾਰ ਵਿਚ ਭੈਣੀ ਸਾਹਿਬ ਪੁੱਜਣ ਦੀ ਸੋਅ ਫੈਲੀ ਤਾਂ ਉੱਚ ਅਧਿਕਾਰੀਆਂ ਨੇ ਆਪਣੇ ਰਿਕਾਰਡ ਵਿਚ ਨੋਟ ਕੀਤਾ ਕਿ ਅਮੀਰ ਦੇ ਪੁੱਤਰ ਆਏ ਹਨ ਜਾਂ ਨਹੀਂ, ਇਸਨੂੰ ਜੇ ਪਾਸੇ ਵੀ ਰੱਖ ਦਈਏ ਤਾਂ ਇਹ ਗੱਲ ਕਿੰਨੀ ਹੈਰਾਨੀਕੁੰਨ ਹੈ, ਕਿ ਇਕ ਪੇਂਡੂ ਦਸਤਕਾਰ ਦੀ ਸ਼ੁਹਰਤ ਦਾ ਡੰਕਾ ਕਿੱਥੋਂ ਤੱਕ ਵੱਜਣ ਲੱਗ ਪਿਆ ਹੈ। ਸੰਨ 1868 ਵਿਚ ਸਢੋਰੇ ਦਾ ਜਾਗੀਰਦਾਰ ਸ੍. ਹੀਰਾ ਸਿੰਘ ਲੰਮ੍ਹ, ਗੁਰੂ ਰਾਮ ਸਿੰਘ ਦੀ ਆਗਿਆ ਨਾਲ 175 ਕੂਕਿਆਂ ਸਮੇਤ ਕਸ਼ਮੀਰ ਪੁੱਜਾ। ਮਹਾਰਾਜ ਰਣਬੀਰ ਸਿੰਘ ਨੇ ਕੂਕਿਆਂ ਦੀਆਂ ਦੋ ਕੰਪਨੀਆਂ ਨੂੰ ਸੈਨਿਕ ਸਿਖਲਾਈ ਦੇ ਕੇ, ਹੀਰਾ ਸਿੰਘ ਨੂੰ ਇਸਦਾ ਕਮਾਂਡਰ ਬਣਾ ਦਿੱਤਾ। ਕੂਕਿਆਂ ਦੀ ਰੈਜੀਮੈਂਟ ਦੀ ਗਿਣਤੀ ਅਗਲੇ ਸਾਲ ਤੱਕ 300 'ਤੇ ਪੁੱਜ ਗਈ। ਜੋ ਵੀ ਗੁਰੂ ਰਾਮ ਸਿੰਘ ਜੀ ਵਲੋਂ ਇਕ ਪੱਤਰ ਲੈ ਕੇ ਆ ਜਾਂਦਾ, ਉਸਨੂੰ ਇਸ ਵਿਚ ਭਰਤੀ ਕਰ ਲੈਂਦੇ। ਜੰਮੂ ਕਸ਼ਮੀਰ ਦੇ ਨਿਵਾਸੀਆਂ ਤੋਂ ਕੂਕਾ ਸੈਨਿਕਾਂ ਨੂੰ ਇਕ ਰੁਪਿਆ ਮਾਸਿਕ ਵੱਧ ਤਨਖਾਹ ਮਿਲਦੀ ਸੀ। ਸਿੱਖ ਰਾਜ ਸਮੇਂ ਕਸ਼ਮੀਰ ਦੇ ਗਵਰਨਰ ਰਹੇ ਮੀਹਾਂ ਸਿੰਘ ਦਾ ਭਤੀਜਾ ਅਜੀਟਨ ਤਾਰਾ ਸਿੰਘ ਮਿਸਰੀ ਮਿਆਨੀ (ਗੁਜਰਾਂਵਾਲਾ) ਵੀ ਇਸੇ ਰੈਜੀਮੈਂਟ ਦਾ ਸਹਿ ਕਮਾਂਡਰ ਸੀ। ਕੂਕੇ ਸੈਨਿਕਾਂ ਨੂੰ ਮਹਾਰਾਜਾ ਦੇ ਦਰਬਾਰ ਵਿਚ ਵੀ ਆਦਰ ਮਾਣ ਨਾਲ ਬਿਠਾਇਆ ਜਾਂਦਾ ਸੀ। ਅੰਮ੍ਰਿਤਸਰ ਦੇ ਬੁੱਚੜ-ਬਧ ਸਾਕੇ ਤੋਂ ਬਾਅਦ ਅੰਗਰੇਜ਼ 'ਮਾਈ ਬਾਪ' ਦੀ ਨਰਾਜ਼ਗੀ ਤੋਂ ਡਰਦਿਆਂ, ਮਹਾਰਾਜਾ ਨੇ ਕੂਕਾ ਰੈਜੀਮੈਂਟ 1871 ਦੀ ਆਖਰੀ ਤਿਮਾਹੀ ਵਿਚ ਤੋੜ ਦਿੱਤੀ ਸੀ। ਇਸ ਰੈਜੀਮੈਂਟ ਵਿਚ ਮੁਸਲਮਾਨਾਂ ਤੋਂ ਕੂਕੇ ਬਣੇ ਹੋਏ ਕੁਝ ਵਿਅਕਤੀ ਵੀ ਸ਼ਾਮਲ ਸਨ। 1857 ਦੇ ਵਿਦਰੋਹ ਸਮੇਂ ਹਿੱਸਾ ਲੈਣ ਵਾਲੇ ਅਤੇ ਭਾਈ ਮਹਾਰਾਜ ਸਿੰਘ ਜੀ ਦੇ ਨਾਲ, ਅੰਗਰੇਜ਼ਾਂ ਵਿਰੁੱਧ ਜੰਗ ਦਾ ਝੰਡਾ ਚੁੱਕਣ ਵਾਲੇ ਕੁਝ ਸੈਨਿਕ ਵੀ ਇਸ ਵਿਚ ਸ਼ਾਮਲ ਸਨ। ਇਸ ਸਮੇਂ ਸਰਕਾਰੀ ਰਿਕਾਰਡ ਵਿਚ ਇਹ ਦਰਜ

ਹੈ ਕਿ ਗੁਰੂ ਰਾਮ ਸਿੰਘ ਦੁਆਰਾ ਆਪਣੇ ਪੈਰੋਕਾਰਾਂ ਨੂੰ, ਕਸ਼ਮੀਰ ਵਿਚ ਹਥਿਆਰਬੰਦ ਕਰਨਾ ਅਤੇ ਫਿਰ ਨੇਪਾਲ ਵਿਚ ਇਹੋ ਜਿਹੀ ਕਾਰਵਾਈ ਦੇ ਯਤਨ, ਇਹ ਸਾਬਤ ਕਰਦਾ ਹੈ ਕਿ ਉਹ ਹੁਣ ਇਕ ਧਾਰਮਿਕ ਸਿੱਖਿਆ ਦਾਤਾ ਜਾਂ ਸਿਰਫ ਇਕ ਗੁਰੂ ਦੇ ਘੇਰੇ ਵਿਚੋਂ ਬਾਹਰ ਨਿਕਲ ਕੇ ਕਾਰਜਸ਼ੀਲ ਹੈ।[32] ਇਹ ਕਸ਼ਮੀਰ ਕੂਕਾ ਰੈਜੀਮੈਂਟ ਅਖਨੂਰ ਦੇ ਕਾਰਦਾਰ, ਕਰਨਲ ਹੁਕਮ ਸਿੰਘ ਦੇ ਤਹਿਤ ਬਣਾਈ ਗਈ ਸੀ ਜੋ ਗੁਰੂ ਰਾਮ ਸਿੰਘ ਜੀ ਦੀਆਂ ਸਿੱਖਿਆਵਾਂ ਨੂੰ ਚੰਗਾ ਸਮਝਦਾ ਸੀ।

**ਬਦੇਸ਼ੀ ਸੰਪਰਕ**

ਦਸੰਬਰ 1870, ਜਨਵਰੀ 1871 ਦੇ ਦਿਨਾਂ ਵਿਚ ਗੁਰੂ ਜੀ ਨੇ ਗੁੰਬਗੜ੍ਹ (ਅੰਮ੍ਰਿਤਸਰ) ਦੇ ਕਿਸ਼ਨ ਸਿੰਘ ਦੇ ਮਾਧਿਅਮ ਦੁਆਰਾ ਜੋ ਕਸ਼ਮੀਰ ਸੰਬੰਧਾਂ ਦਾ ਵੀ ਸੂਤਰਧਾਰ ਸੀ, ਇਕ ਉੱਚ ਪੱਧਰੀ ਵਫ਼ਦ ਸੂਬਾ ਕਾਹਨ ਸਿੰਘ ਅਤੇ ਸੂਬਾ ਸਾਹਿਬ ਸਿੰਘ ਦੀ ਅਗਵਾਈ ਵਿਚ, ਦੁਵੱਲੀ ਗੱਲਬਾਤ ਅਤੇ ਵਕਤ ਪੈਣ 'ਤੇ ਕੂਕਿਆਂ ਦੀ ਹਥਿਆਰਬੰਦ ਟ੍ਰੇਨਿੰਗ ਤੋਂ ਬਾਅਦ, ਅੰਗਰੇਜ਼ਾਂ ਵਿਰੁੱਧ ਗੁਆਂਢੀ ਏਸ਼ੀਅਨ ਤਾਕਤਾਂ ਦਾ ਇਕ ਵਿਸ਼ਾਲ ਮੋਰਚਾ ਗਠਿਤ ਕਰਨ ਲਈ ਭੇਜਿਆ। ਨੇਪਾਲ ਦਾ ਅਸਲ ਸ਼ਾਸਕ ਪ੍ਰਧਾਨ ਮੰਤਰੀ, ਰਾਣਾ ਜੰਗ ਬਹਾਦਰ ਕਿਸੇ ਸਮੇਂ ਲਾਹੌਰ ਦਰਬਾਰ ਵਿਚ ਆਪਣੇ ਮਾਮਾ ਮਾਤਾਬਰ ਸਿੰਘ ਥਾਪਾ ਨਾਲ ਸੈਨਾ ਵਿਚ ਰਿਹਾ ਸੀ। ਹੁਣ ਵੀ ਲਾਹੌਰ ਦਰਬਾਰ ਦੇ ਪੂਰਵ ਸੈਨਿਕ ਅਤੇ ਸਿੱਖ ਸਰਦਾਰ ਜਾਂ 1857 ਦੇ ਸੰਗਰਾਮ ਦੇ ਵਿਰਦੋਹੀ ਸੈਨਿਕ ਜੋ ਨੇਪਾਲ ਰਹਿੰਦੇ ਸਨ, ਅੰਗਰੇਜ਼ਾਂ ਦੇ ਮੰਗਣ 'ਤੇ ਵੀ ਨੇਪਾਲ ਸਰਕਾਰ ਨੇ ਨਾ ਦਿੱਤੇ। ਮਹਾਰਾਣੀ ਜਿੰਦ ਕੌਰ ਵੀ ਕਾਫੀ ਸਮਾਂ ਚੁਨਾਰ ਕਿਲ੍ਹੇ 'ਚੋਂ ਨੱਸ ਕੇ ਇੱਥੇ ਟਿਕੇ ਸਨ। ਕੂਕਿਆਂ ਦੇ ਵਫਦ ਦਾ ਰਾਣੇ ਨੇ ਭਰਪੂਰ ਸਵਾਗਤ ਕੀਤਾ। ਦੋਹਾਂ ਪਾਸਿਆਂ ਤੋਂ ਤੋਹਫਿਆਂ ਅਤੇ ਮੁਰਾਸਲਿਆਂ ਦਾ ਅਦਾਨ ਪ੍ਰਦਾਨ ਹੋਇਆ। ਹੁਣ ਗੁਰੂ ਰਾਮ ਸਿੰਘ ਅੰਗਰੇਜ਼ ਸਰਕਾਰ ਵਿਰੋਧੀ ਇਕ ਐਸੇ ਕੇਂਦਰ ਵਜੋਂ, ਨਾ ਸਿਰਫ ਪੰਜਾਬ ਜਾਂ ਹਿੰਦ ਬਲਕਿ ਗੁਆਂਢੀ ਮੁਲਕਾਂ ਵਿਚ ਵੀ ਜਾਣੇ ਜਾਣ ਲੱਗ ਪਏ। ਅੰਗਰੇਜ਼ਾਂ ਨੇ ਨੇਪਾਲ ਵਿਚਲੇ ਆਪਣੇ ਰੇਜ਼ੀਡੈਂਟ ਤੋਂ ਕੂਕਾ ਮਿਸ਼ਨ ਦੀ ਸੂਹ ਪਾ ਕੇ, ਕਾਸ਼ੀ ਨਰੇਸ਼ ਨੂੰ ਨੇਪਾਲ ਵਾਲਿਆਂ ਦੇ ਇਸ ਸੰਬੰਧੀ ਇਰਾਦੇ ਜਾਣਨ ਲਈ ਭੇਜਿਆ। ਉਸਨੇ ਆ ਕੇ ਰਾਣੇ ਦਾ ਜਵਾਬ ਇਉਂ ਸੁਣਾਇਆ ਕਿ ਕੂਕੇ ਨੇਪਾਲ ਸੈਨਾ ਵਿਚ ਭਰਤੀ ਹੋਣਾ ਚਾਹੁੰਦੇ ਸਨ ਤੇ ਨੇਪਾਲ ਵਾਲਿਆਂ ਨੇ ਉਹਨਾਂ ਨੂੰ ਕਹਿ ਦਿੱਤਾ ਸੀ ਕਿ ਉਹ ਗੋਰਖਿਆਂ ਤੋਂ ਬਿਨਾਂ ਕਿਸੇ ਨੂੰ ਭਰਤੀ ਨਹੀਂ ਕਰਦੇ।

ਮੱਧ ਏਸ਼ੀਆ ਦੇ ਰੂਸੀ ਤੁਰਕਿਸਤਾਨ ਰਾਹੀਂ ਰੂਸ ਦੇ ਜ਼ਾਰ ਤੱਕ ਵੀ ਅੰਗਰੇਜ਼ਾਂ ਨਾਲ ਆਪਣੀ ਸੰਭਾਵਿਤ ਸੈਨਿਕ ਟੱਕਰ ਸਮੇਂ, ਫਰੰਗੀ ਸਰਕਾਰ ਦੇ ਵਿਰੁੱਧ ਫੌਜੀ ਸਹਾਇਤਾ ਮੰਗਣਾ ਗੁਰੂ ਰਾਮ ਸਿੰਘ ਦੇ ਏਜੰਡੇ ਵਿਚ ਸ਼ਾਮਲ ਸੀ। ਇਸ ਕੰਮ ਲਈ ਉਹਨਾਂ ਨੇ ਆਪਣੇ ਦੋ ਵਿਸ਼ਵਾਸ ਪਾਤਰ ਆਗੂਆਂ, ਸੂਬਾ ਬਿਸ਼ਨ ਸਿੰਘ ਅਰੋੜਾ ਕਾਬਲ ਵਾਲਾ ਅਤੇ ਬਾਬਾ ਗੁਰਚਰਨ ਸਿੰਘ ਚੱਕ ਰਾਮਦਾਸ (ਸਿਆਲਕੋਟ) ਨੂੰ ਨਿਯੁਕਤ ਕੀਤਾ ਸੀ। ਇਸ ਸੰਬੰਧੀ ਦਿੱਲੀ ਅਤੇ ਮਾਸਕੋ ਦੇ ਮੁਹਾਫ਼ਿਜ਼ਖਾਨਿਆਂ ਵਿਚ ਕਾਫੀ

ਸਮੱਗਰੀ ਉਪਲਬਧ ਹੈ। ਕੂਕਿਆਂ ਦੀ ਲੀਹਾਂ 'ਤੇ ਚੱਲਦਿਆਂ ਹੀ ਨਿਰਵਾਸਤ ਸਿੱਖ ਸਮਰਾਟ ਦਲੀਪ ਸਿੰਘ ਇੰਗਲੈਂਡ ਛੱਡ ਕੇ 1887 ਵਿਚ ਰੂਸ ਪੁੱਜਿਆ ਸੀ। ਗਵਾਲੀਅਰ ਅਤੇ ਮੱਧ ਭਾਰਤ ਦੀਆਂ ਰਿਆਸਤਾਂ ਨਾਲ ਸੰਪਰਕ ਜੋੜਨਾ, ਸੂਬਾ ਨਰਾਇਣ ਸਿੰਘ ਖਟੜੇ ਦੇ ਜ਼ਿੰਮੇ ਸੀ। ਸੂਬਾ ਕਾਹਨ ਸਿੰਘ ਨੂੰ ਬਨਾਰਸ ਭੇਜਿਆ ਗਿਆ। ਕਸ਼ਮੀਰ ਰਿਆਸਤ ਵਿਚ ਸੂਬਾ ਹੀਰਾ ਸਿੰਘ ਲੰਮੂ ਸਢੌਰਾ, ਕੂਕਾ ਰੇਜੀਮੈਂਟ ਟੁੱਟਣ ਤੋਂ ਬਾਅਦ ਵੀ ਕੂਟਨੀਤਕ ਮਿਸ਼ਨ ਤਹਿਤ ਜਾਂਦਾ ਆਉਂਦਾ ਸੀ। ਕਸ਼ਮੀਰ ਦੇ ਮਹਾਰਾਜੇ ਰਣਬੀਰ ਸਿੰਘ ਦਾ ਗੁਰੂ ਵੇਦਾਂਤੀ ਜੀ, ਸੂਬਾ ਰਾਜਾ ਸਿੰਘ ਤਰਾਂਡੀ ਦੀ ਮਾਰਫਤ, ਗੁਰੂ ਰਾਮ ਸਿੰਘ ਦੇ ਕਾਰਜਕਰਮ ਨੂੰ ਭਾਰਤ ਭੂਮੀ ਦੀ ਬੰਦ ਖਲਾਸੀ ਲਈ ਵੱਡਾ ਯਤਨ ਸਮਝਦਾ ਸੀ। ਹਿੰਦ ਸਰਕਾਰ ਨੂੰ ਇਹ ਵੀ ਖਦਸ਼ਾ ਸੀ ਕਿ ਅਜੀਟਨ ਤਾਰਾ ਸਿੰਘ ਅਤੇ ਇਕ ਪ੍ਰਸਿੱਧ ਵਹਾਬੀ ਗ਼ੁਲਾਮ ਦਾ ਇਕੋ ਪਿੰਡ-ਮਿਸਰੀ ਮਿਆਣੀ ਹੋਣ ਕਾਰਨ, ਸਿੱਖਾਂ ਦੇ ਧਾਰਮਿਕ ਸਿਆਸੀ ਕੂਕਾ ਅੰਦੋਲਨ ਅਤੇ ਇਸਲਾਮ ਤੋਂ ਪ੍ਰਭਾਵਿਤ, ਅੰਗਰੇਜ਼ਾਂ ਵਿਰੁੱਧ ਪ੍ਰੇਰਿਤ ਵਹਾਬੀ ਅੰਦੋਲਨ ਵਿਚਾਲੇ ਵੀ ਕੋਈ ਸਾਂਠ-ਗਾਂਠ ਹੋ ਸਕਦੀ ਹੈ।[33] ਰਿਆਸਤ ਹੈਦਰਾਬਾਦ ਜਿਸਦੇ ਨਿਜ਼ਾਮ ਨੇ ਮਹਾਰਾਜਾ ਰਣਜੀਤ ਸਿੰਘ ਤੋਂ ਸਿੱਖ ਸੈਨਾ ਆਪਣੇ ਰਾਜ ਦੀ ਸੁਰੱਖਿਆ ਲਈ ਮੰਗਾਈ ਸੀ, ਜਿਨ੍ਹਾਂ ਵਿਚੋਂ ਬਹੁਤ ਸਾਰੇ ਉੱਥੇ ਹੀ ਵੱਸ ਗਏ ਸਨ, ਉਸਦੇ ਨਾਲ ਸੰਪਰਕ ਕਰਨ ਦਾ ਵੀ ਜ਼ਿਕਰ ਮਿਲਦਾ ਹੈ। ਇਉਂ ਸਤਿਗੁਰੂ ਜੀ ਨੂੰ ਇਕੋ ਸਮੇਂ ਆਪਣਾ ਮੁਕਤੀ ਯੁੱਧ ਵੱਖ-ਵੱਖ ਮੋਰਚਿਆਂ 'ਤੇ ਲੜਨਾ ਪੈ ਰਿਹਾ ਸੀ। ਵਿਦੇਸ਼ੀ ਸੰਪਰਕਾਂ ਲਈ ਯਤਨ ਤਾਂ ਆਪ ਆਪਣੇ ਬੰਦੀ ਜੀਵਨ ਸਮੇਂ ਵੀ ਆਪਣੇ ਪਾਸ ਆਉਣ ਵਾਲੇ ਕੂਕਿਆਂ ਨਾਲ ਗੁਪਤ ਪੱਤਰ ਵਿਹਾਰ ਦੁਆਰਾ ਜਾਰੀ ਰੱਖਦੇ ਰਹੇ।

**ਮਸਤਾਨੀਆਂ ਫੌਜਾਂ**

ਸੰਨ 1869 ਦਾ ਦੀਵਾਲੀ ਪੁਰਬ ਸਤਿਗੁਰੂ ਜੀ ਨੇ ਸਕਰੌਦੀ (ਸੰਗਰੂਰ) ਵਿਖੇ ਮਨਾਇਆ। ਇਸ ਪਿੰਡ ਦੇ ਸਾਕਾ ਮਾਲੇਰਕੋਟਲਾ ਦੇ ਸ਼ਹੀਦੀ ਜੱਥੇ ਦੇ ਮੁਖੀ, ਭਾਈ ਹੀਰਾ ਸਿੰਘ ਹੁਰਾਂ ਦੀ ਮਾਤਾ ਨੇ, ਜੋ ਸੂਬਾ ਕਾਹਨ ਸਿੰਘ ਤੋਂ ਭਜਨ ਲੈ ਚੁੱਕੀ ਸੀ, ਇੱਥੇ ਜੋੜ ਮੇਲਾ ਕਰਵਾਇਆ ਸੀ। ਮਾਤਾ ਦੇ ਮੇਲੇ ਤੋਂ ਅਗਲੇ ਦਿਨ ਹੀਰਾ ਸਿੰਘ ਨੇ ਆਪਣੇ ਮਸਤਾਨਾ ਦਲ ਵਲੋਂ ਅਰਜ਼ ਕਰਕੇ, ਇਕ ਦਿਨ ਹੋਰ ਸਤਿਗੁਰੂ ਜੀ ਅਤੇ ਸੰਗਤ ਦਾ ਮੇਲਾ ਰੱਖਿਆ। ਸੂਬਾ ਬਿਸ਼ਨ ਸਿੰਘ ਕਾਬਲ ਵਾਲਾ ਵੀ ਇਸ ਮੇਲੇ ਵਿਚ ਪੁੱਜਾ ਅਤੇ ਹੀਰਾ ਸਿੰਘ, ਲਹਿਣਾ ਸਿੰਘ ਆਦਿ ਦੇ ਜੱਥੇ ਨੂੰ ਮਿਲ ਕੇ ਬਹੁਤ ਖੁਸ਼ ਹੋਇਆ। ਸੂਬਾ ਜੀ ਦੀ ਸਾਕਾ ਮਾਲੇਰਕੋਟਲਾ ਵਿਚ ਵੀ ਅਪਰਤੱਖ ਭੂਮਿਕਾ ਹੈ। ਅਗਲੇ ਸਾਲ 1870 ਦੇ ਹੋਲੇ ਮਹੱਲੇ 'ਤੇ ਗੁਰੂ ਜੀ ਸੰਗਤਾਂ ਸਮੇਤ ਉਟਾਲਾਂ, ਖਮਾਣੋਂ ਅਤੇ ਕੀਰਤਪੁਰ ਵਿਚ ਪੜਾਉ ਕਰਦੇ ਹੋਏ ਚੌਥੇ ਦਿਨ ਅਨੰਦਪੁਰ ਸਾਹਿਬ ਪੁੱਜ ਗਏ। ਪਿਛਲੇ ਹੋਲੇ ਸਮੇਂ ਵਿਰੋਧ ਕਰਨ ਵਾਲਾ ਨਿਹੰਗ ਤਪਾ ਸਿੰਘ, ਆਪ ਨੂੰ ਇਸ ਦਫਾ ਬੜੇ ਪ੍ਰੇਮ ਨਾਲ ਮਿਲਿਆ। ਅੱਸੀ ਕੁ ਸਿੰਘਾਂ ਨਾਲ ਆਪ ਗੁਰਧਾਮਾਂ ਦੀ ਯਾਤਰਾ ਕਰ ਆਏ। ਮੀਹਾਂ ਸਿੰਘ ਲੂਲੋ ਵਾਲਾ ਅਤੇ ਜੈਮਲ ਸਿੰਘ ਗਧੇਵਾਲਾ, ਦੋ ਮਸਤਾਨਿਆਂ ਨੂੰ ਫਰੰਗੀ ਸਰਕਾਰ ਦੇ ਖਾਤਮੇ ਬਾਰੇ ਉੱਚੀ ਸੁਰ ਵਿਚ ਬੋਲੇ ਕਰਨ 'ਤੇ ਪੁਲਿਸ ਨੇ ਬੈਂਤ ਮਾਰੇ। ਉਹ ਹਰ ਬੈਂਤ ਵੱਜਣ ਤੇ

ਫਿਰ ਗੱਜ ਕੇ ਆਖਦੇ—"ਚਲਾ ਜਾ ਉਇ ਬਿੱਲਿਆ ਨੰਦਨ ਨੂੰ। ਹੁਣ ਮਾਲਕ ਧਰਤੀ ਕਾ ਆਇ ਗਿਆ ਹੈ।"[34]

ਅਨੰਦਪੁਰ ਸਾਹਿਬ ਦੇ ਇਸ ਹੋਲੇ ਮਹੱਲੇ ਤੋਂ ਮੁੜ ਕੇ ਮੈਣ ਦੁਆਬ ਦਾ ਦੌਰਾ ਕਰਦੇ ਹੋਏ ਘਨੌਲੀ, ਚਮਕੌਰ ਸਾਹਿਬ, ਚੁੰਨ੍ਹੀ, ਸਢੌਰਾ, ਅੰਬਾਲਾ, ਸਰਹਿੰਦ ਹੁੰਦੇ ਹੋਏ ਵਾਪਸ ਆ ਗਏ। ਫਿਰ ਇਸੇ ਸਾਲ ਮਾਲਵੇ ਦਾ ਦੌਰਾ ਕਰਦਿਆਂ ਰੂਮੀ, ਸਹਿਜੜਾ, ਬਾਜਾਖਾਨਾ, ਸੇਖਾ, ਸੁੰਨੀਆਂ ਦਾ ਚੱਕ, ਨਥਾਣਾ, ਲੱਲੂਵਾਲ, ਖੁੱਡੀ ਹੁੰਦੇ ਹੋਏ ਗਹਿਲੀਂ ਆ ਕੇ ਤਿੰਨ ਦਿਨ ਦੀਵਾਨ ਸਜਾਏ। ਅਨੂਰ, ਕਮਾਲਪੁਰ, ਰਾਇਪੁਰ, ਲੋਹਗੜ੍ਹ, ਨਾਰੰਗਵਾਲ ਆਦਿ ਗਰੇਵਾਲ ਤਪੇ ਦੇ ਪਿੰਡਾਂ ਵਿਚ ਸਦ-ਉਪਦੇਸ਼ ਦਿੰਦੇ ਹੋਏ ਵਾਪਸ ਭੈਣੀ ਸਾਹਿਬ ਪੁੱਜ ਗਏ। 1870 ਈ. ਦੇ ਸ਼ੁਰੂ ਵਿਚ ਮਾਲਵੇ ਦੇ ਦੌਰੇ ਸਮੇਂ ਥਰਾਜਵਾਲਾ ਸਾਕੇ ਦੇ ਕੈਦ ਸਿੰਘਾਂ ਭਾਈ ਮਸਤਾਨ ਸਿੰਘ, ਮੰਨਾ ਸਿੰਘ ਨੂੰ ਫ਼ਿਰੋਜ਼ਪੁਰ ਜੇਲ੍ਹ ਦੇ ਦਰੋਗੇ ਦੀ ਬੇਨਤੀ 'ਤੇ ਦਰਸ਼ਨ ਦੇ ਕੇ ਗਏ। ਇਹ ਦਰੋਗਾ ਭਾਈ ਨਿਹਾਲ ਸਿੰਘ ਮਿਸਤਰੀ ਦੇ ਘਰ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਸੀ।[35]

1871 ਈ. ਦੀ ਮਾਘੀ ਮੁਕਤਸਰ ਵਿਖੇ ਗੁਰਧਾਮਾਂ ਦੀ ਯਾਤਰਾ ਕਰਦਿਆਂ ਅਤੇ ਆਪਣੇ ਡੇਰੇ ਤੇ ਨਾਮ ਬਾਣੀ ਦਾ ਪ੍ਰਚਾਰ, ਕਥਾ ਕੀਰਤਨ ਕਰਦਿਆਂ ਮਨਾਈ। ਸੇਖਵਾਂ (ਫ਼ਿਰੋਜ਼ਪੁਰ) ਦੇ ਨਿਰਮਲੇ ਸੰਤ ਨਰਾਇਣ ਸਿੰਘ ਜੀ ਆਪ ਦੇ ਦਰਸ਼ਨਾਂ ਨੂੰ ਆਏ। ਮੁਕਤਸਰੀਆਂ ਨੂੰ ਕਿਹਾ ਕਿ ਜਿਨ੍ਹਾਂ ਨੇ ਵੇਦ ਰੀਤੀ ਨਾਲ ਪਹਿਲਾਂ ਵਿਆਹ ਕਰਾਏ ਹਨ, ਉਹ ਸਿੰਘ ਸਿੰਘਣੀਆਂ ਦੁਬਾਰਾ ਅਨੰਦ ਪੜ੍ਹਾ ਲੈਣ। ਕਈ ਇਹੋ ਜਿਹੇ ਜੋੜਿਆਂ ਦੇ ਆਪ ਦੇ ਸਾਹਵੇਂ ਗੁਰ-ਮਰਿਆਦਾ ਨਾਲ ਅਨੰਦ ਕਾਰਜ ਹੋਏ।

ਇਸ ਵਰ੍ਹੇ ਦਾ ਹੋਲਾ ਮਹੱਲਾ ਪਿੰਡ ਖੋਟੇ (ਫ਼ਿਰੋਜ਼ਪੁਰ) ਵਿਖੇ ਮਨਾਇਆ। ਇਸ ਹੋਲੇ ਵਿਚ ਸੂਬਿਆਂ ਅਤੇ ਮਸਤਾਨੇ ਸਿੰਘਾਂ ਵਿਚਾਲੇ ਕੁਝ ਝਗੜਾ, ਮਸਲਿਆਂ ਪ੍ਰਥਾਇ ਅਲੱਗ ਅਲੱਗ ਪਹੁੰਚ ਕਾਰਨ ਹੋਇਆ। ਸਤਿਗੁਰੂ ਜੀ ਸਾਰੀਆਂ ਧਿਰਾਂ ਵਿਚਾਲੇ ਸੰਤੁਲਨ ਬਣਾਈ ਰੱਖਦੇ ਸਨ ਕੁਝ ਸਰਕਾਰ ਪ੍ਰਸਤਾਂ ਨੇ ਮਹੱਲਾ ਕੱਢਣ ਸਮੇਂ ਸ਼ਰਾਰਤ ਛੇੜਨੀ ਚਾਹੀ, ਸਿੰਘਾਂ ਨੇ ਉਹ ਹਜੂਮ, ਵਾਹਣ ਦੀਆਂ ਢੀਮਾਂ ਅਤੇ ਸਲੋਤਰਾਂ ਨਾਲ ਭਜਾ ਦਿੱਤਾ। ਹੋਲੇ ਮਹੱਲੇ ਤੋਂ ਬਾਅਦ ਪਿੰਡ ਥਰਾਜ (ਸਿਰਸਾ-ਹਰਿਆਣਾ) ਵਿਖੇ ਸੂਬਾ ਖੁਸ਼ਹਾਲ ਸਿੰਘ (ਨਾਨਾ ਸਤਿਗੁਰੂ ਪ੍ਰਤਾਪ ਸਿੰਘ ਜੀ) ਦੇ ਪਾਸ ਪੜਾਅ ਕਰਕੇ, ਹੋਰ ਪਿੰਡਾਂ ਵਿਚ ਚਰਨ ਪਾਉਂਦੇ 'ਬੜਾ-ਗੁੜ੍ਹਾ' ਤੱਕ ਗਏ। ਵਾਪਸ ਮੁੜਦਿਆਂ ਪਿੰਡ ਨੰਗਲੇ (ਮਾਨਸਾ) ਦੀ ਢਾਬ 'ਤੇ ਸੂਬਾ ਗਿਆਨੀ ਸਿੰਘ ਦੇ ਭਾਈ, ਹਰਨਾਮ ਸਿੰਘ ਨੂੰ ਕੁੱਟਣ ਕਾਰਨ ਆਪ ਜੀ ਨੇ ਮਸਤਾਨਾ ਜਥੇ ਨੂੰ ਡਾਂਗ ਪ੍ਰਸ਼ਾਦ ਵਰਤਾ ਕੇ ਉਹਨਾਂ ਨੂੰ ਸਿੱਖੀ ਸਿਦਕ ਵਿਚ ਪਰਪੱਕ ਕੀਤਾ। ਕਸਾਈਵਾੜਾ ਜੋ ਨਾਈ ਸਰਦਾਰਾਂ ਦਾ ਪਿੰਡ ਸੀ, ਉਸ ਦਾ ਨਾਂ ਕਰਤਾਰ ਗੜ੍ਹ ਰੱਖਿਆ। ਭਾਈ ਬਖਤੌਰ, ਹੀਰਾ ਸਿੰਘ ਲਹਿਣਾ ਸਿੰਘ ਦੋਹਾਂ ਮਸਤਾਨਿਆਂ ਨੂੰ ਆਪਣੇ ਸੱਜੇ-ਖੱਬੇ ਪੱਟਾਂ 'ਤੇ ਬਿਠਾ ਕੇ ਬੇਅੰਤ ਖੁਸ਼ੀਆਂ ਬਖਸ਼ੀਆਂ। ਗੁਰੂ ਜੀ ਦੇ ਘਰ ਸਾਹਿਬਜ਼ਾਦੇ ਵੇਖਣ ਦੀ ਰੀਝ ਵਿਚ, ਸੰਗਤ ਦੇ ਜ਼ੋਰ ਦੇਣ 'ਤੇ ਸੂਬਾ ਗਿਆਨੀ ਸਿੰਘ ਨੇ ਮਾਈਸਰ ਖਾਨੇ ਦੇ ਪੜਾਅ ਤੇ ਇੱਥੋਂ ਦੇ ਭਾਈ ਹਰਨਾਮ ਸਿੰਘ ਦੀ ਪੁੱਤਰੀ ਬੀਬੀ ਅਤਰੀ

ਜੋ ਖ਼ੂਬਸੂਰਤ ਉੱਚੀ ਲੰਮੀ ਮੁਟਿਆਰ ਸੀ, ਦਾ ਆਪ ਨਾਲ ਅਨੰਦ ਕਾਰਜ ਕਰਨ ਦੀ ਬੇਨਤੀ ਕੀਤੀ। ਗੁਰੂ ਜੀ ਨੇ ਗਿਆਨੀ ਸਿੰਘ ਨੂੰ ਡਾਂਟ-ਡਪਟ ਕੇ ਕਿਹਾ ਕਿ ਉਹਨਾਂ ਨੇ ਜਿਹੜਾ ਗਾਨਾ ਪਹਿਲਾਂ ਬੱਧਾ ਸੀ, ਉਸੇ ਨੂੰ ਹੀ ਨਿਭਾਉਣਗੇ।[36] ਇਸ ਸਮੇਂ ਹੀ ਆਪ ਦਾ ਪੁਰਾਣਾ ਸਿੱਖ, ਬਡਰੁੱਖੇ ਦਾ ਸਰਦਾਰ ਹੀਰਾ ਸਿੰਘ ਨਾਭੇ ਦਾ ਰਾਜਾ ਬਣ ਗਿਆ। ਆਪ ਜਾਣਦੇ ਸਨ ਕਿ ਰਾਜਿਆਂ ਦਾ ਜੁੱਗ ਤਾਂ ਮੁੱਕਣ ਵਾਲਾ ਹੈ। ਇਸ ਲਈ ਟਿੱਪਣੀ ਕੀਤੀ, "ਹੀਰਾ ਸਿੰਘ ਨੇ ਵੀ ਡੁੱਬਦੇ ਬੇੜੇ ਵਿਚ ਲੱਤ ਧਰ ਲਈ ਹੈ।"

ਗਊ ਅਤੇ ਗਰੀਬ ਦੀ ਰੱਖਿਆ, ਭਾਰਤੀ ਸੰਸਕ੍ਰਿਤੀ ਅਤੇ ਗੁਰਮਤਿ ਸਿੱਖਿਆ ਦਾ ਵੀ ਸਾਂਝਾ ਸੂਤਰ ਹੈ। ਗਊ ਬੇਜ਼ੁਬਾਨੇ ਪ੍ਰਾਣੀ ਜਗਤ ਦਾ ਪ੍ਰਤੀਕ ਹੈ ਜੋ ਆਪਣੇ ਬੱਚਿਆਂ ਸਮੇਤ, ਸਾਰੀ ਉਮਰ ਖੇਤੀਬਾੜੀ ਨੂੰ ਚੱਲਦਾ ਰੱਖਦੀ ਸੀ। ਮਸ਼ੀਨੀਕਰਨ ਤੋਂ ਪਹਿਲਾਂ ਖੇਤੀ ਦਾ ਭਾਰਾ ਕੰਮ ਬੈਲ ਹੀ ਕਰਦੇ ਸਨ। ਅੰਗਰੇਜ਼ਾਂ ਨੇ ਜਦੋਂ ਕਦੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਜ ਸਮੇਂ, ਪੰਜਾਬ ਵਿਚੋਂ ਆਪਣੀ ਸੈਨਾ ਲੰਘਾ ਕੇ, ਹੋਰ ਪਾਸਿਆਂ ਵੱਲ ਜਾਣਾ ਹੁੰਦਾ ਸੀ ਤਾਂ ਇਹ ਜ਼ਰੂਰੀ ਸ਼ਰਤ ਹੁੰਦੀ ਸੀ ਕਿ ਉਹ ਪੰਜਾਬ ਵਿਚ ਗਊ-ਬੱਧ ਨਹੀਂ ਕਰਨਗੇ। ਪਰ 29 ਮਾਰਚ 1849 ਨੂੰ ਪੰਜਾਬ 'ਤੇ ਮੁਕੰਮਲ ਅਧਿਕਾਰ ਕਰਨ ਬਾਅਦ ਮਈ ਦੇ ਮਹੀਨੇ ਤੱਕ ਜਿੱਥੇ ਜਿੱਥੇ ਅੰਗਰੇਜ਼ਾਂ ਦੀਆਂ ਛਾਉਣੀਆਂ ਸਨ, ਗਊ-ਬੱਧ ਸ਼ੁਰੂ ਹੋ ਗਿਆ ਸੀ। ਲਾਹੌਰ ਦੇ ਅੰਗਰੇਜ਼ ਰੈਜ਼ੀਡੈਂਟ ਦੇ ਨਾਮ ਹੇਠ 1847 ਵਿਚ ਇਕ ਹੁਕਮ ਤਾਂਬੇ ਦੇ ਪੱਤਰੇ ਵਿਚ ਉੱਕਰ ਕੇ, ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਲਾਇਆ ਸੀ... ਕਿ "ਕੋਈ ਆਦਮੀ ਪ੍ਰਕਰਮਾ ਵਿਚ ਜੁੱਤੀਆਂ ਸਣੇ ਨਹੀਂ ਜਾਏਗਾ ਅਤੇ ਅੰਮ੍ਰਿਤਸਰ ਵਿਚ ਗਊ-ਬਧ ਨਹੀਂ ਹੋਏਗਾ।" ਨਵੇਂ ਹਾਕਮਾਂ ਨੂੰ ਜਦੋਂ ਇਹ ਹੁਕਮ ਯਾਦ ਕਰਾ ਕੇ, ਗਊ-ਬੱਧ ਰੁਕਾਉਣ ਬਾਰੇ ਕਿਹਾ ਤਾਂ ਜਵਾਬ ਦਿੱਤਾ ਕਿ ਕੰਪਨੀ ਸਰਕਾਰ ਵੱਲੋਂ ਪੁਰਾਣਾ ਹੁਕਮ ਤਾਂ ਲਾਹੌਰ ਦੇ ਸਿੱਖ ਸਮਰਾਟ ਦਲੀਪ ਸਿੰਘ ਨੂੰ ਇਕ ਰਿਆਇਤ ਸੀ, ਹੁਣ ਸਾਡਾ ਰਾਜ ਹੈ। ਅਸੀਂ ਉਹ ਰਿਆਇਤ ਜਾਰੀ ਨਹੀਂ ਰੱਖ ਸਕਦੇ। ਪਿਛਲੇ 60-65 ਸਾਲ ਤੋਂ ਪੰਜਾਬ ਦਾ ਮੁਸਲਿਮ ਭਾਈਚਾਰਾ ਵੀ ਗਊ ਮਾਸ ਨਹੀਂ ਖਾ ਰਿਹਾ ਸੀ। ਇਕ ਤਾਂ ਅੰਗਰੇਜ਼ ਆਪ ਗੋ ਭਕਸ਼ਕ ਸਨ। ਦੂਸਰਾ ਉਹ ਭਾਰਤੀਆਂ ਦੇ ਸਦੀਆਂ ਤੋਂ ਚੱਲੇ ਆ ਰਹੇ ਫਿਰਕੂ ਏਕੇ ਨੂੰ ਗਊ-ਬੱਧ ਦੁਆਰਾ ਤੋੜਨਾ ਚਾਹੁੰਦੇ ਸਨ। ਨਾਮਧਾਰੀ ਸਿੰਘਾਂ ਵੱਲੋਂ ਬੁੱਚੜਖਾਨਿਆਂ 'ਤੇ ਹਮਲੇ ਨੂੰ, ਕਾਮਰੇਡ ਅਰਜਨ ਸਿੰਘ ਗੜਗੱਜ ਫਿਰਕਾਪ੍ਰਸਤੀ ਫੈਲਾਉਣ ਦੇ ਔਂਡਿਆਂ 'ਤੇ ਸਿੱਧੀ ਚੋਟ ਦੱਸਦੇ ਸਨ। ਜਦੋਂ ਕਦੇ ਗੁਰੂ ਜੀ ਤੋਂ ਉਹਨਾਂ ਦੇ ਕੂਕੇ ਸਿੰਘ, ਬੁੱਚੜਾਂ ਨੂੰ ਸੋਧਣ ਦੀ ਆਗਿਆ ਮੰਗਦੇ ਸਨ ਤਾਂ ਆਪ ਹਮੇਸ਼ਾ ਟਾਲ ਦਿੰਦੇ ਸਨ ਕਿ ਸਮਾਂ ਆਉਣ ਤੇ ਤੁਹਾਡੀ ਏਕਤਾ ਤੇ ਸੰਗਠਨ ਦੇ ਬਲਬੂਤੇ ਸਾਡੇ ਬਾਈਕਾਟ ਅਤੇ ਅਸਹਿਯੋਗ ਦੇ ਅਸਤਰ ਨਾਲ, ਵਪਾਰੀ ਗੋਰਾਸ਼ਾਹੀ ਕੂਚ ਕਰ ਜਾਏਗੀ। ਆਪਣੀ ਧਰਤੀ ਤੇ ਆਪਣੇ ਕਾਨੂੰਨ ਹੋਣਗੇ। ਪਰ ਸਿੰਘਾਂ ਵਿਚ ਰੋਜ਼ ਰੋਜ਼ ਦੀਆਂ ਉਕਸਾਵੇ ਦੀਆਂ ਕਾਰਵਾਈਆਂ ਤੋਂ ਵਧਦਾ ਜੋਸ਼, ਕਾਬੂ ਹੇਠ ਨਾ ਰਿਹਾ। ਉਹਨਾਂ ਨੇ 14-15 ਜੂਨ 1871 ਦੀ ਵਿਚਕਾਰਲੀ ਰਾਤ, ਅੰਮ੍ਰਿਤਸਰ ਵਿਖੇ ਗਊ ਘਾਤੀਆਂ ਦਾ ਸਫਾਇਆ ਕੀਤਾ ਅਤੇ ਠੀਕ ਇਕ ਮਹੀਨਾ ਬਾਅਦ 15 ਜੁਲਾਈ ਦੀ

ਰਾਤ ਨੂੰ ਰਾਏਕੋਟ ਵਿਖੇ ਦਸਵੇਂ ਪਾਤਸ਼ਾਹ ਦੇ ਗੁਰਦੁਆਰੇ ਪਾਸ ਬਣੇ ਬੁੱਚੜਖਾਨੇ ਦੇਬੁੱਚੜਾਂ ਨੂੰ ਜਾ ਪਏ। ਅੰਮ੍ਰਿਤਸਰ ਵਿਚ ਪੁਲਿਸ ਤਸ਼ੱਦਦ ਕਾਰਨ ਬੇਦੋਸ਼ਿਆਂ ਨੇ ਇਕਬਾਲ ਕਰ ਲਿਆ। ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਹਾਜ਼ਰ ਹੋ ਕੇ ਬੇਦੋਸ਼ਿਆਂ ਨੂੰ ਛੁਡਾਉਣ ਦਾ ਹੁਕਮ ਦਿੱਤਾ। ਸਿਘ ਪੇਸ਼ ਹੋ ਗਏ ਅਤੇ ਇਕਬਾਲੀ ਵੀ ਹੋ ਗਏ। 15 ਸਤੰਬਰ ਨੂੰ ਚਾਰ ਸਿੰਘ ਫਾਂਸੀ ਲਾ ਕੇ ਸ਼ਹੀਦ ਕਰ ਦਿੱਤੇ, ਤਿੰਨ ਕਾਲੇ ਪਾਣੀ ਭੇਜ ਦਿੱਤੇ। ਪੰਜਵਾਂ ਸਿੰਘ ਝੰਡਾ ਸਿੰਘ ਵੀ ਇਸੇ ਸਾਕੇ ਕਾਰਨ 11 ਅਗਸਤ 1873 ਨੂੰ ਫਾਂਸੀ ਲਾ ਕੇ ਸ਼ਹੀਦ ਕਰ ਦਿੱਤਾ ਗਿਆ। ਰਾਏਕੋਟ ਦੇ ਸਾਕੇ ਵਿਚ ਗੁਰੂ ਰਾਮ ਸਿੰਘ ਜੀ ਨੂੰ ਵੀ ਕਮਿਸ਼ਨਰ ਦੇ ਸਾਹਵੇਂ ਬੱਸੀਆਂ ਕੋਠੀ ਵਿਚ, 28 ਜੁਲਾਈ ਨੂੰ ਪੁੱਛਗਿੱਛ ਲਈ ਬੁਲਾਇਆ। ਆਪ ਨੇ ਕਿਹਾ ਕਿ ਇਹ ਕੰਮ ਇਹਨਾਂ ਸਿੰਘਾਂ ਨੇ ਆਪਣੀ ਇੱਛਾ ਨਾਲ ਹੀ ਕੀਤਾ ਹੈ। ਫਿਰ ਕਮਿਸ਼ਨਰ ਨੇ ਜਦੋਂ ਕਿਹਾ ਕਿ ਤੁਸੀਂ ਇਸ ਘਟਨਾ ਦੀ ਨਿਖੇਧੀ ਕਰ ਦਿਉ ਤਾਂ ਸਤਿਗੁਰੂ ਜੀ ਨੇ ਅਜਿਹਾ ਨਾ ਕਰਕੇ, ਉਸ ਸਮੇਂ ਆਪਣੇ ਸਿੰਘਾਂ ਦੀ ਕੰਡ ਨੰਗੀ ਨਾ ਹੋਣ ਦਿੱਤੀ। ਇਸ ਕੇਸ ਵਿਚ ਤਿੰਨ ਸਿੰਘ 5 ਅਗਸਤ ਨੂੰ ਰਾਏਕੋਟ ਵਿਖੇ ਅਤੇ ਦੋ ਹੋਰ ਪ੍ਰਸਿੱਧ ਨਾਮਧਾਰੀ ਸੂਬੇ ਗਿਆਨੀ ਰਤਨ ਸਿੰਘ ਅਤੇ ਨਾਇਬ ਸੂਬਾ ਰਤਨ ਸਿੰਘ ਨਾਈਵਾਲਾ 26 ਨਵੰਬਰ ਨੂੰ ਲੁਧਿਆਣੇ ਜੇਲ੍ਹ ਦੇ ਬਾਹਰ ਸ਼ਰੇਆਮ ਫਾਂਸੀ ਦੇ ਕੇ ਸ਼ਹੀਦ ਕਰ ਦਿੱਤੇ।

ਸੂਬਾ ਗਿਆਨੀ ਸਿੰਘ ਨੂੰ ਬੇਦੋਸ਼ ਸਮਝਿਆ ਜਾਂਦਾ ਸੀ। ਉਸ ਦੇ ਫਾਂਸੀ ਦਿੱਤੇ ਜਾਣ 'ਤੇ ਮਸਤਾਨਾ ਦਲ ਉੱਤੇਜਿਤ ਹੋ ਗਿਆ ਅਤੇ ਗੁਰੂ ਰਾਮ ਸਿੰਘ ਜੀ ਅਤੇ ਪ੍ਰਮੁੱਖ ਸੂਬਿਆਂ ਦੇ ਰੋਕਣ ਦੇ ਬਾਵਜੂਦ, ਭਾਈ ਹੀਰਾ ਸਿੰਘ ਲਹਿਣਾ ਸਿੰਘ ਦੇ ਕੋਈ ਸੱਤ ਵੀਹਾਂ ਦੇ ਜੱਥੇ ਨੇ, ਮਾਘੀ 1872 ਈ. ਦੇ ਮੇਲੇ ਤੋਂ 13 ਜਨਵਰੀ ਨੂੰ ਭੈਣੀ ਸਾਹਿਬੋਂ ਕੂਚ ਕਰ ਦਿੱਤਾ। ਇਸ ਜਥੇ ਨੇ 14 ਨੂੰ ਮਲੋਂਦ ਦੇ ਸਰਦਾਰ ਬਦਨ ਸਿੰਘ ਨਾਲ ਘੋੜੇ ਤੇ ਹਥਿਆਰ ਲੈਣ ਲਈ ਟੱਕਰ ਲਈ। ਦੋ ਕੂਕੇ ਅਤੇ ਦੋ ਸਰਦਾਰ ਦੇ ਬੰਦੇ ਲੜਾਈ ਵਿਚ ਮਾਰੇ ਗਏ। ਇਹ ਸਰਦਾਰ ਮਹਾਰਾਜਾ ਪਟਿਆਲਾ ਦੇ ਭਾਈਚਾਰੇ ਵਿਚੋਂ ਸੀ। ਰਾਏਕੋਟ ਦੇ ਕੂਕਿਆਂ ਨੂੰ ਪਕੜਾਉਣ ਕਾਰਨ ਮਹਾਰਾਜਾ, ਕੂਕਿਆਂ ਨੂੰ ਰੜਕਦਾ ਸੀ। 15 ਜਨਵਰੀ ਨੂੰ ਸਵੇਰੇ ਮਲੇਰਕੋਟਲੇ ਦੇ ਬੁੱਚੜਖਾਨਿਆਂ 'ਤੇ ਹੱਲਾ ਬੋਲਿਆ। ਰਿਆਸਤ ਨੇ ਸੁਰੱਖਿਆ ਪ੍ਰਬੰਧ, ਕੂਕਾ ਹਮਲੇ ਦੀ ਪਸ਼ੀਨਗੋਈ ਕਾਰਨ ਪੱਕੇ ਕੀਤੇ ਸਨ। ਫਿਰ ਵੀ ਲੜਾਈ ਵਿਚ ਸੱਤ ਕੂਕੇ ਸ਼ਹੀਦ ਹੋਏ ਅਤੇ ਇਕ ਬਾਅਦ ਵਿਚ ਚੱਲ ਵਸਿਆ। ਏਨੀ ਕੁ ਗਿਣਤੀ ਦੂਜੇ ਪਾਸੇ ਮਾਰੀ ਗਈ। ਕੂਕਿਆਂ ਦਾ ਮਲੇਰਕੋਟਲੇ 'ਤੇ ਨਿਸ਼ਾਨਾ ਛੋਟੀ ਰਿਆਸਤ ਕਾਰਨ ਵੀ ਸੀ, ਜਿਸ ਦਾ ਰਾਜ ਪ੍ਰਬੰਧ ਵੀ ਡਾਵਾਂਡੋਲ ਸੀ। ਇਸ ਤੋਂ ਬਾਅਦ ਉਹ ਦੂਜੀਆਂ ਰਿਆਸਤਾਂ 'ਤੇ ਹਮਲੇ ਦੀ ਯੋਜਨਾ ਰੱਖਦੇ ਸਨ ਕਿ ਤਦ ਤੱਕ ਆਮ ਲੋਕ ਉੱਠ ਬੈਠਣਗੇ ਅਤੇ ਫਿਰ ਫਰੰਗੀਆਂ ਨੂੰ ਘੇਰ ਲਵਾਂਗੇ। ਪਰ ਲੋਕ ਅਜੇ ਇਸ ਲਈ ਤਿਆਰ ਨਹੀਂ ਸਨ। ਇਸੇ ਲਈ ਗੁਰੂ ਰਾਮ ਸਿੰਘ ਅਜੇ ਸ਼ਾਂਤੀ ਦਾ ਉਪਦੇਸ਼ ਦਿੰਦੇ ਸਨ। ਇਸ ਸਾਕੇ ਵਿਚ ਸਰਕਾਰ ਵਲੋਂ 65 ਕੂਕੇ ਤੋਪਾਂ ਨਾਲ ਅਤੇ ਇਕ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਮਲੋਂਦ ਦੀ ਲੜਾਈ ਦੇ ਚਾਰ ਫੱਟੜ ਕਾਲੇ ਪਾਣੀ ਭੇਜ ਦਿੱਤੇ। ਬਹੁਤ ਲੰਬੇ ਸਮੇਂ ਤੋਂ

ਅੰਗਰੇਜ਼ ਸਰਕਾਰ, ਗੁਰੂ ਜੀ ਅਤੇ ਉਹਨਾਂ ਦੀ ਜੱਥੇਬੰਦਕ ਸ਼ਕਤੀ ਨੂੰ ਛਿੰਨ-ਭਿੰਨ ਕਰਨਾ ਚਾਹੁੰਦੀ ਸੀ। ਮਲੇਰਕੋਟਲਾ ਦੀਆਂ ਘਟਨਾਵਾਂ ਨੇ ਉਹਨਾਂ ਨੂੰ ਇਸ ਦਾ ਬਹਾਨਾ ਬਣਾਉਣ ਦਾ ਮੌਕਾ ਦੇ ਦਿੱਤਾ। ਮਲੌਦ ਹਮਲੇ ਤੋਂ ਅਗਲੇ ਦਿਨ 15 ਜਨਵਰੀ ਨੂੰ ਡੀ.ਸੀ. ਐਲ. ਕਾਵਨ ਨੇ ਆਪ ਨੂੰ ਮਲੌਦ ਬੁਲਾਇਆ ਜਿੱਥੇ ਆਪ, ਪੰਜ ਸਿੰਘਾਂ ਸਮੇਤ 16 ਜਨਵਰੀ ਦੁਪਹਿਰੇ ਪੁੱਜੇ, ਉਦੋਂ ਤੱਕ ਵੱਡਾ ਸਾਕਾ ਵਾਪਰ ਚੁੱਕਾ ਸੀ। ਕਾਵਨ ਨੇ ਕਿਹਾ ਇਕ ਵੇਰ ਜਾਉ ਫੇਰ ਆਪ ਨੂੰ ਬੁਲਾ ਲਵਾਂਗੇ। ਕਾਵਨ ਮਲੇਰਕੋਟਲੇ ਚਲਾ ਗਿਆ ਤੇ ਸਤਿਗੁਰੂ ਜੀ ਸਿਆੜ੍ਹ ਬੇਲਾ ਸਿੰਘ ਦੇ ਘਰ ਪੁੱਜ ਗਏ। ਅਗਲੇ ਦਿਨ ਭਿੱਖੀ ਦੇ ਬਾਣੀਏ, ਕੂਕੇ ਸਾਉਣ ਸਿੰਘ ਨੇ ਆਪ ਨੂੰ ਮਲੇਰਕੋਟਲੇ ਦੇ ਸਾਕੇ ਦਾ ਹਾਲ ਇੱਥੇ ਹੀ ਪੁਚਾਇਆ। ਜਦੋਂ ਸ਼ਾਮ ਨੂੰ ਤੋਪਾਂ ਦੀ ਆਵਾਜ਼ ਸੁਣੀ ਤਾਂ ਭੈਣੀ ਸਾਹਿਬ ਨੂੰ ਚਾਲੇ ਪਾ ਦਿੱਤੇ।

### ਅਲਵਿਦਾ ਭੈਣੀ ਸਾਹਿਬ

ਡੂੰਘੀ ਆਥਣ ਹੁੰਦੀ ਨੂੰ ਭੈਣੀ ਸਾਹਿਬ ਘੋੜਿਆਂ ਤੋਂ ਉਤਰ ਹੀ ਰਹੇ ਸਨ ਕਿ ਮਗਰੇ ਹੀ ਲੁਧਿਆਣੇ ਕਮਿਸ਼ਨਰ ਦੇ ਪੇਸ਼ ਹੋਣ ਦਾ ਹੁਕਮ ਪੁੱਜ ਗਿਆ। ਉਸੇ ਸਮੇਂ ਗੁਰਦਿੱਤ ਸਿੰਘ ਤੋਂ ਗੱਡਾ ਜੁਆ ਕੇ, ਕਿਣਮਿਣ ਵਾਲੀ ਸਖ਼ਤ ਸਰਦ ਰਾਤ ਵਿਚ, ਸੂਬਾ ਸਾਹਿਬ ਸਿੰਘ, ਜਵਾਹਰ ਸਿੰਘ, ਸੇਵਕ ਨਾਨੂੰ ਸਿੰਘ ਨਾਲ ਡੇਰੇ ਵਿਚੋਂ ਨਿਕਲੇ। ਪਿਤਾ ਬਾਬਾ ਜੱਸਾ ਸਿੰਘ, (ਮਾਤਾ ਜੱਸਾਂ ਆਪ ਦੇ ਮਹਿਲ ਅਕਤੂਬਰ-ਨਵੰਬਰ 1871 ਵਿਚ ਚਲਾਣਾ ਕਰ ਗਏ ਸਨ। ਮਾਘੀ ਮੇਲੇ ਤੇ ਉਹਨਾਂ ਅਤੇ ਅੰਮ੍ਰਿਤਸਰ, ਰਾਏਕੋਟ ਕਾਂਡ ਵਾਲੇ ਕੂਕੇ ਸ਼ਹੀਦਾਂ ਨਮਿਤ ਭੋਗ ਪਾਏ ਸਨ), ਛੋਟਾ ਭਾਈ ਬੁੱਧਸਿੰਘ, ਪੁੱਤਰੀ ਬੀਬੀ ਨੰਦਾਂ ਅਤੇ ਹੋਰ ਵਿਯੋਗੀ ਸੰਗਤ ਨੂੰ ਧੀਰਜ ਰੱਖਣ ਅਤੇ ਵਾਪਸ ਪੰਜਾਬ ਮੁੜਨ ਦਾ ਬਚਨ ਕੀਤਾ। ਡੇਰੇ ਵਾਲਿਆਂ ਨੂੰ ਕਿਹਾ ਕਿ ਸਵੇਰੇ ਸਵਾ ਗਿਆਰਾਂ ਰੁਪਏ ਦਾ ਕੜਾਹ ਪ੍ਰਸ਼ਾਦ ਕਰਕੇ, ਸਾਰੀ ਸੰਗਤ ਨੂੰ ਵਰਤਾ ਕੇ ਘਰੋ-ਘਰੀ ਤੋਰ ਦੇਣਾ।

ਆਪ ਅੱਧੀ ਰਾਤ ਤੋਂ ਬਾਅਦ ਲੁਧਿਆਣਾ ਰੇਲਵੇ ਸਟੇਸ਼ਨ 'ਤੇ ਪਹੁੰਚੇ। 18 ਜਨਵਰੀ ਤੜਕੇ ਚਾਰ ਵਜੇ ਇਕ ਸਪੇਸ਼ਲ ਗੱਡੀ ਵਿਚ ਮਿ. ਜੈਕਸਨ ਦੀ ਗੋਰਖਾ ਗਾਰਦ ਦੇ ਪਹਿਰੇ ਹੇਠ, ਸੂਬਾ ਲੱਖਾ ਸਿੰਘ ਪੰਜਵੇਂ ਸਾਥੀ ਸਣੇ ਅਲਾਹਾਬਾਦ ਲਈ ਰਵਾਨਾ ਕਰ ਦਿੱਤੇ। ਅਲਾਹਾਬਾਦ ਕਿਲ੍ਹੇ ਵਿਚ 19 ਜਨਵਰੀ ਸ਼ਾਮ ਨੂੰ ਪੁੱਜ ਗਏ। ਛੇਤੀ ਹੀ ਸੂਬਾ ਮਲੂਕ ਸਿਘ, ਪਹਾੜਾ ਸਿੰਘ, ਹੁਕਮਾ ਸਿੰਘ, ਮਾਨ ਸਿੰਘ, ਕਾਹਨ ਸਿੰਘ, ਰੂੜ ਸਿੰਘ, ਬ੍ਰਹਮਾ ਸਿੰਘ ਅਤੇ ਸ੍. ਮੰਗਲ ਸਿੰਘ ਬਿਸ਼ਨਪੁਰਾ ਵੀ ਆਪ ਪਾਸ ਪੁਚਾ ਦਿੱਤੇ ਹਏ। ਖੁੱਲ੍ਹੀ ਅਦਾਲਤ ਵਿਚ ਦੇਸ਼ ਨਿਕਾਲੇ ਦੀ ਸਜ਼ਾ ਦੇਣ ਲਈ ਮੁਕੱਦਮਾ ਸਿਰੇ ਨਾ ਲੱਗਦਾ ਦੇਖ ਕੇ 1818 ਦੇ ਬੰਗਾਲ ਰੈਗੂਲੇਸ਼ਨ ਦੀ ਧਾਰਾ 3 ਅਧੀਨ, ਹਿੰਦ ਸਰਕਾਰ ਨੇ, 9 ਮਾਰਚ 1872 ਨੂੰ ਆਪ ਦੇ ਗ੍ਰਿਫਤਾਰੀ ਵਾਰੰਟ ਬ੍ਰਿਟਿਸ਼ ਬਰਮਾ ਦੇ ਚੀਫ ਕਮਿਸ਼ਨਰ ਦੇ ਨਾਮ ਜਾਰੀ ਕਰ ਦਿੱਤੇ। 10 ਮਾਰਚ ਨੂੰ ਸਵੇਰੇ, ਸੇਵਕ ਨਾਨੂੰ ਸਿੰਘ ਸਮੇਤ, ਭਾਰੀ ਸੁਰੱਖਿਆ ਹੇਠ, ਉਹਨਾਂ ਨੂੰ ਕਲਕੱਤੇ ਵਾਸਤੇ ਅਲਾਹਾਬਾਦ ਤੋਂ ਰੇਲ ਰਾਹੀਂ ਤੋਰ ਦਿੱਤਾ। ਬਾਕੀ ਸੂਬੇ ਸਮਾਂ ਪਾ ਕੇ ਵੱਖ-ਵੱਖ, ਦੂਰ ਦਰਾਜ ਥਾਵਾਂ ਤੇ ਭੇਜ

ਦਿੱਤੇ। ਅਗਲੇ ਦਿਨ ਦੁਪਹਿਰ ਤੋਂ ਪਹਿਲਾਂ ਆਪ ਕਲਕੱਤੇ ਪੁੱਜ ਗਏ। ਇੱਥੋਂ ਇਸੇ ਦਿਨ 11 ਮਾਰਚ ਰਾਤ ਨੂੰ 7 ਵਜੇ ਇਕ ਸਟੀਮਰ 'ਤੇ ਰੰਗੂਨ ਲਈ ਤੋਰ ਦਿੱਤਾ, ਜਿੱਥੇ 16 ਮਾਰਚ ਨੂੰ ਸਵੇਰੇ ਸੇਵਕ ਸਣੇ ਪੁੱਜ ਗਏ। ਕਲਕੱਤੇ ਲਾਟ ਬੰਗਾਲ ਨੇ ਆਪ ਦੀ ਅਗਵਾਨੀ ਕੀਤੀ ਅਤੇ ਪੁੱਛਿਆ—"ਬਾਬਾ ਰਾਮ ਸਿੰਘ ਕੈਸੇ ਹੋ ?" ਆਪ ਨੇ ਕਿਹਾ, "ਸਾਹਿਬ ! ਜੇ ਗੁਰੂ ਬਾਬਾ ਨਾਨਕ ਮਿਹਰ ਕਰੇ, ਤੁਹਾਡੇ ਅੱਗੇ ਪਿੱਛੇ ਵੀ ਭਰੀਆਂ ਬੰਦੂਕਾਂ ਅਤੇ ਨੰਗੀਆਂ ਸੰਗੀਨਾਂ ਦੇ ਪਹਿਰੇ ਹੇਠ, ਤੁਹਾਨੂੰ ਤੁਹਾਡੇ ਦੇਸੋਂ ਕੱਢਿਆ ਜਾਏ ਤਾਂ ਅਸੀਂ ਵੀ ਪੁੱਛੀਏ, ਸਾਹਿਬ ਕੈਸੇ ਹੋ ?"[37] ਇਸੇ ਰਚਨਾ ਵਿਚ ਚੱਕਰਵਰਤੀ ਜੀ ਲਿਖਦੇ ਹਨ—"ਜੁਆਬ ਉਡੀਕਣ ਤੋਂ ਬਿਨਾਂ ਹੀ ਨਾਲੇ ਸਾਹਿਬ-ਸ੍ਰੀ ਸਤਿਗੁਰੂ ਰਾਮ ਸਿੰਘ ਜੀ-ਜਹਾਜ਼ 'ਤੇ ਚੜ੍ਹਦੇ ਜਾ ਰਹੇ ਹਨ ਨਾਲੇ ਪਿੱਛੇ ਮੁੜ ਕੇ, ਹੱਥ ਕਰਕੇ ਆਖਦੇ ਜਾ ਰਹੇ ਹਨ—

"ਗੱਲਾਂ ਦਿਲ ਦੀਆਂ ਦਿਲ ਦੇ ਵਿਚ ਰਹੀਆਂ, ਸੱਭੇ ਪੂਰੀਆਂ ਕਰ ਵਿਖਾਣੀਆਂ ਨੇ।

ਤੁਸਾਂ ਕੱਢਿਆ ਸਾਨੂੰ ਸਿਆਲ ਅੰਦਰ, ਅਸਾਂ ਹਾੜ੍ਹ ਮੁਸੀਬਤਾਂ ਪਾਣੀਆਂ ਨੇ।"

ਗੁਰੂ ਜੀ ਨੂੰ ਦੇਸ ਬਦਰ ਕਰਨ ਬਾਅਦ, ਡੇਰੇ ਵਿਚ ਮੌਜੂਦ 150 ਕੁ ਸਿੱਖਾਂ ਵਿਚੋਂ ਕੁਝਨਾਂ ਨੂੰ ਡੇਰੇ ਦੇ ਰੋਜ਼ਾਨਾ ਕਾਰ-ਵਿਹਾਰ, ਮਾਲ ਪਸ਼ੂਆਂ ਦੀ ਸੰਭਾਲ ਲਈ, ਡੇਰੇ ਵਿਚ ਰਹਿਣ ਦਿੱਤਾ। ਬਾਕੀਆਂ ਤੋਂ ਨੇਕ ਚਲਣੀ ਦੀਆਂ ਜ਼ਮਾਨਤਾਂ ਮੰਗੀਆਂ। ਜ਼ਮਾਨਤਾਂ ਨਾ ਦੇ ਸਕਣ ਵਾਲੇ ਜੇਲ੍ਹਾਂ ਵਿਚ ਸੁੱਟ ਦਿੱਤੇ ਗਏ। ਭੈਣੀ ਸਾਹਿਬ ਦੇ ਗੁਰਧਾਮ ਦੇ ਬੂਹੇ ਅੱਗੇ, ਇਕ ਪੁਲੀਸ ਚੌਕੀ ਕਾਇਮ ਕਰ ਦਿੱਤੀ। ਜੋ ਮਈ 1923 ਤੱਕ ਤਾਇਨਾਤ ਰਹੀ। ਪਹਿਲਾਂ ਪੰਜ ਅਤੇ ਫਿਰ ਕੁਝ ਸਾਲਾਂ ਬਾਅਦ, ਦਸ ਨਾਮਧਾਰੀ ਹੀ ਪੁਲੀਸ ਪਾਸ ਹਾਜ਼ਰੀ ਲੁਆ ਕੇ, ਅੱਠ ਪਹਿਰ ਡੇਰੇ ਵਿਚ ਰਹਿ ਸਕਦੇ ਸਨ। (ਕੂਕਿਆਂ ਤੇ ਗੁਰੂ ਜੀ ਦੇ ਦੇਸ ਨਿਕਾਲੇ ਬਾਅਦ ਜੋ ਕਹਿਰ ਟੁੱਟਾ ਅਤੇ ਜਿਸ ਸਿਰੜ ਨਾਲ ਉਹਨਾਂ ਇਸ ਸਭ ਦਾ ਮੁਕਾਬਲਾ ਕੀਤਾ, ਉਹ ਲਿਖਣ ਲਈ ਮੇਰੇ ਮਜ਼ਮੂਨ ਦਾ ਆਕਾਰ ਆਗਿਆ ਨਹੀਂ ਦਿੰਦਾ) ਗੁਰੂ ਜੀ ਦੇ ਘਰ ਦੀ ਪਾਣੀ ਹਾਂਡੇ ਤੱਕ ਪੁਟਾਈ ਕੀਤੀ ਗਈ, ਵਾਰ-ਵਾਰ ਤਲਾਸ਼ੀ ਲਈ ਗਈ। ਜ਼ਬਤ ਕੀਤੀ ਨਕਦੀ, ਸੋਨਾ ਚਾਂਦੀ ਅਤੇ ਗੁਆਂਢੀ ਮੁਲਕਾਂ ਵਲੋਂ ਨਿੱਜੀ ਉਪਯੋਗ ਲਈ ਆਏ ਬਸਤਰ ਆਦਿ, ਜ਼ਬਤ ਕਰ ਲਏ ਗਏ ਜੋ ਕਦੇ ਵੀ ਵਾਪਸ ਨਹੀਂ ਮੋੜੇ। ਰੰਗੂਨ ਵਿਚ ਆਖਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨੂੰ ਵੀ ਆਪ ਜਿਉਂ ਹੀ ਗੋਰੀ ਸਰਕਾਰ ਵਿਰੁੱਧ, ਵਿਦਰੋਹ ਭੜਕਾਉਣ ਲਈ ਰੱਖਿਆ ਗਿਆ ਸੀ। ਸਤਿਗੁਰੂ ਜੀ ਨੂੰ ਕੁਝ ਸਮੇਂ ਬਾਅਦ ਉਸੇ ਬੰਗਲੇ ਵਿਚ ਭੇਜ ਦਿਤਾ ਜਿੱਥੇ ਜ਼ਫਰ ਸਾਹਿਬ ਨੂੰ ਰੱਖਿਆ ਸੀ। ਅਲਾਹਾਬਾਦ ਕਿਲ੍ਹੇ ਵਿਚੋਂ ਹੀ ਆਪ ਨੇ ਪੰਜਾਬ ਸਰਕਾਰ ਦੇ ਪੁੱਛਣ 'ਤੇ ਆਪਣੇ ਡੇਰੇ ਦੀਆਂ ਚਾਬੀਆਂ, ਛੋਟੇ ਭਾਈ ਬੁੱਧ ਸਿੰਘ ਜੀ ਨੂੰ ਦੇਣ ਲਈ ਕਿਹਾ। ਜਨਵਰੀ 1875 ਤੋਂ ਆਪ ਨੇ ਦਰਬਾਰਾ ਸਿੰਘ ਰਾਇਪੁਰੀਏ ਹੱਥ ਭੇਜੇ ਇਕ ਹੁਕਮਨਾਮੇ ਵਿਚ, ਬਾਬਾ ਬੁੱਧ ਸਿੰਘ ਜੀ ਨੂੰ ਆਪਣੀ ਥਾਂ 'ਤੇ ਕੂਕਿਆਂ ਦਾ ਅਧਿਆਤਮਕ ਵਾਰਸ ਥਾਪ ਕੇ, ਸਿੱਖੀ ਹਰੀ ਰੱਖਣ ਲਈ, ਉਹਨਾਂ ਦਾ ਨਾਮ ਹਰੀ ਸਿੰਘ ਕਰ ਦਿੱਤਾ। ਉਦੋਂ ਤੋਂ ਨਾਮਧਾਰੀ ਸੰਗਤ ਆਪ ਨੂੰ ਗੁਰੂ ਹਰੀ ਸਿੰਘ ਦੇ ਰੂਪ ਵਿਚ

ਯਾਦ ਕਰਦੀ ਹੈ। ਰੰਗੂਨ ਵਿਖੇ ਬਹੁਤ ਸਾਰੇ ਨਾਮਧਾਰੀ ਸਿੰਘ ਭੇਸ ਬਦਲ ਕੇ, ਅੰਗਰੇਜ਼ ਸਰਕਾਰ ਤੋਂ ਚੋਰੀ, ਪੰਜਾਬ ਤੋਂ ਪੁੱਜਦੇ ਰਹੇ। ਉਹਨਾਂ ਨੂੰ ਇਧਰਲੇ ਹਾਲਾਤ ਦੀਆਂ ਅਰਦਾਸਾਂ ਦਿੰਦੇ ਅਤੇ ਜੁਆਬ ਵਿਚ ਹੁਕਮਨਾਮਿਆਂ ਦੇ ਰੂਪ ਵਿਚ, ਕਿਰਪਾ ਪੱਤਰ ਪ੍ਰਾਪਤ ਕਰਦੇ ਰਹੇ। ਨਾਮਧਾਰੀ ਦਰਬਾਰ ਨੇ ਉਹ 65 ਹੁਕਮਨਾਮੇ ਛਾਪ ਦਿੱਤੇ ਹਨ ਜੋ ਉਪਲਬਧ ਹਨ। ਬਾਬੇ ਦਰਬਾਰਾ ਸਿੰਘ ਵਾਲੇ ਹੁਕਮਨਾਮੇ ਜਿਉਂ ਬਹੁਤ ਸਾਰੇ ਸਮੇਂ ਦੀ ਧੂੜ ਵਿਚ ਸਮਾ ਗਏ। ਇਹ ਪੱਤਰ ਪਕੜੇ ਜਾਣ 'ਤੇ ਗੁਰੂ ਜੀ ਜਾਂ ਉਹਨਾਂ ਦੇ ਸਿੱਖਾਂ ਲਈ ਨਵੀਂ ਬਿਪਤਾ ਨਾ ਖੜ੍ਹੀ ਕਰਨ, ਇਸ ਲਈ ਅਨੇਕਾਂ ਹੁਕਮਨਾਮੇ ਜਲਾ ਦਿੱਤੇ ਜਾਂ ਪਾਣੀ ਵਿਚ ਗਾਲ ਦਿੱਤੇ ਗਏ। ਇਹ ਹੁਕਮਨਾਮੇ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦੀ ਪੰਜਾਬੀ ਵਾਰਤਕ ਦਾ ਅਤਿ ਉੱਤਮ ਨਮੂਨਾ ਹਨ। ਖੋਜੀ ਵਿਦਵਾਨਾਂ ਨੂੰ ਇਹਨਾਂ ਦੀਆਂ ਧਾਰਮਿਕ, ਰਾਜਨੀਤਿਕ, ਸਮਾਜਿਕ, ਆਰਥਿਕ ਅਤੇ ਸਭਿਆਚਾਰਕ, ਗਤੀਵਿਧੀਆਂ ਦੀ ਪੜਚੋਲ ਲਈ, ਬੜਾ ਕੀਮਤੀ ਮਸਾਲਾ ਮਿਲਦਾ ਹੈ। ਸਰਕਾਰ ਦੇ ਮੁਖ਼ਬਰ ਭੈਣੀ ਸਾਹਿਬ ਜਾਂ ਹੋਰ ਸਿੱਖਾਂ ਪਾਸੋਂ ਆਏ ਹੁਕਮਨਾਮਿਆਂ ਦੀਆਂ ਨਕਲਾਂ ਹਾਸਲ ਕਰਕੇ, ਸਰਕਾਰ ਤੱਕ ਪੁਚਾਉਂਦੇ ਰਹੇ। ਲੁਧਿਆਣੇ ਦੇ ਭਦੌੜ ਹਾਊਸ ਵਿਚ ਰਹਿਣ ਵਾਲੇ, ਸ੍ਰ. ਅਤਰ ਸਿੰਘ, ਕੂਕਿਆਂ ਬਾਰੇ ਹਰ ਕਿਸਮ ਦੀ ਸੂਚਨਾ, ਸਰਕਾਰ ਤੱਕ ਪੁਚਾਇਆ ਕਰਦੇ ਸਨ। ਗੁਰੂ ਕੇ ਇਹ ਸਿੰਘ ਵੀ ਧੰਨ ਸਨ ਜੋ ਭਾਰੀ ਮੁਸੀਬਤਾਂ ਸਹੇੜ ਕੇ ਰੰਗੂਨ ਜਾਂਦੇ ਅਤੇ ਕਿਰਪਾ ਪੱਤਰ ਲੈ ਕੇ ਆਉਂਦੇ। ਮੀਹਾਂ ਸਿੰਘ ਸਰਹਾਲੀ, ਨਰਾਇਣ ਸਿੰਘ ਰੋਡੇ ਆਦਿ ਤਿੰਨ ਤਿੰਨ ਵੇਰ ਦਰਸ਼ਨ ਕਰਕੇ ਆਏ। ਪਕੜੇ ਜਾਣ 'ਤੇ ਸਜ਼ਾ ਹੁੰਦੀ। ਜੇਲ੍ਹ ਵਿਚ ਪੱਥਰ ਕੁੱਟਦੇ, ਵਾਣ ਲਈ ਮੁੰਜ ਕੁੱਟਦੇ, ਕੋਹਲੂ ਗੇੜਦੇ। ਆਪਣੇ ਮੁਰਸ਼ਦ, ਆਪਣੇ ਇਸ਼ਟ, ਆਪਣੇ ਪਿਆਰਿਆਂ, ਸੱਜਣਾਂ ਲਈ ਹਰ ਤਰ੍ਹਾਂ ਦੀਆਂ ਕੁਰਬਾਨੀਆਂ, ਖਿੜੇ ਮੱਥੇ ਕਰਨੀਆਂ, ਪੰਜਾਬੀਆਂ ਦੇ ਖ਼ਮੀਰ ਵਿਚ ਹਨ। ਸੰਨ 1880 ਈ. ਦੀ ਆਖਰੀ ਤਿਮਾਹੀ ਵਿਚ, ਸਤਿਗੁਰੂ ਜੀ ਨੂੰ ਹੋਰ ਦੁਰਾਡੇ ਇਕ ਸਮੁੰਦਰੀ ਟਾਪੂ ਮਰਗੋਈ ਦੀ ਜੇਲ੍ਹ ਵਿਚ ਭੇਜ ਦਿੱਤਾ ਜਿੱਥੇ 15 ਦਿਨ ਬਾਅਦ ਜਹਾਜ਼ ਆਉਂਦਾ ਸੀ। ਪਰ ਕੁਝ ਗੁਰੂ ਪਿਆਰੇ, ਆਪ ਦੇ ਜਾਣ ਦੇ ਕੁਝ ਮਹੀਨਿਆਂ ਬਾਅਦ ਹੀ, ਮਰਗੋਈ ਵੀ ਜਾ ਮਿਲੇ। ਸਾਡਾ ਕਿੱਸਾਕਾਰ ਲਿਖਦਾ ਹੈ :

"ਗੌਰਮਿੰਟ ਨੇ ਤੁਰਤ ਹੀ ਸਤਿਗੁਰਾਂ ਨੂੰ, ਕਿਸੇ ਹੋਰ ਥਾਂ ਦੀਆ ਪੁਚਾ ਓਥੇ।
ਟੋਲ ਲਏ ਸਤਿਗੁਰ ਓਸ ਦੇਸ਼ ਵਿਚੋਂ, ਮੀਹਾਂ ਸਿੰਘ ਨੇ ਢੂੰਡ ਢੂੰਡਾ ਓਥੇ।
ਕੰਧਾਂ ਜੰਗਲੇ ਟੱਪ ਕੇ ਜਾ ਮਿਲਿਆ, ਸਿਰ ਤਲੀ 'ਤੇ ਲਿਆ ਟਿਕਾ ਓਥੇ।
ਮਿਲਦੇ ਹੋਰ ਭੀ ਰਹੇ ਹਰਨਾਮ ਸਿੰਘਾ, ਪ੍ਰੇਮੀ ਮੌਤ ਨੂੰ ਜੱਫੀਆਂ ਪਾ ਓਥੇ।"[38]

ਸਰਕਾਰ ਕੂਕਿਆਂ ਨਾਲੋਂ ਸਤਿਗੁਰੂ ਜੀ ਦੇ ਬੰਦੀ ਜੀਵਨ ਸਮੇਂ ਸੰਪਰਕ ਤੋੜਨ ਵਿਚ ਅਸਫਲ ਰਹੀ। ਇਸ ਸਮੇਂ ਹੀ ਰੂਸੀ ਸਰਕਾਰ ਦੇ ਆਪ ਦੇ ਨਾਮ ਪੱਤਰ ਭਾਈ ਮੀਹਾਂ ਸਿੰਘ ਲਿਆਇਆ, ਜੋ ਆਪ ਨੇ ਪੜ੍ਹ ਕੇ ਹਵਨ ਕਰਨ ਦੇ ਬਹਾਨੇ ਜਲਾ ਦਿੱਤੇ। ਬੰਗਲੇ ਦੀ ਤਲਾਸ਼ੀ ਸਮੇਂ ਨਾ ਮਿਲਿਆ। ਆਪ ਆਉਣ ਵਾਲੇ ਸਿੰਘਾਂ ਨੂੰ ਰੋਕਦੇ ਕਿ ਤੁਸੀਂ ਬਹੁਤ ਖਰਚ ਖੇਚਲ ਕਰਕੇ ਆਉਂਦੇ ਹੋ, ਸਰਕਾਰ ਮਿਲਣ ਨਹੀਂ ਦਿੰਦੀ। ਜਿਹੜੇ

ਪੈਸੇ ਇਸ ਯਾਤਰਾ 'ਤੇ ਲਾਉਂਦੇ ਹੋ, ਉਸ ਨਾਲ ਪੰਜਾਬ ਵਿਚ ਹੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਵੱਧ ਤੋਂ ਵੱਧ ਪਾਠ ਖ਼ੁਦ ਕਰੋ ਜਾਂ ਕਰਵਾਉ। ਇਸੇ ਲਈ ਅੱਜ ਵੀ ਨਾਮਧਾਰੀ ਸਿੱਖਾਂ ਦੀ ਹਰ ਅਰਦਾਸ ਵਿਚ ਇਹ ਯਾਚਨਾ ਕੀਤੀ ਜਾਂਦੀ ਹੈ—"ਬੰਦੀ ਖਾਨੇ ਦੀ ਬੰਦ ਖਲਾਸ ਕਰੇ-ਮਹਾਂ ਮਲੇਛ ਦਾ ਨਾਸ ਕਰੇ।" ਉਸ ਸਮੇਂ ਮਹਾਂ ਮਲੇਛ ਅੰਗਰੇਜ਼ ਬਸਤੀਵਾਦੀ ਸੀ, ਜੋ ਬਾਅਦ ਵਿਚ ਸਾਮਰਾਜ ਵਿਚ ਬਦਲ ਗਿਆ। ਅੱਜ ਵਿਸ਼ਵ ਪੂੰਜੀ ਦਾ ਬੇਲਗਾਮ ਘੋੜਾ ਉਹ ਥਾਂ ਲੈ ਚੁੱਕਾ ਹੈ। ਸਰਕਾਰ ਨੇ ਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਬਾਰੇ, 29 ਨਵੰਬਰ 1885 ਦਾ ਦਿਨ ਆਪਣੇ ਕਾਗਜ਼ਾਂ ਵਿਚ ਲਿਖ ਦਿੱਤਾ। ਜਦੋਂ ਗੁਰੂ ਹਰੀ ਸਿੰਘ ਜੀ ਨੇ ਵਾਰ ਵਾਰ ਮੰਗ ਕੀਤੀ ਤਾਂ ਆਪ ਦੇ ਬਸਤਰ ਭੇਣੀ ਸਾਹਿਬ ਆਏ। ਗੁਰੂ ਹਰੀ ਸਿੰਘ ਜੀ ਨੇ ਕਿਹਾ ਕਿ ਸਤਿਗੁਰਾਂ ਦਾ ਸਰੀਰ ਮੈਥੋਂ ਉੱਚਾ ਲੰਮਾ ਸੀ, ਇਹ ਬਸਤਰ ਤਾਂ ਮੇਰੇ ਮੇਚ ਨਹੀਂ ਆਉਂਦੇ, ਉਹ ਕਿਵੇਂ ਪਾਉਂਦੇ ਹੋਣਗੇ ? ਫਿਰ ਕਿਹਾ ਕਿ ਤੁਸੀਂ ਸਾਨੂੰ ਉਹਨਾਂ ਦਾ ਗੜਵਾ, ਪਊਏ, ਨਿਤਨੇਮ ਦੀਆਂ ਪੋਥੀਆਂ ਆਦਿਕ ਦੇ ਦਿਉ, ਅਸੀਂ ਮੰਨ ਜਾਵਾਂਗੇ। ਪਰ ਉਹ ਇਸ ਪ੍ਰਥਾਇ ਕੋਈ ਠੋਸ ਸਬੂਤ ਨਹੀਂ ਦੇ ਸਕੇ। ਸੋ ਇਹ ਸਰਕਾਰੀ ਪਰਲੋਕ ਗਮਨ ਦੀ ਰਿਪੋਰਟ, ਕੂਕਿਆਂ ਨੇ ਅਨੇਕ ਵਾਰ, ਕਈ ਤੱਥਾਂ ਨਾਲ ਝੁਠਲਾਈ ਹੈ। ਨਾਮਧਾਰੀ ਸਿੰਘ ਅੱਜ ਵੀ ਆਪਣੀ ਅਰਦਾਸ ਦਾ ਅੰਤ "ਦੇਹੁ ਦੀਦਾਰ ਸਤਿਗੁਰੂ ਰਾਮ ਸਿੰਘ ਜੀ...." ਕਹਿ ਕੇ ਕਰਦੇ ਹਨ। ਸਤਿਗੁਰੂ ਰਾਮ ਸਿੰਘ ਇਕ ਉਸ ਵਿਚਾਰ ਦਾ ਰੂਪ ਲੈ ਚੁੱਕੇ ਹਨ, ਜਿਸ ਨਾਲ ਵਿਸ਼ਵ ਭਰ ਵਿਚ ਸ਼ਾਂਤੀ, ਸਮਾਨਤਾ, ਇਕਜੁੱਟਤਾ ਅਤੇ ਸਾਂਝੀਵਾਲਤਾ ਦਾ ਬੋਲਬਾਲਾ ਹੋਏਗਾ।

**ਕੂਕਾ ਲਹਿਰ ਤੇ ਇਤਿਹਾਸਕਾਰ**

ਗੁਰੂ ਰਾਮ ਸਿੰਘ ਦੀ ਆਜ਼ਾਦੀ ਪ੍ਰਤੀ ਲਗਨ ਦਾ ਪ੍ਰਗਟਾਵਾ, ਸਮਕਾਲੀ ਅਖ਼ਬਾਰਾਂ ਵਿਚ ਵੀ ਮਿਲਦਾ ਹੈ। ਸਿਆਲਕੋਟ ਤੋਂ ਛਪਣ ਵਾਲਾ ਉਰਦੂ "ਰਾਹਿ-ਨੁਮਾ ਪੰਜਾਬ", 18 ਫਰਵਰੀ 1867 ਦੇ ਦਿਨ ਲਿਖਦਾ ਹੈ—"ਇਹ ਅਚੰਭੇ ਅਤੇ ਅਫਸੋਸ ਦੀ ਗੱਲ ਹੈ ਕਿ ਪੰਜਾਬੀ ਆਪਣੀ ਪੁਰਾਣੀ ਸਲਤਨਤ ਬਾਰੇ ਮੁੜ ਸੋਚਣ ਲੱਗ ਪਏ ਹਨ ਅਤੇ ਸਰਕਾਰ ਦੇ ਕਾਨੂੰਨਾਂ ਵਿਰੁੱਧ ਕੂਕ ਪੁਕਾਰ ਕਰ ਰਹੇ ਹਨ।"

ਅਨੰਦਪੁਰ ਹੋਲੇ ਮਹੱਲੇ ਸਮੇਂ ਤਾਇਨਾਤ ਪੁਲਿਸ ਇਸਪੈਕਟਰ ਫ਼ਜ਼ਲ ਹੁਸੈਨ, ਆਪਣੀ ਲੰਮੀ ਰਿਪੋਰਟ ਵਿਚ, ਗੁਰੂ ਰਾਮ ਸਿੰਘ ਦੇ ਜਾਹੋ ਜਲਾਲ ਅਤੇ ਦਰਬਾਰ ਦੀ ਸ਼ਾਨੋ-ਸ਼ੌਕਤ ਬਾਰੇ ਲਿਖਦਾ ਹੈ :

"...ਉਹਨਾਂ ਦੀ ਆਪਣੀ ਅਤੇ ਸੂਬਿਆਂ ਦੀ ਸੁਆਰੀ ਲਈ 40 ਘੋੜੇ ਹਨ। ਉਹਨਾਂ ਦੇ ਜਲੂਸ ਦੇ ਰੂਪ ਵਿਚ ਚੱਲਣ ਸਮੇਂ ਨਿਸ਼ਾਨ ਝੂਲਦੇ ਅਤੇ ਨਗਾਰੇ ਵੱਜਦੇ ਜਾਂਦੇ ਹਨ।

...(ਗੁਰੂ) ਰਾਮ ਸਿੰਘ ਆਪਣੇ ਘਰੋਂ ਹਮੇਸ਼ਾ ਕਮਜ਼ੋਰ ਲੋਕਾਂ ਨੂੰ ਲੰਗਰ ਛਕਾਉਂਦੇ, ਬਸਤਰ ਵੰਡਦੇ ਅਤੇ ਸ਼ੁਭ ਸਿੱਖਿਆ ਦਿੰਦੇ ਹਨ। ਇਹੋ ਵਜ੍ਹਾ ਹੈ ਜੋ ਵੱਖੋ-ਵੱਖ ਫਿਰਕਿਆਂ ਦੇ ਲੋਕ ਧੜਾਧੜ ਕੂਕੇ ਬਣ ਰਹੇ ਹਨ।... ਉਹ ਬੁਰੇ ਵਿਅਕਤੀ ਦਾ ਵਿਰੋਧ ਕਰਦੇ ਹਨ, ਇਸ ਲਈ ਕੂਕੇ ਉਹਨਾਂ ਨੂੰ ਬਹੁਤ ਵੱਡਾ ਦਰਜਾ ਦਿੰਦੇ ਹਨ।"[39]

4 ਨਵੰਬਰ 1871 ਦੀ ਅੰਬਾਲਾ ਦੇ ਕਮਿਸ਼ਨਰ ਮੈਕਨਬ ਦੀ ਰਿਪੋਰਟ ਵਿਚ ਕੂਕਾ ਲਹਿਰ ਦੇ ਸਿਆਸੀ ਖਾਸੇ ਬਾਰੇ ਕੋਈ ਸ਼ੱਕ ਸ਼ੁਭੇ ਨਹੀਂ ਰਹਿੰਦੇ—..."ਮੈਂ ਸਮਝਦਾ ਹਾਂ ਕਿ ਉੱਪਰਲੀ ਸਾਰੀ ਚਰਚਾ ਦਾ ਕੁਦਰਤੀ ਸਿੱਟਾ ਇਹ ਹੈ ਕਿ ਹੁਣ ਇਹ ਲਹਿਰ ਨਾ ਕੇਵਲ ਪੂਰੀ ਤਰ੍ਹਾਂ ਧਾਰਮਿਕ ਲਹਿਰ ਰਹੀ ਹੈ, ਸਗੋਂ ਇਹ ਇਕ ਸਿਆਸੀ ਲਹਿਰ ਬਣ ਚੁੱਕੀ ਹੈ।..." ਹੁਣ ਇਹ ਵੀ ਵੇਖਿਆ ਜਾ ਸਕਦਾ ਹੈ ਕਿ ਰਾਮ ਸਿੰਘ ਕੁਝ ਯੋਜਨਾਕਾਰ ਵਿਅਕਤੀਆਂ ਦੇ ਹੱਥਾਂ ਦੀ ਕਠਪੁਤਲੀ ਨਹੀਂ ਹਨ। ਮੈਂ ਜੋ ਰੁਤਬਾ ਉਹ ਰੱਖਦੇ ਹਨ, ਉਹ ਹੀ ਵਿਖਾਇਆ ਹੈ। ਕਦੇ ਵੀ ਕੋਈ ਉਹ ਵਿਅਕਤੀ ਜਿਹਨੇ (ਗੁਰੂ) ਰਾਮ ਸਿੰਘ ਦੇ ਦਰਸ਼ਨ ਜਾਂ ਉਹਨਾਂ ਨਾਲ ਬਚਨ ਬਿਲਾਸ ਕੀਤੇ ਹੋਣ, ਇਹ ਗੱਲ ਪਰਖਣ ਵਿਚ ਕਦੇ ਖੁੰਝਿਆ ਨਹੀਂ ਹੋਵੇਗਾ ਕਿ ਉਹ ਬੁੱਧੀਮਾਨ, ਦ੍ਰਿੜ੍ਹ ਇੱਛਾ-ਸ਼ਕਤੀ ਵਾਲੇ ਅਤੇ ਉੱਚ ਚਰਿੱਤਰਵਾਨ ਹਨ ਅਤੇ ਇਸ ਤੋਂ ਇਲਾਵਾ ਜਿਹੋ ਜਿਹਾ ਸਵੈ ਜ਼ਾਬਤਾ ਉਹਨਾਂ ਵਿਚ ਹੈ, ਇਹ ਕਿਸੇ ਕਠਪੁਤਲੀ ਜਾਂ ਧਾਰਮਿਕ ਜੋਸ਼ੀਲੇ ਵਿਅਕਤੀ ਵਿਚ ਨਹੀਂ ਹੁੰਦਾ।"... ਅੱਗੇ ਚੱਲ ਕੇ ਮੈਕਨਬ ਇਹ ਵੀ ਲਿਖਦਾ ਹੈ ਕਿ ਕੋਈ ਵੀ ਕੂਕਾ ਭੈਣੀ ਸਾਹਿਬ ਜਾ ਕੇ ਗੁਰੂ ਰਾਮ ਸਿੰਘ ਤੱਕ ਸਿੱਧੀ ਰਸਾਈ ਕਰ ਸਕਦਾ ਹੈ ਅਤੇ ਕੂਕਿਆਂ ਦੁਆਰਾ ਅੰਮ੍ਰਿਤਸਰ, ਰਾਏਕੋਟ ਵਿਚ ਕਾਨੂੰਨ ਦੁਆਰਾ ਸਥਾਪਤ ਬੁੱਚੜਖਾਨਿਆਂ 'ਤੇ ਕਾਤਲਾਨਾ ਹਮਲਾ, ਕੂਕਿਆਂ ਦੁਆਰਾ ਬ੍ਰਿਟਿਸ਼ ਸੱਤਾ ਦੀ ਸਿੱਧੀ ਨਾਬਰੀ ਹੈ।[40]

ਪੰਜਾਬ ਦੇ ਉੱਚ ਪੁਲਿਸ ਅਧਿਕਾਰੀ ਮੈਕ ਐਂਡਰਿਊ ਦੀ 20 ਨਵੰਬਰ ਦੀ ਇਸੇ ਸਾਲ ਦੀ ਯਾਦਦਾਸ਼ਤ ਵਿਚ, ਗੁਰੂ ਰਾਮ ਸਿੰਘ ਦੀ ਸ਼ਖ਼ਸੀਅਤ ਦੇ ਕ੍ਰਮਿਕ ਵਿਕਾਸ ਦੀ ਨਿਸ਼ਾਨਦੇਹੀ ਮਿਲਦੀ ਹੈ। "ਜਦੋਂ ਉਹਨਾਂ ਨੂੰ ਪਹਿਲੋਂ ਪਹਿਲ ਹਜਰੋਂ ਦੇ (ਗੁਰੂ) ਬਾਲਕ ਸਿੰਘ ਦੇ ਉੱਤਰਾਧਿਕਾਰੀ ਦੇ ਤੌਰ 'ਤੇ ਸੁਣਿਆ ਜਾਂਦਾ ਸੀ ਤਾਂ ਉਹਨਾਂ ਨੂੰ ਰਾਮ ਸਿੰਘ ਮਹੰਤ ਕਿਹਾ ਜਾਂਦਾ ਸੀ। ਇਸ ਤੋਂ ਬਾਅਦ ਗੁਰੂ ਰਾਮ ਸਿੰਘ, ਫਿਰ ਸਤਿਗੁਰੂ (ਰਾਮ ਸਿੰਘ) ਅਤੇ ਹੁਣ "ਸਤਿਗੁਰੂ (ਸੱਚਾ) ਪਾਤਸ਼ਾਹ" ਦੇ ਤੌਰ 'ਤੇ ਜਾਣਿਆ ਜਾਂਦਾ ਹੈ।"[41] ਰੌਲਾ ਵੀ ਤਾਂ ਉਦੋਂ ਹੀ ਪੈਂਦਾ ਹੈ ਜਦੋਂ ਗੁਰੂ ਦੀ ਲੋਕ ਦਿਲਾਂ ਦੀ ਪਾਤਸ਼ਾਹੀ, ਦੁਨਿਆਵੀ ਪਾਤਸ਼ਾਹਾਂ ਦੇ ਦਿਲਾਂ ਵਿਚ ਰੜਕਣ ਲੱਗਦੀ ਹੈ।

ਗੁਰੂ ਜੀ ਹੱਥੀਂ ਕਿਰਤ ਕਰਨ ਨੂੰ ਵਡਿਆਉਂਦੇ, ਸਫਾਈ ਪਸੰਦ ਅਤੇ ਆਲਸ ਨੂੰ ਕਦੇ ਵੀ ਨੇੜੇ ਨਹੀਂ ਸਨ ਫੜਕਣ ਦਿੰਦੇ। ਇਕ ਵੇਰ ਸੂਬਾ ਪਹਾੜਾ ਸਿੰਘ ਨੇ ਮੰਗਣ 'ਤੇ ਕਿਸੇ ਨੂੰ ਪਾਣੀ ਇਸ ਲਈ ਨਾ ਪਿਆਇਆ ਕਿ ਗ਼ੈਰ ਮਰਿਆਦਿਤ ਨੂੰ ਪਾਣੀ ਪਿਲਾਇਆਂ, ਗੜਵਾ ਖੁੱਲ੍ਹਾ ਹੋ ਜਾਏਗਾ। ਫਿਰ ਮਾਂਜਣਾ ਪਏਗਾ। ਗੁਰੂ ਜੀ ਨੇ ਉਸ ਨੂੰ ਫਿਟਕਾਰ ਲਾਉਂਦਿਆਂ ਕਿਹਾ ਕਿ ਐਸੀ ਸੋਧ ਕਿਸੇ ਕੰਮ ਦੀ ਨਹੀਂ, ਜਿੱਥੇ ਸੋਧੀ ਸਿੱਖ ਪਾਸੋਂ ਕੋਈ ਪਿਆਸਾ ਮੁੜ ਜਾਏ। ਆਪ ਆਪਣੇ ਪੱਤਰਾਂ ਵਿਚ ਸਖ਼ਤ ਹਦਾਇਤ ਕਰਦੇ ਹਨ ਕਿ ਕੋਈ ਵਿਹਲਾ ਨਾ ਰਹੇ। ਪਿੰਡਾਂ ਵਿਚ ਫਿਰਨ ਵਾਲੇ ਬਿਹੰਗਮ ਸਾਧੂਆਂ ਲਈ, ਭਜਨ ਬਾਣੀ ਦਾ ਜ਼ਾਬਤਾ ਇਤਨਾ ਸਖ਼ਤ ਸੀ ਕਿ ਉਹਨਾਂ ਪਾਸ ਹੋਰ ਖ਼ੁਰਾਫ਼ਾਤਾਂ ਲਈ ਸਮਾਂ ਹੀ ਨਹੀਂ ਸੀ ਬਚਦਾ। ਆਪ ਨੇ ਆਪਣੇ ਦੋਹਤਰੇ ਬਸੰਤ ਸਿੰਘ ਨੂੰ ਲਿਖਿਆ ਸੀ ਕਿ ਜੇ ਤੁਸਾਂ ਤਿੰਨਾਂ ਭਰਾਵਾਂ ਡੇਰੇ ਵਿਚ ਰਹਿ ਕੇ ਭਜਨ ਬੰਦਗੀ, ਲੰਗਰ, ਮਾਲ ਪਸ਼ੂਆਂ

ਦੀ ਸੇਵਾ ਵਿਚੋਂ ਕੋਈ ਕੰਮ ਵੀ ਨਹੀਂ ਕਰਨਾ ਤਾਂ ਇੱਥੇ ਨਾ ਰਹੋ। ਆਪਣੇ ਪਿੰਡ ਚਲੇ ਜਾਉ।[42]

ਇਕ ਵੇਰ ਬਲਾੜ੍ਹੀ ਪਿੰਡ ਵਿਚ ਮੇਲਾ ਸੀ। ਸ੍. ਮੰਗਲ ਸਿੰਘ ਬਿਸ਼ਨ ਪੁਰੀਏ ਨੇ ਆਪ ਨੂੰ ਪੰਜ ਸੌ ਰੁਪਏ ਭੇਟਾ ਕੀਤੀ। ਆਪ ਨੇ ਕਿਹਾ–"ਭਾਈ ਮੰਗਲ ਸਿੰਘ ਗੁਰੂ ਧਨ ਨਾਲ ਨਹੀਂ, ਸਿਦਕ ਨਾਲ ਸੰਤੋਖ ਨਾਲ ਰੀਝਦਾ ਹੈ।"[43] ਮੰਗਲ ਸਿੰਘ ਦੀ ਧੌਲਪੁਰ ਦੇ ਰਾਜ ਘਰਾਣੇ ਵਿਚ ਭੂਆ ਵਿਆਹੀ ਹੋਈ ਸੀ। ਇਕ ਵੇਰ ਉਹ ਉਥੋਂ ਇਕ ਲੱਖ ਦੇ ਲਗਭਗ ਧਨ ਲਿਆ ਕੇ ਗੁਰੂ ਜੀ ਨੂੰ ਭੇਟ ਕਰਨ ਲੱਗਾ। ਆਪ ਜੀ ਨੇ ਰਾਜਿਆਂ ਦੇ ਧਨ ਨੂੰ ਪਾਪ ਦੀ ਕਮਾਈ ਦੱਸਦਿਆਂ ਸਵੀਕਾਰ ਨਾ ਕੀਤਾ।[44]

ਭੈਣੀ ਸਾਹਿਬ ਵਿਚ ਰਹਿੰਦਿਆਂ ਰੋਜ਼ ਰੋਜ਼ ਦੀਆਂ ਸਰਕਾਰ ਦੁਆਰਾ, ਆਪ ਦੀਆਂ ਹੁੰਦੀਆਂ ਪੇਸ਼ਬੰਦੀਆਂ ਦੇ ਪ੍ਰਤੀਕਰਮ ਵਜੋਂ, ਆਪ ਨੇ ਭੈਣੀ ਆਏ ਗੋਰੇ ਅਫ਼ਸਰ ਨੂੰ ਜੋ ਕਿਹਾ, ਉਹ ਬਾਹੋਵਾਲ ਦੇ ਮੁਤਾਬਿਕ–"ਸ੍ਰੀ ਸਤਿਗੁਰੂ ਜੀ ਫਿਰੰਗੀਆਂ ਕੋ ਬਚਨ ਕੀਤਾ ਮੈਨੂੰ ਮੋਮ ਜਾਮਾ ਕਰਕੇ ਸੰਦੂਕ ਵਿਚ ਪਾਇ ਛੱਡੋ। ਜਿਵੇਂ ਤੁਸੀਂ ਬਚ ਰਹੇ ਸੋ ਕੰਮ ਕਰੋ। ਫੇਰ ਤਾਂ ਨਾ ਮਰੋਗੇ। ਬਚਦੇ ਤੁਸੀਂ ਨਹੀਂ ਹੈ, ਚਾਹੇ ਕੋਈ ਜਤਨ ਕਰੋ।"[45]

ਅੰਗਰੇਜ਼ ਸਰਕਾਰ, ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪੈਰੋਕਾਰਾਂ ਨੂੰ ਕੀ ਸਮਝਦੀ ਸੀ ਇਸ ਦੀ ਝਲਕ ਆਪ ਦੇ ਕੂਕਾ-ਸੰਗਤ ਦੇ ਨਾਮ ਭੇਜੇ ਹੁਕਮਨਾਮਿਆਂ ਵਿਚੋਂ ਮਿਲਦੀ ਹੈ–

"ਏਨਾ ਬਿਲਿਆਂ ਨੂੰ ਲੋਕਾਂ ਨੇ ਏਹੁ ਭਰਮ ਪਾਇਆ ਹੈ ਚੰਗਿਆਂ ਚੰਗਿਆਂ, ਏਹ ਕੂਕੇ ਤੁਮਾਰਾ ਰਾਜ ਲੈ ਲੈਣਗੇ ਅੱਗੇ ਵਾਂਗੂੰ ਜੈਸਾ ਚੁਗਤਿਆ ਥੋ ਲੈ ਲਿਆ ਸੀ। ਏ ਓਈ ਸਿਖ ਹੈਨਿ, ਏਸ ਕਰਕੇ ਸਾਡੇ ਪਿਛੇ ਪੈ ਗਏ ਲੋਕਾਂ ਦਾ ਕਹਾ ਮੰਨ ਕੇ।"[46]

"ਇਕ ਐਤਨਾ ਦੁਖ ਹੈ ਆਏ ਸਿੰਘ ਨਾਲ ਅੱਛੀ ਤਰ੍ਹਾਂ ਮੇਲਾ ਨਹੀਂ ਹੁੰਦਾ। ਹੋਰ ਸਾਨੂੰ ਪਹਿਰੇ ਦਾ ਕੋਈ ਦੁਖ ਨਹੀਂ। ਏਨਾ ਨੂ ਏਹੁ ਬਡਾ ਭਰਮੁ ਹੈ, ਚਿਠੀ ਦੀ ਬਡੀ ਤਕੜਾਈ ਰਖਦੇ ਹੈਨ ਮੇਰੀ। ਕਹਿੰਦੇ ਹੈਨ ਕਿਤੇ ਚਿਠੀ ਭੇਜ ਕੇ ਸੂੜ ਨ ਕਰਾਇ ਦੇਵੇ। ਏਥੇ ਪਿਛੇ ਬਹੁਤ ਆਦਮੀ ਹੈ।"

"ਏਨਾ ਦਾ ਐਥੇ ਥੀ ਇਕ ਸਾਡੇ ਪਾਸ ਆਦਮੀ ਰਹਿੰਦਾ ਸੀ, ਉਸ ਨੇ ਬਡੇ ਗੋਰੇ ਪਾਸ ਜਾ ਕੇ ਆਖਿਆ, ਮੇਰਾ ਨਾਉ ਲੈ ਕੇ ਆਖੇ, ਏਹ ਆਧਾ ਥੀ ਜੇ ਮੈ ਜਾਣਦਾ ਮੈਨੂੰ ਕਾਲੇ ਪਾਣੀ ਲੈ ਆਉਣਗੇ ਤਾ ਮੈਂ ਪੰਜਾਬ ਭਰ ਦੀ ਕੁਰਸੀ ਸਭ ਖਾਲੀ ਕਰਾਇ ਦਿੰਦਾ।"[47]

"ਪਿਛੋਂ ਤਾ ਲਿਆਏ ਹੈ ਜੇ ਏਥੇ ਰਹਾ ਤਾ ਚੌਧੇ (1857) ਬਰਗਾ ਕੰਮ ਕਰਾਇ ਦੇਊਗਾ।... ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂ, ਏਸੇ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦਿੰਦੇ।"[48]

ਉਧਰ ਅੰਗਰੇਜ਼ ਸਰਕਾਰ ਸਮਝਦੀ ਸੀ ਕਿ ਗੁਰੂ ਜੀ ਦੇ ਪੱਤਰ ਜਾਣ ਨਾਲ ਪੰਜਾਬ ਵਿਚ ਕੂਕੇ ਇਤਨੇ ਉੱਤੇਜਿਤ ਹੋ ਜਾਂਦੇ ਹਨ ਕਿ ਨਿਯੰਤਰਣ ਵਿਚ ਨਹੀਂ ਰਹਿੰਦੇ। ਇਸੇ ਲਈ ਅੰਗਰੇਜ਼ੀ ਸਰਕਾਰ ਦੀਆਂ ਨਜ਼ਰਾਂ ਵਿਚ ਵੀ ਗੁਰੂ ਰਾਮ ਸਿੰਘ, "ਬਹੁਤ ਖ਼ਤਰਨਾਕ ਵਿਅਕਤੀ ਹਨ ਅਤੇ ਸ਼ਾਇਦ ਬਰਤਾਨਵੀ ਹਿੰਦੁਸਤਾਨ ਵਿਚ ਸਭ ਤੋਂ ਖ਼ਤਰਨਾਕ ਵਿਅਕਤੀ ਹਨ।"[49]

ਆਪ ਦੀ ਦਸਵੇਂ ਪਾਤਸ਼ਾਹ ਵਿਚ ਗਹਿਰੀ ਆਸਥਾ ਸੀ। ਸ੍. ਕਪੂਰ ਸਿੰਘ ਆਈ.ਸੀ.ਐਸ., ਸਤਿਗੁਰੂ ਪ੍ਰਤਾਪ ਸਿੰਘ ਨਾਲ ਕੀਤੇ, ਬਚਨ ਬਿਲਾਸ ਦੇ ਅਧਾਰ 'ਤੇ ਲਿਖਦੇ ਹਨ—"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦੋਂ ਕੋਈ ਭੀ ਬਚਨ ਸਿਘਾਂ ਪ੍ਰਤੀ ਕਰਦੇ ਸਨ ਤਾਂ ਇਉਂ ਕਰਦੇ ਸਨ, ਇਹ ਮੈਂ ਆਪਣੇ ਵਲੋਂ ਨਹੀਂ ਕਹਿਦਾ, ਦਸਮ ਪਾਤਸ਼ਾਹ ਦਾ ਹੁਕਮ ਹੈ।"[50]

ਅੱਜ ਤੋਂ ਡੇਢ ਸਦੀ ਪਹਿਲਾਂ ਉਹ ਗੁਰਮੁਖੀ ਲਿਪੀ ਅਤੇ ਪੰਜਾਬੀ ਭਾਸ਼ਾ ਦੇ ਵੱਡੇ ਝੰਡਾ ਬਰਦਾਰ ਰਹੇ। ਉਹਨਾਂ ਦੁਆਰਾ ਨਾਰੀ ਜਾਤੀ 'ਤੇ ਕੀਤੇ ਉਪਕਾਰਾਂ ਸਦਕਾ, ਸਿਰਦਾਰ ਕਪੂਰ ਸਿੰਘ ਉਹਨਾਂ ਨੂੰ ਵਿਸ਼ਵ ਦੇ ਚੋਟੀ ਦੇ ਸਮਾਜ ਸੁਧਾਰਕਾਂ ਵਿਚ ਖੜ੍ਹਾ ਵੇਖਦੇ ਹਨ। ਉਹ ਆਪਣੇ ਪੱਤਰਾਂ ਵਿਚ ਬਜ਼ੁਰਗਾਂ ਦਾ ਅਦਬ ਅਤੇ ਕਿਰਤੀ ਤਬਕੇ ਦੇ ਸਤਿਕਾਰ ਕਰਨ ਦੀ ਗੱਲ ਕਰਦੇ ਹਨ। ਉਹ ਕੋੜਾ ਫਿੱਕਾ ਬੋਲਣ ਤੋਂ ਪਰਹੇਜ਼ ਰੱਖਣ ਲਈ ਕਹਿੰਦੇ ਹਨ ਅਤੇ ਹਮੇਸ਼ਾ ਖ਼ਿਮਾ ਧੀਰਜ ਧਾਰਨ ਦੀ ਸਿੱਖਿਆ ਦਿੰਦੇ ਹਨ। ਉਹ ਅਮਾਨਤ ਵਿਚ ਖ਼ਿਆਨਤ ਕਰਨ ਜਾਂ ਦੂਜਿਆਂ ਦੀ ਕਮਾਈ 'ਤੇ ਪਲਣ ਨੂੰ ਅਪਰਾਧ ਦੱਸਦੇ ਹਨ। ਹਰ ਪ੍ਰਾਣੀ ਮਾਤਰ ਲਈ ਉਹਨਾਂ ਦੇ ਹਿਰਦੇ ਵਿਚ ਗੌਤਮ ਬੁੱਧ ਜਿਹਾ ਕਰੁਣਾ ਭਾਵ ਸੀ। ਉਹ ਬਦੀ ਦਾ ਮੁਕਾਬਲਾ ਕਰਨ ਅਤੇ ਨੇਕੀ ਦਾ ਸਾਥ ਦੇਣ ਦੇ ਹਾਮੀ ਹਨ। ਡਾ. ਰਜਿੰਦਰ ਪ੍ਰਸ਼ਾਦ ਅਨੁਸਾਰ ਉਹ ਸੁਤੰਤਰਤਾ ਨੂੰ ਵੀ ਧਰਮ ਦਾ ਅੰਗ ਮੰਨਦੇ ਹਨ। ਗ਼ਦਰ ਲਹਿਰ ਦੇ ਲੇਖਕਾਂ ਅਤੇ ਕਵੀਆਂ, ਅਕਾਲੀ ਆਗੂਆਂ, ਬੱਬਰ ਅਕਾਲੀਆਂ, ਸ਼ਹੀਦ ਭਗਤ ਸਿੰਘ, ਕਿਰਤੀ ਕਿਸਾਨ ਆਗੂਆਂ ਅਤੇ ਰਿਆਸਤੀ ਪਰਜਾ ਮੰਡਲੀਆਂ ਨੇ, ਆਪ ਦੇ ਉਪਕਾਰਾਂ ਅਤੇ ਕੂਕਿਆਂ ਦੀਆਂ ਕੁਰਬਾਨੀਆਂ ਦਾ ਉੱਚ ਮੁਲਾਂਕਣ ਕੀਤਾ ਹੈ। ਕੂਕਾ ਲਹਿਰ ਕਿਰਤੀ ਕਿਸਾਨਾਂ, ਦਸਤਕਾਰਾਂ ਅਤੇ ਪੂਰਵ ਸੈਨਿਕਾਂ, ਦੇਸ਼ ਭਗਤ, ਬੁੱਧੀਜੀਵੀਆਂ ਦੀ ਇਕ ਲੋਕ ਲਹਿਰ ਸੀ, ਜਿਸ ਦਾ ਖਾਸਾ ਅਫਿਰਕੂ, ਸਾਮੰਤ ਅਤੇ ਬਸਤੀਵਾਦ ਵਿਰੋਧੀ, ਜਨਵਾਦੀ ਸੀ। ਇਸ ਦੇ ਨਕਸ਼ੇ-ਕਦਮਾਂ 'ਤੇ ਚੱਲਦਿਆਂ ਹੀ ਬਾਅਦ ਵਿਚ ਚੱਲਣ ਵਾਲੀਆਂ ਲੋਕ ਲਹਿਰਾਂ ਨੇ ਦੇਸ਼ ਵਿਚੋਂ ਵਿਦੇਸ਼ੀ ਸ਼ਾਸਨ ਦਾ ਬਿਸਤਰਾ ਗੋਲ ਕੀਤਾ। ਅੱਜਕਲ੍ਹ ਨਾਮਧਾਰੀ ਪੰਥ ਦੇ ਕੇਂਦਰੀ ਸਥਾਨ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਉਦੇ ਸਿੰਘ, ਜੋ ਪਰੰਪਰਾ ਅਤੇ ਆਧੁਨਿਕਤਾ ਦਾ ਸੁਮੇਲ ਹਨ, ਬਿਰਾਜਮਾਨ ਹਨ।

ਉਹਨਾਂ ਦੀ ਦੂਸਰੀ ਜਨਮ ਸ਼ਤਾਬਦੀ ਸਮੇਂ ਪਾਠਕਾਂ ਨਾਲ, ਆਪਣੇ ਇਤਿਹਾਸ ਦੀ ਇਸ ਉੱਚ ਦੁਮਾਲੜੀ, ਬੁਲੰਦ ਕਿਰਦਾਰ ਵਾਲੀ ਵਿਲੱਖਣ ਹਸਤੀ ਬਾਰੇ, ਕੁਝ ਕੁ ਜਾਣਕਾਰੀ ਸਾਂਝੀ ਕਰਦੇ ਹਾਂ। ਕਹਿ ਸਕਦੇ ਹਾਂ ਕਿ ਅੱਜ ਵੀ ਨਾਰੀ ਮੁਕਤੀ, ਕਿਸਾਨਾਂ ਦੀ ਕਰਜ਼ਾ ਮੁਕਤੀ ਅਤੇ ਜੁਆਨੀ ਦੀ ਨਸ਼ਾ ਮੁਕਤੀ ਲਈ ਆਪ ਦੀਆਂ ਸਿੱਖਿਆਵਾਂ ਸਾਰਥਿਕ ਹਨ। ਉਹ ਭਾਰਤ ਭੂਮੀ ਦੇ ਗੌਰਵ ਸਨ।

## ਹਵਾਲੇ ਅਤੇ ਟਿਪਣੀਆਂ

1. ਨਾਹਰ ਸਿੰਘ ਐਮ.ਏ., ਨਾਮਧਾਰੀ ਇਤਿਹਾਸ (ਸੰ. ਮਲਵਿੰਦਰਜੀਤ ਸਿੰਘ ਵੜੈਚ) ਆਰਸੀ ਪਬਲਿਸ਼ਰਜ਼ ਦਿੱਲੀ, 2014 ਸਫਾ 48-49, ਸੰਤ ਇੰਦਰਸਿੰਘ ਚੱਕਰਵਰਤੀ - ਮਾਲਵੇਂਦ੍ਰ, 1957, ਦਿੱਲੀ ਸਫਾ 17

2. ਸੰਤ ਸੰਤੋਖ ਸਿੰਘ ਬਾਹੋਵਾਲ - ਸਤਿਗੁਰੂ ਬਿਲਾਸ ਭਾਗ ਪਹਿਲਾ (ਸੰ. ਜਸਵਿੰਦਰ ਸਿੰਘ) ਸਫਾ 103
3. ਉਹੀ, ਸਫਾ 124
4. ਗਿਆਨੀ ਗਿਆਨ ਸਿੰਘ ਕ੍ਰਿਤ ਪੰਥ ਪ੍ਰਕਾਸ਼ ਵਿਚੋਂ, ਕੂਕਿਆਂ ਬਾਰੇ 28 ਕਬਿੱਤਾਂ ਵਿਚੋਂ-

   "ਸੰਮਤ ਅਠਾਰਾਂ ਸੌ ਅਠਾਨਵੇ ਮੈਂ ਪਲਟਨ, ਗਈ ਥੀ ਜੋ ਹਜਰੋਂ ਮੈਂ ਰਾਜ ਕਾਜ ਹਿਤ ਹੈ।

   ਸੰਤਨ ਕੇ ਮਿਲਬੇ ਕਾ ਸ਼ੌਕ ਥਾ ਮਹਾਨ, ਰਾਮ ਸਿੰਘ ਦਰਸਾਤੇ ਯਾ ਤੈ ਜਾਇ ਜਿਤ ਕਿਤ ਹੈ॥ 7॥"
5. ਬਾਹੋਵਾਲ, ਸਤਿਗੁਰੂ ਬਿਲਾਸ ਭਾਗ ਪਹਿਲਾ, ਸਫਾ 109-10
6. ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ, ਭਾਈ ਧਿਆਨ ਸਿੰਘ ਕਾਦਰਾਬਾਦੀ ਤੀਜੀ ਛਾਪ 1998 ਈ., ਭੈਣੀ ਸਾਹਿਬ, ਸਫਾ 29
7. ਬਾਹੋਵਾਲ, ਭਾਗ ਪਹਿਲਾ, ਸਫਾ 140
8. ਨਾਹਰ ਸਿੰਘ ਐਮ.ਏ., ਨਾਮਧਾਰੀ ਇਤਿਹਾਸ, ਸਫਾ 61
9. ਨਿਧਾਨ ਸਿੰਘ ਆਲਿਮ, ਜੁੱਗ ਪਲਟਾਊ ਸਤਿਗੁਰੂ, ਜਨਵਰੀ 1947, ਦਿੱਲੀ, ਸਫਾ 33-34
10. ਨਾਹਰ ਸਿੰਘ ਐਮ.ਏ., ਨਾਮਧਾਰੀ ਇਤਿਹਾਸ, ਸਫਾ 63-64
11. ਬਾਹੋਵਾਲ, ਭਾਗ ਪਹਿਲਾ, ਸਫਾ 163-64
12. ਉਹੀ, ਸਫਾ 204
13. ਉਹੀ, ਸਫਾ 211
14. ਗੈਬੇਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ (ਦਸਤਾਵੇਜ਼ ਸੰਪਾਦਿਤ ਭਾਈ ਨਾਹਰ ਸਿੰਘ ਕਿਰਪਾਲ ਸਿੰਘ), ਸਫਾ 38 ਪੰਜਾਬ ਸਰਕਾਰ ਦੇ ਸਕੱਤਰ ਥੌਰਨ ਟੋਨ ਦਾ 2 ਫਰਵਰੀ 1867 ਦਾ ਹਿੰਦ ਸਰਕਾਰ ਦੇ ਵਿਦੇਸ਼ ਵਿਭਾਗ ਦੇ ਕਾਰਜਕਾਰੀ ਸਕੱਤਰ ਜੇ.ਡਬਲਯੂ.ਐਸ. ਵਿੱਲੀ ਦੇ ਨਾਂ ਪੱਤਰ
15. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ (ਸੰ. ਜਸਵਿੰਦਰ ਸਿੰਘ) ਸਫਾ 483, "ਹੋਰੁ ਸਿੰਘ ਸਾਹਿਬ ਜੀ ਸਾਡੀ ਇਹ ਅਰਜ਼ ਹੈ ਜੋ ਤੁਸੀਂ ਸਾਲ 1919 (ਬਿਕਰਮੀ) ਕਤਕਬਦੀ ਦੀ ਦੀਪਮਾਲਾ ਤੇ ਆਖਣ ਲੱਗੇ ਹੋ, ਕੂਕਿਓ ਤੁਸੀਂ ਤਨਖਾਹੀਏ ਹੋ। ਤਨਖਾਹ ਲੁਆਏ ਬਿਨਾਂ ਨਾ ਥੁਆਨੂ ਤਖਤੀ ਮਥਾ ਟੇਕਣ ਦੇਣਾ ਹੈ ਨਾ ਤੁਸਾਂ ਦੀ ਅਰਦਾਸ ਕਰਨੀ ਹੈ।"
16. ਬਾਹੋਵਾਲ ਭਾਗ ਪਹਿਲਾ, ਸਫਾ 225-26
17. ਉਹੀ, ਸਫਾ 232
18. ਭਾਈ ਨਾਹਰ ਸਿੰਘ ਕ੍ਰਿਪਾਲ ਸਿੰਘ, ਸਫਾ 462
19. ਆਲਿਮ, ਜੁੱਗ ਪਲਟਾਊ ਸਤਿਗੁਰੂ, ਸਫਾ 57-58

20. ਉਹੀ, ਸਫਾ 79-81
21. ਭਾਈ ਨਾਹਰ ਸਿੰਘ ਕ੍ਰਿਪਾਲ ਸਿੰਘ, ਸਫਾ 158-65, 22 ਨਵੰਬਰ 1871 ਦਾ ਹੁਸ਼ਿਆਰਪੁਰ ਦੇ ਕਾਰਜਕਾਰੀ ਪੁਲਿਸ ਕਪਤਾਨ ਟੀ.ਏ.ਓ. ਕੂਨਰ ਦਾ ਪੰਜਾਬ ਦੇ ਆਈ.ਜੀ. ਪੁਲੀਸ ਨੂੰ ਗੁਪਤ ਪੱਤਰ।
22. ਆਲਿਮ, ਉਹੀ, ਸਫਾ 83-84
23. ਭਾਈ ਨਾਹਰ ਸਿੰਘ ਕ੍ਰਿਪਾਲ ਸਿੰਘ, ਦਸਤਾਵੇਜ਼, ਸਫਾ 72-75, ਲਾਹੌਰ, ਲੁਧਿਆਣਾ, ਜਲੰਧਰ, ਅੰਮ੍ਰਿਤਸਰ, ਗੁਜਰਾਂਵਾਲਾ, ਸਿਆਲਕੋਟ, ਗੁਰਦਾਸਪੁਰ ਆਦਿ ਜ਼ਿਲ੍ਹਿਆਂ ਵਿਚ ਕੂਕਿਆਂ ਦੁਆਰਾ ਪੁਰਾਣੇ ਪੂਜਾ ਸਥਲ ਤੋੜ ਕੇ ਕੀਤੀਆਂ ਕਾਨੂੰਨ ਵਿਰੁੱਧ ਕਾਰਵਾਈਆਂ।
24. ਬਾਹੋਵਾਲ, ਭਾਗ ਪਹਿਲਾ, ਸਫਾ 250
25. ਭਾਈ ਨਾਹਰ ਸਿੰਘ ਕ੍ਰਿਪਾਲ ਸਿੰਘ, ਸਫਾ 77
26. ਧਿਆਨ ਸਿੰਘ ਕਾਦਰਾਬਾਦੀ, ਸਫਾ 77
27. ਉਪਰੋਕਤ, ਸਫਾ 72
28. ਬਾਹੋਵਾਲ, ਭਾਗ ਪਹਿਲਾ, ਸਫਾ 270
29. ਉਹੀ, ਸਫਾ 271
30. ਉਹੀ, ਸਫਾ 318
31. ਉਹੀ, ਸਫਾ 319-20
32. ਨਾਹਰ ਸਿੰਘ ਕਿਰਪਾਲ ਸਿੰਘ, ਸਫਾ 135-38, ਐਲ.ਐਚ. ਗਰਿਫਿਨ ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ ਵਲੋਂ 17 ਅਕਤੂਬਰ 1871 ਦਾ ਹਿੰਦ ਸਰਕਾਰ ਦੇ ਸਕੱਤਰ ਈ.ਸੀ. ਬੇਲੀ ਨੂੰ ਗੁਪਤ ਪੱਤਰ
33. ਉਪਰੋਕਤ, ਸਫਾ 133-38
34. ਬਾਹੋਵਾਲ, ਭਾਗ ਪਹਿਲਾ, ਸਫਾ 346
35. ਉਪਰੋਕਤ, ਸਫਾ 371-72
36. ਉਪਰੋਕਤ, ਸਫਾ 396
37. ਸੰਤ ਇੰਦਰ ਸਿੰਘ ਚੱਕਰਵਰਤੀ ਦੀ ਗੱਦ ਰਚਨਾ "ਅਪੂਰਵ ਬਲੀਦਾਨ" ਸਤਿਜੁਗ ਦਾ ਬਸੰਤ ਅੰਕ 10 ਮਾਘ 1992 ਬਿ. ਮੁਤਾਬਿਕ ਜਨਵਰੀ 1936, ਸ੍ਰੀ ਭੈਣੀ ਸਾਹਿਬ, ਸਫਾ 37
38. ਹਰਨਾਮ ਸਿੰਘ ਬਗੁਲੀ ਕਲਾਂ ਕ੍ਰਿਤ ਸੰਤ ਖਾਲਸਾ ਅਰਥਾਤ ਤਵਾਰੀਖ ਨਾਮਧਾਰੀ, 1958, ਦੂਜੀ ਛਾਪ, ਅੰਮ੍ਰਿਤਸਰ, ਸਫਾ 52
39. ਨਾਹਰ ਸਿੰਘ ਕਿਰਪਾਲ ਸਿੰਘ, ਸਫਾ 57-62, ਹੁਸ਼ਿਆਰਪੁਰ ਦੇ ਪੁਲਿਸ ਇੰਸਪੈਕਟਰ ਫਜ਼ਲ ਹੁਸੈਨ ਦੀ 20 ਮਾਰਚ 1867 ਦੀ ਰੀਪੋਰਟ
40. ਉਪਰੋਕਤ, ਸਫਾ 145-54, ਮੈਕਨਥ ਰੀਪੋਰਟ
41. ਉਪਰੋਕਤ, ਸਫਾ 154-57, ਮੈਕਐਂਡਰੀਉ ਡੀ.ਆਈ.ਜੀ. ਅੰਬਾਲਾ ਦੀ ਯਾਦਦਾਸ਼ਤ

42. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ (ਸੰ. ਜਸਵਿੰਦਰ ਸਿੰਘ), ਸਫਾ 516-17
43. ਬਾਹੋਵਾਲ, ਭਾਗ ਪਹਿਲਾ, ਸਫਾ 327
44. ਉਪਰੋਕਤ, ਸਫਾ 387
45. ਉਹੀ, ਸਫਾ 410
46. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸਫਾ 129
47. ਉਹੀ, ਸਫਾ 146-47
48. ਉਹੀ, ਸਫਾ 155-56
49. ਗੋਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ (ਨਾਹਰ ਸਿੰਘ ਕਿਰਪਾਲ ਸਿੰਘ), ਸਫਾ 796
50. ਪੰਚਨਦ (ਸ੍ਰਿ. ਕਪੂਰ ਸਿੰਘ ਦੇ ਚੋਣਵੇਂ ਨਿਬੰਧ), ਸੰ. ਸ੍ਰ. ਜੈਤੇਗ ਸਿੰਘ ਅਨੰਤ, ਸਫਾ 97

## ਢਾਈਆਂ ਵਿਚੋਂ ਇਕ
## "ਸਮਰੱਥ ਪੁਰਖ" ਬਾਬਾ ਜ਼ਮੀਅਤ ਸਿੰਘ ਕਾਹਨਾ

*"ਲਾਹੌਰ ਤੋਂ ਕਲਕੱਤੇ" ਦੇ ਦਰਮਿਆਨ ਜੋ ਗੱਲ-ਬਾਤ ਰਹਿੰਦੀ ਸੀ, ਉਸ ਦੀਆਂ ਛੇਕੜਲੀਆਂ ਗੱਲਾਂ, ਬੜੀਆਂ ਰਸ ਵਿਚ ਝੂਮ ਝੂਮ ਕੇ ਕੀਤੀਆਂ ਜਾਰਹੀਆਂ ਸਨ। ਲਾਹੌਰ ਨੇ ਕਲਕੱਤੇ ਨੂੰ ਕਹਿ ਦਿੱਤਾ ਸੀ "ਬੇਫਿਕਰ ਹੋ ਕੇ ਸਉਂ ਜਾਓ, ਕਦੇ ਦੇ ਉਨੀਂਦਰੇ ਹੋ, ਕੋਈ ਚਿੰਤਾ ਨਾ ਕਰੋ, ਸਿੱਖ ਨੂੰ ਸੁਲਾ ਦਿੱਤਾ ਗਿਆ ਹੈ ਤੇ ਹੁਣ ਇਹ ਔਖਾ ਹੀ ਉੱਠੇਗਾ।" ਏਸ ਗੱਲ-ਬਾਤ ਵਿਚ ਮਸਤ ਹੋਏ ਗਾਲੜੀ, ਉਸ ਬਾਰੀਕ ਜਹੀ ਆਵਾਜ਼ ਵੱਲ ਗਹੁ ਨਹੀਂ ਸਨ ਕਰ ਰਹੇ ਜੋ ਲੁਧਿਆਣੇ ਜ਼ਿਲ੍ਹੇ ਦੇ ਇਕ ਨਾ-ਮਾਲੂਮ ਜਿਹੇ ਪਿੰਡ ਭੈਣੀ (ਸਾਹਿਬ) ਵਿਚੋਂ ਉੱਠ ਰਹੀ ਸੀ। ਰਾਜਨੀਤੀ ਦੇ ਬੜੇ ਸ਼ੋਰ-ਸ਼ਰਾਬੇ ਵਿਚ, ਉਹ ਕਮਜ਼ੋਰ ਜਹੀ ਆਵਾਜ਼, ਕੁਝ ਅਸਰ ਨਹੀਂ ਸੀ ਕਰ ਰਹੀ, ਪਰ ਕੀ ਪਤਾ ਸੀ ਕਿ ਇਹ ਆਵਾਜ਼ ਕਿਸੇ ਦਿਨ ਨੂੰ, ਇਕ ਦਮਾਮੇ ਦੀ ਗੂੰਜ ਹੋ ਜਾਵੇਗੀ। ਸਮਾਂ ਆਇਆ ਕਿ ਸੱਚਮੁਚ ਸ੍ਰੀ ਭੈਣੀ (ਸਾਹਿਬ) ਦੀ ਸਦਾਅ ਵਾਯੂਮੰਡਲ ਵਿਚ ਗੂੰਜ ਉੱਠੀ। ਉਹ ਆਵਾਜ਼ ਗੁਰਮਤ ਦੀ ਆਵਾਜ਼ ਸੀ। ਅਸਲ ਵਿਚ ਉੱਥੇ ਇਕ ਰੀਕਾਰਡ ਵੱਜ ਰਿਹਾ ਸੀ ਜਿਸ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਦਾਨ ਤਰਾਨਾ ਗਾਇਆ ਜਾ ਰਿਹਾ ਸੀ। ਬੇਹੋਸ਼ ਹੋਏ ਸਿੱਖ ਦੇ ਕੰਨਾਂ ਵਿਚ ਜਦੋਂ ਇਹ ਆਵਾਜ਼ ਪਈ ਤਾਂ ਉਸ ਦੀ ਜਾਗ ਖੁੱਲ੍ਹ ਗਈ। ਇਕ ਨਵਾਂ ਮੌਅਜਜ਼ਾ ਹੋਇਆ ਭਾਰੀ ਮਸੀਹਾਈ ਹੋਈ 'ਕੁੰਨ' ਦੀ ਆਵਾਜ਼ ਸੁਣਦਿਆਂ ਹੀ ਮੁਰਦੇ ਜੀ ਉੱਠੇ।

ਮਰਿਆਦਾ ਬਾਬੇ ਨਾਨਕ ਦੀ ਸੀ, ਜੋ ਪਹਿਲਾਂ ਅੰਦਰ ਜੀਵਨ ਪੈਦਾ ਕਰਨਾ, ਆਤਮ ਬਲ ਸਿੰਚਾਰਨਾ ਤੇ ਫਿਰ ਉਸ ਬਲ ਦੇ ਆਸ਼ੇ ਨਾਲ ਬੇਗਾਨੀ ਗ਼ੁਲਾਮੀ ਤੋਂ ਰਿਹਾ ਹੋਣਾ। ਏਦਾਂ ਹੀ ਕੰਮ ਸ਼ੁਰੂ ਕੀਤਾ ਗਿਆ। ਸਿੱਖ ਦੇ ਗਲੇ ਵਿਚ ਕੈਂਠਿਆਂ ਦੀ ਥਾਂ ਢੋਲਕੀ ਦੀਆਂ ਰੱਸੀਆਂ ਪਾਈਆਂ ਗਈਆਂ। ਉਸ ਦੇ ਹੱਥਾਂ ਵਿਚ ਕੜਿਆਂ ਦੀ ਥਾਂ ਕੈਂਸੀਆਂ ਦਿੱਤੀਆਂ ਗਈਆਂ ਤੇ ਕਿਹਾ ਗਿਆ—ਬਦਕਿਸਮਤਾ ਤੂੰ ਪਿਤਾ ਤੋਂ ਮੂੰਹ ਮੋੜਿਆ ਸੀ, ਪਿਤਾ ਦੀਆਂ ਬਰਕਤਾਂ ਤੋਂ ਮਹਿਰੂਮ ਹੋ ਗਿਓਂ ਹੁਣ ਸੁਰਤ ਸੰਭਾਲ ਤੇ ਬੁਲਾ ਆਪਣੇ ਪਿਤਾ ਨੂੰ। ਜੁਦਾਈ ਦੀ ਤੋਟ ਨੂੰ ਮਹਿਸੂਸ ਕਰ ਰਹੇ ਸਿੱਖ ਨੇ ਪਿਤਾ ਨੂੰ ਕੂਕਾਂ ਮਾਰ ਮਾਰ ਸੱਦਣਾ ਸ਼ੁਰੂ ਕੀਤਾ। ਲੋਕ ਉਸ ਨੂੰ ਕੂਕਾ ਕਹਿੰਦੇ ਸਨ, ਪਰ ਨਹੀਂ ਸਨ ਜਾਣਦੇ ਕਿ ਉਸ ਦੀਆਂ ਕੂਕਾਂ ਵਿਚ ਕੋਈ ਰਾਜ਼ ਹੈ। ਓੜਕ ਬਲ ਆਇਆ ਤੇ ਬ੍ਰਹਿਮਣ ਤੇ ਫਰੰਗੀ ਦੀਆਂ ਜ਼ੰਜ਼ੀਰਾਂ ਤੋਂ ਆਜ਼ਾਦ ਹੋ ਬੈਠਾ। ਧਾਰਨਾ ਧਾਰ ਲਈ ਜੁ ਮਨ ਵਿਚ ਇਕ ਸ੍ਰੀ ਅਕਾਲ ਦੀ ਪੂਜਾ ਤੋਂ ਬਿਨਾਂ ਹੋਰ ਕਿਸੇ ਨੂੰ ਜਗ੍ਹਾ ਨਹੀਂ ਦੇਣੀ।

---
* ਲਾਹੌਰ ਉਸ ਸਮੇਂ ਪੰਜਾਬ ਅਤੇ ਕਲਕੱਤਾ ਹਿੰਦੁਸਾਤਨ ਦੀ ਰਾਜਧਾਨੀ ਸੀ।

ਮੜ੍ਹੀ, ਮਸਾਣ, ਦੇਵੀ ਦੇਵ, ਗੰਡਾ, ਤਅਵੀਤ, ਭੂਤ-ਪ੍ਰੇਤ, ਟੂਣੇ, ਸ਼ਗਨ, ਜ਼ਾਤ-ਪਾਤ ਤੇ ਵਰਣ ਵੰਡ ਦੇ ਝਮੇਲਿਆਂ ਨੂੰ ਪਰੇ ਸੁੱਟ ਪਾਣਾ ਹੈ, ਅਤੇ ਦੁਨਿਆਵੀ ਕਾਰ ਵਿਹਾਰ ਵਿਚ ਸੰਤੋਖ ਧਾਰਨਾ, ਸਾਦਾ ਪਹਿਨਣਾ ਤੇ ਸਾਦਾ ਖਾਣਾ ਹੈ। ਨੌਕਰੀ ਨਹੀਂ ਕਰਨੀ, ਦਾਸ ਨਹੀਂ ਅਖਵਾਉਣਾ। ਬੱਸ ਇਹ ਵਰਤੋਂ ਹੋਣ ਦੀ ਦੇਰ ਸੀ ਜੁ ਪੰਥ ਵਿਚ ਇਕ ਨਵੀਂ ਬਹਾਰ ਆ ਗਈ, ਨਵੇਂ ਖੇੜੇ ਖਿੜ ਪਏ, ਪੰਥਕ ਸ਼ਾਨ ਨੂੰ ਚਾਰ ਚੰਨ ਲੱਗ ਗਏ ਤੇ ਜਿੱਥੇ ਸਾਡਾ ਅੰਤ ਦਿੱਸ ਰਿਹਾ ਸੀ, ਉਥੇ ਸਾਡੀ ਬਸੰਤ ਖਿੜ ਪਈ ਸੀ। ਇਹ ਸਭ ਕੁਝ ਕਿਸ ਦੀ ਮਿਹਰ ਨਾਲ ਹੋਇਆ ?... ਇੱਕੋ ਨੇ ਜੋ ਭੈਣੀ (ਸਾਹਿਬ) ਵਿਚੋਂ ਉੱਠਿਆ ਸੀ। ਅੱਜ ਅਸੀਂ ਉਸ ਦੀ ਹੀ ਘਾਲ ਦਾ ਸਦਕਾ, ਬਸੰਤ ਮਾਣ ਰਹੇ ਹਾਂ ਤੇ ਜਦ ਤੱਕ ਉਸ ਦੇ ਨਾਲ ਜੁੜੇ ਰਹਾਂਗੇ, ਇਹ ਬਸੰਤ ਖਿੜੀ ਰਹੇਗੀ। ਸਾਨੂੰ ਸਦਾ ਹੀ ਅਜਿਹੇ ਮਹਾਂ ਪੁਰਖਾਂ ਦੀ ਯਾਦ ਆਪਣੇ ਦਿਲਾਂ ਵਿਚ ਤਾਜ਼ਾ ਰੱਖਣੀ ਚਾਹੀਦੀ ਹੈ।[1]

ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਮਿਸ਼ਨ ਬਾਰੇ ਉੱਘੇ ਸਿੱਖ ਵਿਦਵਾਨ ਪ੍ਰਿੰਸੀਪਲ ਗੰਗਾ ਸਿੰਘ ਹੋਰਾਂ ਦੇ ਵੱਡਮੁੱਲੇ ਲੇਖ ਦੇ ਸਾਰ ਨੂੰ, ਸੰਤ ਇੰਦਰ ਸਿੰਘ ਚੱਕਰਵਰਤੀ, ਸੰਪਾਦਕ ਸਤਿਜੁਗ ਇਉਂ ਬਿਆਨ ਕਰਦੇ ਹਨ—"ਸਿੱਖੀ ਧਰਮ ਰੂਪ ਨੰਦਨ ਕਾਨਨ (ਬਾਗ), ਜਦ ਮਨ ਮੱਤ ਅਤੇ ਫੁੱਟ ਰੂਪ ਸਿਸਰ (ਸੀਤ ਰੁੱਤ) ਨੇ ਸੁਕਾ ਦਿੱਤਾ ਸਾੜ ਦਿੱਤਾ, ਉਸ ਸਮੇਂ 'ਚੀਨੀ ਵਾਲੇ' ਮਾਲੀ ਨੇ ਇਸ ਦੀਆਂ ਜੜ੍ਹਾਂ ਵਿਚ ਮੁੜ ਗੁਰਮਤਿ ਅਤੇ ਸਿੱਖੀ ਪਰਚਾਰ, ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਦੀ ਮਰਿਆਦਾ ਦਾ ਸੰਚਾਰ ਕਰਕੇ ਪਰਫੁੱਲਤ ਕਰਕੇ, ਇਸ ਨੂੰ ਬਸੰਤ ਦੀ ਬਹਾਰ ਵਿਚ ਪਲਟਾ ਦਿੱਤਾ।" ਸਤਿਗੁਰੂ ਦਾ ਕਾਰਜ ਸੁੱਤਿਆਂ ਹੋਇਆਂ ਨੂੰ ਜਗਾਉਣ ਦਾ ਹੁੰਦਾ ਹੈ। ਗੂਹੜੀ ਗ਼ੁਲਾਮੀ ਦੀ ਰਾਤ ਵਿਚ ਵੀ ਕੁਝ ਰਿਆਸਤਾਂ ਦੇ ਮਾਲਕ, ਸਿੱਖ-ਸਰਦਾਰ, ਰਾਜ ਮੱਦ ਵਿਚ ਸੁੱਤੇ ਪਏ ਸਨ।

ਸਤਿਗੁਰੂ ਰਾਮ ਸਿੰਘ ਨੇ ਵੀ ਜਦੋਂ ਜਨ ਕਲਿਆਣਕਾਰੀ, ਮੁਕਤੀ ਗਾਮੀ ਮਿਸ਼ਨ ਦੀ ਬੁਨਿਆਦ ਰੱਖੀ ਤਾਂ ਆਪਦੇ ਸਾਹਵੇਂ ਵੀ ਵੱਖ-ਵੱਖ ਨੀਂਦਰਾਂ ਵਿਚ ਸੁੱਤਿਆਂ ਨੂੰ ਜਗਾਉਣ ਦਾ ਕਾਰਜ ਸੀ। ਪੰਜਾਬ ਵਿਚ ਜਦੋਂ ਆਪ ਨੇ ਨਾਮਧਾਰੀ ਸੰਤ ਖਾਲਸਾ ਦੀ ਬੁਨਿਆਦ ਰੱਖ ਕੇ ਪਰਚਾਰ ਦੌਰੇ ਅਰੰਭੇ ਤਾਂ ਇਸ ਸਮੇਂ, ਆਪ ਦਾ ਵਾਹ ਤਿੰਨ ਐਸੇ ਗੁਰੂ ਪਿਆਰਿਆਂ ਨਾਲ ਪਿਆ, ਜਿਹਨਾਂ ਨੂੰ ਆਪ ਨੇ ਜਾਗਦੇ ਹੋਣ ਦੀ ਸੰਗਿਆ ਨਾਲ ਵਡਿਆਇਆ। ਆਪ ਫੁਰਮਾਇਆ ਕਰਦੇ ਸਨ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਅਲੋਪ ਹੋ ਚੁੱਕੀ ਸੀ, ਸਾਡੇ ਜ਼ਿੰਮੇ ਇਹਨੂੰ ਫਿਰ ਸੁਰਜੀਤ ਕਰਨ ਦਾ ਵੱਡਾ ਕਾਰਜ ਲੱਗਿਆ ਹੈ। ਪਰ ਉੱਪਰਲੇ ਤਿੰਨ ਸਿੱਖ ਗੁਰੂ ਸਾਹਿਬ ਦੀ ਸਿੱਖੀ ਨੂੰ ਸੰਭਾਲੀ ਬੈਠੇ ਸਨ। ਸੋ ਆਪ ਦਾ ਕਥਨ ਸੀ ਕਿ ਪੁਰਾਤਨ ਸਿੱਖੀ ਵਿਚੋਂ ਪਹਿਲੋਂ ਦੇ ਬਣੇ ਬਣਾਏ ਤ੍ਰੈ ਆਉਂਦੇ, ਮੈਨੂੰ ਤਾਂ ਵਾਈ ਸਿੱਖ ਹੀ ਲੱਭੇ ਹਨ। ਜਦੋਂ ਸ੍ਰ. ਲਹਿਣਾ ਸਿੰਘ ਘਰਜਾਖ ਦੀ ਹਵੇਲੀ ਵਿਚ ਗੁਜਰਾਂਵਾਲੇ ਆਪ ਦਾ ਉਤਾਰਾ ਸੀ ਤਾਂ ਕਿਉਂਕਿ ਬਾਬਾ ਜੀ ਨੇ ਅਜੇ ਕਛਹਿਰਾ ਧਾਰਨ ਨਹੀਂ ਸੀ ਕੀਤਾ, ਲੰਗੋਟੀ ਹੀ ਬੱਧੀ ਸੀ ਤਾਂ ਉਹਦੇ ਲੰਗਰ ਦੀ ਅਰਜ਼ ਕਰਨ ਤੇ ਜਦੋਂ ਸਿੰਘਾਂ ਨੇ ਕਿਹਾ ਕਿ ਪਾਤਸ਼ਾਹ ਜੀ ਇਸ ਨੇ ਮਰਿਆਦਾ ਧਾਰਨ ਨਹੀਂ ਕੀਤੀ ਹੋਈ ਤਾਂ ਸ੍ਰੀ ਗੁਰੂ ਜੀ ਦਾ ਕਥਨ ਸੀ—"ਮੈਨੂੰ ਤਾਂ ਸਿੰਘ ਬਣੇ ਬਣਾਏ ਵਾਈ ਹੱਥ ਆਏ ਹੈਂ ਇਕ

ਇਹ ਲੈਹਣਾ ਸਿੰਘ ਤੇ ਦੂਜਾ ਜਮੀਤ ਸਿੰਘ ਕਾਹਨੇ ਕਾਛੇ ਕਾ ਤੇ ਅੱਧਾ ਜਮੀਤ ਸਿੰਘ ਗਿੱਲਾਂ ਦੜਪ ਮੈ। ਹੋਰ ਸਭ ਬਣਾਉਣੇ ਪਏ ਹੈਨ।"[2]

ਨਾਮਧਾਰੀ ਇਤਿਹਾਸ ਵਿਚ ਉਪਰੋਕਤ ਤਿੰਨਾਂ ਸਿੰਘਾਂ ਦੀ ਬਹੁਤ ਮਹਿਮਾ ਹੈ। ਸਤਿਗੁਰੂ ਜੀ ਦਾ ਜ਼ਿਆਦਾ ਸਮਾਂ, ਸਾਥ ਮਾਨਣ ਦਾ ਅਤੇ ਸੰਗਤ ਕਰਨ ਦਾ, ਤਾਂ ਬਾਬਾ ਜਮੀਅਤ ਸਿੰਘ ਗਿੱਲ ਨੂੰ ਮਿਲਿਆ ਪਰ ਪਹਿਲੀਆਂ ਵਿਚ ਵਿਆਜ ਲੈ ਲੈਣ ਕਾਰਨ, ਉਹ ਅੱਧੇ ਕਹੇ ਗਏ। ਸ੍ਰ. ਹਰੀ ਸਿੰਘ ਨਲਵਾ, ਸਿੱਖ ਰਾਜ ਦੇ ਮਹਾਨ ਜਰਨੈਲ ਦੇ ਸੱਕੇ ਜੁਆਈ, ਲਹਿਣਾ ਸਿੰਘ ਘਰਜਾਖ ਦੀ ਲੰਗੋਟੀ ਹੀ ਪਰਵਾਨ ਹੋ ਗਈ। ਲਹਿਣਾ ਸਿੰਘ ਹੋਰਾਂ ਜਹੀ ਨਾਮ ਬਾਣੀ ਅਤੇ ਪਰਉਪਕਾਰ ਦੀ ਮੂਰਤੀ, ਬਾਬਾ ਜਮੀਅਤ ਸਿੰਘ ਜੀ ਕਾਹਨਾ-ਕਾਛਾ ਸਨ। ਇਹ ਲਾਹੌਰ ਜ਼ਿਲ੍ਹੇ ਦਾ ਉੱਘਾ ਪਿੰਡ ਸੀ ਜਿੱਥੇ ੧੮੬੮ ਈ. ਦੀ ਦੀਪਮਾਲਾ ਦਾ ਮੇਲਾ ਅੰਮ੍ਰਿਤਸਰ ਵਿਖੇ ਮਨਾਉਣ ਬਾਅਦ, ਜਦੋਂ ਸਤਿਗੁਰੂ ਜੀ ਮਾਝਾ, ਸਾਂਦਲ ਬਾਰ ਅਤੇ ਦੜਪ ਦਾ ਦੌਰਾ ਸ਼ੁਰੂ ਕੀਤਾ ਤਾਂ ਆਪ ਜੀ ਦੇ ਕਾਹਨੇ ਕਾਛੇ ਵਿਖੇ ਪੜਾਅ ਕਰਨ ਦੀ ਸੂਚਨਾ, ਭਾਈ ਸੰਤੋਖ ਸਿੰਘ ਬਾਹੋਵਾਲ ਤੋਂ ਪ੍ਰਾਪਤ ਹੁੰਦੀ ਹੈ— "ਸਤਿਗੁਰੂ ਜੀ ਦਰਸ਼ਨ ਦੇਂਦੇ ਨਿਹਾਲ ਕਰਦੇ ਜਾਂ ਕਾਨ੍ਹੇ ਕਾਛੇ ਆਏ ਤਾਂ ਲਾਹੌਰ ਵਾਲਿਆਂ ਅਰਜ਼ ਕੀਤੀ ਜੀ ਲਾਹੌਰ ਨੂੰ ਚੱਲੋ। ਬਚਨ ਕੀਤਾ ਰਾਜੇ ਜੰਗੀ ਜਾਵਾਂਗੇ। ਮਾਘੀ ਮੇਂ ਥੋੜ੍ਹੇ ਦਿਨ ਹੈਂ। ਕੇਸਰ ਸਿੰਘ ਨੇ ਅੰਮ੍ਰਿਤਸਰ ਅਰਜ਼ ਕੀਤੀ ਸੀ ਕਿ ਮੇਰੇ ਘਰ ਚਰਨ ਪੌਣੇ। ਸਿੰਘਾਂ ਨੇ ਕਹਿਆ ਜੀ ਲੈਣ ਤਾਂ ਕੋਈ ਨਹੀਂ ਆਇਆ ਹੈ ? ਏਤਨੇ ਬਚਨ ਕਰਦਿਆਂ ਨੂੰ ਕੇਸਰ ਸਿੰਘ ਨੇ ਆਇ ਅਰਜ਼ ਕੀਤੀ। ਗੁਰੂ ਜੀ ਬਚਨ ਕੀਤਾ ਦੇਖੋ ਆਣ ਹਾਜ਼ਰ ਹੋਇਆ ਹੈ। ਸਾਨੂੰ ਓਧਰ ਕੀ ਖਿੱਚ ਹੋ ਰਹੀ ਸੀ।

"ਸਤਿਗੁਰੂ ਜੀ ਕਾਛੇ ਸੇ ਰਾਜੇ ਜੰਗੀ ਆਏ। ਹੁਮ ਹੁਮਾਇਕੇ ਲੋਕ ਦਰਸ਼ਨ ਨੂੰ ਆਏ। ਦੀਨ ਦਿਆਲ ਜੀ ਬਚਨ ਕੀਤਾ ਗਰੀਬ ਸਿੰਘ ਹੈ ਸਬਜ਼ ਪੁਲਾਉ (ਸਾਗ) ਧਰੋ। ਉਸ ਕੜਾਹ ਪ੍ਰਸਾਦਿ ਕਰਕੇ ਛਕਾਇਆ। ਬਚਨ ਹੋਇਆ ਸਾਡਾ ਬਚਨ ਮੰਨਣਾ ਸੀ।"[3]

ਪਾਕਿਸਤਾਨ ਦੇ ਸ਼ਹਿਰ ਲਾਹੌਰ ਤੋਂ ਮੁਲਤਾਨ ਨੂੰ ਜਾਣ ਵਾਲੀ ਰੇਲਵੇ ਲਾਈਨ ਤੇ ਕਾਹਨਾ ਕਾਛਾ ਇਕ ਸਟੇਸ਼ਨ ਹੈ। ਇਸ ਸਟੇਸ਼ਨ ਤੋਂ ਇਕ ਮੀਲ ਦੇ ਫਾਸਲੇ 'ਤੇ ਪਿੰਡ ਕਾਛਾ ਹੈ। ਉਸ ਪਿੰਡ ਤੋਂ ਦੋ ਮੀਲ ਹੋਰ ਅੱਗੇ ਕਾਹਨਾਂ ਨਗਰ ਸਥਿਤ ਹੈ। ਕਾਹਨੇ ਕਾਛੇ ਦੇ ਸਟੇਸ਼ਨ ਤੋਂ, ਨਗਰ ਕਾਹਨੇ ਤੱਕ, ਕਾਛੇ ਵਿਚੋਂ ਹੋ ਕੇ, ਪਹਿਲੇ ਸਮਿਆਂ ਵਿਚ ਇਕ ਕੱਚੀ ਸੜਕ ਜਾਂਦੀ ਸੀ ਜੋ ਬਾਅਦ ਵਿਚ ਪੱਕੀ ਹੋ ਗਈ ਸੀ। ਕਾਹਨਾ ਕਾਛਾ ਪਿੰਡ ਦੀ ਸਾਡੇ ਇਤਿਹਾਸ ਵਿਚ ਭਾਰੀ ਮਹੱਤਤਾ ਹੈ। ਕਨਿੰਘਮ ਦੀ "ਹਿਸਟਰੀ ਆਫ ਦੀ ਸਿਖਜ਼" ਪੁਸਤਕ ਮੁਤਾਬਕ ਗੁਰੂ ਨਾਨਕ ਦੇਵ ਜੀ ਦਾ ਜਨਮ ਕਾਹਨੇ ਕਾਛੇ ਹੋਣਾ ਵੀ ਕਿਹਾ ਜਾਂਦਾ ਸੀ ਕਿਉਂਕਿ ਇਸ ਨਗਰ ਵਿਚ ਗੁਰੂ ਜੀ ਦੇ ਨਾਨਕੇ ਭਾਵ ਮਾਤਾ ਤਰਿਪਤਾ ਜੀ ਦਾ ਪੇਕਾ ਪਰਿਵਾਰ ਰਹਿੰਦਾ ਸੀ। ਪੰਜਾਬੀ ਦੇ ਉੱਘੇ ਕਵੀ ਇੰਦਰਜੀਤ ਸਿੰਘ 'ਤੁਲਸੀ' ਨੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਇਕ ਸ਼ਾਨਦਾਰ ਮਹਾਂ ਕਾਵਿ "ਬਾਦਸ਼ਾਹ ਦਰਵੇਸ਼" ਲਿਖਿਆ ਸੀ। ਤੁਲਸੀ ਜੀ ਇਸੇ ਪਿੰਡ ਕਾਹਨੇ ਕਾਛੇ ਦੇ ਜੰਮਪਲ ਸਨ। ਉਹ ਮਝੈਲ ਸਿੰਘਾਂ ਦੇ ਅਨੰਦਪੁਰ ਸਾਹਿਬ ਤੋਂ ਦਸਮ ਪਾਤਸ਼ਾਹ ਨੂੰ ਬੇਦਾਵਾ ਦੇ ਕੇ ਪਰਤਣ ਦਾ ਜੋ

ਪਰਸੰਗ ਲਿਖਦੇ ਹਨ, ਉਸ ਵਿਚ ਵੱਖ-ਵੱਖ ਪਿੰਡਾਂ ਵਿਚੋਂ ਲੰਘਦਿਆਂ, ਉਹਨਾਂ ਦੀ ਮਨੋ ਦਸ਼ਾ ਵਿਚ ਸਤਿਗੁਰੂ ਭਾਵਨਾ ਮੁਖੀ ਹੋ ਰਹੇ ਪਰਿਵਰਤਨ ਦਾ ਜ਼ਿਕਰ ਹੈ। ਜਿਸ ਕਾਰਨ ਉਹ ਬਾਅਦ ਵਿਚ ਵਾਪਸ ਖਿਦਰਾਣੇ ਦੀ ਢਾਬ ਵਾਲੀ ਜੰਗ ਵਿਚ ਸ਼ਾਮਲ ਹੋ ਕੇ, ਟੁੱਟੀ ਹੋਈ ਸਿੱਖੀ ਨੂੰ ਗੰਢਾ ਲੈਂਦੇ ਹਨ। ਕਵੀ ਦੇ ਸ਼ਬਦਾਂ ਵਿਚ—

"ਲੰਘੇ ਕਾਹਨੇ ਕਾਛਿਓਂ, ਜਿਸ ਦੀ ਸੰਘਣੀ ਰੱਖ।
ਸ਼ੇਰਾਂ ਦਾ ਜੋ ਪਿੰਡ ਹੈ, ਬੜੀ ਨਿਰਾਲੀ ਦੱਖ

........................................

ਧਰਤੀ ਦੇ ਨੇ ਖੁੱਲ੍ਹਦੇ, ਮਾਝੇ ਵਿਚ ਮੁਸਾਮ।
ਸੂਬ੍ਹਾ ਸੰਧੂਰੀ ਜਿਸ ਜਗ੍ਹਾ ਸ਼ਿੰਗਰਫ ਵਰਗੀ ਸ਼ਾਮ।"

ਕਾਛੇ ਪਿੰਡ ਦੇ ਇਕ ਥੇਹ ਉੱਪਰ ਪ੍ਰਸਿੱਧ ਸਿੱਖ ਸੰਤ ਬਾਬਾ ਬੀਰ ਸਿੰਘ ਜੀ ਨੌਰੰਗਾਬਾਦੀਏ ਹੋਰਾਂ ਆਪਣੀਆਂ ਗੁਰਮਤਿ ਪਰਚਾਰ ਯਾਤਰਾਵਾਂ ਸਮੇਂ, ਕਿਸੇ ਸਮੇਂ ਕਮਰਕੱਸਾ ਖੋਹਲਿਆ ਸੀ। ਜਿੱਥੇ ਉਹਨਾਂ ਦੇ ਸਨਮਾਨ ਵਿਚ ਬਾਅਦ ਵਿਚ ਸੰਗਤਾਂ ਨੇ ਬਾਬਾ ਬੀਰ ਸਿੰਘ ਜੀ ਦੀ ਯਾਦ ਵਿਚ ਇਕ ਅਸਥਾਨ ਉਸਾਰ ਦਿੱਤਾ ਸੀ ਜਿਸ ਨੂੰ ਬਾਬਾ ਬੀਰ ਸਿੰਘ ਨੌਰੰਗਾਬਾਦੀਏ ਦਾ ਦਮਦਮਾ ਕਿਹਾ ਜਾਂਦਾ ਸੀ। ਇਹ ਅਸਥਾਨ ਵੱਸੋਂ ਤੋਂ ਪਸਿੱਤਾ, ਕੁਦਰਤ ਦੀ ਗੋਦ ਵਿਚ ਵੱਸਿਆ, ਇਕ ਰਮਣੀਕ ਟਿਕਾਣਾ ਸੀ, ਜਿੱਥੇ ਸਰਕਾਰੀ ਹਾਕਮਾਂ ਦੀਆਂ ਕਰੋਪ ਨਜ਼ਰਾਂ ਤੋਂ ਅਤੇ ਦੁਨਿਆਵੀ ਅਭਿਲਾਖੀਆਂ ਦੀਆਂ ਲਾਲਸਾਵਾਂ ਦੇ ਝਮੇਲਿਆਂ ਤੋਂ, ਅਟੰਕ ਰਹਿਣ ਵਾਲੇ ਸਾਧੂਜਨ ਆ ਬਿਰਾਜਿਆ ਕਰਦੇ ਸਨ। ਸਾਡੇ ਚਰਿੱਤਰ ਨਾਇਕ ਦਾ ਸੰਬੰਧ ਵੀ ਇਸ ਥੇਹ ਨਾਲ ਹੈ, ਪਰ ਪਹਿਲਾਂ ਪਾਠਕਾਂ ਨੂੰ, ਬਾਬਾ ਬੀਰ ਸਿੰਘ ਜੀ ਦੀ ਮਹਿਮਾ ਤੋਂ ਕੁਝ ਕੁ ਜਾਣੂ ਕਰਵਾ ਲਈਏ—

ਬਾਬਾ ਬੀਰ ਸਿੰਘ ਦਾ ਜਨਮ ਨਗਰ ਤਰਨ ਤਾਰਨ ਦੇ ਪਾਸ ਗੱਗੋਬੂਹਾ ਸੀ। ਇੱਥੋਂ ਦੇ ਇਕ ਕਿਸਾਨ ਪਰਿਵਾਰ ਵਿਚ ੧੭੬੮ ਈ. ਵਿਚ ਪੈਦਾ ਹੋਏ। ਜੁਆਨੀ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਨੌਕਰੀ ਕੀਤੀ। ਪਰ ਉਹਨਾਂ ਦਾ ਸਾਧੂ ਸੁਭਾਉ ਲੰਮਾ ਸਮਾਂ ਸੈਨਿਕ ਜੀਵਨ ਨਿਬਾਹੁਣ ਚਿ ਅੜਿੱਕਾ ਬਣਿਆ। ਬਾਬਾ ਸਾਹਿਬ ਸਿੰਘ ਬੇਦੀ ਊਨੇ ਵਾਲਿਆਂ ਅਤੇ ਬਾਬਾ ਭਾਗ ਸਿੰਘ ਕੁਰੀ ਨਿਵਾਸੀ ਦੀ ਸੰਗਤ ਵਿਚੋਂ ਅਜਿਹਾ ਆਤਮਿਕ ਅਨੰਦ ਆਇਆ ਕਿ ਨਾਮ ਬਾਣੀ ਅਤੇ ਸਿੱਖੀਪਰਚਾਰ ਨੂੰ ਜੀਵਨ ਸਮਰਪਿਤ ਕਰ ਦਿਤਾ। ਇਕ ਦਸੌਂਧਾ ਸਿੰਘ ਨਾਮੇ, ਨੌਰੰਗਾਬਾਦ ਦੇ ਵਾਸੀ ਦੇ ਪ੍ਰੇਮ ਪੂਰਵਕ ਇਸਰਾਰ ਕਰਨ ਤੇ ਉਥੇ ਹੀ ਜਾ ਡੇਰਾ ਲਾਇਆ। ਸਦਾ-ਬਰਤ ਜਾਰੀ ਕੀਤਾ ਗੁਰਮਤਿ ਪਰਚਾਰ ਸਾਰੇ ਮਾਝੇ ਵਿਚ ਫੈਲ ਗਿਆ। ਬਿਨਾਂ ਕਿਸੇ ਵਿਤਕਰੇ ਦੇ ਹਜ਼ਾਰਾਂ ਅਭਿਆਗਤ ਆਪਦੇ ਡੇਰੇ ਤੇ ਆਪ ਦੇ ਬਚਨ ਸੁਣਦੇ ਅਤੇ ਲੰਗਰ ਪਾਣੀ ਛਕਦੇ। ਇਕ ਵੇਰ ਸੰਨ ੧੮੪੪ ਈ. ਨੂੰ ਬਾਬਾ ਜੀ ਛੇ ਹਜ਼ਾਰ ਸਿੱਘਾਂ ਸੇਵਕਾਂ ਦੇ ਵਹੀਰ ਨਾਲ, ਹਰੀਕੇ ਪੱਤਣ ਵਿਖੇ ਠਹਿਰੇ ਹੋਏ ਸਨ। ਲਾਹੌਰ ਦਰਬਾਰ ਦੀ ਖਾਨਾ ਜੰਗੀ ਵਿਚੋਂ ਨੱਸਿਆ ਹੋਇਆ ਸ੍ਰ. ਅਤਰ ਸਿੰਘ ਸੰਧਾਂਵਾਲੀਆ, ਬਾਬਾ ਜੀ ਦੀ ਸ਼ਰਨ ਵਿਚ ਆ ਗਿਆ। ਇਸ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੇ ਦੋ ਰਾਜ-ਕੁਮਾਰਾਂ ਕਸ਼ਮੀਰਾ ਸਿੰਘ ਤੇ

ਪਸ਼ੌਰਾ ਸਿੰਘ ਦਾ ਵੀ ਉਸ ਡੇਰੇ ਵਿਚ ਸ਼ਰਨ ਲੈਣ ਦਾ ਜ਼ਿਕਰ ਮਿਲਦਾ ਹੈ। ਰਾਜਾ ਹੀਰਾ ਸਿੰਘ ਡੋਗਰੇ ਨੇ ਫੌਜ ਭੇਜ ਕੇ ਬਾਬਾ ਜੀ ਤੋਂ ਅਤਰ ਸਿੰਘ ਆਦਿਕ ਦੀ ਮੰਗ ਕੀਤੀ ਤਾਂ ਆਪ ਦਾ ਜੁਆਬ ਸੀ—ਗੁਰੂ ਕਾ ਖਾਲਸਾ ਸ਼ਰਨ ਆਏ ਨਾਲ ਵਿਸ਼ਵਾਸਘਾਤ ਨਹੀਂ ਕਰ ਸਕਦਾ। ਹੀਰਾ ਸਿੰਘ ਨੇ ਰਾਜ ਮੱਦ ਵਿਚ ਚੂਰ ਹੋ ਕੇ, ਫੌਜ ਨੂੰ ਦੁਬਾਰਾ ਹੁਕਮ ਦਿੱਤਾ ਕਿ ਅਤਰ ਸਿੰਘ, ਬੀਰ ਸਿੰਘ ਦੋਹਾਂ ਨੂੰ ਬੰਨ੍ਹ ਕੇ ਲੈ ਆਓ। ਫੌਜ ਦੀ ਚੜ੍ਹਾਈ ਦੀ ਖਬਰ ਸੁਣ ਕੇ ਬਾਬਾ ਜੀ ਦੇ ਸੇਵਕ ਸਨੱਧਬੱਧ ਹੋ ਕੇ ਜੰਗ ਦੀ ਆਗਿਆ ਲੈਣ ਗਏ। ਆਪ ਨੇ ਇਹ ਕਹਿ ਕੇ ਵਰਜ ਦਿੱਤੇ ਕਿ ਲਾਹੌਰ ਦਰਬਾਰ ਵਾਲੇ ਤਾਂ ਗੁਰਮਤਿ ਸਿਧਾਂਤ ਭੁੱਲ ਚੁੱਕੇ ਹਨ ਪਰ ਅਸੀਂ, ਸਿੰਘਾਂ ਤੇ ਵਾਰ ਕਰਕੇ ਗੁਰੂ ਤੋਂ ਬੇਮੁਖ ਨਹੀਂ ਹੋਣਾ। ਜਿਹੜਾ ਸਿੰਘ ਸਾਡੇ ਪਾਸ ਰਹੇ ਸ਼ਾਂਤਮਈ ਵਿਚ ਰਹੇ ਨਹੀਂ ਤਾਂ ਉਹਨਾਂ ਨੂੰ ਛੁੱਟੀਆਂ ਹਨ। ਨਿਹੱਥੇ ਹਜ਼ਾਰਾਂ ਸਿੰਘ ਅਤੇ ਬਾਬਾ ਜੀ ਇਸ ਬੁਰਛਾਗਰਦੀ ਦਾ ਨਿਸ਼ਾਨਾ ਬਣੇ।[4] ਇਹ ਉਹ ਸਮਾਂ ਸੀ ਜਦੋਂ ਕੌਮੀ-ਕਵੀ, ਸ਼ਾਹ ਮੁਹੰਮਦ, ਆਪਣੇ ਜੰਗ-ਨਾਮੇ ਵਿਚ ਹੰਕਾਰੀ ਹੋਈ ਸਿੱਖ ਫੌਜ ਦੇ ਪੈਂਚਾਂ ਦੀ ਮਾਨਸਿਕਤਾ, ਇਉਂ ਬਿਆਨ ਕਰ ਰਿਹਾ ਸੀ—

"ਵੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ
ਨਹੀਂ ਛੱਡਿਆ ਸਾਧ ਤੇ ਸੰਤ ਮੀਆਂ।

..........................................

ਸ਼ਾਹ ਮੁਹੰਮਦਾ ਗੱਲ ਤਾਂ ਸੋਈ ਹੋਣੀ,
ਜਿਹੜੀ ਕਰੇਗਾ ਖਾਲਸਾ ਪੰਥ ਮੀਆਂ॥ ੬॥"

ਬਾਬਾ ਬੀਰ ਸਿੰਘ ਜੀ ੨੭ ਵੈਸਾਖ ੧੯੦੧ ਬਿਕਰਮੀ ਮੁਤਾਬਕ 9 ਮਈ ੧੮੪੪ ਈ. ਨੂੰ ਸ਼ਹੀਦ ਹੋਏ ਸਨ। ਆਪ ਦੇ ਸੇਵਕਾਂ ਨੇ ਆਪ ਦੀ ਦੇਹ ਪਲੰਘ ਸਣੇ ਜਲ ਪਰਵਾਹ ਦਰਿਆ ਵਿਚ ਕਰ ਦਿੱਤੀ। ਦੇਹ ਦਾ ਸਸਕਾਰ ਗੰਡਾ ਸਿੰਘ ਰਾਮਗੜ੍ਹੀਏ ਨੇ ਮੁੱਠਿਆਂ ਵਾਲੇ ਕੀਤਾ ਜਿੱਥੇ ਪਲੰਘ ਕਿਨਾਰੇ ਲੱਗ ਗਿਆ ਸੀ। ਭਾਈ ਮਹਾਰਾਜ ਸਿੰਘ ਜੀ ਆਪ ਤੋਂ ਬਾਅਦ ਨੌਰੰਗਾਬਾਦ ਡੇਰੇ ਦੀ ਸੇਵਾ ਨਿਬਾਹੁੰਦੇ ਰਹਿੰਦੇ, ਆਪਣੀ ਗ੍ਰਿਫ਼ਤਾਰੀ ਤੀਕਰ, ਜੋ ਕੰਪਨੀ ਸਰਕਾਰ ਵਿਰੁੱਧ ਵਿਦਰੋਹ ਕਰਨ ਸਦਕਾ ਹੋਈ।

ਬੇਸ਼ਕ ਬਾਬਾ ਬੀਰ ਸਿੰਘ ਆਪਣੇ ਅਸੂਲਾਂ ਦੀ ਰਾਖੀ ਕਰਦੇ ਹੋਏ ਸ਼ਹੀਦ ਹੋ ਗਏ, ਪਰ ਲੋਕ ਮਨਾਂ ਵਿਚ ਆਪ ਦਾ ਸਤਿਕਾਰ ਬਹੁਤ ਵੱਧ ਗਿਆ। ਸਿੱਖ ਸੰਤ ਸਿਪਾਹੀਆਂ ਦੀ (ਬਾਬਾ) ਬੀਰ ਸਿੰਘ ਅਤੇ (ਭਾਈ) ਮਹਾਰਾਜ ਸਿੰਘ ਹੋਰਾਂ ਦੀ ਇਸ ਪਰੰਪਰਾ ਵਿਚ, ਸਤਿਗੁਰੂ ਰਾਮ ਸਿੰਘ ਜੀ ਵੀ ਇਕ ਹੁਕਮਨਾਮੇ ਵਿਚ ਆਪਣਾ ਸ਼ੁਮਾਰ ਕਰਦੇ ਹਨ। ਉਨੀਵੀਂ ਸਦੀ ਦੇ ਪੰਜਾਬ ਦੇ ਇਤਿਹਾਸ ਦੀਆਂ ਇਹਨਾਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ, ਆਪਣੇ ਭਾਈਚਾਰੇ ਹੱਥੋਂ ਹੀ ਪਰਿਤਾੜਿਤ ਹੋਣ ਦਾ ਸੰਤਾਪ ਭੋਗਣਾ ਪਿਆ ਸੀ। ਪਰ ਲੋਕ ਮਾਨਸ ਵਿਚ ਇਹਨਾਂ ਹਸਤੀਆਂ ਦੀ ਸਦੀਵੀ ਪਹਿਚਾਨ ਬਣ ਚੁੱਕੀ ਹੈ। ਇਸੇ ਕਾਰਨ ਬਾਬਾ ਬੀਰ ਸਿੰਘ ਹੋਰਾਂ ਦੀ ਸ਼ਹੀਦੀ ਤੋਂ ਥੋੜ੍ਹਾ ਸਮਾਂ ਬਾਅਦ ਹੀ ਸੰਨ ੧੮੫੦ ਈ. ਤੱਕ, ਬਾਬਾ ਜਮੀਅਤ ਸਿੰਘ ਕਾਹਨਾਂ ਕਾਛਾ ਵਾਲਿਆਂ ਨੇ,

ਆਲੇ-ਦੁਆਲੇ ਦੀਆਂ ਹੋਰ ਸੰਗਤਾਂ ਦੇ ਸਹਿਯੋਗ ਨਾਲ, ਬਾਬਾ ਜੀ ਦੀ ਯਾਦ ਵਿਚ ਕਾਛੇ ਦੇ ਥੇਹ ਤੇ, ਉਹਨਾਂ ਦਾ ਦਮਦਮਾ ਉਸਾਰ ਦਿੱਤਾ।

ਬਾਬਾ ਜਮੀਅਤ ਸਿੰਘ ਦਾ ਜਨਮ ਅੰਦਾਜ਼ਨ ੧੮੧੫-੨੦ ਈ. ਦੇ ਦਰਮਿਆਨ ਮਾਲੂਮ ਹੁੰਦਾ ਹੈ। ਉਹਨਾਂ ਦੇ ਮਾਤਾ ਪਿਤਾ ਜਾਂ ਹੋਰ ਪਰਿਵਾਰਕ ਵੇਰਵਿਆਂ ਬਾਰੇ ਤਾਂ ਸਾਡਾ ਇਤਿਹਾਸ ਖ਼ਾਮੋਸ਼ ਹੈ। ਪਰ ਉਹਨਾਂ ਨੇ ਨਾਮ ਬਾਣੀ ਅਤੇ ਸੇਵਾ ਉਪਕਾਰ ਆਦਿ ਨਾਲ ਜੋੜ ਕੇ ਜਿਵੇਂ ਆਪਣੇ ਆਪ ਨੂੰ ਸਾਧਿਆ ਇਸ ਤੇ ਉਹਨਾਂ ਦੀ ਸੋਅ ਦੂਰ ਨੇੜੇ ਤੱਕ ਪੁੱਜ ਗਈ ਸੀ। ਉਹਨਾਂ ਨੂੰ ਭਾਰੀ ਕੁਰਬਾਨੀਆਂ ਦੇ ਕੇ ਹਾਸਲ ਕੀਤੇ, ਪੰਜਾਬੀਆਂ ਦੇ ਸਾਂਝੇ ਸਿੱਖ ਰਾਜ ਦੇ, ਭੰਗ ਦੇ ਭਾੜੇ ਰੁੜ੍ਹ ਜਾਣ ਦਾ ਵੀ ਵੱਡਾ ਅਫਸੋਸ ਸੀ। ਉਹ ਨਾਮ ਦੀ ਮਸਤੀ ਵਿਚ ਮਖ਼ਮੂਰ ਇਸ ਚਿੰਤਨ ਵਿਚ ਲੀਨ ਰਹਿੰਦੇ ਸਨ ਕਿ ਭਲਾ ਸਮਾਂ ਆਵੇ ਜਦੋਂ ਫਿਰ ਕੋਈ ਮਰਦ-ਅਗੰਮੜਾ, ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾ ਰਹੀ ਸਿੱਖੀ ਖੇਤੀ ਨੂੰ ਫਿਰ ਸੁਰਜੀਤ ਕਰੇ। ਕੌਮੀ ਅਣਖ ਦਾ ਪਰਚਮ ਫਿਰ ਬੁਲੰਦ ਹੋਵੇ ਅਤੇ ਵਿਦੇਸ਼ੀ ਗੋਰਾਸ਼ਾਹੀ ਦੀਆਂ ਸਫਾਂ ਵਲ੍ਹੇਟਣ ਲਈ, ਡੌਰੂ ਖੜਕਾਇਆ ਜਾਵੇ। ਇਕਾਂਤ ਮੱਲ ਲੈਣੀ ਜਾਂ ਗੋਸ਼ਾ-ਨਸ਼ੀਨ ਹੋ ਜਾਣਾ ਵੀ ਕਈ ਵਾਰ ਵਿਰੋਧ ਦਰਜ ਕਰਵਾਉਣ ਦਾ ਇਕ ਰੂਪ ਹੁੰਦਾ ਸੀ। ਅੱਤਿਆਚਾਰੀ ਇਸਲਾਮੀ ਸ਼ਾਸਕਾਂ ਦੀਆਂ ਨੀਤੀਆਂ ਤੋਂ ਪਰੇਸ਼ਾਨ ਸੂਫੀ ਦਾਰਸ਼ਨਿਕ ਉਹਨਾਂ ਦੇ ਦਰਬਾਰਾਂ ਨਾਲ ਕੋਈ ਨਾਤਾ ਨਹੀਂ ਰੱਖਦੇ ਸਨ। ਬਾਦਸ਼ਾਹ ਦੇ ਬੁਲਾਇਆਂ ਵੀ ਉਸ ਨੂੰ ਮਿਲਣ ਤੋਂ ਪਰਹੇਜ਼ ਕਰਦੇ ਸਨ। ਇਵੇਂ ਹੀ ਬਾਬਾ ਜਮੀਅਤ ਸਿੰਘ, ਕਾਛੇ ਦੇ ਇਸ ਥੇਹ ਤੇ ਬੈਠ ਕੇ, ਉਪਯੁਕਤ ਸਮੇਂ ਦੀ ਉਡੀਕ ਵਿਚ ਅਰਦਾਸਾਂ ਕਰ ਰਹੇ ਸਨ।

ਇਕ ਭਾਗਾਂ ਭਰੀ ਸਵੇਰ ਨੂੰ ਜਦੋਂ ਬਾਬਾ ਜਮੀਅਤ ਸਿੰਘ ਜੀ ਆਪਣਾ ਨਿੱਤਨੇਮ ਪੂਰਾ ਕਰ ਚੁੱਕੇ ਸਨ, ਪਿੰਡ ਵਲੋਂ ਇਕ ਸੱਜਣ ਨੇ ਆ ਦੱਸਿਆ ਕਿ ਸਫੇਦ ਬਸਤਰਾਂ ਵਾਲੇ ਕੁਝ ਗੁਰੂ ਪਿਆਰੇ ਤੁਹਾਡੇ ਪਾਸ ਆ ਰਹੇ ਹਨ। "ਨਿਰਾਲੀ ਛਵੀ ਦੇ ਮਹਾਂਪੁਰਖ ਜਾਪਦੇ ਹਨ। ਬਸਤਰ ਹੰਸਾਂ ਦੇ ਪੰਖਾਂ ਸਮਾਨ ਤੇ ਦੁੱਧ ਵਾਂਗ ਸਫੇਦ ਹਨ। ਸ਼ਕਲਾਂ ਮਨਮੋਹਨੀਆਂ ਹਨ। ਸਿੱਧੇ ਦਸਤਾਰੇ ਹਨ। ਗਲਾਂ ਵਿਚ ਜੋ ਮਾਲਾ ਪਈਆਂ ਹੋਈਆਂ ਹਨ ਉਹ ਤਾਂ ਅਜਿਹੀ ਝਾਕੀ ਪੇਸ਼ ਕਰਦੀਆਂ ਹਨ ਕਿ ਉਹਨਾਂ ਦੇ ਸਾਹਮਣੇ ਮੋਤੀਏ ਦੇ ਬੰਦ ਕਲੀਆਂ ਵਾਲੇ ਸੋਹਣੇ ਹਾਰ ਵੀ ਸ਼ਰਮਿੰਦੇ ਹੋ ਜਾਂਦੇ ਹਨ। ਬਾਬਾ ਜੀ! 'ਉਂਵ ਤੇ ਸਾਰੇ ਹੀ ਇਕ ਤੋਂ ਇਕ ਵਧੀਕ ਹੈਣ, ਪਰ ਇਕ ਤਾਂ ਏਡਾ ਸੋਹਣਾ ਤੇ ਛਬੀਲਾ ਸੰਤ ਹੈ, ਜਿਸ ਨੂੰ ਵੇਖਣ ਨਾਲ ਦੁਨੀਆਂ ਹੀ ਭੁੱਲ ਜਾਂਦੀ ਹੈ। ਸੰਤ ਜੀ ਮੈਂ ਅੱਜ ਤੱਕ ਬੜੇ ਬੜੇ ਇਕੱਠਾਂ ਵਿਚ ਬੜੇ ਬੜੇ ਛੈਲ ਛਬੀਲੇ ਤੇ ਬਾਂਕੇ ਜਵਾਨ ਤੱਕੇ ਹੈਨ, ਪਰ ਇਸ ਨੂੰ ਵੇਖ ਕੇ ਤਾਂ ਦੰਗ ਹੀ ਰਹਿ ਗਿਆ ਹਾਂ। ਸਰੂ ਜੇਡਾ ਕੱਦ, ਲੰਮੀ ਗਰਦਨ, ਮਿਰਗ ਵਰਗੀਆਂ ਅੱਖਾਂ, ਤੇਜ ਭਰਿਆ ਚੇਹਰਾ ਤੇ ਗੋਡਿਆਂ ਤੋਂ ਵੀ ਹੇਠਾਂ ਤੱਕ ਪਲਮਦੀਆਂ ਬਾਹੀਂ। ਅਜੇ ਏਸ ਦਰਸ਼ਕ ਦੀਆਂ ਗੱਲਾਂ ਮੁੱਕੀਆਂ ਵੀ ਨਹੀਂ ਸਨ, ਕਿ ਉਹ ਥੇਹ ਉੱਤੇ ਚੜ੍ਹਦੇ ਹੋਏ ਬਾਬੇ ਦੀ ਨਜ਼ਰ ਪਏ।"

ਬਾਬਾ ਜੀ ਛੇਤੀ ਛੇਤੀ ਸੁਆਗਤ ਕਰਨ ਲਈ ਅੱਗੇ ਵਧੇ, ਤੇ ਦਰਸ਼ਨ ਕਰਦਿਆਂ ਹੀ ਉਹ ਸਾਰੇ ਵਾਕ ਆਪਣੀਆਂ ਅੱਖਾਂ ਦੇ ਸਾਹਮਣੇ ਮੂਰਤੀਮਾਨ ਹੋਏ ਵੇਖੇ, ਜਿਨ੍ਹਾਂ

ਦਾ ਉੱਤੇ ਵਰਨਣ ਹੋ ਚੁੱਕਾ ਹੈ। ਚਰਨਾਂ ਤੋਂ ਢਹਿ ਪਏ ਤੇ ਵੈਰਾਗ ਵਿਚ ਪ੍ਰਾਰਥਨਾ ਕੀਤੀ, "ਸੱਚੇ ਪਾਤਸ਼ਾਹ! ਹੁਣ ਦੇਰ ਕਰਨ ਦਾ ਸਮਾਂ ਨਹੀਂ ਸਿੱਖੀ ਦੀ ਖੇਡ ਮੁੱਕਣ ਵਾਲੀ ਹੈ। ਕਲਿਜੁਗ ਦੇ ਪਾਪਾਂ ਨੇ ਸਿੱਖੀ ਨੂੰ ਨਿਗਲ ਲਿਆ ਹੈ। ਤਰਾਹਿ, ਤਰਾਹਿ! ਸ਼ਰਨ ਪਿਆਂ ਦੀ ਲਾਜ ਰੱਖ ਤੇ ਉਹ ਆਪਣਾ ਬਚਨ ਪੂਰਾ ਕਰ—"ਮੈਂ ਫੇਰ ਕਰੂੰਗਾ ਖਾਲਸਾ"। ਸੱਚੇ ਪਾਤਸ਼ਾਹ ਹੁਣ ਨਵੇਂ ਸਿਰੇ ਹੀ ਰਚਨਾ ਰਚੇਂਗਾ ਤਾਂ ਸਿੱਖੀ ਦੀ ਗੁਲਸ਼ਨ ਸਰਸਬਜ਼ ਹੋ ਕੇ ਆਬਾਦ ਹੋਵੇਗਾ।" ਸਤਿਗੁਰ ਸੱਚੇ ਪਾਤਸ਼ਾਹ ਜੀ ਨੇ ਕਿਹਾ—"ਬਾਬਾ ਜੀ ਘਾਬਰੋ ਨਾ, ਬੀਜ ਨਾਸ ਨਹੀਂ ਹੋਇਆ। ਮੈਂ ਆ ਗਿਆ ਹਾਂ। ਇਕ ਵਾਰ ਤਾਂ ਕਲਿਜੁਗ ਦੀ ਸਫਾ ਵਲ੍ਹੇਟ ਕੇ ਸਤਿਜੁਗ ਦਾ ਪ੍ਰਕਾਸ਼ ਕਰਾਂਗਾ।" ਬਾਬਾ ਜੀ ਮਸਤਾਨੇ ਜੇਹੇ ਹੋ ਗਏ, ਤੇ ਜਿਸ ਥੜ੍ਹੇ ਤੇ ਬਹਿ ਕੇ ਭਜਨ ਕਰਦੇ ਹੁੰਦੇ ਸਨ, ਸਤਿਗੁਰਾਂ ਨੂੰ ਅਦਬ ਨਾਲ ਬਿਠਾਇਆ। ਚਰਨ ਧੋ ਚਰਨਾਂਮ੍ਰਿਤ ਲੈਣ ਵਾਸਤੇ ਅਰਜ਼ ਕੀਤੀ। ਪਰ ਸੱਚੇ ਪਾਤਸ਼ਾਹ ਜੀ ਕਹਿਣ ਲੱਗੇ, "ਸੰਤ ਜੀ ਮੈਂ ਆਪ ਜੈਸੇ ਗੁਰ ਸਿੱਖਾਂ ਦੀ ਧੂੜ ਦਾ ਆਪ ਚਾਹਵਾਨ ਹਾਂ। ਬਾਬਾ ਜੀ ਮੈਂ ਸਾਰੇ ਦੇਸ਼ ਵਿਚ ਨਜ਼ਰ ਦੁੜਾਈ ਹੈ, ਪਰ ਲੱਖਾਂ ਸਿੱਖਾਂ ਵਿਚੋਂ ਮੈਨੂੰ ਸਿਰਫ ਢਾਈ ਸਿੱਖ ਹੀ ਲੱਭੇ ਹਨ, ਜਿਨ੍ਹਾਂ ਵਿਚੋਂ ਤੁਸੀਂ ਪੂਰੇ ਸਿੱਖ ਹੋ, ਦੂਜਾ ਸਰਦਾਰ ਹਰੀ ਸਿੰਘ ਨਲੂਏ ਦਾ ਜਵਾਈ ਪੂਰਾ ਹੈ, ਤੇ ਤੀਜਾ ਬਾਬਾ ਜਮੀਤ ਸਿੰਘ ਗਿੱਲਾਂ ਵਾਲਾ ਅੱਧਾ ਹੈ, ਜਿਸ ਦਾ ਸਾਨੂੰ ਫੌਜ ਵਿਚ ਹੀ ਦਿਦਾਰਾ ਹੋ ਗਿਆ ਸੀ। ਬਾਬਾ ਜੀ। ਹੋਰ ਸਭ ਭੰਨੀ ਹੋਈ ਘੜਨੀ ਪੈਣੀ ਹੈ।"

"ਬਾਬਾ ਜੀ ਦੇ ਨੇਤਰਾਂ ਵਿਚੋਂ ਤਰਿਪ ਤਰਿਪ ਪ੍ਰੇਮ ਹੰਝੂ ਕਿਰ ਰਹੇ ਹਨ। ਬੇਨਤੀ ਕੀਤੀ—"ਪਾਤਸ਼ਾਹ! 'ਬੰਦਗੀ ਦੇ ਖ਼ੈਰ ਦੀ ਲੋੜ ਹੈ।' "ਬਾਬਾ ਜੀ ਆਪ ਤਾਂ ਅੱਗੇ ਹੀ ਪੂਰੇ ਹੋ ਜਪੀ ਹੋ, ਤਪੀ ਹੋ, ਇੰਦਰੇ ਜਿਤ ਅਤੇ ਸੰਜਮੀ ਹੋ", ਸਤਿਗੁਰਾਂ ਨੇ ਮੁਸਕਰਾਂਦਿਆਂ ਹੋਇਆਂ ਕਿਹਾ। ਬਾਬਾ ਜੀ ਨੇ ਗਲ਼ ਵਿਚ ਪੱਲਾ ਪਾ ਕੇ ਬੇਨਤੀ ਕੀਤੀ—

ਜਪ ਤਪ ਬਹੁਤ ਕੀਨੇ
ਪੇਖਨ ਕਉ ਚਰਣਾ ਰਾਮ॥
ਤਪਤਿ ਨ ਕਤਹਿ ਬੁਝੈ
ਬਿਨੁ ਸੁਆਮੀ ਸਰਣਾ ਰਾਮ॥
ਪ੍ਰਭ ਸਰਣਿ ਤੇਰੀ ਕਾਟਿ ਬੇਰੀ
ਸੰਸਾਰੁ ਸਾਗਰੁ ਤਾਰੀਐ॥
ਅਨਾਥ ਨਿਰਗੁਨਿ ਕਛੁ ਨਾ ਜਾਨਾ
ਮੇਰਾ ਗੁਣੁ ਅਉਗੁਣ ਨ ਬੀਚਾਰੀਐ॥
ਦੀਨ ਦਇਆਲ ਗੋਪਾਲ ਪ੍ਰੀਤਮ
ਸਮਰਥ ਕਾਰਣ ਕਰਣਾ॥
ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ
ਜਪਿ ਜੀਵਾ ਹਰਿ ਹਰਿ ਚਰਣਾ॥

ਬਿਹਾਗੜਾ ਮਹੱਲਾ ੫ (ਪੰਨਾ 545-46)

"ਉਪਰੰਤ ਬਾਬਾ ਜੀ ਨੇ ਆਪਣੇ ਚੋਲੇ ਦੀ ਝੋਲੀ ਅੱਡ ਕੇ ਨਾਮ ਦਾ ਖ਼ੈਰ ਮੰਗਿਆ ਤੇ ਕਿਹਾ ਕਿ ਭਾਵੇਂ ਅੱਗੇ ਵੀ ਆਪ ਦੀ ਮਿਹਰ ਹੈ, ਪਰ ਮੋਹਰ ਜ਼ਰੂਰ ਲੁਆਉਣੀ ਹੈ। ਸਤਿਗੁਰਾਂ ਗਲ਼ ਨਾਲ ਲਾ ਕੇ ਕੰਨ ਵਿਚ ਸ਼ਬਦ ਦੱਸ ਦਿੱਤਾ। ਹੁਣ ਬਾਬਾ ਜੀ ਨੇ ਪੁੱਛਿਆ, "ਪਾਤਸ਼ਾਹ ਕੋਈ ਹੁਕਮ ?" ਆਗਿਆ ਹੋਈ—'ਇਥੋਂ ਡੇਰਾ ਚੁੱਕ ਕੇ, ਕਾਹਨੇ ਜਾ ਬਿੱਲਿਆਂ ਦੇ ਬੂਹੇ ਅੱਗੇ ਡੇਰਾ ਲਾ ਲਉ।"

"ਕਾਹਨਾਂ ਨਗਰ ਅੱਜਕਲ੍ਹ ਲਾਹੌਰ ਤੋਂ ਫਿਰੋਜ਼ਪੁਰ ਨੂੰ ਜਾਣ ਵਾਲੀ ਪੱਕੀ ਸੜਕ ਤੇ ਵੱਸਦਾ ਹੈ।... ਏਸੇ ਸੜਕ ਤੇ ਕਾਛੇ ਦੇ ਉਰਲੇ ਬੰਨੇ (ਜੋ ਸਟੇਸ਼ਨ ਵਾਲਾ ਹੈ, ਤਲਾ ਦੇ ਉਤਲੇ ਬੰਨੇ ਜੋ ਪਿੰਡ ਦੇ ਨਾਲ ਪੁਰਾਣੇ ਜ਼ਮਾਨੇ ਦਾ ਇਕ ਬੜਾ ਵੱਡਾ ਤੀਰਥ ਦੱਸੀਦਾ ਹੈ) ਸੱਜੇ ਬੰਨੇ ਥੇਹ ਦੇ ਉੱਤੇ ਬਾਬਾ ਬੀਰ ਸਿੰਘ ਜੀ ਦਾ ਦਮਦਮਾ ਹੈ। ਬਾਬਾ ਜੀ ਨੂੰ ਆਗਿਆ ਦੇ ਕੇ ਸਤਿਗੁਰ ਪਾਤਸ਼ਾਹ ਅੱਗੇ ਚਲੇ ਗਏ।"[5]

ਕਾਹਨੇ ਪਿੰਡ ਵਿਖੇ ਅੰਗਰੇਜ਼ ਸਰਕਾਰ ਨੇ ਆਪਣਾ ਬੰਦੋਬਸਤ ਸੰਭਾਲਣ ਬਾਅਦ ਥਾਣਾ ਪਾ ਦਿੱਤਾ ਸੀ। ਇਹ ਥਾਣਾ ਜੋ ਸੜਕ ਲਾਹੌਰ ਤੋਂ ਫਿਰੋਜ਼ਪੁਰ ਨੂੰ ਜਾਂਦੀ ਸੀ, ਉਸ ਉੱਪਰ ਸੱਜੇ ਪਾਸੇ ਸੀ। ਇਸੇ ਥਾਣੇ ਨੂੰ ਸਤਿਗੁਰੂ ਜੀ ਬਿੱਲਿਆਂ ਦਾ ਬੂਹਾ ਕਹਿ ਰਹੇ ਸਨ। ਬਾਬਾ ਜਮੀਅਤ ਸਿੰਘ ਹੁਕਮ ਮੰਨ ਕੇ, ਸੜਕ ਤੋਂ ਥਾਣੇ ਦੇ ਦੂਜੇ ਪਾਸੇ, ਸਾਹਮਣੇ ਜਾ ਆਪਣਾ ਆਸਣ ਜਮਾਇਆ ਤੇ ਫਿਰ ਇਸ ਤਰ੍ਹਾਂ ਇਸਥਿਤ ਹੋ ਗਏ ਕਿ ਪੂਰੇ ਬਾਰਾਂ ਸਾਲ ਇੱਥੇ ਹੀ ਟਿਕੇ ਰਹੇ। ਹੁਕਮ ਮੰਨਣ ਦੀ ਮਿਸਾਲ ਕੂਕੇ ਜਾਂ ਨਾਮਧਾਰੀ ਸਿੰਘਾਂ ਵਿਚ ਅਦੁੱਤੀ ਹੈ। ਜੋ ਹੁਕਮ ਹੋ ਗਿਆ ਉਸ ਤੇ ਜੀ ਜਾਨ ਨਾਲ ਪਹਿਰਾ ਦਿੱਤਾ। ਸੰਕਲਪ ਵਿਕਲਪ ਕੋਈ ਪਹਿਲਾਂ ਹੀ ਨਹੀਂ ਸੀ। ਸਤਿਗੁਰੂ ਦਰਸ਼ਨਾਂ ਨੇ ਸੋਨੇ 'ਤੇ ਸੁਹਾਗੇ ਵਾਲਾ ਕੰਮ ਕੀਤਾ। ਬਾਬਾ ਜੀ ਨੂੰ ਫਰੰਗੀਆਂ ਦਾ ਬੂਹਾ ਮੱਲਣ ਦੀ ਹਦਾਇਤ ਦੇ ਕੇ, ਸਤਿਗੁਰੂ ਜੀ ਵਿਦੇਸ਼ੀ ਹਾਕਮਾਂ ਨੂੰ ਦੱਸਣਾ ਚਾਹੁੰਦੇ ਸਨ ਕਿ ਜਿਹੋ ਜਿਹੇ ਤਪੀਸਰਾਂ ਨਾਲ ਤੁਹਾਡਾ ਮੱਥਾ ਲੱਗਿਆ ਹੈ ਇਹ ਤੁਹਾਨੂੰ ਨੰਦਨ ਦਾ ਰਸਤਾ ਵਿਖਾ ਕੇ ਹੀ ਸਾਹ ਲੈਣਗੇ। ਫਿਰ ਬਾਬਾ ਜਮੀਅਤ ਸਿੰਘ ਤਾਂ ਪਹਿਲਾਂ ਵੀ ਸਾਧ-ਸੇਵੀ, ਆਤਮ-ਪਰਕਾਸ਼ੀ, ਗੁਰਸਿੱਖ ਜਿਉਂ ਵਖਿਆਤ ਸਨ, ਹੁਣ ਪਹਿਰੇ ਦੇ ਮਾਲਕ ਦੀ ਸੰਗਤ ਕਰਕੇ, ਉਸ ਦਾ ਹੁਕਮ ਵਜਾਉਣ ਲਈ, ਸਮਾਧੀ ਸਥਿਤ ਹੋਣ ਤੇ ਹੋਰ ਸੰਗਤਾਂ ਵੀ ਆਪ ਦੇ ਜਲੌਅ ਦੇ ਇਰਦ ਗਿਰਦ ਜੁੜਨ ਲੱਗੀਆਂ।

ਆਪ ਸਭ ਨੂੰ ਸਵਦੇਸ਼ੀ, ਕੌਮੀ ਜੀਵਨ ਅਤੇ ਗੁਰਮਤਿ ਵਿਚਾਰਾਂ ਨਾਲ ਜੋੜਨ ਦਾ ਮਹਾਨ ਕਾਰਜ ਇਥੇ ਨਿਭਾਹੁੰਦੇ ਰਹੇ। ਸਮਾਂ ਪਾ ਕੇ ਇਹ ਮਾਝੇ ਅਤੇ ਹੋਰ ਇਲਾਕਿਆਂ ਦੀਆਂ ਨਾਮਧਾਰੀ/ਗ਼ੈਰ ਨਾਮਧਾਰੀ ਸੰਗਤਾਂ ਦਾ ਇਕ ਵੱਡਾ ਤੀਰਥ ਅਸਥਾਨ ਬਣ ਗਿਆ ਜਿੱਥੇ ਆਲਿਮ ਜੀ ਦੇ ਲਿਖਣ ਮੁਤਾਬਕ, ਇਕ ਸ਼ਾਨਦਾਰ ਗੁਰਦੁਆਰੇ ਦੀ ਇਮਾਰਤ ਵੀ ਤਿਆਰ ਹੋ ਚੁੱਕੀ ਸੀ। ਬਾਬਾ ਜਮੀਅਤ ਸਿੰਘ ਜੀ ਦੀ ਇਹ ਸਮਾਧੀ ਬਾਰਾਂ ਸਾਲਾਂ ਬਾਅਦ ਉਦੋਂ ਹੀ ਸਮਾਪਤ ਹੋਈ ਜਦੋਂ ਆਪ ਗੈਨੀ ਵਾਲੇ ਸਤਿਗੁਰੂ ਦੀ ਯਾਦ ਵਿਚ ਸੁਆਸ ਸੁਆਸ ਨਾਮ ਜਪਦੇ, ਇੱਥੇ ਹੀ ਅੰਤਮ ਫਤੇਹ ਬੁਲਾ ਗਏ ਸਨ। ਆਪ ਤੋਂ ਬਾਅਦ ਆਪ ਦੇ ਚੇਲੇ, ਬਾਬਾ ਬੂਟਾ ਸਿੰਘ ਹੋਰਾਂ ਨੇ ਵੀ ਐਸਾ ਚੌਕੜਾ

ਲਾਇਆ ਕਿ ਪੂਰੇ ਬਾਰਾਂ ਸਾਲ ਇੱਥੇ ਹੀ ਬਿਨਾਂ ਕਿਤੇ ਆਇਆਂ ਜਾਇਆਂ, ਬਾਬਾ ਜਮੀਅਤ ਸਿੰਘ ਜੀ ਵਾਂਗ ਸੇਵਾ ਸਿਮਰਨ ਕਰਦਿਆਂ, ਕੱਟ ਕੇ ਅਕਾਲ ਚਲਾਣਾ ਕਰ ਗਏ।

ਬਾਬਾ ਜਮੀਅਤ ਸਿੰਘ ਬਾਰੇ ਬਹੁਤ ਸੀਮਿਤ ਜਾਣਕਾਰੀ ਉਪਲਬਧ ਹੈ। ਕੁਝ ਜਾਣਕਾਰੀ ਭਾਈ ਸੰਗਤ ਸਿੰਘ ਜਾਂ ਸੰਗ ਸਿੰਘ ਜੀਆ ਬੱਗਾ ਦੁਆਰਾ ਸਤਿਜੁਗ ਦੇ ਇਕ ਸਪਤਾਹਿਕ ਅੰਕ ਵਿਚ ਫਰਵਰੀ ੧੯੩੭ ਵਿਚ ਛਪਵਾਈ ਸੀ। ਇਹ ਭਾਈ ਸੰਗ ਸਿੰਘ, ਜੰਗ ਸਿੰਘ ਅਤੇ ਗੁਰਬਖਸ਼ ਸਿੰਘ 'ਜੱਟ', ਜੀਏ ਬੱਗੇ ਜ਼ਿਲ੍ਹਾ ਲਾਹੌਰ ਦੇ, ਬੜੇ ਕਲਾਕਾਰ ਅਤੇ ਜਾਗਰੂਪ ਨਾਮਧਾਰੀ ਸਿੰਘ ਸਨ, ਜੋ ਕਿਰਤੀ ਕਿਸਾਨ ਅੰਦੋਲਨਾਂ ਦਾ ਵੀ ਭਾਗ ਬਣਦੇ ਰਹੇ ਸਨ। ਉਹਨਾਂ ਨੇ ਜੀਏ ਬੱਗੇ ਦੇ ਬਾਬਾ ਚਤਰ ਸਿੰਘ ਤੋਂ ਇਹ ਵਾਰਤਾ ਸੁਣੀ, ਜਿਹਨਾਂ ਨੇ ਅੱਗੋਂ ਮਜੀਠਾ (ਅੰਮ੍ਰਿਤਸਰ) ਦੇ ਗੁਰਦੁਆਰੇ ਦੇ ਬਾਬਾ ਪਰੇਮ ਸਿੰਘ ਨਿਹੰਗ ਪਾਸੋਂ ਸੁਣੀ ਸੀ। ਇਸ ਤੋਂ ਮਾਲੂਮ ਹੁੰਦਾ ਹੈ ਕਿ ਬਾਬਾ ਜਮੀਅਤ ਸਿੰਘ ੧੮੮੨-੮੩ ਈ. ਤੱਕ ਅਕਾਲ ਚਲਾਣਾ ਕਰ ਗਏ ਸਨ। ਉਹਨਾਂ ਦੀ ਆਰਜਾ ੬੮-੭੦ ਸਾਲ ਦੇ ਕਰੀਬ ਅਨੁਮਾਨਿਤ ਹੈ। ਦੂਸਰੀ ਲਿਖਤ ਵੀ ਕੁਝ ਦਿਲਚਸਪ ਜਾਣਕਾਰੀਆਂ ਪ੍ਰਦਾਨ ਕਰਨ ਵਾਲੀ ਹੈ।

ਬਾਬਾ ਜਮੀਅਤ ਸਿੰਘ ਕਾਹਨਾਂ ਇਕ ਮਸਤ ਲੋਕ ਸਨ। ਬਿੱਲਿਆਂ ਦਾ ਬੂਹਾ ਮੱਲਣ ਦੇ ਹੁਕਮ ਤੋਂ ਪਹਿਲਾਂ, ਉਹ ਆਪਣੀ ਮਸਤਾਨੀ ਬਿਰਤੀ ਵਿਚ ਦੌਰੇ 'ਤੇ ਹੀ ਚੜ੍ਹੇ ਰਹਿੰਦੇ ਸਨ। ਆਪਣੇ ਪਿੰਡ ਕਾਹਨੇ ਤੋਂ ਜਿਉਂ ਭੱਜਣਾ ਲਾਹੌਰ ਜਾ ਕੇ ਹੀ ਖਲੋਣਾ। ਜੇ ਕਿਸੇ ਪੁੱਛਣਾਂ ਕਿ ਕਿਉਂ ਭੱਜਦੇ ਹੋ ਤਾਂ ਕਹਿਣਾ ਕਛਹਿਰਾ ਸੁਕਾਉਂਦਾ ਹਾਂ। ਇਸੇ ਹਾਲ ਵਿਚ ਕਿੱਕਰਾਂ ਤੇ ਚੜ੍ਹ ਜਾਂਦੇ ਤੇ ਟਾਕੀਆਂ ਵਲ੍ਹੇਟਦੇ ਰਹਿੰਦੇ ਅਤੇ ਕਹਿੰਦੇ ਕਿ ਖਾਲਸਾ ਸਜਾਉਂਦੇ ਹਾਂ। ਨਾਲ ਬੋਲਾ ਕਰਦੇ—"ਝਾੜੀ ਝਾੜੀ ਅਕਾਲ ਅਕਾਲ ਹੋਊ। ਸਿੱਧੀਆਂ ਲਾਇਨਾਂ ਕੱਢ ਦਿਆਂਗੇ। ਚੱਪੇ ਚੱਪੇ ਪਾਣੀ ਵਿਰੇਗਾ। ਸੰਨੇ ਨਾਲ ਸੰਨਾ ਖਹਿਗਾ। ਸੜਕਾਂ ਸਿੱਧੀਆਂ ਨਿਕਲਣੀਆਂ। ਬਿੱਲਾ ਝਾੜੂ ਬਰਦਾਰ ਹੋਵੇਗਾ।"[6] ਇਸ ਤਰ੍ਹਾਂ ਦੇ ਲੋਕ ਕਲਿਆਣਕਾਰੀ, ਭਵਿੱਖ-ਮੁਖੀ ਬੋਲੇ, ਕੂਕਾ ਅੰਦੋਲਨ ਦੇ ਲੋਕ-ਮੁਖੀ ਸਰੋਕਾਰਾਂ ਦੀ ਥਾਹ ਦਿੰਦੇ ਹਨ। ਇਹੋ ਵਜ੍ਹਾ ਸੀ ਕਿ ਦਿਨਾਂ ਵਿਚ ਹੀ ਸਤਿਗੁਰੂ ਜੀ ਦੇ ਪੰਥ ਦੀ ਗਿਣਤੀ ਲੱਖਾਂ ਵਿਚ ਹੋ ਗਈ ਅਤੇ ਸਰਫਰੋਸ਼ਾਂ ਦੇ ਕਾਫਲੇ, ਬਿੱਲਿਆਂ ਦੇ ਬੂਹੇ ਮੱਲ ਕੇ, ਇਹ ਸ਼ਬਦ ਪੜ੍ਹਿਆ ਕਰਦੇ ਸਨ

"ਇਥੋਂ ਚੁੱਕ ਲੈ ਫਰੰਗੀਆ ਡੇਰਾ
ਤੂੰ ਕਰ ਲਿਆ ਰਾਜ ਬਥੇਰਾ"
"ਛਾਉਣੀ ਕਰਦੇ ਫਰੰਗੀਆਂ ਖਾਲੀ
ਖਾਲਸੇ ਨੇ ਰਾਜ ਕਰਨਾ
"ਅਸਾਂ ਹਿੰਦ ਵਿਚ ਗ਼ਦਰ ਮਚਾਉਣਾ/
ਕੱਢਣਾ ਫਰੰਗੀਆਂ ਨੂੰ"

ਲਾਹੌਰ ਮੋਤੀ ਬਾਜ਼ਾਰ ਵਿਚ ਜਿੱਥੇ ਦੇਸ਼ ਵੰਡ ਤੋਂ ਪਹਿਲਾਂ ਨਾਮਧਾਰੀ ਗੁਰਦੁਆਰਾ

ਹੁੰਦਾ ਸੀ, ਉੱਥੇ ਇਕ ਸ਼ਾਹੂਕਾਰ ਦੀ ਭਾਰੀ ਦੁਕਾਨ ਸੀ। ਉਹ ਸ਼ਾਹੂਕਾਰ ਬਾਬਾ ਜਮੀਅਤ ਦਾ ਸੇਵਕ ਸੀ। ਬਾਬਾ ਜੀ ਦਾ ਵੀ ਉਸ ਨਾਲ ਬੇਥਾਹ ਪ੍ਰੇਮ ਸੀ ਕਿਉਂ ਜੁ ਦੋਵੇਂ ਪਰਮਾਰਥੀ ਮਾਰਗ ਦੇ ਪਾਂਧੀ ਸਨ। ਇਕ ਦਿਨ ਬਚਨ ਬਿਲਾਸ ਕਰਦਿਆਂ ਸ਼ਾਹੂਕਾਰ ਨੂੰ ਬਾਬਾ ਜੀ ਨੇ ਕਿਹਾ—"ਇਸ ਵੇਲੇ ਦਸਮ ਗੁਰੂ ਜੀ ਦੇ ਅਵਤਾਰ ਬਾਬਾ (ਸਤਿਗੁਰੂ) ਰਾਮ ਸਿੰਘ ਜੀ ਹਨ।" ਸ਼ਾਹੂਕਾਰ ਦੇ ਇਹ ਕਹਿਣ 'ਤੇ ਕਿ ਫਿਰ ਦਰਸ਼ਨ ਕਰਵਾਓ। ਆਪ ਨੇ ਕਿਹਾ ਨਿਸ਼ਚਾ ਰੱਖ। ਉਹ ਤੁਹਾਨੂੰ ਇੱਥੇ ਹੀ ਦਰਸ਼ਨ ਦੇਣਗੇ।" ਉਸ ਲਾਹੌਰੀਏ ਸ਼ਾਹੂਕਾਰ ਨੂੰ ਨਾਲ ਲੈ ਕੇ ਬਾਬਾ ਜਮੀਅਤ ਸਿੰਘ ਜੀ, ਸਾਰੀ ਰਾਤ ਗੁੱਜਰਾਂ ਦੀਆਂ ਗਊਆਂ ਦਾ ਗੋਬਰ ਬਾਦਾਮੀ ਬਾਗ, ਲਾਹੌਰ ਦੇ ਪਰੇਡ ਗਰਾਊਂਡ ਵਿਚ ਇਕੱਠਾ ਕਰਦੇ ਰਹੇ ਤੇ ਨਾਲੇ ਇਹ ਸ਼ਬਦ ਪੜ੍ਹਦੇ ਰਹੇ "ਸਾ ਧਰਤੀ ਭਈ ਹਰਿਆਵਲੀ ਜਿਥੇ ਮੇਰਾ ਸਤਿਗੁਰੁ ਬੈਠਾ ਆਇ। (ਗਾਉੜੀ ਮ. ੪, ਅੰਗ ੩੧੦)

ਜਦੋਂ ਸਵੇਰ ਹੋਈ ਤਾਂ ਇਕ ਗਾਗਰ ਆਪ ਲਈ ਤੇ ਦੂਜੀ ਸ਼ਾਹੂਕਾਰ ਨੂੰ ਫੜਾਈ ਤੇ ਦਰਿਆ ਵਿਚੋਂ ਪਾਣੀ ਢੋ ਕੇ, ਲੱਗੇ ਪਰੇਡ ਗਰਾਉਂਡ ਵਿਚ ਪੋਚਾ ਫੇਰਨ। ਸ਼ਾਹੂਕਾਰ ਦੇ ਇਹ ਪੁੱਛਣ ਤੇ ਕਿ ਸਾਰੀ ਹੀ ਪਰੇਡ ਦੀ ਜਗ੍ਹਾ ਵਿਚ ਪੋਚਾ ਫੇਰੀ ਜਾਂਦੇ ਹੋ, ਇੱਥੇ ਕੀ ਬਣਾਉਗੇ ? ਤਾਂ ਆਪ ਨੇ ਕਿਹਾ ਕਿ ਇੱਥੇ ਸੰਗਤਾਂ ਦਾ ਦੀਵਾਨ ਸਜੇਗਾ ਅਤੇ ਸਤਿਗੁਰੂ ਜੀ ਵੀ ਆਏ ਕਿ ਆਏ। ਸ਼ਾਹੂਕਾਰ ਨੇ ਸੰਕਲਪ ਕਰ ਲਿਆ ਕਿ ਜੇ ਸਤਿਗੁਰੂ ਜੀ ਦਰਸ਼ਨ ਦਾਤ ਬਖਸ਼ਣ ਤਾਂ ਹੱਟੀ ਅਤੇ ਘਰ ਵਾਲੀ ਥਾਂ, ਉਹਨਾਂ ਨੂੰ ਭੇਟ ਕਰ ਦੇਣੀ ਹੈ। ਭਾਦਰੋਂ ਦਾ ਪੂਰਾ ਚੁਮਾਸਾ ਸੀ। ਦੋਹਾਂ ਪਰੇਮੀਆਂ ਰਾਤ ਦਿਨ ਇਕ ਕਰ ਦਿੱਤਾ ਸੀ ਕਿ ਅਚਾਨਕ ਪਰੇਡ ਗਰਾਊਂਡ ਵਿਚ "ਚੀਨੀ ਅਸਵਾਰ" ਘੋੜੀ ਦੁੜਾ ਕੇ ਦੋਹਾਂ ਪਰੇਮੀਆਂ ਪਾਸ ਆ ਖੜ੍ਹੇ। ਸੰਗਤ ਪਿੱਛੇ ਹੀ ਸੀ। ਬਾਬਾ ਜੀ ਨੇ ਘੋੜੀ ਦੀ ਵਾਗ ਫੜੀ। ਸਤਿਗੁਰੂ ਜੀ ਨੇ ਉਤਰਕੇ ਗਲ਼ ਨਾਲ ਲਾਇਆ ਤੇ ਕੰਡ ਤੇ ਥਾਪੜਾ ਬਖਸ਼ ਕੇ ਫੁਰਮਾਇਆ— "ਭਾਈ ਤੂੰ ਧੰਨ ਹੈ ਜਿਸ ਨੇ ਧਰਮ ਦੀ ਧਰਤੀ ਲਿੰਬੀ ਹੈ, ਤੂੰ 'ਧਰਤ ਲਿੰਬ' ਹੋਇਆ। ਸਾਨੂੰ ਭਾਈ! ਦਸਮੇਂ ਪਾਤਸ਼ਾਹ ਜੀ ਦੇ ਬਣੇ ਬਣਾਏ ਤੁਸੀਂ ਢਾਈ ਸਿੱਖ ਹੀ ਲੱਭੇ ਹੋ।[7]

ਇਹ ਕੌਤਕ ਵੇਖ ਕੇ ਸ਼ਾਹੂਕਾਰ ਵੀ ਵਿਸਮਾਦ ਵਿਚ ਆ ਗਿਆ। ਚਰਨਾਂ ਤੋਂ ਜਿਉਂ ਡਿੱਗਾ ਉੱਠੇ ਹੀ ਨਾ। ਅੱਥਰੂਆਂ ਦਾ ਪਰਵਾਹ ਸਾਹਿਬਾਂ ਦੇ ਚਰਨ ਧੋ ਰਿਹਾ ਸੀ। ਮਸਤਾਨਾ ਹੋ ਗਿਆ। ਸਿੰਘ ਸਜਿਆ। ਹੱਟੀ ਤੇ ਘਰ ਮੱਥਾ ਟੇਕ ਦਿੱਤਾ। ਸਤਿਗੁਰੂ ਜੀ ਨੇ ਪੁੱਛਿਆ, ਰਹੇਗਾ ਕਿੱਥੇ ? ਬਾਬਾ ਜਮੀਅਤ ਸਿੰਘ ਹੋਰਾਂ ਦੱਸਿਆ, 'ਜੀ ਵੱਡਾ ਆਦਮੀ ਹੈ। ਲਾਹੌਰ ਵਿਚ ਕਈ ਮਕਾਨ ਤੇ ਦੁਕਾਨਾਂ ਹਨ। ਉਹ ਥਾਂ ਮੋਤੀ ਬਾਜ਼ਾਰ ਦੀ ਨਾਮਧਾਰੀ ਧਰਮਸ਼ਾਲਾ ਦਾ ਭਾਗ ਬਣੀ। ਫਿਰ ਇੱਥੇ ਹੀ ਬਾਬਾ ਜੀ ਨੇ ਕਾਛੇ ਪਿੰਡ ਜਾ ਕੇ ਲੰਗਰ ਕਰਨ ਦੀ ਅਰਜ਼ ਕੀਤੀ ਜੋ ਪਰਵਾਨ ਹੋਈ ਸੀ। ਬਾਬਾ ਜੀ ਨੂੰ ਸਤਿਗੁਰੂ ਜੀ ਨੇ "ਧਰਤੀ ਲਿੰਬ" ਅਤੇ "ਸਮਰੱਥ-ਪੁਰਖ" ਜਿਹੇ ਖਿਤਾਬਾਂ ਨਾਲ ਨਿਵਾਜਿਆ।

ਲਾਹੌਰ ਜ਼ਿਲ੍ਹੇ ਵਿਚ ਸੰਤ ਵਸਾਵਾ ਸਿੰਘ ਜੀਆ ਬੱਗਾ ਬੜੇ ਪਹੁੰਚੇ ਹੋਏ ਨਾਮਧਾਰੀ ਸਾਧੂ ਹੋਏ ਹਨ। ਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਬਾਅਦ ਕੁਝ ਚਿਰ ਸੰਗਤ ਨੂੰ, ਨਵੇਂ ਸਤਿਗੁਰੂ ਜੀ ਦੀ ਥਾਹ ਨਹੀਂ ਸੀ ਪੈ ਰਹੀ। ਉਸ ਸਮੇਂ ਮਾਝੇ ਵਿਚ ਬਾਬਾ ਗੰਡਾ

ਸਿੰਘ ਇੱਬਣ, ਬਾਬਾ ਵਸਾਵਾ ਸਿੰਘ ਜੀਆ ਬੱਗਾ 'ਤੇ ਉਹਨਾਂ ਤੋਂ ਬਾਅਦ ਬਾਬਾ ਜੈਮਲ ਸਿੰਘ ਟਿੱਬਾ-ਮਾਂਗਾ ਵਿਚ ਸਮੇਂ-ਸਮੇਂ ਗੁਰੂ ਕੀ ਕਾਰ ਪ੍ਰਗਟ ਹੁੰਦੀ ਰਹੀ ਸੀ। ਪ੍ਰੀਤਮ ਸਿੰਘ ਕਵੀ ਜੀ ਦੀ ਲਿਖਤ ਮੁਤਾਬਿਕ ਸਤਿਗੁਰੂ ਪਰਦੇਸ ਗਵਨ ਤੋਂ ਬਾਅਦ ਭਾਈ ਵਸਾਵਾ ਸਿੰਘ ਜੀ ਬੱਗਾ, ਬਾਬਾ ਜਮੀਅਤ ਸਿੰਘ ਕਾਹਨਾ ਪਾਸ ਪੁੱਜੇ ਤੇ ਪੁੱਛਿਆ ਕਿ ਹੁਣ ਹੁਕਮ ਦੀ ਖੇਡ ਕਿੱਥੇ ਵਰਤ ਰਹੇ ਹਨ, ਉਹਨਾਂ ਨੇ ਕਿਹਾ, "ਭਾਈ ਮਾਝੇ ਵਿਚ ਅੰਮ੍ਰਿਤਸਰ ਦੇ ਜ਼ਿਲ੍ਹੇ, ਇੱਬਣ ਪਿੰਡ ਵਿਚ, ਭਾਈ ਗੰਡਾ ਸਿੰਘ ਹਨ, ਉਹਨਾਂ ਪਾਸ ਪੁੱਜ ਜਾ।" ਇਹ ੧੮੭੨-੭੩ ਈ. ਦਾ ਸਮਾਂ ਸੀ। ਜੋ ਵਸਾਵਾ ਸਿੰਘ ਜੀ ਉੱਥੇ ਪੁੱਜ ਕੇ ਉਹਨਾਂ ਦੀ ਸੇਵਾ ਵਿਚ ਹਾਜ਼ਰ ਹੋ ਗਏ। ਬਾਬੇ ਜਮੀਅਤ ਸਿੰਘ ਕਾਹਨਾ ਦੇ ਬਚਨ ਦਾ ਪਰਤਾਪ ਸੀ ਕਿ ਗੁਰੂ ਕੀ ਇਹ ਕਾਰ ਪੂਰੇ ਬਾਰਾਂ ਸਾਲ ਬਾਬਾ ਗੰਡਾ ਸਿੰਘ ਵਿਚ ਰਹੀ।"[8]

ਕਾਛੇ ਪਿੰਡ ਵਿਚ ਹੀ ਪ੍ਰਸਿੱਧ ਨਾਮਧਾਰੀ ਵਿਦਵਾਨ, ਸੁਤੰਤਰਤਾ ਸੰਗਰਾਮੀ, ਉੱਘੇ ਕੀਰਤਨੀਏ, ਮੌਲਿਕ ਲੇਖਕ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਅਨੰਤ ਬਖ਼ਸ਼ਿਸ਼ਾਂ ਦੇ ਪਾਤਰ, ਸੰਤ ਨਿਧਾਨ ਸਿੰਘ ਆਲਿਮ ਜੀ ਦੇ ਨਾਨਕੇ ਵੀ ਸਨ। ਸੰਤ ਜੀ ਲਿਖਦੇ ਹਨ ਕਾਛੇ ਵਾਲੇ ਉਸ ਥੇਹ ਤੇ ਜਿਥੇ ਬਾਬਾ ਬੀਰ ਸਿਘ ਜੀ ਦਾ ਦਮਦਮਾ ਸੀ, ਉੱਥੇ ਕੋਈ ਵੀ ਵਿਅਕਤੀ ਜਾ ਕੇ ਰਾਤ ਨਹੀਂ ਠਹਿਰਿਆ ਕਰਦਾ ਸੀ। ਸੰਤਾਂ ਨੂੰ ਵੀ ਉਹਨਾਂ ਦੇ ਬਿਰਧ ਮਾਪਿਆਂ ਤੇ ਹੋਰ ਬਜ਼ੁਰਗਾਂ ਨੇ ਕਿਹਾ ਸੀ ਕਿ ਇੱਥੇ ਰਾਤ ਰਹਿਣ ਵਾਲੇ ਨੂੰ ਸ਼ਹੀਦ ਸਿੰਘ ਬੜਾ ਸੋਧਾ ਲਾਉਂਦੇ ਹਨ। ਪਰੰਤੂ ਆਲਿਮ ਜੀ ਨੇ ਸਤਿਗੁਰੂ ਦੇ ਓਟ ਆਸਰੇ ਨਾਲ, ਪੂਰੇ ਇੱਕੀ ਦਿਨ ਤੇ ਰਾਤਾਂ ਉਸ ਇਤਿਹਾਸਕ ਥੇਹ ਤੇ ਦਿਨ ਰਾਤ ਭਜਨ ਬੰਦਗੀ ਵਿਚ ਬਤੀਤ ਕੀਤੇ। ਇਸ ਤੋਂ ਬਾਅਦ ਆਲਿਮ ਜੀ ਦੇ ਦੋਵੇਂ ਮਾਮੇ ਅਰਜਨ ਸਿੰਘ ਅਤੇ ਫੌਜਾ ਸਿੰਘ, ਉਹਨਾਂ ਦੀ ਪ੍ਰੇਰਣਾ ਨਾਲ ਨਾਮਧਾਰੀ ਸਿੰਘ ਸਜ ਗਏ ਸਨ। ਅਰਜਨ ਸਿੰਘ ਆਲਿਮ ਜੀ ਦੀ ਮਾਤਾ ਦੇ ਚਾਚਾ ਜੀ ਦੇ ਪੁੱਤਰ, ਇਕੋ ਚੌਂਕੜੇ ਸੁਣਾ ਕੇ ਅਖੰਡ ਪਾਠ ਕਰ ਲੈਂਦੇ ਸਨ। ਫੌਜਾ ਸਿੰਘ ਲਾਂਗਰੀ ਬਣ ਗਿਆ। ਅਰਜਨ ਸਿੰਘ ਪਹਿਲਾਂ ਕਾਛੇ ਦੇ ਦੂਜੇ ਪਾਸੇ ਰਹਿਣ ਵਾਲੇ ਬੈਰਾਗੀਆਂ ਦੀ ਇਕ ਸਾਖ ਜੋ ਸੀਤਾ ਮਾਤਾ ਦੇ ਚੇਲੇ ਹਨ, ਨਿਰੰਕਾਰੀਏ ਸਾਧੂ ਦੇ ਅਸਰ ਹੇਠ ਸੀ। ਉਦੋਂ ਮਾਮਾ ਅਰਜਨ ਸਿੰਘ, ਆਲਿਮ ਜੀ ਨੂੰ ਵਿਅੰਗ ਕਰਦੀ ਤੁੱਕ ਪੜ੍ਹਿਆ ਕਰਦਾ ਸੀ—

"ਮਾਂ ਦੀਏ ਰਾਮ ਰੱਖੀਏ
ਕੱਛ ਵਾਲੇ ਦਾ ਵਿਸਾਹ ਨਹੀਂ ਖਾਣਾ"

ਬਾਅਦ ਵਿਚ ਅਨੇਕ ਸੱਜਣਾਂ ਸਮੇਤ ਨਾਮਧਾਰੀ ਬਣ ਕੇ ਲਾਹੌਰ ਵਿਚ ਕੂਕਾ ਪਰਚਾਰ ਕਰਦਾ ਰਿਹਾ।

ਸਤਿਗੁਰੂ ਰਾਮ ਸਿਘ ਜੀ ਇਹਨਾਂ ਵਾਈ ਸਿੱਖਾਂ ਦੀ ਚੋਣ ਦੁਆਰਾ, ਪੰਜਾਬ ਦੇ ਇਤਿਹਾਸ ਦੀ ਜੀਵੰਤ ਪੰਰਪਰਾ ਨਾਲ ਆਪਣੀ ਸਾਂਝ ਪਾ ਰਹੇ ਸਨ। ਸ੍. ਹਰੀ ਸਿੰਘ ਨਲਵਾ ਪੰਜਾਬ ਦੇ ਸੂਰਜ ਨੂੰ ਸਿਖਰ ਤੇ ਪੁਚਾਉਣ ਵਾਲਾ ਸੂਰਬੀਰ, ਗੁਰੂ ਦੇ ਭੈਅ ਵਿਚ ਰਹਿਣ ਵਾਲਾ, ਜਰਨੈਲ ਸੀ। ਬਾਬਾ ਬੀਰ ਸਿੰਘ ਨੌਰੰਗਾਬਾਦੀਆ ਸੰਤ ਸਿਪਾਹੀ ਅਤੇ

ਸ਼ਾਂਤਮਈ ਦਾ ਪੈਗੰਬਰ ਸੀ। ਇਹਨਾਂ ਦੋਹਾਂ ਤੋਂ ਵਰੋਸਾਈਆਂ ਰੂਹਾਂ, ਲਹਿਣਾ ਸਿੰਘ ਤੇ ਜਮੀਅਤ ਸਿੰਘ ਨੂੰ ਸਤਿਗੁਰੂ ਜੀ ਨੇ ਆਪਣੇ ਗਲੇ ਨਾਲ ਲਾ ਕੇ ਮਾਣ ਬਖਸ਼ਿਆ। ਬਾਬਾ ਜਮੀਅਤ ਸਿੰਘ ਗਿੱਲ ਵੀ ਭਜਨੀਕ ਸੀ ਅਤੇ ਲਾਹੌਰ ਦਰਬਾਰ ਦੀ ਸੈਨਾ ਵਿਚੋਂ ਪਹਿਲਾਂ ਗੁਰੂ ਬਾਲਕ ਸਿੰਘ ਦਾ ਸਿੱਖ ਹੋਣ ਦਾ ਮਾਣ ਹਾਸਲ ਕਰਨ ਵਾਲਾ ਸੀ।

ਬਾਬਾ ਜਮੀਅਤ ਸਿੰਘ ਨਾਮਧਾਰੀ ਸਿੱਖਾਂ ਦੀ ਮਸਤਾਨਾ ਪਰੰਪਰਾ ਦਾ ਇਕ ਪਹਿਲਕਿਆਂ ਵਿਚ ਹੋਇਆ, ਮੋਢੀਆਂ ਵਿਚੋਂ, ਇਕ ਉੱਘਾ ਰੁਕਨ ਸੀ। ਆਪਣੇ ਸਰੀਰ ਤੋਂ ਬਾਹਰ ਹੋ ਕੇ ਵਿਚਰੇ ਬਿਨਾਂ, ਮਨੁੱਖ ਦਾ ਦਾਇਰਾ ਵਿਸ਼ਾਲ ਨਹੀਂ ਹੋ ਸਕਦਾ। ਬਾਬਾ ਜੀ ਦੀਆਂ ਨਿੱਜ ਦੀਆਂ ਲੋੜਾਂ ਬਹੁਤ ਸੀਮਿਤ ਸਨ। ਆਏ ਸਿੱਖ ਸਾਧੂਆਂ ਨੂੰ ਉਹਨਾਂ ਪਾਸੋਂ ਆਦਰ ਮਾਣ, ਆਤਮਿਕ ਜੀਵਨ ਦੀ ਸੇਧ ਅਤੇ ਹੋਰ ਜਲਪਾਨ, ਪਰਸ਼ਾਦੇ ਦੀ ਲੋੜ ਪੂਰੀ ਹੁੰਦੀ ਸੀ। ਇਸ ਲਈ ਬਾਬਾ ਜੀ ਸੰਗਤ ਵੱਲੋਂ ਆਈ ਕਿਸੇ ਭੇਟਾ ਸਮੱਗਰੀ ਤੇ ਆਪਣਾ ਜਾਂ ਆਪਣੇ ਲਾਗਲਿਆਂ ਦਾ ਅਧਿਕਾਰ ਨਾ ਮੰਨ ਕੇ, ਇਸ ਨੂੰ ਗਰੀਬ ਸਿੱਖ ਦਾ ਮੂੰਹ-ਗੁਰੂ ਦੀ ਗੋਲਕ ਸਮਝ ਕੇ ਉਸ ਵਿਚ ਪਾਉਣਾ, ਇਸ ਪਦਾਰਥ ਦੀ ਸਾਰਥਿਕ ਵਰਤੋਂ ਸਮਝਦੇ ਸਨ। ਸਤਿਗੁਰੂ ਰਾਮ ਸਿੰਘ ਜੀ ਵੀ ਇਕ ਹੁਕਮਨਾਮੇ ਵਿਚ ਆਪਣੇ ਆਪ ਨੂੰ "ਲਿਖਤੋ ਗੰਗਾ ਵਾਲਾ ਮਸਤਾਨਾ" ਲਿਖ ਕੇ, ਇਹਨਾਂ ਮਸਤਾਨਿਆਂ ਦੀਵਾਨਿਆਂ ਦੇ ਇਸ ਪੰਥ ਨਾਲ ਇਸ ਦੇ ਸੰਸਥਾਪਕ "ਮਸਤਾਨੇ ਸਤਿਗੁਰੂ" ਦੀ ਅਟੁੱਟ ਸਾਂਝ ਪ੍ਰਗਟ ਕਰਦੇ ਸਨ। ਕੂਕਾ ਲਹਿਰ ਦੇ ਬਾਬਾ ਜਮੀਅਤ ਸਿੰਘ ਕਾਹਨਾ ਜਿਹੇ ਮਸਤਾਨੇ ਸਿੱਖ ਦੀ ਮਹਿਮਾ ਚਿਰ ਕਾਲ ਤੱਕ ਬਣੀ ਰਹੇਗੀ ਜਿਸ ਨੂੰ ਸਤਿਗੁਰੂ ਜੀ ਨੇ ਖੁਸ਼ ਹੋ ਕੇ "ਧਰਤੀ-ਲਿੰਬ" ਅਤੇ "ਸਮਰੱਥ ਪੁਰਖ" ਦੀ ਉਪਾਧੀਆਂ ਬਖਸ਼ੀਆਂ ਸੀ।

## ਹਵਾਲੇ ਅਤੇ ਟਿੱਪਣੀਆਂ

1. "ਸਤਿਜੁਗ", ਸ੍ਰੀ ਭੈਣੀ ਸਾਹਿਬ ਦਾ ਬਸੰਤ ਅੰਕ, ੧੦ ਮਾਘ ੧੯੯੨ ਈ. ਪ੍ਰਸਿੱਧ ਸਿੱਖ ਵਿਦਵਾਨ ਸ੍ਰੀਮਾਨ ਸਰਦਾਰ ਗੰਗਾ ਸਿੰਘ ਜੀ ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਦਾ ਲੇਖ, "ਬਸ ਅੰਤ ਵਿਚ ਫਿਰ ਬਸੰਤ", ਸਫਾ ੫੫-੫੬
2. ਸਤਿਗੁਰੂ ਬਿਲਾਸ, ਭਾਗ ਪਹਿਲਾ, ਸੰਤ ਸੰਤੋਖ ਸਿੰਘ ਬਾਹੋਵਾਲ, (ਸੰ. ਜਸਵਿੰਦਰ ਸਿੰਘ) ਸਫਾ-੩੦੨
3. ਉਹੀ, ਸਫਾ ੨੯੦
4. ਮਹਾਨ ਕੋਸ਼, ਭਾਈ ਕਾਹਨ ਸਿੰਘ ਨਾਭਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੩੦ ਈ., ਸਫਾ ੮੭੮
5. ਸਤਿਜੁਗ ਦਾ ਸੰਤ ਅੰਕ, 9 ਚੇਤਰ ਸੰਬਤ ੧੯੯੬, ਸ੍ਰੀ ਭੈਣੀ ਸਾਹਿਬ, "ਸੰਤ ਬਾਬਾ ਜਮੀਤ ਸਿੰਘ ਜੀ ਕਾਹਨਾ" ਲੇਖ ਦੁਆਰਾ ਸੰਤ ਨਿਧਾਨ ਸਿੰਘ ਆਲਿਮ,

ਪ੍ਰਧਾਨ ਨਾਮਧਾਰੀ ਦਰਬਾਰ ਜੋ ਇਸ ਸੰਤ ਅੰਕ ਦੇ ਤਜਵੀਜ਼ ਕਰਤਾ ਵੀ ਸਨ, ਸਫਾ ੬੨, ੬੩, ੬੪

6-7. ਸਤਿਜੁਗ, ਸਪਤਾਹਿਕ ਸ੍ਰੀ ਭੈਣੀ ਸਾਹਿਬ, 22 ਫੱਗਣ 1993 ਬਿਕ੍ਰਮੀ ਲੇਖ ਬਾਬਾ ਜਮੀਤ ਸਿੰਘ ਦੁਆਰਾ ਭਾਈ ਸੰਗਤ ਸਿੰਘ ਜੀ ਮੁਰੀਦ ਜੀਆ ਬੱਗਾ, ਜ਼ਿਲ੍ਹਾ ਲਾਹੌਰ, ਸਫਾ ੮

8. ਸਤਿਜੁਗ ਦਾ ਸੰਤ ਅੰਕ ੨੦ ਭਾਦਰੋਂ ੧੯੯੮ ਬਿ., ਸ੍ਰੀ ਭੈਣੀ ਸਾਹਿਬ, ਪ੍ਰੀਤਮ ਸਿੰਘ ਕਵੀ ਜੀ ਦਾ ਲੇਖ ਗੁਰੂ ਕੀਆਂ ਕਾਰਾਂ, ਸਫਾ ੧੩੫-੩੬ (੯) ਸਤਿਜੁਗ, ਸੰਤ ਅੰਕ, ੧੯੯੬ ਬਿ., ਸਫਾ ੬੫

# ਇਤਿਹਾਸ-ਪੁਰਖ ਬਾਬਾ ਲਹਿਣਾ ਸਿੰਘ 'ਘਰ ਜਾਖ'

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਿੱਖ ਪੁਨਰ ਜਾਗਰਣ ਅਤੇ ਆਜ਼ਾਦੀ ਸੰਗਰਾਮ ਵਿੱਢਣ ਲਈ ਸਾਜੇ ਗਏ, ਨਾਮਧਾਰੀ ਜਾਂ ਕੂਕਾ ਪੰਥ ਦੀ ਵਿਸ਼ੇਸ਼ਤਾ ਇਹ ਸਮਝੀ ਗਈ ਕਿ ਜਿਹਨਾਂ ਲੋਕਾਂ ਦੇ ਹਿਰਦਿਆਂ ਵਿਚ, ਮਹਾਰਾਜਾ ਰਣਜੀਤ ਸਿੰਘ ਦੇ ਸਾਂਝੇ ਪੰਜਾਬੀ ਰਾਜ ਦਾ ਗੌਰਵ ਗੁਆਚਣ ਦਾ ਰੋਸ ਪੈਦਾ ਹੋਇਆ, ਉਹ ਧੀਰੇ ਧੀਰੇ ਆਪ ਦੇ ਝੰਡੇ ਹੇਠ ਜੁੜਦੇ ਗਏ। ਇਸ ਕਾਰਨ ਸਿੱਖ-ਸੈਨਾ, ਜਿਸ ਵਿਚ ਆਪ ਨੇ ੧੮੩੭ ਤੋਂ ੧੮੪੫ ਈ. ਤੱਕ ਦਾ ਸਮਾਂ ਬਤੀਤ ਕੀਤਾ ਸੀ, ਇਸ ਨਾਲ ਸੰਬੰਧਿਤ ਬਹੁਤ ਸਾਰੇ ਸੈਨਿਕ ਅਤੇ ਉੱਚ ਅਧਿਕਾਰੀਆਂ ਨੇ ਵੀ ਕੂਕਾ ਅੰਦੋਲਨ ਨਾਲ ਜੁੜਨ ਵਿਚ, ਪੰਜਾਬ ਦੇ ਉੱਜਲ ਭਵਿੱਖ ਦੇ ਦਰਸ਼ਨ ਹੁੰਦੇ ਮਹਿਸੂਸ ਕੀਤੇ। ਪੇਸ਼ਾਵਰ ਦੇ ਗਵਰਨਰ ਰਹੇ ਕਰਨਲ ਮੀਹਾਂ ਸਿੰਘ ਦਾ ਭਤੀਜਾ ਤਾਰਾ ਸਿੰਘ "ਮਿਸਰੀ ਮਿਆਨੀ" (ਗੁਜਰਾਂਵਾਲਾ) ਨਾ ਸਿਰਫ ਨਾਮਧਾਰੀ ਸਿੰਘ ਹੀ ਸਜਿਆ, ਸਗੋਂ ਕਸ਼ਮੀਰ ਕੂਕਾ ਰੈਜੀਮੈਂਟ ਬਣਨ ਸਮੇਂ ਮਹਾਰਾਜਾ ਕਸ਼ਮੀਰ ਦੁਆਰਾ ੧੮੭੧ ਵਿਚ ਖੜ੍ਹੀਆਂ ਕੀਤੀਆਂ ਦੋ ਕੰਪਨੀਆਂ ਦਾ ਐਡਜੂਟੈਂਟ ਵੀ ਸੀ।[1] ਇਹੋ ਤਾਰਾ ਸਿੰਘ ਅੰਗਰੇਜ਼ਾਂ ਦੇ ਰਾਜ ਵਿਚ ਸਤਵੀਂ ਪੁਲੀਸ ਬਾਟਾਲੀਅਨ (ਅੰਮ੍ਰਿਤਸਰ ਰੈਜੀਮੈਂਟ) ਵਿਚ ਸੀ ਅਤੇ ੧੮੫੭ ਦੇ ਗ਼ਦਰ ਦੌਰਾਨ ਉਸ ਦੀਆਂ ਸ਼ੱਕੀ ਕਾਰਵਾਈਆਂ ਸਦਕਾ ਨੌਕਰੀ ਤੋਂ ਕੱਢ ਦਿੱਤਾ ਗਿਆ ਸੀ।[2] ਸਰਦਾਰ ਮੰਗਲ ਸਿੰਘ, ਜੋ ਪਟਿਆਲਾ, ਧੌਲਪੁਰ ਦੋ ਰਿਆਸਤੀ ਸ਼ਹਿਰਾਂ ਦਾ ਵਸਨੀਕ ਰੀਕਾਰਡ ਦੱਸਦਾ ਹੈ, ਉਸ ਨੂੰ "ਸਰਦਾਰ-ਸੂਬਾ" ਲਿਖ ਕੇ, ਲਿਖਿਆ ਗਿਆ ਹੈ ਕਿ ਮਹਾਰਾਜਾ ਪਟਿਆਲਾ ਉਹਨੂੰ ਕੂਕਿਆਂ ਤੋਂ ਨਿਖੇੜਨ ਵਿਚ ਸਫਲ ਨਹੀਂ ਹੋਇਆ। ਪਟਿਆਲਾ ਤੋਂ ਕੱਢੇ ਜਾਣ ਬਾਦ, ਉਹ ਗੁਰੂ ਰਾਮ ਸਿੰਘ ਦੇ ਨਾਲ ਹੀ ਰਹਿ ਰਿਹਾ ਹੈ।[3] ਟੀ.ਏ.ਓ. ਕੂਨਰ ਕਾਰਜਕਾਰੀ ਪੁਲਿਸ ਕਪਤਾਨ ਹੁਸ਼ਿਆਰਪੁਰ ਦੀ ੨੨ ਨਵੰਬਰ ੧੮੭੧ ਦੀ ਆਈ.ਜੀ. ਪੰਜਾਬ ਪੁਲਸ ਦੇ ਨਾਂ ਚਿੱਠੀ ਵਿਚ ੫੦ ਕੂਕਾ ਮੁਖੀਆਂ ਦਾ ਜ਼ਿਕਰ ਕੀਤਾ ਗਿਆ ਹੈ, ਜਿਹਨਾਂ ਵਿਚੋਂ ਬਾਬਾ ਕਾਹਨ ਸਿੰਘ ਨਿਹੰਗ ਸਣੇ ਸਿੱਖ ਰਾਜ ਦੀ ਸੈਨਾ ਵਿਚ ਰਹਿਣ ਵਾਲੇ ਸਤਿਗੁਰੂ ਰਾਮ ਸਿੰਘ ਸਮੇਤ ਗੁੰਥ ਗੜ੍ਹ (ਅੰਮ੍ਰਿਤਸਰ) ਦਾ ਕਿਸ਼ਨ ਸਿੰਘ ਕਲਾਲ, ਸੂਬਾ ਜਵਾਹਰ ਸਿੰਘ (ਫੀਰੋਜ਼ਪੁਰ ਜ਼ਿਲ੍ਹਾ), ਸੂਬਾ ਸੁੱਧ ਸਿੰਘ ਦੁਰਗਾਪੁਰ (ਜਲੰਧਰ), ਹੀਰਾ ਸਿੰਘ ਲੰਮ੍ਹ ਸਢੌਰਾ ਆਦਿ ਸਨ। ਏਨੇ ਕੁ ਕੂਕਾ-ਮੁਖੀ ਅੰਗਰੇਜ਼ੀ ਰਾਜ ਸਮੇਂ ਪੁਲੀਸ ਜਾਂ ਫੌਜ ਵਿਚ ਰਹਿ ਚੁੱਕੇ ਸਨ। ਜਿਹਨਾਂ ਵਿਚ ਸੂਬਾ ਪ੍ਰੇਮ ਸਿੰਘ, ਸੂਬਾ ਭਗਵਾਨ ਸਿੰਘ ਨਵਾਂਸ਼ਹਿਰ (ਜਲੰਧਰ), ਸੂਬਾ ਮਲੂਕ ਸਿੰਘ ਫੂਲੇਵਾਲ (ਮੁਕਤਸਰ), ਸੂਬਾ ਲੱਖਾ ਸਿੰਘ ਆਦਿ ਸਨ।[4] ਸੂਬਾ ਬ੍ਰਹਮਾ ਸਿੰਘ ਬਾਰੇ ਵੀ ੧੮੫੭ ਦੇ ਵਿਦਰੋਹ ਵਿਚ ਸ਼ਾਮਲ ਹੋਣਾ ਲਿਖਿਆ ਮਿਲਦਾ ਹੈ ਸੋ ਉਹ ਵੀ ਸਾਬਕਾ ਸੈਨਿਕ ਸਨ। ਸ. ਹਰੀ ਸਿੰਘ ਨਲਵਾ ਪ੍ਰਸਿੱਧ ਸਿੱਖ ਜਰਨੈਲ,

ਜੋ ਅਪ੍ਰੈਲ, ੧੮੩੭ ਈ. ਵਿਚ ਜਮਰੌਦ ਦੀ ਜੰਗ ਸਮੇਂ ਸ਼ਹੀਦ ਹੋਏ, ਉਹਨਾਂ ਦਾ ਪਿਛੋਕੜ ਵੀ ਸ਼ਹਿਰ ਗੁਜਰਾਂਵਾਲਾ ਸੀ। ਸਰਦਾਰ ਜੀ ਨੇ ਸਿੱਖ ਰਾਜ ਦੇ ਵਿਸਥਾਰ ਵਾਸਤੇ ਇਸ ਦੇ ਚੱਪੇ ਚੱਪੇ 'ਤੇ ਆਪਣਾ ਖ਼ੂਨ ਡੋਲ੍ਹਿਆ ਸੀ। ਉਹਨਾਂ ਦੀ ਹਿੰਮਤ, ਹੌਂਸਲਾ, ਜਵਾਂਮਰਦੀ ਅਤੇ ਅੱਠੇ ਪਹਿਰ ਜੂਝਣ ਦੇ ਅਦੁੱਤੀ ਜਲਾਲ ਵਿਚ ਰਹਿਣ ਵਾਲੀ ਉਹਨਾਂ ਦੀ ਬਿਰਤੀ ਨੇ ਆਪਣੇ ਜਿਊਂਦੇ ਜੀਅ, ਉਹਨਾਂ ਨੂੰ ਕਈ ਦੰਦ-ਕਥਾਵਾਂ ਦਾ ਪਾਤਰ ਬਣਾ ਦਿੱਤਾ ਸੀ। ਰਾਜ ਖੁੱਸਣ ਤੋਂ ਬਾਅਦ ਨਲਵੇ ਸਰਦਾਰ ਦੇ ਵੰਸ਼ਿਜ਼ਾਂ ਦਾ ਸਤਿਗੁਰੂ ਰਾਮ ਸਿੰਘ ਜੀ ਦੀ ਅਗੁਆਈ ਵਿਚ ਭਰੋਸਾ ਪ੍ਰਗਟ ਕਰਨਾ, ਇਸ ਗੱਲ ਦਾ ਸਬੂਤ ਸੀ ਕਿ ਆਪ ਦਾ ਨਿਸ਼ਾਨਾ ਪੰਜ ਦਰਿਆਵਾਂ ਦੀ ਧਰਤੀ ਤੋਂ ਬਦੇਸ਼ੀ ਹਾਕਮਾਂ ਦਾ ਬਿਸਤਰਾ ਗੋਲ ਕਰਨਾ ਸੀ। ਕੂਕਾ ਲਹਿਰ ਦਾ ਸੰਕਲਪ ਐਸੀ ਰਾਜ ਸੱਤਾ ਦਾ ਸੀ ਜਿਹਦੇ ਤੋਂ ਸਮਾਜ ਦੇ ਨਾਂ ਸਿਰਫ ਉੱਪਰਲੇ ਤਬਕੇ ਨੇ ਹੀ ਨਹੀਂ, ਸਗੋਂ ਦੱਬਿਆਂ-ਕੁਚਲਿਆਂ ਨੇ ਵੀ ਬੰਧਨ ਮੁਕਤ ਹੋ ਕੇ ਲਾਭਵੰਤ ਹੋਣਾ ਸੀ।

ਪੁਲਿਸ ਕਪਤਾਨ ਕੂਨਰ ਦੀ ਵਰਣਿਤ ਸੂਚੀ ਵਿਚ ਸਤਵੇਂ ਨੰਬਰ ਤੇ ਮੋਤੀ ਸਿੰਘ ਦਾ ਨਾਮ ਦਰਜ ਹੈ (ਉਹ ਜਨਰਲ) ਹਰੀ ਸਿੰਘ ਨਲਵੇ ਦਾ ਪੋਤਰਾ ਹੈ। ਜ਼ਾਤ ਦਾ ਖੱਤਰੀ ਹੈ। ਨਿਵਾਸੀ ਪਹਿਲਾਂ ਜ਼ਿਲ੍ਹਾ ਗੁਜਰਾਂਵਾਲਾ ਦਾ ਪ੍ਰੰਤੂ ਹੁਣ ਪਿਛਲੇ ਅੱਠਾਂ ਸਾਲਾਂ ਤੋਂ ਛੀਨੀ ਘਾਟੀ, ਮਾਹਲਪੁਰ (ਹੁਸ਼ਿਆਰਪੁਰ) ਵਿਚ ਰਹਿੰਦਾ ਹੈ। ਉਸਨੂੰ ਵੀ ਕੂਨਰ ਸਾਹਿਬ, ਕੂਕਿਆਂ ਦਾ ਸੂਬਾ ਲਿਖ ਰਹੇ ਹਨ। ਉਸ ਨੇ ਨੇਪਾਲ ਵਿਚ ਸੈਨਿਕ ਸਿੱਖਿਆ ਹਾਸਲ ਕੀਤੀ ਹੈ। ਨੇਪਾਲ ਦੀ ਸੈਨਾ ਵਿਚ ਕੈਪਟਨ ਦੇ ਰੈਂਕ ਤੇ ਰਿਹਾ ਹੈ।[5]

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉੱਤੇ ਅੱਧ ੧੮੬੩ ਤੋਂ ੧੮੬੬ ਈ. ਦੇ ਅਖੀਰ ਤੱਕ, ਸਰਕਾਰ ਵੱਲੋਂ ਪਾਬੰਦੀਆਂ ਲੱਗੀਆਂ ਰਹੀਆਂ। ਸੰਨ ੧੮੬੭ ਵਿਚ ਆਨੰਦਪੁਰ ਦੇ ਹੋਲੇ 'ਤੇ ਜਾਣ ਤੋਂ ਬਾਅਦ ਆਪ ਦੇ ਮਿਸ਼ਨ ਦੇ ਪਰਚਾਰ ਵਿਚ ਫੇਰ ਤੇਜ਼ੀ ਆ ਗਈ। ਜਦੋਂ ਆਪ ਜੀ ਨੇ ਇਸ ਵਰ੍ਹੇ ਹੋਲਾ ਮਹੱਲਾ ਅਨੰਦਪੁਰ ਸਾਹਿਬ ਅਤੇ ਦੀਪਮਾਲਾ ਦੇ ਅਵਸਰ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ, ਸੰਗਤਾਂ ਦੇ ਵਿਸ਼ਾਲ ਇਕੱਠ ਸਮੇਤ ਭਾਗ ਲਿਆ। ਇਹਨਾਂ ਦੋਹਾਂ ਤਿਉਹਾਰਾਂ ਤੇ ਵੱਡੀ ਗਿਣਤੀ ਵਿਚ ਹੋਰ ਸੰਗਤਾਂ ਵੀ ਗੁਰਧਾਮਾਂ ਨੂੰ ਸੀਸ ਨਿਵਾਉਣ ਹਿੱਤ ਪੁੱਜਦੀਆਂ ਹਨ।

ਸੰਨ ੧੮੬੮ ਈ. ਦੀ ਦੀਵਾਲੀ ਸਮੇਂ ਵੀ ਸਤਿਗੁਰੂ ਜੀ ਅੰਮ੍ਰਿਤਸਰ ਪਹੁੰਚੇ। "ਸ੍ਰੀ ਸਤਿਗੁਰੂ ਜੀ ਗੁਰੂ ਰਾਮਦਾਸ ਜੀ ਕੇ ਆਸਣ ਕਾ ਦਰਸ਼ਨ ਆਇ ਕੀਤਾ। ਜੈਕਾਰਾ ਬੁਲਾਇਆ ਅਤੇ ਸਿੰਘਾਂ ਨੇ ਸਰੋਵਰ ਮੈਂ ਇਸ਼ਨਾਨ ਕੀਤਾ। ਨਿਸ਼ਾਨਾਂ ਦੀ ਪਰਦੱਖਣਾ ਕਰਕੇ ਜੋਟੀਆਂ ਦੇ ਸ਼ਬਦ ਪੜ੍ਹੇ। ਸ਼ਬਦ ਕੇ ਪ੍ਰੇਮ ਮੈਂ ਸਿੰਘਾਂ ਕੇ ਮੂੰਹ ਪਰ ਲਾਲੀਆਂ ਦੱਗ ਰਹੀਆਂ ਹੈਨ ਨਾਮ ਕੇ ਰੰਗ ਸੇ। ਬੁੰਗੇ, ਗਲੀ ਬਜ਼ਾਰ ਮੈਂ ਗਲੀ ਕੂਚੇ ਮੈਂ ਸਾਰੇ ਗੁਰੂ ਜੀ ਕੀ ਉਪਮਾ ਹੋਇ ਰਹੀ ਹੈ। ਦਰਸ਼ਨ ਕਰਨੇ ਸੇ ਚਿਤ ਕੋ ਸ਼ਾਂਤੀ ਆਇ ਜਾਂਦੀ ਹੈ। ਜਾਂ ਅਕਾਲ ਬੁੰਗੇ ਜਾਣ ਕਾ ਇਰਾਦਾ ਕੀਤਾ ਤਾਂ ਬਾਬੇ ਸਾਹਿਬ ਸਿੰਘ ਜੀ ਕਹਿਆ ਜੀ ਗੁਰੂ ਸਰਬੱਗ ਹੈ। ਕੀ ਕਰਨਾ ਹੈ ਜਾਇਕੇ। ਏਥੋਂ ਹੀ ਮੱਥਾ ਟੇਕ ਲਵੋ। ਜੇ ਜਾਈਦਾ ਹੈ ਤਾਂ ਸਾਨੂੰ ਤਨਖ਼ਾਹੀਏ ਕਹਿੰਦੇ ਹੈਂ। ਅਸੀਂ ਨਿਤਨੇਮ ਕਾ ਪਾਠ ਕਰਦੇ ਹਾਂ ਅਤੇ ਓਹ ਸ਼ਰਮਿੰਦੇ ਨਹੀਂ ਹੋਂਦੇ ਸਾਨੂੰ ਤਨਖਾਹੀਏ ਕਹਿੰਦੇ ਹੋਏ।"[6]

ਗੁਰਧਾਮਾਂ ਤੇ ਸਰਕਾਰ ਪ੍ਰਸਤ ਪੁਜਾਰੀਆਂ ਆਦਿ ਦਾ ਕਬਜ਼ਾ ਸੀ, ਜਿਹਨਾਂ ਬਾਰੇ ਗਿਆਨੀ ਗਿਆਨ ਸਿੰਘ ਜੀ, ਪੰਥ ਰੂਪੀ ਦੁੱਧ ਵਿਚ ਕਾਂਜੀ ਪਾਉਣ ਦਾ ਸਹੀ ਆਰੋਪ ਆਪਣੀ ਰਚਨਾ ਵਿਚ ਲਾਉਂਦੇ ਹਨ। ਸਤਿਗੁਰੂ ਜੀ ਕਾਹਨਾ ਕਾਛਾ, ਰਾਜਾ ਜੰਗ, ਭਸੀਣ ਆਦਿ ਨਗਰਾਂ ਵਿਚੋਂ ਹੁੰਦੇ ਲਾਹੌਰ ਸ਼ਹਿਰ ਨੂੰ ਨਿਵਾਜਦੇ ਹੋਏ, ਦੜਪ ਦੇ ਇਲਾਕੇ ਵਿਚ ਵਿਚਰਦੇ, ਚਾਹਲਾਂ, ਫੱਤੇਵਾਲ ਇਸ ਤੋਂ ਪਹਿਲਾਂ ਹੁੰਦੇ ਹੋਏ, ਮੇਲੋਵਾਲੇ ਅਤੇ ਕੰਨਣ ਸਿਆਲ ਆਦਿ ਗੁਜਰਾਂਵਾਲੇ ਦੇ ਪਿੰਡਾਂ ਵਿਚੋਂ ਦੀ ਹੋ ਕੇ ਸ਼ਹਿਰ ਗੁਜਰਾਂਵਾਲੇ ਦੇ ਸਮੀਪ ਵਰਤੀ ਪਿੰਡ ਘਰਜਾਖ ਦੇ ਸ. ਲਹਿਣਾ ਸਿੰਘ ਪੁੱਤਰ ਸ. ਕਾਹਨ ਸਿੰਘ ਦੇ ਪਾਸ ਗੁਜਰਾਂਵਾਲੇ ਜਾ ਡੇਰੇ ਲਾਏ। ਸਾਡਾ ਪਹਿਲਾ ਇਤਿਹਾਸਕਾਰ ਲਿਖਦਾ ਹੈ—

"ਕੁਝਰਾਂ ਵਾਲੇ ਲੈਹਣਾ ਸਿੰਘ ਨੇ ਲੰਗਰ ਮੰਗਿਆ। ਕਰਨੇ ਲਗੇ। ਬਾਬਾ ਲੈਹਣਾ ਸਿੰਘ ਜੀ ਸਰਦਾਰ ਹਰੀ ਸਿੰਘ ਨਲੂਆ ਦੇ ਜੁਆਈ ਸਨ। ਸੂਬਿਆਂ ਨੇ ਕਹਾ ਜੀ ਲੰਗੋਟੀ ਵਾਲਾ ਹੈ, ਭਜਨ ਨਹੀਂ ਲਿਆ ਹੋਇਆ ਹੈ। ਸ੍ਰੀ ਸਤਿਗੁਰੂ ਅੰਤਰਾਯਮੀ ਜੀ ਬਚਨ ਕੀਤਾ ਸਾਨੂੰ ਇਸਦੀ ਲੰਗੋਟੀ ਹੀ ਚੰਗੀ ਹੈ। ਮੈਨੂੰ ਤਾਂ ਸਿੰਘ ਬਣੇ ਬਣਾਏ ਦ੍ਵਾਈ ਹੱਥ ਆਏ ਹੈਂ। ਇਕ ਏਹ ਲੈਹਣਾ ਸਿੰਘ ਤੇ ਦੂਜਾ ਜਮੀਤ ਸਿੰਘ ਕਾਹਨੇ ਕਾਛੇ ਕਾ ਤੇ ਅੱਧਾ ਜਮੀਤ ਸਿੰਘ ਗਿੱਲਾਂ ਦੜਪ ਮੇ। ਹੋਰ ਸਭ ਬਣਾਉਣੇ ਪਏ ਹੈਨ। ਭਾਈ ਲੈਹਣਾ ਸਿੰਘ ਨੇ ਭਜਨ ਮੰਗਿਆ ਤਾਂ ਬਚਨ ਕੀਤਾ ਤੂੰ ਤਾ ਨਾਮ ਕੀ ਮੂਰਤ ਹੈ। ਫੇਰ ਅਰਜ ਕੀਤੀ ਜੀ ਰਤਨ ਸਿੰਘ ਨੇ ਸੇਵਾ ਦਾ ਉਪਦੇਸ਼ ਦਿੱਤਾ ਸੀ ਪਰ ਨਾਮ ਨਹੀਂ ਦਿੱਤਾ। ਆਪ ਕਿਰਪਾ ਕਰੋ, ਨਾਮ ਦਾ ਉਪਦੇਸ਼ ਦਿਓ। ਜੇਕਰ ਕਿਸੇ ਦੇ ਕੋਲ ਹਜ਼ਾਰ ਰੁਪਯਾ ਹੋਵੇ ਅੱਗੇ, ਹਜ਼ਾਰ ਰੁਪਯਾ ਹੋਰ ਮਿਲੇ ਤਾਂ ਛੱਡਣਾ ਕਿਓਂ ਹੈ ? ਭਜਨ ਦਿੱਤਾ ਸਾਰੇ ਟੱਬਰ ਨੂੰ, ਕਛਹਿਰੇ ਬਖਸ਼ਾਇ ਲਏ।"

"ਸਤਿਗੁਰੂ ਜੀ ਬਾਬੇ ਲੈਹਣਾ ਸਿੰਘ ਦੇ ਘਰ ਲੰਗਰ ਕੀਤਾ। ਕੋਈ ਸਰੀਰ ਪ੍ਰਸ਼ਾਦਾ ਲੈਣ ਵਾਸਤੇ ਆਇ ਗਏ। ਬਾਬਾ ਜੀ ਨੇ ਉਸੇ ਤਰ੍ਹਾਂ ਲੰਗਰ ਵਿਚੋਂ ਪ੍ਰਸ਼ਾਦੇ ਚੁੱਕ ਕੇ ਦੇ ਦਿੱਤੇ। ਸਿੰਘਾਂ ਨੇ ਅਰਜ ਕੀਤੀ, 'ਜੀ ਸੱਚੇ ਪਾਤਸ਼ਾਹ ਜੀ, ਲੰਗੋਟੀ ਵਾਲੇ ਬਾਬੇ ਨੇ ਲੰਗਰ ਵਿਚੋਂ ਪ੍ਰਸ਼ਾਦੇ ਚੁੱਕ ਕੇ ਦਿੱਤੇ ਹਨ। ਸਤਿਗੁਰੂ ਜੀ ਬਚਨ ਕੀਤਾ ਕਿ ਏਸਦੀ ਲੰਗੋਟੀ ਹੀ ਪ੍ਰਵਾਨ ਹੈ।'"[7]

ਪ੍ਰੇਮ ਅੱਗੇ ਨੇਮ ਨਹੀਂ ਹੁੰਦਾ ਇਕ ਵੇਰ ਦਸਵੇਂ ਪਾਤਸ਼ਾਹ ਦੇ ਸਮੇਂ ਸਿੰਘਾਂ ਨੇ ਗੁਰੂ ਸਾਹਿਬ ਨਾਲ ਅਰਬੀ ਫ਼ਾਰਸੀ ਦੇ ਮਹਾਨ ਵਿਦਵਾਨ ਅਤੇ ਗੁਰੂ ਜੀ ਦੀ ਸਿਫ਼ਤ ਸਲਾਹ ਵਿਚ ਫ਼ਾਰਸੀ ਵਿਚ ਗ਼ਜ਼ਲਾਂ ਤੇ ਹੋਰ ਬਾਣੀ ਲਿਖਣ ਵਾਲੇ, ਭਾਈ ਨੰਦ ਲਾਲ ਗੋਯਾ ਪ੍ਰਥਾਇ ਅਰਜ਼ ਕੀਤੀ ਕਿ ਭਾਈ ਸਾਹਿਬ ਦੇ ਕੇਸ ਰਖਵਾਏ ਜਾਣ। ਸਤਿਗੁਰੂ ਜੀ ਨੇ ਇਹ ਕਹਿ ਕੇ ਖ਼ਾਲਸੇ ਦੀ ਸੰਤੁਸ਼ਟੀ ਕਰਵਾ ਦਿੱਤੀ ਕਿ ਸਾਡੇ ਤੁਹਾਡੇ ਕੇਸ ਬਾਹਰ ਨੂੰ ਵਧਦੇ ਹਨ ਜਦ ਕਿ ਨੰਦ ਲਾਲ ਜੀ ਦੇ ਅੰਦਰ ਨੂੰ ਵਧ ਰਹੇ ਹਨ ਭਾਵ ਇਹ ਨਜ਼ਰ ਸਿਰਫ ਪਹਿਚਾਣ ਵਾਲਿਆਂ ਨੂੰ ਆਉਂਦੇ ਹਨ। ਕੁਝ ਇਹੋ ਜਿਹੀ ਮਰਿਆਦਾ ਤੋਂ ਛੋਟ, ਸਤਿਗੁਰੂ ਜੀ ਨੇ 'ਬਾਬੇ ਲੰਗੋਟੀ ਵਾਲੇ' ਨੂੰ ਦੇ ਦਿੱਤੀ ਜੋ ਸੇਵਾ ਦੀ ਸਾਕਾਰ ਮੂਰਤ ਸਨ

ਅਤੇ ਹੁਣ ਆਪ ਤੋਂ ਨਾਮ ਦਾਨ ਲੈ ਕੇ ਸਿਮਰਨ ਵਿਚ ਜੁੱਟ ਗਏ ਸਨ। ਸੇਵਾ, ਸਿਮਰਨ ਸਿੱਖੀ ਦੀਆਂ ਮੁੱਢਲੀਆਂ ਸ਼ਰਤਾਂ ਹਨ ਜਿਹਨਾਂ ਤੇ ਬਾਬਾ ਲਹਿਣਾ ਸਿੰਘ, ਸਿੱਖ ਰਾਜ ਦੇ ਵੱਡੇ ਜਰਨੈਲ ਸਾਹਿਬ ਦੇ ਜੁਆਈ ਹੋਣ ਦੇ ਮਾਣ ਤੋਂ ਉੱਕਾ ਮੁਕਤ ਹੋ ਕੇ ਚੱਲ ਰਹੇ ਸਨ। ਇਸੇ ਲਈ ਉਹ ਸਤਿਗੁਰੂ ਜੀ ਦੀ ਚੋਣ ਦੇ ਜ਼ਾਵੀਏ ਵਿਚ ਆ ਕੇ ਸਿਰਫ ਢਾਈ ਪੁਰਾਤਨ ਸਿੱਖਾਂ ਵਿਚੋਂ ਹੋਣ ਕਾਰਨ, ਪੰਜਾਬ ਅਤੇ ਨਾਮਧਾਰੀ ਇਤਿਹਾਸ ਵਿਚ ਬਹੁਤ ਵੱਡਾ ਸਥਾਨ ਹਾਸਲ ਕਰ ਗਏ ਹਨ।

ਸਰਕਾਰੀ ਰੀਕਾਰਡ ਵਿਚ ਆਪ ਦਾ ਨਖ-ਸ਼ਿਖ ਵਰਣਨ ਇਉਂ ਮਿਲਦਾ ਹੈ– "ਲੈਹਣਾ ਸਿੰਘ ਸਰਦਾਰ ਪੁੱਤਰ ਕਾਹਨ ਸਿੰਘ ਧੰਧਾ ਕੋਈ ਨਹੀਂ ਕਰਦੇ, ਪਿੰਡ ਘਰ ਜਾਖ ਥਾਣਾ ਗੁਜਰਾਂਵਾਲਾ, ਰੰਗ ਕਣਕ ਭਿੰਨਾ, ਮੋਟੀਆਂ ਅੱਖਾਂ, ਤੋਤੇ ਦੀ ਚੁੰਝ ਵਰਗਾ ਨੱਕ, ਨੱਕ ਦੀ ਘੋੜੀ ਤੇ ਕਾਲਾ ਤਿਲ, ਖੱਬੀ ਗੱਲ੍ਹ ਤੇ ਇਕ ਹੋਰ ਕਾਲਾ ਤਿਲ, ਦਾਹੜਾ ਅਤੇ ਮੁਛੈਹਰੇ ਕਰੜ ਬਰੜੇ, ਉਮਰ ੫੫ ਸਾਲ ਦੇ ਲਗਭਗ (੧੮੮੦ ਈ. ਵਿਚ)।" ਅਗਲੇ ਸੁਭਾਉ ਅਤੇ ਚਾਲ ਚੱਲਣ ਵਾਲੇ ਖਾਨੇ ਵਿਚ ਲਿਖਿਆ ਹੈ, "ਮਸ਼ਹੂਰ ਸ. ਹਰੀ ਸਿੰਘ ਨਲਵਾ ਦਾ ਜੁਆਤਰਾ ਹੈ। ਸੰਨ ੧੮੭੧ ਈ. ਵਿਚ ਜਦੋਂ ਬੁੱਚੜਬੱਧ ਸਾਕਿਆਂ ਕਾਰਨ ਪੈਦਾ ਹੋਇਆ ਜੋਸ਼ ਸਿਖ਼ਰ 'ਤੇ ਸੀ, ਸਰਦਾਰ ਲੇਹਣਾ ਸਿੰਘ ਜਿਹੜੀਆਂ ਕੂਕਾ ਸਭਾਵਾਂ ਆਯੋਜਿਤ ਕਰਿਆ ਕਰਦਾ ਸੀ, ਇਹ ਉਹਨਾਂ ਦੀ ਪ੍ਰਧਾਨਗੀ ਵੀ ਕਰਦਾ ਹੁੰਦਾ ਸੀ। ਉਹ ਇਕ ਰਈਸ ਭਾਵ ਅਮੀਰ, ਧਨੀਮਾਨੀ ਵਿਅਕਤੀ ਹੈ।"[8]

ਬਾਬਾ ਪ੍ਰੇਮ ਸਿੰਘ "ਹੋਤੀ ਮਰਦਾਨ" ਜੀਵਨੀ ਲੇਖਕ ਸ. ਹਰੀ ਸਿੰਘ ਨਲਵਾ ਦੇ ਮੁਤਾਬਿਕ ਨਲਵਾ ਸਰਦਾਰ ਦੀ ਇਕੋ ਇਕ ਪੁੱਤਰੀ ਦਾ ਨਾਂ ਚੰਦ ਕੌਰ ਸੀ ਅਤੇ ਇਸੇ ਬੀਬੀ ਦਾ ਅਨੰਦ ਕਾਰਜ ਲਹਿਣਾ ਸਿੰਘ ਜੀ ਨਾਲ ਹੋਇਆ। 'ਘਰਜਾਖ' ਪਿੰਡ ਕਿਉਂਕਿ ਗੁਜਰਾਂਵਾਲੇ ਸ਼ਹਿਰ ਦੇ ਬਹੁਤ ਨੇੜੇ ਸੀ, ਸੋ ਲੋਕ ਕਿਹਾ ਕਰਦੇ ਸਨ ਕਿ ਸਵੇਰੇ ਸਵੇਰੇ ਪਿੰਡੋਂ ਸ਼ਹਿਰ ਜਾਉ, ਆਪਣਾ ਕੰਮਕਾਰ ਕਰੋ ਅਤੇ ਰੋਟੀ ਵਾਪਸ "ਘਰ ਜਾ ਖਾਓ" ਜਾਂ "ਘਰਜਾਖਾ" ਤੋਂ "ਘਰਜਾਖ" ਬਣ ਗਿਆ। ਕਿਸੇ ਸਮੇਂ ਇਥੇ ਸ਼ੁੱਕਰਚੱਕੀਆ ਮਿਸਲ ਵਾਲੇ ਸਰਦਾਰਾਂ ਦਾ ਹਾਥੀ ਖਾਨਾ ਵੀ ਹੁੰਦਾ ਸੀ ਜਿਸਨੂੰ "ਗਜ ਰਾਖ" ਕਿਹਾ ਜਾਂਦਾ ਅਤੇ ਗਜਰਾਖ ਤੋਂ ਵੀ ਪਿੰਡ ਦਾ ਨਾਮ "ਘਰਜਾਖ" ਬਣ ਸਕਦਾ ਹੈ। ਸ. ਲਹਿਣਾ ਸਿੰਘ ਤਾਂ ਖੱਤਰੀ ਸਨ, ਵੈਸੇ ਘਰਜਾਖ, ਗੁਜਰਾਂਵਾਲੇ ਦੇ ਆਸ ਪਾਸ ਹੋਰ ਬਹੁਤ ਸਾਰੇ ਪਿੰਡਾਂ ਜਿਉਂ ਵੜੈਚ ਜੱਟਾਂ ਦਾ ਪਿੰਡ ਸੀ। ਆਪ ਦੇ ਪਿਤਾ ਦੀਵਾਨ ਕਾਹਨ ਸਿੰਘ ਸੋਹੀ ਖੱਤਰੀ ਸਨ। ਆਪ ਦੀ ਨਲਵੇ ਸਰਦਾਰ ਨਾਲ ਕੁੜਮਾਚਾਰੀ ਕਿਵੇਂ ਬਣੀ ਇਹ ਵੀ ਇਕ ਦਿਲਚਸਪ ਵਾਰਤਾ ਹੈ ਜੋ 'ਸਤਿਜੁਗ' ਸ੍ਰੀ ਭੈਣੀ ਸਾਹਿਬ ਦੇ 'ਸੰਤ ਅੰਕ' ੯ ਚੇਤਰ ਸੰਬਤ ੧੯੯੬ ਬਿ. (ਮੁਤਾਬਿਕ ੧੯੪੦ ਈ.) ਵਿਚ, 'ਬਾਬਾ ਲਹਿਣਾ ਸਿੰਘ ਘਰ ਜਾਖ-ਗੁਜਰਾਂਵਾਲਾ' ਦਾ ਜੀਵਨ ਚਰਿੱਤਰ ਲਿਖਦਿਆਂ, ਨਾਮਧਾਰੀ ਲੇਖਕ ਸੰਤ ਤਰਨ ਸਿੰਘ ਵਹਿਮੀ ਹੋਰਾਂ ਨੇ ਲਿਖੀ ਹੈ, ਜੋ ਇਸੇ ਇਲਾਕੇ ਦੇ ਸਨ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਟਕਸਾਲੀ ਨਾਮਧਾਰੀ ਪਰਿਵਾਰ ਦੀ ਚੋਥੀ ਪੀੜ੍ਹੀ ਵਿਚ ਜਨਮੇ ਸਨ।

ਸਰਦਾਰ ਕਾਹਨ ਸਿੰਘ, ਮਹਾਰਾਜਾ ਰਣਜੀਤ ਸਿੰਘ ਜੀ ਦੇ ਸ਼ਰੀਕਾ ਬਿਰਾਦਰੀ

ਵਾਲੇ ਸੰਧਾਂਵਾਲੀਏ ਸਰਦਾਰਾਂ ਦੀ ਫੌਜ ਦੇ ਜਰਨੈਲ ਸਨ, ਜਿਹਨਾਂ ਦੀ ਜਾਗੀਰ ਛੱਛ ਦੇ ਇਲਾਕੇ ਵਿਚ ਸੀ। ਨਲਵੇ ਸਰਦਾਰ ਦੇ ਬਹਿਨੋਈ ਸ. ਹਰਸਾ ਸਿੰਘ, ਉਹਨਾਂ ਵਲੋਂ ਹਰੀਪੁਰ ਹਜਾਰੇ ਵਿਖੇ ਜਾਗੀਰਦਾਰ ਸਨ। ਇਸ ਤਰ੍ਹਾਂ ਛੱਛ ਅਤੇ ਹਜਾਰੇ ਦੀਆਂ ਜਗੀਰਾਂ ਦੇ ਇਲਾਕੇ ਇਕ ਦੂਜੇ ਦੇ ਨਾਲ ਲੱਗਦੇ ਸਨ। ਦੋ ਵਾਰ ਹੱਦ ਬੰਦੀ ਦੇ ਝਗੜੇ ਕਾਰਨ, ਦੀਵਾਨ ਕਾਹਨ ਸਿੰਘ ਤੇ ਸ. ਹਰਸਾ ਸਿੰਘ ਦਾ ਆਪਸ ਵਿਚ ਜੰਗ ਹੋ ਗਿਆ, ਜਿਸ ਵਿਚ ਹਰਸਾ ਸਿੰਘ ਨੂੰ ਹਾਰ ਹੁੰਦੀ ਰਹੀ। ਸ. ਨਲਵੇ ਨੇ ਹਾਰ ਦੀ ਖ਼ਬਰ ਸੁਣ ਕੇ ਲੱਖੂ ਨਾਈ ਹੱਥ, ਇਕ 'ਸਿਰੋਪਾਉ' ਹਰਸਾ ਸਿੰਘ ਨੂੰ ਭੇਜਿਆ ਅਤੇ ਭਰੀ ਸਭਾ ਵਿਚ ਖੋਲ੍ਹਣ ਦੀ ਤਾਕੀਦ ਕੀਤੀ। ਇਹ ਸਮਝ ਕੇ ਕਿ ਰਿਸ਼ਤੇਦਾਰ ਨੇ ਮੇਰਾ ਮਾਣ ਵਧਾਉਣਾ ਚਾਹਿਆ ਹੈ, ਜਦੋਂ ਹਰਸਾ ਸਿੰਘ ਨੇ ਸਭਾ ਵਿਚ ਸਿਰੋਪਾਓ ਖੋਲ੍ਹਿਆ ਤਾਂ ਵਿਚੋਂ ਘੱਗਰੀ, ਭੋਸ਼ਣ, ਦੰਦਾਸਾ, ਸੁਰਮਾ, ਚੁੰਨੀ, ਚੂੜੀਆਂ, ਕੰਘੀ, ਮੁਰਕੀਆਂ ਆਦਿ ਜ਼ਨਾਨੇ ਸ਼ਿੰਗਾਰ ਦੀਆਂ ਵਸਤਾਂ ਨਿਕਲੀਆਂ। ਸਰਦਾਰ ਹਰਸਾ ਸਿੰਘ ਅਤੇ ਦਰਬਾਰੀ ਸਾਰੇ ਸਮਝ ਗਏ ਕਿ ਨਲਵੇ ਸਰਦਾਰ ਨੇ ਹਾਰ ਹੋਣ 'ਤੇ ਤਾਹਨਾ ਮਾਰਿਆ ਹੈ ਕਿ ਜਾਂ ਜੰਗ ਜਿੱਤ ਜਾਂਦੋਂ ਜਾਂ ਉੱਥੇ ਜੂਝ ਜਾਂਦੋਂ। ਜਿਊਂਦਾ ਵਾਪਸ ਨਹੀਂ ਸੀ ਹਾਰ ਕੇ ਆਉਣਾ।

ਸ. ਹਰੀ ਸਿੰਘ ਪਿਸ਼ਾਵਰ ਦੇ ਗਵਰਨਰ ਬਣੇ ਤਾਂ ਦੀਵਾਨ ਕਾਹਨ ਸਿੰਘ ਕਸ਼ਮੀਰ ਦੇ ਸੂਬੇ ਸ਼ੇਖ ਇਮਾਮਦੀਨ ਦੇ ਕਰਿੰਦੇ ਬਣ ਗਏ। ਦੋਵੇਂ ਦੀਵਾਨ ਸਾਹਿਬ ਅਤੇ ਨਲਵਾ ਸਰਦਾਰ ਇਤਫਾਕ ਵੱਸ ਗੁਜਰਾਂਵਾਲੇ ਇਕੱਠੇ ਹੋ ਗਏ। ਦੀਵਾਨ ਸਾਹਿਬ ਨੇ ਤਾਂ ਨਲਵੇ ਸਰਦਾਰ ਨੂੰ ਮਰਦੇ ਮੈਦਾਨ ਸਮਝ ਕੇ, ਗੁਰ ਫਤੇਹ ਬੁਲਾਈ ਪਰ ਆਪ ਦੀਵਾਨ ਜੀ ਵੱਲ ਪਿੱਠ ਕਰਕੇ ਬੈਠ ਗਏ। ਜਿਸ ਤੇ ਦੀਵਾਨ ਸਾਹਿਬ ਨੇ ਕਿਹਾ ਕਿ ਮੈਂ ਤਾਂ ਸਤਿਗੁਰੂ ਜੀ ਦੇ ਇਕ ਸੂਰਬੀਰ ਸਿੰਘ ਦੇ ਦਰਸ਼ਨ ਕਰਨ ਆਇਆ ਸਾਂ, ਤੁਸੀਂ ਕੰਡ ਭਵਾਂ ਕੇ ਬੈਠ ਗਏ ਹੋ। ਇਸ ਤੇ ਨਲਵਾ ਜੀ ਨੇ ਇਸ ਗੱਲ ਦਾ ਗਿਲ੍ਹਾ ਕੀਤਾ ਕਿ ਤੁਸਾਂ ਮੇਰੇ ਸੰਬੰਧੀ ਹਰਸਾ ਸਿੰਘ ਨੂੰ ਸਮਝਾਉਣਾ ਸੀ ਗੱਲਬਾਤ ਦੁਆਰਾ, ਜੰਗ ਛੇੜ ਕੇ ਦੋ ਦੋ ਵਾਰ ਹਰਾਉਣਾ ਕਾਹਨੂੰ ਸੀ ? ਇਸ ਤੇ ਦੀਵਾਨ ਸਾਹਿਬ ਨੇ ਦੱਸਿਆ ਕਿ ਸਮਝਾਉਣ ਦੀ ਮੈਂ ਸਾਰੀ ਵਾਹ ਲਾ ਹਟਿਆ ਸਾਂ ਪਰ ਹਰਸਾ ਸਿੰਘ ਵਲੋਂ ਕਿਸੇ ਸਿੱਖਿਆ 'ਤੇ ਕੰਨ ਨਾ ਧਰਨ ਸਦਕਾ ਹੀ ਲੜਾਈ ਦਾ ਫੈਸਲਾ ਦੋਵੇਂ ਵਾਰ ਮਜ਼ਬੂਰੀ ਵੱਸ ਕਰਨਾ ਪਿਆ। "ਮੈਂ ਪਹਿਲਾਂ ਤੁਹਾਡੇ ਨਾਲ ਰਹਿ ਚੁੱਕਾਂ ਹਾਂ ਓਦੋਂ ਵੀ ਨੇਕ ਨੀਯਤੀ ਨਾਲ ਹਰ ਕੰਮ ਕੀਤਾ ਹੈ। ਮਹਾਂਭਾਰਤ ਵਿਚ ਯੁਧਿਸ਼ਟਰ ਤੇ ਦੁਰਯੋਧਨ ਦਿਨ ਸਮੇਂ ਲੜਦੇ ਸਨ ਰਾਤ ਨੂੰ ਸਲਾਹ ਮਸ਼ਵਰਾ ਵੀ ਕਰ ਲੈਂਦੇ ਸਨ। ਤੁਹਾਡਾ ਇਸ ਸਮੇਂ ਮੇਰੇ ਤੇ ਗਿਲ੍ਹਾ ਗੈਰ ਵਾਜਿਬ ਅਤੇ ਬੇਵਕਤਾ ਹੈ।" ਇਹਨਾਂ ਖ਼ਰੀਆਂ ਖ਼ਰੀਆਂ ਗੱਲਾਂ ਦਾ ਸ. ਹਰੀ ਸਿੰਘ 'ਤੇ ਐਸਾ ਪ੍ਰਭਾਵ ਪਿਆ ਕੇ ਆਪ ਬੜੇ ਪ੍ਰੇਮ ਨਾਲ ਉੱਠ ਕੇ ਉਹਨਾਂ ਨਾਲ ਬਗਲਗੀਰ ਹੋਏ ਅਤੇ ਪਰਿਵਾਰ ਵਿਚ ਦੀਵਾਨ ਸਾਹਿਬ ਦੀ ਨੇਕ ਨੀਯਤੀ ਅਤੇ ਸਾਫ਼ ਗੋਈ ਦੀ ਪ੍ਰਸ਼ੰਸਾ ਕਰਨ ਦੇ ਨਾਲ ਨਾਲ, ਪੁੱਤਰੀ ਦਾ ਰਿਸ਼ਤਾ ਵੀ ਦੀਵਾਨ ਸਾਹਿਬ ਦੇ ਪੁੱਤਰ ਲਹਿਣਾ ਸਿੰਘ ਨਾਲ ਕਰ ਦਿੱਤਾ। ਕਸ਼ਮੀਰ ਦਾ ਰਾਜ ਪ੍ਰਬੰਧ ਸੁਚੱਜਤਾ ਨਾਲ ਚਲਾਉਣ ਬਾਬਤ ਦੀਵਾਨ ਸਾਹਿਬ ਨੂੰ ਯਾਦ ਕੀਤਾ ਜਾਂਦਾ ਹੈ। ਆਪ ਨੇ ਕਸ਼ਮੀਰ ਵਿਚ ਗਊ ਘਾਤ ਰੋਕਣ ਲਈ ਮਿਸਾਲੀ ਸਜ਼ਾਵਾਂ

ਦਿੱਤੀਆਂ। ਵਹਿਮੀ ਜੀ ਦੀ ਲਿਖਤ ਮੁਤਾਬਿਕ, ਬਾਬਾ ਲਹਿਣਾ ਸਿੰਘ ਦੀ ਮਾਤਾ ਦਾ ਨਾਮ ਕਿਸ਼ਨ ਕੌਰ ਸੀ।

ਕਿਉਂਕਿ ਇਕ ਫੌਜੀ ਸਰਦਾਰ, ਜੋ ਉੱਚੇ ਔਹਦਿਆਂ ਤੇ ਰਿਹਾ ਆਪ ਉਸਦੇ ਸਪੁੱਤਰ ਸਨ, ਸੋ ਪਿਤਾ ਪੁਰਖੀ ਗੁਣ ਕਾਰਨ ਲਾਹੌਰ ਦਰਬਾਰ ਦੀ ਸੈਨਾ ਵਿਚ ਭਰਤੀ ਹੋਏ। ਤਾਂ ਤੇ ਆਪ ਦਾ ਜਨਮ ੧੮੧੮ ਈ. ਦਾ ਮਿਥਿਆ ਜਾਏ ਨਾ ਕਿ ੧੮੨੫ ਈ. ਦਾ ਜੋ ਸਰਕਾਰੀ ਰੀਕਾਰਡ ਵਿਚ ਦਰਜ ਹੈ। ਹੋ ਸਕਦਾ ਹੈ ਆਪ ਸਤਿਗੁਰੂ ਰਾਮ ਸਿੰਘ ਜੀ ਦੇ ਹਾਣੀ ਹੀ ਹੋਣ। ਫੌਜੀ ਜੀਵਨ ਵਿਚ ਦੋਹਾਂ ਦੀਆਂ ਬਿਰਤੀਆਂ, ਨਾਮ ਸਿਮਰਨ ਸੇਵਾ ਵਾਲੇ ਪਾਸੇ ਅਤੇ ਸਾਧੂ ਸੁਭਾਉ ਹੋਣ ਕਾਰਨ ਇਕ ਦੂਜੇ ਪ੍ਰਤੀ ਕੁਝ ਆਕਰਸ਼ਣ ਵੀ ਹੋ ਗਿਆ ਹੋਵੇ, ਜਿਸ ਕਾਰਨ ਇਹਨਾਂ ਨੂੰ ੧੮੬੮ ਈ. ਵਿਚ ਇਹਨਾਂ ਦੇ ਘਰ ਜਾਣ ਸਮੇਂ ਸਤਿਗੁਰੂ ਜੀ ਆਪ ਨੂੰ ਪੁਰਾਤਨ ਸਿੱਖ ਕਹਿ ਕੇ ਵਡਿਆਉਂਦੇ ਹਨ, ਜੋ ਪਹਿਲਾਂ ਹੀ ਸਿੱਖੀ ਅੰਦਰ ਵਸਾਈ ਬੈਠੇ ਹਨ। ਇਕ ਦਿਨ "ਆਪ ਕਿਲ੍ਹੇ ਵਿਚੋਂ ਨਿਕਲ ਕੇ ਬਾਹਰ ਨੂੰ ਆ ਰਹੇ ਸਨ ਕਿ ਇਕ ਮਸਤ ਮਾਈ ਦਾ ਦਰਸ਼ਨ ਹੋਇਆ। ਇਹ ਮਾਈ ਅਲਫ ਨੰਗੀ ਰਹਿੰਦੀ ਸੀ। ਭਾਵੇਂ ਕੋਈ ਕਿੰਨਾ ਕੀਮਤੀ ਕੱਪੜਾ ਦੇਂਦਾ, ਰਤਾ ਪ੍ਰਵਾਹ ਨਾ ਕਰਦੀ। ਇਕ ਦਿਨ ਸ਼ਹਿਰ ਵਿਚ ਦੋ ਪੂਰਨ ਫਕੀਰ ਆਏ, ਜਿਨ੍ਹਾਂ ਤੋਂ ਸੰਕੋਚ ਕਰਕੇ ਮਾਈ ਲੁਕਦੀ ਫਿਰਦੀ ਅਤੇ ਲੋਕਾਂ ਤੋਂ ਪਰਦੇ ਵਾਸਤੇ ਬਸਤਰ ਮੰਗਦੀ ਸੀ। ਜਦ ਕਾਰਨ ਪੁੱਛਿਆ ਗਿਆ ਤਾਂ ਮਾਈ ਨੇ ਦੱਸਿਆ ਕਿ ਜਿੱਦਣ ਦੀ ਮੈਂ ਏਥੇ ਆਈ ਹਾਂ, ਅੱਜ ਦੋ ਮਰਦਾਂ ਦਾ ਦਿਦਾਰ ਹੋਇਆ ਹੈ, ਜਿਨ੍ਹਾਂ ਤੋਂ ਪਰਦਾ ਕਰਨਾ ਜ਼ਰੂਰੀ ਹੈ।... ਇਸ ਮਾਈ ਨੂੰ ਸਰਦਾਰ ਲਹਿਣਾ ਸਿੰਘ ਜੀ ਨੇ ਪੁੱਛਿਆ, ਮਾਈ ਤੂੰ ਸੁਦੇਣ ਹੈਂ ? ਤਾਂ ਉਸਨੇ ਰਮਜ਼ ਭਰੀ ਬੋਲੀ ਵਿਚ ਕਿਹਾ "ਲੱਗੇਗੀ ਤਾਂ ਜਾਣੇਂਗਾ।" ਮਾਈ ਦੀ ਏਸ ਗੱਲ ਦਾ ਬਾਬਾ ਜੀ ਤੇ ਅਜਿਹਾ ਅਸਰ ਹੋਇਆ ਕਿ ਦਿਲ ਦੁਨੀਆਂ ਵਲੋਂ ਉਪਰਾਮ ਹੋ ਗਿਆ ਅਤੇ ਨੌਕਰੀ ਛੱਡ ਕੇ ਪਿੰਡ ਆ ਗਏ। ਗੁਰਬਾਣੀ ਦਾ ਪਾਠ ਕਰਨਾ ਆਪ ਨੇ ਆਪਣਾ ਸ਼ੁਗਲ ਬਣਾ ਲਿਆ।... ਗੁਰੂ ਗ੍ਰੰਥ ਸਾਹਿਬ ਦਾ ਪਾਠ ਜਾਰੀ ਹੀ ਰੱਖਦੇ।..."[9]

ਗੁਜਰਾਂਵਾਲਾ ਸ਼ਹਿਰ ਦਾ ਵਾਯੂਮੰਡਲ, ਉਸ ਸਮੇਂ ਕੁਝ ਅਜਿਹਾ ਸੀ ਜਿਸ ਵਿਚ ਪਹੁੰਚੇ ਹੋਏ ਸਾਧੂ ਸੰਤਾਂ ਦੀ ਮੌਜੂਦਗੀ ਕਾਰਨ ਭਗਤੀ ਰਸ ਦੀਆਂ ਧਾਰਾਂ ਵਹਿ ਰਹੀਆਂ ਸਨ। ਗੁਰਮਤਿ-ਮਾਰਗ ਨੂੰ ਜਾਣ ਵਾਲੇ ਪਾਂਧੀਆਂ ਵਿਚ ਭਾਉ ਭਗਤੀ ਵਾਲਿਆਂ ਦੇ ਨਾਲ ਨਾਲ ਸੂਫੀਆਨਾ, ਮਸਤ ਬਿਰਤੀ ਵੀ ਹਾਜ਼ਰ ਰਹਿੰਦੀ ਹੈ। ਇਹੋ ਜਿਹੇ ਮਾਨਵਤਾ ਦੇ ਪਿਆਰਿਆਂ, ਲੋਕ ਜਿਹਨਾਂ ਨੂੰ ਉੱਖੜੇ ਸਮਝਦੇ ਹਨ, ਦੀ ਸੰਗਤ ਭਾਈ ਲਹਿਣਾ ਸਿੰਘ ਦਾ ਹਾਸਲ ਬਣੀ, ਜਿਸ ਕਾਰਨ ਉਹ ਲੋਕ ਲਾਜ ਤੋਂ ਬੇਮੁਹਤਾਜ ਹੋ ਗਏ। ਇਸ ਮਾਰਗ ਦੇ ਰਾਹੀਆਂ ਬਾਰੇ ਆਰਿਫਾਨਾ ਸੋਚ ਵਾਲੇ, ਵੀਹਵੀਂ ਸਦੀ ਦੇ ਪੰਜਾਬੀ ਕਵੀ ਗੁਰਬਖਸ਼ ਸਿੰਘ "ਜੱਟ" ਲਿਖਦੇ ਹਨ—

"ਪੈਦਲ ਇਸ਼ਕ ਹਜ਼ਾਰਿਉਂ ਟੁਰਿਆ,
ਪਹੁੰਚਾ ਵਿਚ 'ਸਿਆਲਾਂ'।
ਹੱਥਾਂ 'ਚੋਂ ਹਥਿਆਰ ਡਿੱਗ ਪਏ,

ਟੁੱਟ ਗਈਆਂ ਸਭ ਢਾਲਾਂ।
ਵਿਰਸਾ ਛੱਡ ਘਰੋਗਾ ਦਿੱਤਾ,
'ਵਾਰਿਸ' ਜੱਗ ਦਾ ਹੋਇਆ।
ਲੋਕ ਲਾਜ ਮੁਹਤਾਜੀ ਮੁੱਕੀ,
ਵਾਹ ਇਸ਼ਕ ਦੀਆਂ ਚਾਲਾਂ।"

ਉਸ ਸਮੇਂ ਦੇ ਸ਼ਹਿਰ ਗੁਜਰਾਂਵਾਲੇ ਦੇ ਸੱਤਪੁਰਖਾਂ ਵਿਚੋਂ ਉੱਘੇ ਨਾਮ ਸਨ, ਬਾਬਾ ਪਤਾਸਾ ਸਿੰਘ ਜੀ, ਮਸਤ ਸੁਜਾਨ ਸਿੰਘ ਜੀ ਅਤੇ ਬਾਬਾ ਰਤਨ ਸਿੰਘ ਜੀ। ਇਹਨਾਂ ਸਾਰਿਆਂ ਦੀ ਸੰਗਤ ਨੇ ਸਰਦਾਰ ਲਹਿਣਾ ਸਿੰਘ ਨੂੰ ਇਕ ਉੱਚੀ ਬਿਰਤੀ ਵਾਲੇ ਫਕੀਰੀ ਜੀਵਨ ਵਿਚ ਪਰਵਰਤਿਤ ਕਰਨ ਦਾ ਵੱਡਾ ਕਾਰਜ ਕੀਤਾ। ਬਾਬਾ ਪਤਾਸਾ ਸਿੰਘ ਨਿਹੰਗ ਸਿੰਘ ਸਨ, ਜੋ ਮਾਲਵੇ ਵਿਚੋਂ ਇਥੇ ਆ ਟਿਕੇ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਲਾਡਲੇ ਕੂਕੇ ਬੀਰਾਂ ਦੀਆਂ ਤੋਪਾਂ ਅੱਗੇ ਸ਼ਹਾਦਤਾਂ ਅਤੇ ਸੂਬਿਆਂ ਸਮੇਤ ਸਤਿਗੁਰੂ ਜੀ ਦੀ ਜਲਾਵਤਨੀ ਬਾਅਦ ਆਪ ਨੇ ਕੇਸਾਂ ਵਿਚ ਦਹੀਂ ਪਾ ਕੇ ਇਸ਼ਨਾਨ ਸੋਧਣਾ ਤਿਆਗ ਦਿੱਤਾ। ਪੁੱਛਣ ਤੇ ਕਹਿੰਦੇ—"ਜਦੋਂ ਗਊ ਗਰੀਬ ਦੇ ਪਾਲਕਾਂ ਨੂੰ ਇਹਨਾਂ ਨਾਲ ਪ੍ਰੇਮ ਕਰਨ ਦੇ ਦੋਸ਼ ਵਿਚ, ਜ਼ਾਲਮ ਵਿਦੇਸ਼ੀ ਸਰਕਾਰ ਨੇ ਕੈਸੇ ਕਠੋਰ ਬੰਦੀ ਜੀਵਨ ਵਿਚ ਪਾ ਦਿੱਤਾ ਹੈ, ਜਿੱਥੇ ਉਹਨਾਂ ਨੂੰ ਪਤਾ ਨਹੀਂ ਕੇਸੀਂ ਇਸ਼ਨਾਨ ਕਿਵੇਂ ਕਰਨਾ ਪੈਂਦਾ ਹੈ, ਮੈਂ ਕੇਸਾਂ ਵਿਚ ਦਹੀਂ ਪਾਉਣ ਦੀ ਵਿਲਾਸਤਾ ਨਹੀਂ ਮਾਣ ਸਕਦਾ। ਦਸਵੇਂ ਪਾਤਸ਼ਾਹ ਦੇ ਬਚਨਾਂ 'ਤੇ ਚੱਲਦਿਆਂ ਸਰਬ ਲੋਹ ਦਾ ਸਤਿਕਾਰ ਕਰਦੇ ਹੋਏ ਆਪਣੇ ਘੋੜੇ ਦੀਆਂ ਰਕਾਬਾਂ ਲੋਹੇ ਦੀ ਬਜਾਏ ਪਿੱਤਲ ਦੀਆਂ ਰੱਖਦੇ। ਸ਼ਰਧਾਵਾਨਾਂ ਦੀਆਂ ਮੁਰਾਦਾਂ ਪੂਰੀਆਂ ਕਰਦੇ। ਇਹਨਾਂ ਦਾ ਡੇਰਾ ਤੇ ਸਮਾਧ (ਵੰਡ ਤੋਂ ਪਹਿਲਾਂ) ਗੁਜਰਾਂਵਾਲੇ ਘੰਟਾ ਘਰ ਪਾਸ ਹੁੰਦੀ ਸੀ।

ਮਸਤ ਸੁਜਾਨ ਸਿੰਘ ਜਿਹਨਾਂ ਦੀ ਸਮਾਧ ਠਠਿਆਰਾਂ ਵਾਲੀ ਗਲੀ ਵਿਚ ਹੁੰਦੀ ਸੀ, ਰਸਾਂ ਕਸਾਂ ਤੋਂ ਬੇਪ੍ਰਵਾਹ, ਜੋ ਮਿੱਠਾ, ਲੂਣਾ, ਖੱਟਾ, ਤੁਰਸ਼ੀ ਮਿਲੇ, ਮਿਲਾ ਕੇ ਛਕ ਲੈਂਦੇ। ਕੂਕਰਾਂ ਨਾਲ ਛਕਣ ਤੋਂ ਵੀ ਗੁਰੇਜ਼ ਨਾ ਕਰਦੇ। ਕੁੱਤਿਆਂ ਨੂੰ ਮੂੰਹੋਂ ਫੜ ਫੜ ਨਾਲ ਖੁਆਉਂਦੇ। ਆਪਣੀ ਕੰਬਲੀ ਧੂਹੀ ਫਿਰਦੇ, ਪਿੱਛੇ ਕੁੱਤੇ ਲੱਗੇ ਹੁੰਦੇ।[10] ਇਸਾਈ ਮਾਪਿਆਂ ਤੋਂ ਇਸਲਾਮ ਵਿਚ ਆਇਆ, ਸੂਫੀ ਮਾਰੂਫ ਕਰਖੀ, ਉਮਰ ਦੇ ਆਖਰੀ ਪਹਿਰੇ ਬਗਦਾਦ ਵਿਖੇ ਰਹਿੰਦਾ ਸੀ। ਉਸ ਸ਼ਹਿਰ ਦਾ ਹਾਕਮ ਮਾਰੂਫ ਦਾ ਚਾਚਾ ਸੀ। ਚਾਚੇ ਨੇ ਇਕ ਦਿਨ ਕੀ ਵੇਖਿਆ ਕਿ ਮਾਰੂਫ ਆਪਣਾ ਭੋਜਨ ਕੁੱਤੇ ਨਾਲ ਸਾਂਝਾ ਕਰ ਰਿਹਾ ਹੈ। ਇਕ ਬੁਰਕੀ ਆਪਣੇ ਮੂੰਹ ਵਿਚ ਪਾਉਂਦਾ, ਦੂਜੀ ਕੁੱਤੇ ਦੇ ਮੂੰਹ ਵਿਚ। ਚਾਚੇ ਨੇ ਕਿਹਾ "ਸ਼ਰਮ ਨਹੀਉਂ ਆਉਂਦੀ ਕੁੱਤੇ ਨਾਲ ਖਾਂਦਿਆਂ ?" ਮਾਰੂਫ ਦਾ ਜੁਆਬ ਸੀ "ਸ਼ਰਮ ਆਉਂਦੀ ਏ, ਤਾਂ ਹੀ ਤਾਂ ਇਹ ਕੁਝ ਕਰ ਰਿਹਾ ਹਾਂ।" ਭਾਵ ਇਸ ਗੱਲ ਦੀ ਸ਼ਰਮ ਕਿ ਹੁਣ ਤੱਕ ਆਪਣੇ ਆਪ ਨੂੰ ਕੁੱਤੇ ਤੋਂ ਉੱਤੇ ਹੀ ਸਮਝਦੇ ਰਹੇ, ਜਦੋਂ ਕਿ ਸਨ ਕੁੱਤੇ ਸਾਥੋਂ ਉੱਤੇ।[11]

ਤੀਸਰੇ ਬਾਬਾ ਰਤਨ ਸਿੰਘ ਜੀ ਦਾ ਜਨਮ ਤਾਂ ਨਾਮਧਾਰੀਆਂ ਦੇ ਦੜਪ ਵਿਚਲੇ

ਬਾਅਦ ਵਿਚ "ਗੁਰੂ ਚੱਕ" ਪ੍ਰਸਿੱਧ ਹੋਏ, ਪਹਿਲਾ ਨਾਂ "ਉੱਗੂ ਚੱਕ" ਪਿੰਡ ਦਾ ਸੀ। "ਆਪ ਸਤੋਗੁਣੀ, ਧਰਮਾਤਮਾ, ਗੁਣੀ ਗਿਆਨੀ ਅਤੇ ਨਾਮ ਦੇ ਰਸੀਏ ਸਨ।" ਦੇਵੀ ਤਲਾਅ ਦੇ ਚੜ੍ਹਦੇ ਤੇ ਪਹਾੜ ਦੀ ਨੁੱਕਰ ਵਿਚ ਆਪ ਦੀ ਸਮਾਧ ਸੀ। ਸਤਿਗੁਰੂ ਜੀ ਨਾਲ ਭੇਟ ਹੋਣ ਤੋਂ ਪਹਿਲਾਂ ਬਾਬਾ ਰਤਨ ਸਿੰਘ ਹੋਰਾਂ ਤੋਂ ਹੀ ਭਾਈ ਲਹਿਣਾ ਸਿੰਘ ਨੇ ਗੁਰਮਤਿ ਮਾਰਗ ਦਾ ਗਿਆਨ ਲਿਆ ਸੀ। ਇਸ ਅਲੌਕਿਕ ਮੇਲ ਤੋਂ ਬਾਅਦ ਲਹਿਣਾ ਸਿੰਘ ਜੀ ਨੇ ਬਾਬਾ ਜੀ ਦੇ ਦੁਆਰੇ ਤੇ ਜਾ ਕੇ ਕਈ ਕਈ ਦਿਨ ਜੋੜਿਆਂ ਵਿਚ ਖਲੋਤੇ ਰਹਿਣਾ, ਜਿਸ ਤੇ ਬਾਬਾ ਰਤਨ ਸਿੰਘ ਨੇ ਆਪ ਨੂੰ ਭਜਨ ਕਰਨ ਦਾ ਹੁਕਮ ਦਿੱਤਾ। ਹੌਲੀ ਹੌਲੀ ਆਪ ਦੀ ਸੰਗਤ ਕਰਦਿਆਂ ਕਰਦਿਆਂ ਆਪ ਇਲਾਹੀ ਰੰਗਣ ਵਿਚ ਰੰਗੇ ਗਏ ਅਤੇ ਆਤਮਕ ਅਨੰਦ ਵਿਚ ਲੀਨ ਰਹਿਣ ਲੱਗ ਪਏ। ਹੁਣ ਆਪ ਚੁੱਪ ਕਰ ਰਹਿੰਦੇ ਅਤੇ ਕਈ ਕਈ ਦਿਨ ਘਰ ਵੀ ਨਾ ਜਾਂਦੇ। ਜੇ ਕਦੇ ਜਾਂਦੇ ਉੱਥੇ ਜੀਅ ਨਾ ਲੱਗਦਾ। ਇਕ ਵੇਰ ਭਤੀਜੇ ਨੂੰ ਵਿਆਹ ਕੇ ਆਏ ਤਾਂ ਕੰਠੇ, ਕੜੇ, ਕੁੰਡਲਾਂ ਗਹਿਣਿਆਂ ਅਤੇ ਸਰਦਾਰੀ ਪੁਸ਼ਾਕ ਸਮੇਤ ਬਾਬਾ ਰਤਨ ਸਿੰਘ ਜੀ ਨੂੰ ਜਾ ਮੱਥਾ ਟੇਕਿਆ। 'ਬਾਬਾ ਜੀ ਨੇ ਕਿਹਾ, ਜੇ ਸਾਡੇ ਕੋਲ ਆਉਣਾ ਹੈ ਤਾਂ ਸਾਧੂ ਬਣ ਕੇ ਆ ਤੇ ਜੇ ਸਰਦਾਰੀ ਦੇ ਐਂਠ ਵਿਚ ਰਹਿਣਾ ਹੈ, ਤਾਂ ਘਰ ਵਿਚ ਹੀ ਰਹੁ। ਇਹ ਸੁਣਦਿਆਂ ਸਾਰ ਆਪ ਨੇ ਇਕ ਲੰਗੋਟੀ (ਕੁਪੀਨ) ਬੰਨ੍ਹ ਲਈ ਅਤੇ ਇਕ ਚਾਦਰ ਉੱਪਰ ਲੈਣ ਨੂੰ ਰੱਖ ਕੇ ਬਾਕੀ ਸਭ ਬਸਤਰ ਗਹਿਣੇ ਤੁਰੰਤ ਲੋੜਵੰਦਾਂ ਨੂੰ ਵੰਡ ਦਿੱਤੇ। ਟਿਕਾਣਾ ਵੀ ਬਾਬਾ ਜੀ ਪਾਸਕਰ ਲਿਆ। ਬਾਬਾ ਜੀ ਦੇ ਇਸ ਤਰ੍ਹਾਂ ਫ਼ਕੀਰੀ ਧਾਰਨ ਕਰਨ ਤੇ ਪਰਿਵਾਰ ਨੇ ਪਰੇਸ਼ਾਨੀ ਮਨਾਈ ਹੀ, ਸਭ ਤੋਂ ਵੱਧ ਪਰੇਸ਼ਾਨੀ ਆਪ ਦੀ ਸੱਸ ਮਾਈ ਦੇਸਾਂ, ਨਲਵੇ ਜਰਨੈਲ ਦੀ ਵਿਧਵਾ ਨੇ ਮਨਾਈ। ਕਿਉਂਕਿ ਉਸਦਾ ਇਕ ਪੁੱਤਰ ਰਾਮ ਨਗਰ ਵਾਲੀ ਲੜਾਈ ਵਿਚ (ਸਿੱਖ ਅੰਗਰੇਜ਼ ਜੰਗ ਵਿਚ) ਅੰਗਰੇਜ਼ਾਂ ਵਿਰੁੱਧ ਲੜਦਾ ੨੨ ਨਵੰਬਰ ੧੮੪੮ ਨੂੰ ਮਾਰਿਆ ਗਿਆ ਸੀ ਅਤੇ ਜੁਆਈ ਨੇ ਫਕੀਰੀ ਧਾਰਨ ਕਰ ਲਈ ਸੀ। ਅੰਗਰੇਜ਼ੀ ਰਾਜ ਆਉਣ ਬਾਅਦ ਨਲਵਾ ਜੀ ਦੇ ਕੁਝ ਮਕਾਨ ਬਾਰਾਂਦਰੀ ਆਦਿ ਅੰਗਰੇਜ਼ਾਂ ਨੇ ਤੋਪਾਂ ਨਾਲ ਉਡਾ ਦਿੱਤੇ ਸਨ, ਬਾਕੀ ਜ਼ਬਤ ਕਰ ਕੇ ਨੀਲਾਮ ਕਰ ਦਿੱਤੇ। ਮਾਈ ਦੇਸਾਂ ਨੇ ਨੀਲਾਮੀ ਸਮੇਂ ਇਕ ਹਵੇਲੀ ਛੇ ਹਜ਼ਾਰ ਰੁਪੈ ਭਰ ਕੇ ਰੱਖ ਲਈ। ਇਹ ਦੋ ਛੱਤੀ ਹਵੇਲੀ ਸੀ ਜਿਸ ਵਿਚ ਮਾਈ ਆਪ ਵੱਸਦੀ ਸੀ। ਰੋਸ ਸਵਰੂਪ ਉਹ ਬਾਬਾ ਜੀ ਦੀ ਸਿੰਘਣੀ ਬੀਬੀ ਚੰਦ ਕੌਰ ਨੂੰ ਵੀ ਇਸ ਹਵੇਲੀ ਵਿਚ ਆਪਣੇ ਪਾਸ ਲੈ ਗਈ। ਬਾਬਾ ਰਤਨ ਸਿੰਘ ਅਤੇ ਆਪਣੇ ਜੁਆਈ ਲਹਿਣਾ ਸਿੰਘ ਹੋਰਾਂ ਦਾ ਨਾਮ ਲੈ ਲੈ ਕੇ ਮਾਈ ਵਿਰਲਾਪ ਕਰਦੀ ਰਹਿੰਦੀ। ਇਸ ਤੇ ਬਾਬਾ ਰਤਨ ਸਿੰਘ ਜੀ ਨੇ ਕਦੇ ਕਦੇ ਆਪ ਨੂੰ ਘਰ ਜਾਣ ਦਾ ਹੁਕਮ ਦੇ ਕੇ ਭੇਜ ਦੇਣਾ। ਕਦੇ-ਕਦੇ ਆਪ ਨੇ ਘਰ ਜਾ ਕੇ ਪਰਸ਼ਾਦਾ ਛਕ ਆਉਣਾ। ਮਾਈ ਦਾ ਗੁੱਸਾ ਹੌਲੇ ਹੌਲੇ ਘੱਟ ਗਿਆ ਤੇ ਉਸਨੇ ਬਾਬਾ ਰਤਨ ਸਿੰਘ ਤੋਂ ਆਗਿਆ ਲੈ ਕੇ ਆਪ ਨੂੰ ਹਵੇਲੀ ਵਿਚ ਹੀ ਲੈ ਆਂਦਾ। ਤਿੰਨ ਲੱਖ ਰੁਪੈ ਦਾ ਸੋਨਾ ਅਤੇ ਹੋਰ ਸੰਪਤੀ ਲਹਿਣਾ ਸਿੰਘ ਦੇ ਹਵਾਲੇ ਕਰਕੇ ਚੰਗੀ ਤਰ੍ਹਾਂ ਸਾਂਭਣ ਲਈ ਕਿਹਾ ਕਿ ਜਦੋਂ ਲੋੜ ਹੋਵੇਗੀ ਮੈਂ ਲੈ ਲਵਾਂਗੀ।[12]

ਮਾਈ ਦੇਸਾਂ ਪੁੱਤਰੀ ਦੇ ਪਰਿਵਾਰ ਤੋਂ ਲੰਗਰ ਪਹਿਲਾਂ ਵੱਖਰਾ ਪਕਾਉਂਦੀ ਸੀ। ਇਕ ਦਿਨ ਆਪ ਦੇ ਬੱਚੇ ਨੂੰ ਭੁੱਖ ਲੱਗ ਗਈ ਤਾਂ ਉਹ ਰੋਣ ਲੱਗ ਪਿਆ। ਬਾਬਾ ਲਹਿਣਾ ਸਿੰਘ ਦੇ ਪੁੱਛਣ 'ਤੇ ਬੀਬੀ ਚੰਦ ਕੌਰ ਨੇ ਕਿਹਾ ਕਿ ਲੰਗਰ ਤੋਂ ਦੇਰ ਹੋਣ ਕਾਰਨ ਭੁੱਖਾ ਬੱਚਾ ਰੋਂਦਾ ਹੈ। ਆਪ ਦਾ ਕਹਿਣਾ ਸੀ—"ਚੰਦ ਕੌਰੇ! ਸਾਡੇ ਪਾਸ ਤਾਂ ਇਹੋ ਭੁੱਖ ਨੰਗ ਹੀ ਹੈ।" ਪ੍ਰੰਤੂ ਬੀਬੀ ਨੇ ਬੱਚੇ ਦੀ ਭੁੱਖ ਤੇ ਉਸਨੂੰ ਝਿੜਕਣ ਵਾਲੀ ਆਪਣੀ ਮਾਂ ਨੂੰ ਵੀ ਮਾੜਾ ਚੰਗਾ ਕਿਹਾ। ਇਸ ਕਾਰਨ ਮਾਈ ਦੇਸਾਂ ਹਵੇਲੀ, ਧੀ ਜੁਆਈ ਨੂੰ ਦੇ ਕੇ ਆਪ ਧਰਮਸ਼ਾਲਾ ਵਿਚ ਜਾ ਕੇ ਰਹਿਣ ਲੱਗ ਪਈ। ਗੁਜਰਾਂਵਾਲੇ ਵਿਚ ਇਹ ਹਵੇਲੀ ਬਾਅਦ ਵਿਚ "ਸ. ਹਰੀ ਸਿੰਘ ਨਲਵੇ ਦੀ ਹਵੇਲੀ" ਕਰਕੇ ਪ੍ਰਸਿੱਧ ਹੋਈ। ਇਸ ਦੇ ਹੇਠਾਂ ਦੋ ਭੋਰੇ ਅਤੇ ਉੱਪਰ ਦੋ ਛੱਤਾਂ ਸਨ। ਜਦੋਂ ਸੰਨ ੧੮੬੮ ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਗੁਜਰਾਂਵਾਲੇ ਆਏ ਸਨ ਤਾਂ ਲਹਿਣਾ ਸਿੰਘ ਹੋਰਾਂ ਦੀ ਅਰਜ਼ ਮੰਨ ਕੇ ਉਤਾਰਾ, ਇਸੇ ਇਤਿਹਾਸਕ ਹਵੇਲੀ ਵਿਚ ਕੀਤਾ ਸੀ। ਰਾਤ ਦੀਵਾਨ ਹਵੇਲੀ ਦੀ ਉੱਪਰਲੀ ਛੱਤ 'ਤੇ ਲੱਗਾ। ਜਾਣ ਸਮੇਂ ਸਤਿਗੁਰੂ ਜੀ, ਬਾਬਾ ਲਹਿਣਾ ਸਿੰਘ ਜੀ ਨੂੰ ਰੋਜ਼ ਸਵੇਰੇ ਆਸਾ ਦੀ ਵਾਰ ਲਾਉਣ ਅਤੇ ਸਭ ਨੂੰ ਸਾਂਝਾ ਉਪਦੇਸ਼ ਦੇਣ ਦਾ ਹੁਕਮ ਦੇ ਗਏ ਜੋ ਆਪ ਨੇ ਤਾ-ਉਮਰ ਨਿਭਾਇਆ। ਜੇਕੋਈ ਹੋਰ ਗੁਰਸਿੱਖ ਅਰਜ਼ ਕਰਦਾ ਤਾਂ ਉਸ ਵੱਲ ਵੀ ਜਾ ਦੀਵਾਨ ਲਾਉਂਦੇ। ਇਉਂ ਬਾਬਾ ਲਹਿਣਾ ਸਿੰਘ ਜੀ ਦੁਆਰਾ ਨਾਮਧਾਰੀ ਪੰਥ ਵਿਚ ਪਰਵੇਸ਼ ਪਾਉਣ ਨਾਲ ਜ਼ਿਲ੍ਹਾ ਗੁਜਰਾਂਵਾਲੇ ਵਿਚ, ਨਾਮਧਾਰੀ ਸੰਗਤਾਂ ਦੀ ਗਿਣਤੀ ਵਿਚ ਸ਼ਹਿਰ, ਪਿੰਡਾਂ, ਕਸਬਿਆਂ ਵਿਚ ਚੋਖਾ ਵਾਧਾ ਹੋਇਆ। ਆਪ ਦੇ ਜੀਵਨ ਪ੍ਰਯੰਤ ਆਲੇ ਦੁਆਲੇ ਦੀ ਨਾਮਧਾਰੀ ਸੰਗਤ ਜੋ ਬਾਹਰੋਂ ਆਉਂਦੀ, ਉਸ ਦਾ ਟਿਕਾਣਾ, ਇਸ ਹਵੇਲੀ ਵਿਚ ਹੀ ਹੁੰਦਾ ਸੀ।

ਬਾਬਾ ਜੀ ਰੋਜ ਕਾਫੀ ਮਾਤਰਾ ਵਿਚ ਲੰਗਰ ਪਕਵਾ ਕੇ, ਵਹਿੰਗੀਆਂ ਤੇ ਚੁਕਵਾ ਕੇ, ਸ਼ਹਿਰ ਅਤੇ ਆਸ ਪਾਸ ਦੇ ਪਿੰਡਾਂ ਵਿਚ, ਲੋੜਵੰਦਾਂ ਨੂੰ ਜਾ ਵੰਡਦੇ। ਕੂਕਰਾਂ ਆਦਿਕ ਨੂੰ ਵੀ ਵਰਤਾਉਂਦੇ। ਇਕ ਵੇਰ ਆਪ "ਲੱਧੇ ਵਾਲਾ ਵੜੈਚ" ਪਿੰਡ ਵਿਚ ਲੰਗਰ ਵੰਡ ਰਹੇ ਸਨ ਕਿ ਇਕ ਕੁੱਤੀ ਅਛੋਪਲੇ ਆਈ ਅਤੇ ਆਪ ਦੀ ਲੱਤ ਵਿਚੋਂ ਬੁਰਕ ਭਰ ਕੇ ਚਲੀ ਗਈ। ਆਪ ਉਸਦੇ ਪਿੱਛੇ ਪਿੱਛੇ ਗਏ ਤਾਂ ਵੇਖਿਆ ਕਿ ਉਹ ਸੂਈ ਸੀ ਅਤੇ ਕਤੂਰੇ ਭੁੱਖੇ ਸਨ। ਸੋ ਉਹਨਾਂ ਨੂੰ ਪਰਸ਼ਾਦੇ ਪਾਏ ਅਤੇ ਪਹਿਲਾਂ ਕੁੱਤੀ ਤੇ ਉਸਦੇ ਭੁੱਖੇ ਪਰਿਵਾਰ ਲਈ ਕੁਝ ਨਾ ਕਰਨ ਦੇ ਪ੍ਰਾਸ਼ਚਿਤ ਵਜੋਂ ਦੋ ਸੇਰ ਰੋਜ਼ ਦਾ ਦੁੱਧ ਵੀ ਉਸ ਕੁੱਤੀ ਲਈ, ਜਦੋਂ ਤੱਕ ਕਤੂਰੇ ਪਲਣ, ਲੁਆ ਆਏ। ਐਸੇ ਸਨ ਸਤਿਗੁਰੂ ਜੀ ਦੀ ਮਿਹਰ ਦੇ ਪਾਤਰ ਬਣੇ, ਬਾਬਾ ਲਹਿਣਾ ਸਿੰਘ। ਲੋੜਵੰਦਾਂ ਲਈ ਜੋੜੇ, ਕੱਪੜੇ, ਲੋਈਆਂ ਵੰਡਦੇ ਹੀ ਰਹਿੰਦੇ। ਸ੍ਰੀ ਅੰਮ੍ਰਿਤਸਰ, ਦੀਵਾਲੀ, ਵੈਸਾਖੀ ਦੇ ਮੇਲਿਆਂ ਸਮੇਂ ਜਾ ਕੇ, ਉਚੇਚੇ ਲੰਗਰ ਲਾਉਂਦੇ। ਵਹਿਮੀ ਜੀ ਦੀ ਲਿਖਤ ਮੁਤਾਬਿਕ, ਆਪ ਦੀ ਅਠਾਰਾਂ ਮਣੀ ਦਾਲਾਂ ਰਿੰਨ੍ਹਣ ਵਾਲੀ ਦੇਗ ਆਪ ਤੋਂ ਬਾਅਦ ਵੀ ਅੰਮ੍ਰਿਤਸਰ ਵਿਚ ਵੇਖੀ ਜਾਂਦੀ ਸੀ। ਰੋੜੀ ਸਾਹਿਬ ਏਮਨਾਬਾਦ ਦੇ ਗੁਰਦੁਆਰੇ ਵੀ ਆਪ ਦੇ ਇਕ ਦੋ ਬਰਤਨ ਪਏ, ਸੰਗਤਾਂ ਦੇ ਦ੍ਰਿਸ਼ਟੀਗੋਚਰ ਹੁੰਦੇ ਰਹੇ ਸਨ। ਸ੍ਰੀ ਅੰਮ੍ਰਿਤਸਰ ਜਾਂਦੇ ਤੇ ਗੁਰੂ ਕੀ ਨਗਰੀ ਅਤੇ ਗੁਰੂ ਦਰਬਾਰ ਵਿਚ ਝਾੜੂ ਫੇਰਦੇ, ਕੂੜਾ

ਟੋਕਰੀ ਵਿਚ ਪਾ ਕੇ ਸੁੱਟਦੇ, ਗੁਜਰਾਂਵਾਲੇ ਤੋਂ ਤੁਰਨ ਸਮੇਂ ਹੀ ਝਾੜੂ ਸੁਪਤਨੀ ਨੂੰ ਫੜਾ ਕੇ ਹੀ ਤੁਰਦੇ। ਇਕ ਵੇਰ ਬੀਬੀ ਦਾ ਭਾਈ ਜਵਾਹਰ ਸਿੰਘ ਜਾਂਦਿਆਂ ਨੂੰ ਅੱਗੋਂ ਮਿਲ ਪਿਆ। ਜਿਸ ਨੂੰ ਦੂਰੋਂ ਸਿਆਣ ਕੇ ਬੀਬੀ ਚੰਦ ਕੌਰ ਨੇ ਝਾੜੂ ਲੁਕਾ ਦਿੱਤਾ ਕਿ ਭਰਾ ਪਰੇਸ਼ਾਨੀ ਨਾ ਮੰਨੇ ਕਿ ਸਿੱਖ ਰਾਜ ਦੇ ਮਹਾਨ ਥੰਮ੍ਹ, ਵੱਡੇ ਜਰਨੈਲ ਨਲਵੇ ਸਰਦਾਰ ਦੀ ਪੁੱਤਰੀ ਝਾੜੂ ਲਈ ਫਿਰਦੀ ਹੈ ਗਲੀਆਂ ਵਿਚ। ਇਸ ਤੇ ਬਾਬਾ ਜੀ ਨੇ ਕਿਹਾ ਕਿ ਅਜੇ ਸਰਦਾਰੀ ਦਾ ਕੰਡਾ ਰੜਕਦਾ ਹੈ। ਗੁਰੂ ਘਰ ਦੀ ਸੇਵਾ ਜਿਹਨਾਂ ਨੂੰ ਮਿਲੇ ਉਹਨਾਂ ਨੂੰ ਹੋਰ ਕੀ ਚਾਹੀਦਾ ਹੈ ?[13]

ਇਕ ਸਮੇਂ ਆਪ ਦੀ ਸੱਸ ਨੇ ਜੋ ਧਨ ਆਪ ਨੂੰ ਦਿੱਤਾ ਸੀ ਵਾਪਸ ਮੰਗਿਆ। ਬਾਬਾ ਜੀ ਦਾ ਕਹਿਣਾ ਸੀ "ਬੇਬੇ ਜੀ ਤੁਸੀਂ ਉਹ ਮਾਇਆ ਚੰਗੀ ਤਰ੍ਹਾਂ ਸਾਂਭਣ ਦੀ ਤਾਕੀਦ ਕੀਤੀ ਸੀ। ਸੋ ਮੈਂ ਉਹਨੂੰ ਪੱਕੇ ਭਾਂਡੇ ਵਿਚ ਪਾ ਛੱਡਿਆ ਹੈ। ਜਦੋਂ ਅਤੀ ਲੋੜ ਹੋਈ ਮਿਲ ਜਾਏਗਾ। ਭਾਵ ਉਹ ਮਾਇਆ ਲੋੜਵੰਦਾਂ ਪਾਸ ਪੁੱਜਕੇ ਸਕਾਰਥੇ ਲੱਗ ਗਈ ਹੈ। ਤੁਸੀਂ ਨਲਵਾ ਸਰਦਾਰ ਦੀ ਵਿਧਵਾ ਹੋ। ਤੁਹਾਡੀਆਂ ਲੋੜਾਂ ਵੀ ਪੂਰੀਆਂ ਹੁੰਦੀਆਂ ਰਹਿਣੀਆਂ ਹਨ। ਧਨ ਦੀ ਸੁਚੱਜੀ ਵਰਤੋਂ, ਇਸ ਦੁਆਰਾ ਉਜੜਿਆਂ ਥੁੜਿਆਂ ਦੇ ਕਾਰਜ ਸੁਆਰਨੇ ਹੀ ਗਿਣੀ ਗਈ ਹੈ। ਮਾਤਾ ਸੰਤੁਸ਼ਟ ਹੋ ਗਈ।

ਆਪ ਕੀਰਤਨ ਦੇ ਰਸੀਏ ਵੀ ਸਨ ਤੇ ਖ਼ੁਦ ਕੀਰਤਨ ਵਿਚ ਭਾਗ ਵੀ ਲੈਂਦੇ। ਸਤਿਗੁਰੂ ਰਾਮ ਸਿੰਘ ਜੀ ਨੇ ਆਸਾ ਜੀ ਦੀ ਵਾਰ ਦੇ ਨਾਲ ਛੰਤ ਮਹਲਾ ੪ ਪੜ੍ਹਨ ਦਾ ਜੋ ਹੁਕਮ ਦਿੱਤਾ ਸੀ, ਉਸ ਨੂੰ ਲਾਗੂ ਕਰਨ ਵਿਚ ਪਹਿਲ ਲਹਿਣਾ ਸਿੰਘ ਹੋਰਾਂ ਨੇ ਕੀਤੀ ਸੀ। ਸੰਤ ਕੇਸਰ ਸਿੰਘ ਜੀ 'ਚੁੱਪ' ਸੇਖਮ (ਗੁਜਰਾਂਵਾਲਾ) ਲੰਮਾ ਸਮਾਂ ਬੋਲਣ ਤੋਂ ਮੁਕਤ ਹੀ ਰਹੇ। ਆਪ ਨੇ ਉਹਨਾਂ ਨੂੰ ਸਮਝਾਇਆ ਕਿ ਲੋੜ ਅਨੁਸਾਰ ਬੋਲਣਾ ਵੀ ਜ਼ਰੂਰੀ ਹੈ। ਬਿਨਾਂ ਬੋਲਿਆਂ ਕਈ ਗੱਲਾਂ ਤਨ, ਮਨ ਦੀਆਂ ਸਮਝਾਈਆਂ ਨਹੀਂ ਜਾਂਦੀਆਂ। 'ਚੱਕਰੀ' ਪਿੰਡ ਤੋਂ ਬਾਬਾ ਪਤਾਸਾ ਸਿੰਘ ਜੀ ਆਪ ਨੂੰ ਮਿਲਣ ਆਰਹੇ ਸਨ ਕਿ ਰਸਤੇ ਵਿਚ ਚੜ੍ਹਾਈ ਕਰ ਗਏ। ਹੁਣ ਬਾਬਾ ਲਹਿਣਾ ਸਿੰਘ ਹੋਰਾਂ ਨੇ ਕਹਿਣਾ ਕਿ ਉਹ ਨਾਮ ਤੋਂ ਬਿਰਤੀ ਪਾਸੇ, ਸਾਡੇ ਖਿਆਲ ਵਿਚ ਲਿਆ ਕੇ ਗੁਜ਼ਰ ਗਏ ਹਨ, ਇਸ ਲਈ ਉਹਨਾਂ ਦੇ ਹਿੱਸੇ ਦਾ ਭਜਨ ਵੀ, ਹੁਣ ਅਸੀਂ ਕਰਾਂਗੇ। ਇਸ ਪ੍ਰਕਾਰ ਦਾ ਅਧਿਆਤਮਕ ਜੀਵਨ ਸੀ ਬਾਬਾ ਜੀ ਦਾ। ਵਹਿਮੀ ਜੀ ਲਿਖਦੇ ਹਨ ਕਿ ਜਦੋਂ ਹੋਲੇ ਦੇ ਪੁਰਬ ਦੇ ਲਾਗੇ ਚਾਗੇ ੧੯੪੫ ਬਿਕਰਮੀ ਮੁਤਾਬਿਕ ੧੮੮੯ ਈ.* ਵਿਚ ਉਹਨਾਂ ਦੇ ਪਿੰਡ "ਹਿਦੂ ਚੱਕ" ਵਿਖੇ ਹੋਏ ਮੇਲੇ ਵਿਚ ਗੁਰੂ ਹਰੀ ਸਿੰਘ ਜੀ ਨੇ ਦਰਸ਼ਨ ਦਿੱਤੇ ਸਨ ਤਾਂ ਪੈਰੀਂ ਪਊਏ, ਲੱਕ ਕੋਪੀਨ, ਮੋਢੇ ਤੇ ਚਾਦਰਾ ਲਈ ਬਾਬਾ ਲਹਿਣਾ ਸਿੰਘ ਵੀ ਉੱਥੇ ਆਏ ਸਨ। ਜਦੋਂ ਕੋਈ ਵਾਹੀਵਾਨ ਸਿੰਘ ਦਰਪ ਦੇ ਇਲਾਕੇ ਵਿਚੋਂ ਬਾਰ ਵੱਲ ਜਾਂਦੇ ਨਵੀਆਂ ਜ਼ਮੀਨਾਂ ਤੇ ਆਪ ਪਾਸ ਰੁਕਦੇ ਤਾਂ ਆਪ ਇਹ ਸਿੱਖਿਆ ਦਿਆ ਕਰਦੇ ਸਨ "ਸਿੱਖ ਨੂੰ ਵਿਹਾਰ, ਆਹਾਰ, ਕੱਪੜੇ ਜੋਗਾ ਹੀ ਕਰਨਾ ਚਾਹੀਦਾ ਹੈ। ਬਹੁਤੀ ਹਉਮੈਂ ਹੀ ਹੈ।"[14]

* ਮਾਲੂਮ ਹੁੰਦਾ ਹੈ ਵਹਿਮੀ ਜੀ ਨੂੰ ਸੰਬਤ ਦਾ ਟਪਲਾ ਲੱਗਾ ਹੈ। ਗੁਰੂ ਹਰੀ ਸਿੰਘ 1892 ਈ. ਤੋਂ ਪਹਿਲਾਂ ਪੱਛਮੀ ਪੰਜਾਬ ਵਿਚ ਨਹੀਂ ਗਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ ਵਿਚ ਵੀ ਆਪ ਨੇ ਬਾਬਾ ਲਹਿਣਾ ਸਿੰਘ ਹੋਰਾਂ ਦੀ ਦਾਨਵੀਰਤਾ ਦੀ ਮੁਕਤ ਕੰਠ ਨਾਲ ਪ੍ਰਸ਼ੰਸਾ ਕੀਤੀ ਹੈ, ਜਿਸ ਵਿਚ ਬਾਬਾ ਜੀ ਦੇ ਨਾਮ ਦੇ ਰੰਗ ਵਿਚ ਲਿਵਲੀਨ ਉੱਚ ਆਤਮਕ ਜੀਵਨ ਦੇ ਝਲਕਾਰੇ ਵੀ ਮਿਲਦੇ ਹਨ—

"ਮੈਂ ਤੁਹਾਨੂੰ ਇਕ ਪ੍ਰਮਾਣ ਮੋਟਾ ਦਿੰਦਾ ਹਾਂ। ਜਿਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਹੋਇਐ, ਤਾਂ ਉਹਨਾਂ ਦੇਖਿਆ ਕਿ ਪੰਜਾਬ ਵਿਚ ਸਿੱਖ ਕੋਈ ਨਹੀਂ ਲੱਭਦਾ। ਢਾਈ ਆਦਮੀ ਉਹ ਕਹਿੰਦੇ ਸਨ ਕਿ ਢਾਈ ਸਿੱਖ ਸਾਨੂੰ ਗੁਰੂ ਗੋਬਿੰਦ ਸਿੰਘ ਦੇ ਪੂਰਨ ਬਣੇ ਹੋਏ ਮਿਲੇ ਹਨ ਸਾਰੀ ਪੰਜਾਬ ਵਿਚ। ਇਕ ਬਾਬਾ ਜਮੀਤ ਸਿੰਘ ਜੀ, ਕਾਹਨਾ ਪਿੰਡ ਸੀ ਲਾਹੌਰ ਦੇ ਜ਼ਿਲ੍ਹੇ 'ਚ। ਇਕ ਬਾਬਾ ਲਹਿਣਾ ਸਿੰਘ ਜੀ ਸਰਦਾਰ ਹਰੀ ਸਿੰਘ ਨਲੂਏ ਦੇ ਜਵਾਈ, ਕਛਹਿਰਾ ਨਹੀਂ ਸਨ ਰੱਖਦੇ, ਲੰਗੋਟੀ ਹੁੰਦੀ। ਪਾਵਿਆਂ ਹੇਠ (ਮੰਜੇ ਦੇ) ਪਾਣੀ ਰੱਖਦੇ-ਸਿਰ 'ਚ ਮੱਖਣ ਰੱਖਦੇ-ਕਿ ਕੀੜੀਆਂ ਨਾ ਚੜ੍ਹਨ। ਰਾਤ ਦਿਨ ਬਰਾਜਦੇ ਨਹੀਂ ਸਨ। ਜਿਹੜੀ ਪੈਨਸ਼ਨ ਆਉਂਦੀ, ਸਵੇਰੇ ਬਾਂਹ 'ਚ ਬਗਲੀ ਇਕ ਬਣਾਈ ਹੋਈ ਸੀ, ਉਹ ਬਰਫੀ ਦੀ ਭਰ ਲੈਣੀ, ਬੱਚਿਆਂ 'ਚ ਜਾ ਕੇ ਰੋਜ਼ ਵਰਤਾਉਣੀ।"[15]

੨੯ ਮਾਰਚ ੧੮੭੨ ਨੂੰ ਗੁਜਰਾਂਵਾਲਾ ਦੇ ਪੁਲਿਸ ਕਪਤਾਨ ਨੇ ਪੰਜਾਬ ਦੇ ਆਈ.ਜੀ. ਪੁਲਿਸ ਨੂੰ ਅਲਾਹਾਬਾਦ ਕਿਲ੍ਹੇ ਵਿਚ ਕੈਦ ਕੀਤੇ ਗਏ, ਸੂਬਾ ਬ੍ਰਹਮਾ ਸਿੰਘ ਹੋਰਾਂ ਦੇ ਬਾਗੀਆਨਾ ਪਰਚਾਰ ਸੰਬੰਧੀ ਇਕ ਵਿਸਤਰਿਤ ਰੀਪੋਰਟ ਭੇਜੀ ਸੀ, ਜਿਸ ਵਿਚ ਉਹ ਸਿੱਖ ਰਾਜ ਦੀ ਪੁਨਰ ਸਥਾਪਨਾ ਛੇਤੀ ਹੀ ਕੀਤੇ ਜਾਣ ਦਾ ਭਰੋਸਾ ਦੁਆਇਆ ਕਰਦੇ ਸਨ। ਇਸ ਰੀਪੋਰਟ ਵਿਚ ਬਹੁਤ ਸਾਰੇ ਗਵਾਹਾਂ ਦੇ ਬਿਆਨ ਵੀ ਉਸਨੇ ਕਲਮਬੰਦ ਕਰਕੇ ਭੇਜੇ ਸਨ, ਜਿਹਨਾਂ ਤੋਂ ਸਿਆਲਕੋਟ, ਗੁਜਰਾਂਵਾਲਾ ਆਦਿ ਜ਼ਿਲ੍ਹਿਆਂ ਵਿਚ ਸਰਗਰਮ ਚਾਰ ਕੂਕੇ ਸੂਬਿਆਂ ਬ੍ਰਹਮਾ ਸਿੰਘ, ਜੋਤਾ ਸਿੰਘ, ਰਾਜਾ ਸਿੰਘ ਤਰਾਂਡੀ ਅਤੇ ਗੁਰਚਰਨ ਸਿੰਘ "ਚੱਕ ਰਮਦਾਸ" ਦੇ, ਕਿਹਨਾਂ ਕਿਹਨਾਂ ਲੋਕਾਂ ਪਾਸ ਟਿਕਾਣੇ ਸਨ ਜਾਂ ਸੰਬੰਧ ਸਨ ਉਹਨਾਂ ਦਾ ਪਤਾ ਲੱਗਦਾ ਹੈ। ਪਿੰਡ ਭਾਈ ਕੇ ਮੱਟੂ (ਗੁਜਰਾਂਵਾਲਾ) ਦੇ ਮਨਸਾ ਸਿੰਘ ਕੂਕਾ ਪੁੱਤਰ ਦੀਵਾਨ ਸਿੰਘ ਜਾਤੀ ਜ਼ਰਗਰ ਨੇ ਦੱਸਿਆ ਕਿ ਉਹ ਪਹਿਲਾਂ ਸੂਬਾ ਜੋਤਾ ਸਿੰਘ ਦਾ ਲਾਂਗਰੀ ਸੀ ਅਤੇ ਹੁਣ ਪਿਛਲੇ ਢਾਈ ਸਾਲ ਤੋਂ ਸੂਬਾ ਬ੍ਰਹਮਾ ਸਿੰਘ ਦਾ ਖਿਦਮਤਗਾਰ ਸੀ। ਉਸਨੇ ਉਹਨਾਂ ਸਾਰੇ ਪਿੰਡਾਂ ਥਾਵਾਂ ਦਾ ਜ਼ਿਕਰ ਕਰਦਿਆਂ, ਜਿੱਥੇ ਉਪਰੋਕਤ ਦੋਵੇਂ ਸੂਬੇ ਜਾ ਕੇ ਪੜਾਅ ਕਰਦੇ ਸਨ ਦੱਸਿਆ ਕਿ ਗੁਜਰਾਂਵਾਲੇ ਵਿਚ ਭਾਈ ਜਾਂ ਸਰਦਾਰ ਲਹਿਣਾ ਸਿੰਘ ਘਰਜਾਖੀਆ (ਸੁਰਗਵਾਸੀ ਸ. ਹਰੀ ਸਿੰਘ ਨਲਵਾ ਦੇ ਜੁਆਈ) ਪਾਸ ਰਿਹਾ ਕਰਦੇ ਸਨ।[16] ਜਿਸ ਤਰ੍ਹਾਂ ਸਰਕਾਰੀ ਰੀਕਾਰਡ ਵਿਚ ਜ਼ਿਕਰ ਆਉਂਦਾ ਹੈ ਕਿ ਅੰਮ੍ਰਿਤਸਰ ਬੁੱਚੜਬੱਧ ਦੇ ਸਾਕੇ ਬਾਅਦ ਸੂਬਾ ਬ੍ਰਹਮਾ ਸਿੰਘ, ਇਸ ਘਟਨਾ ਦਾ ਵਿਸ਼ੇਸ਼ ਹੁਲਾਸਮਈ ਅੰਦਾਜ਼ ਵਿਚ ਜ਼ਿਕਰ ਕਰਿਆ ਕਰਦੇ ਸਨ। ਸਤਿਗੁਰੂ ਬਿਲਾਸ ਕ੍ਰਿਤ ਬਾਹੋਵਾਲ ਮੁਤਾਬਕ, ਬ੍ਰਹਮਾ ਸਿੰਘ ਦੇ ਦੂਸਰੇ ਸਾਥੀ ਸੂਬਾ ਰਾਜਾ ਸਿੰਘ ਤਰਾਂਡੀ ਵੀ ਬੁੱਚੜਬੱਧ ਤੋਂ ਪਹਿਲਾਂ ਅਨੇਕਾਂ ਸੰਪਰਦਾਵਾਂ ਅਤੇ ਸਿੱਖ ਰਾਜਿਆਂ ਪਾਸ ਗਏ ਸਨ ਕਿ ਗੁਰੂ ਕੀ ਨਗਰੀ ਦੇ ਮੱਥੇ ਤੋਂ ਗਊ ਘਾਤ ਦੇ ਕਲੰਕ ਨੂੰ ਧੋਤਾ ਜਾਵੇ। ਜਦੋਂ ਕੋਈ ਨਾ

ਉਭਾਸਰਿਆ ਤਾਂ ਨਾਮਧਾਰੀ ਸਿੰਘਾਂ ਨੂੰ ਆਪਣੀ ਸ਼ਾਹ ਰਗ ਦੇ ਲਹੂ ਨਾਲ ਇਹ ਕਲੰਕ ਧੋਣਾ ਪਿਆ। ਇਸ ਸਮੇਂ ਭਾਈ ਲਹਿਣਾ ਸਿੰਘ ਵੀ ਗਊ ਗਰੀਬ ਦੀ ਰਾਖੀ ਵਾਲੇ ਆਪਣੇ ਵੱਡਿਆਂ ਦੇ ਇਰਾਦੇ ਦੇ ਮੁਜਬ, ਨਾਮਧਾਰੀ ਸਿੰਘਾਂ ਦੀਆਂ ਇਕੱਤਰਤਾਵਾਂ, ਆਪਣੀ ਹਵੇਲੀ ਵਿਚ ਬੁਲਾ ਕੇ ਕੁਝ ਵਿਚਾਰ ਵਿਮਰਸ਼ ਕਰਦੇ ਰਹੇ। ਪਰੰਤੂ ਉਹਨਾਂ ਦੇ ਜੀਵਨ ਦੇ ਅਧਿਆਤਮਕ ਪੱਖ ਉੱਤੇ ਰਾਜਨੀਤੀ ਕੇਵਲ ਇਸ ਇਕ ਘਟਨਾ ਨੂੰ ਛੱਡ ਕੇ ਕਦੇ ਭਾਰੂ ਨਹੀਂ ਹੋਈ। ਉਂਵ ਵੀ ਜਿਸ ਤਰ੍ਹਾਂ ਦੀ ਫ਼ਕੀਰਾਨਾ ਤਬੀਅਤ ਅਤੇ ਦਰਵੇਸ਼ੀ ਉਹਨਾਂ ਦੇ ਹਿੱਸੇ ਵਿਚ ਆਈ ਸੀ ਉਸ ਵਿਚ ਸਰਗਰਮ ਸਿਆਸੀ ਕਾਰਕੁੰਨ ਵਾਲੀ ਭੂਮਿਕਾ ਤਲਾਸ਼ ਨਹੀਂ ਕੀਤੀ ਜਾ ਸਕਦੀ। ਭਾਵੇਂ ਉਹ ਹਰ ਪ੍ਰਾਣਵਾਨ ਸ਼ੈ ਵਿਚੋਂ ਆਪਣੇ ਮਹਿਬੂਬ ਦੇ ਦਰਸ਼ਨ ਦੀਦਾਰੇ ਹੀ ਕਰਿਆ ਕਰਦੇ ਸਨ, ਨਲਵੇ ਸਰਦਾਰ ਦੀ ਜਿੰਨੀ ਕੁ ਵਿਰਾਸਤ ਉਹਨਾਂ ਪਾਸ ਆਈ, ਉਸ ਵਿਚ, ਛਲ ਕਪਟ ਨਾਲ ਰਾਜ ਹਥਿਆਉਣ ਵਾਲੇ ਗੋਰੇ ਹਾਕਮਾਂ ਪ੍ਰਤੀ ਹਮਦਰਦੀ ਦੀ ਕੋਈ ਭਾਵਨਾ ਸਮਾਅ ਹੀ ਨਹੀਂ ਸਕਦੀ ਸੀ। ਰਾਜਨੀਤਿਕ ਤੌਰ 'ਤੇ ਕੋਈ ਕੌਮ ਜਦੋਂ ਗੁਲਾਮੀ ਦੀ ਡੂੰਘੀ ਖਾਈ ਵਿਚ ਡਿੱਗ ਪੈਂਦੀ ਹੈ ਤਾਂ ਕੁਝ ਸੂਰਬੀਰ, ਦੇਸ਼ ਭਗਤ, ਦਰਵੇਸ਼ੀ ਦੇ ਬਿਖੜੇ ਪੈਂਡੇ ਤੇ ਤੁਰਦੇ ਵੀ ਵੇਖੇ ਜਾਂਦੇ ਹਨ।

ਗੁਰਬਾਣੀ ਦਾ ਪਾਠ, ਨਾਮ ਸਿਮਰਨ, ਕੀਰਤਨ, ਸੇਵਾ ਅਤੇ ਸਾਦਗੀ ਨੇ ਇਕ ਐਸੀ ਨਿਰਛਲ ਸ਼ਖਸੀਅਤ ਦੀ ਉਸਾਰੀ ਕੀਤੀ ਕਿ ਆਪ ਦੀ ਸੋਅ ਨਾ ਕੇਵਲ ਸ਼ਹਿਰ ਗੁਜਰਾਂਵਾਲੇ ਜਾਂ ਲਾਗੇ ਚਾਗੇ ਸਗੋਂ ਪੰਜਾਬ ਦੇ ਦੂਰ ਦਰਾਜ਼ ਦੇ ਭਾਗਾਂ ਤੱਕ ਫੈਲ ਗਈ। ਨਾਮਧਾਰੀ ਸੰਗਤਾਂ ਦੀ ਵਹੀਰ ਤਾਂ ਆਪ ਵੱਲ ਪਈ ਹੀ ਰਹਿੰਦੀ, ਹੋਰ ਵੀ ਬਹੁਤ ਸਾਰੇ ਜਗਿਆਸੂ ਅਭਿਆਸੀ ਅਤੇ ਕਈ ਸੰਸਾਰਕ ਪਦਾਰਥਾਂ ਤੋਂ ਉੜੇ ਥੁੜੇ ਵੀ ਆਪ ਪਾਸ ਪੁੱਜਦੇ। ਹਰੇਕ ਅਭਿਲਾਖੀ ਆਪ ਦੇ ਡੇਰੇ ਤੋਂ ਕਦੇ ਨਿਰਾਸ਼ ਨਾ ਮੁੜਿਆ। ਆਪਣਾ ਅੰਤਿਮ ਸਮਾਂ ਆਇਆ ਜਾਣ ਆਪ ਨੇ ਚਾਲ੍ਹੀ ਦਿਨ ਪਰਸ਼ਾਦਿ ਦਾ ਮੁਕੰਮਲ ਤਿਆਗ ਕਰ ਦਿੱਤਾ। ੨੭ ਮੱਘਰ ਸੰਬਤ ੧੯੪੯ ਬਿਕਰੀ, ਮੁਤਾਬਿਕ ਦਸੰਬਰ ੧੮੯੨ ਈ. ਐਤਵਾਰ ਦੇ ਦਿਨ ਆਪ ਗੁਜਰਾਂਵਾਲੇ ਵਿਖੇ ਹੀ ਸਰੀਰ ਤਿਆਗ ਗਏ।[17] ੭੪-੭੫ ਵਰ੍ਹੇ ਉਮਰ ਭੋਗੀ।

ਇਉਂ ਬਾਬਾ ਲਹਿਣਾ ਸਿੰਘ ਜੀ, ਖਮਾਣੋਂ ਦੇ ਕੂਕੇ ਸਰਦਾਰਾਂ, ਸ. ਗੁਰਦਿੱਤ ਸਿੰਘ ਨਾਈਵਾਲਾ (ਪਟਿਆਲਾ ਰਿਆਸਤ), ਸ. ਬੀਰ ਸਿੰਘ ਦਿਆਲਗੜ੍ਹ, ਸ. ਗੁਰਸਰਨ ਸਿੰਘ ਮੁਸਤਫਾਬਾਦ ਅਤੇ ਉਸ ਦੇ ਤਿੰਨ ਭਤੀਜਿਆਂ, ਸ. ਹੀਰਾ ਸਿੰਘ 'ਲੰਮ੍ਹ' ਜਗੀਰਦਾਰ ਅਤੇ ਉਸਦੇ ਪਿੰਡ ਸਢੌਰੇ ਦੇ ਹੋਰ ਬਹੁਤ ਸਾਰੇ ਸਰਦਾਰਾਂ, ਬੇਲਾ ਸਿੰਘ ਸੋਹਾਣਾ, ਜੈਮਲ ਸਿੰਘ ਅਤੇ ਦਲੀਪ ਸਿੰਘ ਕਲਸੀਆਂ ਰਿਆਸਤ ਦੇ ਸਰਦਾਰਾਂ ਅਤੇ ਹੋਰ ਬਹੁਤ ਸਾਰੇ ਸਰਦਾਰਾਂ ਜਿਉਂ ਕੂਕਾ ਅੰਦੋਲਨ ਵਿਚ ਸ਼ਾਮਲ ਹੋਏ ਜਿਹਨਾਂ ਨੂੰ ਆਮ ਲੋਕ ਸਮਝਦੇ ਸਨ ਕਿ 'ਕੁਤਬਿਆਂ ਵਾਲੇ ਲੋਕ' ਵੀ ਇਸ ਲੋਕ ਲਹਿਰ ਵਿਚ ਦਵਾ ਦਵ ਸ਼ਾਮਲ ਹੋਰਹੇ ਸਨ।[18] ਪ੍ਰੀਤਮ ਸਿੰਘ ਜੀ ਕਵੀ ਲਿਖਤ ਬੀਤੇ ਦੀਆਂ ਪੈੜਾਂ ਦੇ ਕਿਸੇ ਭਾਗ ਵਿਚ ਦਰਜ ਹੈ ਕਿ ਬਾਬਾ ਲਹਿਣਾ ਸਿੰਘ ਜੀ ਘਰਜਾਖੀਆ ਦੇ ਵੰਸ਼ਿਜ ਦਿੱਲੀ ਵਿਚ

ਨਿਵਾਸ ਰੱਖਦੇ ਹਨ ਅਤੇ ਉਹ ਉੱਥੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ, ਜਦੋਂ ਆਪ ਰਾਜਧਾਨੀ ਵਿਚ ਹੁੰਦੇ, ਕਦੇ ਕਦਾਈਂ ਆਇਆ ਕਰਦੇ ਸਨ। ਇਉਂ ਅਸੀਂ ਵੇਖਦੇ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਕੂਕਾ ਅੰਦੋਲਨ ਵਿਚ ਕਿੰਨੇ ਵੱਡੇ ਵੱਡੇ ਸੰਬੰਧਾਂ ਵਾਲੇ ਇਤਿਹਾਸ ਪੁਰਖ ਸ਼ਾਮਲ ਹੋਏ, ਜਿਹਨਾਂ ਦੇ ਕਿਰਦਾਰ ਦੀ ਬੁਲੰਦੀ ਅਤੇ ਵਿਲੱਖਣਤਾ ਨੇ ਇਸ ਲੋਕ-ਲਹਿਰ ਨੂੰ ਚੋਖੀ ਅਮੀਰੀ ਬਖ਼ਸ਼ੀ। ਸੂਰਮੇ ਪਿਤਾ ਕਾਹਨ ਸਿੰਘ ਦਾ ਪੁੱਤਰ, ਸਾਬਕਾ ਸਿੱਖ-ਸੈਨਿਕ, ਬਾਬਾ ਲਹਿਣਾ ਸਿੰਘ, ਸਤਿਗੁਰੂ ਰਾਮ ਸਿੰਘ ਦੀ ਸੰਗਤ ਵਿਚ ਸ਼ਾਮਲ ਹੋ ਕੇ ਵੱਡਾ ਭਗਤ ਅਤੇ ਦਾਤਾ ਵੀ ਬਣ ਕੇ ਪੰਜਾਬ ਦੀ ਲੋਕਧਾਰਨਾ ਤੇ ਪੂਰਾ ਪੂਰਾ ਉਤਰ ਗਿਆ—"ਦਾਤਾ ਤੇ ਭਗਤ, ਸੂਰਮਾ/ ਤਿੰਨੇ ਜੱਗ ਰਹਿੰਦੇ ਨੇ"।

## ਹਵਾਲੇ ਅਤੇ ਟਿਪਣੀਆਂ

1. ਕੂਕਾਜ਼ ਆਫ ਨੋਟ ਇਨ ਦਾ ਪੰਜਾਬ (ਸੰ. ਜਸਵਿੰਦਰ ਸਿੰਘ) ਸਫਾ ੧੬-੧੭
2. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, ਨਾਹਰ ਸਿੰਘ ਕਿਰਪਾਲ ਸਿੰਘ, ਸਫਾ ੧੩੫-੩੮
3. ਉਹੀ, ਸਫਾ ੧੫੮-੫੯
4. ਉਹੀ, ਸਫਾ ੧੫੮-੬੮
5. ਉਹੀ, ਸਫਾ ੧੬੦-੬੧
6. ਸਤਿਗੁਰੂ ਬਿਲਾਸ ਭਾਗ ਪਹਿਲਾ, ਭਾਈ ਸੰਤੋਖ ਸਿੰਘ ਬਾਹੋਵਾਲ, ਸਫਾ ੨੮੬-੯੭
7. ਉਹੀ, ਸਫਾ ੩੦੧-੦੨
8. ਕੂਕਾਜ਼ ਆਫ ਨੋਟ ਇਨ ਦਾ ਪੰਜਾਬ, ਸਫਾ ੧੧੬-੧੭
9. ਸਤਿਜੁੱਗ, ਸ੍ਰੀ ਭੈਣੀ ਸਾਹਿਬ ਦਾ ਸੰਤ ਅੰਕ, ੯ ਚੇਤਰ ਸੰਮਤ ੧੯੯੬, ਸਫਾ ੬੮
10. ਉਹੀ, ਸਫਾ ੬੯
11. ਪਾਲਿਟਿਕਸ ਐਂਡ ਸੁਸਾਇਟੀ ਡਿਊਰਿੰਗ ਦਾ ਅਰਲੀ ਮੀਡਾਈਵਲ ਪੀਰੀਅਡ-ਪ੍ਰੋ. ਮੁਹੰਮਦ ਹਬੀਬ, ੧੯੭੪, ਦਿੱਲੀ, ਸਫਾ ੨੭੦
12. ਸੰਤ ਅੰਕ-ਸਫਾ ੭੦
13. ਉਹੀ, ਸਫਾ ੧੩
14. ਉਹੀ, ਸਫਾ ੧੪
15. ਲਾਲ ਏਹਿ ਰਤਨ (ਪਵਿੱਤਰ ਉਪਦੇਸ਼ ੫), (ਸੰ. ਪ੍ਰਿ. ਬੇਅੰਤ ਕੌਰ), ਸਫਾ ੩੭੭
16. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, ਸਫਾ ੪੬੫
17. ਸੰਤ ਅੰਕ, ਸਫਾ ੭੪
18. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, ਸਫਾ ੧੪੬

# ਦੜਪ ਦੀ ਸਿੱਖੀ ਦਾ ਕੇਂਦਰ ਬਿੰਦੂ—ਸੂਬਾ ਜਮੀਅਤ* ਸਿੰਘ ਗਿੱਲ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਦੀਵਾਨਾਂ ਵਿਚ ਇਹ ਬਚਨ ਅਕਸਰ ਦੁਹਰਾਇਆ ਕਰਦੇ ਸਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿਚ ਪੂਰੇ ਪਰਪੱਕ, ਸਿਰਫ ਢਾਈ ਸਿੱਖ ਹੀ ਉਹਨਾਂ ਨੂੰ ਮਿਲੇ ਹਨ। ਬਾਕੀ ਸਾਰੇ ਤਾਂ ਉਹਨਾਂ ਨੂੰ ਨਵੇਂ ਸਿਰਿਉਂ ਤਿਆਰ ਕਰਨੇ ਪਏ ਹਨ। ਇਹ ਢਾਈ ਸਿੱਖ ਕਿਹੜੇ ਸਨ ? ਜਿਹੜੇ ਆਪ ਦੇ ਮਾਪ ਦੰਡ 'ਤੇ ਪੂਰੇ ਉਤਰਨ ਦਾ ਸ਼ਰਫ ਹਾਸਲ ਕਰ ਚੁੱਕੇ ਸਨ। ਕਾਹਨਾ, ਜ਼ਿਲ੍ਹਾ ਲਾਹੌਰ ਦੇ ਬਾਬਾ ਜਮੀਅਤ ਸਿੰਘ ਜੀ ਕਾਹਨਾ ਕਾਛਾ, ਸ. ਹਰੀ ਸਿੰਘ ਨਲਵਾ ਪ੍ਰਸਿੱਧ ਸਿੱਖ ਜਰਨੈਲ ਦੇ ਜੁਆਈ ਬਾਬਾ ਲਹਿਣਾ ਸਿੰਘ ਜੀ ਘਰਜਾਖੀਏ ਜੋ ਗੁਜਰਾਂਵਾਲਾ ਸ਼ਹਿਰ ਵਿਚ ਹੀ ਰਹਿੰਦੇ ਸਨ, ਇਹ ਦੋ ਤਾਂ ਪੂਰੇ ਸਨ। ਅੱਧਾ ਸਿੱਖ ਪਹਿਲੀ ਕਸਵੱਟੀ ਵਾਲਿਆਂ ਵਿਚੋਂ ਸੀ, ਬਾਬਾ ਜਮੀਅਤ ਸਿੰਘ ਪਿੰਡ ਗਿੱਲ ਜ਼ਿਲ੍ਹਾ ਸਿਆਲਕੋਟ। ਸਤਿਗੁਰੂ ਜੀ ਦੀ ਸੰਗਤ ਵਿਚ ਆਉਣ ਤੋਂ ਪਹਿਲਾਂ ਇਹ ਬਾਬਾ ਜੀ ਵਿਆਜ ਲੈ ਲੈਂਦੇ ਸਨ। ਇਸ ਅਣਕਮਾਈ ਮਾਇਆ ਨੂੰ ਗ੍ਰਹਿਣ ਕਰਨ ਸਦਕਾ ਹੀ ਸਤਿਗੁਰੂ ਜੀ ਨੇ ਆਪ ਨੂੰ ਸੌ ਫੀ ਸਦੀ ਦੀ ਬਜਾਏ ਪੰਜਾਹ ਫੀਸਦੀ ਨੰਬਰ ਦਿੱਤੇ ਸਨ। ਇਹਨਾਂ ਦਾ ਸਤਿਗੁਰੂ ਜੀ ਨਾਲ ਸੰਪਰਕ ਫ਼ੌਜੀ ਜੀਵਨ ਵਿਚ ਹੀ ਬਣ ਗਿਆ ਸੀ। ਇਸ ਤਰ੍ਹਾਂ ਇਹ ਆਪ ਦੇ ਪਹਿਲੀ ਉਮਰ ਦੇ ਐਸੇ ਸਾਥੀ ਸਨ, ਜਿਹੜੇ ਆਯੂ ਪ੍ਰਯੰਤ ਫਿਰ ਆਪ ਦੇ ਰੰਗ ਵਿਚ ਹੀ ਰੰਗੇ ਰਹੇ।

ਸਤਿਗੁਰੂ ਜੀ ਨੇ ਪੰਥ ਦੀ ਸਾਜਣਾ ਕਰਨ ਬਾਦ, ਪਹਿਲੇ ਪੰਜਾਂ ਤੋਂ ਬਾਅਦ ਜਦੋਂ ਹੋਰ ਸਤਾਰਾਂ ਸੂਬੇ ਥਾਪੇ ਸਨ ਤਾਂ ਬਾਬਾ ਜਮੀਅਤ ਸਿੰਘ ਜੀ ਨੂੰ ਸੂਬਾ ਪਦਵੀ ਨਾਲ ਵੀ ਨਿਵਾਜਿਆ ਸੀ। ਪਹਿਲੇ ਢਾਈਆਂ ਵਿਚੋਂ ਭਾਵੇਂ ਆਪ ਨੂੰ ਅੱਧਾ ਆਖਿਆ ਪ੍ਰੰਤੂ ਇਹਨਾਂ ਸਾਰਿਆਂ ਵਿਚੋਂ ਸੂਬਾ ਕੇਵਲ ਆਪ ਨੂੰ ਹੀ ਥਾਪ ਕੇ ਨਾਮਧਾਰੀ ਸੰਗਠਨ ਦੇ ਪ੍ਰਮੁੱਖ ਵਾਲੀ ਜ਼ਿੰਮੇਵਾਰੀ ਸਉਂਪੀ। ਸੂਬਾ ਪਦਵੀ, ਧਾਰਮਿਕ ਜੀਵਨ ਦੇ ਨਾਲ ਨਾਲ ਰਾਜਨੀਤੀ ਦੀਆਂ ਚਾਲਾਂ ਨੂੰ ਸਮਝਣ ਵਾਲੇ ਪ੍ਰਬੁੱਧ ਚਿੰਤਕਾਂ ਦੇ ਹਿੱਸੇ ਆਉਂਦੀ ਸੀ। ਉਂਜ ਸਿਆਲਕੋਟ ਜ਼ਿਲ੍ਹਾ, ਜੀਹਦੇ ਕੁਝ ਹਿੱਸੇ ਨੂੰ ਭੂਗੋਲਿਕ ਲਹਿਜੇ ਵਿਚ, ਦੜਪ ਵੀ ਆਖਿਆ ਜਾਂਦਾ ਸੀ, ਵਿਚ ਨਾਮਧਾਰੀ ਪੰਥ ਦੇ ਤਿੱਖੇ ਅਤੇ ਵਧੇਰੇ ਵਿਕਾਸ ਲਈ ਸੂਬਾ ਜਮੀਅਤ ਸਿੰਘ ਗਿੱਲ ਹੀ, ਸਤਿਗੁਰੂ ਜੀ ਤੋਂ ਬਾਅਦ ਮੁੱਖ ਤੌਰ 'ਤੇ ਜ਼ਿੰਮੇਵਾਰ ਸਨ। ਦੜਪ ਦੀ ਸਿੱਖੀ ਦੇ ਬਾਬਾ ਜੀ ਕੇਂਦਰ ਬਿੰਦੂ ਜਾਂ ਵੱਡੇ ਥੰਮ੍ਹ ਕਹੇ ਜਾ ਸਕਦੇ ਹਨ। ਜਿਹਨਾਂ ਦੀ ਛੁਹ ਪ੍ਰਾਪਤ ਕਰਕੇ, ਅਨੇਕਾਂ ਪ੍ਰਾਣੀ ਗੁਰੂ ਵਾਲੇ ਬਣੇ ਅਤੇ

* ਜਮੀਅਤ ਸਿੰਘ ਜਾਂ ਜਮੀਤ ਸਿੰਘ ਇਕੋ ਹਸਤੀ ਹੈ।

ਉਹਨਾਂ ਨੇ ਆਪਣਾ ਜੀਵਨ, ਸੱਚ ਮਾਰਗ ਤੇ ਚੱਲਦਿਆਂ ਬਿਤਾਇਆ। ਦੜਪ ਦੇ ਨਾਮਧਾਰੀਆਂ ਵਿਚ ਬਾਬਾ ਜਮੀਅਤ ਸਿੰਘ ਹੋਰਾਂ ਦਾ ਨਾਮ ਇਕ ਘਰੇਲੂ ਨਾ ਬਣ ਚੁੱਕਾ ਸੀ। ਕੂਕਿਆਂ ਦੇ ਸਭ ਤੋਂ ਵੱਧ ੧੨੪ ਪਿੰਡ, ਸਿਆਲਕੋਟ ਜ਼ਿਲ੍ਹੇ ਵਿਚ ਹੀ ਸਨ। ਸ੍ਰੀ ਸਤਿਗੁਰੂ ਜੀ ਦੇ ਆਪਣੇ ਗ੍ਰਹਿ ਜ਼ਿਲ੍ਹੇ ਲੁਧਿਆਣੇ ਵਿਚ, ਦੂਜੇ ਨੰਬਰ ਤੇ ਰਹਿ ਕੇ ੧੧੫ ਪਿੰਡ ਸਨ।

ਸੂਬਾ ਬਨਾਉਣ ਤੋਂ ਪਹਿਲਾਂ ਗਿੱਲ ਪਿੰਡ ਦੇ ਨਾਮਧਾਰੀਆਂ ਦੇ ਇਤਿਹਾਸਕ ਅਸਥਾਨ ਦਾ ਸਤਿਗੁਰੂ ਜੀ ਨੇ ਆਪ ਨੂੰ ਮਹੰਤ ਥਾਪ ਦਿੱਤਾ ਸੀ। ਇਸ ਲਈ ਮਹੱਤਵਪੂਰਨ ਕੂਕਿਆਂ ਵਾਲੀ ਲਿਸਟ ੧੮੮੧ ਈ. ਵਾਲੀ ਵਿਚ ਆਪ ਨੂੰ ਜਮੀਅਤ ਸਿੰਘ ਮਹੰਤ ਪੁੱਤਰ ਚੰਦਾ ਸਿੰਘ, ਵਾਹੀਵਾਨ ਪਿੰਡ ਗਿੱਲ, ਥਾਣਾ ਕਿਲ੍ਹਾ ਸੋਭਾ ਸਿੰਘ ਲਿਖਿਆ ਹੈ, ਆਪ ਦਾ ਦਾਹੜਾ ਲੰਮਾ, ਕੱਦ ਲੰਮਾ ਅਤੇ ਸਰੀਰ ਪਤਲਾ, ਉਮਰ ੬੦ ਸਾਲ ਦੇ ਲਗਭਗ ਦਰਜ ਹੈ। ਵਿਸ਼ੇਸ਼ਤਾਵਾਂ ਅਤੇ ਚਾਲ ਚੱਲਣ ਵਾਲੇ ਖਾਨੇ ਵਿਚ ਦਰਜ ਹੈ : "ਇਹ ਵਿਅਕਤੀ ਸਮੁੱਚੇ ਪੰਜਾਬ ਦੇ ਕੂਕਿਆਂ ਵਿਚ ਜਾਣਿਆ ਅਤੇ ਸਤਿਕਾਰਿਆ ਜਾਂਦਾ ਹੈ।"[1] ਉਮਰ ਦੇ ਸੰਬੰਧ ਵਿਚ, ੧੮੬੭ ਈ. ਦੀ ਦੀਵਾਲੀ ਸਮੇਂ ਜਿਹੜੇ ਸੂਬੇ ਸਤਿਗੁਰੂ ਜੀ ਨਾਲ ਅੰਮ੍ਰਿਤਸਰ ਵਿਖੇ ਹਾਜ਼ਰ ਸਨ, ਉਸ ਸੂਚੀ ਵਿਚ ਬਾਬਾ ਜੀ ਦੀ ਆਯੂ ੫੦ ਸਾਲ ਲਿਖੀ ਹੈ। ਅਤੇ ਇਹ ਵੀ ਦਰਜ ਹੈ ਕਿ ਉਹ ਸਿਆਲਕੋਟ ਅਤੇ ਆਸ ਪਾਸ ਦੇ ਜ਼ਿਲ੍ਹਿਆਂ ਵਿਚ ਆਪਣੇ ਮੱਤ ਦਾ ਪਰਚਾਰ ਕਰਨ ਲਈ ਨਿਯੁਕਤ ਕੀਤੇ ਗਏ ਹਨ।[2] ਇਸੇ ਦੀਵਾਲੀ ਪੁਰਬ ਦੇ ਸਰਕਾਰੀ ਰੀਕਾਰਡ ਵਿਚ ਸੂਬਾ ਜੀ ਦਾ ਨਾਮ ਪੁਰਾਣੇ (ਭਾਵੇਂ ਪਹਿਲੋਂ ਥਾਪੇ ਗਏ) ਸੂਬਿਆਂ ਵਿਚ ਦਰਜ ਹੈ।[3] ਇਥੇ ਬੇਸ਼ਕ ਉਹਨਾਂ ਦਾ ਪਿੰਡ ਕਿਲ੍ਹਾ ਸੂਬਾ ਸਿੰਘ ਲਿਖਿਆ ਹੈ। ਇਹ ਵੱਡਾ ਪਿੰਡ ਗਿੱਲ ਦੇ ਨੇੜੇ ਹੀ ਸੀ ਤਿੰਨ ਸਿੱਖ ਸਰਦਾਰਾਂ ਜੋ ਸਕੇ ਭਾਈ ਸਨ, ਨੇ ਸਿੱਖ ਰਾਜ ਵੇਲੇ, ਆਪਣੇ ਨਾਵਾਂ ਤੇ ਕਿਲ੍ਹਾ ਸੂਬਾ ਸਿੰਘ, ਕਿਲ੍ਹਾ ਸੋਭਾ ਸਿੰਘ ਤੇ ਕਿਲ੍ਹਾ ਦੀਦਾਰ ਸਿੰਘ ਵਸਾਏ ਸਨ। (ਗੁਰੂ ਸ਼ਕਤੀ-ਕਰਤਾਰ ਸਿੰਘ ਨੀਲਧਾਰੀ ਚੰਡੀਗੜ੍ਹ-੧੯੯੯ ਈ. ਸਫਾ ੩੯)। ਅੱਜਕਲ੍ਹ ਪਾਕਿਸਤਾਨ ਵਿਚ ਕਿਲ੍ਹਾ ਸੂਬਾ ਸਿੰਘ ਨੂੰ ਕੱਲਰ ਵਾਲਾ ਕਿਲ੍ਹਾ ਕਿਹਾ ਜਾਂਦਾ ਹੈ। ੧੮੮੧ ਵਾਲੀ ਲਿਸਟ ਮੁਤਾਬਿਕ ਆਪ ਦਾ ਜਨਮ ਸਾਲ ੧੮੨੧ ਈ. ਅਤੇ ੧੮੬੭ ਵਾਲੀ ਲਿਸਟ ਮੁਤਾਬਿਕ ੧੮੧੭ ਈ. ਬਣਦਾ ਹੈ। ਮਲੂਮ ਹੁੰਦਾ ਹੈ ਕਿ ਬਾਬਾ ਜੀ ਸਤਿਗੁਰੂ ਜੀ ਨਾਲੋਂ ਉਮਰ ਵਿਚ ਤਿੰਨ ਜਾਂ ਚਾਰ ਸਾਲ ਵੱਡੇ ਹੋਣਗੇ। ਇਸ ਲਈ ਆਪ ਦਾ ਜਨਮ ਵਰ੍ਹਾ ੧੮੧੨-੧੩ ਈ. ਹੀ ਬਣਦਾ ਹੈ।

ਉੱਚੇ ਲੰਮੇ ਛੀਟਕੇ ਜੁਆਨ ਸਨ। ਸਰੀਰ ਫੁਰਤੀਲਾ ਅਤੇ ਫੱਬ ਸੁੰਦਰ ਸੀ। ਇਹੋ ਜਿਹੇ ਦਰਸ਼ਨੀ ਨੌਜੁਆਨਾਂ ਨੂੰ ਮਹਾਰਾਜਾ ਰਣਜੀਤ ਸਿੰਘ, ਖ਼ੁਦ ਦਿਲਚਸਪੀ ਲੈ ਕੇ ਆਪਣੇ ਪੋਤਰੇ ਕੰਵਰ ਨੌਂ ਨਿਹਾਲ ਸਿੰਘ ਵਾਲੀ ਰੈਜੀਮੈਂਟ ਵਿਚ ਭਰਤੀ ਕਰਵਾ ਦਿੰਦਾ ਸੀ। ਬਾਬਾ ਜੀ ਦੀ ਸੱਜੀ ਬਾਂਹ ਉੱਤੇ ਕੂਹਣੀ ਤੋਂ ਉੱਤੇ ਕਪਾਹ ਦੀ ਖੋਖੜੀ ਵਰਗਾ ਕਾਫੀ ਵੱਡਾ ਨਿਸ਼ਾਨ ਸੀ। ਜੋ ਸੈਨਿਕ ਜੀਵਨ ਦੀ ਕਿਸੇ ਝੜਪ ਸਮੇਂ ਲੱਗਾ ਹੋ

ਸਕਦਾ ਹੈ। ਜਦੋਂ ਸਤਿਗੁਰੂ ਰਾਮ ਸਿੰਘ ਜੀ ਵੀ ਸੰਨ ੧੮੩੭ ਈ. ਵਿਚ ਇਸੇ ਰੈਜੀਮੈਂਟ ਵਿਖੇ ਭਰਤੀ ਹੋਏ ਤਾਂ ਅਧਿਆਤਮਿਕ ਬਿਰਤੀਆਂ ਵਾਲੇ ਜਮੀਅਤ ਸਿੰਘ ਗਿੱਲ ਨਾਲ, ਕਾਹਨ ਸਿੰਘ ਚੱਕ ਵਾਲੇ ਜਿਉਂ ਆਪ ਦਾ ਮਿਲਾਪ ਹੋਣ ਵਿਚ ਕੋਈ ਜ਼ਿਆਦਾ ਸਮਾਂ ਨਹੀਂ ਲੱਗਾ ਸੀ। ਕਾਹਨ ਸਿੰਘ ਤੇ ਜਮੀਅਤ ਸਿੰਘ ਦੋਵੇਂ ਹੀ ਸਤਿਗੁਰੂ ਜੀ ਤੋਂ ਆਯੂ ਵਿਚ ਕੁਝ ਵਡੇਰੇ ਹੋਣ ਸਦਕਾ, ਜਿੱਥੇ ਆਪ ਦੀ ਮਸਤਾਨੀ ਅਤੇ ਪ੍ਰੇਮਾ ਭਗਤੀ ਵਾਲੀ ਨਾਮ ਬਾਣੀ ਦੇ ਰੰਗ ਵਿਚ ਰੰਗੀ ਮੂਰਤੀ ਦੇ ਪ੍ਰਤੀ ਤਾਂ ਸ਼ਰਧਾ ਭਾਵ ਰੱਖਣ ਲੱਗ ਪਏ, ਉੱਥੇ ਕਈ ਵੇਰ ਸਤਿਗੁਰੂ ਜੀ ਦੇ ਨਿਗਰਾਨ ਵਜੋਂ, ਵੀ ਸੇਵਾ ਨਿਬਾਹੁੰਦੇ ਸਨ। ਦੁਨਿਆਵੀ ਪਦਾਰਥਾਂ ਤੋਂ ਸਤਿਗੁਰੂ ਜੀ ਦੀ ਬਿਰਤੀ ਤਾਂ ਬਹੁਤ ਉੱਚੀ ਸੀ। ਪਰ ਇਹ ਦੋਵੇਂ ਸੱਜਣ ਜਦੋਂ ਸਮਝਦੇ ਕਿ ਕਿਸੇ ਨੇ ਮਸਤਾਨੀ ਬਿਰਤੀ ਵਾਲੇ ਸੈਨਿਕ ਨੂੰ ਵਿਹਾਰ ਕਾਰ ਵਿਚ, ਛਲ ਲਿਆ ਹੈ ਤਾਂ ਇਹ ਤੁਰੰਤ ਉਸ ਨੁਕਸਾਨ ਦੀ ਭਰਪਾਈ ਕਰਨ ਲਈ ਹਰਕਤ ਵਿਚ ਆ ਜਾਂਦੇ। ਨਾਮਧਾਰੀਆਂ ਦਾ ਪਹਿਲਾ ਅਤੇ ਪੁਰਾਤਨ ਇਤਿਹਾਸਕਾਰ, ਭਾਈ ਸੰਤੋਖ ਸਿੰਘ ਬਾਹੋਵਾਲ, ਅਜਿਹੇ ਸੁੰਦਰ ਬਿਰਤਾਂਤਾਂ ਨੂੰ ਆਪਣੇ ਗਰੰਥ ਵਿਚ ਥਾਂ ਪੁਰ ਥਾਂ ਦਰਜ ਕਰਦਾ ਹੈ।

**ਸੋਨਾ ਅਤੇ ਸ਼ਸਤਰ**

"ਏਕ ਸਮੇਂ ਸ੍ਰੀ ਸਤਿਗੁਰੂ ਜੀ ਕੰਠਾ ਲਾਹ ਕੇ ਕਿਸੇ ਨੂੰ ਦੇ ਆਏ ਅਰ ਏਕ ਕਿਰਪਾਨ ਲੈ ਆਏ। ਜਮੀਤ ਸਿੰਘ ਨੇ ਜਾਇਕੇ ਉਸ ਨੂੰ ਕਹਿਆ ਤੈਨੂੰ ਸੌ ਰੁਪਏ ਦਾ ਕੰਠਾ ਪਚ ਜਾਏਗਾ। ਪੈਸੇ ਕੀ ਕਿਰਪਾਨ ਦੇ ਕੇ ਤੇ ਕੰਠਾ ਲੈ ਲਿਆ ਹੈ। ਉਸ ਨੇ ਕਹਾ ਜੀ ਕਿਰਪਾਨ ਭੀ ਰੱਖੋ ਤੇ ਕੰਠਾ ਭੀ ਲੈ ਜਾਓ। ਲਿਆਇ ਕੇ ਜਮੀਤ ਸਿੰਘ ਨੇ ਕਹਿਆ ਜੀ ਪੈਸੇ ਕੀ ਕਿਰਪਾਨ ਲੈ ਕੇ ਸੌ ਰੁਪਏ ਕਾ ਕੰਠਾ ਲਾਹ ਕੇ ਦੇ ਆਏ ਹੋ। ਗੁਰੂ ਜੀਬਚਨ ਕੀਤਾ ਸਾਡਾ ਤਾਂ ਸ੍ਰੀ ਸਾਹਿਬ ਸਵਾ ਲਾਖ ਕਾ ਹੈ।"

"ਇਕ ਵੇਰੀਂ ਵਾਲਾ ਲਾਹ ਕੇ ਦੇ ਆਏ ਤੇ ਖੰਡਾ ਲੈ ਆਏ। ਜਮੀਤ ਸਿੰਘ ਨੇ ਕਹਾ ਜੀ ਪੰਜਾਹ ਰੁਪਏ ਕਾ ਵਾਲਾ ਦੇ ਆਏ ਹੋ ਤੇ ਇਕ ਪੈਸੇ ਕਾ ਖੰਡਾ ਲੈ ਆਏ ਹੋ। ਗੁਰੂ ਜੀ ਬਚਨ ਕੀਤਾ ਖੰਡਾ ਸਵਾ ਲਾਖ ਕਾ ਹੈ। ਜਮੀਤ ਸਿੰਘ ਜਾਇਕੇ ਉਸ ਆਦਮੀ ਨੂੰ ਕਹਾ ਕਿ ਪੰਜਾਹ ਰੁਪੈ ਕਾ ਵਾਲਾ ਤੈਨੂੰ ਪਚੇਗਾ ਪੈਸੇ ਕਾ ਖੰਡਾ ਦੇ ਕੇ ? ਉਸਨੇ ਕਹਾ ਜੀ ਵਾਲਾ ਭੀ ਲੈ ਜਾਓ ਤੇ ਖੰਡਾ ਭੀ ਰੱਖੋ। ਜਮੀਤ ਸਿੰਘ ਲੈ ਆਇਆ ਵਾਲਾ ਤੇ ਖੰਡਾ ਸਾਂਭ ਛੱਡੋ।"[4]

ਸਤਿਗੁਰੂ ਜੀ ਨਾਮ ਦੀ ਮਸਤੀ ਵਿਚ, ਆਪਣੇ ਸਰੀਰ ਦੀਆਂ ਪਰਸਾਦੇ ਪਾਣੀ ਦੀਆਂ ਜ਼ਰੂਰਤਾਂ ਤੋਂ ਵੀ ਉੱਪਰ ਉੱਠ ਜਾਂਦੇ ਸਨ। ਅਜਿਹੇ ਸਮੇਂ ਕਾਹਨ ਸਿੰਘ ਚੱਕਵਾਲਾ, ਜਮੀਅਤ ਸਿੰਘ ਗਿੱਲ, ਧਿਆਨ ਸਿੰਘ ਮਲਵਈ, ਦੂਲਾ ਸਿੰਘ ਰਾਜੇਆਣੇ ਦਾ, ਜੀਤ ਸਿੰਘ ਠਰੂ ਅਤੇ ਰਾਜਾ ਸਿੰਘ ਤਰਾਂਗੀ ਵਾਲਾ ਆਦਿਕ ਫੌਜੀ ਸਿੰਘ ਸਤਿਗੁਰੂ ਜੀ ਤੇ ਪੂਰੀ ਪ੍ਰੀਤ ਭਾਵਨੀ, ਪਰਤੀਤ ਆਦਿ ਰੱਖਦੇ ਸਨ। ਪਰਸ਼ਾਦਾ ਵੀ ਸਤਿਗੁਰੂ ਜੀ ਦਾ ਇਹੋ ਸਿੰਘ ਤਿਆਰ ਕਰਦੇ ਸਨ ਅਤੇ ਜਿੱਥੇ ਵੀ ਆਪ ਹੁੰਦੇ, ਉੱਥੋਂ ਲੱਭ ਕੇ ਆਪਣੇ ਟਿਕਾਣੇ ਤੇ ਲਿਆ ਕੇ, ਫਿਰ ਛਕਾਉਣ ਦੀ ਜ਼ਿੰਮੇਵਾਰੀ ਵੀ, ਉਹੋ ਨਿਭਾਹੁੰਦੇ ਸਨ।[5]

ਲਾਹੌਰ ਦਰਬਾਰ ਦੀ ਸਤਿਗੁਰੂ ਜੀ ਵਾਲੀ ਸੈਨਿਕ ਟੁਕੜੀ ਕਿਸੇ ਸਰਕਾਰੀ ਕਾਰਜ ਲਈ, ਪਸ਼ੌਰ ਨੂੰ ਜਾਂਦੀ ਹੋਈ ਹਜ਼ਰੋ ਸਾਹਿਬ ਵਿਖੇ ਅਟਕ ਗਈ ਸੀ, ਸੰਨ ੧੮੪੧ ਈ. ਵਿਚ। ਹਜ਼ਰੋ ਸਾਹਿਬ (ਜ਼ਿਲ੍ਹਾ ਅਟਕ ਜਾਂ ਕੈਮਪਬੈਲ ਪੁਰ-ਪੱਛਮੀ ਪੰਜਾਬ) ਵਿਚ ਉਸ ਸਮੇਂ ਸੰਤ-ਅਵਤਾਰ ਗੁਰੂ ਬਾਲਕ ਸਿੰਘ ਜੀ ਦੇ ਸ਼ੁਭ ਉਪਦੇਸ਼ਾਂ ਦੀ ਕਾਫੀ ਚਰਚਾ ਸੀ। ਫੌਜੀ ਸਿੰਘਾਂ ਵਿਚੋਂ, ਆਪ ਦੀ ਸੋਅ ਸੁਣ ਕੇ, ਸਭ ਤੋਂ ਪਹਿਲਾਂ, ਬਾਬਾ ਜਮੀਅਤ ਸਿੰਘ ਜੀ ਦਰਸ਼ਨ ਕਰਨ ਗਏ ਅਤੇ ਨਾਮ ਦੀ ਦਾਤ ਲੈ ਕੇ ਆਏ। ਬਾਹੋਵਾਲ ਜੀ, ਬਾਬਾ ਜਮੀਅਤ ਸਿੰਘ ਜੀ ਪਹਿਲਾਂ ਕਿਹੜਾ ਨਾਮ ਜਪਦੇ ਸਨ ਅਤੇ ਹੁਣ ਸਮੇਂ ਦਾ ਨਾਮ ਕਿਹੜਾ ਹੈ, ਇਸ ਬਾਰੇ ਗੁਰੂ ਬਾਲਕ ਸਿੰਘ ਜੀ ਦੀ ਸਿੱਖਿਆ ਨੂੰ ਇਉਂ ਨਿਰੂਪਤ ਕਰਦੇ ਹਨ। "ਸੁਣ ਕੇ ਸੋਇ ਗੁਰੂ ਜੀ ਕੀ ਬਾਬਾ ਜਮੀਤ ਸਿੰਘ ਫੌਜ ਵਿਚੋਂ ਪਹਿਲੇ ਗਿਆ। ਦਰਸ਼ਨ ਜਾਇ ਕੀਤਾ ਗੁਰੂ ਬਾਲਕ ਸਿੰਘ ਜੀ ਕਾ। ਸੀਸ ਨਿਵਾਇਆ, ਫਤੇ ਬੁਲਾਈ। ਗੁਰੂ ਬਾਲਕ ਸਿੰਘ ਜੀ ਅੰਤਰਜਾਮੀ 'ਸੋਹੰ' ਕਾ ਅਰਥ ਕਰਨ ਲੱਗੇ ਹੈਂ, "ਜੁਗਿ ਜੁਗਿ ਆਪੋ ਆਪਣਾ ਧਰਮ ਹੈ ਸੋਧਿ ਦੇਖਹੁ ਬੇਦ ਪੁਰਾਨਾ।" 'ਸੋਹੰ' ਸ਼ਬਦ ਸਤਿਜੁਗ, ਦੁਆਪਰ ਤੇ ਤ੍ਰੇਤਾ ਕਾ ਹੈ। ਕਲਿਜੁਗ ਕਾ 'ਚਾਰ ਅੱਖਰਾਂ' ਭਜਨ ਲੈ ਲਿਆ। ਭਜਨ ਪਰ ਨਿਸਚਾ ਹੋਇਆ। ਭਜਨ ਦੇ ਕੇ ਗੁਰੂ ਜੀ ਬਚਨ ਕੀਤਾ, ਗੁਪਤ ਹੀ ਜਪਣਾ ਤੇ ਗੁਪਤ ਹੀ ਰੱਖਣਾ। ਸੁਣਦੇ ਸਾਰ ਹੀ ਬਿਰਤੀ ਟਿਕੀ ਜਿਹੜੀ ਡੋਲਦੀ ਸੀ।

"ਫੇਰ ਫੌਜ ਮੈਂ ਆਇਕੇ ਬਾਬੇ ਜਮੀਤ ਸਿੰਘ ਨੇ ਸ੍ਰੀ ਸਤਿਗੁਰੂ ਜੀ ਕੋ ਕਹਿਆ ਮੈਂ ਤਾਂ ਭਜਨ ਲੈ ਆਇਆ ਹਾਂ। ਗੁਰੂ ਬਾਲਕ ਸਿੰਘ ਜੀ ਸੰਤ ਅਵਤਾਰ ਹੈਨ। ਦਰਸ਼ਨ ਕਰਨੇ ਸੇ ਭੀ ਸ਼ਾਂਤ ਆਈ ਪਰ ਜਦ ਭਜਨ ਲਿਆ ਉਸੀ ਵਕਤ ਸਰੀਰ ਕੀ ਤਾਸੀਰ ਹੀ ਬਦਲ ਗਈ।... ਕਲਿਜੁਗ ਕਾ ਏਹ ਭਜਨ ਹੈ ਜੇਹੜਾ ਦਿੱਤਾ ਹੈ ਚਾਰ ਅੱਖਰ ਕਾ। ਸੁਣਦੇ ਸਾਰ ਆਤਮੇ ਨੂੰ ਸ਼ਾਂਤ ਆਇ ਜਾਂਦੀ ਹੈ। ਹੋਰ ਸਿੰਘ ਭੀ ਜਾਣੇ ਲੱਗੇ। ਜੇਹੜਾ ਜਾਵੇ ਸੋਈ ਮੋਹਿਆ ਜਾਵੇ ਦਰਸ਼ਨ ਕਰਕੇ।... ਇਸੀ ਤਰ੍ਹਾਂ ਸੌ ਡੇਢ ਸੌ ਸਿੰਘਾਂ ਨੇ ਭਜਨ ਲੈ ਲਿਆ।"[6]

ਇਸ ਤਰ੍ਹਾਂ ਸਿੱਖ ਸੈਨਾ, ਵਿਸ਼ੇਸ਼ ਕਰਕੇ ਸਤਿਗੁਰੂ ਜੀ ਵਾਲੀ ਨੌਨਿਹਾਲ ਸਿੰਘ ਦੀ ਰੈਜੀਮੈਂਟ ਵਿਚ, ਸਤਿਗੁਰੂ ਰਾਮ ਸਿੰਘ ਜੀ ਅਤੇ ਹੋਰ ਸਿੰਘਾਂ ਨੂੰ ਗੁਰੂ ਬਾਲਕ ਸਿੰਘ ਜੀ ਦੇ ਲੜ ਲਾਉਣ ਦਾ ਪਹਿਲਾ ਕਾਰਜ ਸਿਰੇ ਚੜ੍ਹਾਉਣਾ, ਬਾਬਾ ਜਮੀਅਤ ਸਿੰਘ ਹੋਰਾਂ ਦੇ ਹਿੱਸੇ ਆਇਆ। ਐਨੀ ਗਿਣਤੀ ਵਿਚ ਸਿੰਘਾਂ ਦੇ ਜਗਿਆਸੂਆਂ ਅਭਿਆਸੀਆਂ ਵਾਲੀ ਬਿਰਤੀ ਧਾਰਨ ਕਰਨ ਸਦਕਾ ਹੀ ਇਸ ਰੈਜੀਮੈਂਟ ਵਿਚਲੀ ਸਤਿਗੁਰੂ ਜੀ ਦੀ ਪਲਟਨ ਦਾ ਨਾਮ, "ਭਗਤਾਂ ਵਾਲੀ ਪਲਟਨ" ਵੀ ਪੈ ਗਿਆ ਸੀ। ਬਾਅਦ ਵਿਚ ਸੰਤ ਖਾਲਸੇ ਦੀ ਸਾਜਣਾ ਤੋਂ ਬਾਅਦ ਸੈਨਿਕ ਜੀਵਨ ਦੇ ਸਾਥੀ, ਇਹ ਚਰਚਾ ਸੁਣ ਕੇ ਕਿ ਫੌਜ ਵਾਲੇ ਮਸਤਾਨੇ ਨੇ, ਨਵਾਂ ਪੰਥ ਸਾਜਿਆ ਹੈ, ਸਤਿਗੁਰੂ ਜੀ ਦੇ ਪ੍ਰਭਾ-ਮੰਡਲ ਦੇ ਗਿਰਦ ਜੁੜਦੇ ਗਏ। ਇਹਨਾਂ ਪੂਰਵ ਸੈਨਿਕਾਂ ਦਾ, ਪੰਥ ਦੇ ਪਰਚਾਰ ਪਰਸਾਰ ਅਤੇ ਜੱਥੇਬੰਦਕ ਢਾਂਚੇ ਵਿਚ ਵੀ ਵੱਡਾ ਯੋਗਦਾਨ ਹੈ। ਇਉਂ ਬਾਬਾ ਜਮੀਅਤ ਸਿੰਘ ਦੀ ਨਾਮਧਾਰੀ ਸਮੁਦਾਇ ਵਿਚ, ਸਤਿਗੁਰੂ ਜੀ ਤੋਂ ਬਾਅਦ ਮੋਢੀਆਂ ਵਾਲੀ ਭੂਮਿਕਾ ਵੀ ਗਿਣੀ ਜਾਂਦੀ ਹੈ।

ਜਦੋਂ ਸਤਿਗੁਰੂ ਰਾਮ ਸਿੰਘ ਜੀ, ਜਮੀਅਤ ਸਿੰਘ ਹੋਰਾਂ ਦੇ ਦੱਸਣ ਬਾਅਦ ਗੁਰੂ ਬਾਲਕ ਸਿੰਘ ਹੋਰਾਂ ਦੇ ਦਰਬਾਰ ਵਿਚ ਪੁੱਜੇ ਤਾਂ ਜਿਸ ਸ਼ਬਦ ਦੇ ਸ੍ਰੀ ਆਦਿ ਗਰੰਥ ਸਾਹਿਬ ਵਿਚੋਂ ਗੁਰੂ ਬਾਲਕ ਸਿੰਘ ਜੀ ਅਰਥ ਕਰ ਰਹੇ ਸਨ ਉਹ ਸੀ :

"ਠਾਕੁਰ ਤੁਮ੍ ਸਰਣਾਈ ਆਇਆ॥

ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ।" (ਰਾਗ ਸਾਰੰਗ)

ਜਦੋਂ ਹਜ਼ੂਰ ਨੇ ਗੁਰੂ ਬਾਲਕ ਸਿੰਘ ਜੀ ਤੋਂ ਨਾਮ ਦੀ ਦਾਤ ਮੰਗੀ ਤਾਂ "ਗੁਰੂ ਬਾਲਕ ਸਿੰਘ ਜੀ ਪ੍ਰਸੰਨ ਹੋਇ ਕੇ ਬਚਨ ਕੀਤਾ ਆਓ ਠਾਕੁਰ ਜੀ, ਤੁਹਾਨੂੰ ਉਡੀਕਦੇ ਸੇ। ਤੁਹਾਡੇ ਮੰਗਵਾਉਣ ਵਾਸਤੇ ਹੀ ਏਤਨੀ ਫੌਜ ਨੂੰ ਭਜਨ ਦਿੱਤਾ ਹੈ। ਹੁਣ ਨਹੀਂ ਫੌਜ ਕਾ ਕੋਈ ਭੀ ਸਾਡੇ ਪਾਸੋਂ ਭਜਨ ਪੁਛਿਗਾ। ਹੁਣ ਤੁਸੀਂ ਆਇ ਗਏ ਹੋ। ਸਾਡੇ ਮਨ ਕਾ ਸੰਕਲਪ ਪੂਰਾ ਹੋਇਆ ਹੈ।" ਇਸ ਤਰ੍ਹਾਂ ਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਨਾਮ ਦੀ ਦਾਤ ਵੀ ਬਖਸ਼ੀ ਅਤੇ ਨਾਮ ਦੇ ਖ਼ਜ਼ਾਨੇ ਦੀਆਂ ਚਾਬੀਆਂ ਵੀ ਆਪ ਦੇ ਹਵਾਲੇ ਕਰ ਦਿੱਤੀਆਂ। ਨਾਮ ਦਾ ਕੜਛਾ ਵਰਤਾਉਣ ਦਾ ਆਦੇਸ਼ ਵੀ ਦਿੱਤਾ। ਸਤਿਗੁਰੂ ਜੀ ਦੀ ਝੋਲੀ ਵਿਚ ਪਤਾਸਿਆਂ ਦਾ ਬੁੱਕ ਭਰ ਕੇ ਪਾਇਆ, ਪੰਜ ਪੈਸੇ ਤੇ ਨਲੀਏਰ ਮੱਥਾ ਟੇਕ ਕੇ, ਪੰਜ ਪਰਕਰਮਾ ਕਰਕੇ ਨਮਸਕਾਰ ਕੀਤਾ। ਅਤੇ ਜਿਸ ਦੀ ਵਸਤ ਸੀ ਉਸ ਨੂੰ ਸਉਂਪਣ ਦਾ ਬਚਨ ਵੀ ਹੋਇਆ। ਆਪਣੀ ਸਾਰੀ ਸੰਗਤ ਨੂੰ ਗੁਰੂ ਬਾਲਕ ਸਿੰਘ ਹੋਰਾਂ ਨੇ ਹੁਕਮ ਦੇ ਕੇ ਸਤਿਗੁਰੂ ਰਾਮ ਸਿੰਘ ਦੇ ਚਰਨਾਂ 'ਤੇ ਨਮਸਕਾਰ ਕਰਵਾਈ। ਇਸ ਪਰਿਵਰਤਨਕਾਰੀ ਘਟਨਾ ਨਾਲ ਵੀ ਬਾਬਾ ਜਮੀਅਤ ਸਿੰਘ ਹੋਰਾਂ ਦੀ ਜੀਵਨ ਗਾਥਾ ਕਿਸੇ ਨਾ ਕਿਸੇ ਰੂਪ ਵਿਚ ਜੁੜ ਗਈ।

ਸਤਿਗੁਰੂ ਜੀ ਤਾਂ ਮੁਦਕੀ ਦੀ ਜੰਗ ਸਮੇਂ ਮਸਤੀ ਵਿਚ ਸ੍ਰੀ ਭੈਣੀ ਸਾਹਿਬ ਆ ਗਏ ਸਨ। ਬਾਬਾ ਜਮੀਅਤ ਸਿੰਘ, ਸਿੱਖ ਸੈਨਾ ਦਾ ਅੰਗਰੇਜ਼ ਹਾਕਮਾਂ ਦੁਆਰਾ, ੧੮੪੯ ਵਿਚ ਭੋਗ ਪਾਉਣ ਬਾਦ ਪਿੰਡ ਆ ਗਏ। ਇੱਥੇ ਉਹਨਾਂ ਨੇ ਇਕ ਡੇਰਾ ਬਣਾ ਲਿਆ ਸੀ, ਜਿੱਥੇ ਆਏ ਗਏ ਪਰਮਾਰਥੀ ਨਾਲ ਨਾਮਬਾਣੀ ਦੀ ਚਰਚਾ ਵੀ ਕਰਦੇ ਅਤੇ ਅਭਿਆਗਤਾਂ ਵਾਸਤੇ ਲੋਹ ਲੰਗਰ ਵੀ ਜਾਰੀ ਕਰ ਦਿੱਤਾ। ਜਿਸ ਦਾ ਪੇਕਾ ਪਿੰਡ ਕਿਆਮਪੁਰ (ਸਿਆਲਕੋਟ) ਸੀ, ਉੱਥੋਂ ਦੀ ਮਾਈ ਦੌਲੀ ਪਿੰਡ ਗਿੱਲ ਦੇ ਲੰਬੜਦਾਰ ਨਾਲ ਵਿਆਹੀ ਸੀ। ਬਾਬਾ ਜਮੀਤ ਸਿੰਘ ਵੀ ਸਰਕਾਰੀ ਰੀਕਾਰਡ ਦੇ ਮੁਤਾਬਿਕ ਪਿੰਡ ਦਾ ਲੰਬੜਦਾਰ ਸੀ। ਜਿਸ ਨੂੰ ਆਗੂ ਕੂਕਾ ਅਤੇ ਪਰਚਾਰਕ ਦੱਸਿਆ ਗਿਆ ਸੀ।[7] ਮਾਈ ਦੌਲੀ ਦਾ ਪਤੀ ਉਸਨੂੰ ਸਾਧ ਸੰਗਤ ਵਿਚ ਜਾਣ ਨਹੀਂ ਸੀ ਦਿੰਦਾ ਅਤੇ ਇਹ ਮਾਈ ਬਾਬਾ ਜਮੀਅਤ ਸਿੰਘ ਦੇ ਦਰਸ਼ਨਾਂ ਬਿਨਾਂ ਪਰਸ਼ਾਦਾ ਨਹੀਂ ਸੀ ਛਕਦੀ। ਜਿੰਨਾ ਚਿਰ ਮਾਈ ਦੌਲੀ ਲੰਗਰ ਵਿਚ ਨਾ ਆਵੇ ਬਾਬਾ ਜੀ ਵੀ ਪ੍ਰਸ਼ਾਦ ਨਹੀਂ ਸਨ ਪਾਉਂਦੇ। ਇਹ ਮਾਈ ਦੌਲੀ ੧੮੬੧ ਈ. ਦੀ ਹਰਦੁਆਰ ਦੀ ਅਰਧ ਕੁੰਭੀ ਸਮੇਂ ਸਤਿਗੁਰੂ ਜੀ ਦੇ ਦਲ ਨਾਲ ਗੰਗਾ ਤੇ ਗਈ ਸੀ। ਉੱਥੇ ਮਾਈ ਨੂੰ ਲੰਗਰ ਵਿਚ ਸੰਗਤ ਦੇ ਬਰਤਨਾਂ ਦੀ ਸੇਵਾ ਕਰਦੀ ਵੇਖ ਕੇ "ਗੁਰੂ ਜੀ ਬਚਨ ਕੀਤਾ ਏਸ ਨੂੰ ਬਰਤਨ ਨਹੀਂ ਮਾਂਜਣ ਦੇਣਾ ਹੈ।" ਬਾਬਾ ਜਮੀਅਤ ਸਿੰਘ ਜੀ ਦੀ ਪ੍ਰੀਤਵਾਨ ਮਾਈ ਜਾਣ ਕੇ ਸਤਿਗੁਰੂ ਜੀ ਨੇ ਵੀ

ਉਸਦਾ ਅਦਬ ਕੀਤਾ। ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਨੇ ਮਾਈ ਦੋਲੀ ਨੂੰ ਬਚਨ ਕੀਤਾ ਤੈਨੂੰ ਲੋਕ ਲਾਜ ਤੇ ਛੁਡਾਇਆ ਹੈ। ਸਤਿਗੁਰੂ ਜੀ ਦੀ ਮਾਮੀ ਦੀ ਨੂੰਹ ਭੋਲੀ ਅਤੇ ਮਾਈ ਦੋਲੀ ਨੂੰ, ਸਤਿਗੁਰੂ ਮਹਿਲ ਮਾਤਾ ਜੱਸਾਂ ਜੀ ਵੀ ਲੁਧਿਆਣੇ ਤੱਕ ਤੋਰਨ ਗਏ ਸੀ।

ਪਿੰਡ ਟਰਪੋਲਿਆਂ ਦੀ ਇਕ ਮਾਈ ਗੁਰ੍ਹਾਈ ਵੀ ਬਾਬਾ ਜਮੀਅਤ ਸਿੰਘ ਦੀ ਸ਼ਰਧਾਵਾਨ ਸੀ। ਉਸਨੂੰ ਬਾਬਾ ਜੀ ਗੁਰੂ ਬਾਲਕ ਸਿੰਘ ਤੋਂ ਨਾਮ ਦਾਨ ਦੁਆ ਕੇ ਲਿਆਏ ਸਨ। ਇਸ ਮਾਈ ਦੇ ਪਤੀ ਨੂੰ ਗੁਰੂ ਬਾਲਕ ਸਿੰਘ ਜੀ ਨੇ ਕਿਹਾ ਸੀ ਕਿ ਇਸਦਾ ਅਦਬ ਕਰੀਂ। ਇਸ ਦਾ ਕਿਹਾ ਮੰਨੀ। ਇਸ ਦਾ ਪੱਲਾ ਨਾ ਛੱਡੀਂ। ਮਾਈ ਦੀ ਕਮਾਈ ਵੇਖ ਕੇ ਉਸਦੇ ਪਤੀ ਨੇ ਕਿਹਾ 'ਗੁਰ੍ਹਾਈਏ ਮੇਰੇ ਪਰ ਭੀ ਨਿਗਾਹ ਕਰ।" ਮਾਈ ਗੁਰ੍ਹਾਈ ਨੇ ਉਸਕੋ ਕਹਾ ਕਿ ਖਜ਼ਾਨਾ ਹੁਣ ਰਾਮਦਾਸਪੁਰੇ (ਸ੍ਰੀ ਭੈਣੀ ਸਾਹਿਬ) ਆਇ ਗਿਆ ਹੈ।" ਸੋ ਉਹ ਭੈਣੀ ਸਾਹਿਬ ਪੁੱਜਾ ਤੇ ਨਾਮ ਦੀ ਦਾਤ ਨਾਲ ਨਿਹਾਲ ਹੋਇਆ। ਇਹ ਭਜਨੀਕ ਜੋੜੀ ਨਾਮ ਦੇ ਰੰਗ ਵਿਚ ਰੰਗੀ ਗਈ। ਇਹ ਮਾਈ ਟਰਪੋਲਿਆਂ ਵਾਲੀ (ਜ਼ਿਲ੍ਹਾ ਸਿਆਲਕੋਟ) ਵੀ ਸਤਿਗੁਰੂ ਜੀ ਦੇ ਨਾਲ ਗੰਗਾ ਤੇ ਗਈ ਸੀ ਜਿੱਥੇ ਕਈ ਕੌਤਕ ਇਸ ਨੂੰ ਵਿਖਾਉਣ ਦਾ ਵੀ ਬਾਹੋਵਾਲ ਜੀ ਵਰਣਨ ਕਰਦੇ ਹਨ।[8]

ਕਿਉਂਕਿ ਬਾਬਾ ਜਮੀਅਤ ਸਿੰਘ ਹੋਰਾਂ ਨੇ ਸਤਿਗੁਰੂ ਜੀ ਤੋਂ ਪਹਿਲਾਂ ਭਜਨ ਗੁਰੂ ਬਾਲਕ ਸਿੰਘ ਪਾਸੋਂ ਲਿਆ ਸੀ। ਫੌਜ ਵਿਚ ਵੀ ਇਕੱਠੇ ਰਹਿੰਦੇ ਸਨ ਅਤੇ ਆਯੂ ਵਿਚ ਵੀ ਸਤਿਗੁਰੂ ਜੀ ਤੋਂ ਕੁਝ ਵਡੇਰੇ ਸਨ, ਇਸ ਲਈ ਭਾਵੇਂ ਗੁਰੂ ਬਾਲਕ ਸਿੰਘ ਜੀ ਨੇ ੧੮੪੧ ਈ. ਵਿਚ ਹੀ ਆਪਣੇ ਵਲੋਂ ਆਪਣੀ ਜਗ੍ਹਾ 'ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਸਥਾਪਨ ਕਰ ਦਿੱਤਾ ਸੀ, ਪਰ ਬਾਬਾ ਗਿੱਲ ਦਾ ਨਿਸ਼ਚਾ ਆਪ 'ਤੇ ਅਜੇ ਟਿਕ ਨਹੀਂ ਸੀ ਰਿਹਾ। ਇਸ ਲਈ ਉਸ ਦੇ ਮਨ ਦੀ ਇਸ ਭ੍ਰਾਂਤੀ ਦਾ ਨਿਵਾਰਣ ਕਰਨਾ, ਗੁਰੂ ਬਾਲਕ ਸਿੰਘ ਜੀ ਨੇ ਸਿੱਖ ਦੇ ਕਲਿਆਣ ਲਈ ਜ਼ਰੂਰੀ ਸਮਝਿਆ। ਬਾਹੋਵਾਲ ਜੀ ਇਹ ਵਿੱਥਿਆ ਆਪਣੇ ਰੰਗ ਵਿਚ ਇਉਂ ਦਰਜ ਕਰਦੇ ਹਨ :

"ਇਕ ਵਾਰ ਬਾਬੇ ਜਮੀਤ ਸਿੰਘ ਗਿਲਾਂਵਾਲੇ ਨੇ ਅਰਜ ਕੀਤੀ, ਗੁਰੂ ਯਾਰ੍ਹਵੇਂ ਕੋਲ, "ਜੀ ਮੇਰੀ ਸ਼ਰਧਾ ਤੁਹਾਡੀ ਮੂਰਤੀ ਉੱਤੇ ਹੈ। ਓਨ੍ਹਾਂ ਕੀ (ਸਤਿਗੁਰੂ ਰਾਮ ਸਿੰਘ ਜੀ ਦੀ) ਮੂਰਤੀ ਉੱਤੇ ਸ਼ਰਧਾ ਨਹੀਂ ਹੈ ਕਿਉਂਕਿ ਇਕੱਠੇ ਹੀ ਨੌਕਰ ਥੇ। ਓਥੇ ਭੀ ਜੋ ਬਚਨ ਕਰਦੇ ਸੇ ਸੋ ਪੂਰਾ ਹੁੰਦਾ ਸੀ। ਅੜਬੰਗ ਸਿੰਘ ਨਾਮ ਭੀ ਕਰ ਬੁਲਾਉਂਦੇ ਸੇ। ਯਾਰ੍ਹਵੇਂ ਗੁਰੂ ਜੀ ਬਚਨ ਕੀਤਾ ਜਦ ਠਾਕੁਰਾਂ ਉੱਤੇ ਤੁਹਾਡੀ ਸ਼ਰਧਾ ਹੋਊਗੀ ਤਾਂ ਕਈ ਜਨਮਾਂ ਕੇ ਪਾਪ ਤੁਹਾਡੇ ਕੱਟੇ ਜਾਣਗੇ। ਏਹ ਭੀ ਬਚਨ ਕੀਤਾ ਅਸੀਂ ਤਾਂ ਰਾਖੇ ਬੈਠੇ ਸੀ, ਠਾਕੁਰ ਜੀ ਲੈ ਗਏ ਅਮਾਨਤ ਤੁਹਾਡੀ ਧਰਤੀ ਤੇ।"[9] ਗੁਰੂ ਜੀ ਨੇ ਜਮੀਤ ਸਿੰਘ ਦਾ ਸੰਸਾ ਦੂਰ ਕਰ ਦਿੱਤਾ।

ਗੁਰੂ ਬਾਲਕ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਮੰਗਲ ਸਿੰਘ ਹੱਥ ਇਕ ਪੱਤਰਿਕਾ ਆਪਣੇ ਹਸਤ ਕੰਵਲਾਂ ਨਾਲ ਲਿਖ ਕੇ ਬਾਬਾ ਜਮੀਅਤ ਸਿੰਘ ਪਾਸ ਗਿੱਲ ਪਿੰਡ ਵਿਖੇ ਪਹੁੰਚਾਈ ਕਿ ਸਾਡੀ ਹੁਣ ਦਰਗਾਹੀ ਸਫਰ ਦੀ ਤਿਆਰੀ ਹੈ, ਸੋ

ਤੁਸੀਂ ਠਾਕੁਰ ਜੀ (ਸਤਿਗੁਰੂ ਰਾਮ ਸਿੰਘ) ਤੱਕ ਇਹ ਪੱਤਰਿਕਾ ਪੁਚਾਓ ਤਾਂ ਕਿ ਉਹ ਸਾਨੂੰ ਇਕ ਵੇਰ ਦਰਸ਼ਨ ਦੇ ਜਾਣ। ਸਤਿਗੁਰੂ ਜੀ ਨੂੰ ਪੱਤਰ ਥੋੜ੍ਹਾ ਦੇਰ ਨਾਲ ਮਿਲਿਆ ਤੇ ਆਪ ਜਦੋਂ ਹਜ਼ਰੋ ਸਾਹਿਬ ਨੂੰ ਚੱਲੇ ਤਾਂ ਝਨਾਂ ਦਰਿਆ ਦੇ ਵਜ਼ੀਰਾਬਾਦ ਵਾਲੇ ਪੱਤਣ ਤੇ ਗੁਰੂ ਬਾਲਕ ਸਿੰਘ ਜੀ ਦਾ ਭਾਈ ਮੰਨਾ ਸਿੰਘ ਅਤੇ ਹੋਰ ਸਿੱਖ ਆਪ ਨੂੰ ਗੁਰੂ ਬਾਲਕ ਸਿੰਘ ਦੇ ਫੁੱਲ ਲੈ ਕੇ ਆਉਂਦੇ ਮਿਲੇ, ਅੰਮ੍ਰਿਤਸਰੋਂ ਹੋ ਕੇ ਗੰਗਾ ਤੇ ਜਾਣ ਵਾਸਤੇ। ਗੁਰੂ ਸਾਹਿਬ ਚੜ੍ਹਾਈ ਕਰ ਚੁੱਕੇ ਸਨ। ਸੋ ਭੈਣੀ ਸਾਹਿਬ ਅਤੇ ਹਜਰੋਂ ਸਾਹਿਬ ਦੀਆਂ ਸੰਗਤਾਂ, ਇਕ ਪੜਾਉ ਵਜ਼ੀਰਾਬਾਦ ਸ਼ਹਿਰ ਵਿਖੇ ਕਰ ਕੇ ਗਿੱਲ (ਸਿਆਲਕੋਟ) ਬਾਬਾ ਜਮੀਅਤ ਸਿੰਘ ਪਾਸ ਪੁੱਜੀਆਂ ਜਿੱਥੇ ਗੁਰੂ ਬਾਲਕ ਸਿੰਘ ਜੀ ਦੀ ਥਾਂ ਤੇ ਗੁਰਤਾ ਦੀ ਦਸਤਾਰ ਹਜਰੋਂ ਦੀ ਸੰਗਤ ਨੇ ਬਾਬਾ ਜਮੀਅਤ ਸਿੰਘ ਦੇ ਹੱਥੀਂ, ਸਤਿਗੁਰੂ ਜੀ ਦੇ ਸੀਸ ਤੇ ਸੁਭਾਇਮਾਨ ਕੀਤੀ। ਬਾਬਾ ਜਮੀਅਤ ਸਿੰਘ ਹਜ਼ਰੋਂ ਨੂੰ ਜਾ ਰਹੀ ਭੈਣੀ ਸਾਹਿਬ ਵਾਲੀ ਸੰਗਤ ਵਿਚ ਹੀ, ਉਸਦੇ ਪਿੰਡ ਤੋਂ ਜਾਂਦੇ ਸਮੇਂ ਸ਼ਾਮਲ ਹੋ ਗਿਆ ਸੀ। ਇੱਥੇ ਫਿਰ ਬਾਬਾ ਜਮੀਅਤ ਸਿੰਘ ਦੇ ਸੰਕਲਪ ਵਿਕਲਪ ਗੁਰੂ ਕਿਰਪਾ ਨਾਲ ਸ਼ਾਂਤ ਕਰਕੇ ਉਹਨਾਂ ਨੂੰ ਸਿਦਕ ਭਰੋਸੇ ਦੀ ਦਾਤ ਬਖਸ਼ੀ।

ਇਹ ਰੋਚਕ ਪਰਸੰਗ ਵੀ, ਭਾਈ ਸੰਤੋਖ ਸਿੰਘ ਭਾਵੀ ਇਤਿਹਾਸਕਾਰਾਂ ਲਈ, ਇਉਂ ਕਾਨੀਬੰਦ ਕਰਦੇ ਹਨ—"ਅਗਲੇ ਦਿਨ ਗਿੱਲੀਂ ਗਏ। ਬਾਬੇ ਜਮੀਤ ਸਿੰਘ ਜੀ ਫੁੱਲਾਂ ਕੇ ਆਗੇ ਮੱਥਾ ਟੇਕਿਆ, ਬੜਾ ਜੱਗ ਕੀਤਾ। ਬਹਿੰਗਮ ਸਿੰਘਾਂ ਕੋ ਪੁਸ਼ਾਕਾਂ ਦਿੱਤੀਆਂ। ਗਊਆਂ ਦਿੱਤੀਆਂ ਸੱਤ ਅਤੇ ਸੱਤ ਭੋਗ ਪਵਾਏ ਗ੍ਰੰਥ ਸਾਹਿਬ ਕੇ। ਬਾਬੇ ਜਮੀਤ ਸਿੰਘ ਨੇ ਤਿੰਨ ਥਾਨ ਲਿਆਂਦੇ ਮੱਥਾ ਟੇਕਣ ਕੋ। ਏਕ ਤਾਂ ਗੁਰੂ ਬਾਲਕ ਸਿੰਘ ਜੀ ਕੇ ਫੁੱਲਾਂ ਵਿਚੋਂ ਫੁੱਲ ਲੈ ਕੇ ਦੇਹੁਰਾ ਬਨਾਉਣ ਕਾ ਇਰਾਦਾ ਕਰਕੇ ਮੱਥਾ ਟੇਕਿਆ, ਦੂਸਰਾ ਜਿੱਥੇ ਗੁਰੂ ਜੀ ਨੇ ਦਸਤਾਰ ਸਜਾਈ ਸੀ, ਤੀਸਰੀ ਥਾਂ ਜਿੱਥੇ ਬੈਠ ਕੇ ਪ੍ਰਸਾਦ ਛਕਿਆ ਹੈ। ਗੁਰੂ ਜੀ ਬਚਨ ਕੀਤਾ ਥੜਿਆਂ ਪਰ ਕੁੱਤੇ ਮੇਲਾ ਕਰ ਦੇਂਦੇ ਹੈਨ। ਆਏ ਗਏ ਸਿੰਘ ਕੀ ਚੰਗੀ ਸੇਵਾ ਕਰਨੀ ਚਾਹੀਏ।

...ਸ਼ਰਧਾ ਵਧਾਵਣੇ ਕੇ ਵਾਸਤੇ ਜਮੀਤ ਸਿੰਘ ਕੇ ਮਨ ਮੇਂ ਹੋਈ ਕਿ ਏਕ ਫੁੱਲ ਬਿਚ ਤੇ ਰੱਖ ਲਈਏ। ਦੇਹੁਰਾ ਬਣਾ ਕੇ ਵਿਚ ਗ੍ਰੰਥ ਸਾਹਿਬ ਪ੍ਰਕਾਸ਼ਾਂਗਾ। ਗੁਰੂ ਅੰਤਰਯਾਮੀ ਜੀ ਨੇ ਬਚਨ ਕੀਤਾ ਜਮੀਤ ਸਿੰਘ ਵਿਚੋਂ ਫੁੱਲ ਨਾ ਕੱਢ ਲਈਂ। ਜਮੀਤ ਸਿੰਘ ਨੇ ਦੋ ਫੁੱਲ ਵਿਚੋਂ ਰੱਖ ਲਏ। ਰਾਤ ਕੋ ਕੱਢੇ। ਦਿਨ ਚੜ੍ਹੇ ਅੰਤਰਯਾਮੀ ਗੁਰੂ ਜੀ ਬਚਨ ਕੀਤਾ— ਜਮੀਤ ਸਿੰਘ ਤੈਨੇ ਵਿਚੋਂ ਦੋ ਫੁੱਲ ਤਾਂ ਨਹੀਂ ਕੱਢੇ ਜਾ ਕਹਾ ਕਿ ਨਹੀਂ ਜੀ। ਸ੍ਰੀ ਸਰਬ ਘਟਾਂ ਕੇ ਜਾਨਣੇ ਵਾਲਿਆਂ ਨੇ ਬਚਨ ਕੀਤਾ—ਤੇਰੀ ਮਨਸ਼ਾ ਸੀ ਕਿ ਗੁਰੂ ਬਾਲਕ ਸਿੰਘ ਜੀ ਕੇ ਨਾਮ ਦੇਹੁਰਾ ਪਵਾਊਂਗਾ। ਦੇਹੁਰਾ ਬਣਾ ਕੇ ਵਿਚ ਗ੍ਰੰਥ ਸਾਹਿਬ ਪ੍ਰਕਾਸ਼ਾਂਗਾ। ਜਾਂ ਇਹ ਬੋਲਾ ਅੰਤਰਯਾਮੀ ਜੀ ਸੇ ਸੁਣਿਆ ਤਾਂ ਭੈ ਆਇਆ ਤੇ ਸਮਝਿਆ ਜੋ ਠੀਕ ਠਾਕੁਰ ਜੀ ਅੰਤਰਯਾਮੀ ਹੈਨ। ਮੈਂ ਕਿਉਂ ਮੁਕਰਦਾ ਹਾਂ।... ਉਸੇ ਦਿਨ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਪੂਰਾ ਭਰੋਸਾ ਹੋ ਗਿਆ ਜਮੀਤ ਸਿੰਘ ਦਾ ਕਿ ਠੀਕ ਮੇਰਾ ਭਲਾ ਕਰਨਗੇ। ਗੁਰੂ ਯਾਰ੍ਹਵੇਂ ਜੀ ਕੇ ਬਚਨ ਪੂਰੇ ਹੋਏ ਹੈ।"[10]

ਇਸ ਤੋਂ ਪਹਿਲਾਂ ਗੁਰੂ ਬਾਲਕ ਸਿੰਘ ਜੀ ਦੇ ਹੁਕਮ ਅਨੁਸਾਰ ਜਮੀਅਤ ਸਿੰਘ, ਚੱਕੀ ਨਾਲ ਆਟਾ ਆਪਣੇ ਹੱਥੀਂ ਪੀਹ ਕੇ ਆਈ ਸੰਗਤ ਨੂੰ ਪਰਸ਼ਾਦਾ ਛਕਾਇਆ ਕਰਦੇ ਸਨ। ਹੁਣ ਸਤਿਗੁਰੂ ਜੀ ਦੀ ਦਸਤਾਰਬੰਦੀ ਇਸ ਜਗ੍ਹਾ ਹੋਣ ਨਾਲ, ਸਮੁੱਚੇ ਪੰਜਾਬ ਵਿਚ ਇਸ ਅਸਥਾਨ ਦੀ ਇਤਿਹਾਸਕ ਮਹੱਤਤਾ ਬਹੁਤ ਵਧ ਗਈ ਸੀ। ਹੁਣ ਸੰਗਤ ਦੀ ਆਵਾਜਾਈ ਵੀ ਪਹਿਲਾਂ ਤੋਂ ਜ਼ਿਆਦਾ ਹੋ ਜਾਣੀ ਸੀ। ਇਸੇ ਕਾਰਨ ਹੁਣ ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਜਮੀਅਤ ਸਿੰਘ ਨੂੰ ਫੁਰਮਾਇਆ ਕਿ ਹੁਣ ਚੱਕੀ ਵਾਲੀ ਸੇਵਾ ਤੁਹਾਡੀ ਪੂਰੀ ਹੋ ਗਈ, ਹੁਣ ਇਥੇ ਖਰਾਸ ਲਾ ਲਵੋ। ਕਿਉਂਕਿ ਹੁਣ ਸੰਗਤਾਂ ਦੀਆਂ ਵਹੀਰਾਂ ਪਈਆਂ ਰਹਿਣੀਆਂ ਹਨ। ਬਾਬਾ ਜੀ ਦੀਆਂ ਮਨ ਬਿਰਤੀਆਂ ਦੁਨਿਆਵੀ ਭੋਗਾਂ ਵਲੋਂ ਵੀ ਇਸ ਦਿਨ ਤੋਂ ਸ਼ਾਂਤ ਹੋ ਗਈਆਂ। ਗੁਰੂ ਬਾਲਕ ਸਿੰਘ ਜੀ ਦਾ ਪਹਿਰਾ ਗੁਰੂ ਨਾਨਕ ਦੀ ਸਿੱਖੀ ਵਾਲਾ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖੀ ਕੇਸਾਧਾਰੀ ਅਤੇ ਪੰਜ ਕਕਾਰਾਂ ਦੀ ਰਹਿਤ ਧਾਰਨ ਵਾਲੀ, ਦਸਵੇਂ ਪਾਤਸ਼ਾਹ ਜੀ ਵਾਲੀ ਸਿੱਖੀ ਸੀ। ਇਸ ਲਈ ਫੁਰਨੇ ਖਲੋਣ ਬਾਅਦ ਬਿਰਤੀ ਇਸਥਿੱਤ ਹੋਣ ਸਦਕਾ, ਬਾਬਾ ਗਿੱਲ ਨੂੰ, ਦੋਬਾਰਾ ਠਾਕੁਰ ਜੀ ਦੀ ਮੂਰਤੀ ਤੇ ਨਿਸ਼ਚਾ ਲਿਆਉਣ ਵਾਲਾ, ਗੁਰੂ ਬਾਲਕ ਸਿੰਘ ਜੀ ਦਾ ਪਹਿਲਾ ਬਚਨ ਸੱਤ ਹੁੰਦਾ ਮਲੂਮ ਹੋਇਆ। ਇਸੇ ਉੱਚੀ ਅਵਸਥਾ ਵਿਚ ਆਪ ਨੇ ਉਸੇ ਸਮੇਂ ਕਛਹਿਰੇ ਧਾਰਨ ਕਰ ਲਏ। ਮੱਖਣ ਸ਼ਾਹ ਲੁਬਾਣੇ ਜਿਉਂ ਹੋਕਾ ਵੀ ਦੇਣ ਲੱਗ ਪਏ—

"ਫੇਰ ਬਾਬੇ ਜਮੀਤ ਸਿੰਘ ਜੀ ਬਚਨ ਕੀਤਾ ਭੁੱਲੀਏ ਸੰਗਤੇ ਗੁਰੂ ਲੱਭਾ ਹੈ। ਏਹੀ ਕਲਕੀ ਅਵਤਾਰ ਗੁਰੂ ਹੈ, ਬਾਰ੍ਹਵਾਂ ਗੁਰੂ ਜਿਸਦਾ ਜੱਸ ਵੇਦ ਪੁਰਾਨ ਗਾਇ ਰਹੇ ਹੈਂ। ਏਹੀ ਠਾਕੁਰ ਅਬਿਨਾਸ਼ੀ ਹੈਨ। ਅੱਗੇ ਮੈਂ ਗੁਰਭਾਈ ਜਾਣਦਾ ਸੀ, ਹੁਣ ਗੁਰੂ ਜਾਣਿਆ ਹੈ। ਸਤਿਗੁਰੂ ਜੀ ਬੋਲਾ ਕੀਤਾ ਕਿ ਮਾਰਿਆ ਹੈ ਵੱਡਾ ਸਿਰਕੋਪ। ਸਿਘਾਂ ਪੁੱਛਿਆ ਜੀ ਕੇਹੜਾ ਵੱਡਾ ਸਿਰਕੋਪ ? ਬਚਨ ਕੀਤਾ ਜਮੀਤ ਸਿੰਘ ਮੈਨੂੰ ਗੁਰੂ ਭਾਈ ਜਾਣਦਾ ਸੀ, ਅੱਜ ਗੁਰੂ ਰੂਪ ਜਾਣਿਆ ਹੈ। ਏਹੀ ਸਿਰਕੋਪ ਹੈ।"[11]

ਇੱਥੇ ਹੀ ਫਿਰ ਗੁਰ ਮਰਿਆਦਾ ਅਨੁਸਾਰ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ, ਬਾਬਾ ਜਮੀਅਤ ਸਿੰਘ ਤੇ ਹੋਰਨਾਂ ਅਭਿਲਾਖੀਆਂ ਨੂੰ ਛਕਾਇਆ ਗਿਆ। "ਸ੍ਰੀ ਸਤਿਗੁਰੂ ਜੀ ਹੁਕਮ ਇਹ ਸੁਣਾਇਆ ਜੋ ਮੰਦਾ ਕਰਮ ਕਰਨ ਵਾਲਾ ਹੈ ਭਾਵੇਂ ਸਿੰਘ ਹੋਏ ਭਾਵੇਂ ਸਿੰਘਣੀ ਹੋਏ, ਸੋ ਮੈਨੂੰ ਮੂਲ ਨਹੀਂ ਭਾਂਵਦਾ। ਜੋ ਅਗਲੇ ਮਾੜੇ ਕਰਮ ਹੈਨ ਸੋ ਸਾਰੇ ਬਖਸ਼ੇ ਹੈ। ਅੱਗੇ ਜੋ ਮਾੜਾ ਕਰਮ ਨਾ ਕਰੇ ਸੋ ਸਾਨੂੰ ਔਖਾ ਲੱਗਦਾ ਹੈ ਤੇ ਜੇੜ੍ਹੇ ਸਾਡੇ ਹਟਾਏ ਨਾ ਹਟਣ ਮਾੜੇ ਕਰਮਾਂ ਤੇ ਸੋ ਮਹਾਂਨਰਕ ਚੁਰਾਸੀ ਗੇੜਾ।... ਧਰਮ ਦੀ ਅਦਾਲਤ ਹੋਊਗੀ। ਸਤਿਗੁਰੂ ਜੀ ਬਚਨ ਕੀਤਾ ਵੱਡਾ ਪਾਪ ਗਊ ਬੱਧ ਕਾ ਹੈ ਸੋ ਅਸੀਂ ਬੰਦ ਕਰਾਂਗੇ। ਸਾਰੀ ਧਰਤੀ ਪਰ ਧਰਮ ਚੱਲੇਗਾ। ਰਾਜਾ ਪਰਜਾ ਸਭ ਧਰਮ ਕਮਾਵਣਗੇ, ਝੂਠਿਆਂ ਕੋ ਮਾਰਨਗੇ।"[12] ਇਉਂ ਦੜਪ ਦੀ ਸੰਗਤ ਲਈ ਸ਼ੁਭ ਸਿੱਖਿਆ ਦਾ ਮੁੱਢ ਬੰਨ੍ਹਿਆ ਅਤੇ ਫਿਰ ਥੋੜ੍ਹੇ ਸਮੇਂ ਵਿਚ ਹੀ, ਸਿੱਖੀ ਚਾਰ ਚੁਫੇਰੇ ਫੈਲਣ ਲੱਗ ਪਈ। ਬਾਬਾ ਜੀ ਦਾ ਪਿੰਡ ਦੜਪ ਦੀ ਸਿੱਖੀ ਲਈ ਮੋਹਰੀ ਗੱਡ ਪਿੰਡ ਬਣ ਗਿਆ। ਪੰਜਾਬ ਸਰਕਾਰ ਦੀ ੧੯੬੭

ਈ. ਦੀ ਰਿਪੋਰਟ ਵਿਚ, ਸਿਆਲਕੋਟ ਜ਼ਿਲ੍ਹੇ ਵਿਚ ਬਾਬਾ ਜਮੀਅਤ ਸਿੰਘ ਦੁਆਰਾ ਵਿਆਪਕ ਸਤਰ ਤੇ ਪਰਚਾਰ ਕਰਨ ਤੋਂ ਘਬਰਾ, ਕੇ ਸਰਕਾਰ ਵਲੋਂ ਕੂਕਾ ਇਕੱਠਾਂ ਤੇ ਪਾਬੰਦੀ ਲਾਏ ਜਾਣ ਦਾ ਉੱਲੇਖ ਮਿਲਦਾ ਹੈ, ਕਿਉਂਕਿ ਬਾਕੀ ਪੰਜਾਬ ਜਿਉਂ ਸਿਆਲਕੋਟ ਦੇ ਸਖਾਣਾ ਪਿੰਡ ਵਿਚ ਵੀ ਮੜ੍ਹੀਆਂ ਗੋਰਾਂ ਢਾਹੇ ਜਾਣ ਦੀ ਤਰਜ਼ ਤੇ ਕੁਝ ਮਕਬਰੇ ਡੇਗੇ ਗਏ ਸਨ ਤੇ ਸਰਕਾਰ ਨੇ ਪ੍ਰਸ਼ਾਸਨ ਨੂੰ ਸਥਿਤੀ ਕਾਬੂ ਵਿਚ ਰੱਖਣ ਲਈ, ਇਹਤਿਆਤੀ ਕਦਮ ਚੁੱਕਣ ਦੀ ਰਾਇ ਦਿੱਤੀ ਸੀ—'ਸਿਆਲਕੋਟ ਵਿਚ ਡਿਪਟੀ ਕਮਿਸ਼ਨਰ ਮਰਸਰ ਨੇ, ਉਸਨੂੰ ਸੂਚਿਤ ਕਰ ਕੇ ਇਜਾਜ਼ਤ ਲਏ ਬਿਨਾਂ ਕੂਕਾ ਇਕੱਠਾਂ ਤੇ ਪਾਬੰਦੀ ਲਾ ਦਿੱਤੀ ਸੀ। ਇਸ ਜ਼ਿਲ੍ਹੇ ਵਿਚ ਫਿਰਕੇ ਦਾ ਮੁਖੀ ਸੂਬਾ ਜਮੀਅਤ ਸਿੰਘ ਹੈ। ਸਿਤੰਬਰ (੧੮੬੭ ਈ.) ਵਿਚ,ਕਿਲ੍ਹਾ ਸੋਭਾ ਸਿੰਘ ਵਿਚ ਇਕ ਸਭਾ ਬਿਨਾਂ ਮਨਜ਼ੂਰੀ ਤੋਂ ਕੀਤੀ ਗਈ ਜਿਸ ਵਿਚ ਲੁਧਿਆਣੇ ਤੋਂ ਆਏ ਸੱਤ ਕੂਕਿਆਂ ਨੇ ਭਾਗ ਲਿਆ। ਅਤੇ (ਪੁੱਛਣ ਤੇ) ਦੱਸਿਆ ਕਿ ਉਹਨਾਂ ਨੇ ਹੈਜ਼ੇ ਦੀ ਰੋਕਥਾਮ ਦੇ ਇਕੱਠ ਵਜੋਂ ਇਹ (ਪ੍ਰਾਰਥਨਾ) ਸਭਾ ਕੀਤੀ ਹੈ।"[13] ੧੮੬੭ ਈ. ਦੇ ਅਨੰਦਪੁਰ ਸਾਹਿਬ ਦੇ ਹੋਲੇ ਤੇ ਬਾਬਾ ਜਮੀਅਤ ਸਿੰਘ ਦੇ ਪੁੱਜਣ ਦਾ ਵੇਰਵਾ ਨਹੀਂ ਮਿਲਦਾ। ਪ੍ਰੰਤੂ ਇਸੇ ਵਰ੍ਹੇ ਦੇ ਦੀਵਾਲੀ ਦੇ ਮੌਕੇ ਹੋਏ ਅੰਮ੍ਰਿਤਸਰ ਵਿਚਲੇ ਵਿਸ਼ਾਲ ਇਕੱਠ ਵਿਚ ਬਾਬਾ ਜੀ ਹਾਜ਼ਰ ਸਨ। ਸਰਕਾਰੀ ਰੀਕਰਾਡ ਵਿਚ ਕੂਕਿਆਂ ਦੀ ਅਲੱਗ ਕਿਸਮ ਦੀ ਸੰਸਥਾ ਦੀ ਪੁਲੀਸ ਦੀ ਖੁਫੀਆ ਰਿਪੋਰਟ, ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮੈਕਨਾਬ ਵਲੋਂ ੧੫ ਅਪ੍ਰੈਲ ੧੮੬੩ ਈ. ਨੂੰ ਭੇਜੀ ਗਈ ਸੀ ਜਿਸ ਵਿਚ ਲੁਧਿਆਣਾ ਜ਼ਿਲ੍ਹੇ ਦੇ ਇਕ ਵਡੇਰੀ ਉਮਰ ਦੇ ਵਿਅਕਤੀ ਜਿਹਨੂੰ "ਭਾਈ" ਕਿਹਾ ਜਾਂਦਾ ਸੀ ਦਾ ੨੦੦ ਲੋਕਾਂ ਨਾਲ ਸਿਆਲਕੋਟ ਭਰਮਣ ਦਾ ਜ਼ਿਕਰ ਸੀ। ਜਿਹੜੇ ਰਾਤ ਨੂੰ ਬੰਦੂਕਾਂ ਦੀ ਥਾਂ ਲਾਠੀਆਂ ਨਾਲ ਕਵੈਦ ਕਰਦੇ ਸਨ ਅਤੇ ਦਮਗਜਾ ਮਾਰਦੇ ਸਨ ਕਿ ਉਹਨਾਂ ਦੇ ੫੦੦੦ ਪੈਰੋਕਾਰ ਹਨ। ਉਹ ਕਿਸੇ ਹਾਕਮ ਨੂੰ ਨਹੀਂ ਮੰਨਦੇ। ਅਤੇ ਔਰਤਾਂ ਸਮੇਤ ਭਾਰੀ ਤਾਮਝਾਮ ਨਾਲ ਅੰਮ੍ਰਿਤਸਰ ਦੀ ਵੈਸਾਖੀ ਤੇ ਪੁੱਜਣ ਵਾਲੇ ਸਨ।[14]

ਜਨਵਰੀ ੧੮੬੯ ਈ. ਵਿਚ ਮਾਘੀ ਦਾ ਮੇਲਾ, ਸਤਿਗੁਰੂ ਜੀ ਨੇ ਅੰਮ੍ਰਿਤਸਰ ਦੀ ਦੀਪਮਾਲਾ ਮਨਾਉਣ ਤੋਂ ਬਾਅਦ ਮਾਝੇ, ਲਾਹੌਰ, ਗੁਜਰਾਂਵਾਲੇ ਦੇ ਦੌਰੇ ਤੋਂ ਬਾਅਦ ਸਿਆਲਕੋਟ ਦਾ ਦੌਰਾ ਕਰਦਿਆਂ, ਸੰਗਤਾਂ ਸਮੇਤ ਗਿੱਲ ਪਿੰਡ ਵਿਖੇ, ਬਾਬਾ ਜਮੀਅਤ ਸਿੰਘ ਹੋਰਾਂ ਪਾਸ ਹੀ ਮਨਾਇਆ। ਇਸ ਤੋਂ ਬਾਦ ਵੀ ਦਫ਼ਪ, ਬਾਰ ਅਤੇ ਨੱਕੇ, ਮਾਝੇ ਦੇ ਇਲਾਕੇ ਨੂੰ ਤਾਰਦਿਆਂ, ਆਪ ਨੇ ਮਾਨਾਂ ਵਾਲਾ ਕਾਲਰ (ਸਿਆਲਕੋਟ) ਵਿਖੇ ਇਸੇ ਵਰ੍ਹੇ ਦਾ ਹੋਲਾ ਮਹੱਲਾ ਪੁਰਬ, ਸ. ਹੀਰਾ ਸਿੰਘ ਮਾਨ ਪਾਸ ਮਨਾਇਆ ਸੀ। ਗਿੱਲਾਂ ਦੀ ਮਾਘੀ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਭੋਗ ਪਾਇਆ। ਇੱਥੇ ਹੀ ਬੀਬੀਆਂ ਦੇ ਹੱਥੋਂ, ਗੱਲੋਂ, ਗਾਨੀਆਂ, ਮਣਕੇ, ਪਹੁੰਚੀਆਂ ਆਦਿ ਲੁਹਾ ਕੇ ਉਹਨਾਂ ਨੂੰ ਗੁਰਸਿੱਖ ਰਹਿਤ ਮਰਿਯਾਦਾ ਵਿਚ ਪਰਪੱਕ ਕੀਤਾ। "ਬਡੀਆਂ ਖੁਸ਼ੀਆਂ ਨਾਲ ਮੇਲਾ ਹੋਇਆ। ਜੇੜ੍ਹਾ ਦਰਸ਼ਨ ਕਰਦਾ ਹੈ ਸੋ ਮੋਹਿਆ ਜਾਂਦਾ ਹੈ। ਜੈਸੇ ਬੰਸੁਰੀ ਕੀ ਧੁਨ ਸੁਨਕੇ ਗੋਪੀਆਂ ਅਰ ਪੰਛੀ ਮੋਹੇ ਜਾਂਦੇ ਸੇ, ਇਸੀ ਤਰ੍ਹਾਂ ਜੀਆਂ ਕੇ ਦਿਲ ਮੋਹੇ ਜਾਂਦੇ ਹੈਂ।"

ਇਸ ਮੇਲੇ ਤੇ ਪਕੌੜੇ ਬਣੇ ਸਨ ਜੋ ਸਤਿਗੁਰੂ ਜੀ ਵਰਤਾਉਂਦੇ ਸਨ। ਬਾਬਾ ਜੀ ਨਾਲ ਵੱਖਰਾ ਰਿਸ਼ਤਾ ਰੱਖਣ ਲਈ, ਕੁਝ ਉਸ ਦੇ ਸੰਕਲਪ ਸਦਕਾ, ਉਹਨੂੰ ਮਿਸ਼ਰੀ ਮੰਗਵਾ ਕੇ ਦਿੱਤੀ। ਫਿਰ ਜਮੀਅਤ ਸਿੰਘ ਹੋਰਾਂ ਨੂੰ ਪੂਰਾ ਬਣ ਫੱਬ ਕੇ, ਸਾਫ ਸੁਥਰੇ ਬਸਤਰ ਰੱਖ ਕੇ, ਰਹਿਣ ਲਈ ਕਿਹਾ। ਇਕ ਘੋੜੀ ਚੜ੍ਹਨ ਵਾਸਤੇ ਰੱਖਣ ਅਤੇ ਇਕ ਸੇਵਕ ਨਾਲ ਰੱਖਣ ਦੀ ਹਦਾਇਤ ਕੀਤੀ। "ਬਾਬੇ ਜਮੀਤ ਸਿੰਘ ਕਹਿਆ ਜੀ ਏਹ ਫੁਰਨੇ ਧੁਆਡੇ ਵਿਚੋਂ ਹੈਨ ਕਿਉਂਕਿ ਮਾਲਕ ਜੋ ਤੂੰ ਹੈ। ਮੇਰੇ ਦਾਸ ਪਰ ਮੇਹਰਬਾਨੀ ਰੱਖਣੀ। ਜੈਸਾ ਕਹਿਂਦੇ ਹੋ ਤੁਹਾਡੇ ਪ੍ਰਤਾਪ ਨਾਲ ਐਸਾ ਹੀ ਹੋ ਜਾਊਗਾ। ਸੰਗਤ ਬਹੁਤ ਇਕੱਤਰ ਹੋਈ। ਦੀਵਾਨ ਲੱਗਦਾ ਹੈ, ਸੂਤਰੀਆਂ ਕੋ ਸੂਤਰ ਨਿਕਲਦਾ ਹੈ। ਇਲਾਕੇ ਕੇ ਲੋਕ ਦੇਖਣ ਕੋ ਆਉਂਦੇ ਹੈ। ਸਾਰੇ ਦੇਸ ਮੇਂ ਪੰਥ ਕੀਆ ਖ਼ਬਰਾਂ ਹੋ ਗਈਆਂ। ਐਸੀ ਲੀਲਾ ਰਚੀ, ਸਿੰਘ ਦੇਖ ਕੇ ਖੁਸ਼ ਹੋਏ।"[15]

ਇਸ ਹੋਲੇ ਤੋਂ ਬਾਅਦ ਜਦੋਂ ਸਤਿਗੁਰੂ ਜੀ ਕਿਲ੍ਹਾ ਸੂਬਾ ਸਿੰਘ ਵਾਲਾ ਵਿਖੇ ਗਏ ਤਾਂ ਇਕ ਸ਼ਾਹੂਕਾਰ ਸ੍ਰੀ ਰਾਧੇ ਸ਼ਾਹ ਦੇ ਘਰ ਹਜ਼ੂਰ ਦਾ ਲੰਗਰ ਹੋਇਆ। ਉਹਨੇ ਸਤਿਗੁਰਾਂ ਪਾਸ ਪੁੱਤਰ ਦੀ ਮੰਗ ਕੀਤੀ। ਸਮਾਂ ਪਾ ਕੇ ੧੯ ਜਨਵਰੀ ੧੮੭੭ ਪੋਹਸੁਦੀ ਦੇ ਮੁਤਾਬਿਕ ਬਿ. ੧੯੩੪ ਨੂੰ ਰਾਧੇਸ਼ਾਹ ਦੇ ਘਰ ਇਕ ਬਾਲਕ ਪੈਦਾ ਹੋਇਆ ਜੋ ਕਾਲਾਂਤਰ ਵਿਚ ਸੰਤ ਹਰਨਾਮ ਸਿੰਘ ਕਿਲ੍ਹੇ ਵਾਲੇ ਦੇ ਤੌਰ 'ਤੇ ਪ੍ਰਸਿੱਧ ਹੋਏ। ਇਸੇ ਸ਼ਾਹ ਦੇ ਘਰ ਸੰਤ ਬਾਬਾ ਮੱਲਾ ਸਿੰਘ ਜੋ ਗਿੱਲ ਪਿੰਡ ਦੇ ਹੀ ਨਿਵਾਸੀ ਜੱਟ ਸਿੱਖ ਸਨ—ਤੇ ਬਾਬਾ ਜਮੀਅਤ ਸਿੰਘ ਦੇ ਪੁਰਾਣੇ ਸੰਗੀ ਸਨ—ਲੰਮਾ ਸਮਾਂ ਰਾਧੇ ਸ਼ਾਹ ਦੇ ਸਮੇਂ ਤੇ ਬਾਦ ਵਿਚ ਵੀ ਉਸਦੇ ਪਰਿਵਾਰ ਦੀ ਧੀਰਜ ਹਿੱਤ ਟਿਕੇ ਰਹੇ।

ਫਿਰ ਆਪ ਦੇ ਹਾਲਾਤ ਐਸੇ ਬਣੇ ਕਿ ਇਕ ਵੇਰ ਕਮਾਦ ਦੇ ਵੱਢ ਵਿਚ ਸਤਿਗੁਰੂ ਜੀ ਦੀ ਯਾਦ ਵਿਚ ਬੈਠੇ ਸਨ। ਪੈਰੋਂ ਨੰਗੇ ਸਨ। ਦੌਰਾ ਦਾ ਦੌਰਾ ਕਰਦੇ ਸਤਿਗੁਰੂ ਜੀ ਆ ਗਏ, ਜਿੱਥੇ ਬਾਬਾ ਜੀ ਬੈਠੇ ਸਨ ਉੱਥੇ ਚੀਨੀ ਘੋੜੀ ਲੈ ਆਏ। ਬਾਬਾ ਜੀ ਮਸਤੀ ਵਿਚ ਘੁੰਮਰ ਪਾਉਣ ਲੱਗ ਪਏ ਅਤੇ ਚੀਨੀ ਘੋੜੀ ਦੇ ਗਿਰਦ ਚੱਕਰ ਬੰਨ੍ਹ ਲਿਆ। ਚਰਨ ਲਹੂ ਲੁਹਾਣ ਹੋ ਗਏ ਕਮਾਦ ਦੇ ਢੁੱਥੇ ਵੱਜ ਵੱਜ ਕੇ। ਬਸਤਰ ਲੀਰੋ ਲੀਰ ਹੋ ਗਏ। ਵਾੜ ਦੇ ਛਾਪਿਆਂ ਨਾਲ ਅੜ ਅੜ ਕੇ। ਸਤਿਗੁਰੂ ਜੀ ਨੇ ਘੋੜੀ ਤੋਂ ਉਤਰ ਕੇ ਜੱਫੀ ਵਿਚ ਲੈ ਕੇ ਸ਼ਾਂਤੀ ਬਖਸ਼ੀ। ਨਾਮ ਦੀ ਰੰਗਣ ਵਿਚ ਸਾਰੀ ਸਾਰੀ ਰਾਤ ਬੰਦਗੀ ਕਰਦੇ। ਸੱਚ ਦਾ ਪੱਲਾ ਤਾਅ ਉਮਰ ਨਹੀਂ ਛੱਡਿਆ। ਸ਼ਰੀਕਾਂ ਨਾਲ ਲੜਾਈ ਹੋ ਗਈ। ਆਪ ਦਾ ਨਾਮ ਵੀ ਵਿਚ ਆ ਗਿਆ। ਜੱਜ ਆਖੇ ਬਾਬਾ ਜੀ ਥੋੜ੍ਹੇ ਜਹੇ ਬਿਆਨ ਬਦਲ ਲਉ, ਮੈਂ ਤੁਹਾਨੂੰ ਬਰੀ ਕਰ ਦਿਆਂਗਾ। ਕਹਿਣ ਲੱਗੇ ਜਿੰਨਾ ਕੁ ਮੈਂ ਗੁਨਾਹੀ ਹਾਂ ਉਹ ਤੇ ਰਹਵਾਂਗਾ ਹੀ ਝੂਠ ਕਿਉਂ ਬੋਲਾਂ। ਪੰਜਾਹ ਰੁਪੈ ਜੁਰਮਾਨਾ ਕਰਵਾਇਆ ਬਿਆਨ ਨਾ ਬਦਲੇ। ਆਪ ਦੇ ਡੇਰੇ ਤੇ, ਆਪ ਦੀ ਆਯੂ ਪ੍ਰਯੰਤ ਹੀ, ਸੰਤ ਮੰਡਲੀ ਜੁੜੀ ਰਹਿੰਦੀ ਸੀ। ਸੰਤ ਕੇਸਰ ਸਿੰਘ ਚਵਿੰਡੇ ਵਾਲੇ, ਸੰਤ ਕੇਸਰ ਸਿੰਘ ਜੀ ਚੁੱਪ ਸੇਖਵਾਂ ਵਾਲੇ ਸੰਤ ਕੇਸਰ ਸਿੰਘ ਮਹਾਵਾ ਇਸ ਮੰਡਲੀ ਦੇ ਸ਼ਿੰਗਾਰ ਸਨ। ਹਰ ਵਸਤੂ ਦੀ ਲੋੜ ਤੋਂ ਵੱਧ

ਵਰਤੋਂ ਕਰਨ ਦੇ ਖਿਲਾਫ ਸਨ। ਜੇ ਕੋਈ ਅੱਧਾ ਪਰਸ਼ਾਦਾ ਮੰਗੇ ਤਾਂ ਸਾਰਾ ਦੇਣ ਵਾਲੇ ਸਿੱਖ ਨੂੰ ਘੂਰਦੇ ਸਨ। ਦੀਵੇ ਦੀ ਬੱਤੀ ਵੀ ਬਰੀਕ ਵੱਟਦੇ ਅਤੇ ਕਹਿੰਦੇ ਮਕਸਦ ਤਾਂ ਹਨ੍ਹੇਰਾ ਦੂਰ ਕਰਨਾ ਹੈ। ਮਸਤਾਨੇ ਸਿੱਖਾਂ ਨੂੰ ਗੋਦ ਵਿਚ ਲੈ ਕੇ ਪ੍ਰੇਮ ਕਰਦੇ ਅਤੇ ਪੰਜਾਂ ਡਾਕੂਆਂ ਤੋਂ ਬਚੇ ਰਹਿਣ ਦਾ ਸ਼ੁਭ ਉਪਦੇਸ਼ ਦਿੰਦੇ।[16]

ਸ੍ਰੀ ਸਤਿਗੁਰੂ ਜੀ ਦੇ ਪਰਦੇਸ ਗਵਨ ਕਰਨ ਬਾਅਦ, ਨਾਮਧਾਰੀ ਪੰਥ ਨੂੰ ਸਰਕਾਰ ਵਲੋਂ ਅਤੇ ਸਰਕਾਰ ਪ੍ਰਸਤ ਸਿੱਖ ਤਖਤਾਂ ਅਤੇ ਗੁਰਧਾਮਾਂ ਦੇ ਪੁਜਾਰੀਆਂ ਵਲੋਂ, ਬਹੁਤ ਜ਼ਿਆਦਾ ਪਰਤਾੜਿਤ ਕੀਤਾ ਜਾਂਦਾ ਸੀ। ਇਸਸਮੇਂ ਬਹੁਤ ਸਿਰੜੀ ਅਤੇ ਸਿਦਕ ਦੇ ਪੱਕੇ ਲੋਕ ਹੀ ਨਾਮਧਾਰੀ ਰਹਿ ਸਕੇ ਸਨ। ਇਸ ਸਮੇਂ ਵਿਚ ਬਾਬਾ ਜਮੀਅਤ ਸਿੰਘ ਦੜਪ ਦੇ ਇਲਾਕੇ ਵਿਚ ਨਾਮਧਾਰੀ ਸੰਗਤ ਲਈ ਇਕ ਵੱਡੀ ਧਰਵਾਸ ਸਨ। ਪਰਦੇਸ ਤੋਂ ਬਹੁਤ ਸਾਰੇ ਸਿੱਖ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਹੁਕਮਨਾਮੇ ਲੈ ਕੇ ਆਉਂਦੇ ਰਹੇ। ਭਾਈ ਦੇਵਾ ਸਿੰਘ ਰਾਮਗੜ੍ਹੀਏ ਜੋ ਲਾਹੌਰ ਸ਼ਹਿਰ ਦੀ ਨਾਮਧਾਰੀ ਸੰਗਤ ਦੇ ਆਗੂ ਸਨ, ਫੱਤੇਵਾਲ (ਅੰਮ੍ਰਿਤਸਰ) ਦੇ ਭਾਈ ਕਾਲਾ ਸਿੰਘ ਪੁੱਤਰ ਹਰਦਿਤ ਸਿੰਘ ਆਹਲੂ ਵਾਲੀਏ ਦੇ ਨਾਲ, ਸਤਿਗੁਰੂ ਜੀ ਦੇ ਦਰਸ਼ਨਾਂ ਲਈ ਗਏ ਤਾਂ ਇਹਨਾਂ ਹੱਥ ਭੇਜੇ ਗਏ ਹੁਕਮਨਾਮੇ ਵਿਚ, ਸਤਿਗੁਰੂ ਜੀ ਪਹਿਲਾਂ ਗੁਰੂ ਬਾਲਕ ਸਿੰਘ ਜੀ ਪ੍ਰਤੀ ਕ੍ਰਿਤੱਗਤਾ ਪ੍ਰਗਟ ਕਰਦੇ ਹਨ—

"ਹੋਰ ਭਾਈ ਮੈਂ ਤਾਂ ਬਹੁਤ ਉਪਾਉ ਕਰਿ ਕੇ ਦੇਖ ਰਿਹਾ ਹਾਂ ਪਰ ਮੈਨੂੰ ਤਾਂ ਕਿਤੋਂ ਬੀ ਨਹੀਂ ਸੁਖੁ ਹੋਇਆ। ਨਾ ਤਨ ਕਰਕੇ ਨਾ ਧਨਿ ਕਰਕੇ ਹੀ। ਪਰ ਜਦ ਗੁਰੂ ਬਾਲਕ ਸਿੰਘ ਜੀ ਨੇ ਨਾਮ ਦਾ ਦਾਨੁ ਦਿੱਤਾ, ਸਾਰੇ ਹੀ ਸੁਖ ਹੋਇ ਗਏ, ਤਨ ਦੇ ਬੀ ਤੇ ਮਨ ਦੇ ਬੀ, ਧਨ ਦੇ ਬੀ।"

"ਐਥੇ ਦੇਖੋ ਬਹੁਤ ਬੁਰੀ ਜਾਗਾ ਹੈ, ਕੈਦ ਕਾਲਾ ਪਾਣੀ। ਪਰ ਨਾਮ ਦਾ ਐਸਾ ਪਰਤਾਪੁ ਹੈ, ਏਥੇ ਬੀ ਅਸੀਂ ਬੜੇ ਰਾਜੀ ਹਾਂ। ਅੰਬੀਰੀ ਬੀ ਤੇ ਫਕੀਰੀ ਬੀ, ਦੋਮੈ ਬ੍ਰਾਬਰ ਬਣੀਆਂ ਹੋਈਆਂ ਹੈਂ। ਕਿਸੇ ਬਾਤ ਦੀ ਥੁੜਿ ਨਹੀਂ ਇਕ ਸੰਗਤ ਦੇ ਦਰਸ਼ਨ ਤੇ ਬਿਨਾ।"

ਇਸੇ ਹੁਕਮਨਾਮੇ ਦੇ ਅਖੀਰੀ ਭਾਗ ਵਿਚ, ਗੁਰੂ ਬਾਲਕ ਸਿੰਘ ਜੀ ਤੋਂ ਵਰੋਸਾਏ, ਮਹਾਨ ਸੰਤ ਬਾਬਾ ਜਮੀਅਤ ਸਿੰਘ ਨੂੰ ਨਾ ਸਿਰਫ ਯਾਦ ਕਰਦੇ ਹਨ, ਸਗੋਂ ਆਪਣੇ ਹੋਰ ਹੁਕਮਨਾਮੇ ਵੀ ਉਹਨਾਂ ਤੱਕ ਪੁਚਾਉਣ ਦੀ ਸਿਖਾਂ ਨੂੰ ਤਾਗੀਦ ਕਰਦੇ ਹਨ। ਜਿਹਲ ਜੀਵਨ ਦੇ ਅਨੇਕਾਂ ਸਾਲ ਬੀਤਣ ਬਾਅਦ ਵੀ ਜਿਹੜੇ ਮਿੱਤਰ ਪਿਆਰੇ, ਸੰਗੀ-ਸਾਥੀ ਸਤਿਗੁਰੂ ਜੀ ਦੇ ਧਿਆਨ ਵਿਚ ਵੱਸਦੇ ਹਨ, ਬਾਬਾ ਗਿੱਲ ਉਹਨਾਂ ਵਿਚੋਂ ਇਕ ਹਨ—

"ਅਗੇ ਦੇਵਾ ਸਿਘ ਤੈਨੂੰ ਥੋੜ੍ਹੀ ਬਿਹਾਰ ਦੀ ਬਾਤ ਲਿਖਦੇ ਹਾਂ। ਭਾਈ ਕਾਲਾ ਸਿੰਘ ਤੂੰ ਭਾਈ ਜਮੀਤ ਸਿੰਘ ਨੂੰ ਸਾਡੀ ਫਤੇ ਬੁਲਾਈ ਹਥਿ ਜੋੜ ਕੇ, ਨਾਲੇ ਜੋ ਤੇਰੇ ਪਾਸ ਹਰਿਦਾਸਾ ਹੋਣਿ, ਸੋ ਭਾਈ ਜਮੀਤ ਸਿੰਘ ਨੂੰ ਸੁਣਾ ਦੇਈ।"[17]

ਦੜਪ ਦੀ ਸਾਰੀ ਸੰਗਤ ਦਾ ਹਾਲ ਚਾਲ ਜਾਨਣ ਲਈ ਵੀ ਹਜ਼ੂਰ ਬਹੁਤ ਉਤਸੁਕਤਾ ਵਿਖਾਉਂਦੇ ਹਨ ਆਪਣੇ ਬੰਦੀ ਜੀਵਨ ਸਮੇਂ। ਦੜਪ, ਜਿੱਥੇ ਉਹਨਾਂ ਦਾ ਸੈਨਿਕ ਜੀਵਨ ਅਤੇ ਗੁਰੂ ਬਾਲਕ ਸਿੰਘ ਜੀ ਦੀ ਸ਼ਰਨ ਜਾਣ ਸਮੇਂ ਦਾ ਹਮਰਾਜ਼, ਬਾਬਾ ਜਮੀਅਤ ਸਿੰਘ ਬੈਠਾ ਹੈ। ਬਾਬਾ ਜੀ ਕਰਕੇ ਸਾਰੀ ਦੜਪ ਸਤਿਗੁਰੂ ਜੀ ਦੇ

ਧਿਆਨ ਵਿਚ ਆ ਰਹੀ ਹੈ। ਇਕ ਹੋਰ ਪ੍ਰਸਿੱਧ ਕੂਕਾ ਆਗੂ, ਮਾਝੇ ਦੇ ਨਾਇਬ ਸੂਬੇ, ਭਾਈ ਬਘੇਲ ਸਿੰਘ ਨਾਰਲੀ ਨੂੰ ਮੁਖਾਤਿਬ ਹੁਕਮਨਾਮੇ ਵਿਚ ਪੁੱਛਦੇ ਹਨ।

"ਹੋਰੁ ਕੁਛੁ ਦਰਸਪਿ ਦੀ ਖਬਰ ਹੋਵੇ, ਸੰਗਤਿ ਭਜਨੁ ਬਾਣੀ ਕੁਛ ਕਰਦੀ ਹੈ ਕੇ ਨਾਹੀ। ਸਾਰੇ ਹਵਾਲੁ ਸਾਨੂ ਲਿਖ ਕੇ ਦੇਹਿ ਇਕ ਬਾਰੀ।"[18]

੧੯੯੨ ਈ. ਦੀ ਦੀਪਮਾਲਾ ਤੋਂ ਥੋੜ੍ਹਾ ਸਮਾਂ ਬਾਅਦ ਗੁਰੂ ਹਰੀ ਸਿੰਘ ਜੀ ਨੂੰ ਪਹਿਲੀ ਵੇਰ ਜ਼ਿਲ੍ਹਾ ਅੰਮ੍ਰਿਤਸਰ ਦਾ ਦੌਰਾ ਕਰਨ ਦੀ ਆਗਿਆ ਮਿਲੀ ਸੀ। ਇਹ ਦੌਰਾ ਕਰਦਿਆਂ ਗੁਰੂ ਜੀ ਫੱਤੇਵਾਲ (ਤਹਿਸੀਲ ਅਜਨਾਲਾ) ਰਾਵੀ ਦੇ ਕੰਢੇ ਦੇ ਪਿੰਡ ਪੁੱਜੇ। ਦੂਸਰੇ ਪਾਸੇ ਬਾਠਾਂ ਵਾਲਾ (ਸਿਆਲਕੋਟ) ਪਿੰਡ ਸੀ। ਉਥੋਂ ਦੀ ਸੰਗਤ ਲੰਗਰ ਕਰਨਾ ਚਾਹੁੰਦੀ ਸੀ। ਮਨਜ਼ੂਰੀ ਉਸ ਜ਼ਿਲ੍ਹੇ ਦੀ ਨਹੀਂ ਸੀ। ਸੋ ਗੁਰੂ ਜੀ ਨੇ ਉਹਨਾਂ ਨੂੰ ਕਿਹਾ ਤੁਸੀਂ ਆਪਣੀ ਰਸਤ ਲੈ ਕੇ ਫੱਤੇਵਾਲ ਆ ਜਾਉ। ਲੰਗਰ ਉੱਥੇ ਹੀ ਹੋ ਗਿਆ। ਇਸੇ ਸਮੇਂ ਬਾਬਾ ਜਮੀਅਤ ਸਿੰਘ ਜੀ ਨੂੰ ਵੀ ਗੁਰੂ ਜੀ ਦੇ ਦੌਰੇ ਦੀ, ਅਤੇ ਮਾਝੇ ਵਿਚ ਸੰਗਤ ਦੇ ਇਕੱਠ ਹੋਣ ਦੀ ਖ਼ਬਰ ਪਹੁੰਚੀ। ਜਦੋਂ ਬਾਬਾ ਜੀ ਭੈਣੀ ਸਾਹਿਬ ਜਾਇਆ ਕਰਦੇ ਸਨ, ਗੁਰੂ ਹਰੀ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦੇ ਪਹਿਰੇ ਹੇਠ, ਬੁੱਧ ਸਿੰਘ ਨਾਮ ਹੇਠ ਗੁੰਮਨਾਮੀ ਦਾ ਜੀਵਨ ਬਿਤਾਉਂਦੇ ਸਨ ਸੋ ਬਾਬਾ ਜੀ ਨੇ ਆਪਣੇ ਸੇਵਕਾਂ ਸਾਉਣ ਸਿੰਘ ਸੱਦੋਵਾਲੀਏ, ਮਿੱਤ ਸਿੰਘ ਜਿਉਣ ਭਿੰਡਰੀਏ ਆਦਿ ਨੂੰ ਸੱਦ ਕੇ ਕਿਹਾ ਕਿ ਸਤਿਗੁਰੂ ਜੀ ਦਾ ਕੋਈ ਭਾਈ ਦੌਰੇ ਕਰ ਰਿਹਾ ਹੈ। ਪਤਾ ਤੇ ਕਰੀਏ ਕੀ ਖੇਡ ਹੈ। ਉਹਨਾਂ ਨਾਲ ਰਾਇ ਕਰਕੇ ਗੰਗਾ ਸਿੰਘ ਲਾਲੇਵਾਲੀਏ ਨੂੰ ਵੀ ਸੱਦ ਲਿਆ। ਗੰਗਾ ਸਿੰਘ ਵੀ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਨੂੰ ਹਜਰੋਂ ਸਾਹਿਬ ਜਾਇਆ ਕਰਦੇ ਸਨ। ਗੰਗਾ ਸਿੰਘ ਹੋਰਾਂ ਨੇ ਬਾਬੇ ਗਿੱਲ ਦੇ ਪ੍ਰਸ਼ਨ 'ਤੇ ਕੁਝ ਚੇਤਾ ਕਰਦਿਆਂ ਆਖਿਆ, "ਸੰਤ ਜੀ ਕਰੋ ਯਾਦ। ਜਦੋਂ ਆਪਾਂ ਗੁਰੂ ਬਾਲਕ ਸਿੰਘ ਪਾਸ ਹਜਰੋਂ ਸਾਹਿਬ ਜਾਂਦੇ ਸਾਂ ਤਾਂ ਉਥੇ ਇਕ ਮਸਤਾਨਾ ਬਾਬਾ ਬੈਂਕਾ ਹੁੰਦਾ ਸੀ। ਉਹ ਮਸਤਾਨਾ ਸ਼ਹਿਰੋਂ ਬਾਹਰ ਉਜਾੜ ਵਿਚ ਤਿੰਨ ਆਸਣ ਵਿਛਾਇਆ ਕਰਦਾ ਸੀ ਤੇ ਫਿਰ ਵਾਰੀ ਵਾਰੀ ਤਿੰਨਾਂ ਆਸਣਾਂ ਵੱਲ ਹੱਥ ਕਰਕੇ ਕਿਹਾ ਕਰਦਾ ਸੀ, "ਆਉ, ਬਾਬਾ ਬਾਲਕ ਸਿੰਘ ਜੀ ਬੈਠੋ! ਆਉ ਬਾਬਾ ਰਾਮ ਸਿੰਘ ਜੀ ਬੈਠੋ!! ਆਓ ਬਾਬਾ ਬੁੱਧ ਸਿੰਘ ਜੀ ਬੈਠੋ!! ਇਸ ਬਚਨ ਨਾਲ ਬਾਬਾ ਜੀ ਨੂੰ ਨਵੀਂ ਗੁਰੂ ਜੋਤ ਤੇ ਕੁਝ ਪ੍ਰਤੀਤ ਬੱਝਦੀ ਮਹਿਸੂਸ ਹੋਈ। ਗੁਰੂ ਹਰੀ ਸਿੰਘ ਜੀ ਦਾ ਪਹਿਲਾ ਨਾਂ ਬੁੱਧ ਸਿੰਘ ਹੀ ਸੀ। ਜਦੋਂ ਜਾ ਕੇ ਦਰਸ਼ਨ ਕੀਤੇ ਪਾਸ ਬੈਠੇ ਤਾਂ ਲਾਗੇ ਹੋ ਕੇ, ਹੋਰ ਪ੍ਰੀਖਿਆ ਵਜੋਂ ਬਾਬਾ ਗਿੱਲ ਨੇ ਪੁੱਛਿਆ, "ਸੁਣਾਉ ਪੰਜਾਂ (ਭਾਵ ਪੰਜ ਵਿਕਾਰਾਂ) ਦਾ ਕੀ ਹਾਲ ਜੇ ?" ਗੁਰੂ ਹਰੀ ਸਿੰਘ ਜੀ ਨੇ ਫੁਰਮਾਇਆ—"ਬਾਬਾ ਜੀ ਜੇ ਇਕ (ਭਾਵ ਮਨ) ਹੀ ਵੱਸ ਵਿਚ ਆ ਜਾਏ ਤਾਂ ਫਿਰ ਸਾਰੇ ਹੀ ਵੱਸ ਆ ਜਾਂਦੇ ਹਨ।" ਬਾਬਾ ਜੀ ਗੁਰੂ ਹਰੀ ਸਿੰਘ ਜੀ ਦੇ ਚਰਨਾਂ 'ਤੇ ਢਹਿ ਪਏ। ਉਹਨਾਂ ਦੀ ਪ੍ਰੀਖਿਆ ਪੂਰੀ ਹੋ ਗਈ ਸੀ।

ਅਗਸਤ ੧੯੯੭ ਈ. ਵਿਚ ੮੪-੮੫ ਸਾਲ ਦੀ ਲੰਮੀ ਉਮਰ ਭੋਗ ਕੇ ਬਾਬਾ ਜਮੀਅਤ ਸਿੰਘ ਆਪਣੇ ਪਿੰਡ ਗਿੱਲ ਵਿਖੇ ਹੀ ਅਕਾਲ ਚਲਾਣਾ ਕਰ ਗਏ। ਉਹਨਾਂ ਦੇ ਨਾਮਧਾਰੀ ਪੰਥ ਵਿਚ ਸਤਿਕਾਰਤ ਸਥਾਨ ਨੂੰ ਵੇਖਦਿਆਂ, ਅਤੇ ਬਾਬਾ ਜੀ ਦੇ ਸੰਗੀਆਂ ਦੀ ਬੇਨਤੀ ਤੇ ਗੁਰੂ ਹਰੀ ਸਿੰਘ ਜੀ ਨੇ ਬਾਬਾ ਜੀ ਦੇ ਭੋਗ ਮੇਲੇ ਤੇ ਜਾਣ ਲਈ, ਲੁਧਿਆਣੇ ਸਰਕਾਰ ਨੂੰ ਛੁੱਟੀ ਲਈ ਅਰਜ਼ੀ ਦਿੱਤੀ। ਦੋ ਮਹੀਨੇ ਦੀ ਛੁੱਟੀ ਮਿਲ

ਗਈ। ਭਾਦਰੋਂ ਦੀ ਪੂਰਨ ਮਾਸੀ ਸੰਬਤ 1954 ਬਿਕਰਮੀ ਮੁਤਾਬਿਕ ੧੧ ਸਿਤੰਬਰ, ੧੮੯੭ ਈ. ਦਿਨ ਸ਼ਨੀਵਾਰ ਨੂੰ ਬਾਬਾ ਜੀ ਨਮਿੱਤ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਭੋਗ ਪਾਇਆ ਗਿਆ। ਸਤਿਗੁਰੂ ਰਾਮ ਸਿੰਘ ਜੀ ਦੀ ਪੁੱਤਰੀ, ਬੀਬੀ ਨੰਦਾ ਵੀ, ਇਸ ਭੋਗ ਮੇਲੇ ਤੇ ਗੁਰੂ ਹਰੀ ਸਿੰਘ ਜੀ ਦੇ ਨਾਲ ਪੁੱਜੇ ਸਨ। ਸਤਿਗੁਰੂ ਜੀ ਅੰਮ੍ਰਿਤਸਰ ਤੱਕ ਰੇਲ ਤੇ ਗਏ। ਅੱਗੋਂ ਪੰਜਾਂ ਟਾਂਗਿਆਂ ਤੇ ਰਾਤ ਰਈਏ ਕੱਟੀ। ਦਰਿਆ ਦਾ ਪੱਤਣ ਲੰਘ ਕੇ। ਤੜਕੇ ਗਿੱਲ ਪਿੰਡ ਪੁੱਜ ਗਏ।

"ਅੱਗੇ ਸੰਗਤਾਂ ਹੀ ਸੰਗਤਾਂ ਦਿਸਣ। ਅੱਗੇ ਪਿੱਛੇ ਇਤਨੀ ਸੰਗਤ ਹੋਈ ਕਿ ਯੱਕੇ ਉੱਤੋਂ ਉਤਰਨ ਭੀ ਨਾ ਦੇਣ। ਧੱਕੇ ਦੇ ਕੇ ਸੰਗਤ ਹਟਾਇਕੇ ਉਤਰੇ। ਜਿਉਂ ਗੁਰੂ ਮਹਾਰਾਜ ਜੀ ਬੈਠੇ ਪਲੰਘ ਤੇ ਡੇਢ ਪਹਿਰ ਤਕ ਸੰਗਤਾਂ ਨੇ ਮੱਥਾ ਟੇਕਿਆ। ਧੱਕੇ ਪਰ ਧੱਕਾ ਵੱਜੇ। ਬੇਅੰਤ ਸੰਗਤ ਸੀ ਆਈ ਹੋਈ ਦੂਰ ਦੂਰ ਕੀ! ਕਿਉਂਕਿ ਇਕ ਤਾਂ ਬਾਬੇ ਜਮੀਤ ਸਿੰਘ ਕਾ ਚੜ੍ਹਨਾ ਦੂਆ ਗੁਰੂ ਜੀ ਕਾ ਦਰਸ਼ਨ। ਸਵੇਰੇ ਆਸਾ ਕੀ ਵਾਰ ਲਗੀ। ਅਰਦਾਸਾ ਕੀਤਾ। ਪਾਂਚ ਰੁਪਏ ਤੇ ਪੱਗ ਗੁਰੂ ਜੀ ਵੀ ਦਿੱਤੇ। ਬੀਬੀ ਨੰਦਾ ਨੇ ਭੀ ਦਿੱਤੇ ਪਾਂਚ ਰੁਪਏ।" ਮੰਗਲ ਸਿੰਘ ਮਹੰਤ ਥਾਪਿਆ। ੧੮੮੧ ਵਾਲੀ ਲਿਸਟ ਮੁਤਾਬਕ ਮੰਗਲ ਸਿੰਘ ਬਾਬਾ ਜੀ ਦੇ ਹੀ ਪਿੰਡ ਗਿੱਲ ਦਾ ਵਾਹੀਵਾਨ ਸਿੰਘ ਸੀ। ਪਿਤਾ ਦਾ ਨਾਮ ਗੰਡਾ ਸਿੰਘ ਸੀ। ਰਿਕਾਰਡ ਵਿਚ ਇਸ ਨੂੰ ਸੂਬਾ ਲਿਖਿਆ ਹੈ। ਬਾਬਾ ਜਮੀਤ ਸਿੰਘ ਦਾ ਪ੍ਰਸਿੱਧ ਸੇਵਕ ਸੀ। ਬਾਬਾ ਜਮੀਤ ਸਿੰਘ ਨੇ ਆਪਣੀਆਂ ਤਾਕਤਾਂ ਬਿਰਧ ਹੋਣ ਬਾਦ ਇਸ ਨੂੰ ਸੌਂਪ ਦਿੱਤੀਆਂ ਸਨ। ਬਾਬਾ ਜੀ ਦੇ ਚਲਾਣੇ ਸਮੇਂ ਇਹਦੀ ਉਮਰ ਪੰਜਾਹ ਸਾਲ ਦੇ ਆਸ ਪਾਸ ਸੀ। ਏਹ ਖੱਤਰੀ ਸਿੰਘ ਸੀ। ਉਸਨੇ ਭੀ ਯਥਾ ਯੋਗ ਭੇਟਾ ਕੀਤੀ। "ਦਿੱਤੂ ਰਾਗੀ ਨੇ ਅੰਮ੍ਰਿਤ ਛਕਿਆ, ਗੁਰਦਿਤ ਸਿੰਘ ਨਾਮ ਕੀ ਬਾਰਸ਼ ਹੋਈ। ਬੜੀ ਖੁਸ਼ੀ ਨਾਲ ਮੇਲਾ ਹੋਇਆ। ਭਾਈ ਨੱਥੂ ਕੱਥੂ ਆਦਿਕ ਭੀ ਅੰਮ੍ਰਿਤ ਛਕਿਆ।"[19]

ਇਉਂ ਬਾਬਾ ਜੀ ਨਮਿਤ ਭੋਗ ਮੇਲੇ ਤੇ ਗੁਰੂ ਹਰੀ ਸਿੰਘ ਜੀ ਨੇ ਰਾਗੀਆਂ ਰਬਾਬੀਆਂ ਨੂੰ ਅੰਮ੍ਰਿਤ ਛਕ ਕੇ ਅਤੇ ਮਾਸ ਸ਼ਰਾਬ ਛੱਡਣ ਦਾ ਪ੍ਰਣ ਕਰਕੇ ਹੀ ਕੀਰਤਨ ਕਰਨ ਲਈ ਹੁਕਮ ਦਿੱਤਾ। ਇਸ ਮੇਲੇ ਸਮੇਂ ਪ੍ਰਸਿੱਧ ਖਾੜਕੂ ਕੂਕਾ, ਭਗਵਾਨ ਸਿੰਘ ਅੜਬੰਗੀ, ਜੋ ਬਾਬਾ ਗਿੱਲ ਦਾ ਸੈਨਿਕ ਜੀਵਨ ਦਾ ਸੰਗੀ ਸੀ, ਵੀ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਸ਼ਾਮਲ ਸੀ।

ਬਾਬਾ ਗਿੱਲ ਦਾ ਪਰਿਵਾਰ ਕੌੜੀ ਵੇਲ ਵਾਂਗੂ ਵਧਿਆ ਹੈ ਜੋ ਹਰਿਆਣਾ ਵਿਚ ਜ਼ਿਲ੍ਹਾ ਸਿਰਸਾ ਦੇ ਕਈ ਪਿੰਡਾਂ ਵਿਚ ਜਿਹਾ ਕਿ ਹਰੀਪੁਰਾ, ਜਗਜੀਤ ਨਗਰਸ, ਬਹਾਉਦੀਨ ਆਦਿਕ ਅਤੇ ਮੱਧ ਪਰਦੇਸ਼ ਵਿਚ ਵੀ ਆਬਾਦ ਹੈ। ਉਹਨਾਂ ਦੇ ਵੰਸ਼ਿਜ ਸ. ਕਿਰਪਾਲ ਸਿੰਘ ਗਿੱਲ, ਪਿੰਡ ਬਹਾਉਦੀਨ ਦੇ ਸਰਪੰਚ ਅਤੇ ਸਿਰਸਾ ਜ਼ਿਲ੍ਹਾ ਪਰਿਸ਼ਦ ਦੇ ਮੈਂਬਰ ਰਹੇ ਹਨ। ਸ. ਅਜੀਤ ਸਿੰਘ ਗਿੱਲ ਹਰੀਪੁਰਾ (ਸਿਰਸਾ) ਦੇ ਸਰਪੰਚ ਰਹੇ ਹਨ।

ਸਤਿਜੁਗ ਦੇ ਸੰਤ ਅੰਕ ਵਿਚ, ਸੰਤ ਤਰਨ ਸਿੰਘ 'ਵਹਿਮੀ' ਬਾਬਾ ਜਮੀਅਤ ਸਿੰਘ ਗਿੱਲ ਵਾਲੇ ਲੇਖ ਵਿਚ, ਇਕ ਦਿਲਚਸਪ ਵਾਕਿਆ ਲਿਖਦੇ ਹਨ। ਬਾਬਾ ਜਮੀਅਤ ਸਿੰਘ ਦੇ ਮਨ ਵਿਚ ਕਦੇ ਕਦੇ ਇਹ ਫੁਰਨਾ ਆ ਜਾਂਦਾ ਸੀ ਕਿ ਗਿਆ ਤਾਂ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਨੂੰ ਪਹਿਲਾਂ ਮੈਂ ਸਾਂ, ਬਾਕੀਆਂ ਨੂੰ ਵੀ ਪੰਜਾਬ

ਵਿਚ ਮੈਂ ਹੀ ਦੱਸ ਪਾਈ। ਪ੍ਰੰਤੂ ਉਹ ਆਪਣੀ ਗੱਦੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇ ਗਏ ਹਨ। ਚਾਹੀਦੀ ਮੈਨੂੰ ਮਿਲਣੀ ਸੀ। ਜਦੋਂ ਸਤਿਗੁਰੂ ਜੀ ਪਰਦੇਸ ਚਲੇ ਗਏ ਤਾਂ ਇਕ ਰਾਤ ਬਾਬਾ ਜਮੀਅਤ ਸਿੰਘ ਨੂੰ ਦਰਸ਼ਨ ਦੇ ਕੇ ਫੁਰਮਾਉਂਦੇ ਹਨ—"ਜਮੀਅਤ ਸਿੰਘ ਗੱਦੀ ਤਾਂ ਤੁਹਾਨੂੰ ਹੀ ਮਿਲਣੀ ਸੀ ਅਸੀਂ ਸਮਝਿਆ ਕਿੱਥੇ ਜਮੀਅਤ ਸਿੰਘ ਹੋਰਾਂ ਦੇ ਬੁੱਢੇ ਹੱਡ ਕਾਲੇ ਪਾਣੀਆਂ ਵਿਚ ਰੁਲਣਗੇ। ਆਪਣੇ ਸਰੀਰ ਤੇ ਹੀ ਇਹ ਸਭ ਕੁਝ ਝੱਲ ਲੈਂਦੇ ਹਾਂ।" ਬਾਬਾ ਜੀ ਨੂੰ ਉਹਨਾਂ ਦੇ ਫੁਰਨੇ ਦਾ ਤਸੱਲੀਬਖਸ਼ ਉੱਤਰ ਮਿਲ ਗਿਆ ਸੀ। ਇਉਂ ਹੀ ਗੁਰੂ ਸਿੱਖਾਂ ਵਿਚਾਲੇ ਖੇਡੇ ਮੱਲੇ ਹੁੰਦੇ ਰਹਿੰਦੇ ਸਨ। ਬਾਬਾ ਜੀ ਦੀ ਕਮਾਈ ਉੱਚੀ ਸੀ ਉਹਨਾਂ ਦਾ ਨਾਮ ਨਾਮਧਾਰੀ ਇਤਿਹਾਸ ਦੇ ਪੰਨਿਆਂ 'ਤੇ ਸੁਨਹਿਰੀ ਅੱਖਰਾਂ ਵਿਚ ਅੰਕਿਤ ਹੈ।

## ਹਵਾਲੇ ਅਤੇ ਟਿੱਪਣੀਆਂ


1. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-੧੯੮੧ ਸਫਾ ੧੦੮-੦੯
2. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੮੩
3. ਉਹੀ-ਸਫਾ ੭੯
4. ਸਤਿਗੁਰੂ ਬਿਲਾਸ ਭਾਗ ੧-ਭਾਈ ਸੰਤੋਖ ਸਿੰਘ ਬਾਹੋਵਾਲ, ਸਫਾ ੧੧੧-੧੨
5. ਉਹੀ-ਸਫਾ ੧੦੭-੦੮
6. ਉਹੀ-ਸਫਾ ੧੦੮-੦੯
7. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੪੫
8. ਸਤਿਗੁਰੂ ਬਿਲਾਸ ਭਾਗ ੧, ਸਫਾ ੧੯੭-੯੯
9. ਉਹੀ-ਸਫਾ ੨੧੮
10. ਉਹੀ-ਸਫਾ ੨੨੫-੨੬
11. ਉਹੀ-ਸਫਾ ੨੨੬
12. ਉਹੀ-ਸਫਾ ੨੨੭
13. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੭੬
14. ਉਹੀ-ਸਫਾ ੧-੨
15. ਸਤਿਗੁਰੂ ਬਿਲਾਸ ਭਾਗ ੧-ਸਫਾ ੩੦੩
16. ਸਤਿਜੁਗ ਦਾ ਸੰਤ ਅੰਕ-ਸ੍ਰੀ ਭੈਣੀ ਸਾਹਿਬ ੯ ਚੇਤਰ ਸੰਬਤ ੧੯੯੬ ਬਿ. ਸਫਾ ੫੬-੬੧
17. ਹੁਕਮਨਾਮੇ (ਸਤਿਗੁਰੂ ਰਾਮ ਸਿੰਘ)-ਸਫਾ ੩੧੯-੨੫
18. ਉਹੀ-ਸਫਾ ੩੪੭
19. ਸਤਿਗੁਰੂ ਬਿਲਾਸ ਭਾਗ ਦੂਜਾ-ਸੰਤੋਖ ਸਿੰਘ ਬਾਹੋਵਾਲ-ਸਫਾ ੨੦੩-੦੪

## 'ਉੱਜਲ-ਦੀਦਾਰ' ਸੂਬਾ ਸੁੱਧ ਸਿੰਘ 'ਮਦੌਰ'

"ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ,
ਭੈਣੀ ਪਿੰਡ ਬੀਚ ਭਯੋ ਭਾਨ ਉਜਯਾਰਾ ਸੀ।
ਪੂਰਨ ਪ੍ਰਤਾਪੀ ਨਾਮ ਜਾਪੀ ਥਾਪੀ ਸਿੱਖੀ ਸਾਖ,
ਸਿਦਕ ਭਰੋਸੇ ਤੱਸੇ ਬੋਲ ਤੋਲ ਭਾਰਾ ਸੀ।
ਭਾਰਾ ਸੀ ਜਮਾਲ ਤੇ ਕਮਾਲ ਦੀ ਤਾਸੀਰ ਭਾਰੀ,
ਨਾਮ ਦਾ ਬਜਾਯਾ ਸਾਰੇ ਜੱਗ ਤੇ ਨਗਾਰਾ ਸੀ।
ਗਾਰਾ ਸੀ ਕਰਤਾਰ ਸਿੰਘ ਬਾਬੇ ਰਾਮ ਸਿੰਘ ਜੀ ਨੇ,
ਕਾਮ ਕ੍ਰੋਧ ਲੋਭ ਮੋਹ ਦੁਸ਼ਟ ਹੰਕਾਰਾ ਸੀ।"[1]

ਸਿੱਖ ਇਤਿਹਾਸ ਦੇ ਪ੍ਰਸਿੱਧ ਕਿੱਸਾ-ਕਾਰ ਅਤੇ ਸਿੱਖ ਜਗਤ ਦੀ ਇਕ ਸਤਿਕਾਰਿਤ ਹਸਤੀ, ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨ ਪ੍ਰਤਿਭਾ ਅਤੇ ਗੁਰਸਿੱਖੀ ਦੀ ਪੁਨਰ ਸੁਰਜੀਤੀ ਲਈ ਉਹਨਾਂ ਦੀਆਂ ਘਾਲਣਾਵਾਂ ਨੂੰ ਇਉਂ ਸ਼ਰਧਾ ਪੁਸ਼ਪ ਭੇਟ ਕੀਤੇ ਹਨ। ਨਾਮ ਬਾਣੀ ਦੇ ਰਸੀਏ, ਗੁਰਮਤ ਮਾਰਗ ਦੇ ਪਾਂਧੀ, ਸਤਿਗੁਰੂ ਜੀ ਦੀ ਸੋਅ ਸੁਣ ਕੇ ਦੂਰ ਦੂਰ ਤੋਂ ਆਪ ਜੀ ਦੇ ਪ੍ਰਭਾ ਮੰਡਲ ਵੱਲ ਆਕਰਸ਼ਿਤ ਹੁੰਦੇ ਗਏ।

ਨਾਮ ਬਾਣੀ ਦੇ ਰਸੀਏ, ਆਤਮਕ ਜਗਤ ਦੇ ਖੋਜਾਰਥੀ, ਮਦੌਰ ਜ਼ਿਲ੍ਹਾ ਅੰਬਾਲਾ ਦੇ ਭਾਈ ਸੁੱਧ ਸਿੰਘ ਜੀ ਸਨ ਜਿਹਨਾਂ ਦਾ ਨਾਮਧਾਰੀ ਇਤਿਹਾਸ ਵਿਚ ਬੜਾ ਉੱਚਾ ਸਥਾਨ ਹੈ। ਉਹਨਾਂ ਦੇ ਉੱਚ ਧਾਰਮਿਕ ਜੀਵਨ ਸਦਕਾ, ਸਤਿਗੁਰੂ ਜੀ ਵੀ ਆਪ ਦਾ ਬਹੁਤ ਆਦਰ ਸਨਮਾਨ ਕਰਿਆ ਕਰਦੇ ਸਨ ਅਤੇ ਉਹ ਨਾਮਧਾਰੀ ਪੰਥ ਦੇ ਪਰਚਾਰ ਵਾਸਤੇ ਥਾਪੇ ਗਏ ਸੂਬਿਆਂ ਵਿਚੋਂ ਵੀ ਮੋਢੀ ਅਤੇ ਇੱਕ ਪ੍ਰਮੁੱਖ ਸੂਬੇ ਸਨ। ਸੰਤ ਇੰਦਰ ਸਿੰਘ ਚੱਕਰਵਰਤੀ ਜੀ ਦੇ ਇਤਿਹਾਸਕ ਮਹਾਂਕਾਵਿ ਵਿਚ ਆਪ ਨੂੰ ਇਸ ਤਰ੍ਹਾਂ ਯਾਦ ਕੀਤਾ ਗਿਆ ਹੈ—

ਹੋ ਗਿਆ ਸਾਰੇ ਦੇਸ਼ ਵਿਚ, ਕਾਫੀ ਸੀ ਪ੍ਰਚਾਰ
ਔਂਦੀਆਂ ਜਾਂਦੀਆਂ ਸੰਗਤਾਂ, ਦੀ ਹੋਈ ਭਰਮਾਰ
ਸੁਧ ਸਿੰਘ ਮਦੌਰ ਤੋਂ, ਬੈਠਾ ਸੱਥਰ ਘੱਤ
ਆਂਹਦਾ ਦੇਵੋ ਭਜਨ ਹੁਣ, ਸੁਕਦੀ ਜਾਂਦੀ ਵੱਤ
ਲਾਭ ਸਿੰਘ ਜੀ ਸੂਰਮਾ, ਅੰਮ੍ਰਿਤਸਰ ਦੇ ਵਿਚ
ਸੰਗੀਤਕ ਕਲਾਕਾਰ ਪਰ, ਅੱਖਾਂ ਵਲੋਂ ਜਿਚ
ਮਿਲ ਗਏ ਇਨ੍ਹਾਂ ਅਚਾਣਕੀ, ਸੁਧ ਸਿੰਘ ਜੀ ਆ
ਹਜਰੋਂ ਵਾਲੇ ਗੁਰੂ ਦੀ, ਦਿਤੀ ਗੱਲ ਚਲਾ

ਕੰਨ ਵਿਚ ਮੰਤ੍ਰ ਦਸਦੇ, ਦਿਲ ਵਿਚ ਪੈਂਦੀ ਸ਼ਾਂਤ
ਕਰ ਦੇਂਦੇ ਸ਼ੁਧ ਆਤਮਾ, ਮੇਟ ਪ੍ਰਾਈ ਤਾਤ
ਪਾ ਸਲਾਈ ਗਿਆਨ ਦੀ, ਅੱਖਾਂ ਦੇਂਦੇ ਖੋਲ
ਮੈਂ ਮੇਰੀ ਨਸ ਜਾਂਵਦੀ, ਰੱਬ ਜਾਪਦਾ ਕੋਲ"[2]

ਚੱਕਰਵਰਤੀ ਜੀ ਦੀ ਉਪਰੋਕਤ ਰਚਨਾ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਮਢੌਰ ਵਾਲੇ ਭਾਈ ਸੁੱਧ ਸਿੰਘ ਨੇ ਗੁਰੂ ਬਾਲਕ ਸਿੰਘ ਜੀ ਦੇ ਹਜਰੋ ਸਾਹਿਬ ਜਾ ਕੇ ਦਰਸ਼ਨ ਕੀਤੇ ਸਨ, ਉਹਨਾਂ ਤੋਂ ਅਧਿਆਤਮ ਦੀ ਪਹਿਲੀ ਸਿੱਖਿਆ ਲਈ ਸੀ ਅਤੇ ਹੁਣ ਪਹਿਰੇ ਦੇ ਮਾਲਕ, ਸਤਿਗੁਰੂ ਰਾਮ ਸਿੰਘ ਜੀ ਨੂੰ ਥਾਪੇ ਜਾਣ ਤੇ, ਉਹਨਾਂ ਪਾਸੋਂ ਮੁਹਰ-ਛਾਪ ਲੁਆਉਣ ਲਈ ਆਪ ਦੇ ਦਰਬਾਰ ਵਿਚ ਆ ਹਾਜ਼ਰ ਹੋਇਆ ਸੀ। ਭਾਈ ਲਾਭ ਸਿੰਘ ਸੂਰਮਾ ਉਸ ਤੋਂ ਸੋਅ ਸੁਣ ਕੇ ਹੀ ਹਜਰੋਂ ਵਾਲੇ ਗੁਰੂ ਬਾਲਕ ਸਿੰਘ ਦੇ ਦਰਬਾਰ ਵਿਚ ਪੁੱਜੇ। ਉੱਥੇ ਹੁਕਮ ਹੋਇਆ ਕਿ ਹੁਣ ਉਹ ਦਰਗਾਹੀ ਅਮਾਨਤ ਸਤਿਗੁਰੂ ਰਾਮ ਸਿੰਘ ਨੂੰ ਸਉਂਪ ਚੁੱਕੇ ਹਨ। ਵਾਪਸ ਭੈਣੀ ਸਾਹਿਬ ਪਰਤਿਆ। ਨਾਮਧਾਰੀ ਪੰਥ ਦੀ ਸਾਜਨਾ ਸਮੇਂ ਜਿਹਨਾਂ ਪੰਜ ਸਿੰਘਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਨਾਮ ਦੀ ਦਾਤ ਨਾਲ, ਸਤਿਗੁਰੂ ਜੀ ਨੇ ਵੈਸਾਖੀ ੧੯੧੪ ਬਿਕਰਮੀ ਮੁਤਾਬਿਕ ੧੨ ਅਪ੍ਰੈਲ ੧੮੫੭ ਈ. ਨੂੰ, ਸ੍ਰੀ ਭੈਣੀ ਸਾਹਿਬ ਵਿਖੇ ਨਿਵਾਜਿਆ, ਉਹ ਵੱਡਭਾਗੇ ਪ੍ਰਾਣੀ ਸਨ, ਬਾਬਾ ਕਾਹਨ ਸਿੰਘ ਨਿਹੰਗ ਚੱਕ ਕਲਾਂ (ਰਿ. ਮਲੇਰਕੋਟਲਾ), ਉਪਰੋਕਤ ਲਾਭ ਸਿੰਘ ਸੂਰਮਾ ਜੋ ਨਵਾਂਸ਼ਹਿਰ, ਦੁਆਬੇ ਦਾ ਸੀ, ਪਰ ਰਹਿੰਦਾ ਅੰਮ੍ਰਿਤਸਰ ਵਿਚ ਸੀ, ਭਾਈ ਨੈਣਾ ਸਿੰਘ ਵਰਿਆਹ (ਅੰਮ੍ਰਿਤਸਰ), ਭਾਈ ਆਤਮਾ ਸਿੰਘ ਆਲੋ ਮੁਹਾਰ (ਸਿਆਲਕੋਟ) ਅਤੇ ਭਾਈ ਸੁੱਧ ਸਿੰਘ (ਮਢੌਰ) ਸੰਤ ਨਿਧਾਨ ਸਿੰਘ ਆਲਿਮ ਨੇ ਸਰਕਾਰੀ ਰੀਕਾਰਡ ਦੇ ਮੁਤਾਬਿਕ ਆਪਣੀ ਪੁਸਤਕ ਵਿਚ ਭਾਈ ਸੁੱਧ ਸਿੰਘ ਦਾ ਪਿੰਡ ਦੁਰਗਾਪੁਰ (ਜ਼ਿਲ੍ਹਾ ਜਲੰਧਰ) ਲਿਖਿਆ ਹੈ।[3] ਉਂਝ ਆਲਿਮ ਜੀ ਜਦੋਂ ਸਤਿਗੁਰੂ ਜੀ ਦੁਆਰਾ ਥਾਪੇ ਸੂਬਿਆਂ ਦਾ ਜ਼ਿਕਰ ਕਰਦੇ ਹਨ ਤਾਂ ਆਪ ਦਾ ਪਿੰਡ ਮਢੌਰ ਹੀ ਲਿਖਦੇ ਹਨ।[4] ਪਹਿਲੇ ਪੰਜ ਨਾਮ ਦਾਨ ਹਾਸਲ ਕਰਨ ਵਾਲਿਆਂ ਤੋਂ ਇਲਾਵਾ ਆਲਿਮ ਜੀ ਮੁਤਾਬਿਕ ਸਤਿਗੁਰੂ ਜੀ ਜਦੋਂ ਕੂਕਾ ਜਥੇਬੰਦੀ ਦਾ ਵਿਧੀਵਤ ਗਠਨ ਕਰਦੇ ਹਨ ਤਾਂ ਆਪ ਪਹਿਲੇ ਪੰਜ ਸੂਬਿਆਂ ਵਿਚ ਸ਼ਾਮਲ ਹਨ ਜਿਹਨਾਂ ਨੂੰ ਨਾਹਰ ਸਿੰਘ ਕੂਕਾ ਕੇਂਦਰ ਦੇ ਪੰਜ ਪੰਚਾਇਤੀ ਸੂਬੇ ਵੀ ਲਿਖਦੇ ਹਨ।[5]

ਅੱਗੇ ਚੱਲਣ ਤੋਂ ਪਹਿਲਾਂ ਅਸੀਂ ਪੰਜਾਬ ਸਰਕਾਰ ਦੀ ਪੁਲੀਸ ਵਿਭਾਗ ਵੱਲੋਂ ਤਿਆਰ ਮਹੱਤਵਪੂਰਨ ਕੂਕਿਆਂ ਦੀ ਲਿਸਟ ਸੰਨ 1880 ਈ. ਵਿਚੋਂ ਕੁਝ ਜਾਣਕਾਰੀ ਹਾਸਲ ਕਰਦੇ ਹਾਂ—

"ਜ਼ਿਲ੍ਹਾ ਅੰਬਾਲਾ-ਸੀਰੀਅਲ ਨੰ. ੧, ਸੁੱਧ ਸਿੰਘ ਸੂਬਾ, ਪੁੱਤਰ ਰਾਮ ਸਿੰਘ, ਧੰਦਾ ਕੋਈ ਨਹੀਂ, ਪਿੰਡ ਮਢੌਰ, ਥਾਣਾ ਅੰਬਾਲਾ, ਸਰੀਰਕ ਵਿਵਰਣ : ਚਿਹਰਾ ਕੁਝ ਪੱਕੇ ਰੰਗ ਦਾ ਕੇਸ, ਦਾਹੜਾ ਅਤੇ ਮੁਛਿਹਰੇ ਕਾਲੇ, ਨੇਤਰਾਂ ਹੇਠਾਂ ਕਾਲੇ ਧੱਬੇ, ਕੱਦ-੫ ਫੁੱਟ ੪ ਇੰਚ ਦੇ ਲਗਭਗ, ਬਹੁਤ ਮਜ਼ਬੂਤ ਜੁੱਸਾ, ਉਮਰ ੫੦ ਸਾਲ ਦੇ ਆਸ ਪਾਸ। ਗੁਰਮੁੱਖੀ

ਪੜ੍ਹ ਲਿਖ ਸਕਦਾ ਹੈ। ਉਹਦੇ ਪੂਰਵ ਇਤਿਹਾਸ ਤੇ ਚਾਲ ਚੱਲਣ ਵਾਲੇ ਖਾਨੇ ਵਿਚ ਲਿਖਿਆ ਮਿਲਦਾ ਹੈ—

"ਉਹ ਉਦੋਂ ਜਿਹੇ ਹੀ ਕੂਕਾ ਮੱਤ ਵਿਚ ਪਰਿਵਰਤਿਤ ਹੋਇਆ ਸੀ, ਜਦੋਂ ਜਿਹੇ (ਗੁਰੂ) ਬਾਲਕ ਸਿੰਘ ਹਜਰੋਂ (ਰਾਵਲਪਿੰਡੀ) ਵਾਲੇ ਨੇ, ਗੁਰੂ ਰਾਮ ਸਿੰਘ ਨੂੰ ਇਸ ਮੱਤ ਵਿਚ ਲਿਆਂਦਾ ਸੀ। ਦਸ ਕੁ ਸਾਲ ਪਹਿਲਾਂ ਉਸ ਨੂੰ (ਗੁਰੂ) ਰਾਮ ਸਿੰਘ ਨੇ ਸੂਬਾ ਥਾਪਿਆ ਸੀ ਅਤੇ ਇਸ ਪੰਥ ਵਿਦ ਉਸ ਨੂੰ ਬਹੁਤ ਉੱਚਾ ਸਥਾਨ ਦਿੱਤਾ ਜਾਂਦਾ ਹੈ। ਅਰੰਭ ਵਿਚ ਉਹ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸਗੜੀ ਜਾਂ ਸਾਗਰੀ ਵਿਚ ਰਹਿੰਦਾ ਸੀ ਪਰ ਹੁਣ ਪਿਛਲੇ ੯-੧੦ ਸਾਲਾਂ ਤੋਂ ਉਹ ਮਢੌਰ ਵਿਖੇ ਰਹਿ ਰਿਹਾ ਹੈ। ਉਹ ਬਹੁਤ ਸ਼ਾਂਤ, ਸਾਊ ਸੁਭਾ ਅਤੇ ਹਮਲਾਵਰ ਰੁਚੀ ਵਾਲਾ ਨਹੀਂ।"[6]

ਹੁਣ ਜੇ ਉਪਰੋਕਤ ਵੇਰਵੇ ਨੂੰ ਗਹੁ ਨਾਲ ਵੇਖੀਏ ਕਿ ਸੁੱਧ ਸਿੰਘ ਵੀ ਗੁਰੂ ਬਾਲਕ ਸਿੰਘ ਜੀ ਦੀ ਸ਼ਰਨ ਸਤਿਗੁਰੂ ਜੀ ਦੇ ਲਾਗੇ ਚਾਗੇ ਜਾਂਦਾ ਹੈ ਤਾਂ ਇਹਨਾਂ ਦੋਹਾਂ ਦਾ ਮੇਲ ਤਾਂ ੧੮੪੧ ਈ. ਵਿਚ ਹੁੰਦਾ ਹੈ। ਲਿਸਟ ਮੁਤਾਬਿਕ ਸੁੱਧ ਸਿੰਘ ਦਾ ਜਨਮ ੧੮੩੧ ਈ. ਹੋਣਾ ਚਾਹੀਦਾ ਹੈ ਪਰ ਕਿਸੇ ਵੀ ਸੂਰਤ ਵਿਚ ਉਹ ਉਸ ਸਮੇਂ ੨੪-੨੫ ਸਾਲ ਤੋਂ ਘੱਟ ਨਹੀਂ ਹੋ ਸਕਦਾ। ਇਸ ਲਈ ਉਸਦਾ ਜਨਮ ਵਰ੍ਹਾ ੧੮੧੫-੧੬ ਈ. ਹੋ ਸਕਦਾ ਹੈ ਤੇ ਇਉਂ ੧੮੮੧ ਈ. ਵਿਚ ਉਸਦੀ ਉਮਰ ੬੫-੬੬ ਸਾਲ ਲਾਜ਼ਮੀ ਹੋਵੇਗੀ। ਇਹ ਵੀ ਹੋ ਸਕਦਾ ਹੈ ਕਿ ਉਹ ਸਤਿਗੁਰੂ ਜੀ ਤੋਂ ਆਯੂ ਵਿਚ ਕੁਝ ਵਰ੍ਹੇ ਵੱਡਾ ਹੋਵੇ ਕਿਉਂ ਜੁ ਆਪ ਬਾਬਾ ਜੀ ਨੂੰ ਲਿਖੇ ਪੱਤਰ ਬਹੁਤ ਸਤਿਕਾਰ ਭਾਵਨਾ ਨਾਲ ਲਿਖਦੇ ਹਨ। ਇਸ ਲਈ ਆਪ ਦਾ ਜਨਮ ਵਰ੍ਹਾ ੧੮੧੦-੧੧ ਈ. ਹੀ ਜ਼ਿਆਦਾ ਦਰੁਸਤ ਸਿੱਧ ਹੁੰਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ (੧੮੯੦-੧੯੫੯) ਆਪ ਦੇ ਦਰਸ਼ਨ ਕਰਨ ਬਾਰੇ ਕਿਤੇ ਜ਼ਿਕਰ ਨਹੀਂ ਕਰਦੇ। ਬਾਹੋਵਾਲ ਜੀ ਦੀ ਦੂਜੀ ਜਿਲਦ ਵਿਚ ਜਦੋਂ ੧੮੯੯ ਈ. ਵਿਚ ਗੁਰੂ ਹਰੀ ਸਿੰਘ ਜੀ ਮੈਨ ਦੁਆਬ ਦਾ ਦੌਰਾ ਕਰਦੇ ਹਨ ਤਾਂ ਬਾਬਾ ਸੁੱਧ ਸਿੰਘ ਦਾ ਕੋਈ ਵੇਰਵਾ ਨਹੀਂ ਮਿਲਦਾ। ਇਸ ਤੋਂ ਸਿੱਧ ਹੁੰਦਾ ਹੈ ਕਿ ਆਪ ੧੮੯੫ ਈ. ਤੋਂ ਪਹਿਲਾਂ ਪਹਿਲਾਂ ਹੀ ਅਕਾਲ ਚਲਾਣਾ ਕਰ ਗਏ ੮੦-੮੫ ਸਾਲ ਦੀ ਆਰਜਾ ਬਤੀਤ ਕਰੇ।

ਹੁਣ ਅਸੀਂ ਸਰਕਾਰੀ ਰੀਕਾਰਡ ਵਿਚ ਆਪ ਦੇ ਬਾਬਤ ਕੁਝ ਹੋਰ ਵੇਰਵੇ ਵੇਖ ਕੇ ਦੁਰਗਾਪੁਰ (ਜਲੰਧਰ) ਕੀ ਆਪ ਦਾ ਪਿੰਡ ਸੀ ਜਾਂ ਇਸ ਪਿੰਡ ਵਾਲਾ ਸੁੱਧ ਸਿੰਘ ਕੋਈ ਹੋਰ ਸਿੰਘ ਸੀ ਇਹ ਸਪੱਸ਼ਟ ਕਰਨ ਦੀ ਕੋਸ਼ਿਸ਼ ਕਰਾਂਗੇ। ਪ੍ਰੰਤੂ ਸਤਿਗੁਰੂ ਜੀ ਦੇ ਸੂਬਿਆਂ ਬਾਰੇ ਨਾਮਧਾਰੀ ਇਤਿਹਾਸਕਾਰਾਂ ਨੇ ਜਿਸ ਸੁੱਧ ਸਿੰਘ ਦਾ ਜ਼ਿਕਰ ਕੀਤਾ ਹੈ ਉਹ ਮਢੌਰ ਵਾਲਾ ਹੀ ਹੈ। ਚੱਕਰਵਰਤੀ ਜਾਂ ਤਾਂ ਪਹਿਲੇ ਪੰਜ ਨਾਮ ਅਭਿਲਾਖੀਆਂ ਵਿਚ ਵੀ ਸੁੱਧ ਸਿੰਘ ਮਢੌਰ ਨੂੰ ਹੀ ਗਿਣਦੇ ਹਨ। ਆਲਿਮ ਜੀ ਪਿੰਡ ਦੁਰਗਾਪੁਰ ਵਾਲਾ ਲਿਖਦੇ ਹਨ ਕਿਉਂਕਿ ਸਰਕਾਰੀ ਰੀਕਾਰਡ ਵਿਚ ਹੀ ਇਹ ਦੁਬਿਧਾ ਪੈਦਾ ਕੀਤੀ ਗਈ ਹੈ। ਜਸਵਿੰਦਰ ਸਿੰਘ ਹਿਸਟੋਰੀਅਨ ਵੀ, ਸਤਿਗੁਰੂ ਬਿਲਾਸ ਭਾਗ ਪਹਿਲਾ ਦੀ ਸੰਪਾਦਨਾ ਸਮੇਂ ਪੰਥ ਸਾਜਣ ਸਮੇਂ, ਪਹਿਲੇ ਪੰਜ ਸਿੱਖਾਂ ਵਿਚ ਦੁਰਗਾਪੁਰ ਵਾਲਾ ਸੁੱਧ ਸਿੰਘ ਫੁੱਟ ਨੋਟ ਟਿੱਪਣੀ ਵਿਚ ਲਿਖਦੇ ਹਨ।[7] ਉੱਝ ਕੂਕਾਜ਼ ਆਫ ਨੋਟ ਵਾਲੀ ਟਿੱਪਣੀ ਦੀ

ਪੁਸ਼ਟੀ ਸੰਤ ਬਾਹੋਵਾਲ ਦੀ ਲਿਖਤ ਵਿਚੋਂ ਵੀ ਹੁੰਦਾ ਹੈ—"ਲਾਭ ਸਿੰਘ ਸੂਰਮੇ ਨੇ ਸੁੱਧ ਸਿੰਘ ਥੀਂ ਸੁਣਿਆ ਸੀ ਜੋ ਸ੍ਰੀ ਹਜ਼ੂਰੋਂ ਮੇਂ ਗੁਰੂ ਬਾਲਕ ਸਿੰਘ ਜੀ ਸੰਤ ਅਵਤਾਰ ਹੈ। ਜਿਸ ਨੂੰ ਭਜਨ ਦਿੰਦੇ ਹੈਂ ਤਿਸਕੋ ਸ਼ਾਂਤ ਆਇ ਜਾਂਦੀ ਹੈ।"[8] ਸੁੱਧ ਸਿੰਘ ਨੂੰ ਆਪ ਸ਼ਾਂਤ ਆਈ ਤਾਂ ਹੀ ਉਹ ਭਾਈ ਲਾਭ ਸਿੰਘ ਨੂੰ ਦੱਸ ਰਹੇ ਹਨ। ਇਸ ਤੋਂ ਸਿੱਧ ਹੋਇਆ ਕਿ ਪਹਿਲੇ ਪੰਜ ਨਾਮਧਾਰੀ ਸਿੰਘਾਂ ਵਾਲਾ ਸੁੱਧ ਸਿੰਘ ਅਤੇ ਬਾਦ ਵਿਚ ਸਤਿਗੁਰੂ ਜੀ ਦੁਆਰਾ ਥਾਪਿਆ ਸੂਬਾ ਸੁੱਧ ਸਿੰਘ ਇਕੋ ਵਿਅਕਤੀ ਹੈ। ਉਹ ਦੁਰਗਾਪੁਰ ਤੋਂ ਮਧੌਰ ਚਲੇ ਗਏ ਸਨ।

ਹੁਣ ਸਰਕਾਰੀ ਰੀਕਾਰਡ ਵਿਚ ਭਾਵੇਂ ਪੂਰੀ ਸੱਚਾਈ ਨਹੀਂ, ਪਰ ਮਿਲਦੀ ਅਰਧ ਸੱਚਾਈ ਵਿਚੋਂ ਵੀ ਸੂਬਾ ਜੀ ਦੇ ਮੁੱਢਲੇ ਜੀਵਨ ਦੇ ਕੁਝ ਹੋਰ ਵੇਰਵੇ ਜ਼ਰੂਰ ਉਪਲਬਧ ਹੋ ਜਾਂਦੇ ਹਨ। ਸਰਕਾਰੀ ਰੀਕਾਰਡ ਵਿਚ ਮਿਸਟਰ ਕਿਨਚੈਂਟ ਦੇ ਹਵਾਲੇ ਨਾਲ ਲਿਖਿਆ ਹੈ ਕਿ ਸੁੱਧ ਸਿੰਘ ਭੈਣੀ (ਸਾਹਿਬ) ਰਹਿੰਦਾ ਹੈ ਅਤੇ ਇਕ ਅਧਿਕਾਰਤ ਪਰਚਾਰਕ ਹੈ (ਨਾਮਧਾਰੀ ਜਾਂ ਕੂਕਾ ਪੰਥ ਦਾ)।[9] ੧੮੬੭ ਈ. ਦੀ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਤੇ ਸੂਬਾ ਸੁੱਧ ਸਿੰਘ ਦਾ ਸਤਿਗੁਰੂ ਜੀ ਦੇ ਨਾਲ ਜਾਣ ਵਾਲਿਆਂ ਸੂਬਿਆਂ ਵਿਚ ਵੀ ਜ਼ਿਕਰ ਹੈ ਤੇ ਇਸੇ ਸਾਲ ਅੰਮ੍ਰਿਤਸਰ ਦੀ ਦੀਵਾਲੀ ਤੇ ਜਾਣ ਵਾਲੇ ਸੂਬਿਆਂ ਵਿਚ ਸਰਕਾਰੀ ਰੀਕਾਰਡ ਵਿਚ ਇਕ ਥਾਂ ਤੇ ਸੁੱਧ ਸਿੰਘ ਦਾ ਨਾਮ ਪਹਿਲੇ ਨੰਬਰ ਤੇ ਆਉਂਦਾ ਹੈ।[10] ਪ੍ਰੰਤੂ ਇਸੇ ਸਮੇਂ ਅਧਿਕਾਰੀਆਂ ਵੱਲੋਂ ਦਿੱਤੀ ੨੨ ਪ੍ਰਮੁੱਖ ਸੂਬਿਆਂ ਦੀ ਸੂਚੀ ਵਿਚ ਆਪ ਦਾ ਨਾਮ ਨਹੀਂ।[11] ਟੀ.ਏ.ਓ. ਕੂਨਰ, ਕਾਰਜਕਾਰੀ ਪੁਲੀਸ ਕਪਤਾਨ ਹੁਸ਼ਿਆਰਪੁਰ ਦੀ ਰੀਪੋਰਟ, ਆਪ ਬਾਰੇ ਇਉਂ ਬੋਲਦੀ ਹੈ, ਜਿਹੜੀ ਰੀਪਰੋਟ ਉਪਰੋਕਤ ਅਧਿਕਾਰੀ ਨੇ ੨੨ ਨਵੰਬਰ ੧੮੭੧ ਈ. ਨੂੰ ਕਾਰਜਕਾਰੀ ਆਈ.ਜੀ. ਪੁਲਿਸ ਪੰਜਾਬ ਦੇ ਨਾਮ ਭੇਜੀ ਹੈ—

"(੨੦) ਸੁੱਧ ਸਿੰਘ ਪੁੱਤਰ ਜਗਤ ਸਿੰਘ, ਜੱਟ, ਦੁਰਗਾਪੁਰ (ਜਲੰਧਰ), ਸੂਬਾ, ਚੌਥੇ ਅਨਿਯਮਿਤ ਰਸਾਲੇ ਵਿਚ ਸੁਆਰ ਦੇ ਤੌਰ 'ਤੇ ਨੌਕਰੀ ਕੀਤੀ, ਹੁਣ ਕਿਤੇ ਨੌਕਰੀ ਨਹੀਂ ਕਰਦਾ, ਬਹੁਤ ਕੱਟੜ ਸੁਭਾਉ ਦਾ ਅਤੇ ਕਿਤੇ ਵੀ ਗੜਬੜ ਕਰਨ ਦੇ ਸਮਰੱਥ ਹੈ।"[12]

ਕੂਨਰ ਵਾਲੀ ਰੀਪੋਰਟ ਇਹ ਤੇ ਸਪੱਸ਼ਟ ਕਰਦੀ ਹੈ ਕਿ ਉਹ ਪੂਰਵ ਸੈਨਿਕ ਰਿਹਾ ਹੈ ਸਿੱਖ ਰਾਜ ਵੇਲੇ। ਤਾਂ ਹੀ ਸਤਿਗੁਰੂ ਜੀ ਵਾਲੇ ਸਮੇਂ ਗੁਰੂ ਬਾਲਕ ਸਿੰਘ ਨਾਲ ਮੇਲ ਹੁੰਦਾ ਹੈ। ਪਰ ਪਿੰਡ ਦੁਰਗਾਪੁਰ (ਜਲੰਧਰ) ਤੇ ਪਿਤਾ ਦਾ ਨਾਮ ਜਗਤ ਸਿੰਘ ਇਹ ਦੋਵੇਂ ਤੱਥ ਦਰੁਸਤ ਨਹੀਂ। ਸਰਕਾਰੀ ਰੀਕਾਰਡ ਵਿਚ ਹੋਰ ਸੂਬਿਆਂ ਦੇ ਪਤੇ ਟਿਕਾਣੇ ਵੀ ਗਲਤ ਦਿੱਤੇ ਹਨ। ਸੂਬਾ ਸਾਹਿਬ ਸਿੰਘ ਅਤੇ ਸੂਬਾ ਲੱਖਾ ਸਿੰਘ ਜਿਹੇ ਅਤੀ ਵਿਖਿਆਤ ਸੂਬਿਆਂ ਦੇ ਪਤੇ ਟਿਕਾਣੇ ਵੀ ਹੋਰ ਬਹੁਤ ਸੂਬਿਆਂ ਜਿਉਂ ਕੂਨਰ ਦੀ ਰੀਪੋਰਟ ਵਿਚ ਗਲਤ ਦਰਜ ਹਨ। ਫਿਰ ਇਹ ਤਾਂ ਪੁਲਿਸ ਕਪਤਾਨ ਹੁਸ਼ਿਆਰਪੁਰ ਮੁੱਖੀ ਕੂਕਿਆਂ ਦੀ ਲਿਸਟ ਬਣਾ ਕੇ ਭੇਜ ਰਿਹਾ ਹੈ। ਇਸ ਵਿਚ ਸੁਣੇ ਸੁਣਾਏ ਤੱਥ ਕਈ ਵੇਰ ਆਪਣੇ ਟੀਚੇ ਤੇ ਪੁੱਜਦਿਆਂ ਰੰਗ ਰੂਪ ਵਟਾ ਜਾਂਦੇ ਹਨ। ਕੁਝ ਕੂਟਨੀਤੀ ਦੇ ਪੈਂਤੜੇ ਤੋਂ ਵੀ ਸੂਬਾ ਜੀ

ਖੁਦ ਵੀ ਪਿੰਡ ਪਿਤਾ ਦੇ ਨਾਂ ਬਾਰੇ ਗਲਤ ਬਿਆਨੀ ਕਰ ਸਕਦੇ ਹਨ। ਪਰ ਇਹ ਪ੍ਰਮਾਣਿਤ ਹੁੰਦਾ ਹੈ ਕਿ ਉਹ ਕਿਸਾਨ ਭਾਈਚਾਰੇ ਵਿਚੋਂ ਆਏ। ਕਿਸਾਨ ਅਤੇ ਸੈਨਿਕ ਬੜੀ ਵੇਰ ਹਮੇਸ਼ਾ ਹੀ ਹੁੰਦੇ ਹਨ। ਅਤੇ ਸੁੱਧ ਸਿੰਘ ਸਤਿਗੁਰੂ ਜੀ ਦਾ ਫੌਜੀ ਜੀਵਨ ਦਾ ਪੁਰਾਣਾ ਸਾਥੀ ਮਾਲੂਮ ਹੁੰਦਾ ਹੈ। ਪਰਖਿਆਂ ਸੱਜਣਾਂ ਮਿੱਤਰਾਂ ਨੂੰ ਹੀ ਵਡੇਰੀਆਂ ਜ਼ਿੰਮੇਵਾਰੀਆਂ ਸਉਂਪੀਆਂ ਜਾਂਦੀਆਂ ਹਨ।

੧੮੫੭ ਈ. ਤੋਂ ੧੮੬੭ ਈ. ਤੱਕ ਤਾਂ ਸ੍ਰੀ ਭੈਣੀ ਸਾਹਿਬ ਆਪ ਦੇ ਨਿਵਾਸ ਦੇ ਅਨੇਕਾਂ ਸਬੂਤ ਮਿਲਦੇ ਹਨ। ਸੰਨ ੧੮੭੧-੭੨ ਈ. ਦੀਆਂ ਘਟਨਾਵਾਂ ਜਾਂ ਇਸ ਤੋਂ ਕੁਝ ਸਮਾਂ ਪਹਿਲਾਂ ਬਿਰਧ ਅਵਸਥਾ ਕਾਰਨ ਆਪ ਮਢੌਰ ਆਪਣੇ ਪਿੰਡ ਵਿਖੇ ਜਾ ਟਿਕੇ ਹੋਣ। ਅੰਬਾਲਾ ਜ਼ਿਲ੍ਹਾ ਵਿਚ ਆਪ ਸਭ ਤੋਂ ਪ੍ਰਮੁੱਖ ਕੂਕਾ ਆਗੂ ਸਨ ਜੋ ਮੈਨ ਦੁਆਬ ਦੇ ਇਲਾਕੇ ਵਿਚ ਸਿੱਖੀ ਪਰਚਾਰ ਕਰਦੇ ਸਨ ਅਤੇ ਸਰਕਾਰ ਅੰਗਰੇਜ਼ ਵਿਰੁੱਧ ਉੱਠਣ ਵਾਲੇ, ਕੂਕਾ ਵਿਦਰੋਹ ਵਿਚ ਭਾਗ ਲੈਣ ਲਈ ਲੋਕਾਂ ਨੂੰ ਉਤਸ਼ਾਹਿਤ ਵੀ ਕਰਦੇ ਸਨ। ਪੰਜਾਬ ਸਰਕਾਰ ਦੇ ਸਕੱਤਰ ਨੇ ਭਾਰਤ ਸਰਕਾਰ ਦੇ ਸਕੱਤਰ ਨੂੰ ਜਿਹੜਾ ਪੱਤਰ ੨ ਫਰਵਰੀ ੧੮੬੭ ਨੂੰ ਭੇਜਿਆ ਉਸ ਵਿਚ ਲਿਖਿਆ ਕਿ "੧੮੬੩ ਈ. ਵਿਚ ਮਾਹਲਪੁਰ (ਗੁਰਦਾਸਪੁਰ) ਵਿਚ ਇਕ ਕੂਕਾ ਇਕੱਠ ਸੀ, (ਗੁਰੂ) ਰਾਮ ਸਿੰਘ ਇੱਥੇ ਨਹੀਂ ਪੁੱਜੇ। ਪਰ ਉਹਨਾਂ ਦੀ ਪ੍ਰਤੀਨਿਧਤਾ ਦੋ ਗੁਰਭਾਈਆਂ-ਸੁੱਧ ਸਿੰਘ ਅਤੇ ਕਾਹਨ ਸਿੰਘ ਨੇ ਕੀਤੀ। ਪਹਿਲਾ ਭੈਣੀ (ਸਾਹਿਬ) ਦਾ ਸੀ ਅਤੇ ਦੂਜਾ ਮਲੋਟ ਜ਼ਿਲ੍ਹਾ ਗੁਰਦਾਸਪੁਰ ਦਾ। (ਮਾਲੂਮ ਹੁੰਦਾ ਹੈ ਕਿ ਹੁਸ਼ਿਆਰਪੁਰ ਜ਼ਿਲ੍ਹੇ ਦਾ ਕੁਝ ਭਾਗ ਉਦੋਂ ਗੁਰਦਾਸਪੁਰ ਵਿਚ ਸ਼ਾਮਲ ਸੀ)"[3] ਗੁਰਭਾਈ ਇਸ ਲਈ ਲਿਖਦੇ ਹਨ ਕਿ ਦੋਹਾਂ ਲਹੌਰ ਦਰਬਾਰ ਦੇ ਪੂਰਬ ਸੈਨਿਕਾਂ ਨੇ ਗੁਰੂ ਬਾਲਕ ਸਿੰਘ ਜੀ ਤੋਂ ਦੀਖਿਆ ਲਈ ਸੀ। ਇਸੇ ਰੀਪੋਰਟ ਵਿਚ ਦਰਜ ਹੈ ਕਿ ਜਦੋਂ ਕੂਕਿਆਂ ਨੇ ਪੁਰਾਣੀਆਂ ਮਨਾਉਂਤਾਂ ਮੜ੍ਹੀਆਂ, ਕਬਰਾਂ, ਸਮਾਧਾਂ ਆਦਿ ਢਾਹੁਣੀਆਂ ਸ਼ੁਰੂ ਕੀਤੀਆਂ ਕਿਉਂ ਜੁ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੀ ਖਾਲਸਾ ਇਉਂ ਹੀ ਕਰਦਾ ਸੀ, ਬਕੌਲ ਭਾਈ ਸੰਤੋਖ ਸਿੰਘ ਕਰਤਾ "ਸ੍ਰੀ ਗੁਰੂ ਪਰਤਾਪ ਸੂਰਜ ਗ੍ਰੰਥ"—

"ਪੀਰਨ ਔਰ ਫਕੀਰਨ ਤੇਕੋਈ ਕਾਜ ਨਾ ਸਉਰਤ ਹੈ ਜਗ ਮਾਂਹੀਂ।
ਹੋਤ ਹੈ ਕਾਮ ਬਿਲੰਬ ਬਿਨਾਂ ਜਬ ਸਿਖਨ ਪਹਿ ਅਰਦਾਸ ਕਰਾਂਹੀਂ।"

ਤਾਂ ਹੁਸ਼ਿਆਪੁਰ ਜ਼ਿਲ੍ਹੇ ਵਿਚ (ਸੂਬਾ) ਸੁੱਧ ਸਿੰਘ ਦੀ ਅਗੁਆਈ ਹੇਠ ੧੩ ਕੂਕੇ ਦਾਖਲ ਹੋਏ ਅਤੇ ਉਹਨਾਂ ਗੁਨਹਾੜੀ ਪਿੰਡ ਦੇ ਇਕ ਮੰਦਰ ਵਿਚ ਕੁਝ ਹਿੰਦੂ ਮੂਰਤੀਆਂ ਤੋੜ ਦਿੱਤੀਆਂ।[14]

ਸੂਬਾ ਸੁੱਧ ਸਿੰਘ ਅਤੇ ਕਾਹਨ ਸਿੰਘ ਦੇ ਜ਼ਿੰਮੇ ਅੰਬਾਲਾ ਜ਼ਿਲ੍ਹਾ ਵਿਚ ਪੰਥਕ ਪਰਚਾਰ ਕਰਨਾ ਸੀ। ਪ੍ਰੰਤੂ ਕੈਪਟਨ ਹੈਰਿਸ ਦੀ ਰੀਪੋਰਟ ਹੈ ਕਿ ਜ਼ਿਲ੍ਹਿਆਂ ਵਿਚ ਭੇਜੇ ਜਾਣ ਵਾਲੇ ਸੂਬਿਆਂ ਦੀ ਅਦਲਾ ਬਦਲੀ ਹੁੰਦੀ ਰਹਿੰਦੀ ਸੀ।[15] ਸੂਬਾ ਸੁਧ ਸਿੰਘ ਦਾ ਭੈਣੀ ਸਾਹਿਬ ਨਿਵਾਸ ੧੮੫੭ ਤੋਂ ਹੀ ਸ਼ੁਰੂ ਹੋ ਜਾਂਦਾ ਹੈ ਜਦੋਂ ਕਿ ਉਸਨੂੰ ਸੂਬਾ ੧੮੬੫ ਈ. ਵਿਚ ਬਣਾਇਆ ਗਿਆ ਸੀ। ਸ੍ਰੀ ਭੈਣੀ ਸਾਹਿਬ ਨਿਵਾਸ ਦੇ ਵੇਰਵਿਆਂ ਲਈ ਅਸੀਂ ਨਾਮਧਾਰੀ ਇਤਿਹਾਸਕ ਗ੍ਰੰਥ ਸਤਿਗੁਰੂ ਬਿਲਾਸ ਕ੍ਰਿਤ ਭਾਈ ਸੰਤੋਖ ਸਿੰਘ

ਬਾਹੋਵਾਲ ਤੇ ਹੀ ਨਿਰਭਰ ਹਾਂ। ਸੁੱਧ ਸਿੰਘ ਨੂੰ ਬਾਹੋਵਾਲ ਜੀ ਵੀ ਦੂਰਗਾਪੁਰ ਦਾ ਹੀ ਲਿਖਦੇ ਹਨ। ਹੋ ਸਕਦਾ ਹੈ ੧੮੭੧-੭੨ ਈ. ਦੀਆਂ ਦੁਖਦਾਈ ਘਟਨਾਵਾਂ ਬਾਅਦ ਸੂਬਾ ਜੀ ਨੇ ਮਵੌਰ ਨੂੰ ਆਪਣਾ ਨਿਵਾਸ ਬਣਾ ਲਿਆ ਹੋਵੇ ਪਹਿਲਾਂ ਦੂਰਗਾਪੁਰ ਰਹਿੰਦੇ ਰਹੇ ਹੋਣ। ਡੇਰਾ ਅਬਾਦ ਹੋਣ ਦਾ ਵਰਣਨ ਬਾਹੋਵਾਲ ਜੀ ਇਉਂ ਕਰਦੇ ਹਨ—

"ਪਹਿਲੇ ਗੁਲਾਬ ਸਿੰਘ ਗੌਂਦਾ ਆਇਆ ਸੀ ਜਸ ਸੁਣ ਕੇ। ਭਜਨ ਲੈ ਕੇ ਏਥੇ ਈ ਰਹਿਣ ਲੱਗਾ। ਹਟੀ ਵਿਚ ਕਰ ਦਿੱਤਾ। ਸੁੱਧ ਸਿੰਘ ਦੁਰਗਾਪੁਰ ਦਾ ਆਇਆ, ਰਾਗ ਭੀ ਜਾਣਦਾ ਸੀ। ਆਸਾ ਦੀ ਵਾਰ ਲਾਵਣੀ ਸ਼ੁਰੂ ਕੀਤੀ।"[16] ਡੇਰੇ ਵਿਚ ਆਏ ਸਿੰਘਾਂ ਦੇ ਪਰਸ਼ਾਦੇ ਲਈ ਆਟਾ ਮਾਈ ਜੱਸਾਂ ਪੀਂਹਦੇ ਸੇ। ...ਸਤਿਗੁਰੂ ਜੀ ਜੱਸਾਂ ਨਾਲ ਪਿਸਾਵਣ ਲੱਗੇ। ਫੇਰ ਸੁੱਧ ਸਿੰਘ ਭੀ ਆਇ ਲੱਗਾ, ਸਤਿਗੁਰੂ ਜੀ ਹਟਾਇ ਦਿੱਤੇ।"[17]

ਸੁੱਧ ਸਿੰਘ ਆਪਣੇ ਪਹਿਲੇ ਜੀਵਨ ਵਿਚ ਗ੍ਰਹਿਸਤੀ ਨਹੀਂ ਸੀ। ਉਸਦੇ ਦੈਨਿਕ ਜੀਵਨ ਦਾ ਅਤੇ ਸਤਿਗੁਰੂ ਜੀ ਦੁਆਰਾ ਉਸ ਦਾ ਮਾਨ ਸਨਮਾਨ ਕੀਤੇ ਜਾਣ ਦਾ ਵਰਣਨ ਵੀ ਬਾਹੋਵਾਲ ਜੀ ਦੇ ਗ੍ਰੰਥ ਵਿਚ ਮਿਲਦਾ ਹੈ—"ਸੁੱਧ ਸਿੰਘ ਦੁਰਗਾਪੁਰੀਆ ਮਹੰਤ ਸੀ। ਜਿੱਥਿ ਉਸਨੇ ਜਾਣਾ, ਗੜਵਾ, ਡੋਰੀ, ਪਊਏ, ਪੁਸਤਕ, ਕਛਹਿਰੇ ਹਮੇਸ਼ਾਂ ਕੋਲ ਰੱਖਣੇ। ਜਿੱਥਿ ਇਕੰਤ ਦੇਖਣਾ ਉੱਥੇ ਹੀ ਇਸ਼ਨਾਨ ਕਰਕੇ ਨਿਤਨੇਮ ਕਰਨਾ, ਬਾਣੀ ਪੜ੍ਹਨੀ। ਸੂਖਮ ਪ੍ਰਸ਼ਾਦ ਛੱਕ ਕੇ ਛਿਨ ਭਰ ਟੇਡੇ ਹੋਇ ਕੇ ਫੇਰ ਦੀਵਾਨ ਲਾਵਣਾ। ਸੁੱਧ ਸਿੰਘ ਰਾਗ ਵੀ ਕਰ ਲੈਂਦਾ ਸੀ। ਇਕ ਦਿਨ ਸੁੱਧ ਸਿੰਘ ਨੇ ਸ਼ਰਦਾਈ ਬਣਾਈ। ਗੁਰੂ ਜੀ ਨੂੰ ਛਕਾਵਣ ਲੱਗੇ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਤੁਸੀਂ ਬਿਹੰਗਮ ਸਾਧ ਹੋ ਮੈਂ ਗ੍ਰਿਸਤੀ ਹਾਂ, ਤੁਹਾਨੂੰ ਸੰਤਾਂ ਨੂੰ ਛਕਾ ਕੇ ਮੈਨੂੰ ਛਕਣਾ ਚਾਹੀਏ।"[18]

ਅਪ੍ਰੈਲ ੧੮੬੧ ਈ. ਜਦੋਂ ਸ੍ਰੀ ਸਤਿਗੁਰੂ ਜੀ ਹਰਿਦੁਆਰ, ਅੱਧ-ਕੁੰਭੀ ਕੇ ਮੇਲੇ ਤੇ ਪੰਥਕ ਪਰਚਾਰ ਵਾਸਤੇ ਗਏ ਤਾਂ ਭਾਈ ਸੁੱਧ ਸਿੰਘ ਸਾਰੇ ਸੰਗ ਦਾ ਖਜ਼ਾਨਚੀ ਸੀ। ਸਤਿਗੁਰੂ ਜੀ ਨੇ ਇਸ ਯਾਤਰਾ ਸਮੇਂ, ਕਈ ਮਨ ਮੱਤੀਆਂ ਨੂੰ ਸੋਧਾ ਲਾਉਣ ਲਈ, ਸੁੱਧ ਸਿੰਘ ਨੂੰ ਆਪਣਾ ਸਲੋਤਰ ਵੀ ਸੰਭਲਾ ਦਿੱਤਾ ਸੀ, ਜਿਸਨੂੰ ਆਪ 'ਕਾਮੜਾ' ਕਹਿੰਦੇ ਸਨ। ਉਸਨੂੰ ਕਿਹਾ "ਜਦ ਮੈਂ ਮੰਗਾਂ ਤਾਂ ਤੂੰ ਮੈਨੂੰ ਦੇ ਦੇਵੀਂ।"[19] ਕਦੇ ਕਦੇ ਆਪਣੀ ਮੌਜ ਵਿਚ ਆ ਕੇ ਸੁੱਧ ਸਿਘ ਨਾਲ ਬਹੁਤ ਖੇਡਾਂ ਕਰਦੇ। ਇਕ ਦਿਨ ਰੋਗ ਗ੍ਰਸਤ ਹੋਏ ਸੁੱਧ ਸਿੰਘ ਦੀ ਗੰਗਾ ਦੇ ਇਸੇ ਦੌਰੇ ਤੇ ਗੌਂਛਿਆ ਵੀ ਕੀਤੀ। ਕਈਆਂ ਨੂੰ ਜਿਹੜੇ, ਬਚਨ ਸੁਣ ਕੇ ਉਸਤੇ ਆਚਰਣ ਨਾ ਕਰਦੇ, ਸੁੱਧ ਸਿੰਘ ਵੀ ਆਪ ਦੇ ਹੁਕਮ ਤੇ ਸੋਧਾ ਲਾ ਦਿੰਦਾ ਸੀ। ਗੁਰੂ ਸਾਹਿਬ ਦੇ ਨਾਂ ਤੇ ਸਿੱਖ ਕਹਾਉਣ ਵਾਲੇ ਜਦੋਂ ਮਨ ਮੱਤ ਕਰਦੇ ਸਨ ਤਾਂ ਆਪ ਪਸੰਦ ਨਹੀਂ ਸਨ ਕਰਦੇ। ਸੁੱਧ ਸਿੰਘ, ਬ੍ਰਹਮਾ ਸਿੰਘ, ਸਾਹਿਬ ਸਿੰਘ ਅਵਿਵਾਹਤ ਸੂਬਿਆਂ ਨੂੰ ਹਜ਼ੂਰ ਨੇ ਇਕ ਦਿਨ ਸਿੰਘਣੀਆਂ ਲਿਆ ਕੇ ਦੇਣ ਦਾ ਬਚਨ ਵੀ ਕੀਤਾ ਸੀ। ਗੁਰੂ ਸਿੱਖਾਂ ਵਿਚਾਲੇ ਅਜੇਹੇ ਰੋਚਕ ਪਰਸੰਗਾਂ ਦੀ 'ਸਤਿਗੁਰੂ ਬਿਲਾਸ' ਵਿਚ ਕਾਫੀ ਸੰਖਿਆ ਮਿਲਦੀ ਹੈ। ਸੂਬਿਆਂ ਤੇ ਹੋਰ ਮਹੱਤਵਪੂਰਨ ਵਿਅਕਤੀਆਂ ਨੂੰ ਰਸਦ ਵੰਡਣ ਦੀ ਜ਼ਿੰਮੇਵਾਰੀ ਵੀ ਸੂਬਾ ਸੁੱਧ ਸਿੰਘ ਹੋਰਾਂ ਨੂੰ ਸਉਂਪੀ ਗਈ ਸੀ।[20]

ਮਾਰਚ ੧੮੬੭ ਈ. ਦਾ ਅਨੰਦਪੁਰ ਸਾਹਿਬ ਦਾ ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਸੰਗਤ ਦੁਆਰਾ ਮਨਾਇਆ ਗਿਆ ਪਹਿਲਾ ਹੋਲਾ ਮਹੱਲਾ

ਕਈ ਪੱਖਾਂ ਤੋਂ ਅਤੀ ਮਹੱਤਵਪੂਰਨ ਸੀ। ਬੀਬੀਆਂ ਨੂੰ ਮਰਯਾਦਾ ਧਾਰਨ ਕਰਵਾਉਣ, ਗੁਰਮਤ ਅਨੰਦ ਕਾਰਜ ਦੀ ਰੀਤੀ ਅਰੰਭ ਕਰਨ ਸਦਕਾ ਅਤੇ ਤੇਜੀ ਨਾਲ ਫੈਲ ਰਹੇ ਕੂਕਾ ਪੰਥ ਦੇ ਰਾਜਨੀਤਕ ਮਨੋਰਥਾਂ ਪ੍ਰਤੀ ਆਮ ਜਨਤਾ ਦੇ ਆਕਰਸ਼ਿਤ ਹੋਣ ਤੋਂ ਡਰ ਕੇ, ੧੮੬੩ ਈ. ਦੇ ਦਰਮਿਆਨ ਜਿਹੇ ਹੀ ਸਰਕਾਰ ਨੇ ਸਤਿਗੁਰੂ ਜੀ ਤੇ ਭੈਣੀ ਸਾਹਿਬ ਤੋਂ ਬਾਹਰ ਜਾਣ ਤੇ ਸੂਬਿਆਂ ਸਮੇਤ ਰੋਕ ਲਾ ਦਿੱਤੀ ਸੀ। ਇਹ ਰੋਕ ਤਕਰੀਬਨ ਸਾਢੇ ਤਿੰਨ ਸਾਲ ਤੱਕ ੧੮੬੬ ਈ. ਤੱਕ ਰਹੀ। ਹੁਣ ਸ੍ਰੀ ਸਤਿਗੁਰੂ ਜੀ ਨੇ ਇਸ ਰੋਕ ਨੂੰ ਤੋੜ ਕੇ ਅਨੰਦਪੁਰ ਸਾਹਿਬ ਹੋਲੇ ਦੇ ਪੁਰਬ ਤੇ ਜਾਣ ਦੇ ਆਪਣੇ ਇਰਾਦੇ ਦੀ ਸੂਚਨਾ ਸਰਕਾਰ ਨੂੰ ਲਾਹੌਰ ਭੇਜ ਦਿੱਤੀ ਸੀ। ਸਤਿਗੁਰੂ ਜੀ ਸੰਗਤ ਦੇ ਵਿਸ਼ਾਲ ਇਕੱਠ ਸਮੇਤ ਸਰਕਾਰੀ ਅੰਕੜੇ ਵੀ ਘੱਟ ਘੱਟ ਅੱਠ ਹਜ਼ਾਰ ਦੇ ਹਨ, ਨਾਮਧਾਰੀ ਇਤਿਹਾਸਕ ਸ੍ਰੋਤ ਵੀਹ ਪੰਜੀ ਹਜ਼ਾਰ ਤੱਕ ਲਿਖਦੇ ਹਨ, ਜਦੋਂ ਇਸ ਹੋਲੇ ਸਮੇਂ ਤਖ਼ਤ ਕੇਸਗੜ੍ਹ ਸਾਹਿਬ ਦੇ ਦਰਸ਼ਨਾਂ ਨੂੰ ਜਾਂਦੇ ਹਨ ਤਾਂ ਉਸ ਅਲੌਕਿਕ ਸਮੇਂ ਦਾ ਵਰਣਨ ਸਾਡਾ ਕਿੱਸਾਕਾਰ ਇਉਂ ਕਰਦਾ ਹੈ—

"ਮੁੜਕੇ ਕਿਲ੍ਹਾ ਅਨੰਦਪੁਰ ਦੇਖਣੇ ਨੂੰ,
ਗੁਰੂ ਬਾਰ੍ਹਵੇਂ ਜਾਮੇ ਨੂੰ ਧਾਰ ਚੱਲੇ
ਸਜ ਧਜ ਕੇ ਸੰਗਤਾਂ ਨਾਲ ਸਤਿਗੁਰ,
ਉਤੇ ਘੋੜਿਆਂ ਹੋਇ ਅਸਵਾਰ ਚੱਲੇ
ਭੀੜ ਭਾਰ ਭਾਰੀ ਸੰਗਤ ਪੈਦਲਾਂ ਦੀ,
ਘੋੜ ਚੜ੍ਹੇ ਭੀ ਕਈ ਹਜਾਰ ਚੱਲੇ
ਸੋਢੀ ਸਾਹਿਬ ਮਹੰਤ ਅਨੰਦਪੁਰ ਦੇ,
ਡਿਪਟੀ ਸਾਹਿਬ ਨੂੰ ਦੇਵਣੇ ਤਾਰ ਚੱਲੇ
ਕੂਕੇ ਚਲੇ ਆਉਂਦੇ ਕਿਲ੍ਹਾ ਲੁੱਟਣੇ ਨੂੰ,
ਬਾਗ਼ੀ ਲੋਕ ਚਲੌਣ ਹਥਿਆਰ ਚੱਲੇ
ਡਿਪਟੀ ਸਾਹਿਬ ਅੰਬਾਲੇ ਤੋਂ ਫੌਜ ਲੈ ਕੇ,
ਬੰਦੋਬਸਤ ਦੇ ਲੀਏ ਸਰਕਾਰ ਚੱਲੇ
ਲੈ ਕੇ ਫੌਜਾਂ ਦੇ ਜਥੇ ਅਨੰਦਪੁਰ ਨੂੰ,
ਪੁਲਸ ਫੌਜ ਦੇ ਸਿਪਾਹ ਸਲਾਰ ਚੱਲੇ
ਪਹੁੰਚੇ ਮੇਲੇ ਤੇ ਗੁਰੂ ਹਰਨਾਮ ਸਿੰਘਾ,
ਰੋਪੜ, ਪਿੰਡਾਂ ਨੂੰ ਬਖਸ਼ ਦੀਦਾਰ ਚੱਲੇ।"[21]

੨੭ ਮਾਰਚ ੧੮੬੭ ਦੇ ਥੌਰਨਟਨ, ਸਕੱਤਰ ਪੰਜਾਬ ਸਰਕਾਰ ਨੇ ਫੋਰਸਾਈਥ ਕਮਿਸ਼ਨਰ ਜਲੰਧਰ ਡਿਵੀਜ਼ਨ ਨੂੰ, ਇਸ ਹੋਲੇ ਮਹੱਲੇ ਸੰਬੰਧੀ ਲਿਖੇ ਪੱਤਰ ਵਿਚ ਕਿਹਾ ਹੈ—

"੩. (ਗੁਰੂ) ਰਾਮ ਸਿੰਘ ਅਤੇ ਉਸਦੀਆਂ ਸੰਗਤਾਂ ਦੇ ਪੁਰ ਅਮਨ ਤੌਰ ਤਰੀਕੇ ਪਰਸੰਸਾਯੋਗ ਹਨ, ਪਰ ਫਿਰ ਵੀ ਇਹ ਲਹਿਰ ਅਜੇਹੀ ਹੈ, ਜਿਸ ਬਾਰੇ ਲਾਟ ਪੰਜਾਬ

ਟਿੱਪਣੀ ਕਰਦੇ ਹਨ, ਕਿ ਇਸ ਤੇ ਬੜੇ ਧਿਆਨ ਪੂਰਵਕ ਨਿਗਾਹ ਰੱਖੀ ਜਾਏਗੀ।"[22] ਇਸੇ ਰੀਪੋਰਟ ਵਿਚ ਕਰਨਲ ਮੈਕ ਐਂਡਰੀਊ, ਡਿਪਟੀ ਇੰਸਪੈਕਟਰ ਜਨਰਲ, ਪੰਜਾਬ ਪੁਲੀਸ, ਲਾਹੌਰ ਸਰਕਲ ਵਲੋਂ ਸਰਕਾਰੀ ਤੌਰ 'ਤੇ ਕੀਤੀਆਂ ਪੇਸ਼ਬੰਦੀਆਂ ਦੇ ਵੇਰਵੇ ਵੀ ਹਨ ਤੇ ਮੈਕ ਐਂਡਰੀਊ ਦੀ ਰੀਪੋਰਟ ਇਹ ਪ੍ਰਭਾਵ ਜਮਾਉਣ ਦੀ ਵੀ ਅਸਫਲ ਕੋਸ਼ਿਸ਼ ਕਰਦੀ ਹੈ ਕਿ ਗੁਰੂ ਰਾਮ ਸਿੰਘ ਸਰਕਾਰੀ ਆਗਿਆ ਨਾਲ ਹੀਅਨੰਦਪੁਰ ਹੋਲੇ ਮਹੱਲੇ ਤੇ ਕੇਸਗੜ੍ਹ ਸਾਹਿਬ ਪਹੁੰਚਦੇ ਹਨ। ਇਸ ਰੀਪੋਰਟ ਵਿਚ ਸੂਬਾ ਸੁੱਧ ਸਿੰਘ ਦੇ ਕੂਕਿਆਂ ਦੇ ਵਿਸ਼ਾਲ ਇਕੱਠ ਦੀ ਅਗਵਾਈ ਕਰਨ ਦਾ ਹਵਾਲਾ ਵੀ ਮੈਂਕਐਂਡਰੀਊ ਦਿੰਦਾ ਹੈ—"੧੯ ਮਾਰਚ ਦੀ ਸਵੇਰ ਨੂੰ (ਤਖ਼ਤ ਸ੍ਰੀ ਕੇਸਗੜ੍ਹ ਦੇ ਦਰਸ਼ਨਾਂ ਲਈ) ਗੁਰੂ ਰਾਮ ਸਿੰਘ ਆਪਣੇ ਦਰਬਾਰ ਸਮੇਤ ਪੁੱਜਦੇ ਹਨ। ਉਹਨਾਂ ਦੇ ਪਿੱਛੇ ੨੦ ਘੋੜ ਸਵਾਰ ਅਤੇ ੨੫੦੦ ਪੈਦਲ ਲੋਕ ਸਨ। ਜਦੋਂ ਉਹ ਸਾਡੇ ਕੈਂਪ ਦੇ ਸਾਹਵਿਉਂ ਲੰਘਣ ਲੱਗੇ, ਮੈਂ ਬਾਹਰ ਆ ਕੇ (ਸੂਬਾ) ਸੁੱਧ ਸਿੰਘ ਨੂੰ, ਜੋ ਉਹਨਾਂ ਦੇ ਮੁੱਖੀ ਮਹੰਤਾਂ ਵਿਚੋਂ ਇਕ ਸੀ ਅਤੇ ਘੋੜੇ 'ਤੇ ਚੜ੍ਹ ਕੇ ਜਲੂਸ ਦੀ ਅਗੁਆਈ ਕਰ ਰਿਹਾ ਸੀ, ਇਸ਼ਾਰਾ ਕੀਤਾ ਕਿ ਉਹ ਘੋੜੇ ਤੋਂ ਹੇਠਾਂ ਆ ਕੇ ਸ੍ਰੀ ਪਰਕਿੰਨਜ਼, ਡਿਪਟੀ ਕਮਿਸ਼ਨਰ ਨੂੰ ਦੁਆ ਸਲਾਮ ਕਰ ਲਵੇ। ਇਸ ਤੇ (ਗੁਰੂ) ਰਾਮ ਸਿੰਘ ਤੇ ਮੁੱਖੀ ਸਿੰਘ ਘੋੜਿਆਂ ਤੋਂ ਉਤਰੇ ਅਤੇ ਸ੍ਰੀ ਪਰਕਿੰਨਜ਼ ਨੂੰ ਮਿਲੇ, ਜਿਸਨੇ ਗੁਰੂ ਰਾਮ ਸਿੰਘ ਨੂੰ ਆਪਣੇ ਤੰਬੂ ਵਿਚ ਪ੍ਰਵੇਸ਼ ਕਰਵਾਇਆ, ਜਿੱਥੇ ਦੋਹਾਂ ਦੀ ਲੰਮੀ ਬਾਤਚੀਤ ਹੋਈ, ਸੰਗਤਾਂ ਬਾਹਰ ਖੜ੍ਹੀਆਂ ਸਨ।... ਦਰਸ਼ਨਾਂ ਲਈ ਅਗਲੀ ਸਵੇਰ ਮਿਥੀ ਗਈ।... ਸ਼ਾਮ ਨੂੰ ਮੈਕਐਂਡਰੀਊ ਸਤਿਗੁਰੂ ਜੀ ਦੇ ਡੇਰੇ ਗਿਆ ਜਿੱਥੇ ਉਹ ੫੦੦੦ ਸਿੰਘਾਂ ਦੇ ਇਕੱਠ ਵਿਚ ਬਿਰਾਜਮਾਨ ਸਨ।"[23]

ਇੰਸਪੈਕਟਰ ਫਜ਼ਲ ਹੁਸੈਨ ਆਪਣੀ ਰੀਪੋਰਟ ਵਿਚ ੮੦੦੦ ਦੀ ਸੰਖਿਆ ਦੱਸਦਾ ਹੈ। ਉਹ ਕਹਿੰਦਾ ਹੈ ਕਿ ਗੁਰੂ ਸਾਹਿਬ ਤੋਂ ਤਾਂ ਸਰਕਾਰ ਨੂੰ ਕੋਈ ਖ਼ਤਰਾ ਨਹੀਂ ਪਰ ਉਹਨਾਂ ਦੇ ਸੂਬਿਆਂ ਦੇ ਇਰਾਦੇ ਭਲੇ ਨਹੀਂ। ਕੂਕਾ ਲਹਿਰ ਦੇ ਰਾਜਸੀ ਨਿਸ਼ਾਨਿਆਂ, ਸੁਤੰਤਰ ਖਾਲਸਾ ਰਾਜ ਦੀ ਪੁਨਰ ਸਥਾਪਨਾ ਦਾ ਕਾਰਜ, ਸਤਿਗੁਰੂ ਜੀ ਦੇ ਸੁੱਧ ਸਿੰਘ ਜਿਹੇ ਸੂਬਿਆਂ ਦੇ ਏਜੰਡੇ ਵਿਚ ਹੀ ਸ਼ਾਮਲ ਸੀ।

ਅਕਤੂਬਰ, ੧੮੬੭ ਈ. ਦੀ ਅੰਮ੍ਰਿਤਸਰ ਦੀ ਦੀਵਾਲੀ ਤੇ ਸੰਗਤਾਂ ਦੇ ਭਾਰੀ ਇਕੱਠ ਸਮੇਤ ਪਹੁੰਚਣਾ, ਸੰਤ ਨਿਧਾਨ ਸਿੰਘ ਆਲਮ ਦੇ ਮੁਤਾਬਿਕ, ਕੂਕਿਆਂ ਦਾ ਦੂਜਾ ਸਤਿਆਗ੍ਰਹਿ ਸੀ। ਅਨੰਦਪੁਰ ਹੋਲਾ ਮਹੱਲਾ, ਕੂਕਾ ਪੰਥ ਦੀ ਵਿਲੱਖਣਤਾ, ਰਾਜਸੀ ਨਿਸ਼ਾਨਿਆਂ ਪ੍ਰਤੀ ਜ਼ਿਆਦਾ ਸਪੱਸ਼ਟ ਹੁੰਦਾ ਹੈ ਜਿੱਥੇ ਮੀਹਾਂ ਸਿੰਘ ਲੂਲੋ ਜਿਹੇ ਮਸਤਾਨੇ ਸ਼ਰੇਆਮ ਹੋਕੇ ਦਿੰਦੇ ਸਨ—"ਆਪਣੀ ਸਫ ਸਮੇਟ ਲੈ ਅਬ ਗੁਰੂ ਆਇ ਗਿਆ ਹੈ। ਸੱਚਾ ਗੁਰੂ ਆ ਪ੍ਰਗਟ ਹੋਇਆ ਹੈ। ਤੁਸੀਂ ਕਿੱਥਿ ਏਥੇ ਆ ਗਏ ਹੋ ਨੰਦਨੋ ? ਆਇਕੇ ਏਥੇ ਬੁੱਚੜਖਾਨੇ ਲਾਇ ਦਿਤੇ ਹੈ ਪੰਜਾਬ ਮੈਂ। ਧਰਤੀ ਕਾ ਮਾਲਕ ਧਰਤੀ ਪਰ ਆਇ ਗਿਆ ਹੈ। ਹੁਣ ਥੋੜ੍ਹੇ ਚਿਰ ਤੱਕ ਤੁਹਾਡੀ ਸਫ਼ ਚੁੱਕੀ ਜਾਣੀ ਹੈ ਔਰ ਤੁਸੀਂ ਚਲੇ ਜਾਓ ਜਿਧਰੋਂ ਆਏ ਹੋ।"[24] ਅੰਮ੍ਰਿਤਸਰ ਦੀ ਉਪਰੋਕਤ ਦੀਵਾਲੀ ਪੁਜਾਰੀਆਂ

ਨਾਲ ਹੋਏ ਸੰਵਾਦ ਕਾਰਨ, ਕੂਕਿਆਂ ਦੀ ਸੱਚੇ ਸਿੱਖਾਂ ਵਜੋਂ ਪਹਿਚਾਨ ਸਥਾਪਿਤ ਕਰਦੀ ਹੈ। ਇਸ ਯਾਤਰਾ ਦੀ ਇਤਿਹਾਸਕ ਮਹੱਤਤਾ ਨੂੰ ਡਾ. ਅਮਰ ਭਾਰਤੀ ਇਉਂ ਨੋਟ ਕਰਦੇ ਹਨ—"ਸ੍ਰੀ ਅੰਮ੍ਰਿਤਸਰ ਦੀ ਯਾਤਰਾ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਰਗਰਮੀਆਂ ਵਿਚੋਂ ਇਕ ਪ੍ਰਮੁੱਖ ਪਰਸੰਗ ਉੱਪਰ ਚਾਨਣਾ ਪਾਉਂਦੀ ਹੈ। ਇਸ ਪਰਸੰਗ ਤੋਂ ਪਤਾ ਲੱਗਦਾ ਹੈ ਕਿ ਉਸ ਵੇਲੇ ਤੱਕ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਦਾ ਕਿੰਨਾ ਵੱਡਾ ਪਸਾਰ ਹੋ ਚੁੱਕਾ ਸੀ। ਅਪਾਰ ਸੰਗਤ ਉਸ ਵੇਲੇ ਆਪ ਦੇ ਦਰਸ਼ਨਾਂ ਲਈ ਉਮਡੀ ਹੋਈ ਸੀ। ਸਤਿਗੁਰਾਂ ਦੇ ਮਨ ਵਿਚ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਤੀ ਕੈਸੀ ਬੇਮਿਸਾਲ ਸ਼ਰਧਾ ਭਗਤੀ ਸੀ। ਦੂਜੇ ਪਾਸ ਪੁਜਾਰੀਆਂ ਦੇ ਇਕ ਵਰਗ ਦੇ ਮਨ ਵਿਚ ਤੰਗ ਨਜ਼ਰੀ ਸੀ, ਤੇ ਪੁਜਾਰੀਆਂ ਦੇ ਇਕ ਦੂਜੇ ਵਰਗ ਦੇ ਮਨ ਵਿਚ ਸਤਿਗੁਰਾਂ ਦੇ ਪ੍ਰਤੀ ਆਜਜ਼ੀ ਅਤੇ ਸ਼ਰਧਾ ਦਾ ਭਾਵ ਵੀ ਸੀ।"[25] ਦੀਵਾਲੀ ਦੇ ਇਸ ਇਤਿਹਾਸਕ ਇਕੱਠ ਵਿਚ ਸ਼ਾਮਲ ਸੂਬਿਆਂ ਵਿਚ ਸੁਧ ਸਿੰਘ ਦਾ ਨਾਮ ਸਰਕਾਰੀ ਰੀਕਾਰਡ ਵਿਚ ਨੰਬਰ ਇਕ ਤੇ ਆਉਂਦਾ ਹੈ ਅਤੇ ਇਸ ਤੋਂ ਪਹਿਲਾਂ ਜਦੋਂ ਦੁਸਹਿਰੇ ਦੇ ਮੇਲੇ ਸਮੇਂ ਨਾਮਧਾਰੀ ਸਿੰਘਾਂ ਦਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ ੩੦੦੦ ਦਾ ਇਕੱਠ ਰੀਕਾਰਡ ਦੱਸਦਾ ਹੈ ਸੂਬਾ ਸੁੱਧ ਸਿੰਘ ਜੀ, ਕਾਹਨ ਸਿੰਘ, ਲੱਖਾ ਸਿੰਘ, ਸਾਹਿਬ ਸਿੰਘ, ਜਵਾਹਰ ਸਿੰਘ, ਖਜ਼ਾਨ ਸਿੰਘ ਅਤੇ ਨਰਾਇਣ ਸਿੰਘ ਆਦਿ ਪ੍ਰਮੁੱਖ ਸੂਬਿਆਂ ਸਮੇਤ ਭੈਣੀ ਸਾਹਿਬ ਹਾਜ਼ਰ ਸਨ, ਜੋ ਕੈਪਟਨ ਮੈਨਜ਼ੀਜ ਪੁਲੀਸ ਕਪਤਾਨ ਅੰਮ੍ਰਿਤਸਰ ਦੇ ਸੂਹੀਏ ਸਿਪਾਹੀ ਦੀ ਇਤਲਾਹ ਵਿਚ ਦਰਜ ਸੀ ਜਿਸਨੂੰ ਅੰਮ੍ਰਿਤਸਰ ਦੀਵਾਲੀ ਤੇ ਪੁੱਜਣ ਵਾਲੇ ਕੂਕਿਆਂ ਦੀ ਸੰਭਾਵਿਤ ਗਿਣਤੀ ਦਾ ਪਤਾ ਲਾਉਣ ਭੈਣੀ ਸਾਹਿਬ ਭੇਜਿਆ ਸੀ। ਜਿਸਨੇ ਇਹ ਵੀ ਦੱਸਿਆ ਸੀ ਕਿ ਸਰਦਾਰ ਮੰਗਲ ਸਿੰਘ ਬਿਸ਼ਨਪੁਰਾ ਵੀ ਪੰਜ ਸਵਾਰਾਂ ਸਮੇਤ ਦਰਸ਼ਨਾਂ ਨੂੰ ਆਇਆ ਸੀ।[26]

੨੦ ਜਨਵਰੀ ੧੮੬੮ ਦੀ ਪੰਜਾਬ ਪੁਲੀਸ ਦੇ ਆਈ.ਜੀ. ਦੀ ਸਕੱਤਰ, ਪੰਜਾਬ ਸਰਕਾਰ ਨੂੰ ਭੇਜੀ ਚਿੱਠੀ ਵਿਚ ਲਿਖਿਆ ਹੈ—"ਸਾਹਿਬ ਸਿੰਘ, ਸੁੱਧ ਸਿੰਘ, ਨਿਹੰਗ ਸਿੰਘ (ਕਾਹਨ ਸਿੰਘ), ਬ੍ਰਹਮਾ ਸਿੰਘ ਅਤੇ ਲੱਖਾਂ ਸਿੰਘ ਸਾਰੇ ਹੀ, ਘੱਟ ਵਧ ਗੜਬੜ ਪਸੰਦ ਹਨ ਅਤੇ ਵਿਧੀ ਦੁਆਰਾ ਸਥਾਪਿਤ ਸੱਤਾ ਦੀ ਲਗਾਮ ਤੋਂ ਬੇਮੁਹਾਰੇ ਹਨ।[27] ਹੁਣ ਬੰਦਾ ਇਹਨਾਂ ਫਰੰਗੀ ਹਾਕਮਾਂ ਨੂੰ ਪੁੱਛੇ ਕਿ ਛਲ ਕਪਟ ਅਤੇ ਧੋਖਾ ਧੜੀ ਦੁਆਰਾ ਖਾਲਸਾ ਦਰਬਾਰ ਦੇ ਤਬਲੇ ਮੂਧੇ ਮਾਰ ਕੇ, ਕਿਹੜੀ ਵਿਧੀ ਨਾਲ ਤੁਸਾਂ ਆਪਣਾ ਰਾਜ ਕਾਇਮ ਕੀਤਾ ਸੀ, ਜਿਸ ਨੂੰ ਹੁਣ ਸੁੱਧ ਸਿੰਘ ਜਿਹੇ ਕੂਕੇ ਸੂਬਿਆਂ ਤੋਂ ਖ਼ਤਰਾ ਉਤਪੰਨ ਹੋ ਗਿਆ ਸੀ। ਪਾਪੀਆਂ ਨੂੰ ਆਪਣੀ ਕਰਤੂਤ ਦਾ ਪਾਲਾ ਹੀ ਨਹੀਂ ਟਿਕਣ ਦਿੰਦਾ—'ਉਤਨਾਂ ਸੋ ਸੁਆਰ ਦਾ ਡਰ ਨਹੀਂ ਜਿੰਨਾ ਆਪਣੀ ਕਰਤੂਤ ਦਾ ਹੁੰਦਾ ਹੈ'—ਇਸ ਲਈ ਵਿਦੇਸ਼ੀ ਸਰਕਾਰ ਸਤਿਗੁਰੂ ਜੀ ਦੇ ਪ੍ਰਭਾ ਮੰਡਲ ਗਿਰਦੇ ਜੁੜਦੀਆਂ ਵਿਸ਼ਾਲ ਸੰਗਤਾਂ ਅਤੇ ਕੂਕਾ ਸੂਬਿਆਂ ਦੀ ਕਾਰਜ ਕੁਸ਼ਲਤਾ ਅਤੇ ਉਹਨਾ ਦੀ ਪਰਹਾਰਕ ਸਮਰੱਥਾ ਨੂੰ ਵੇਖ ਵੇਖ ਦਿਨੇ ਹੀ ਬੜ ਬੜਾ ਉੱਠਦੀ ਸੀ।

ਅੰਮ੍ਰਿਤਸਰ, ਰਾਇਕੋਟ ਦੇ ਬੁਚੜਬੱਧ ਸਾਕਿਆਂ ਦੇ ਵਿਚਕਾਰਲੇ ਸਮੇਂ ਵਿਚ ੫ ਜੁਲਾਈ ੧੮੭੧ ਈ. ਨੂੰ ਬਾਗਾਂਵਾਲਾ (ਮੋਰਿੰਡਾ) ਦੇ ਬੁਚੜਖਾਨੇ ਤੇ ਹਮਲਾ ਕਰਨ ਲਈ "ਅਤਰ ਸਿੰਘ ਹਜ਼ੂਰੀਆ ਕਰਤਾਰਗੜ੍ਹ ਦਾ, ਦੂਆ ਅਤਰ ਸਿੰਘ ਕੋਠੇ ਕਾ, ਨਿੰਦਕ ਕਾਨ੍ਹਾ ਕਮਾਲਪੁਰ ਦਾ, ਧੌਂਕਲ ਸਿੰਘ ਰਾਇਪੁਰ ਕਾ, ਬੀਮਣ ਸਿੰਘ ਦੁਘਰੀ ਕਾ। ਏਤਨੇ ਸਰੀਰ ਤੁਰੇ। ਰਾਤ ਲੱਲੀ ਜਾਇ ਰਹੇ। ਅੱਗੇ ਸੇਹ ਜਾਇ ਰਹੇ। ਓਥੋਂ ਅੱਗੇ ਭੜੀ ਜਾਇ ਰਹੇ।... ਆਸੇ ਪਾਸੇ ਹੋਇਕੇ ਚੂੰਨ੍ਹੀ ਜਾਇ ਰਹੇ।

"ਅੱਗੇ ਬਾਬਾ ਸੁੱਧ ਸਿੰਘ ਸੀ। ਓਸਨੇ ਕਹਿਆ ਏਹ ਕੰਮ ਧੁਆਵੇ ਕਰਨ ਦਾ ਨਹੀਂ, ਤੁਸੀਂ ਨਾ ਜਾਓ। ਸਿੰਘ ਸੁਣ ਕੇ ਗੁੱਸੇ ਹੋਏ ਕੇ ਤੂੰ ਕਿਉਂ ਰੋਕਦਾ ਹੈ ਸਾਨੂੰ ਜਾਂਦਿਆਂ ਨੂੰ। ਅਸੀਂ ਤਾਂ ਸ਼ਿਮਲੇ ਜਾਣਾ ਹੈ।"[28]

ਬਾਬਾ ਸੁੱਧ ਸਿੰਘ ਦੀ ਪੇਸ਼ੀਨਗੋਈ ਠੀਕ ਨਿਕਲੀ। ਇਹ ਸਿੰਘ ਬੁੱਚੜਖਾਨੇ ਦੇ ਰਾਹ ਵਿਚ ਹੀ ਚੌਂਕੀਦਾਰ ਕਰੀਮਬਖਸ਼ ਨਾਲ ਉਲਝ ਗਏ ਅਤੇ ਉਸਨੂੰ ਝਟਕਾ ਕੇ ਅੱਗੇ ਨਿਕਲ ਗਏ। ਪਕੜੇ ਜਾਣ ਤੇ ਕੁਝ ਸਿਘਾਂ ਨੂੰ ਕੁਝ ਕੁਝ ਸਜ਼ਾਵਾਂ ਭੁਗਤਣੀਆਂ ਪਈਆਂ। ਸੋ ਮਾਲੂਮ ਹੋਇਆ ਕਿ ਮਲੇਰਕੋਟਲਾ ਸਾਕਾ ਤੋਂ ਪਹਿਲੋਂ ਹੀ ਸੂਬਾ ਸੁੱਧ ਸਿੰਘ ਨੇ ਚੂੰਨ੍ਹੀ ਵਿਖੇ ਆ ਡੇਰਾ ਲਾਇਆ ਸੀ। ਇਸ ਤੋਂ ਬਾਅਦ ਉਹ ਮਢੌਰ ਚਲੇ ਗਏ। ਬਿਹੰਗਮ ਸਨ, ਗੁਰਬਾਣੀ, ਗੁਰਮਤਿ ਸੰਗੀਤ ਦੇਗਿਆਤਾ ਸਨ। ਭਜਨ ਬਾਣੀ ਦੇ ਰਸੀਏ ਸੱਚ ਸੋਧ ਦੇ ਧਾਰਨੀ, ਆਪਣਾ ਅਸਬਾਬ ਚੁੱਕ ਕੇ ਤੁਰਨ ਤੋਂ ਘਬਰਾਉਂਦੇ ਨਹੀਂ ਸਨ। ਚੂੰਨ੍ਹੀ ਤੋਂ ਬਾਦ ਹੀ ਆਪ ਨੇ ਮਢੌਰ ਵਿਖੇ ਨਿਵਾਸ ਕੀਤਾ। ਆਪਣਾ ਡੇਰਾ ਬਣਾ ਕੇ ਲੋਹ ਲੰਗਰ ਵੀ ਜਾਰੀ ਕੀਤਾ। ਜਿੱਥੇ ਸੰਗਤਾਂ ਦੀ ਗਹਿਮਾ ਗਹਿਮੀ ਰਹਿੰਦੀ ਸੀ। ਬਿਹੰਗਮ ਸਾਧੂ ਨੂੰ ਸੰਗਤਾਂ ਨਾਮ ਬਾਣੀ ਦਾ ਉਪਦੇਸ਼ ਸੁਣਨ, ਕਥਾ ਕੀਰਤਨ ਦਾ ਅਨੰਦ ਮਾਨਣ ਲਈ ਵੱਡੇ ਮਾਨ ਸਤਿਕਾਰ ਨਾਲ ਆਪਣੇ ਪਾਸ ਸ਼ੁਰੂ ਤੋਂ ਰੱਖਦੀਆਂ ਆਈਆਂ ਹਨ। ਸੋ ਜੇ ਦੁਰਗਾਪੁਰ ਜਾਂ ਸਗਰੀ ਨਿਵਾਸ, ਪੂਰਬ ਭੈਣੀ ਸਾਹਿਬ ਕਾਲ ਵਿਖੇ ਕੀਤੇ ਤਾਂ ਅੰਤ ਸਮਾਂ ਨਿਸ਼ਚੇ ਹੀ ਮਢੌਰ ਵਿਖੇ ਬਤੀਤ ਹੋਇਆ ਕਿਉਂਕਿ ਅੰਬਾਲਾ ਜ਼ਿਲ੍ਹਾ ਵਿਚ ਕੂਕਿਆਂ ਦੀ ਕਾਫੀ ਗਿਣਤੀ ਸੀ ਅਤੇ ਇਸ ਲਈ ਸੰਗਤਾਂ ਨੇ ਆਪ ਨੂੰ ਇੱਥੇ ਰਹਿਣ ਲਈ ਰਜ਼ਾਮੰਦ ਕਰ ਲਿਆ ਹੋਵੇਗਾ।

ਸਤਿਗੁਰੂ ਜੀ ਦੁਆਰਾ ਸੂਬਾ ਜੀ ਨੂੰ ਭੇਜੇ ਹੁਕਮਨਾਮੇ ਦੇ ਅੱਖਰ ਅੱਖਰ ਵਿਚੋਂ ਸਤਿਕਾਰ ਡੁੱਲ ਡੁੱਲ ਪੈਂਦਾ ਹੈ। ਸੂਬਾ ਜੀ ਦੇ ਵਿਅਕਤੀਤਵ ਦੇ ਵੀ ਇਸ ਵਿਚੋਂ ਦਰਸ਼ਨ ਹੁੰਦੇ ਹਨ। ਕੋਈ ਪੱਤਰ ਉਹਨਾ ਸਤਿਗੁਰੂ ਜੀ ਦੀ ਸੇਵਾ ਵਿਚ ਭੇਜਿਆ ਸੀ। ਜਿਸ ਵਿਚ ਨਿਮਰਤਾ ਭਾਵ ਜ਼ਿਆਦਾ ਹੋਵੇ, ਸਤਿਗੁਰੂ ਜੀ ਦੀ ਮਹਿਮਾ ਦਾ ਚੋਖਾ ਬਖਾਨ ਹੋਵੇ ਜਾਂ ਬਿਰਹੋਂ ਅਗਨੀ ਦੀ ਭਾਰੀ ਤਪਸ਼ ਮਹਿਸੂਸ ਕਰਦੇ ਸਨ, ਸਤਿਗੁਰੂ ਜੀ ਸੂਬਾ ਜੀ ਨੂੰ ਅੱਗੇ ਤੋਂ ਅਜੇਹਾ ਪੱਤਰ ਨਾ ਭੇਜਣ ਬਾਰੇ ਵੀ ਤਾਕੀਦ ਕਰਦੇ ਹਨ। "ਹਰਿਦਾਸਾ ਦਾ ਈ ਮੇਲਾ ਰਹਿ ਗਿਆ ਹੈ। ਦੇਹਾ ਦਾ ਤਾ ਗੁਰੂ ਕਰਾਊਗਾ ਤਾਂ ਹੋਊ।" ਤੋਂ ਮਾਲੂਮ ਹੁਦਾ ਹੈ ਕਿ ਸੂਬਾ ਜੀ ਖ਼ੁਦ ਰੰਗੂਨ ਦਰਸ਼ਨਾਂ ਨੂੰ ਨਹੀਂ ਗਏ। ਕਿਸੇ ਸਿੰਘ ਹੱਥ ਉਹਨਾਂ ਦੀ ਅਰਦਾਸ ਦੇ ਪ੍ਰਤੀ ਹੁਕਮਨਾਮਾ ਦੇ ਰਹੇ ਹਨ। "ਏਸ ਦੇਸ ਮੈ ਤਾ ਤੁਸਾ ਦਾ ਈ ਸਰੀਰ ਰਹਿ ਗਿਆ ਹੈ।"

ਇਹ ਸ੍ਰੀ ਸਤਿਗੁਰੂ ਜੀ ਵਲੋਂ ਸੂਬਾ ਜੀ ਪ੍ਰਤੀ ਆਪ ਦੇ ਡੂੰਘੇ ਪ੍ਰੇਮ ਅਤੇ ਲਗਾਉ ਦੀ ਪ੍ਰਤੀਕ ਹੈ। ਹੁਕਨਾਮਾ ੨੫ ਦਾ ਸੰਪੂਰਨ ਪਾਠ ਇਉਂ ਹੈ—

ੴ ਸਤਿਗੁਰੂ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਉਜਲ ਦੀਦਾਰ ਨਿਰਮਲ ਬੁਧ, ਪਰਉਪਕਾਰੀ ਧਰਮ ਕੇ ਰਛਕ, ਬਾਣੀ, ਕਾ ਰੂਪ, ਸਤਿ ਸੰਤੋਖ ਕੀ ਮੂਰਤ, ਸਰਬ ਗੁਣਾ ਸੁਪੰਨ, ਸਰਬ ਉਪਮਾ ਜੋਗ ਭਾਈ ਸੁਧ ਸਿੰਘ ਜੀ ਤੇ ਹੋਰ ਸੰਬੂਹ ਸਗਤ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਹੱਥ ਜੋੜ ਕੇ ਪ੍ਰਮਾਨ ਕਰਨੀ।

ਹੋਰ ਜੀ ਏਥੇ ਸਾਡੇ ਪਾਸ ਸੁਖ ਅਨੰਦ ਹੈ, ਆਪਦੀ ਸੁਖ ਗੁਰੂ ਸਾਹਿਬ ਜੀ ਪਾਸੋਂ ਹਮੇਸ਼ਾ ਮੰਗਦੇ ਹਾਂ। ਹੋਰ ਜੀ ਮਤਲਬੁ ਏਹੁ ਹੈ ਸਾਰੀ ਸੰਗਤਿ ਕੋ ਹੁਕਮੁ ਦੇਣਾ ਜੋ ਸਾਰੀ ਸੰਗਤਿ ਭੋਗ ਪੁਆਉਣ। ਜੇ ਮੇਹਰਮਾਨੀ ਕਰਨ ਸਾਡੇ ਨਮਿਤ ਪਾਉਣ, ਜਿਉ ਪਾਉਣ ਤਿਮੇ ਪਾਉਣ। ਸਾਰੇ ਹੀ ਬਾਣੀ ਕੰਠ ਕਰਨਿ, ਪਰ ਜਨਾਨੇ ਮਰਦਾਨੇ ਕੁੜੀ ਮੁੰਡੇ ਤੇ ਲਾ ਕੇ ਕੁੜੀਆਂ ਮੁੰਡਿਆਂ ਨੂੰ ਅਖਰੁ ਪੜਾਇ ਦੇਣੇ ਅਰ ਭਜਨ ਕਰਦੇ ਰਹਿਣਾ, ਛੱਡ ਨ ਦੇਣਾ ਕਿਤੇ। ਆਖਣ ਓ ਕਿਤੇ ਚਲੇ ਗਏ, ਹੁਣ ਕੀ ਕਰਨਾ ਹੈ ਭਜਨ, ਭਜਨੁ ਦਸਣਿ ਵਾਲੇ ਕਿਤੇ ਗਏ। ਭਾਈ ਦੇਹਾ ਦਾ ਤਾ ਮੇਲਾ ਐਸਾ ਈ ਹੈ। ਕਿਸੇ ਦੇਸ ਮੈ ਕਿਸੇ ਗਾਉ ਇਸਥਿਰ ਨਹੀਂ ਰਹਿਦੀਆਂ। ਭਜਨ ਬਾਣੀ ਤਾ ਜੀ ਦੇ ਸਦਾ ਈ ਅੰਗ ਸੰਗ ਰਹਿਦਾ ਹੈ। ਔਖੀ ਵੇਲੇ ਨਾਮ ਹੀ ਇਸ ਜੀ ਦੀ ਸਹਾਇਤਾ ਕਰਦਾ ਹੈ।

ਭਾਈ ਸੁਧ ਸਿੰਘ ਜੀ ਤੁਸੀਂ ਅੱਗੇ ਵਰਗੀ ਹਰਿਦਾਸ ਨਾ ਲਿਖਿਓ। ਤੁਸੀਂ ਤਾਂ ਸਾਧ ਹੋ ਜੀ, ਮੈਂ ਤਾਂ ਤੁਸਾਂ ਨੂੰ ਸੰਤ ਜਾਣਦਾ ਹਾਂ। ਕਿਤੇ ਆਪ ਜਾਣਾ, ਕਿਸੇ ਨੂੰ ਆਪਣੇ ਪਾਸ ਬੁਲਾ ਕੇ ਏਹੁ ਸੁਣਾਉਣਾ। ਜੋ ਮੰਨੇਗਾ ਉਸਨੂੰ ਬਹੁਤ ਭਲਾ ਹੋਊਗਾ, ਸਤਿ ਕਰਕੇ ਮੰਨਣਾ, ਗੁਰੂ ਜੀ ਦਾ ਹੁਕਮੁ ਹੈ ਭਜਹੁ ਗੋਬਿੰਦ ਭੂਲਿ ਮਤ ਜਾਹੁ। ਮਾਨਸ ਜਨਮ ਕਾ ਏਹੀ ਲਾਹੁ।

ਹੋਰ ਜੀ ਜਦ ਕੋਈ ਆਵੇ ਸਾਡੀ ਬਲ ਤਦ ਹੀ ਆਪਣੀ ਸੁਖ ਅਨੰਦ ਦੀ ਖਵਰ ਲਿਖਦੇ ਰਹਿਣਾ। ਹੁਣ ਤਾਂ ਹਰਿਦਾਸਾ ਦਾ ਈ ਮੇਲਾ ਰਹਿ ਗਿਆ ਹੈ। ਦੇਹਾ ਦਾ ਤਾ ਗੁਰੂ ਕਰਾਊਗਾ ਤਾ ਹੋਊ। ਹੋਰ ਜੀ ਸਾਰੀ ਸੰਗਤਿ ਨੂੰ ਨਾਮ ਜਪਾਉਣਾ। ਏਸ ਦੇਸ ਮੈਂ ਤਾਂ ਤੁਸਾਂ ਦਾ ਈ ਸਰੀਰ ਰਹਿ ਗਿਆ ਹੈ। ਬਾਣੀ ਸਭਦੇ ਕੰਠ ਕਰਨ ਨੂੰ ਬਹੁਤ ਆਖਣਾ ਅਰੁ ਅੰਮ੍ਰਿਤ ਵੇਲੇ ਸਨਾਨ ਨੂੰ। ਬੜਾ ਮਹਾਤਮਾ ਹੈ ਅੰਮ੍ਰਿਤ ਵੇਲੇ ਨਾਮ ਜਪਣ ਦਾ। ਅਰੁ ਜਥਾ ਸਕਤਿ ਸੇਵਾ ਭੀ ਕਰਨੀ ਅੰਨ ਬਸਤ੍ਰ ਦੀ, ਦਾਨ ਦੀ। ਏ ਧਨ ਘਟਦਾ ਨਹੀਂ ਵੱਧਦਾ ਹੀ ਜਾਂਦਾ ਹੈ। ਥੋੜ੍ਹਾ ਲਿਖਾ ਹੈ ਬਹੁਤਾ ਕਰਕੇ ਜਾਣਨਾ। ਨਾਮ ਠਾਮ ਲਿਖੇ ਤੇ ਕਾਗਤੁ ਬਧ ਜਾਂਦਾ ਹੈ। ਖਾਲਸਾ ਅਨੰਤ ਹੈ।

ਹੋਰ ਭਾਈ ਗੁਪਾਲ ਸਿੰਘ ਜੀ ਨੂੰ ਤੇ ਜੁਆਲਾ ਸਿੰਘ ਨੂੰ ਮੁਣਸਾ ਸਿੰਘ ਨੂੰ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਹੋਰ ਜੀ ਤੁਸੀਂ ਕੋਈ ਆਪਣੇ ਹੱਥ ਦੀ ਅਰਦਾਸ ਆਪਣੇ ਵਿਹਾਰ ਦਾ ਹਵਾਲ ਸਾਨੂੰ ਜਰੂਰ ਲਿਖ ਕੇ ਭੇਜਣਾ। ਮਰਜੀ ਪ੍ਰਮੇਸਰ ਦੀ ਹਜਾਰਾ ਕੋਹਾਂ ਦਾ ਪਾੜਾ ਪੈ ਗਿਆ ਜਿਉਂਦਿਆਂ ਦਾ। ਹੁਣ ਤਾਂ ਚਿੱਠੀ ਚਪਠੀ ਦਾ

ਈ ਮੇਲਾ ਰਹਿ ਗਿਆ ਹੈ; ਦੇਹਾ ਦਾ ਗੁਰੂ ਮਿਲਾਊਂਗਾ ਤਾਂ ਮਿਲਾਂਗੇ। ਸਤਿ ਸ੍ਰੀ ਅਕਾਲ।"[29]

ਮਦੌਰ ਵਿਚ ਈਸਰ ਸਿੰਘ ਤੇ ਮਾਨ ਸਿੰਘ ਨਾਮ ਦੇ ਵੀ ਨਾਮਧਾਰੀ ਸਿੱਖ ਸਨ ਜਿਹਨਾਂ ਦਾ ੩੦ ਨੰਬਰ ਹੁਕਮਨਾਮੇ ਵਿਚ ਜ਼ਿਕਰ ਹੈ ਮੇਨ ਦੁਆਬ ਦੇ ਹੋਰ ਸਿੰਘਾਂ ਦੇ ਨਾਲ ਨਾਲ। ਇਸ ਲਈ ਸਤਿਗੁਰੂ ਜੀ ਬਾਬਾ ਜੀ ਵਾਲੇ ਹੁਕਮਨਾਮੇ ਵਿਚ 'ਨਾਮਠਾਮ ਲਿਖਣ" ਤੇ ਕਾਗਜ਼ ਵਧਣ ਦੀ ਗੱਲ ਕਰਕੇ ਅਨੰਤ ਖਾਲਸੇ ਦੀ ਪ੍ਰਤੀਨਿਧਤਾ ਸੂਬਾ ਸੁੱਧ ਸਿੰਘ ਹੋਰਾਂ ਦੇ ਜ਼ਿੰਮੇ ਲਾ ਦਿੰਦੇ ਹਨ। ਭਾਈ ਨਰਾਇਣ ਸਿੰਘ, ਫਲੌਰ ਵਿਚ ਰਹਿਣ ਵਾਲੇ ਫਾਰਸੀ ਦੇ ਵਿਦਵਾਨ ਨੂੰ, ਦਰਸ਼ਨਾਂ ਬਾਦ ਦੇਣ ਵਾਲੇ ਹੁਕਮਨਾਮੇ ਵਿਚ ਵੀ ਜਾਂਦੀ ਵਾਰ, ਮਦੌਰ ਜਾ ਕੇ ਬਾਬਾ ਸੁਧ ਸਿੰਘ ਪਾਸੋਂ ਲੰਘ ਜਾਣ ਬਾਰੇ ਹੁਕਮ ਦਿੰਦੇ ਹਨ ਕਿਉਂ ਜੁ ਉਹ ਰਾਹ ਤੋਂ ਜ਼ਿਆਦਾ ਪਾਸੇ ਨਹੀਂ। ਹਜ਼ੂਰ ਦੀ ਤਾਰ ਉਸ ਦੇ ਅੰਦਰ ਵੀ ਖੜਕਦੀ ਹੋਏਗੀ।

'ਸੁਧਿ ਸਿੰਘ ਕੋ ਵੀ ਮਿਲਦੇ ਜਾਣਾ, ਰਸਤੇ ਵਿਚ ਈ ਹੈ। ਥੋੜ੍ਹਾ ਈ ਲਾਂਭ ਹੈ ਰਸਤੇ ਤੇ।"[30]

ਸੰਨ ੧੮੮੦ ਈ. ਵਿਚ ਰੰਗੂਨ ਵਿਚ ਗੁਰੂ ਦਰਸ਼ਨਾਂ ਦਾ ਮਾਨੋ ਪ੍ਰਵਾਹ ਹੀ ਚੱਲ ਪਿਆ ਸੀ। ਮਾਝੇ ਦੇ ਕੁਝ ਸਿੰਘ ਅਤੇ ਲਾਲ ਸਿੰਘ ਲਤਾਲੀਆ, ਭਾਈ ਈਸ਼ਰ ਸਿੰਘ ਚੁੰਨ੍ਹੀ ਸਮੇਤ ਜਾਂਦਾ ਹੈ। ਇਸ ਦੌਰਾਨ ਸੂਬਾ ਸੁੱਧ ਸਿੰਘ ਜੀ ਨੇ ਕਿਸੇ ਬੀਬੀ ਨਾਲ ਅਨੰਦ ਪੜ੍ਹਾ ਲਿਆ ਸੀ। ਜਦੋਂ ਭਾਈ ਈਸ਼ਰ ਸਿੰਘ ਰੰਗੂਨ ਜਾਣ ਤੋਂ ਪਹਿਲਾਂ ਸੂਬਾ ਜੀ ਪਾਸ ਮਦੌਰ ਗਿਆ ਤਾਂ ਉਸ ਗੱਲਬਾਤ ਨੂੰ ਪੁਰਾਤਨ ਇਤਿਹਾਸ ਲੇਖਕ ਨੇ ਇਉਂ ਕਾਨੀ ਬੰਦ ਕੀਤਾ ਹੈ। "ਈਸ਼ਰ ਸਿੰਘ ਸੁੱਧ ਸਿੰਘ ਦੇ ਕੋਲ ਭੀ ਗਿਆ ਸਦੌਰੇ (ਬਾਬਾ ਜੀ ਮਦੌਰ ਤੋਂ ਇੱਥੇ ਆਏ ਹੋਣ ਕੁਝ ਸਮੇਂ ਲਈ) ਬਾਬੇ ਸੁੱਧ ਸਿੰਘ ਨੇ ਕਿਹਾ ਕਿ ਮੇਰੀ ਅਰਜ਼ ਕਰਕੇ ਕੋਹਣਾ ਜੇਹੜਾ ਕੰਮ ਕਿਸੇ ਨਹੀਂ ਕੀਤਾ ਸੋ ਕੰਮ ਮੈਂ ਕੀਤਾ ਹੈ। ਤੂੰ ਬਖਸ਼ਿੰਦ ਹੈਂ।[31]

ਇਸ ਦੇ ਜੁਆਬ ਵਿਚ ਸਤਿਗੁਰੂ ਜੀ ਬਾਬਾ ਜੀ ਅਤੇ ਗੁਆਂਢ ਦੇ ਹੋਰ ਸਿੰਘਾਂ ਦੇ ਨਾਮ ਜਿਹੜਾ ਹੁਕਮਨਾਮਾ ਭੇਜਦੇ ਹਨ ਉਸ ਵਿਚ ਇਸ ਕਿਰਿਆ ਲਈ ਬਾਬਾ ਜੀ ਦੇ ਮਨ ਵਿਚ ਕੋਈ ਹੀਨ ਭਾਵਨਾ ਨਹੀਂ ਪੈਦਾ ਹੋਣ ਦਿੰਦੇ, ਸਗੋਂ ਕੋਟ ਵਾਲੇ ਨਾਂਗੇ ਦੀ ਮਿਸਾਲ ਨਾਲ ਗੱਲ ਨੂੰ ਵਿਅੰਗ ਦੀ ਪਾਣ ਦਿੰਦੇ ਹਨ। ਮਖ਼ੌਲ ਵੀ ਹਾਣੀਆਂ ਨਾਲ ਹੀ ਕੀਤੇ ਜਾ ਸਕਦੇ ਹਨ। ਇਹ ਸਤਿਗੁਰੂ ਜੀ ਹੀ ਸਨ ਜਿਹੜੇ ਇਹਨਾਂ ਹਾਲਾਤ ਵਿਚ ਵੀ "ਸੂਲੀਆਂ ਤੇ ਮੁਸਕਰਾਉਣ ਵਾਲੀ" ਅਦਾ ਨੂੰ ਰੂਪਮਾਨ ਕਰ ਰਹੇ ਹਨ। ਇਹ ਅਰਦਾਸ ਭਾਈ ਬਾਮ ਸਿੰਘ ਸਿਰਹਾਲੀ ਤੇ ਬਘੇਲ ਸਿੰਘ ਨਾਰਲੀ ਦੇ ਹੱਥ ੨੧ ਅਪ੍ਰੈਲ ੧੮੮੦ ਈ. ਨੂੰ ਲਿਖ ਕੇ ਭੇਜੀ ਹੈ, ਉਸ ਦਿਨ ਲਿਖੇ ਹੋਰ ਬਹੁਤ ਸਾਰੇ ਹੁਕਮਨਾਮਿਆਂ ਜਿਉਂ। ਜਾਪਦਾ ਹੈ ਬਾਬਾ ਜੀ ਨੇ ਅਨੰਦ ਭੂਲਾ ਸਿੰਘ ਨਾਮੀ ਕਿਸੇ ਸਿੱਖ ਦੀ ਪੁੱਤਰੀ ਨਾਲ ਕਰਾਇਆ ਹੈ। ਇਸ ਲਈ ਸਤਿਗੁਰੂ ਜੀ ਉਸ ਬੀਬੀ ਨੂੰ ਵਿਦਿਆ ਪੜ੍ਹਾਉਣ ਦੀ ਹਦਾਇਤ ਕਰਦੇ ਹਨ ਤਾਂ ਕਿ ਵਿੱਦਿਆ ਦੇ ਸਿਰ ਤੇ ਉਹ ਆਪਣਾ ਬਾਬਾ ਜੀ ਤੋਂ ਬਾਦ ਵਾਲਾ ਸਮਾਂ ਰਤਾ ਠੀਕ ਢੰਗ ਨਾਲ ਬਿਤਾ ਸਕੇ। ਲਿਖਦੇ ਹਨ—

"ਅਰੁ ਤੂ ਫੂਲਾ ਸਿੰਘ ਦੀ ਧੀ ਨੂੰ ਅਛੀ ਤਰਾ ਅਖਰ ਭੜਾਇ ਦੇਈ। ਹਛਾ ਹੋਆ ਵਿਆਹੁ ਕਰ ਲਿਆ। ਭੋਗ ਬਾਸਨਾ ਰਹਿੰਦੀ ਤਾਂ ਬਹੁਤ ਬੁਰੀ ਥੀ, ਨਾਲੇ ਨਾਗਾ ਕੋਟ ਬਾਲਾ ਆਧਾ ਹੁੰਦਾ ਸੀ ਅਖੇ ਛੜਾ ਤਾਂ ਪ੍ਰੇਤ ਹੁੰਦਾ ਹੈ। ਕਬੀਲਦਾਰ ਚਤ੍ਰਭੁਜ ਹੋਇ ਜਾਂਦਾ ਹੈ। ਪਰ ਜੀ ਕਬੀਲਦਾਰੀ ਦਾ ਫਿਕਰੁ ਬਹੁਤ ਹੋਇ ਜਾਂਦਾ ਹੈ। ਹਛਾ ਅਗੇ ਤੂ ਕਲਾ ਭਜਨ ਬਾਣੀ ਕਰਦਾ ਸੀ, ਜੇ ਲੜਕੇ ਬਾਲੇ ਹੋ ਗਏ ਦੋ ਚਾਰ ਸਾਧ ਦੇ, ਬਹੁਤ ਭਜਨੁ ਬਾਣੀ ਕਰਨਗੇ। ਬਖਸਣੇ ਤਾਂ ਸਾਰੇ ਗੁਰੂ ਮਹਾਰਾਜ ਨੇ ਹੈ, ਛੜੇ ਤੇ ਕਬੀਲਦਾਰ ਬੀ। ਗੁਰੂ ਗੁਰੂ ਜਪੋ ਤਕੜੇ ਹੋ ਕੇ।

"ਏਹ ਹਰਿਦਾਸ ਦੇਣੀ ਭਾਈ ਅਤਰ ਸਿੰਘ ਨੂੰ ਕੋਟ ਕਛੂਏ। ਚਿਠੀ ਲਿਖੀ ਚੇਤ ਸੁਦੀ ੧੧, ਸਾਲ ੧੯੩੭ (ਬਿਕ੍ਰਮੀ)।"[32]

ਇਹ ਅਤਰ ਸਿੰਘ 'ਐਡਜੂਟੈਂਟ' ਸੀ, ਪਿਤਾ ਦੇਵਾ ਸਿੰਘ ਸੀ। ਪਿੰਡ ਕੋਟ ਕਛੂਆ, ਥਾਣਾ ਜ਼ਿਲ੍ਹਾ, ਅੰਬਾਲਾ ਦਾ ਵਾਹੀਵਾਨ ਸੀ। ਇਹ ਉੱਚੇ ਲੰਮੇ ਕੱਦ ਵਾਲਾ ੫੫ ਕੁ ਸਾਲਾਂ ਦੀ ਉਮਰ, ਗੁਰਮੁਖੀ ਪੜ੍ਹ ਲਿਖ ਸਕਦਾ ਸੀ। ਜ਼ਿਲ੍ਹਾ ਸੁਲਤਾਨਪੁਰ ਵਿਚ, ਅਵਧ ਪੁਲੀਸ ਵਿਚ ਇੰਸਪੈਕਟਰ ਰਿਹਾ ਸੀ। ਪੈਨਸ਼ਨ ਮਿਲਦੀ ਹੈ ਸੀ ਇਕ ਜਗੀਰ ਵੀ ਮਿਲੀ ਸੀ, (ਅੰਬਾਲੇ ਦੇ ਆਮ ਸਿੱਖ ਸਰਦਾਰਾਂ ਜਿਉਂ)। ਨਾਮਧਾਰੀ ਪੰਥ ਵਿਚ ਉਸਦਾ ਚੰਗਾ ਅਸਰ ਰਸੂਖ ਹੈ, ਸਿੰਘ ਉਸ ਪਾਸ ਆਉਂਦੇ ਜਾਂਦੇ ਹਨ। ਉਸ ਬਾਰੇ ਰਿਪੋਰਟ ਵਿਚ ਇਹ ਵੀ ਦਰਜ ਹੈ ਕਿ ਬਹੁਤ ਬੁੱਧੀਮਾਨ ਪ੍ਰੰਤੂ ਹਮਲਾਵਰ ਨਹੀਂ।[33]

ਇਹ ਅਤਰ ਸਿੰਘ ਬਾਬਾ ਸੁੱਧ ਸਿੰਘ ਹੋਰਾਂ ਦਾ ਪਰਮ ਭਗਤ ਸੀ। ਆਪਣੀ ਪੈਨਸ਼ਨ ਬਾਬਾ ਜੀ ਦੇ ਡੇਰੇ ਚੱਲਦੇ ਲੰਗਰ ਵਿਚ ਪਾ ਦਿੰਦਾ ਸੀ। ਸੂਬਾ ਜੀ ਦੇ ਮਨ ਵਿਚ ਕੁਝ ਇਸ ਤਰ੍ਹਾਂ ਦੀ ਹੋ ਗਈ ਕਿ ਪਰਦੇਸ ਗਵਨ ਬਾਅਦ ਗੁਰੂ ਹਰੀ ਸਿੰਘ ਜੀ ਤੇ ਇਤਕਾਦ ਕਾਇਮ ਨਾ ਹੋ ਸਕਿਆ। ਇਸ ਲਈ ਬਾਹੋਵਾਲ ਜੀ ਦੀ ਰਚਨਾ ਵਿਚ ਇਸ ਦਾ ਭੈਣੀ ਸਾਹਿਬ ਜਾਣ ਦਾ ਵੇਰਵਾ ਨਹੀਂ ਮਿਲਦਾ ਹਾਲਾਂਕਿ ਗੁਰੂ ਹਰੀ ਸਿੰਘ ਜੀ ੧੯੨੨ ਈ. ਵਿਚ ਜਦੋਂ ਮੈਨ ਦੁਆਬ ਦਾ ਪਹਿਲਾ ਦੌਰਾ ਕੀਤਾ ਸੀ ਤਾਂ ਬਾਬਾ ਜੀ ਦੇ ਅਦਬ ਨੂੰ ਮੁੱਖ ਰੱਖਦਿਆਂ, ਆਪ ਦੇ ਡੇਰੇ ਵਿਖੇ ਗਏ। ਗੁਰੂ ਹਰੀ ਸਿੰਘ ਜੀ ਦਾ ਢੰਗ ਨਾਲ ਸੁਆਗਤ ਸਤਿਕਾਰ ਨਾ ਕਰਨਾ, ਬਾਬਾ ਜੀ ਦੁਆਰਾ ਸੰਗਤ ਨੇ ਪਸੰਦ ਨਾ ਕੀਤਾ ਤੇ ਗੁਰੂ ਹਰੀ ਸਿੰਘ ਤਾਂ ਵੈਸੇ ਹੀ ਖ਼ਿਮਾਂ ਦੀ ਮੂਰਤੀ ਸਨ। ਬਾਬਾ ਜੀ ਦੇ ਗੁਜ਼ਰ ਜਾਣ ਬਾਅਦ ਜਦੋਂ ਉਪਰੋਕਤ ਅਤਰ ਸਿੰਘ, ਭੈਣੀ ਸਾਹਿਬ ਪਹੁੰਚਿਆ ਤੇ ਗੁਰੂ ਹਰੀ ਸਿੰਘ ਜੀ ਨੇ ਉਸਨੂੰ ਅਹਿਸਾਸ ਕਰਾਇਆ ਕਿ ਅੱਜ ਵਾਲੀ ਤੇਰੀ ਭੇਟਾ ਹੀ ਸਤਿਗੁਰੂ ਰਾਮ ਸਿੰਘ ਦੇ ਲੰਗਰ ਵਿਚ ਪਹੁੰਚੀ ਹੈ। ਸਿੱਖ ਨੂੰ ਪਹਿਰੇ ਦੇ ਮਾਲਕ ਨਾਲ ਜੁੜੇ ਰਹਿਣ ਦੀ, ਇਹ ਸਿੱਖਿਆ ਦਿੰਦੀ ਸਾਖੀ, ਸਤਿਗੁਰੂ ਪਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿਚ ਦਰਜ ਹੈ—

"ਦੂਸਰੀ ਗੱਲ ਹੈ, ਲੰਗਰ ਦੀ ਸੇਵਾ, ਜਿਹੜਾ ਤੁਹਾਡਾ ਪਦਾਰਥ ਬਚਦਾ ਹੈ, ਪੁੰਨ ਕਰਨ ਵਾਸਤੇ ਉਹ ਸਤਿਗੁਰਾਂ ਦੇ ਲੰਗਰ ਦੀ ਚੀਜ਼ ਹੈ। ਬਾਬੇ ਸੁੱਧ ਸਿੰਘ ਹੋਰੀ ਸਨ, ਉਹ ਮਥੌਰ ਰਹਿੰਦੇ ਸਨ, ਸਤਿਗੁਰਾਂ ਦੇ ਉਹ ਸੂਬੇ ਸਨ। ਸਤਿਗੁਰਾਂ ਦੇ ਨਾਲ ਉਹ ਇਕ ਨਹੀਂ

ਸਨ ਆਏ। ਇਕ ਸਿੱਖ ਅਤਰ ਸਿੰਘ ਸੀ, ਉਸ ਨੂੰ ਪੈਨਸ਼ਨ ਆਉਂਦੀ ਸੀ। ਉਹ ਸਾਰੀ ਉਨ੍ਹਾਂ ਨੂੰ ਦੇਂਦਾ ਰਿਹਾ, ਸਾਰੀ ਉਮਰ, ਬਾਬੇ ਹੋਰੀਂ ਚਲੇ ਗਏ—ਉਥੋਂ, ਜਾਂ ਚੜ੍ਹ ਗਏ। ਭੈਣੀ ਸਾਹਿਬ ਜਾ ਕੇ ਉਨ੍ਹੇ ਦੋ ਰੁਪਏ ਦਿੱਤੇ। ਗੁਰੂ ਹਰੀ ਸਿੰਘ ਫੜਕੇ ਰੁਪਈਏ ਦੋ, ਆਖਿਆ, "ਭਾਈ ਅਤਰ ਸਿਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਲੰਗਰ 'ਚ ਤੇਰੇ ਆਹ ਦੋ ਰੁਪਏ ਪਏ ਹਨ।" ਲੰਗਰ ਦੀ ਚੀਜ਼ ਤੁਹਾਡੀ ਅਮਾਨਤ ਹੈ, ਸਤਿਗੁਰਾਂ ਦਾ ਲੰਗਰ ਹੈ, ਉਹਨਾਂ ਨੇ ਲੰਗਰ ਚਲਾਇਆ ਹੈ। ਉਨ੍ਹਾਂ ਦਾ ਹੁਕਮ ਹੈ, "ਭਾਈ ਜਿਹੜਾ ਲੰਗਰ 'ਚ ਪਾਵੇਗਾ ਮੇਰੇ ਮੂੰਹ 'ਚ ਪਾਵੇਗਾ।" ਉਹਨਾਂ ਨੇ ਹੁਕਮ ਦਿੱਤਾ ਹੈ। ਤੁਹਾਨੂੰ ਇਹ ਧਿਆਨ ਰੱਖਣਾ ਚਾਹੀਦਾ ਹੈ। ਘਰ ਘਰ ਵੀ ਸਤਿਗੁਰਾਂ ਦਾ ਲੰਗਰ ਹੈ। ਘਰ ਆਇਆ ਵੀ ਤੁਹਾਡੇ ਭੁੱਖਾ ਨਹੀਂ ਜਾਣਾ ਚਾਹੀਦਾ। ਪਰ ਜਿਹੜੇ ਪੈਸੇ ਤੁਸੀਂ ਕੱਢਦੇ ਹੋ, ਦਸਵੰਧ ਦੇ, ਕਿਸੇ ਤਰ੍ਹਾਂ ਦੇ, ਉਹ ਤੁਹਾਡਾ ਫਰਜ਼ ਹੈ ਕਿ ਉਹ ਲੰਗਰ 'ਚ ਜਾਣ।"[34]

ਸੂਬਾ ਸੁਧ ਸਿੰਘ ਦੁਆਬੇ ਵਿਚ ਜੰਮਿਆ ਜਾਂ ਮਾਝੇ ਵਿਚ ਇਹ ਤਾਂ ਅਜੇ ਖੋਜ ਕਾਰਜ ਦੀ ਉਡੀਕ ਵਿਚ ਹੈ ਪ੍ਰੰਤੂ ਉਸ ਦਾ ਪ੍ਰਭਾ-ਮੰਡਲ ਸਤਿਗੁਰੂ ਜੀ ਦੀ ਸ਼ਰਣ ਵਿਚ ਆਉਣ ਨਾਲ ਜ਼ਰੂਰ ਵਿਸ਼ਾਲ ਹੋਇਆ। ਦੁਰਗਾਪੁਰ ਪਿੰਡ ਉਹਦੇ ਨਾਂ ਨਾਲ ਜੁੜਨ ਦਾ ਇਕ ਕਾਰਨ ਇਹ ਵੀ ਹੈ ਕਿ ੧੮੮੧ ਈ. ਦੀ ਲਿਸਟ ਵਿਚ ਭਾਈ ਲਾਭ ਸਿੰਘ ਰਾਗੀ ਨੂੰ ਵੀ ਦੁਰਗਾਪੁਰ ਰਹਿੰਦਾ ਲਿਖਿਆ ਹੈ। ਦੋਵੇਂ ਗੁਰੂ ਭਾਈ, ਦੋਵੇਂ ਰਾਗੀ ਤੇ ਦੋਵੇਂ ਇਕੋ ਸਮੇਂ ਸ੍ਰੀ ਭੈਣੀ ਸਾਹਿਬ ਦੇ ਗੁਰੂ ਦਰਬਾਰ ਵਿਚ ਹਾਜ਼ਰ ਹੋਏ।

ਸਤਿਗੁਰੂ ਜੀ ਦੇ ਵਿਸ਼ੇਸ਼ ਕਿਰਪਾ ਪਾਤਰ ਹੋਣ ਸਦਕਾ ਸੰਗਤਾਂ ਵਿਚ ਬੜੀ ਮਾਨਤਾ ਸੀ। ਪ੍ਰੰਤੂ ਮਨੁੱਖ ਤਾਂ ਮਨੁੱਖ ਹੀ ਹੁੰਦਾ ਹੈ। ਉਚ ਨੀਚ ਕਿਸ ਤੋਂ ਨਹੀਂ ਹੋਈ। ਜੇ ਕਿਤੇ ਬਾਬਾ ਜੀ ਵਿਚ ਕੁਝ ਵਿਚਲਨ ਆਈ ਤਾਂ ਫਿਰ ਵੀ ਉਹਨਾਂ ਦਾ ਸ਼ੁਮਾਰ ਸਾਡੇ ਇਤਿਹਾਸ ਦੇ ਅਮਰ ਪਾਤਰਾਂ ਵਿਚ ਹੋਣਾ ਲਾਜ਼ਮੀ ਹੈ। ਗੁਰੂ ਬਾਲਕ ਸਿੰਘ ਜੀ ਨਾਲ ਮੇਲ ਦਾ ਸਮਾਂ ਵੀ ਗਿਣੀਏ ਤਾਂ ਉਹਨਾਂ ਦੇ ੬੦-੬੫ ਵਰ੍ਹੇ, ਇਸ ਸ਼ਾਨਾਂ ਮੱਤੇ ਨਾਮਧਾਰੀ ਇਤਿਹਾਸ ਨੂੰ ਸਮਰਪਿਤ ਹਨ। ਉਹ ਬਹੁਪੱਖੀ ਪ੍ਰਤਿਭਾ ਦੇ ਸੁਆਮੀ ਸਨ। ਵਿਦਵਾਨ ਹੋਣ ਦੇ ਨਾਲ, ਉਗਰ ਪਰਚਾਰਕ, ਰਾਗੀ, ਸੰਗਠਨ ਕਰਤਾ ਅਤੇ ਨਾਮ ਬਾਣੀ ਦੇ ਰਸੀਏ ਸਨ। ਜਿਹਨਾਂ ਨੇ ਮੈਣ ਦੁਆਬ ਵਿਚ ਬਹੁਤ ਸਾਰੇ ਪ੍ਰਭਾਵਸ਼ਾਲੀ ਲੋਕਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਲਿਆਂਦਾ। ਕੂਕਾ ਅੰਦੋਲਨ ਨੂੰ ਹੁਣ ਜਦੋਂ ਆਜ਼ਾਦੀ ਲਹਿਰ ਦਾ ਭਾਗ ਮੰਨ ਲਿਆ ਗਿਆ ਹੈ ਤਾਂ ਮਢੌਰ (ਅੰਬਾਲਾ) ਵਿਖੇ ਹਰਿਆਣਾ ਸਰਕਾਰ ਨੂੰ ਇਸ ਮਹਾਂਪੁਰਖ ਦੀ ਢੁੱਕਵੀਂ ਯਾਦਗਾਰ ਬਣਾ ਕੇ ਇਹਨਾਂ ਆਜ਼ਾਦੀ ਘੁਲਾਟੀਆਂ ਦੀ ਯਾਦ ਚਿਰ ਸਥਾਈ ਬਨਾਉਣੀ ਚਾਹੀਦੀ ਹੈ।

## ਹਵਾਲੇ ਅਤੇ ਟਿਪਣੀਆਂ

1. ਸਤਿਜੁਗ ਦਾ ਬਸੰਤ ਅੰਕ, ਸ੍ਰੀ ਭੈਣੀ ਸਾਹਿਬ, ੨੨ ਮਾਘ, ੧੯੮੬ ਬਿ.- ਸਫਾ ੧੧੭
2. ਮਾਲਵੇਂਦ੍ਰ-ਸੰਤ ਇੰਦਰ ਸਿੰਘ ਚਕਰਵਰਤੀ-ਸਫਾ ੬੨-੬੪

3. ਜੁਗ ਪਲਟਾਊ ਸਤਿਗੁਰੂ-ਸੰਤ ਨਿਧਾਨ ਸਿੰਘ ਆਲਿਮ, ਸਫਾ ੩੩
4. ਉਹੀ, ਸਫਾ ੮੯
5. ਨਾਮਧਾਰੀ ਇਤਿਹਾਸ-ਨਾਹਰ ਸਿੰਘ ਐਮ.ਏ. ਸਫਾ ੨੧੯
6. ਕੂਕਾਜ਼ ਆਫ ਨੋਟ ਇਨ ਦਾ ਪੰਜਾਬ, ਸਫਾ ੬-੭
7. ਸਤਿਗੁਰੂ ਬਿਲਾਸ ਭਾਗ ਪਹਿਲਾ, ਸੰਤ ਸੰਤੋਖ ਸਿੰਘ ਬਾਹੋਵਾਲ, ਸਫਾ ੧੪੮
8. ਉਹੀ ਸਫਾ ੧੪੮
9. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ ਸੰ. (ਨਾਹਰ ਸਿੰਘ ਕ੍ਰਿਪਾਲ ਸਿੰਘ) ਸਫਾ ੩੯
10. ਉਹੀ ਸਫਾ ੭੮
11. ਉਹੀ ਸਫਾ ੮੧-੮੩
12. ਉਹੀ ਸਫਾ ੧੬੨-੬੩
13. ਉਹੀ ਸਫਾ ੩੪-੩੫
14. ਉਹੀ ਸਫਾ ੩੭
15. ਉਹੀ ਸਫਾ ੬੭
16. ਸਤਿਗੁਰੂ ਬਿਲਾਸ ਭਾਗ ਪਹਿਲਾ ਸਫਾ ੧੫੩
17. ਸਤਿਗੁਰੂ ਬਿਲਾਸ ਭਾਗ ਪਹਿਲਾ ਸਫਾ ੧੫੩
18. ਉਹੀ-ਸਫਾ ੧੬੦
19. ਉਹੀ-ਸਫਾ ੧੬੯
20. ਉਹੀ-ਸਫਾ ੩੪੮
21. ਸੰਤ ਖਾਲਸਾ-ਹਰਨਾਮ ਸਿੰਘ ਬਗਲੀ ਵਾਲਾ (ਦੂਜੀ ਛਾਪ), ਸਫਾ ੨੧
22. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੫੪
23. ਉਹੀ-ਸਫਾ ੫੫-੫੬
24. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੨੫੪
25. ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ-ਸੰਤ ਧਿਆਨ ਸਿੰਘ ਕਾਦਰਾਬਾਦੀ-ਸਫਾ ੬
26. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੭੧
27. ਉਹੀ-ਸਫਾ ੭੯-੮੦
28. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੪੩੪
29. ਹੁਕਮਨਾਮੇ (ਸ੍ਰੀ ਸਤਿਗੁਰੂ ਰਾਮ ਸਿੰਘ) ਸਫਾ ੨੮੧-੮੬
30. ਉਹੀ, ਸਫਾ ੩੮੪
31. ਸਤਿਗੁਰੂ ਬਿਲਾਸ ਭਾਗ ਦੂਜਾ-ਭਾਗ ੧੧੯
32. ਹੁਕਮਨਾਮੇ (ਸਤਿਗੁਰੂ ਰਾਮ ਸਿੰਘ)-ਸਫਾ ੪੬੬-੬੮
33. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੧੦-੧੧
34. 'ਲਾਲ ਏਹਿ ਰਤਨ' ਭਾਗ ਤੀਜਾ-ਸਫਾ ੧੯੨-੯੩

# ਮਾਝੇ ਤੇ ਦੁਆਬੇ ਦਾ ਕੂਕਾ ਪ੍ਰਚਾਰਕ—ਭਾਈ ਲਾਭ ਸਿੰਘ ਰਾਗੀ

"ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਿਆਗੀ ਹੈਂ।
ਤਾਲਕ ਰਖੈਂ ਹੈਂ ਖਾਲਕ ਸੈਂ ਸਾਲਕ ਸੇ
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ,
ਸਜਮਤ ਭਗਤਿ ਵਿਰਕਤਿ ਅਦਾਗੀ ਹੈਂ।
ਕੀਰਤਨ ਕਥਾ ਸਤਸੰਗ, ਜਥਾ ਜੋਗ ਤਥਾ,
ਰਾਖਤ ਥਾ, ਭਾਖਤ ਥਾ ਭਜਨ ਸਜਾਗੀ ਹੈਂ। ੩।"

ਪ੍ਰਸਿੱਧ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿਘ ਜੀ ਦੇ ੧੯੪੬ ਬਿ. ਮੁਤਾਬਿਕ ੧੮੯੯ ਈ. ਵਿਚ ਛਪੇ, 'ਪੰਥ ਪ੍ਰਕਾਸ਼' ਨਾਮੀ ਗਰੰਥ ਵਿਚ ਨਾਮਧਾਰੀ ਜਾਂ ਕੂਕੇ ਸਿੰਘਾਂ ਬਾਰੇ ੨੮ ਕਬਿਤਾਂ ਵਿਚ, ਇਤਿਹਾਸ ਦਾ ਸਟੀਕ ਤੇ ਸੰਖੇਪ ਵਰਣਨ ਹੈ। ਉਪਰੋਕਤ ਕਬਿੱਤ ਗੁਰੂ ਗੋਬਿੰਦ ਸਿੰਘ ਜੀ ਦੀ ਦੈਵੀ ਸ਼ਕਤੀ ਤੋਂ ਵਰੋਸਾਏ, ਹਜਰੋ ਸਾਹਿਬ, ਪੋਠੋਹਾਰ ਇਲਾਕੇ ਦੇ ਵਾਸੀ, ਗੁਰੂ ਬਾਲਕ ਸਿੰਘ ਜੀ ਦੀ ਮਹਿਮਾ ਦਾ ਬਖਾਨ ਕਰਦਾ ਹੈ ਕਿ "ਉਹਨਾਂ ਦਾ ਨਾਮ ਬੇਸ਼ਕ ਬਾਲਕਾਂ ਵਾਲਾ ਹੈ, ਪਰ ਉਹ ਵੱਡੇ ਪੈਗੰਬਰਾਂ ਦੇ ਪਾਲਣ ਵਾਲੇ ਹੋਏ ਹਨ। ਹੋਰ ਪ੍ਰਭੂ-ਪ੍ਰੇਮੀਆਂ ਜਿਉਂ ਉਹ ਇਕ ਅਕਾਲ ਪੁਰਖ ਨਾਲ ਹੀ ਤਅੱਲਕ ਰੱਖਦੇ ਹਨ, ਜਿਸ ਕਾਰਨ ਉਹ ਵਿਕਾਰਾਂ ਨੂੰ ਗਾਲਣ ਵਾਲੇ ਹਨ ਅਤੇ ਵੈਰਾਗੀ ਸੁਭਾਉ ਵਿਚ ਰਹਿੰਦੇ ਹਨ। ਜਿਸ ਤਰ੍ਹਾਂ ਘੜੇ ਵਿਚ ਰੱਖੇ ਹੋਏ ਬਲਦੇ ਦੀਵੇ ਦੀ ਰੋਸ਼ਨੀ ਬਾਹਰ ਨਹੀਂ ਜਾਂਦੀ, ਇਸੇ ਤਰ੍ਹਾਂ ਉਹਨਾਂ ਨੇ ਆਪਣੀ ਮੱਤ ਨੂੰ ਭਗਤੀ ਵੱਲ ਲਾ ਕੇ ਸਜਾ ਲਿਆ ਹੈ। ਉਹ ਆਪਣੀ ਵਡਿਆਈ ਦਾ ਬਖਾਨ ਨਹੀਂ ਕਰਦੇ, ਵਿਰਕਤ ਸੁਭਾਉ ਤੇ ਬੇਦਾਗ਼ ਹਨ। ਉਹ ਜਾਗੀ ਹੋਈ ਆਤਮਾ, ਜਿਤਨਾ ਸੰਭਵ ਹੋ ਸਕੇ, ਸਾਧੂਆਂ ਦੀ ਸੰਗਤ ਵਿਚ ਕਥਾ, ਕੀਰਤਨ ਕਰਦੇ ਸੁਣਦੇ, ਗੁਰਬਾਣੀ ਪੜ੍ਹਦੇ ਅਤੇ ਸ਼ੁਭ ਉਪਦੇਸ਼ ਦਿੰਦੇ ਹਨ।

ਗਿਆਨੀ ਜੀ ਦੇ ਉਪਰੋਕਤ ਕਬਿੱਤ ਅਤੇ ਹੋਰਨਾਂ ਕਬਿੱਤਾਂ ਵਿਚੋਂ ਗੁਰੂ ਬਾਲਕ ਸਿੰਘ ਜੀ ਦੀ ਜਾਗਰਿਤ ਅਵਸਥਾ ਦੇ ਉਹਨਾਂ ਦੇ ਰੱਬੀ ਰੂਹ ਹੋਣ ਦੇ ਦਰਸ਼ਨ ਹੁੰਦੇ ਹਨ। ਅਟਕ ਤੋਂ ਚੜ੍ਹਦੇ ਪਾਸੇ ਗੁਰ ਸਿੱਖੀ ਦੇ ਪਰਚਾਰ-ਪ੍ਰਸਾਰ ਲਈ, ਨਾਮ ਦਾਨ ਦੇਣ ਦੀ ਸੇਵਾ, ਗੁਰੂ ਬਾਲਕ ਸਿੰਘ ਜੀ ਪਾਸੋਂ, ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਾਪਤ ਹੋਈ, ਫਿਰ ਵੀ ਬਹੁਤ ਸਾਰੇ ਨਾਮ ਅਭਿਲਾਖੀ ਗੁਰੂ ਬਾਲਕ ਸਿੰਘ ਜੀ ਪਾਸ ਪੁੱਜ ਜਾਂਦੇ ਰਹੇ। ਅਟਕ ਤੋਂ ਲਹਿੰਦੇ ਵਾਲਿਆਂ ਨੂੰ ਨਾਮ ਦਾਨ ਦੇ ਦਿੰਦੇ, ਪਰ ਜੇ ਕੋਈ ਚੜ੍ਹਦੇ ਵੱਲ ਦਾ ਆਉਂਦਾ ਹੈ ਤਾਂ ਉਸ ਨੂੰ ਗੁਰੂ ਰਾਮ ਸਿੰਘ ਜੀ ਦਾ ਨਾਮ ਪਹਿਰੇ ਦੇ

ਮਾਲਕ ਦੇ ਤੌਰ 'ਤੇ ਦੱਸ ਕੇ, ਸ੍ਰੀ ਭੈਣੀ ਸਾਹਿਬ ਦੇ ਰਾਹ ਪਾ ਦਿੰਦੇ। ਇਸ ਤਰ੍ਹਾਂ ਦਾ ਹੀ ਨਾਮਧਾਰੀ ਪੰਥ ਦਾ ਇਕ ਬਹੁਤ ਪ੍ਰਸਿੱਧ ਸਿੰਘ, ਭਾਈ ਲਾਭ ਸਿੰਘ ਰਾਗੀ ਹੋਇਆ ਹੈ, ਜਿਸਨੂੰ ਮੁਨਾਖੇ ਹੁੰਦੇ ਨੂੰ ਵੀ ਹਜ਼ਰੋਂ ਸਾਹਿਬ ਆਉਣ ਤੇ ਗੁਰੂ ਬਾਲਕ ਸਿੰਘ ਜੀ ਨੇ ਭਜਨ ਨਾ ਦੱਸਿਆ, ਸਗੋਂ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਪੁੱਜਣ ਦੀ ਹਦਾਇਤ ਕੀਤੀ। ਸਾਡੇ ਪਹਿਲੇ ਇਤਿਹਾਸਕਾਰ ਨੇ ਇਸ ਅਲੌਕਿਕ ਘਟਨਾ ਨੂੰ ਕਾਨੀਬੰਦ ਕੀਤਾ ਹੈ।

"ਲਾਭ ਸਿੰਘ ਸੂਰਮੇ ਨੇ ਸੁੱਧ ਸਿੰਘ (ਦੁਰਗਾਪੁਰ) ਥੀਂ ਸੁਣਿਆਂ ਸੀ "ਜੋ ਸ੍ਰੀ ਹਜ਼ਰੋਂ ਮੇਂ ਗੁਰੂ ਬਾਲਕ ਸਿੰਘ ਜੀ ਸੰਤ ਅਵਤਾਰ ਹੈਂ। ਜਿਸਨੂੰ ਭਜਨ ਦਿੰਦੇ ਹੈਂ ਤਿਸ ਕੋ ਸ਼ਾਂਤ ਆਇ ਜਾਂਦੀ ਹੈ।" ਸੁਣ ਕੇ ਦਿਲ ਵਿਚ ਹੋਈ ਜੋ ਭਜਨ ਲਈਏ ਜਿਸ ਨਾਲ ਸਾਡਾ ਭਲਾ ਹੋਵੇ। ਜਨਮ ਮਰਨ ਕੱਟਿਆ ਜਾਵੇ। ਅੰਮ੍ਰਿਤਸਰ ਤੋਂ ਹਜ਼ਰੋਂ ਸਾਹਿਬ ਨੂੰ ਤੁਰਿਆ। ਨੇਤਰ ਨਾ ਥੇ ਪਰ ਪਾਲਕੀਆਂ ਅਮੀਰਾਂ ਆਦਮੀਆਂ ਦੀਆਂ ਤੁਰੀਆਂ ਸੀਆਂ। ਪਾਲਕੀ ਕੇ ਮਗਰ ਤੁਰਿਆ। ਏਕ ਪੜਾਓ ਸੇ ਤੁਰੇ ਤਾਂ ਲਾਭ ਸਿੰਘ ਪਿੱਛੇ ਆਉਂਦਾ ਭੁੱਲ ਗਿਆ। ਪਹਾੜ ਕੀ ਖੱਡ ਮੇਂ ਜਾਇ ਵੜਿਆ ਸਾਤ ਕੋਸ ਪਰ। ਪ੍ਰਮੇਸ਼ਰ ਜੀ ਅਵਾਜ਼ਾ ਕੀਤਾ ਤੂੰ ਭੁੱਲਾ ਜਾਂਦਾ ਹੈਂ। ਲਾਭ ਸਿੰਘ ਨੇ ਕਹਾ ਜੀ ਹੁਣ ਕਿਵੇਂ ਕਰਾਂ ? ਹੁਕਮ ਹੋਇਆ ਆਗੇ ਚੱਲ। ਆਗੇ ਥੋੜ੍ਹੀ ਦੂਰ ਗਏ ਤਾਂ ਬਚਨ ਹੋਇਆ ਬਾਂਹ ਉੱਚੀ ਕਰ। ਬਾਂਹ ਉੱਚੀ ਕੀਤੀ ਤਾਂ ਫੜਕੇ ਚਾੜ੍ਹ ਲਿਆ। ਪੌੜੀਆਂ ਵਾਂਗੂੰ ਚੜ੍ਹਦਾ ਗਿਆ। ਦਸ ਕੁ ਕਦਮ ਆਗੇ ਜਾਇਕੇ ਦੂਏ ਪਾਸੇ ਉਤਾਰ ਦਿੱਤਾ। ਪ੍ਰਮੇਸ਼ਰ ਜੀ ਗੁਪਤ ਹੋਇ ਗਏ। ਫੇਰ ਏਕ ਘੋੜਾ ਲਈ ਚਲੇ ਆਉਂਦੇ ਹੈਂ ਟਿਚਕਾਰੀ ਮਾਰ ਕੇ। ਲਾਭ ਸਿੰਘ ਨੂੰ ਬਚਨ ਕੀਤਾ ਕੈਸਾ ਰੌਲਾ ਪੈਂਦਾ ਹੈ ? ਲਾਭ ਸਿੰਘ ਨੇ ਕਹਿਆ ਮੈਂ ਕਿਧਰ ਜਾਵਾਂ ? ਬਚਨ ਕੀਤਾ ਤੂੰ ਪੜਾਉ ਕੇ ਆਗੇ ਖੜ੍ਹਾ ਹੈਂ। ਅੰਦਰ ਲਜਾਇਕੇ ਡੇਰਾ ਕਰਾਇਕੇ ਸਭ ਕਾਸੇ ਕੀ ਖ਼ਬਰ ਲੈ ਕੇ ਜਲ ਪ੍ਰਸ਼ਾਦਿ ਦੇ ਕੇ ਗੁਪਤ ਹੋਇ ਗਏ।

"ਦਿਨ ਚੜ੍ਹੇ ਪਾਲਕੀ ਕੀ ਹੂੰਗਰ ਨਾਲ ਤੁਰਿਆ ਸੀ। ਸ੍ਰੀ ਹਜ਼ਰੋਂ ਮੈਂ ਜਾਇ ਪਹੁੰਚਾ। ਪੁੱਛਣੇ ਲਗਾ ਗੁਰੂ ਬਾਲਕ ਸਿੰਘ ਕਾ ਕੇਹੜਾ ਘਰ ਹੈ ? ਗੁਰੂ ਬਾਲਕ ਸਿੰਘ ਜੀ ਹੱਟੀ ਪਰ ਬੈਠੇ ਥੇ, ਉੱਥੇ ਲੈ ਗਏ। ਜਾਇ ਮੱਥਾ ਟੇਕਿਆ ਤੇ ਬੈਠਾ। ਗੁਰੂ ਬਾਲਕ ਸਿੰਘ ਜੀ ਬਚਨ ਕੀਤਾ—ਸਾਈਂ ਪੰਜਾਬ ਧਰਤੀ ਸੇ ਆਇਆ ਹੈਂ ? ਕਿਉਂ ਆਇਆ ਹੈਂ ? ਲਾਭ ਸਿੰਘ ਨੇ ਕਹਿਆ ਜੀ ਗੱਫੇ ਨੂੰ ਆਇਆ ਹਾਂ। ਜੇ ਮੇਰਾ ਰਲਿਆ ਹੈ ਤਾਂ ਮਿਲ ਜਾਵੇ। ਗੁਰੂ ਬਾਲਕ ਸਿੰਘ ਜੀ ਬਚਨ ਕੀਤਾ ਜੇੜ੍ਹਾ ਤੈਨੂੰ ਲਿਅਇਆ ਹੈ ਸੋ ਤੇਰਾ ਸੰਸਾ ਭੀ ਨਵਿਰਤ ਕਰ ਦੇਵੇਗਾ। ਦੂਆ ਬਚਨ ਕੀਤਾ ਖੱਡ ਵਿਚ ਕਿੱਧਰ ਭੁੱਲ ਗਿਆ ਸੀ ? ਲਾਭ ਸਿੰਘ ਨੇ ਕਿਹਾ ਕਿ ਤੁਸੀਂ ਅੰਤਰਜਾਮੀ ਹੋਂ। ਆਪੇ ਭੁਲਾਏ ਪਹਾੜ ਕੇ ਉੱਪਰ ਚੜ੍ਹਾਇਕੇ, ਦੂਏ ਪਾਸੇ ਉਤਾਰ ਕੇ, ਏਥੇ ਹਜ਼ਰੋ ਲੈ ਆਂਦਾ ਜੇ। ਗੁਰੂ ਬਾਲਕ ਸਿੰਘ ਜੀ ਨੇ ਬਚਨ ਕੀਤਾ—ਤੂੰ ਠਾਕੁਰਾਂ ਥੀਂ ਭਜਨ ਲੈਂਦੋਂ। ਲੁਧਗੜ੍ਹ (ਲੁਧਿਆਣਾ) ਦੇ ਕੋਲ ਹੈ ਦਸ ਕੋਸ ਪਰ। ਲਾਭ ਸਿੰਘ ਨੇ ਕਹਾ ਮਹਾਰਾਜ ਜੀ ਮੈਂ ਸਰੋਤ ਸੁਣੀ ਹੈ। ਉੱਥੇ ਸੁੱਧ ਸਿੰਘ ਤੇ ਕਾਹਨ ਸਿੰਘ ਨੇ ਮੈਨੂੰ ਕਹਾ ਹੈ ਕਿ ਓਥੇ (ਹਜ਼ਰੋਂ) ਕਲਾ ਪ੍ਰਗਟ ਹੋਈ ਹੈ। ਜਿਸ ਕੋ

ਭਜਨ ਦੇਂਦੇ ਹੈਂ ਉਸੀ ਕੋ ਆਤਮੇ ਕਾ ਸੁਖ ਪ੍ਰਾਪਤ ਹੁੰਦਾ ਹੈ। ਆਪ ਕੀ ਉਪਮਾ ਸੁਣ ਕੇ ਆਇਆ ਹਾਂ। ਜਿਸ ਤਰ੍ਹਾਂ ਹੋਰ ਸੁਣ-ਸੁਣ ਕੇ ਆਉਂਦੇ ਹੈਂ ਤਿਵੇਂ ਮੈਂ ਭੀ ਆਇਆ ਹਾਂ।

"ਗੁਰੂ ਬਾਲਕ ਸਿੰਘ ਜੀ ਨੇ ਬਚਨ ਕੀਤਾ ਨਾਮ ਖਜ਼ਾਨੇ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਭੈਣੀ ਨਾਮੀ ਪਿੰਡ ਵਿਚ ਪ੍ਰਗਟੇ ਹੈਂ। ਉਥੇ ਜਾ ਕੇ ਉਨ੍ਹਾਂ ਤੋਂ ਭਜਨ ਲਓ। ਲਾਭ ਸਿੰਘ ਨੇ ਬਥੇਰੀ ਬੇਨਤੀ ਕੀਤੀ ਜੀ ਮੈਂ ਅੰਨ੍ਹਾ ਹਾਂ, ਬੜੀ ਮੁਸ਼ਕਿਲ ਨਾਲ ਪੁੱਜਾ ਹਾਂ,ਪਰ ਸ੍ਰੀ ਗੁਰੂ ਜੀ ਕਹਾ ਕਿ ਓਥੇ ਹੀ ਜਾਹ।ਮੁੜ ਕੇ ਵਾਪਸ ਭੈਣੀ ਸਾਹਿਬ ਆਇਆ। ਏਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜੱਫੀ ਵਿਚ ਲੈ ਕੇ ਭਜਨ ਦੱਸ ਦਿੱਤਾ। ਦੋ ਸਿੱਖ ਹੋਰ ਗਏ ਹਜਰੋਂ ਸਾਹਿਬ। ਉਨ੍ਹਾਂ ਭੀ ਕਿਹਾ ਜੀ ਪੰਜਾਬ ਥੀ ਆਏ ਹਾਂ, ਭਜਨ ਲੈਣਾ ਹੈ। ਗੁਰੂ ਬਾਲਕ ਸਿੰਘ ਜੀ ਬਚਨ ਕੀਤਾ—ਉੱਥੇ ਠਾਕੁਰਾਂ ਥੀਂ ਭਜਨ ਲਿਆ ਕਰੋ। ਠਾਕੁਰ ਜੀ ਕੜਛਾ ਵਰਤਾਵਣਗੇ ਨਾਮ ਕਾ। ਸਾਡੇ ਪਾਸ ਤਾਂ ਅਮਾਨਤ ਰੱਖੀ ਹੋਈ ਸੀ ਉਨ੍ਹਾਂ ਕੀ, ਸੋ ਉਨ੍ਹਾਂ ਸਾਂਭ ਲਈ ਹੈ। ਲੁਦਿਹਾਣੇ ਸੇ ਚੜ੍ਹਦੇ ਪਾਸੇ ਭੈਣੀ ਹੈ। ਰਾਮ ਸਿੰਘ ਨਾਮ ਪੁੱਛ ਲੈਣਾ। ਬਚਨ ਮੰਨ ਕੇ ਮੁੜ ਆਏ।"[1]

ਭਾਈ ਲਾਭ ਸਿੰਘ ਨੂੰ ਉਸਦੇ ਗਿਰਾਂਈਂ ਭਾਈ ਸੁੱਧ ਸਿੰਘ ਤੋਂ ਹੀ ਗੁਰੂ ਬਾਲਕ ਸਿੰਘ ਜੀ ਦੀ ਸੋਅ ਮਿਲਣੀ, ਕਿਉਂਕਿ ਦੋਵੇਂ ਹੀ ਰਾਗ ਕਰਿਆ ਕਰਦੇ ਸਨ, ਤੇ ਬਾਅਦ ਵਿਚ ਦੋਵੇਂ ਹੀ ਸ੍ਰੀ ਭੈਣੀ ਸਾਹਿਬ ਆਕੇ, ਸਤਿਗੁਰੂ ਜੀ ਦੇ ਚਰਨ ਭੌਰੇ ਬਣ ਕੇ, ਨਵ ਸਥਾਪਿਤ ਡੇਰੇ ਵਿਚ ਰਹਿਣ ਲੱਗ ਪਏ। ਲਾਭ ਸਿੰਘ ਨਾਲ ਘਟਿਤ ਪਰਸੰਗ ਵਾਲੀ ਸਾਖੀ, ਗੁਰੂ ਬਾਲਕ ਸਿੰਘ ਜੀ ਦੀ ਰੂਹਾਨੀ ਸ਼ਕਤੀ ਦੇ ਸਤਿਗੁਰੂ ਰਾਮ ਸਿੰਘ ਵਿਚ ਰੂਪਾਂਤਰਣ ਦੀ ਹੀ ਅਤਿ ਸੁੰਦਰ ਝਾਕੀ ਪ੍ਰਸਤੁੱਤ ਕਰਦੀ ਹੈ। ਜਦੋਂ ਕੁ ਜਿਹੇ ਇਹ ਦੋਵੇਂ ਦੁਰਗਾਪੁਰੀਏ ਸਿੰਘ, ਸ੍ਰੀ ਭੈਣੀ ਸਾਹਿਬ ਆਏ ਉਦੋਂ ਤੱਕ, ਸੰਨ ੧੮੫੬-੫੭ ਦੇ ਮੁੱਢਲੇ ਸਮੇਂ ਵਿਚ, ਗਿਣਤੀ ਦੇ ਸਿੱਖ ਹੀ ਡੇਰੇ ਵਿਚ ਰਹਿਣ ਲੱਗੇ ਸਨ।

ਸਭ ਤੋਂ ਪਹਿਲਾਂ ਆਉਣ ਵਾਲਾ ਦਿਆਲ ਦਾਸ ਨਾਮੇ ਸਾਧ ਸੀ। ਜਿਹੜਾ ਸਤਿਗੁਰੂ ਜੀ ਦੀ ਆਤਮਿਕ ਸ਼ਕਤੀ ਦਾ ਖਿੱਚਿਆ ਆਇਆ ਸੀ। ਉਹ ਸਤਿਗੁਰੂ ਜੀ ਨੂੰ ਮਿਲਕੇ ਕਹਿਣ ਲੱਗੇ—"ਬਾਬਾ ਜੀ ਲੁਕੇ ਕਿਉਂ ਬੈਠੇ ਹੋ ?" ਸ੍ਰੀ ਸਤਿਗੁਰੂ ਜੀ ਬਚਨ ਕੀਤਾ—"ਸਮੇਂ ਨਾਲ ਪ੍ਰਗਟ ਹੋਵਾਂਗੇ।" ਉਸ ਸਾਧ ਨੇ ਪਿੰਡ ਦੀ ਧਰਮਸਾਲਾ ਵਿਚ ਡੇਰੇ ਲਾ ਕੇ ਗੁਰੂ ਗ੍ਰੰਥ ਸਾਹਿਬ ਜੀ ਮੰਗਵਾ ਕੇ, ਪਾਠ ਸ਼ੁਰੂ ਕਰ ਦਿੱਤੇ। ਪਾਠਾਂ ਦੇ ਉਸ ਕਈ ਭੋਗ ਪਾਏ। ਇਸ ਤੋਂ ਬਾਅਦ ਇਕ ਮਸਤਾਨਾ ਚੁੱਪ-ਚਾਪ ਆ ਰਿਹਾ। ਕਿਰਤ ਕਰਦਾ ਰਿਹਾ। ਵਾਢੀਆਂ ਵੇਲੇ ਆਪੇ ਤੁਰ ਗਿਆ। ਸੋਭਾ ਸਿੰਘ ਖੁਰਦਪੁਰ (ਜਲੰਧਰ) ਦਾ ਰਿਸ਼ਤੇਦਾਰ ਵਰਿਆਮ ਸਿੰਘ ਪਿੰਡ ਝੋਰੜ ਤੋਂ ਆਕੇ, ਖੇਤੀ ਕਰਨ ਲੱਗ ਪਿਆ। ਬਾਬਾ ਗੋਪਾਲ ਸਿੰਘ ਕੁਖੜ ਮਰੋੜ ਆਇਆ ਤਾਂ ਉਸ ਨੂੰ ਹੱਟੀ ਸੰਭਾਲ ਦਿੱਤੀ ਗਈ। ਇਸੇ ਸਮੇਂ ੧੮੫੭ ਈ. ਦੀ ਬਸੰਤ ਤੋਂ ਰਤਾ ਮਗਰੋਂ, ਸੁੱਧ ਸਿੰਘ ਤੇ ਲਾਭ ਸਿੰਘ ਆ ਰਹੇ। ਕਾਹਨ ਸਿੰਘ ਚੱਕ ਵਾਲਾ, ਮਲੋਟ ਪਹਾੜ ਵਿਚ ਰਹਿੰਦਾ ਰਿਹਾ, ਫੌਜ ਟੁੱਟਣ ਬਾਅਦ। ਹੁਣ ਉਹ ਵੀ ਆ ਗਿਆ। ਸਤਿਗੁਰੂ ਜੀ ਦੇ ਸੈਨਿਕ ਜੀਵਨ ਦੇ ਸਾਥੀ ਵੀ ਆਉਂਦੇ

ਗਏ। ਕੋਈ ਨਾਮ ਦਾਨ ਲੈ ਕੇ ਘਰ ਤੁਰ ਜਾਂਦਾ, ਕੋਈ ਇੱਥੇ ਟਿਕ ਜਾਂਦਾ। ਦੁਰਗਾਪੁਰ ਦੇ ਹੋਰ ਸਿੰਘ ਜੋ ਦੋਹਾਂ ਸੁੱਧ ਸਿੰਘ, ਲਾਭ ਸਿੰਘ ਦੀ ਮਾਰਫਤ ਇੱਥੇ ਆਏ, ਉਹ ਵਾਪਸ ਪਿੰਡ ਵਿਚ ਜਾ ਕੇ ਨਾਮ ਬਾਣੀ ਅਤੇ ਖੇਤੀ ਬਾੜੀ ਵਿਚ ਜੁੱਟ ਗਏ।[2] ਚੜ੍ਹਦੇ ਸੂਰਜ ਦੀਆਂ ਰਿਸ਼ਮਾਂ ਜਿਉਂ ਸਤਿਗੁਰੂ ਸੂਰਜ ਦੀ ਰੋਸ਼ਨੀ, ਭੈਣੀ ਸਾਹਿਬ ਅਤੇ ਜ਼ਿਲ੍ਹੇ ਲੁਧਿਆਣੇ ਦੀਆਂ ਹੱਦਾਂ ਪਾਰ ਕਰਦੀ ਹੋਈ, ਸਮੁੱਚੇ ਪੰਜਾਬ ਵਿਚ ਫੈਲਣ ਲੱਗ ਪਈ।

੧੨ ਅਪ੍ਰੈਲ ੧੮੫੭ ਭਾਵ ਵੈਸਾਖੀ ੧੯੧੪ ਬਿਕਰਮੀ ਨੂੰ ਸਤਿਗੁਰੂ ਜੀ ਆਪਣੇ ਜੀਵਨ ਦੇ ਮਿਸ਼ਨ ਦੀ ਪੂਰਤੀ ਲਈ, ਨਾਮਧਾਰੀ ਸੰਤ ਖਾਲਸੇ ਦੀ ਸਾਜਣਾ ਕਰਦੇ ਹਨ। ਪਹਿਲੇ ਪੰਜਾਂ ਸਿੰਘਾਂ ਵਿਚ, ਜਿਹਨਾਂ ਨੂੰ ਇਸ ਅਲੌਕਿਕ ਪੰਥ ਵਿਚ ਸ਼ਾਮਲ ਹੋਣ ਦਾ ਮਾਣ ਮਿਲਿਆ, ਭਾਈ ਲਾਭ ਸਿੰਘ ਰਾਗੀ ਅਤੇ ਸੁੱਧ ਸਿੰਘ ਦੁਰਗਾਪੁਰ, ਨੇੜੇ ਨਵਾਂਸ਼ਹਿਰ (ਜਲੰਧਰ) ਦੇ ਦੋਵੇਂ ਸਿੰਘ ਹਨ। ਮਗਰਲੇ ਜੀਵਨ ਵਿਚ ਭਾਈ ਸੁੱਧ ਸਿਘ ਇਹ ਪਿੰਡ ਛੱਡ ਕੇ ਮਦੌਰ (ਅੰਬਾਲਾ) ਚਲੇ ਜਾਂਦੇ ਹਨ ਅਤੇ ਭਾਈ ਲਾਭ ਸਿੰਘ ਜੀ ਸਤਿਗੁਰੂ ਜੀ ਹੀ ਹਜ਼ੂਰੀ ਵਿਚ ਕੁਝ ਸਮਾਂ ਬਿਤਾਉਣ ਬਾਅਦ, ਸ੍ਰੀ ਅੰਮ੍ਰਿਤਸਰ ਦੀ ਗੁਰੂ ਨਗਰੀ ਵਿਚ, ਨਾਮਧਾਰੀ ਪੰਥ ਦੇ ਪਰਚਾਰ ਪਰਸਾਰ ਲਈ ਜਾ ਡੇਰਾ ਲਾਉਂਦੇ ਹਨ। ਪੁਰਾਤਨ ਇਤਿਹਾਸ ਵਿਚ ਹਜਰੋਂ ਸਾਹਿਬ ਅਤੇ ਮੁੜ ਵਾਪਿਸ ਭੈਣੀ ਸਾਹਿਬ ਆਉਣ ਵਾਲੇ ਪਰਸੰਗ ਤੋਂ ਇਲਾਵਾ, ੧੮੬੧ ਈ. ਦੀ ਹਰਦੁਆਰ ਗੰਗਾ ਦੀ ਅਰਧ ਕੁੰਭੀ ਤੇ ਜਾਣ ਵਾਲੀ ਸਤਿਗੁਰੂ ਜੀ ਦੀ ਪਹਿਲੀ ਵੱਡੀ ਪਰਚਾਰ ਯਾਤਰਾ ਵਿਚ ਭਾਈ ਲਾਭ ਸਿੰਘ, ਸੁੱਧ ਸਿੰਘ ਦੋਹਾਂ ਦੁਰਗਾਪੁਰੀਆਂ ਦੇ ਸ਼ਾਮਲ ਹੋਣ ਦੀ ਸੂਚਨਾ ਮਿਲਦੀ ਹੈ।

ਹਰਿਦੁਆਰ ਅਰਧ ਕੁੰਭੀ ਦੀ ਯਾਤਰਾ, ਅਪ੍ਰੈਲ ੧੮੬੧ ਵਿਚ ਸ੍ਰੀ ਭੈਣੀ ਸਾਹਿਬ ਤੋਂ ਸ਼ੁਰੂ ਕੀਤੀ। ਗੁਰੂ ਜੀ ਦਾ ਸਾਰਾ ਹੀ ਪਰਿਵਾਰ ਸਮੇਤ ਭਾਈ ਬੁੱਧ ਸਿੰਘ, ਬਾਬਾ ਜੱਸਾ ਸਿੰਘ, ਤਾਇਆ ਨੱਥਾ ਸਿਘ ਅਤੇ ਬਹੁਤ ਸਾਰੇ ਉਹ ਸਿੰਘ ਸਿਘਣੀਆਂ, ਜਿਹਨਾਂ ਅਗਲੇਰੇ ਸਮੇਂ ਵਿਚ ਆਪ ਦੁਆਰਾ ਸਥਾਪਿਤ ਨਾਮਧਾਰੀ ਪੰਥ ਵਿਚ ਉੱਘਾ ਰੋਲ ਅਦਾ ਕਰਨਾ ਸੀ, ਇਸ ਯਾਤਰਾ ਵਿਚ ਸਤਿਗੁਰੂ ਜੀ ਨਾਲ ਸ਼ਾਮਲ ਹੋਏ। ਗੰਗਾ ਉੱਤਰੀ ਭਾਰਤ ਦੀ ਪ੍ਰਮੁੱਖ ਨਦੀ ਹੋਣ ਕਾਰਨ ਪਸ਼ੂ ਪਾਲਕਾਂ ਅਤੇ ਹਲ ਵਾਹਕਾਂ ਤੇ ਆਧਾਰਿਤ ਉਤਪਾਦਨ ਪ੍ਰਣਾਲੀ ਵਿਚ, ਵੱਡਾ ਯੋਗਦਾਨ ਰੱਖਦੀ ਸੀ, ਇਸ ਲਈ ਸਾਧਾਰਨ ਜਨ ਨੇ ਇਸ ਵਿਚ ਆਪਣੀ ਆਸਥਾ ਦੇ ਤਹਿਤ ਦੇਵਤਵ ਆਰੋਪਿਤ ਕਰ ਦਿੱਤਾ ਸੀ। ਮਿਰਤਕ ਪ੍ਰਾਣੀਆਂ ਦੇ ਅਸਤ ਗੰਗਾ ਨਦੀ ਵਿਚ ਤਾਰਨੇ, ਪੰਜਾਬ ਵਿਚ ਵੀ ਇਕ ਪੁੰਨ ਕਾਰਜ ਸਮਝਿਆ ਜਾਂਦਾ। ਲੋਕ ਗੀਤ ਦੀ ਅਗਵਾਹੀ ਹੈ--

"ਮਿੱਤਰਾ ਧਰਮ ਕਰੀਂ, ਮੇਰੇ ਫੁੱਲ ਗੰਗਾ ਵਿਚ ਪਾਉਣੇ"

ਬੇਸ਼ਕ ਆਦਿ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਤੋਂ ਬਾਅਦ ਵਾਲੇ ਗੁਰੂ ਸਾਹਿਬਾਨ ਨੇ, ਧਰਮ ਦੇ ਕਰਮ ਕਾਂਡੀ ਸਰੂਪ ਤੋਂ ਸਿੱਖ ਸੰਗਤਾਂ ਨੂੰ ਮੁਕਤ ਕਰਾਇਆ ਸੀ ਪਰ ਪਿਛਲੀ ਪੌਣੀ ਸਦੀ ਦੇ ਰਾਜ ਭਾਗ ਸਮੇਂ, ਸਿੱਖ ਸਰਦਾਰਾਂ ਵਿਚ ਪੁਰਾਣੇ ਵਿਸ਼ਵਾਸ ਅਤੇ ਕਰਮ ਕਾਂਡ, ਗੁਰਮਤਿ ਦੀ ਰੂਹ ਤੋਂ ਉਲਟ ਜਾਣ ਕਾਰਨ, ਫਿਰ ਭਾਰੂ ਹੋ ਗਏ ਸਨ। ਸਿੱਖੀ ਨੂੰ ਮੁੜ ਇਹਨਾਂ ਬਨਾਉਟੀ ਮਾਨਤਾਵਾਂ ਤੋਂ ਮੁਕਤ ਕਰਨ ਦਾ ਵੱਡਾ ਕਾਰਜ

ਕਰਨਾ, ਸਤਿਗੁਰੂ ਰਾਮ ਸਿੰਘ ਜੀ ਦੇ ਹਿੱਸੇ ਆਇਆ। ਬਾਹੋਵਾਲ ਜੀ ਦੇ ਸ਼ਬਦਾਂ ਵਿਚ, "ਗੁਰੂ ਬਾਰ੍ਹਵੇਂ ਜੀ ਸੁੱਤਿਆਂ ਨੂੰ ਜਗਾਵਣੇ ਲਗੇ ਹੈਂ। ਬਚਨ ਹੈ 'ਜਬ ਲਗ ਗੰਗਾ ਧਰਨ ਮੈ, ਤਬ ਲਗ ਤੁਰਕਨ ਬੀਜ। ਇਸੀ ਸਾਲ ਮੈ ਮੋਨਿ ਨ੍ਰਿਪ ਭੋਗੇ ਰਾਜ ਰਵੀਸ"। (ਸੌ ਸਾਖੀ ਦੀ ਸਾਖੀ-੬੦) ਤਾਂ ਤੇ ਪਹਿਲੇ ਸੌਤਿਆ ਗੰਗਾ ਕੀ ਕੱਢਣੇ ਚਲੇ ਹੈਂ। ਰਾਮਸਰ (ਸ੍ਰੀ ਭੈਣੀ ਸਾਹਿਬ ਵਿਚਲਾ ਸਰੋਵਰ) ਮੈਂ ਸੌਤਿਆ ਪਾਵੇਂਗੇ। ਸਾਰੇ ਤੀਰਥ ਰਾਮਸਰ ਕੀ ਤਾਬਿਆ ਕਰਨੇ ਹੈਂ। ਸ੍ਰੀ ਸਤਿਗੁਰੂ ਰਾਮ ਸਿੰਘ ਬਾਰ੍ਹਵਾਂ ਜਾਮਾ ਧਾਰਕੇ ਕਲਾ ਵਰਤਾਵਣ ਲਗੇ ਹੈਂ।"[3]

ਗੰਗਾ ਤੇ ਪੁੱਜਣ ਤੋਂ ਪਹਿਲਾਂ ਆਪ ਪਿਹੋਵੇ, ਕੁਰਕਸ਼ੇਤਰ ਆਦਿ ਮਹਾਂਭਾਰਤ ਕਾਲ ਨਾਲ ਸੰਬੰਧਿਤ, ਹਿੰਦੂ ਤੀਰਥ ਅਸਥਾਨਾਂ 'ਤੇ ਪੁੱਜੇ। ਇਥੇ ਅੰਬ ਦੇ ਬੂਟੇ ਨਾਲੋਂ ਸੱਕ ਲਾਹ ਕੇ, ਚੱਕਰ ਨਾਲ, ਲੋਹੇ ਦੇ ਬਾਟੇ ਵਿਚ ਪਾ ਕੇ, ਉੱਪਰ ਦਸਵੇਂ ਪਾਤਸ਼ਾਹ ਦੇ "ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤ ਬਚਾਵੈ" ਵਾਲੇ ਸਵੱਯੇ ਪੜ੍ਹ ਕੇ ਭਾਈ ਦਿਤੂ ਰਾਗੀ ਨੂੰ ਪਿਲਾਇਆ ਕਿ ਇਹ ਤੈਨੂੰ ਰਾਗ ਪਿਆ ਰਹੇ ਹਾਂ, ਤੇਰਾ ਕੰਠ ਕਦੇ ਨਹੀਂ ਬੈਠੇਗਾ, ਇਹ ਵਰ ਵੀ ਦਿੱਤਾ। ਵੇਖਣ ਵਾਲੇ ਪਰਤੱਖ ਦਰਸ਼ੀ ਸਮੇਤ ਬਾਹੋਵਾਲ ਜੀ ਇਸ ਵਰ ਦੀ ਪੁਸ਼ਟੀ, ਭਾਈ ਦਿਤੂ ਉਰਫ ਗੁਰਦਿਤ ਸਿੰਘ ਦੇ ਅੰਤ ਸਮੇਂ ਤੱਕ 'ਬਾਲਕ ਵਰਗਾ ਕੰਠ ਰਿਹਾ' ਕਹਿਕੇ ਕਰਦੇ ਹਨ। "ਲਾਭ ਸਿੰਘ ਭੀ ਰਾਗੀ ਸੀ। ਉਸਨੇ ਭੀ ਅਰਜ਼ ਕੀਤੀ ਜੀ ਮੈਨੂੰ ਭੀ ਮਿਲੇ। ਸੱਕ ਸੀ ਜੇੜ੍ਹਾ ਉਸਨੂੰ ਮਾਰਿਆ ਕੱਢ ਕੇ ਤੇ ਬਚਨ ਕੀਤਾ—ਲੈ ਸੱਕ ਵਾਂਗੂ ਆਕੜਿਆ ਰਿਹਾ ਕਰੇਂਗਾ। ਬਾਟਾ ਭੀ ਫੜਾਇ ਦੀਆ। ਉਸੀ ਵਕਤ ਅੰਮ੍ਰਿਤ ਜਾਣ ਛਕ ਲਿਆ। ਉਹ ਭੀ ਨੇਤਰੀਂ ਦੇਖਿਆ ਹੈ ਲਿਖਾਰੀ ਨੇ, ਆਕੜਿਆ ਹੀ ਰਹਿੰਦਾ ਸੀ।"[4]

ਗੰਗਾ ਤੇ ਪੁੱਜ ਗਏ ਤਾਂ "ਬਚਨ ਕੀਤਾ, ਤੁਹਾਨੂੰ ਗੰਗਾ ਦਿਖਾਈਏ ? ਤੀਨ ਸਿੰਘਾਂ ਨੂੰ ਨਾਲ ਲੈ ਕੇ ਅੱਗੇ ਗਏ। ਅੱਗੇ ਏਕ ਝੁੱਗੀ ਸੀ। ਉਸ ਮੇਂ ਇਕ ਬੁੱਢੀ ਚੱਕੀ ਪੀਂਹਦੀ ਸੀ। ਅੱਗੇ ਹੋਇਕੇ ਸ੍ਰੀ ਸਤਿਗੁਰੂ ਜੀ ਇਕ ਰੁਪਈਆ ਜਾਇ ਦਿੱਤਾ। ਬਚਨ ਕੀਤਾ ਇਹ ਗੰਗਾ ਹੈ। ਸਿੰਘਾਂ ਨੇ ਬੀ ਦਿੱਤਾ ਜੋ ਕੁ ਸਰਿਆ।"[5] ਸਤਿਗੁਰੂ ਜੀ ਨੇ ਇਸ ਤਰ੍ਹਾਂ ਬਜ਼ੁਰਗੀ ਅਤੇ ਕਿਰਤ ਦਾ ਸਤਿਕਾਰ ਕੀਤਾ। ਇਹ ਵੀ ਆਪ ਜੀ ਦੀ ਸਿੱਖਿਆ ਦਾ ਸਾਰ ਤੱਤ ਸੀ ਕਿ ਜ਼ਰੂਰਤਮੰਦ ਦੀ ਯਥਾ ਯੋਗ, ਯਥਾ ਸ਼ਕਤ ਸੇਵਾ ਕਰਨੀ, ਮਨੁੱਖ ਮਾਤਰ ਦਾ ਫ਼ਰਜ਼ ਹੈ।

ਭਾਈ ਲਾਭ ਸਿੰਘ ਗੰਗਾ ਤੋਂ ਵਾਪਿਸ ਆਉਣ ਬਾਅਦ, ਸ੍ਰੀ ਭੈਣੀ ਸਾਹਿਬ ਰਹਿ ਕੇ ਰਾਗ ਵੀ ਕਰਦੇ ਰਹੇ ਅਤੇ ਸਤਿਗੁਰੂ ਜੀ ਦੇ ਹੁਕਮ ਮੁਤਾਬਿਕ ਜਿੱਥੇ ਵੀ ਜ਼ਿੰਮੇਵਾਰੀ ਸਉਂਪੀ ਜਾਂਦੀ, ਆਪ ਨਾਮਧਾਰੀ ਪੰਥ ਦੇ ਪਰਚਾਰ ਵਾਸਤੇ ਵਿਚਰਦੇ। ਕਿਉਂਕਿ ਉਹ ਜੰਮਪਲ ਦੁਰਗਾਪੁਰ ਦੇ ਸਨ ਜੋ ਅੱਜ ਕਲ੍ਹ ਜਲੰਧਰ ਵਿਚੋਂ ਨਿਕਲ ਕੇ ਨਵੇਂ ਬਣ ਜ਼ਿਲ੍ਹੇ ਨਵਾਂਸ਼ਹਿਰ ਨਾਮੀ ਨਗਰ ਦੇ, ਵਿਚ ਹੀ ਸਮਾਅ ਚੁੱਕਾ ਹੈ। ਲਾਭ ਸਿੰਘ ਜੀ ਦੇ ਦੁਰਗਾਪੁਰ ਨਾਲ ਸੰਬੰਧਿਤ ਹੋਣ ਕਾਰਨ ਉਸ ਪਿੰਡ ਵਿਚ ਨਾਮਧਾਰੀ ਮੱਤ ਨੇ ਇਕ ਸਮੇਂ ਡੂੰਘੀਆਂ ਜੜ੍ਹਾਂ ਲਾ ਲਈਆਂ ਸਨ।

੨ ਫਰਵਰੀ ੧੯੬੭ ਨੂੰ ਟੀ.ਐਚ. ਥੌਰਨਟੋਨ ਪੰਜਾਬ ਦੇ ਸਕੱਤਰ ਨੇ ਹਿੰਦ ਸਰਕਾਰ ਦੇ ਕਾਰਜਕਾਰੀ ਸਕੱਤਰ ਐਸ. ਵਿਲੀ ਨੂੰ ਹੁਣ ਤੱਕ ਦੀਆਂ ਕੂਕਾ ਗਤੀਵਿਧੀਆਂ ਬਾਰੇ ਇਕ ਵਿਸਤਰਿਤ ਰੀਪੋਰਟ ਭੇਜੀ ਸੀ। ਇਸ ਰੀਪੋਰਟ ਵਿਚ ਗੁਪਤਚਰਾਂ ਤੋਂ ਪ੍ਰਾਪਤ ਸੂਚਨਾਵਾਂ ਅਨੁਸਾਰ ਗੁਰੂ ਰਾਮ ਸਿੰਘ ਜੀ ਦੇ ਆਗੂ ਰੋਲ ਵਾਲੇ, ਪੰਜਾਬ ਅਤੇ ਸਿੱਖ ਰਿਆਸਤਾਂ ਦੇ ੨੫੨ ਕੂਕਿਆਂ ਦੇ ਨਾਮ ਜ਼ਿਲ੍ਹਾਵਾਰ ਦਿੱਤੇ ਗਏ ਹਨ। ਇਸ ਸੂਚੀ ਵਿਚ ਜਲੰਧਰ ਜ਼ਿਲ੍ਹੇ ਦੇ ਦੁਰਗਾਪੁਰ ਪਿੰਡ ਨਾਲ ਸੰਬੰਧਿਤ ਨਿਹਾਲ ਸਿੰਘ, ਸਾਹਿਬ ਸਿੰਘ, ਨਿਹਾਲ ਸਿੰਘ, ਬੀਰ ਸਿੰਘ, ਬੁੱਧ ਸਿੰਘ, ਜੈਮਲ ਸਿੰਘ, ਕਾਹਨ ਸਿੰਘ, ਸੋਭਾ ਸਿੰਘ, ਸਾਹਿਬ ਸਿੰਘ ਅਤੇ ਇਕ ਹੋਰ ਕਾਹਨ ਸਿੰਘ ਕੁੱਲ ੧੦ ਕੂਕਿਆਂ ਦੇ ਨਾਮ ਦਰਜ ਹਨ। ਇਸੇ ਸੂਚੀ ਵਿਚ ਭਾਈ ਕਾਹਨ ਸਿੰਘ ਨਿਹੰਗ, ਸੂਬਾ ਜੀ ਦੇ ਵੀ ਜਲੰਧਰ ਜ਼ਿਲ੍ਹੇ ਵਿਚ ਵਿਚਰਣ ਦਾ ਵੇਰਵਾ ਹੈ। ਕੈਪਟਨ ਮੈਂਜ਼ੀਜ਼ ਉਹਨਾਂ ਨੂੰ ਸਿੱਖ ਗੁਰੂਆਂ ਨਾਲ ਸੰਬੰਧਿਤ, ਦੁਆਬੇ ਦੇ ਇਤਿਹਾਸਕ ਨਗਰ ਕਰਤਾਰਪੁਰ ਵਿਖੇ ਹੋਣਾ ਲਿਖਦੇ ਹਨ। ਜਦੋਂ ਕਿ ਮੇਜਰ ਪਰਕਨਜ਼ ਅਤੇ ਲਫਟੈਣ ਰਾਮਸੇ ਲਿਖਦੇ ਹਨ ਕਿ ਉਹ ਰਾਹੋਂ ਥਾਣੇ ਦੇ ਪਿੰਡ ਦੁਰਗਾਪੁਰ ਵਿਚ ਰਹਿੰਦੇ ਹਨ।[6] ਉੱਪਰ ਜ਼ਿਕਰ ਆ ਚੁੱਕਾ ਹੈ ਕਿ ਗੁਰੂ ਬਾਲਕ ਸਿੰਘ ਜੀ ਦੀ ਸੋਅ, ਕਾਹਨ ਸਿੰਘ ਜੀਤੋਂ ਸੁਣਕੇ ਹੀ ਲਾਭ ਸਿੰਘ ਹਜਰੋਂ ਸਾਹਿਬ ਦਾ ਬਿਖਮ ਮਾਰਗ ਨੇਤਰ ਹੀਣ ਹੋਣ ਬਾਅਦ ਤਹਿ ਕਰਦੇ ਹਨ। ਭਾਈ ਲਾਭ ਸਿੰਘ, ਕਾਹਨ ਸਿੰਘ ਅਤੇ ਸੁੱਧ ਸਿੰਘ ਹੋਰਾਂ ਦੇ ਸੰਮਿਲਤ ਪ੍ਰਭਾਵ ਸਦਕਾ ਹੀ ਦੁਆਬੇ ਵਿਚ, ਮੁਠੱਡੇ ਜਿਉਂ ਹੀ ਕੂਕਾ ਅੰਦੋਲਨ ਦਾ ਇਕ ਵੱਡਾ ਕੇਂਦਰ, ਦੁਰਗਾਪੁਰ ਬਣ ਚੁੱਕਾ ਸੀ।

ਦੁਰਗਾਪੁਰ ਪਿੰਡ ਦੀ ਇਤਿਹਾਸਕ ਮਹੱਤਤਾ ਇਹ ਵੀ ਹੈ ਕਿ ਇਥੇ "ਪਿੰਡ ਤੋਂ ਲਹਿੰਦੇ ਪਾਸੇ ਵੱਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ। ਗੁਰੂ ਜੀ ਜੀਂਦੋਵਾਲ ਤੋਂ ਕੀਰਤਪੁਰ ਜਾਂਦੇ ਹੋਏ ਏਥੇ ਠਹਿਰੇ ਹਨ। ਪਹਿਲਾਂ ਗੁਰੂ ਜੀ ਦੇ ਬੈਠਣ ਵਾਲੀ ਥਾਂ ਸਧਾਰਣ ਜਿਹਾ ਨਿਸ਼ਾਨ ਸੀ। ਸੰਮਤਾ ੧੯੨੦ ਵਿਚ (ਭਾਵ ੧੯੬੩ ਈ.) ਗੁਰਸਿਖਾਂ ਨੇ ਗੁਰਦੁਆਰਾ ਬਣਾਇਆ ਹੈ। ਬਾਬਾ ਰਾਮ ਸਿੰਘ ਜੀ ਭੈਣੀ (ਸਾਹਿਬ) ਵਾਲੇ ਨਾਮਧਾਰੀਏ ਦੀ ਪ੍ਰੇਰਨਾ ਨਾਲ ੧੦ ਘੁਮਾਉਂ ਜ਼ਮੀਨ ਭੀ ਗੁਰਦੁਆਰੇ ਨਾਲ ਪਿੰਡ ਨੇ ਲਾ ਦਿੱਤੀ ਹੈ। ਜਿਸ ਦੀ ਆਮਦਨ ਨਾਲ ਗੁਰਦੁਆਰੇ ਦਾ ਨਿਰਬਾਹ ਹੁੰਦਾ ਹੈ। ਪੁਜਾਰੀ ਨਾਮਧਾਰੀਆ ਸਿੰਘ ਹੈ।"[7] ਇਹ ਮਹਾਨ ਕੋਸ਼ ਨਾਭਾ ਜੀ ਦੀ ੧੯੩੦ ਈ. ਤੋਂ ਪਹਿਲਾਂ ਦੀ ਜਾਣਕਾਰੀ ਹੈ। ਇਸ ਸਮੇਂ ਤੱਕ ਗੁਰਦੁਆਰਾ ਜਿਹੜਾ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਬਣਿਆ ਸੀ ਉਸ ਦੀ ਸੇਵਾ ਸੰਭਾਲ, ਨਾਮਧਾਰੀ ਸਿੱਖ ਕਰਦੇ ਸਨ। ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਨ ਬਾਅਦ, ਨਾਮਧਾਰੀ ਸਿੰਘਾਂ ਤੋਂ ਗੁਰਦੁਆਰੇ ਦਾ ਕਬਜ਼ਾ ਲੈਣ ਲਈ ਉਹਨਾਂ ਮੁਕੱਦਮਾ ਕੀਤਾ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਤੇ ਗੁਰਦੁਆਰਾ ਕਮੇਟੀ ਨੂੰ ਸਉਂਪ ਦਿੱਤਾ ਗਿਆ। ਬਾਬਾ ਵਸਾਵਾ ਸਿੰਘ ਗੁਰੂ ਹਰੀ ਸਿੰਘ ਵੇਲੇ ਉੱਘਾ ਕੂਕਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਵੀ ਰਹੇ। ਗੁਰਦੁਆਰੇ ਦੀ ਸੇਵਾ ਉਹਨਾਂ ਦੇ ਪਰਿਵਾਰ ਪਾਸ ਸੀ। ਪਰ ਬਾਬਾ ਵਸਾਵਾ ਸਿੰਘ ਦੇ ਜੀਵਨ ਨਗਰ (ਸਿਰਸਾ) ਵਸਦੇ ਪਰਿਵਾਰ ਤੋਂ, ਉਹਨਾਂ ਦੀ ਗੋਤ ਗਿੱਲ ਮਾਲੂਮ

ਹੋਈ। ਸਰਕਾਰੀ ਰੀਪੋਰਟ ਮੁਤਾਬਿਕ ਭਾਈ ਲਾਭ ਸਿੰਘ ਵੜਿੰਗ ਗੋਤ ਦੇ ਜ਼ਿਮੀਂਦਾਰ ਸਨ। ਜਲੰਧਰ ਛਾਉਣੀ ਦੇ ਨੇੜੇ, ਬੱਬਰ ਅਕਾਲੀ ਲਹਿਰ ਦੇ ਸ਼ਹੀਦ, ਬਾਬੂ ਕਿਸ਼ਨ ਸਿੰਘ ਹੋਰਾਂ ਦਾ ਪਿੰਡ ਵੜਿੰਗ ਹੀ ਸੀ। ਪਿੰਡ ਦੇ ਨਾਂ ਤੇ ਵੀ ਪੰਜਾਬ ਦੇ ਕਈ ਭਾਈਚਾਰਿਆਂ ਦੇ ਗੋਤ ਮਿਲਦੇ ਹਨ। ਇਹ ਵੀ ਹੋ ਸਕਦਾ ਹੈ ਕਿ ਲਾਭ ਸਿੰਘ ਦੇ ਪੁਰਖੇ ਬਾਹਰੋਂ ਆ ਕੇ, ਦੁਰਗਾਪੁਰ ਵੱਸ ਗਏ ਹੋਣ। ਦੁਰਗਾਪੁਰ ਦੇ ਕੂਕਿਆਂ ਤੇ, ਅੰਗਰੇਜ਼ ਸਰਕਾਰ ਦੀ ਪੁਲੀਸ ਦੀ ਨਿਗਰਾਨੀ, ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਤੱਕ ਰਹੀ ਸੀ। ਭਾਈ ਲਾਭ ਸਿੰਘ ਜੀ ਦੇ ਕੂਕਾ ਪੰਥ ਦਾ ਉੱਘਾ ਪਰਚਾਰਕ ਰਾਗੀ ਹੋਣ ਕਾਰਨ, ਉਹਨਾਂ ਦਾ ਪਿੰਡ ਵੀ ਇਸ ਪੰਥ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਕਲਿਆਣਕਾਰੀ ਸੋਚ ਨੂੰ ਲੋਕਾਂ ਵਿਚ ਫੈਲਾਉਣ ਦਾ ਵਾਹਕ ਬਣਿਆ।

੧੮੬੭ ਈ. ਦਾ ਸਾਲ ਨਾਮਧਾਰੀ ਇਤਿਹਾਸ ਵਿਚ ਬਹੁਤ ਮਹੱਤਵਪੂਰਨ ਹੈ। ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੁਆਰਾ ਰਾਜ ਭਗਤੀ ਦੇ ਮੁਕਾਬਲੇ ਦੇਸ਼ ਭਗਤੀ ਅਤੇ ਲੋਕ ਭਗਤੀ ਦੇ ਪਰਤੀਕ, ਕੂਕਾ ਅੰਦੋਲਨ ਦਾ ਸੂਰਜ ਸਿਖਰ ਤੇ ਸੀ।

ਤਿੰਨਾਂ ਸਾਲਾਂ ਦੀਆਂ ਸਖਤੀਆਂ, ਪਾਬੰਦੀਆਂ, ਨਜ਼ਰਬੰਦੀਆਂ ਬਾਅਦ ਜਦੋਂ ਆਪ ਮਾਰਚ ਦੇ ਮਹੀਨੇ ਸ੍ਰੀ ਅਨੰਦਪੁਰ ਸਾਹਿਬ ਹੋਲਾ ਮਹੱਲਾ ਮਨਾਉਣ ਅਤੇ ਫਿਰ ਅਕਤੂਬਰ ਵਿਚ ਦੀਵਾਲੀ ਪੁਰਬ ਤੇ ਗੁਰੂ ਰਾਮਦਾਸ ਜੀ ਦੇ ਦਰਬਾਰ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਪੁੱਜਦੇ ਹਨ ਤਾਂ ਦੋਹੀਂ ਥਾਈਂ ਪੰਦਰਾਂ ਤੋਂ ਵੀਹ ਹਜ਼ਾਰ ਤੱਕ ਨਾਮਧਾਰੀ ਮਾਈ ਭਾਈ ਆਪ ਜੀ ਦੇ ਦਰਸਨ ਕਰਨ, ਸ਼ੁਭ ਸਿੱਖਿਆ ਸਰਵਣ ਕਰਨ ਅਤੇ ਗੁਰਧਾਮਾਂ ਦੀ ਯਾਤਰਾ ਲਈ ਆਪ ਦੀ ਸੰਗਤ ਵਿਚ, ਗੱਜ ਵੱਜ ਕੇ ਸ਼ਾਮਲ ਹੋਏ। ਇਹਨਾਂ ਦੋਹਾਂ ਥਾਵਾਂ 'ਤੇ ਜਿਹੜੀਆਂ ਰੀਪੋਰਟਾਂ ਪੁਲੀਸ ਅਧਿਕਾਰੀ ਆਪਣੇ ਉੱਪਰਲੇ ਅਫ਼ਸਰਾਂ ਨੂੰ ਕਰਦੇ ਹਨ ਉਹਨਾਂ ਵਿਚ, ਭਾਈ ਲਾਭ ਸਿੰਘ ਦਾ ਨਾਮ, ਸਤਿਗੁਰੂ ਜੀ ਦੀ ਸੂਬਿਆਂ ਵਾਲੀ ਸੂਚੀ ਵਿਚ ਦਰਜ ਕੀਤਾ ਗਿਆ ਹੈ।[8]

ਇਹ ਵੀ ਦਿਲਚਸਪ ਗੱਲ ਹੈ ਕਿ ਉਸ ਸਮੇਂ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਅੰਗਰੇਜ਼ਾਂ ਵੱਲੋਂ ਥਾਪਿਆ ਸਰਬਰਾਹ, ਮਹਾਨ ਸਿੱਖ ਜਰਨੈਲ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦੇ ਛੋਟੇ ਭਾਈ ਤਾਰਾ ਸਿੰਘ ਦਾ ਪੋਤਰਾ, ਮੰਗਲ ਸਿੰਘ ਰਾਮਗੜ੍ਹੀਆ ਸੀ। ਪੰਜਾਬ ਪੁਲਸ ਦਾ ਉੱਚ ਅਧਿਕਾਰੀ ਕਰਨਲ ਮੈਕ ਐਂਡਰੀਊ ਲਿਖਦਾ ਹੈ ਕਿ ਸ਼ਹਿਰੀਆਂ ਵਿਚ, ਗੁਰੂ ਰਾਮ ਸਿੰਘ ਦੇ ਦਰਸ਼ਨਾਂ ਦੀ ਬੜੀ ਤੀਬਰ ਜਗਿਆਸਾ ਸੀ ਤੇ ਬਹੁ ਗਿਣਤੀ ਵਿਚ ਆਮ ਲੋਕ ਉਹਨਾਂ ਦੇ ਡੇਰੇ ਤੇ ਪੁੱਜੇ। ਮੈਕ ਕਹਿੰਦਾ ਹੈ ਕਿ ਮੈਂ ਬਹੁਤ ਸਾਰੇ ਸਿੱਖ ਸਾਊਆਂ ਅਤੇ ਦਰਬਾਰ ਸਾਹਿਬ ਦੇ ਸਰਬਰਾਹ ਤੇ ਆਨਰੇਰੀ ਮਜਿਸਟਰੇਟ, ਸ੍ਰ. ਮੰਗਲ ਸਿੰਘ ਰਾਮਗੜ੍ਹੀਏ ਨੂੰ ਪੁੱਛਿਆ ਕਿ ਗੁਰੂ ਰਾਮ ਸਿੰਘ ਬਾਰੇ ਉਹਨਾਂ ਦੇ ਕੀ ਵਿਚਾਰ ਹਨ ? ਸਾਰਿਆਂ ਨੇ ਇਕੋ ਜੁਆਬ ਦਿੱਤਾ ਕਿ ਉਹ ਬਹੁਤ ਭਲੇ ਸੁਭਾਉ ਵਾਲੇ, ਕਿਸੇ ਨੂੰ ਨੁਕਸਾਨ ਨਾ ਪੁਚਾਉਣ ਵਾਲੇ ਹਨ, ਜੋ ਲੋਕਾਂ ਨੂੰ ਸਿੱਖਿਆ ਦਿੰਦੇ ਹਨ ਖ਼ੁਦ ਵੀ ਉਸ 'ਤੇ ਅਮਲ ਕਰਦੇ ਹਨ।

ਅੰਮ੍ਰਿਤਸਰ ਯਾਤਰਾ ਵਾਲੀ ਸੂਬਿਆਂ ਦੀ ਸੂਚੀ ਵਿਚ ਪਹਿਲਾ ਨਾਮ ਲਾਭ ਸਿੰਘ ਪੁੱਤਰ ਜੀਤਾ ਸਿੰਘ, ਵਾਹੀਵਾਨ (ਵੜਿੰਗ), ਵਾਸੀ ਨਵਾਂਸ਼ਹਿਰ, ਦੋਹਾਂ ਅੱਖਾਂ ਤੋਂ ਮੁਨਾਖਾ ਉਮਰ ੪੦ ਸਾਲ ਅਤੇ ਉਸਦਾ ਕੂਕੇ ਬਨਾਉਣ ਲਈ ਪਰਚਾਰ ਖੇਤਰ ਜਲੰਧਰ ਅਤੇ ਅੰਮ੍ਰਿਤਸਰ ਜ਼ਿਲ੍ਹੇ ਲਿਖੇ ਹਨ।[9] ਅਨੰਦਪੁਰ ਸਾਹਿਬ ਦੇ ਇਸੇ ਸਾਲ ਇਸ ਤੋਂ ਪਹਿਲਾਂ ਹੋਏ ਹੋਲੇ ਮਹੱਲੇ ਵਿਚ, ਲਾਭ ਸਿੰਘ ਹੋਰਾਂ ਦਾ ਨਾਮ ਸੂਬਿਆਂ ਵਾਲੀ ਸੂਚੀ ਦੇ ੨੨ ਨੰਬਰ 'ਤੇ ਆਉਂਦਾ ਹੈ।[10]

ਉਪਰੋਕਤ ਜਾਣਕਾਰੀ ਤੋਂ ਇਲਾਵਾ, ਸੰਤ ਇੰਦਰ ਸਿੰਘ ਚੱਕਰਵਤੀ, ਸਤਿਜੁਗ ਦੇ ਸ੍ਰੀ ਭੈਣੀ ਸਾਹਿਬ ਤੋਂ ੧੯੩੦ ਈ. ਨੂੰ ਛਪਣ ਵਾਲੇ, ਪਹਿਲੇ ਬਸੰਤ ਅੰਕ ਵਿਚ "ਗੁਰ ਅਵਤਾਰ" ਨਾਮ ਦੇ ਇਕ ਲੰਮੇ ਨਿਬੰਧ ਵਿਚ ਲਿਖਦੇ ਹਨ ਕਿ ਭਾਈ ਲਾਭ ਸਿੰਘ ਜੀ ਪਹਿਲਾਂ ਸ੍ਰੀ ਭੈਣੀ ਸਾਹਿਬ ਆਏ ਸਨ, ਇੱਥੋਂ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਨੂੰ ਗੁਰੂ ਬਾਲਕ ਸਿੰਘ ਜੀ ਪਾਸ ਭੇਜਿਆ। ਉਹਨਾਂ ਨੇ ਫਿਰ ਵਾਪਸ ਭੈਣੀ ਸਾਹਿਬ ਨੂੰ ਮੋੜਿਆ। ਉਸ ਸਮੇਂ ਆਪ ਜੀ ਅੰਮ੍ਰਿਤਸਰ ਰਹਿੰਦੇ ਸਨ। "ਪਾਠਕ! ਜ਼ਰਾ ਵਿਚਾਰ ਕਰਕੇ ਦੇਖੋ ਕਿਥੇ ਅੰਮ੍ਰਿਤਸਰ ਤੋਂ ਭੈਣੀ ਸਾਹਿਬ ਤੇ ਭੈਣੀ ਸਾਹਿਬ ਤੋਂ ਹਜਰੋਂ ਤੇ ਹਜਰੋਂ ਤੋਂ ਫਿਰ ਭੈਣੀ ਸਾਹਿਬ, ਕੱਲਾ ਸਰੀਰ ਹੈ ਕੋਈ ਸਵਾਰੀ ਨਹੀਂ, ਕੋਈ ਸਾਥੀ ਨਹੀਂ, ਰਸਤੇ ਵਿਚ ਕਈ ਦਰਿਆ, ਨਦੀਆਂ, ਨਾਲੇ ਤੇ ਪਹਾੜ ਹਨ, ਤੇ ਆਪ ਨੇਤ੍ਰਹੀਨ ਅਰਥਾਤ ਸੂਰਮੇ ਸਿੰਘ ਹਨ। ਇਹਨਾਂ ਸਾਰੇ ਦੁੱਖਾਂ ਅਤੇ ਤਕਲੀਫ਼ਾਂ ਨੂੰ ਆਪ ਭਜਨ ਪੁੱਛਣ ਦੀ ਧੁਨ ਵਿਚ ਝਾਗਦੇ ਹਨ ਅਤੇ ਇਸ ਸਾਰੇ ਸਫ਼ਰ ਨੂੰ ਆਪ ਦਿਨਾਂ ਵਿਚ ਹੀ ਤਹਿ ਕਰਦੇ ਹਨ। ਉਹ ਕਿਹੜੀ ਸ਼ਕਤੀ ਸੀ ਜੋ ਆਪ ਨੂੰ ਲੈ ਆਈ ? ਸਤਿਗੁਰੂ ਦਰਸ਼ਨ ਦੀ ਖਿੱਚ ਤੇ ਅਕਾਲ ਪੁਰਖ ਦੀ ਰਜ਼ਾ।"[11] ਚੱਕਰਵਰਤੀ ਜੀ ਦੀ ਲਿਖਤ ਮੁਤਾਬਿਕ, ਨਾਮਧਾਰੀ ਸੰਤ ਖਾਲਸਾ ਦੀ ਸਾਜਣਾ ਸਮੇਂ, ਸਤਿਗੁਰੂ ਜੀ ਨੇ ਸਭ ਤੋਂ ਪਹਿਲਾਂ ਨਾਮ ਦੀ ਦਾਤ ਦੇਣ ਦੀ ਕਿਰਪਾ, ਭਾਈ ਲਾਭ ਸਿੰਘ ਹੋਰਾਂ ਤੇ ਹੀ ਕੀਤੀ ਸੀ ਜਿਸ ਦੇ ਪਿੱਛੇ ਉਹਨਾਂ ਦੁਆਰਾ ਘਾਲੀ ਵੱਡੀ ਘਾਲਣਾ ਸੀ।

ਸੰਨ ੧੮੮੧ ਵਾਲੀ, ਪੰਜਾਬ ਪੁਲਿਸ ਦੀਗੁਪਤ ਤੌਰ 'ਤੇ ਜ਼ਿਲ੍ਹਾ ਪੁਲਿਸ ਕਪਤਾਨਾਂ ਪਾਸ ਰੱਖਣ ਵਾਲੀ, ਪ੍ਰਮੁੱਖ ਕੂਕਿਆਂ ਦੀ ਸੂਚੀ ਵਿਚ, ਭਾਈ ਲਾਭ ਸਿੰਘ ਜੀ ਦਾ ਵੇਰਵਾ ਇਸ ਪ੍ਰਕਾਰ ਮਿਲਦਾ ਹੈ—ਅੰਮ੍ਰਿਤਸਰ ਜ਼ਿਲ੍ਹਾ ਦਾ ਸੂਚੀ ਕਰਮਾਂਕ ੫, ਨਾਮ ਲਾਭ ਸਿੰਘ, ਸੂਬਾ, ਪਿਤਾ ਦਾ ਨਾਮ, ਟਹਿਲਾ, ਧੰਦਾ ਕੋਈ ਨਹੀਂ, ਪਿੰਡ ਦੁਰਗਾਪੁਰ, ਥਾਣਾ ਰਾਹੋਂ, ਸਰੀਰਕ ਬਣਤਰ ਬਾਰੇ, ਰੰਗ ਗੋਰਾ, ਦੋਹਾਂ ਅੱਖਾਂ ਤੋਂ ਮੁਨਾਖਾ, ਕਾਲੀ ਦਾਹੜੀ, ਕੱਦ ਸਾਢੇ ਪੰਜ ਫੁੱਟ, ਉਮਰ ੩੭ ਸਾਲ। ਵਿਸ਼ੇਸ਼ ਲੱਛਣ, ਚਾਲ ਚੱਲਣ ਵਾਲੇ ਖਾਨੇ ਵਿਚ ਲਿਖਿਆ ਹੈ—ਇਸ ਵਿਅਕਤੀ ਨੂੰ ਗੁਰੂ ਰਾਮ ਸਿੰਘ ਜੀ ਨੇ ਸੂਬਾ ਥਾਪਿਆ ਸੀ ਅਤੇ (ਨਾਮਧਾਰੀ) ਪੰਥ ਵਿਚ ਉਸਦੀ ਬਹੁਤ ਮਾਨਤਾ ਹੈ। ਪਿਛਲੇ ਦੋ ਸਾਲਾਂ ਤੋਂ ਭਾਵ ਸੰਨ ੧੮੭੮ ਤੋਂ, ਉਹ ਕੂਕਾ ਧਰਮਸ਼ਾਲਾ, ਅੰਮ੍ਰਿਤਸਰ ਸ਼ਹਿਰ ਵਿਚ ਰਹਿ ਰਿਹਾ ਹੈ। ਅਗਸਤ ੧੮੮੦ ਈ. ਵਿਚ ਉਹ ਅਨੰਦ ਕਾਰਜ ਕਰਾਉਣ ਲਈ, ਭੈਣੀ ਸਾਹਿਬ ਗਿਆ ਸੀ।[12]

ਅੰਮ੍ਰਿਤਸਰ ਧਰਮਸ਼ਾਲਾ ਵਿਚ ਰਹਿਣ ਦਾ ਮਤਲਬ, ਇਸ ਪ੍ਰਮੁੱਖ ਸਿੱਖ ਕੇਂਦਰ ਵਿਚ, ਕੂਕਿਆਂ ਤੇ ਆਏ ਅਤਿ ਕਠਿਨ ਦੌਰ ਵਿਚ ਵੀ ਕੂਕਾ ਸਰਗਰਮੀਆਂ ਨੂੰ, ਗੁਰਬਾਣੀ ਕੀਰਤਨ ਅਤੇ ਗੁਰਮਤਿ ਪਰਚਾਰ ਦੁਆਰਾ, ਸਾਧ ਸੰਗਤ ਦਾ ਮਨੋਬਲ ਕਾਇਮ ਰੱਖਣ ਲਈ, ਜਾਰੀ ਰੱਖਣਾ। ਉਸ ਵੇਲੇ ਜਦੋਂ ਨਾਮਧਾਰੀਆਂ ਨੂੰ ਉਹਨਾਂ ਦੀ ਤਹਿਰੀਕ ਤੋਂ ਤੋੜਨ ਲਈ, ਤਰ੍ਹਾਂ-ਤਰ੍ਹਾਂ ਦੇ ਡਰਾਵੇ ਅਤੇ ਭਾਂਤ-ਭਾਂਤ ਦੇ ਪਰਲੋਭਨ ਦਿੱਤੇ ਜਾ ਰਹੇ ਸਨ, ਭਾਈ ਲਾਭ ਸਿੰਘ ਜਿਹੇ ਸਿਰੜੀ ਸਿੱਖ ਹੀ ਸਤਿਗੁਰੂ ਜੀ ਦੇ ਦੱਸੇ ਮਾਰਗ ਤੇ ਨਿਰੰਤਰ ਚੱਲਦੇ ਰਹੇ। ਉਹਨਾਂ ਦੇ ਜਨਮ ਬਾਰੇ ੧੮੬੭ ਵਾਲੀ ਰੀਪੋਰਟ ਤਾਂ ਜਨਮ ਵਰ੍ਹਾ ੧੮੨੭ ਬਣਾਉਂਦੀ ਹੈ ਅਤੇ ਮਗਰਲੀ ਸੂਚੀ ੧੮੪੩ ਈ. ਦੱਸਦੀ ਹੈ। ਮਗਰਲੀ ਰੀਪੋਰਟ ਦਰੁਸਤ ਨਹੀਂ ਜਾਪਦੀ। ਆਪ ਦਾ ਜਨਮ ੧੮੨੬-੨੭ ਈ. ਅਨੁਮਾਨਿਤ ਹੈ, ਕਿਉਂਕਿ ਸਤਿਗੁਰੂ ਪਰਤਾਪ ਸਿੰਘ ਜੀ ਦੇ ਭਾਸ਼ਣਾਂ ਵਿਚ ਆਪ ਦੇ ਦਰਸ਼ਨ ਕਰਨ ਦਾ ਜ਼ਿਕਰ ਨਹੀਂ ਮਿਲਦਾ ਇਸ ਲਈ ਉਹਨਾਂ ਦਾ ਚਲਾਣਾ ੧੮੯੫-੯੭ ਈ. ਤੱਕ ਹੋ ਗਿਆ ਹੋਵੇਗਾ। ਬਾਹੋਵਾਲ ਜੀ ੧੮੮੩ ਈ. ਵਿਚ ਭੈਣੀ ਸਾਹਿਬ ਆਉਂਦੇ ਹਨ ਅਤੇ ਇਸ ਤੋਂ ਬਾਅਦ ਉਹ ਰਾਗੀ ਜੀ ਨੂੰ ਮਿਲਦੇ ਹਨ। ਉਹਨਾਂ ਮੁਤਾਬਿਕ ਵੀ ਗ੍ਰੰਥ ਲਿਖਣ ਤੱਕ, ਉਹ ਗੁਰਪੁਰੀ ਪਿਆਨਾ ਕਰ ਗਏ ਸਨ। ਹੋਰਨਾਂ ਰਾਮ ਵਿਓਗੀਆਂ ਜਿਉਂ, ਉਹਨਾਂ ਨੇ ਵੀ ੬੦-੬੫ ਸਾਲ ਦੀ ਆਰਜਾ ਹੀ ਬਤੀਤ ਕੀਤੀ ਹੋਏਗੀ। ਉਹਨਾਂ ਦੇ ਭੈਣੀ ਸਾਹਿਬ ਹੋਏ ਵਿਆਹ ਵਿਚੋਂ ਕੋਈ ਸੰਤਾਨ ਹੋਈ ਜਾਂ ਨਹੀਂ, ਜਾਣਕਾਰੀ ਨਹੀਂ ਮਿਲਦੀ।

ਜਿਹਲਮ ਅਤੇ ਸਿੰਧ ਦਰਿਆ ਦੇ ਵਿਚਕਾਰਲੇ ਇਲਾਕੇ ਨੂੰ ਪੋਠੋਹਾਰ ਕਹਿੰਦੇ ਹਨ ਅਤੇ ਪ੍ਰਚਲਿਤ ਧਾਰਨਾ ਅਨੁਸਾਰ, ਸ੍ਰੀ ਭੈਣੀ ਸਾਹਿਬ ਪੁਆਧ ਖਿੱਤੇ ਦਾ ਭਾਗ ਹੈ। ਪੁਆਧ ਤੋਂ ਪੋਠੋਹਾਰ ਤੱਕ ਜਾਂਦਿਆਂ, ਪੰਜਾਬ ਨੂੰ ਇਸ ਦਾ ਨਾਮ ਦੇਣ ਵਾਲੇ, ਪੰਜੇ ਹੀ ਦਰਿਆ ਵਿਚਾਲੇ ਆ ਜਾਂਦੇ ਹਨ। ਭਾਈ ਲਾਭ ਸਿੰਘ ਨੂੰ ਆਪਣੀ ਇਸ ਯਾਤਰਾ ਵਿਚ ਇਹ ਪੰਜੇ ਦਰਿਆ ਦੋ ਵਾਰ ਜਾਂਦਿਆਂ ਅਤੇ ਆਉਂਦਿਆਂ ਪਾਰ ਕਰਨੇ ਪਏ। ਤਾਂ ਜਾ ਕੇ ਉਹ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਾਜੇ ਨਾਮਧਾਰੀ ਸੰਤ ਖਾਲਸਾ ਦੇ ਪਹਿਲੇ ਪੰਜਾਂ ਵਿਚੋਂ ਇਕ ਹੋਣ ਦਾ ਮਾਨ ਹਾਸਿਲ ਕਰ ਸਕਿਆ। ਉਸ ਦੇ ਨਾਮ ਦਾਨ ਲੈਣ ਲਈ, ਗੁਰੂ ਦਰਸ਼ਨਾਂ ਦੀ ਖਿੱਚ ਨੂੰ ਜੋਗੀ ਬਣਨ ਲਈ ਬਾਲ ਨਾਥ ਦੇ ਟਿੱਲੇ ਤੱਕ ਜਾਣ ਵਾਲੀ ਯਾਤਰਾ ਦੀ ਉਮੰਗ ਨਾਲ ਜੋੜਿਆ ਜਾ ਸਕਦਾ ਹੈ, ਬਕੌਲ ਵਾਰਿਸ ਸ਼ਾਹ, "ਇਕੋ ਰਾਤ ਵਿਚ ਪੰਧ ਕਰ ਗਿਆ ਸਾਰਾ, ਐਨਾ ਚਾਉ ਸੀ ਕੰਨ ਪੜਾਵਣੇ ਦਾ।"

ਨਾਮਧਾਰੀ ਪੰਥ ਦੇ ਪ੍ਰਸਿੱਧ ਕਵੀ, ਸਰਹਾਲੀ ਅਤੇ ਬੁਰਜ ਰਾਇ ਕੇ ਵਾਲੇ, ਰਾਮ ਵਿਓਗੀਆਂ ਦੇ ਪਰਿਵਾਰ ਨਾਲ ਸੰਬੰਧਿਤ, ਭਾਈ ਨਿਰੰਜਨ ਸਿੰਘ ਮ੍ਰਿਗੇਸ਼, ਨੇ, ਰਾਗੀ ਲਾਭ ਸਿੰਘ ਹੋਰਾਂ ਦੇ ਨਾਮ ਲੈਣ ਅਤੇ ਸਤਿਗੁਰੂ ਜੀ ਦੁਆਰਾ ਸੰਤ ਖਾਲਸਾ ਦੀ ਸਾਜਨਾ ਬਾਰੇ, ਇਕ ਸੁੰਦਰ ਕਵਿਤਾ ਦੀ ਰਚਨਾ ਕੀਤੀ ਸੀ, ਜੋ ਪਾਠਕਾਂ ਦੀ ਨਜ਼ਰ ਕਰਦੇ ਹਾਂ—

"ਲਾਭ ਸਿੰਘ ਰਾਗੀ ਅੰਮ੍ਰਿਤਸਰ ਰਹਿੰਦਾ,
ਵੇਖ ਜਗਤ ਜੰਜਾਲ ਨਿਰਾਸ਼ ਹੋਇਆ।
ਸੁੱਤੇ ਪਏ ਦੇ ਕੰਨ ਵਿਚ ਕਿਹਾ ਸ਼ਕਤੀ,
ਕਾਹਨੂੰ ਜੱਗ ਤੋਂ ਵੀਰ ਉਦਾਸ ਹੋਇਆ।
ਲੈ ਕੇ ਨਾਮ ਭਵ ਸਾਗਰੋਂ ਪਾਰ ਹੋ ਜਾ,
ਭੈਣੀ ਰਾਮ ਅਵਤਾਰ ਪ੍ਰਕਾਸ਼ ਹੋਇਆ।
ਜੋਤ ਬਾਰ੍ਹਵੀਂ ਕੋਟ ਜਿਉਂ ਭਾਨ ਦਮਕੇ,
ਸੁਣ ਕੇ ਨਾਮ ਅਗਿਆਨ ਦਾ ਨਾਸ ਹੋਇਆ॥ ੧॥
ਪਈ ਕੰਨ ਆਵਾਜ਼ ਜਦ ਉਠ ਜਲਦੀ,
ਹੱਥ ਮਾਰਿਆ ਚਾਰ ਚੁਫੇਰ ਉਸਨੇ।
ਹੈਸੀ ਸੂਰਮਾ ਦਿਸੇ ਨਾਂ ਅੱਖੀਆਂ 'ਚੋਂ,
ਹੋ ਉਤਾਵਲੇ ਕਰੀ ਨਾ ਦੇਰ ਉਸਨੇ।
ਹੋਇਆ ਵਿਚ ਵਰਾਗ ਦੇ ਮਸਤ ਡਾਢਾ,
ਲਾਈ ਕੰਡ ਮੰਜੇ ਨਹੀਂ ਫੇਰ ਉਸਨੇ।
ਲਵਾਂ ਲੱਭ ਜੇ ਬਣੇ ਸਬੱਬ ਕੋਈ,
ਜਿਵੇਂ ਸੁੱਤਿਆਂ ਕਰੀ ਹੈ ਮੇਹਰ ਉਸਨੇ॥ ੨॥
ਵਿਚ ਨੈਣਾਂ ਦੇ ਜੋਤ ਨਾਂ ਸਾਥ ਕੋਈ,
ਫਿਰੇ ਢੂੰਡਦਾ ਬਹੁਤ ਵੈਰਾਗ ਅੰਦਰ।
ਪੁੱਛ ਦੱਸ ਏਧਰ ਓਧਰ ਬਹੁਤ ਕੀਤੀ,
ਸੁੱਤੇ ਰਾਮ ਮਿਲਿਆ ਖ਼ੁੱਥਾ ਜਾਗ ਅੰਦਰ।
ਜਿਸਦਾ ਨਾਮ ਨਿਸ਼ਾਨ ਜ਼ਰੂਰ ਉਸਦਾ,
ਮਿਲੇ ਕੰਤ ਜੇ ਸੁਖ ਸੁਹਾਗ ਅੰਦਰ।
ਆਖਰ ਢੂੰਡਦਾ ਪਹੁੰਚਿਆ ਵਿਚ ਭੈਣੀ,
ਧੁਖ ਧੁਖ ਬਲੇ ਬੁੱਝੇ ਬਿਰਹੋਂ ਆਗ ਅੰਦਰ॥ ੩॥
ਸੁੰਞੇਂ ਨੇਤਰਾਂ ਵਿਚ ਪਰਕਾਸ਼ ਹੋਇਆ,
ਤੱਕੀ ਜਾਇ ਕੇ ਜੋਤ ਨਿਰਾਲੜੀ ਸੀ।
ਤਨ ਮਨ ਦੀ ਬੁੱਧ ਵਿਸਾਰ ਡਿੱਗਾ,
ਆਪਾ ਵਾਰ ਪਤੰਗ ਜਿਉਂ ਚਾਲੜੀ ਸੀ।
ਦਾਤਾ ਨਾਮ ਵਾਲੀ ਦਾਤ ਖ਼ੈਰ ਪਾ ਦੇ,
ਮੇਰੀ ਚਿਰਾਂ ਦੀ ਬੁੱਧ ਜੰਗਾਲੜੀ ਸੀ।
ਦੇ ਕੇ ਨਾਮ ਅਗਿਆਨਤਾ ਦੂਰ ਕਰਦੇ,
ਸੋਭਾ ਸੁਣ ਆ ਗਿਆ ਸਵਾਲੜੀ ਸੀ॥ ੪॥

### ਸ੍ਰੀ ਸਤਿਗੁਰੂ ਰਾਮ ਸਿੰਘ ਜੀ—ਮੁੱਖ ਵਾਕ ਕਬਿੱਤ

ਜਾਵੀਂ ਵਿਚ ਹਜਰੌਂ ਦੇ ਨਾਮ ਦਾ ਬਪਾਰੀ ਜੇ ਤੂੰ,
ਨਾਮ ਦਾ ਭੰਡਾਰਾ ਉਨ੍ਹਾਂ ਪਾਸ ਭਰਪੂਰ ਹੈ।
ਬਾਲਕ ਮ੍ਰਿਗੇਸ਼ ਭੇਦ ਰੇਚ ਨਹੀਂ ਅਕਾਲ ਵਿਚ,
ਮਨ ਦੇ ਕਲੇਸ਼ ਹਰ ਦੇਂਵਦਾ ਜ਼ਰੂਰ ਹੈ।
ਰਾਮ ਦਾ ਪਿਆਰਾ ਪਰਤਾਪ ਡਾਢਾ ਭਾਰਾ,
ਸਾਰੇ ਜੱਗ ਤੋਂ ਨਿਆਰਾ ਪੋਠੋਹਾਰ ਮਸ਼ਹੂਰ ਹੈ।
ਕਾਮ ਕ੍ਰੋਧ ਲੋਭ ਪੰਜੇ ਜੋਧ ਖੜ੍ਹੇ ਹੱਥ ਜੋੜੀ,
ਦੇਵੇ ਜਿਹਨੂੰ ਨਾਮ ਕਲ ਮਲ ਪਾਪ ਦੂਰ ਹੈ॥ ੫॥

### ਬੈਂਤ

ਵੱਸੇ ਹਜ਼ਰੋਂ ਵਿਚ ਗੁਰਦੇਵ ਮੇਰਾ,
ਬਾਲਕ ਸਿੰਘ ਕਹਿ ਨਾਮ ਪੁਕਾਰਦੇ ਨੇ।
ਦੇ ਦੇ ਨਾਮ ਅਗਿਆਨਤਾ ਹਰਨ ਪਲ ਵਿਚ
ਮਨ ਦੀ ਜਲਨ ਨੂੰ ਪਲਕ ਵਿਚ ਠਾਰਦੇ ਨੇ।
ਕਾਮ ਕਰੋਧ ਹੰਕਾਰ ਦੇ ਰੋਗੀਆਂ ਨੂੰ,
ਅਉਖਧ ਨਾਮ ਦੇ ਰੋਗ ਨਿਵਾਰਦੇ ਨੇ।
ਮੈਂ ਵੀ ਉਨ੍ਹਾਂ ਤੋਂ ਨਾਮ ਦਾ ਲਿਆ ਗੱਫਾ,
ਕੰਢੇ ਅਟਕ ਦੇ ਸਮਾਂ ਗੁਜ਼ਾਰਦੇ ਨੇ॥ ੬॥

ਕਮਰ ਕੱਸ ਕੇ ਸੂਰਮਾ ਉਠ ਟੁਰਿਆ,
ਨਦੀ ਨਾਲਿਆਂ ਟੱਪਿਆ ਤਾਰੀਆਂ ਦੇ।
ਗਿਆ ਚੀਰਦਾ ਪਰਬਤਾਂ ਜੰਗਲਾਂ ਨੂੰ,
ਘੋੜੇ ਟੁਰਨ ਜਿਉਂ ਤੇਜ਼ ਕੰਧਾਰੀਆਂ ਦੇ।
ਨਹੀਂ ਅਟਕਿਆ ਸੀ ਅਟਕ ਉੱਤੇ,
ਲਾਲ ਢੂੰਡਦਾ ਵਾਂਗ ਜਵਾਹਰੀਆਂ ਦੇ।
ਆਖਰ ਪਹੁੰਚਿਆ ਵਿਚ ਦਰਬਾਰ ਜਾਕੇ,
ਕਸ਼ਟ ਝੱਲ ਮੁਸੀਬਤਾਂ ਭਾਰੀਆਂ ਦੇ॥ ੭॥

ਚਰਨੀ ਡਿਗਿਆ ਬਹੁਤ ਅਧੀਨ ਹੋਕੇ,
ਕਹਿੰਦਾ ਨਾਮ ਦਾ ਦਾਸ ਸਵਾਲੜੀ ਏ।
ਸੁਣਕੇ ਨਾਮ ਮੈਂ ਭਾਗ ਮੁਸੀਬਤਾਂ ਨੂੰ,
ਤੱਕੀ ਆਇ ਕੇ ਜੋਤ ਨਿਰਾਲੜੀ ਏ।
ਪਾਵੀਂ ਸਿੱਪ ਨੂੰ ਬੂੰਦ ਸਵਾਂਤਿ ਦਾਤਾ,

ਹੋਵੇ ਚਿੱਤ ਦੇ ਵਿਚ ਉਜਾਲੜੀ ਏ।
ਜਿਸ ਦੀ ਵਸਤ ਮੈਂ ਓਸ ਨੂੰ ਸੌਂਪ ਦਿੱਤੀ,
ਠਾਕੁਰ ਬਾਗ ਅਸ਼ੋਕ ਦਾ ਮਾਲੜੀ ਏ॥ ੮॥

### ਮੁੱਖ ਵਾਕ ਸ੍ਰੀ ਗੁਰੂ ਬਾਲਕ ਸਿੰਘ

ਦਿਤਾ ਨਾਮ ਗੁਰਦੇਵ ਜਦ ਕਿਹਾ ਹੈ ਸੀ,
ਵਸਤ ਰਾਮ ਹਰਿ ਤੁਸਾਂ ਸੌਂਪਾ ਦਿਤੀ।
ਜਾਮਾਂ ਬਾਰ੍ਹਵਾਂ ਧਾਰ ਮੈਂ ਲਵਾਂ ਵਾਪਿਸ,
ਜਿਸ ਦੀ ਵਸਤ ਮੈਂ ਓਸ ਨੂੰ ਜਾ ਦਿੱਤੀ।
ਕੌਣ ਸੱਕਦਾ ਰੋਕ ਅਮਾਨਤਾਂ ਨੂੰ,
ਡਿਊਟੀ ਆਪਣੀ ਕਰ ਅਦਾ ਦਿੱਤੀ।
ਜਾ ਮਿਲ ਰਾਮ ਮਿਰਗੇਸ਼ ਨੂੰ ਵਿਚ ਭੈਣੀ,
ਮੈਂ ਤਾਂ ਆਪਣੀ ਵਲੋਂ ਪੁਜਾ ਦਿੱਤੀ॥ ੯॥

ਦਿਲ ਦੀ ਲਹਿਰ ਨੇ ਫੇਰ ਉਛਾਲ ਦਿੱਤਾ,
ਮਨਾਂ ਉਠ ਲਾਈਆਂ ਕਾਹਨੂੰ ਦੇਰੀਆਂ ਤੂੰ।
ਇਕੁ ਇਕੁ ਸਵਾਸ ਅਮੋਲ ਤੇਰਾ,
ਬਿਰਥਾ ਲਿਆ ਗੁਆ ਵਿਚ ਫੇਰੀਆਂ ਤੂੰ।
ਚੁੱਕ ਕਦਮ ਤੇ ਮੰਜ਼ਿਲੇ ਪਹੁੰਚ ਆਸ਼ਕ,
ਅੱਗੇ ਬਹੁਤ ਮੁਸੀਬਤਾਂ ਝੇਰੀਆਂ ਤੂੰ।
ਪਹੁੰਚਾਂ ਰਾਮ ਮਿਰਗੇਸ਼ ਦੀ ਝੱਬ ਨਗਰੀ,
ਅਰਜ਼ਾਂ ਕਰੇਂ ਮਨਜ਼ੂਰ ਜੋ ਮੇਰੀਆਂ ਤੂੰ॥ ੧੦॥

### ਕਬਿੱਤ

ਮਨ ਦੇ ਤਰੰਗ ਫੇਰ ਖਿਚਿਆ ਮਲੰਗ ਤਾਈਂ,
ਪੋਠੋਹਾਰ ਦੇਸ਼ ਵਿਚੋਂ ਚੱਲਿਆ ਪੁਆਧ ਨੂੰ।
ਨਾਮ ਦਾ ਪਿਆਸਾ ਵਿਚ ਪਰੇਮ ਦੇ ਮਸਤ ਹੋ ਕੇ,
ਸ਼ਾਂਤਿ ਸੋਮਾ ਢੂੰਡ ਰਿਹਾ ਛੱਡ ਕੇ ਉਪਾਧ ਨੂੰ।
ਕੱਸ ਕੇ ਕਮਰ ਦਿਨ ਰਾਤ ਕਰ ਇਕ ਦਿੱਤੀ,
ਕੋਟਾਂ ਵਿਚ ਕੋਈ ਮਨ ਸਾਧਦਾ ਅਸਾਧ ਨੂੰ।
ਰਾਮਦਾਸਪੁਰਾ* 'ਮ੍ਰਿਗੇਸ਼' ਕਵਿ ਆਇ ਛਿੱਗਾ,
ਰਾਜ ਵੈਦ ਬੈਠਾ ਜਿੱਥੇ ਕੱਟਦਾ ਬਿਆਧ ਨੂੰ॥ ੧੧॥

(*ਸ੍ਰੀ ਭੈਣੀ ਸਾਹਿਬ ਦਾ ਜੋ ਨਾਮ ਸਤਿਗੁਰੂ ਰਾਮ ਸਿੰਘ ਜੀ ਨੇ ਰੱਖਿਆ ਸੀ।)

**ਬੈਂਤ**

ਇਹਨੂੰ ਛੱਡ ਏਥੇ ਅੱਗੋਂ ਟੋਰ ਨਵੀਂ,
ਸਾਖੀ ਦੱਸ ਤੂੰ 'ਆਲੋ ਮੁਹਾਰ' ਵਾਲੀ।
ਨਾਲ ਆਤਮਾ ਸਿੰਘ ਦੇ ਜਿਵੇਂ ਵਰਤੀ,
ਮਿਲੀ ਰੂਹ ਨੂੰ ਤਾਰ ਦੀਦਾਰ ਵਾਲੀ।
ਉੱਠ ਪੁੱਛ ਲੈ ਨਾਮ ਨਾ ਕਰ ਆਲਸ,
ਸੁਣੀ ਗੱਲ ਕੰਨੀ ਓਸ ਸਾਰ ਵਾਲੀ।
ਪੁੱਛ ਦੱਸ ਕਰਕੇ ਸਿਆਲਕੋਟ ਪਹੁੰਚਾ,
ਮਿਲਿਆ ਸਾਧ ਟੋਰੀ ਗੱਲ ਤਾਰ ਵਾਲੀ॥ ੧੨॥

ਵਜ਼ੀਰਾਬਾਦ ਨੂੰ ਉਸਨੇ ਭੇਜ ਦਿੱਤਾ,
ਅਗਲੇ ਰਾਹ ਲਹੌਰ ਦੇ ਪਾ ਦਿੱਤਾ।
ਮਿਲਿਆ ਵਿਚ ਲਹੌਰ ਫਕੀਰ ਮੁਸਲਿਮ,
ਲੁਦੇਹਾਣੇ ਉਸ ਭੈਣੀ ਬਤਾ ਦਿੱਤਾ।
ਦੋਵੇਂ ਹੋਏ 'ਕੱਠੇ ਰਾਮਦਾਸਪੁਰ ਗਏ,
ਲਾਭ ਸਿੰਘ ਨੂੰ ਨਾਲ ਰਲਾ ਦਿੱਤਾ।
ਦਰਸ਼ਨ ਕਰਦਿਆਂ ਸੱਦਾਂ ਦੇ ਲਾਲ ਸੰਦਾ,
ਜਨਮ ਮਰਨ ਦਾ ਭਰਮ ਚੁੱਕਾ ਦਿੱਤਾ॥ ੧੩॥

**ਨਾਮਧਾਰੀ ਪੰਥ ਦੀ ਸਾਜਨਾ**

ਤਾਰ ਰੂਹ ਦੀ ਨਾਲ ਗੁਰਦੇਵ ਜੀ ਨੇ,
ਪੰਜਾਂ ਸਿੰਘਾਂ ਨੂੰ ਸੱਦ ਪਿਆਰ ਕੀਤਾ।
ਅੰਮ੍ਰਿਤਸਰ ਤੋਂ ਲਾਭ ਸਿੰਘ ਸੂਰਮਾ ਸੀ,
ਰਾਗੀ ਜਾਣ ਕੇ ਖਿਚ ਤਿਆਰ ਕੀਤਾ।
ਫੇਰ ਖਿੱਚਕੇ 'ਆਲੋ ਮੁਹਾਰ' ਵਿਚੋਂ,
ਦੂਜਾ ਆਤਮਾ ਸਿੰਘ ਸ਼ੁਮਾਰ ਕੀਤਾ।
ਨੈਣਾਂ ਸਿੰਘ ਵਰਿਆਂਹ 'ਚੋਂ ਬੀਰ 'ਸੰਧੂ',
ਰੂਹ ਖਿੱਚ ਕੇ ਗੁਰਾਂ ਪਰਚਾਰ ਕੀਤਾ।
ਸੂਬੇਦਾਰ ਕਾਹਨ ਸਿੰਘ ਚੱਕ ਪਿੰਡੋਂ,
ਰਿਆਸਤ ਕੋਟਲੇ ਦਾ ਸੁਖਿਆਰ ਕੀਤਾ।
ਦੁਰਗਾਪੁਰ ਵਿਚ ਸੁੱਧ ਸਿੰਘ ਪੰਡਿਤ*

ਦੇ ਅਕਾਸ਼ਬਾਣੀ ਭਵ ਪਾਰ ਕੀਤਾ॥ ੧੪॥

(* ਸੁੱਧ ਸਿੰਘ ਹੋਰੀਂ ਵਾਹੀਵਾਨ ਪਰਿਵਾਰ ਵਿਚੋਂ ਸਨ, ਪਰ ਵਿੱਦਿਆ ਪ੍ਰਾਪਤੀ ਕਰਕੇ, 'ਪੰਡਿਤ' ਦੀ ਉਪਾਧੀ ਪਾਈ।)

**ਕਬਿੱਤ**

ਨਾਮ ਦੇ ਪਿਆਸੇ ਤੇ ਉਦਾਸੇ ਹੋਏ ਜੱਗ ਵਿਚੋਂ,
ਨਾਮ ਤੇਰਾ ਸੁਣ ਦਾਤਾ ਆ ਗਿਆ ਸੁਆਲੀ ਏ।
ਮੈਂ ਵਿਚੋਂ ਮੈਂ ਗਈ ਕੀਤਾ ਆ ਦੀਦਾਰ ਜਦ,
ਪਾਰਸ ਛੁਹਾ ਦੇ ਬੁੱਧ ਚਿਰਾਂ ਦੀ ਜ਼ੰਗਾਲੀ ਏ।
ਕੰਨ ਵਿਚ ਨਾਮ ਦੇ ਕੇ ਕਾਇਆ ਪਲਟਾਇ ਦਿੱਤੀ,
ਕੀਤਾ ਗਿਆਨ ਪਰਕਾਸ਼ ਜੋਤ ਜਿਸਦੀ ਨਿਰਾਲੀ ਏ।
ਜੀਵ ਈਸ਼ ਕਰਤੇ ਅਭੇਦ 'ਮ੍ਰਿਗੇਸ਼' ਕਵਿ
ਸਾਗਰ ਦੀ ਬੂੰਦ ਵਿਚ ਸਿਧ ਜਾ ਸੰਭਾਲੀ ਏ॥ ੧੫॥

**ਬੈਂਤ**

ਸੰਮਤ ਉਨੀ ਸੌ ਚੌਦਾਂ ਵੈਸਾਖ ਪਹਿਲੀ,
ਪੰਜਾਂ ਸਿਖਾਂ ਨੇ ਬੇਨਤੀ ਕਰੀ ਆ ਕੇ।
ਰੂਹ ਖਿੱਚ ਜਿਵੇਂ ਕੱਠੇ ਆਣ ਕੀਤੇ,
ਕਰਦੇ ਤਿਵੇਂ ਭਵ ਸਾਗਰੋਂ ਬਰੀ ਆ ਕੇ।
ਦੇ ਕੇ ਨਾਮ ਅਗਿਆਨਤਾ ਦੂਰ ਕਰਦੇ,
ਸੁਰਤੀ ਚਰਨ ਗੁਰਦੇਵ ਦੇ ਧਰੀ ਆ ਕੇ।
ਸ਼ਰਨ ਪਿਆਂ ਦੀ ਰੱਖਣੀ ਲਾਜ ਤੂੰ ਹੀ,
ਸਾਡੀ ਮੱਤ ਗੁਨਾਹਾਂ ਨੇ ਭਰੀ ਆ ਕੇ॥ ੧੬॥

ਨਾਮਧਾਰੀ ਸਿੰਘ ਸਜਣ ਤੋਂ ਪਹਿਲਾਂ, ਭਾਈ ਲਾਭ ਸਿੰਘ ਅੰਮ੍ਰਿਤਸਰ ਵਿਖੇ ਵਧਾਊ ਵਾਲੀ ਗਲੀ ਵਿਚ ਰਹਿੰਦੇ ਸਨ। ਸੂਰਮੇ ਸਿੰਘ ਹੋਣ ਕਾਰਨ ਉਹ ਛੋਟੀ ਉਮਰ ਵਿਚ ਹੀ ਅੰਮ੍ਰਿਤਸਰ ਆ ਗਏ ਹੋਣਗੇ ਦੁਰਗਾਪੁਰੋਂ ਅਤੇ ਇੱਥੇ ਗੁਰੂ ਦਰਬਾਰ ਵਿਚੋਂ ਹੀ ਉਹਨਾਂ ਕੀਰਤਨ ਦੀ ਦਾਤ ਹਾਸਿਲ ਕੀਤੀ ਹੋਏਗੀ। ਇਸ ਵਧਾਊ ਵਾਲੀ ਗਲੀ ਵਿਚ ਬਾਅਦ ਵਿਚ ਬਹੁਤ ਸਾਰੇ ਨਾਮਧਾਰੀ ਸਿੰਘਾਂ ਦਾ ਨਿਵਾਸ ਹੋਇਆ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੇ ਮੁੱਢਲੇ ਸਮੇਂ ਵਿਚ, ਇਸੇ ਗਲੀ ਦੇ ਰਹਿਣ ਵਾਲੇ ਪ੍ਰਸਿੱਧ ਮਸਤ ਸਾਧੂ, ਸੰਤ ਸੋਹਣ ਸਿੰਘ ਜੀ ਹੋਏ ਜਿਹਨਾਂ ਦੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਦੌਰੇ ਸਮੇਂ, ਦੋ-ਦੋ ਮਹੀਨੇ ਜੂਠੇ ਬਾਟੇ ਮਾਂਜਣ ਵਿਚ, ਸੰਤ ਇੰਦਰ ਸਿੰਘ ਚੱਕਰਵਰਤੀ ਜਿਹਾ, ਉੱਚ ਦੁਮਾਲੜਾ ਸਾਹਿਤਕਾਰ ਵੀ ਮਾਣ ਮਹਿਸੂਸ ਕਰਿਆ ਕਰਦਾ ਸੀ। ਨਾਮਧਾਰੀ ਪੰਥ ਵਿਚ ਭਾਈ ਲਾਭ ਸਿੰਘ ਰਾਗੀ ਦੀ ਕੀਰਤੀ ਹਮੇਸ਼ਾਂ ਬਣੀ ਰਹੇਗੀ।

## ਹਵਾਲੇ ਅਤੇ ਟਿਪਣੀਆਂ

1. ਭਾਈ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ (ਭਾਗ ਪਹਿਲਾ), ਸਫਾ 148-49.
2. ਉਪਰੋਕਤ, ੧੪੭-੧੪੮-੧੫੦
3. ਉਪਰੋਕਤ, ਸਫਾ ੧੪੮
4. ਉਪਰੋਕਤ, ਸਫਾ ੧੭੪-੭੫
5. ਉਪਰੋਕਤ, ਸਫਾ ੧੮੧
6. ਭਾਈ ਨਾਹਰ ਸਿੰਘ ਕਿਰਪਾਲ ਸਿੰਘ, ਗੋਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, ਸਫਾ ੪੩-੪੪
7. ਭਾਈ ਕਾਹਨ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ ੧੯੯੦ ਈ. ਸਫਾ ੬੪੫
8. ਭਾਈ ਨਾਹਰ ਸਿੰਘ ਕਿਰਪਾਲ ਸਿੰਘ, ਸਫਾ ੬੦
9. ਉਪਰੋਕਤ, ਸਫਾ ੮੧
10. ਉਪਰੋਕਤ, ਸਫਾ ੬੦
11. ਸੰਤ ਇੰਦਰ ਸਿੰਘ ਚਕਰਵਰਤੀ ਦਾ ਲੇਖ 'ਗੁਰ ਅਵਤਾਰ', ਸਤਿਜੁਗ, ਸ੍ਰੀ ਭੈਣੀ ਸਾਹਿਬ ਦਾ ਬਸੰਤ ਅੰਕ, 22 ਮਾਘ ੧੯੮੬ ਬਿ. ਸਫਾ ੩੨-੩੩.
12. ਕੂਕਾਜ਼ ਆਫ ਨੋਟ ਇਨ ਪੰਜਾਬ (ਸੰ. ਜਸਵਿੰਦਰ ਸਿੰਘ) ਸਫਾ ੮੪-੮੫.

# ਮਾਝੇ ਦੇ ਮੋਢੀ ਕੂਕਾ-ਆਗੂ ਬਾਬਾ ਨੈਣਾ ਸਿੰਘ 'ਵਰਿਆਂਹ'

ਮਾਝੇ ਵਿਚ ਸਿੱਖੀ ਦਾ ਪ੍ਰਚਾਰ ਬੇਸ਼ਕ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਆਰੰਭ ਹੋ ਗਿਆ ਸੀ। ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਗੋਬਿੰਦ ਸਾਹਿਬ ਅਤੇ ਗੁਰੂ ਤੇਗ ਬਹਾਦਰ ਨਾਲ ਸੰਬੰਧਿਤ ਇਤਿਹਾਸਕ ਸਥਾਨਾਂ ਤੋਂ ਇਲਾਵਾ ਅਠਾਰ੍ਹਵੀਂ ਸਦੀ ਦੇ ਸਿਦਕੀ ਸਿੰਘਾਂ ਦੇ ਸ਼ਹੀਦੀ ਅਸਥਾਨ ਵੀ ਮਾਝੇ ਵਿਚ ਹੀ ਮਿਲਦੇ ਹਨ। ਜ਼ਿਆਦਾ ਸਿੱਖ ਮਿਸਲਾਂ ਦਾ ਮੂਲ ਸਥਾਨ ਮਾਝੇ ਵਿਚ ਹੀ ਹੈ। ਕੂਕਾ ਲਹਿਰ ਅਤੇ ਇਸਦੇ ਪ੍ਰਭਾਵ ਵਜੋਂ ਬਾਅਦ ਵਿਚ ਚੱਲਣ ਵਾਲੀਆਂ, ਕੌਮੀ ਮੁਕਤੀ ਸੰਗਰਾਮ ਦੀਆਂ ਸਾਰੀਆਂ ਲਹਿਰਾਂ ਵਿਚ ਸਮੇਤ ਗ਼ਦਰ ਪਾਰਟੀ ਦੇ, ਮਾਝੇ ਦਾ ਮੀਰੀ ਸਥਾਨ ਰਿਹਾ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਤਪ ਤੇਜ ਵੱਧ ਰਿਹਾ ਸੀ। ਸਰਕਾਰੀ ਮੁਖਬਰ, ਲੰਬੜਦਾਰ, ਸਫੈਦਪੋਸ਼ ਨਵੇਂ ਪੰਥ ਦੇ ਵਿਰੁੱਧ ਝੂਠੀਆਂ, ਸੱਚੀਆਂ ਜੋੜ ਕੇ, ਸਰਕਾਰੇ ਦਰਬਾਰੇ ਕੁਫ਼ਰ ਤੋਲਦੇ ਰਹਿੰਦੇ ਸਨ। ਗੰਗਾ ਦੀ ਅਰਧ ਕੁੰਭੀ ਤੋਂ ਮੁੜਦਿਆਂ ਆਪਣੇ ਹਸਤ ਕਮਲਾਂ ਵਿਚ ਪਕੜੇ ਸਫਾਜੰਗ ਨੂੰ ਵੇਖ ਕੇ ਕਿਹਾ ਸੀ ਏਸ ਪਰਸਰਾਮ ਨਾਲ ਵਜ਼ੀਰਾ ਨੰਬਰਦਾਰ ਕੁੱਟਣਾ ਹੈ।[1] ਤੇ ਜਦੋਂ ਭੈਣੀ ਸਾਹਿਬ ਪੁੱਜੇ, ਆਪਣਾ ਬਚਨ ਪੂਰਾ ਕਰ ਦਿੱਤਾ। ਉਸ ਦੇ ਪੁੱਤਰ ਨੇ ਪੁਲੀਸ ਕੋਲ ਪਹੁੰਚ ਕੀਤੀ। ਥਾਣੇਦਾਰ ਦੇ ਪੁੱਛਣ ਤੇ ਉਸ ਹੋਰ ਊਜ ਘੜ ਮਾਰੀ, "ਉਸਨੇ ਕਿਹਾ ਕਿ ਚੋਰਾਂ ਯਾਰਾਂ ਨੂੰ ਰੱਖਦਾ ਹੈ। ਮਾਝੇ ਦੇ ਧਾੜਵੀ ਰੱਖਦਾ ਹੈ। ਮੇਰਾ ਪਿਓ ਮੱਥਾ ਟੇਕਣ ਗਿਆ ਸੀ, ਕੁਹਾੜੀਆਂ ਮਾਰੀਆਂ ਸੂ। ਥਾਣੇਦਾਰ ਨੇ ਕਿਹਾ ਕਿ ਤੇਰਾ ਇਜ਼ਹਾਰ ਝੂਠਾ ਹੈ ਜੋ ਤੂੰ ਕਹਿੰਦਾ ਹੈਂ ਚੋਰਾਂ ਯਾਰਾਂ ਨੂੰ ਰੱਖਦਾ ਹੈ। ਜੋ ਚੋਰਾਂ ਯਾਰਾਂ ਨੂੰ ਰੱਖਦਾ ਹੋਵੇ ਤਾਂ ਨੰਬਰਦਾਰ ਦਾ ਕੀ ਮਤਲਬ ਹੈ ਚਰਨੀ ਲੱਗਣ ਦਾ ਮੱਥਾ ਟੇਕਣ ਦਾ ? ਤੂੰ ਸੰਤਾਂ ਉੱਤੇ ਝੂਠਾ ਤੂਫਾਨ ਲਾਉਂਦਾ ਹੈਂ। ਥਾਣੇਦਾਰ ਨੇ ਕਿਹਾ ਸੰਤੋ ਆਪ ਜਾਵੋ, ਤੁਸੀਂ ਮਹਾਤਮਾ ਹੋ। ਘਰ ਕੋ ਆਇ ਗਏ।"[2]

ਇਹ ਕੌਣ ਸਨ ਜਿਹਨਾਂ ਨੂੰ ਉਹ ਮਾਝੇ ਦੇ ਧਾੜਵੀ ਦੱਸ ਕੇ ਆਪਣੀ ਮਾੜੀ ਸੋਚ ਦਾ ਪ੍ਰਗਟਾਵਾ ਕਰਦਾ ਹੈ। ਅਰਧ ਕੁੰਭੀ ੧੯੬੧ ਸਮੇਂ ਸਤਿਗੁਰੂ ਜੀ ਨਾਲ ਜਾਣ ਵਾਲੇ ਮਾਝੇ ਦੇ ਮਹੱਤਵਪੂਰਨ ਸਿੰਘਾਂ ਵਿਚੋਂ ਸਨ, ਬਾਬਾ ਜਵਾਹਰ ਸਿੰਘ ਪਿੰਡ ਸੋਹਲ, ਬਾਬਾ ਸਾਹਿਬ ਸਿੰਘ ਬੰਗਾਲੀਪੁਰ ਅਤੇ ਭਾਈ ਨੈਣਾ ਸਿੰਘ ਵਰਿਆਂਹ ਤਿੰਨੇ ਜ਼ਿਲ੍ਹਾ ਅੰਮ੍ਰਿਤਸਰ। ਪਹਿਲੇ ਦੋਵੇਂ ਤਾਂ ਮਹੱਤਵਪੂਰਨ ਕੂਕਾ ਸੂਬੇ ਥਾਪੇ ਗਏ। ਤੀਜਾ ਨੈਣਾ ਸਿੰਘ ਵਰਿਆਂਹ ਇਹਨਾਂ ਦੋਹਾਂ ਤੋਂ ਪਹਿਲਾਂ ਸਤਿਗੁਰੂ ਜੀ ਪਾਸ ਸ੍ਰੀ ਭੈਣੀ ਸਾਹਿਬ ਪੁੱਜਦਾ ਹੈ। ਇਉਂ ਮਾਝੇ ਵਿਚ ਮੋਢੀ ਕੂਕਾ ਮੁਖੀ ਬਣਨ ਦਾ ਸ਼ਰਫ, ਨੈਣਾ ਸਿੰਘ ਹੋਰਾਂ ਨੂੰ ਹਾਸਲ ਹੁੰਦਾ ਹੈ। ਨਾਮਧਾਰੀ ਸੰਤ ਖਾਲਸੇ ਦੀ ਸਾਜਨਾ ਸਮੇਂ, ਆਪ ਉਹਨਾਂ ਪਹਿਲੇ ਪੰਜਾਂ ਸਿੰਘਾਂ ਵਿਚ ਸ਼ਾਮਲ ਸਨ ਜਿਹਨਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ

ਛਕਾ ਕੇ, ਨਾਮ ਬਾਣੀ, ਬਾਣੇ ਨਾਲ ਜੁੜਨ ਦਾ ਹੁਕਮ ਦੇ ਕੇ, ਸਤਿਗੁਰੂ ਜੀ ਨੇ ਆਪਣੇ ਕੌਮੀ ਸੁਤੰਤਰਤਾ ਸੰਗਰਾਮ ਵਾਲੇ ਮਿਸ਼ਨ ਦੀ ਨੀਂਹ ਰੱਖੀ ਸੀ। ਉਹ ਗ਼ੁਲਾਮ ਜ਼ਿਹਨੀਅਤ ਦੀ ਥਾਂ ਆਜ਼ਾਦ ਸੋਚਣੀ ਵਾਲਾ, ਤਿਆਰ ਬਰ ਤਿਆਰ, ਖ਼ਾਲਸਾ ਤਿਆਰ ਕਰਨਾ ਚਾਹੁੰਦੇ ਸਨ। ਇਕ ਸਮਤਾ ਮੂਲਕ ਭਾਈਚਾਰੇ ਦੀ ਸਥਾਪਨਾ ਆਪ ਦੇ ਉਦੇਸ਼ਾਂ ਵਿਚ ਸ਼ਾਮਲ ਸੀ। ਸਾਡਾ ਪਹਿਲਾ ਇਤਿਹਾਸਕਾਰ, ਸਤਿਗੁਰੂ ਜੀ ਦੇ ਦੀਨੀ ਅਤੇ ਦੁਨਿਆਵੀ ਕਾਰਜ ਕਰਮ ਦੀ, ਨਿਸ਼ਾਨ ਦੇਹੀ ਕਰਦਾ ਹੈ—

"ਜੋਤੀ ਸਰੂਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜੋਤ ਕੇ ਜਗਾਵਣੇ ਲਗੇ ਹੈਂ। ਪਤੰਗੇ ਕੀ ਤਰ੍ਹਾਂ ਜੋ ਸਿੱਖ ਹੈਂ ਸੋ ਆਵਣਗੇ। ਤਨ ਮਨ ਧਨ ਦੇ ਕੇ ਨਾਮ ਲੈ ਕੇ ਸ਼ਾਂਤੀ ਆ ਜਾਏਗੀ, ਮਾਨੋਂ ਸੂਰਜ ਕਾ ਪ੍ਰਕਾਸ਼ ਹੋਣੇ ਲੱਗਾ ਹੈ। ਪਾਪਾਂ ਰੂਪੀ ਜੋ ਰਾਤ ਹੈ ਸੋ ਦੂਰ ਹੋਵੇਗੀ। ਚਕਵੀ ਚਕਵੇ ਕੀ ਤਰ੍ਹਾਂ ਭਗਤਾਂ ਕੇ ਸੁਖ ਹੋਵੇਗਾ ਸੂਰਜ ਨੂੰ ਦੇਖਕੇ। ਕਿਰਨਾਂ ਸੂਰਜ ਦੀਆਂ ਨਿਕਲਨੇ ਲੱਗੀਆਂ ਹੈ। ਕਲਾ ਦਾ ਵਿਸਥਾਰ ਕਰਨੇ ਲਗੇ ਹੈਂ। ਸੰਤ ਖਾਲਸਾ ਜੋ ਦਸਵੇਂ ਪਾਤਸ਼ਾਹ ਜੀ ਦਾ ਕਹਿਣਾ ਹੈ ਸੋ ਪ੍ਰਗਟ ਹੋਣ ਲੱਗਾ ਹੈ। ਜੜ੍ਹ ਆਇ ਲਾਈ ਹੈ। ਦਸਵੇਂ ਪਾਤਸ਼ਾਹ ਜੀ ਕਾ ਵਾਕ ਹੈ—ਸਕਲ ਜਗਲ ਮੋ ਖ਼ਾਲਸਾ ਪੰਥ ਗਾਜੈ। ਸੋ ਖ਼ਾਲਸਾ ਜਗਾਵਣੇ ਲਗੇ ਹੈਂ। ਸੁੱਤੇ ਪਿਆਂ ਜੀਆਂ ਕੇ ਨਾਮ ਕਾ ਗੱਫਾ ਦੇ ਕੇ ਦੇਵਤਾ ਕਰਨ ਲਗੇ ਹੈਂ।

ਮੁਖਵਾਕ— ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।

(ਆਸਾ ਮਹਲਾ ੧, ਪੰਨਾ ੪੬੨)

...ਸ੍ਰੀ ਸਤਿਗੁਰੂ ਰਾਮ ਸਿੰਘ ਜੀ ਗਾਨਾ ਬੰਨ੍ਹਿਆ ਹੈ ਧਰਮ ਤੋਰਨੇ ਕਾ ਤੇ ਗਊ ਗਰੀਬ ਦੀ ਰਛਿਆ ਵਾਸਤੇ। ਕਲੂ ਕਾਲ ਮੈਂ ਧਰਮ ਜਹਾਜ਼ ਪਰ ਚਾੜ੍ਹ ਕੇ ਸੰਸਾਰ ਸਮੁੰਦਰ ਸੇ ਪਾਰ ਕਰਨਗੇ। ਚੰਦਨ ਕਾ ਬੂਟਾ ਲਾਇਆ ਹੈ। ਜੋ ਨੇੜੇ ਆਵੇਗਾ ਸੋ ਚੰਦਨ ਰੂਪ ਹੋਵੇਗਾ। ਦਿਨੋਂ ਦਿਨ ਪ੍ਰਤਾਪ ਜਗੇਗਾ।

"ਚੌਦੇ ਦੀ ਵੈਸਾਖੀ (ਵੈਸਾਖੀ ੧੯੧੪ ਬਿਕ੍ਰਮੀ ਮੁਤਾਬਿਕ 12 ਅਪ੍ਰੈਲ, ੧੮੫੭ ਈ.) ਆਈ। ਰਾਮਦਾਸ ਪੁਰੇ ਮੈਂ ਸਿੱਖ ਆਵਣ ਲਗੇ ਹੈਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ 'ਸੰਤ ਖ਼ਾਲਸਾ' ਪ੍ਰਗਟ ਕਰਨੇ ਲਗੇ ਹੈਂ ਅੰਮ੍ਰਿਤ ਛਕਾਇਕੇ। ਕਾਹਨ ਸਿੰਘ ਨਿਹੰਗ, ਲਾਭ ਸਿੰਘ ਰਾਗੀ, ਆਤਮਾ ਸਿੰਘ, ਨੈਣਾ ਸਿੰਘ ਔਰ ਸੁੱਧ ਸਿੰਘ ਪੰਜਾਂ ਕੋ ਅੰਮ੍ਰਿਤ ਛਕਾਇਆ। ਪੈਲੋ ਖੁੱਲ੍ਹੀ ਖੇਡ ਸੀ, ਕੋਈ ਕਛਹਿਰੇ ਰੱਖਦਾ ਸੀ ਕੋਈ ਨਹੀਂ ਰੱਖਦਾ ਸੀ। ਮਾਈਆਂ ਬੀਬੀਆਂ ਹੀ ਪ੍ਰਸ਼ਾਦਾ ਸਜਾ ਲੈਂਦੀਆਂ ਸਨ। ਕਛਹਿਰੇ ਕਾ ਬੰਨ੍ਹਣ ਨਹੀਂ ਸੀ। ਉਸੀ ਦਿਨ ਸੇ ਸਭ ਕੋ ਫ਼ਿਕਰ ਪੈ ਗਿਆ ਕਿ ਦਸਵੇਂ ਪਾਤਸ਼ਾਹ ਵਾਲੀ ਰੀਤ ਧਾਰਨੀ ਪਵੇਗੀ।[3]

੧੮੬੧ ਈ. ਵਿਚ ਗੰਗਾ ਦੇ ਦੌਰੇ ਸਮੇਂ, ਸਤਿਗੁਰੂ ਜੀ ਨੇ ਆਪਣੇ ਢੰਗ ਨਾਲ ਬਹੁਤ ਸਾਰੀਆਂ ਮਨੌਤਾਂ ਰੱਦ ਕੀਤੀਆਂ। ਗੰਗਾ ਅਤੇ ਹੋਰ ਤੀਰਥਾਂ ਦੀ ਪਵਿੱਤਰਤਾ ਅਤੇ ਪੰਡਿਤਾਂ ਪਰੋਹਿਤਾਂਦੇ ਕਰਮ ਕਾਂਡੀ ਵਰਤਾਰੇ ਨਾਲ ਜੁੜੇ, ਵਹਿਮਾਂ ਭਰਮਾਂ ਤੋਂ, ਆਮ ਜਨ ਨੂੰ ਮੁਕਤ ਕਰਾਉਣ ਦਾ ਵੱਡਾ ਕਾਰਜ ਆਰੰਭਿਆ। ਇਸ ਸਮੇਂ ਕੁਝ ਵਰਤਾਰੇ

ਆਪ ਨੇ ਵਰਤਾਉਣ ਲਈ ਨਾਮ ਦੀ ਰੰਗਣਾਂ ਵਿਚ, ਮਸਤਾਨੀ ਬਿਰਤੀ ਧਾਰਨ ਕਰ ਲਈ। ਇਹਨਾਂ ਨੂੰ ਅਸੀਂ ਗੁਰੂ ਦੇ ਉਹ ਚੋਜ ਵੀ ਕਹਿ ਸਕਦੇ ਹਾਂ ਜਿਹਨਾਂ ਦੁਆਰਾ ਉਹ ਖਰੇ ਖੋਟੇ ਦੀ ਪਰਖ ਕਰਦੇ ਹਨ। ਸਿੱਖ ਦੀ ਸਮਰਪਣ ਭਾਵਨਾ ਨੂੰ ਵੀ ਜੋਹਦੇ ਹਨ। ਅਜਿਹੇ ਇਕ ਵਰਤਾਰੇ ਸਮੇਂ, ਭਾਈ ਨੈਣਾ ਸਿੰਘ ਹੋਰੀਂ ਸਾਬਤ ਕਦਮ ਰਹੇ ਸਨ। ਇਹ ਬਚਨ ਹਰਿਦੁਆਰ ਗੰਗਾ ਤੇ ਜਾਣ ਵੇਲੇ ਪਹਿਲੇ ਪੜਾਅ ਦਾ ਹੀ ਹੈ, ਜਿੱਥੇ ਭੈਣੀ ਸਾਹਿਬ ਤੋਂ ਚੱਲ ਕੇ ਰੁਕੇ ਸਨ—

"ਪਹਿਲਾ ਪੜਾਓ ਖੰਨੇ ਜਾਇ ਕੀਤਾ। ਦਸੌਂਧਾ ਸਿੰਘ ਨੂੰ ਬਚਨ ਕੀਤਾ ਘਿਓ ਰੱਖੀਂ ਹਵਨ ਕਰਾਂਗੇ। ਸਵਾ ਪਹਿਰ ਰਾਤ ਰਹਿੰਦੀ ਨਾਲ ਇਸ਼ਨਾਨ ਕੀਤਾ। ਆਸਾ ਦੀ ਵਾਰ ਲਗਣ ਲਗੀ। ਬਚਨ ਹੋਇਆ ਚੁਗ ਲੈ ਆਓ ਡੱਕੇ। ਸਿੰਘ ਲਿਆਇ ਕੇ ਧਰੀ ਜਾਵਣ। ਨੈਣਾ ਸਿੰਘ ਕੋਲ ਬੈਠਾ ਸੀ। ਦੋ ਦੋ ਡੱਕੇ ਫੜੌਂਦਾ ਸੀ। ਬਚਨ ਹੋਇਆ ਇਕ ਇਕ ਡੱਕਾ ਫੜਾਓ। ਨਾ ਹਟਿਆ, ਫੇਰ ਫੜਾਉਣੇ ਲੱਗਾ। ਸ੍ਰੀ ਸਤਿਗੁਰੂ ਜੀ ਪੁੱਠਾ ਪਰਸਰਾਮ ਮਾਰਿਆ, ਸਿਰ ਵਿਚ ਲੱਗਾ। ਬਚਨ ਕੀਤਾ ਦੋ ਦੋ ਡੱਕੇ ਕਿਉਂ ਫੜੌਂਦਾ ਹੈ ? ਫੇਰ ਦੋ ਫੜੌਨ ਲੱਗਾ। ਦੋ ਪੁੱਠੇ ਪਰਸਰਾਮ ਮਾਰੇ ਵਿਚ ਸਿਰ ਵਿਚ। ਪਿੱਛੇ ਨੂੰ ਮੁੜਨ ਲੱਗਾ ਤਾਂ ਪਿੰਨੀ ਉੱਤੇ ਸਿੱਧਾ ਪਰਸਰਾਮ ਮਾਰਿਆ। ਮਛਲੀ ਵੱਢੀ ਗਈ, ਲਹੂ ਪਰਨਾਲੇ ਵਾਂਗ ਪੈਣ ਲੱਗਾ। ਧਰਤੀ ਲਹੂ ਨਾਲ ਲਾਲ ਹੋ ਗਈ। ਘੁਮੇਟਨੀ ਖਾਇਕੇ ਡਿੱਗ ਪਿਆ ਪਿੱਛੇ ਨੂੰ। ਦੇਖਕੇ ਸਿੰਘ ਥਰ-ਥਰ ਕੰਬਦੇ ਹੈਂ ਕਿ ਸਾਨੂੰ ਬੀ ਮਾਰਨਗੇ।...

ਸ੍ਰੀ ਸਤਿਗੁਰੂ ਜੀ ਹਵਨ ਕੁੰਡ ਮੈਂ ਚੱਕਰ ਮਾਰਿਆ। ਸਿੰਘਾਂ ਨੂੰ ਬਚਨ ਕੀਤਾ ਤੁਸੀਂ ਬੀ ਸਫ਼ਾਜੰਗ ਲਿਆਇਕੇ ਮਾਰੋ।... ਸਤਿਗੁਰੂ ਜੀ ਨਾਲੇ ਚੱਕਰ ਚਲਾਵਣ ਲੱਗੇ ਨਾਲੇ ਬਚਨ ਕਰਨ ਰਾਜਿਆਂ ਕੀ ਤੇ ਡੱਬੂ-ਕਾਲੂ ਦੀ ਲੜਾਈ ਹੋਈ ਹੈ। ਰੂਸਾਂ ਕੋ ਚਾੜ੍ਹ ਕੇ ਲਿਆਵਾਂਗੇ। ਡੱਬੂ ਕੋ ਮਰਵਾਵਾਂਗੇ। ਦੇਸ ਦੇਸੋਂ ਕਢਾਵਾਂਗੇ। ਗਊ ਬੱਧ ਕੋ ਹਟਾਵਾਂਗੇ। ਸਾਰੀ ਧਰਤੀ ਤੇ ਧਰਮ ਵਰਤਾਵਾਂਗੇ। ਪਾਪ ਕੀ ਸਫ਼ਾ ਉਠਾਵਾਂਗੇ। ਟਾਕੂਆਂ ਨਾਲ ਤੇ ਚੱਕਰ ਨਾਲ ਹਵਨ ਵੱਢਿਆ। ਡੱਬੂ-ਕਾਲੂ ਦਾ ਜੁਧ ਕੀਤਾ ਹੈ। ਡੱਬੂ ਨਾਮ ਫਰੰਗੀਆਂ ਕਾ ਹੈ ਤੇ ਕਾਲੂ ਨਾਮ ਰੂਸਾਂ ਕਾ ਹੈ।

...ਲਾਲ ਰੰਗ ਦਾ ਚੇਹਰਾ ਹੈ। ਚਿਹਰੇ ਵੱਲ ਝਾਕਿਆ ਨਹੀਂ ਜਾਂਦਾ, ਭੈ ਆਉਂਦਾ ਹੈ ਚੇਹਰੇ ਵੱਲ ਦੇਖ ਕੇ। ਕੋਟ ਸੂਰਜ ਵਰਗਾ ਪ੍ਰਕਾਸ਼। ਆਗੇ ਕੋਈ ਉੱਚਾ ਸੁਆਸ ਨਹੀਂ ਲੈਂਦਾ ਹੈ ਡਰਦਾ ਮਾਰਿਆ। ਨੇਤਰ ਸਾਹਮਣੇ ਨਾ ਸੀ ਲੱਗਦੇ। ਨੈਣਾਂ ਸਿੰਘ ਕੋ ਪੱਟੀ ਨਹੀਂ ਬੰਨ੍ਹਣ ਦਿੱਤੀ। ਜਾਂ ਸ੍ਰੀ ਸਤਿਗੁਰੂ ਜੀ ਅਰਦਾਸਾ ਕਰਕੇ ਤੁਰੇ ਨੈਣਾ ਸਿੰਘ ਨੇ ਸਮਝਿਆ ਜੇ ਮੈਂ ਨਾਲ ਚੱਲਾਂ ਤਾਂ ਦਰਦ ਥੋੜ੍ਹੀ ਹੋਵੇਗੀ। ਉਸੀ ਵਕਤ ਜੋ ਮਾਸ ਬਚਿਆ ਹੋਇਆ ਥਾ ਹਾਥ ਸੇ ਹੀ ਦਬਾ ਕੇ ਮਾੜੀ ਜਿਹੀ ਲੀਰ ਬੰਨ੍ਹ ਦਿੱਤੀ। ਮਛਲੀ ਪਿੰਨੀਂ ਦੀ ਦਰਦ ਗੁਰੂ ਜੀ ਕੇ ਪ੍ਰਤਾਪ ਸੇ ਝੱਟ ਬੰਦ ਹੋ ਗਈ। ਨਾਲ ਹੀ ਤੁਰਿਆ ਗਿਆ। ਐਨ ਉਸੀ ਤਰ੍ਹਾਂ ਰਾਜ਼ੀ ਹੋਇ ਗਿਆ।

ਸ੍ਰੀ ਸਤਿਗੁਰੂ ਜੀ ਤੁਰੇ। ਅੱਗੇ ਜਾਇਕੇ ਯੱਕਾ ਘੱਲਿਆ ਕਿ ਨੈਣਾ ਸਿੰਘ ਕੋ ਯੱਕੇ ਪਰ ਚੜ੍ਹਾਇਕੇ ਲੈ ਆਵੋ। ਯੱਕੇ ਪਰ ਨਾ ਚੜ੍ਹਿਆ ਨੈਣਾ ਸਿੰਘ, ਗੁਰੂ ਜੀ ਕੇ ਪ੍ਰਤਾਪ

ਨਾਲ ਤੁਰਿਆ ਹੀ ਆਇਆ। ਸਿੰਘਾਂ ਨੇ ਅਸਚਰਜ ਮੰਨਿਆ ਕਿ ਧੰਨ ਗੁਰੂ ਜੀ ਹੈਨ ਜਿਨ੍ਹਾਂ ਨੇ ਸਤਿਆ ਬਖਸ਼ ਕੇ ਤੋਰ ਕੇ ਹੀ ਲੈ ਆਂਦਾ ਹੈ।"[4]

ਉਪਰੋਕਤ ਸਾਖੀ ਪਰਸੰਗ ਵਿਚ, ਭਵਿੱਖ ਵਿਚ ਵਾਪਰਨ ਵਾਲੀਆਂ ਘਟਨਾਵਾਂ ਦੇ ਸੰਕੇਤ ਛਿਪੇ ਹਨ। ਸਤਿਗੁਰੂ ਜੀ ਬਰਤਾਨਵੀ ਬਸਤੀਵਾਦੀਆਂ ਹੱਥੋਂ ਹੋ ਰਹੀ, ਦੇਸ਼ ਦੀ ਅਧੋਗਤੀ ਪ੍ਰਥਾਇ ਚਿੰਤਤ ਹਨ। ਉਹ ਕਿਸੇ ਮਜ਼ਬੂਤ ਗੁਆਂਢੀ ਮੁਲਕ ਦੀ ਭਾਲ ਵਿਚ ਹਨ ਜੋ ਸਮਾਂ ਆਉਣ ਤੇ ਹਿਂਦ ਦੇ ਮੁਕਤੀ ਸੰਗਰਾਮੀਆਂ ਦਾ ਸਾਥ ਦੇਵੇ। ਰੂਸ ਸਾਡਾ ਉੱਤਰੀ ਗੁਆਂਢੀ, ਵਿਸ਼ਾਲ ਦੇਸ਼ ਸੀ। ਜਿਸ ਦਾ ਚੌਥਾ ਹਿੱਸਾ, ਏਸ਼ੀਆ ਵਿਚ ਫੈਲਿਆ ਸੀ ਦੀ ਪਿੱਤਰੀ ਭੂਮੀ ਵੀ ਕਦੇ ਇਹ ਇਲਾਕੇ ਰਹੇ ਸਨ। ਇਸ ਲਈ ਕੁਝ ਪੁਰਾਣੀਆਂ ਤੰਦਾਂ, ਕੁਝ ਭੂਗੋਲਿਕ ਸਾਂਝਾਂ ਅਤੇ ਕੁਝ ਵਿਸਥਾਰਵਾਦੀ ਬਰਤਾਨੀਆ ਦਾ ਰਾਹ ਰੋਕਣ ਲਈ, ਰੂਸ ਨੂੰ ਟੁੰਬਿਆ ਟੋਹਿਆ ਜਾ ਸਕਦਾ ਸੀ।

ਵਰਿਆਂਹ ਪਿੰਡ ਸੰਧੂਆਂ ਦੇ ਸਿਰਹਾਲੀ ਗਿਰਦ ਫੈਲੇ ਬਾਈ ਪਿੰਡਾਂ ਵਿਚੋਂ ਇਕ ਪਿੰਡ ਹੈ। ਇਸ ਖਿੱਤੇ ਵਿਚ ਕੂਕਾ ਅੰਦੋਲਨ ਦੇ ਪ੍ਰਚਾਰ ਪਰਸਾਰ ਲਈ ਭਾਈ ਨੈਣਾ ਸਿੰਘ ਦਾ ਉੱਘਾ ਯੋਗਦਾਨ ਹੈ। ਉਹ ਨਾਮ ਬਾਣੀ ਦਾ ਰਸੀਆ ਬੇਸ਼ਕ ਅੱਖਰ ਗਿਆਨ ਤੋਂ ਕੋਰਾ ਸੀ, ਪਰ ਪ੍ਰਭਾਵਸ਼ਾਲੀ ਗੱਲ ਕੱਥ ਦੁਆਰਾ ਵਿਰੋਧੀਆਂ ਨੂੰ ਨਿਰੁੱਤਰ ਕਰਨ ਅਤੇ ਆਪਣੇ ਮੱਤ ਦੇ ਪਰਚਾਰ ਵਿਚ ਉਹ ਸਿੱਧ ਹਸਤ ਸੀ। ਇਹਨਾਂ ਤੋਂ ਵਰੋਸਾਈ, ਇਸੇ ਪਿੰਡ ਦੇ ਰਤਨ ਸਿੰਘ ਸੰਧੂ ਦੀ ਪੁੱਤਰੀ, ਬੀਬੀ ਹੁਕਮ ਕੌਰ ਉਰਫ ਹੁਕਮੀ ਜਾਂ 'ਮਾਈ ਮਹਾਤਮਾ' ਨੂੰ, ਸਤਿਗੁਰੂ ਰਾਮ ਸਿੰਘ ਨੇ ਆਪਣੇ ਸੰਗਠਨ ਵਿਚ ਸੂਬਾ ਪਦਵੀ ਨਾਲ ਨਿਵਾਜਿਆ ਸੀ। ਸਾਡੇ ਇਤਿਹਾਸ ਵਿਚ ਭਾਈ ਨੈਣਾ ਸਿੰਘ ਨਾਲ ਸੰਬੰਧਿਤ ਕੁਝ ਕੁ ਘਟਨਾਵਾਂ ਦਾ ਹੀ ਵਰਣਨ ਮਿਲਦਾ ਹੈ। ਗੰਗਾ ਯਾਤਰਾ ਵਾਲੀ ਸਾਖੀ ਤੋਂ ਬਾਅਦ ਭਾਈ ਨੈਣਾ ਸਿੰਘ ਹੋਰਾਂ ਦਾ ਵੱਡਾ ਕਾਰਨਾਮਾ, ਰੰਗੂਨ ਵਿਖੇ ਸਰਕਾਰੀ ਹੁਕਮਾਂ ਦੀ ਉਲੰਘਣਾ ਕਰ ਕੇ, ਸਰਕਾਰੀ ਮੁਖਬਰਾਂ, ਸੂਹੀਆਂ ਅਤੇ ਖੁਫੀਆ ਏਜੰਸੀਆਂ ਦੀਆਂ ਅੱਖਾਂ ਵਿਚ ਘੱਟਾ ਪਾ ਕੇ, ਨਾਮਧਾਰੀ ਪੰਥ ਦੀ ਆਪਣਾ ਹੀ ਜਲ ਪਾਣੀ ਪਰਸ਼ਾਦ ਆਦਿ ਛਕਣ ਦੀ, ਆਪੇ ਸਹੇੜੀ ਕਠਿਨ ਮਰਿਆਦਾ ਦਾ ਨਿਰਬਾਹ ਕਰਦਿਆਂ, ਗੁਰੂ ਦਰਸ਼ਨ ਕਰਨਾ ਸੀ। ਸਾਡੇ ਇਤਿਹਾਸ ਮੁਤਾਬਿਕ ਬਾਬਾ ਦਰਬਾਰਾ ਸਿੰਘ 'ਰਾਇਪੁਰੀਏ' ਤੋਂ ਬਾਅਦ ਰੰਗੂਨ ਪੁੱਜਣ ਵਾਲੇ, ਕੂਕਾ ਸਿੰਘਾਂ ਦੇ ਤੀਜੇ ਜੱਥੇ ਵਿਚ ਹੀ ਭਾਈ ਨੈਣਾ ਸਿੰਘ ਸ਼ਾਮਲ ਸੀ—

"ਫੇਰ ਹੋਰ ਸਿੰਘ ਤੁਰੇ। ਨੈਣਾ ਸਿਘ ਵਰਿਆਂਹ ਕਾ, ਨਿਧਾਨ ਸਿੰਘ ਚੰਬੇ ਕਾ, ਭਗਵਾਨ ਸਿੰਘ ਫੱਤੇਵਾਲ ਕਾ, ਤਿੰਨ ਸਿੰਘ ਗਏ। ਹਮੀਰ ਸਿੰਘ ਦੁਰਗਾਪੁਰ ਕਾ ਅਗੇ ਈ ਸੀ, ਉੱਥੇ। ਪ੍ਰੇਟ ਵਾਲੇ ਪਾਸੇ ਦਰਸ਼ਨ ਕੀਤਾ। ਲਿਖ ਕੇ ਸਾਰਾ ਹਾਲ ਅੰਦਰ ਸੁੱਟਿਆ। ਸੁਣਕੇ ਸਾਰਾ ਹਵਾਲ ਫੇਰ ਆਪ ਲਿਖਕੇ ਹੁਕਮਨਾਮਾ ਦੀਆ। ਹੁਕਮ ਹੋਇਆ ਜਹਾਜ਼ ਪਰ ਚੜ੍ਹ ਜਾਣਾ ਕਈ ਦਿਨ ਦਰਸ਼ਨ ਕੀਤਾ।"[5]

ਭਾਈ ਨੈਣਾ ਸਿੰਘ ਵਾਲੇ ਹੁਕਮਨਾਮੇ ਦੇ ਪਾਠ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਆਰੰਭੇ ਕੂਕਾ ਅੰਦੋਲਨ ਦੇ ਧਾਰਮਿਕ, ਸਮਾਜਿਕ, ਸਿਆਸੀ, ਰਾਜਨੀਤਿਕ

ਅਤੇ ਸੱਭਿਆਚਾਰਕ ਝਲਕਾਰੇ ਮਿਲਦੇ ਹਨ। ਸਤਿਗੁਰੂ ਜੀ ਆਪ ਅਤੇ ਉਹਨਾਂ ਦੀ ਸੰਗਤ ਇਸ ਦਰਦ ਵਿਛੋੜੇ ਦੇ ਭੱਠ ਵਿਚ ਜਿਵੇਂ ਝੁਲਸ ਰਹੇ ਹਨ, ਉਸ ਦਾ ਡੂੰਘਾ ਆਭਾਸ ਵੀ ਹੁੰਦਾ ਹੈ, ਜਿਸ ਵਿਚੋਂ ਆਪ ਦੀ ਡੂੰਘੀ ਕੌਮਾਂਤਰੀ ਸੋਝੀ ਦੇ ਹਵਾਲੇ ਵੀ ਮਿਲਦੇ ਹਨ। ਨਾਮ ਬਾਣੀ ਸੰਗਤ ਨੂੰ ਦ੍ਰਿੜ ਕਰਵਾਉਣ ਅਤੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਭਵਿੱਖ ਸਾਖੀਆਂ ਦੇ ਇਸ਼ਾਰੇ ਕਰਕੇ, ਆਪ ਆਪਣੀ ਸੰਗਤ ਦਾ ਮਨੋਬਲ ਹੇਠਾਂ ਨਹੀਂ ਆਉਣ ਦਿੰਦੇ। ਨੀਤੀ ਬਚਨਾਂ ਦੀ ਵੀ ਇਸ ਵਿਚ ਕਾਫੀ ਵਰਤੋਂ ਹੈ। ਸਰਕਾਰ ਬਰਤਾਨੀਆਂ ਨਾਲ ਅਸਹਿਯੋਗ ਦੇ ਝਲਕਾਰੇ ਵੀ ਮਿਲਦੇ ਹਨ। ਗੁਰਬਾਣੀ ਲਈ ਅੱਖਰ ਗਿਆਨ ਸਿੱਖਣ ਦੀ ਲੋੜ ਨੂੰ ਵੀ ਭਲੀ ਭਾਂਤ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਕ ਪ੍ਰਸੰਗ ਨਾਲ ਸਮਝਾਇਆ ਗਿਆ ਹੈ। ਇਸ ਹੁਕਮਨਾਮੇ ਦੇ ਦੋ ਭਾਗ ਹਨ ਪਹਿਲਾ ਭਾਗ ਸੰਬੂਹ ਸੰਗਤ ਦੇ ਵਾਸਤੇ ਹੈ। ਦੂਜਾ ਭਾਗ ਭਾਈ ਨੈਣਾ ਸਿੰਘ ਅਤੇ ਨਾਲ ਦੇ ਸਿੰਘਾਂ ਪ੍ਰਥਾਇ ਹੈ। ਹੁਕਮਨਾਮੇ ਦੀਆਂ ਹੇਠਲੀਆਂ ਟੂਕਾਂ ਇਸ ਦੇ ਬਹੁਪੱਖੀ ਮਹੱਤਵ ਅਤੇ ਵਿਸ਼ਾ ਵਸਤੂ ਦਾ ਨਿਰੂਪਣ ਬਾਖੂਬੀ ਕਰਦੀਆਂ ਹਨ।

'ਹੋਰ ਤਾਂ ਖਾਲਸਾ ਜੀ ਕੋਈ ਦੁਖ ਨਹੀਂ ਇਕ ਸੰਗਤ ਦੇ ਬਿਛੋੜੇ ਦਾ ਹੋਇ ਰਹਿਆ ਹੈ। ਸੋ ਏ ਦੁਖ ਗੁਰੂ ਸਾਹਿਬ ਦੇ ਮੇਟਣ ਦਾ ਹੈ। ਜਦ ਗੁਰੂ ਚਾਹੂਗਾ ਤੁਰਤ ਹੀ ਮੇਟ ਦੇਊਗਾ।'[6]

"ਮੈਂ ਇਹ ਬਾਤ ਸਮਝੀ ਜੋ ਸੰਗਤਿ ਕੋ ਬੀ ਬਡਾ ਭਾਰੀ ਦੁਖ ਵਿਛੋੜਾ ਦਾ ਹੈ। ਸੋ ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਣਨਗੇ ਸਤਿ ਕਰ ਮੰਨਣਾ। ਗੁਰੂ ਜੀ ਕਾ ਬਚਨ ਹੈ ਸਰਬ ਰੋਗ ਕਾ ਅਉਖਧੁ ਨਾਮੁ। ਨਾਮ ਤੇ ਬਾਣੀ ਦਾ ਬਡਾ ਪ੍ਰਤਾਪ ਹੈ, ਪਰਸਪਰ ਮੇਲਾ ਹੈ।"[7]

"ਜੋ ਮੇਰੇ ਤੇ ਗੁਰੂ ਸਾਹਿਬ ਲਿਖਾਂਵਦਾ ਹੈ ਸੋ ਮੈਂ ਸੰਗਤ ਕੀ ਓਰ ਲਿਖ ਭੇਜਦਾ ਹਾਂ। ਮੇਰੇ ਮੈ ਜੀ ਕਹਾ ਮਤ ਹੈ। ਜੇ ਮੇਰੇ ਮੈਂ ਮਤ ਹੁੰਦੀ ਤਾਂ ਮੈਂ ਮਲੇਛਾਂ ਦੀ ਕੈਦ ਵਿਚ ਕਿਓ ਆਂਵਦਾ। ਦੇਖੋ ਖਾਲਸਾ ਜੀ ਕਰਤਾਰ ਦੇ ਰੰਗ ਤਮਾਸ਼ੇ, ਕਰਤਾਰ ਕੀ ਦਿਖਾਂਵਦਾ ਹੈ।"[8]

ਹੋਰ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂੰ ਤਾਂ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮ ਹੈ। ਆਗੇ ਗੁਰੂ ਜਾਣੇ।[9]

"ਏਨਾ ਬਿਲਿਆ ਨੂ ਲੋਕਾਂ ਨੇ ਇਹ ਭਰਮ ਪਾਇਆ ਹੈ ਚੰਗਿਆ ਚੰਗਿਆ ਨੇ, ਏਹ ਕੂਕੇ ਤੁਮਾਰਾ ਰਾਜ ਲੈ ਲੈਣਗੇ ਆਗੇ ਵਾਗੂ ਜੈਸਾ ਚੁਗਤਿਆ ਥੋ ਲੈ ਲਿਆ ਸੀ। ਏ ਓਈ ਸਿਖ ਹੈਨਿ, ਏਸ ਕਰਕੇ ਸਾਡੇ ਪਿਛੇ ਪੈ ਗੇ ਲੋਕਾਂ ਦਾ ਕਹਾ ਮੰਨਕੇ।"[10]

"ਹੋਰ ਭੇਖਾ ਦੀ ਸੇਵਾ ਕਰਨੀ ਜਥਾ ਸਕਤਿ, ਭਾਵੇ ਨਿੰਦਾ ਈ ਕਰਨ ਵਾਲਾ ਹੋਵੇ। ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲੁ, ਨਿੰਦਾ ਵਾਲੇ ਨੂੰ ਨਿੰਦਾ ਕਾ, ਆਪ ਸਭ ਕੋ ਸਾਥ ਅਨੰਦ ਰਹਿਣਾ।[11]

ਭਾਈ ਅਬਲ ਤੇ ਏਹ ਚਿਠੀ ਸਭ ਦੇਸਾਂ ਦੇ ਵਾਸਤੇ ਲਿਖੀ ਹੈ ਸਾਰੇ ਦੇਸਾਂ ਦੇ ਵਾਸਤੇ ਸੁਣਾ ਦੇਣੀ। ਜਿਥੇ ਤੁਸੀਂ ਜਾਓ ਜੇਹੜਾ ਤੁਹਾਡੇ ਪਾਸ ਆਵੇ ਸਭ ਨੂੰ ਸੁਣਾ

ਦੇਣੀ। ਜੇਕਰ ਦੋ ਚਾਹੇ ਤਾਂ ਏਸ ਦੇ ਉਪਰੋਂ ਉਤਾਰ ਕਰਕੇ ਜਿਥੇ ਮਰਜੀ ਹੋਵੇ ਭੇਜ ਦੇਣੀ। ਜਿਤਨੀਆਂ ਚਾਹੋ ਉਤਨੀਆਂ ਬਣਾ ਲੈਣੀਆਂ ਪਰ ਨੈਣਾ ਸਿੰਘ ਆਧਾ ਸੀ ਮੇਰੇ ਪਾਸ ਰਹੇ ਤਾਂ ਅਛੀ ਹੈ ਮੈਂ ਲਿਖਣਾ ਨਹੀਂ ਜਾਣਦਾ। ਭਾਈ ਨੈਣਾ ਸਿੰਘ ਜੀ ਜੇ ਤੈ ਰਖੀ ਆਪ ਦੇ ਪਾਸ ਤਾਂ ਤੂ ਭਾਈ ਬਹੁਤੀ ਥਾਈਂ ਜਾ ਕੇ ਦਿਖਾਲ ਦੇਈ। ਅੰਮ੍ਰਿਤਸਰ ਭੀ ਦਿਖਾਲੀ ਅਰ ਲਾਹੌਰ ਭੀ। ਅੱਛੀ ਤਰਾਂ ਸੇ ਸਾਂਭ ਕੇ ਲੈ ਜਾਣੀ। ਪਿੰਡੇ ਨਾਲ ਲਗਾ ਕੇ ਨਾ ਜੋੜ ਲੈਣੀ ਪ੍ਰਸੀਨੇ ਕੇ ਸਾਥ।"[12]

ਵੱਡੀਆਂ-ਵੱਡੀਆਂ ਅਧਿਆਤਮਕ ਅਤੇ ਰਾਜਸੀ ਮਹੱਤਵ ਵਾਲੀਆਂ ਹਦਾਇਤਾਂ ਦੇ ਨਾਲ ਛੋਟੀਆਂ ਛੋਟੀਆਂ ਵਿਹਾਰਕ ਬਾਤਾਂ ਵੀ ਆਪਣੇ ਸਿੱਖ ਸੰਗੀਆਂ ਨਾਲ ਕਰਨੀਆਂ, ਸਤਿਗੁਰੂ ਜੀ ਦੀ ਅਨੂਠੀ ਸ਼ਖਸੀਅਤ ਦਾ ਅਤੇ ਨੈਣਾ ਸਿੰਘ ਲਿਖ ਨਹੀਂ ਜਾਣਦਾ, ਉਸੇ ਪਾਸ ਇਹ ਕ੍ਰਿਪਾ ਪੱਤਰ ਰਹਿਣ ਦਾ ਬਚਨ ਕਰਕੇ, ਗਹਿਰ ਗੰਭੀਰ ਗੁਰ ਸਾਗਰ ਦੀਆਂ ਸੰਗਤ ਰੂਪੀ ਕਿਨਾਰਿਆਂ ਨਾਲ ਕਲੋਲ ਕਰਦੀਆਂ ਛੱਲਾਂ, ਕੇਹਾ ਸਜੀਵ ਮਾਨਵੀ ਚਿਤਰ ਉਲੀਕਦੀਆਂ ਹਨ।

ਉਪਰੋਕਤ ੩ ਨੰਬਰ ਹੁਕਮਨਾਮੇ ਤੋਂ ਬਿਨਾਂ ਹੁਕਮਨਾਮਾ ਨੰਬਰ ੪ ਤਾਂ ਆਰੰਭ ਹੀ ਭਾਈ ਨੈਣਾ ਸਿੰਘ ਦੀਆਂ ਪੁੱਛਾਂ ਦਾ ਉੱਤਰ ਦੇਣ ਵਜੋਂ ਹੁੰਦਾ ਹੈ। ਇਸ ਵਿਚ ਤਦੋਂਕੇ ਪੰਜਾਬ ਦੀ, ਅੱਜ ਦੀ ਕੰਨਿਆ ਭਰੂਣ ਹੱਤਿਆ ਜਿਉਂ, ਜੰਮਦੀ ਲੜਕੀ ਮਾਰਨ ਜਾਂ ਉਸਨੂੰ ਵਸਤ ਸਮਝਣ ਦੀ ਤ੍ਰਾਸਦਿਕ ਸਥਿਤੀ ਬਾਰੇ, ਨੈਣਾ ਸਿੰਘ ਦੀ ਮਾਰਫਤ ਹੀ ਆਪਣੇ ਲੋਕਾਂ ਨੂੰ ਇਹ ਸੰਦੇਸ਼ ਦਿੰਦੇ ਹਨ—

"ਜੋ ਕੁੜੀ ਮਾਰੇ ਕੇ ਤਾਂ ਬੇਚੇ ਕੇ ਤਾ ਬਟਾ ਕਰੇ, ਅਰ ਜੇਕਰ ਅਛੀ ਤਰਾਂ ਮਲੂਮੀ ਹੋਏ ਜਾਵੇ ਤਾਂ ਓਸਦੇ ਨਾਲ ਨਹੀਂ ਬਰਤਣਾ। ਨਾ ਓਸ ਨੂੰ ਸੰਗਤ ਮੈਂ ਬੜਨ ਦੇਣਾ।"[13]

ਸਤਿਗੁਰੂ ਜੀ ਜਿਸ ਖਿੱਤੇ ਦੇ ਸਿੰਘ ਦਰਸ਼ਨ ਕਰਨ ਆਉਂਦੇ ਹਨ, ਉਹਨਾਂ ਨੂੰ ਜੋ ਹੁਕਮਨਾਮਾ ਸੌਂਪਦੇ ਹਨ, ਉਸ ਵਿਚ ਉਸ ਇਲਾਕੇ ਦੇ ਸਾਰੇ ਪ੍ਰਮੁੱਖ ਨਾਮਧਾਰੀ ਸਿੰਘਾਂ ਨੂੰ, ਆਪਣੇ ਵਲੋਂ ਉਹਨਾਂ ਦੇ ਨਾਵਾਂ ਦਾ ਉਲੇਖ ਕਰਕੇ, ਸੰਬੂਹ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜ਼ੀ।" ਲਿਖਦੇ ਹਨ। ਮਾਝੇ ਦੇ ਇਕ ਨਾਇਬ ਸੂਬੇ ਭਾਈ ਬਘੇਲ ਸਿੰਘ ਨਾਰਲੀ ਦੇ ਨਾਮ ਹੁਕਮਨਾਮੇ ਦਾ ਆਰੰਭ ਹੀ "ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਵਿਰਾਹੀ (ਵਰਿਆਹੀਂ) ਭਾਈ ਨੈਣਾ ਸਿੰਘ... ਸ਼ਬਦ ਨਾਲ ਹੁੰਦਾ ਹੈ।[14] ਯਾਦ ਰਹੇ ਕਿ ਸਤਿਗੁਰੂ ਜੀ ਇਹਨਾਂ ਕਿਰਪਾ ਪੱਤਰਾਂ ਵਿਚ ਬਰਤਾਨਵੀ ਸਰਕਾਰ ਦੀ ਅੱਖੀਂ ਘੱਟਾ ਪਾਉਣ ਲਈ, ਆਪਣੇ ਲਈ ਦਿਆਲ ਸਿੰਘ ਅਤੇ ਹਜ਼ੂਰੀ ਸੇਵਕ ਭਾਈ ਨਾਨੂੰ ਸਿੰਘ ਜੀ ਲਈ ਕਿਰਪਾਲ ਸਿੰਘ ਛੱਦਮ ਨਾਵਾਂ ਦਾ ਉਪਯੋਗ ਕਰਦੇ ਹਨ। ਫਿਰ ਆਪ ਹੁਕਮਨਾਮਾ ਨੰਬਰ ੩੮ ਜੋ ਬਘੇਲ ਸਿੰਘ ਨਾਰਲੀ ਅਤੇ ਹੁਕਮਨਾਮਾ ਨੰ. ੪੯ ਜੋ ਮੀਹਾਂ ਸਿੰਘ ਸਿਰਹਾਲੀ ਲਿਆਏ ਹਨ ਇਹਨਾਂ ਵਿਚ ਵੀ ਮਾਝੇ ਦੇ ਹੋਰ ਪਿੰਡਾਂ ਦੇ ਨਾਲ, ਵਰਿਆਂਹ ਦੀ ਨਾਮਧਾਰੀ ਸੰਗਤ ਨੂੰ ਯਾਦ ਕਰਦੇ ਹਨ।

ਨੈਣਾ ਸਿੰਘ ਵਾਲਾ ਹੁਕਮਨਾਮਾ (ਨੰਬਰ ੩) ਕਈ ਪੱਖਾਂ, ਵਿਸ਼ੇਸ਼ ਕਰਕੇ ਆਪਣੇ ਰਾਜਨੀਤਿਕ ਸੁਨੇਹੇ ਕਾਰਨ, ਮਹੱਤਵਪੂਰਨ ਹੋਣ ਸਦਕਾ ਅਤੇ ਇਸਦਾ ਬਹੁਤ ਥਾਵਾਂ

'ਤੇ ਭਾਈ ਨੈਣਾ ਸਿੰਘ ਦੁਆਰਾ ਪਹੁੰਚਾਏ ਜਾਣ ਕਾਰਨ, ਪੰਜਾਬ ਸਰਕਾਰ ਅਤੇ ਹਿੰਦ ਸਰਕਾਰ ਲਈ ਵੀ ਇਹ ਪੱਤਰ, ਵੱਡੀ ਸਿਰਦਰਦੀ ਦਾ ਕਾਰਨ ਬਣਿਆ। ਭੈਣੀ ਸਾਹਿਬ ਵਿਚ ਕੂਕਾ ਵੇਸ ਵਿਚ ਰਹਿਣ ਵਾਲੇ, ਇਕ ਮੁਖਬਰ ਈਸ਼ਰ ਸਿੰਘ ਰਵਿਦਾਸੀਏ ਤੋਂ ਇਸ ਦੀ ਨਕਲ, ਲੁਧਿਆਣਾ ਦੇ ਜ਼ਿਲ੍ਹਾ ਪੁਲੀਸ ਕਪਤਾਨ, ਮਿ. ਜੇ.ਪੀ. ਬਾਰਬਰਟਨ ਦੁਆਰਾ ੧੯ ਅਕਤੂਬਰ ੧੮੭੮ ਨੂੰ ਪ੍ਰਾਪਤ ਹੋਣ ਬਾਅਦ ਸਰਕਾਰ ਤਿਲਮਿਲਾ ਉੱਠੀ। ਇਸ ਸੰਬੰਧ ਵਿਚ ਉੱਪਰਲੇ ਅਧਿਕਾਰੀਆਂ ਨੇ ਸਤਿਗੁਰੂ ਜੀ ਤੋਂ ਵੀ ਪੁੱਛ ਗਿੱਛ ਕੀਤੀ। ਇਸ ਲਈ ਸਤਿਗੁਰੂ ਜੀ ਆਪਣੇ ਪਹਿਲੇ ਬਚਨ ਕਿ ਹੁਕਮਨਾਮਾ ਬਹੁਤੀ ਥਾਈਂ ਵਿਖਾਇ ਦੇਈਂ ਤੋਂ ਉਲਟ ਇਹਨਾਂ ਹੁਕਮਨਾਮਿਆਂ ਨੂੰ ਸਿਰਫ ਲੁਕਵੇ ਢੰਗ ਨਾਲ, ਭਰੋਸੇਯੋਗ ਸਿਖਾਂ ਤੱਕ ਹੀ ਸੀਮਤ ਰੱਖਣ ਦੀ ਨਵੀਂ ਰਣਨੀਤੀ ਤਹਿ ਕਰਦੇ ਹਨ। ਇਕ ਮਗਰਲੇ ਹੁਕਮਨਾਮੇ ਵਿਚ, ਇਸ ਪ੍ਰਥਾਇ ਲਿਖਦਿਆਂ, ਜਿਵੇਂ ਬਾਪ ਆਪਣੇ ਲਾਡਲੇ ਬੱਚਿਆਂ ਦੀ ਕਦੇ ਕਦੇ ਲੋੜ ਮੁਤਾਬਿਕ, ਝਿੜਕ ਝੰਬ ਵੀ ਕਰ ਲੈਂਦਾ ਹੈ, ਇਉਂ ਫੁਰਮਾਉਂਦੇ ਹਨ—

"ਹੋਰ ਭਾਈ ਏਥੇ ਦਾ ਹਵਾਲ ਏਹੁ ਹੈ ਏਥੇ ਨੈਣਾ ਸਿੰਘ ਹੁਰੀ ਆਏ। ਉਨ੍ਹਾਂ ਨੂੰ ਅਸੀਂ ਇਕ ਹਰਿਦਾਸ* ਦਿੱਤੀ। ਹਰਿਦਾਸ ਉਤੇ ਉਤਾਰ ਕਰਕੇ ਨੈਣਾ ਸਿੰਘ ਨੇ ਬਹੁਤੇ ਲੋਕਾਂ ਨੂ ਦਿਤੀ। ਸਾਰੇ ਲੋਕਾਂ ਮੈਂ ਡੰਡ ਪਾਇ ਦਿਤੀ। ਓ ਸਾਰੀ ਬਾਤ ਫਰੰਗੀਆਂ ਨੇ ਸੁਣ ਲਈ। ਫੇਰ ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂੰ ਲਿਖਿਆ। ਲਾਟ ਨੇ ਐਥੇ ਵਾਲਿਆਂ ਨੂੰ ਲਿਖਿਆ ਤੁਸੀਂ ਕਿਆ ਖਵਰਦਾਰੀ ਰੱਖਦੇ ਹੋ ਰਾਮ ਸਿੰਘ ਤੇ ? ਨੈਣਾ ਸਿੰਘ ਅਰਦਾਸ ਲੈ ਗਿਆ ਹੈ। ਦੇਸ ਮੈਂ ਜਾ ਕੇ ਸਭ ਕੂਕਿਓ ਕੋ ਨਕਲ ਉਤਾਰਿ ਉਤਾਰਿ ਦਿੰਦਾ ਹੈ।

ਏਥੇ ਸਾਡੇ ਪਾਸ ਇਕ ਬਡਾ ਗੋਰਾ ਆ ਕੇ ਪੁਛਣ ਲੱਗਾ ਤੁਮਾਰੇ ਪਾਸ ਨੈਣਾ ਸਿੰਘ ਆਇਆ ? ਤੁਮਨੇ ਚਿਠੀ ਦਈ ? ਅਸੀ ਕਹਾ ਨਹੀਂ ਦੇਖਾ ਨੈਣਾ ਸਿੰਘ। ਫਿਰ ਉਹ ਬੋਲਾ ਲਾਟ ਨੇ ਲਿਖਾ ਹੈ ਅਰ ਤੁਮਕੋ ਕਿਤੇ ਦੂਸਰੇ ਟਾਪੂ ਮੈ ਜਾਣਾ ਹੋਗਾ। ਅਕੇ ਤਾਂ ਜੇਲ੍ਹਖਾਨੇ ਮੈਂ ਜਾਣਾ ਹੋਊ। ਮੈ ਕਹਾ ਜਿਥੇ ਮਰਜੀ ਹੋ ਉਥੇ ਲੈ ਜਾਓ, ਤੁਸੀਂ ਆਪਣੇ ਬਚਣ ਦੀ ਬਾਤ ਕਰ ਲਓ। ਜਿਸ ਤਰ੍ਹਾਂ ਤੁਸੀ ਬਚੋ ਸੋ ਤੁਸੀਂ ਕਰੋ। ਬੋਲਤਾ ਗਿਆ ਹੈ ਪਰ ਹਾਲ ਠਹਿਰੇ ਹੋਏ ਹੈਨ। ਅਗੇ ਸੋ ਹੋਊ ਜੋ ਗੁਰੂ ਸਾਹਿਬ ਨੇ ਕਰਨੀ ਹੈ।

ਲਾਟ ਨੇ ਏਨਾ ਨੂ ਬਡੀ ਸ੍ਮਿੰਦਗੀ ਦਿਤੀ ਹੈ ਏਥੇ ਬਾਲਿਆ ਨੂ। ਏਨਾ ਦੇ ਹਥ ਕੋਈ ਬਾਤ ਆਈ ਨਹੀਂ, ਹੁਣ ਬਡਾ ਬੰਦੋਬਸਤ ਕਰਨ ਲਗੇ ਹੈ ਸਾਡੇ ਆਦਮੀ ਦੀ ਸਾਡੀ ਚਿਠੀ ਵਕੜਨ ਨੂੰ। ਗੁਰੂ ਸਾਹਿਬ ਈ ਪੜਦੇ ਕਜੇ ਹੈ।"[15]

ਮਹੱਤਵਪੂਰਨ ਕੂਕਿਆਂ ਵਾਲੀ ਸੂਚੀ ਵਿਚ ਬਾਬਾ ਨੈਣਾ ਸਿੰਘ ਬਾਰੇ ਨਿਮਨ ਲਿਖਤ ਵੇਰਵਾ, ਅੰਮ੍ਰਿਤਸਰ ਦੀ ਸੂਚੀ ਤੇ ਪਹਿਲੇ ਨੰਬਰ ਤੇ ਹੀ ਦਰਜ ਹੈ—

"ਨੈਣਾ ਸਿੰਘ ਮਹੰਤ, ਵਲਦ ਸਮੁੰਦ ਸਿੰਘ, ਪਿੰਡ ਵਰਿਆਂਹ, ਥਾਣਾ ਸਰਹਾਲੀ, ਵਾਹੀਵਾਨ ਹੈ। ਉਸ ਦੇ ਸਰੀਰਕ ਹੁਲੀਏ ਵਾਲੇ ਖਾਨੇ ਵਿਚ ਦਰਜ ਹੈ : ਰੰਗ ਪੱਕਾ, ਮੂੰਹ ਤੇ ਮਾਤਾ ਦੇ ਦਾਗ਼, ਭਰਵੱਟੇ ਮਿਲੇ ਹੋਏ, ਖੱਬੀ ਅੱਖ ਤੋਂ ਦਿਸਦਾ ਨਹੀਂ, ਦਰਮਿਆਨਾ

* ਅਰਦਾਸ ਜਾਂ ਹੁਕਮਨਾਮਾ

ਕੱਦ ਅਤੇ ਸਰੀਰ, ਉਮਰ ੫੦ ਸਾਲ ਦੇ ਲੱਗਪਗ। ਸੁਭਾਉ ਤੇ ਚਾਲ ਚਲਣ ਵਾਲੇ ਖਾਨੇ ਵਿਚ ਲਿਖਿਆ ਹੈ। ਕਿਹਾ ਜਾਂਦਾ ਹੈ ਕਿ ੧੮੭੭ ਵਿਚ ਇਹ ਬੰਦਾ ਰੰਗੂਨ ਗਿਆ ਅਤੇ ਗੁਰੂ ਰਾਮ ਸਿੰਘ ਨੂੰ ਮਿਲ ਕੇ ਆਇਆ। ਸੰਨ ੧੮੮੦ ਈ. ਵਿਚ ਇਸਨੇ ਫਿਰ ਰੰਗੂਨ ਜਾਣ ਦਾ ਮਨ ਬਣਾਇਆ। ਉਹ ਇਕ ਸਕਿਰਿਆ (ਐਕਟਿਵ— ਕੂਕਾ ਹੈ ਜਿਸ ਦੀ ਇਸ ਫਿਰਕੇ ਵਿਚ ਮਾਨਤਾ ਹੈ। ਉਹ ਇਕ ਖ਼ਤਰਨਾਕ ਵਿਅਕਤੀ ਹੈ।[16]

ਨੈਣਾ ਸਿੰਘ ਇਕ ਵੇਰ ਗੁਰੂ ਦਰਸ਼ਨਾਂ ਨੂੰ ਗਏ ਜਾਂ ਦੋ ਵੇਰ ਇਹ ਤਾਂ ਇਤਿਹਾਸਿਕ ਖੋਜ ਦਾ ਵਿਸ਼ਾ ਹੈ। ਪਰ ਉਸ ਦੁਆਰਾ ਲਿਆਂਦੇ ਉਪਰ ਵਰਣਿਤ ਹੁਕਮਨਾਮੇ ਦਾ ਪਾਠ ਪੜ੍ਹ ਸੁਣ ਕੇ, ਨਾਮਧਾਰੀ ਸੰਗਤਾਂ ਵਿਚ ਮਾਨੋ ਬਿਜਲਈ ਰੌਅ ਕੌਂਧ ਗਈ ਹੋਵੇ। ਸਿੰਘ ਵਧੇਰੇ ਜੋਰ ਸ਼ੋਰ ਨਾਲ, ਗੁਰੂ ਸਾਹਿਬ ਦੇ ਹੁਕਮ ਅਨੁਸਾਰ, ਭਜਨ ਬਾਣੀ ਦੇ ਗੁਪਤ ਪਰਗਟ ਅਭਿਆਨ ਵਿਚ ਜੁੱਟ ਗਏ। ਜਿਸ ਦੀ ਫਿਕਰਮੰਦੀ ਜੋ ਸਰਕਾਰ ਨੂੰ ਹੋਈ, ਉਸ ਦਾ ਜ਼ਿਕਰ, ਸੂਬਾ ਸਮੁੰਦ ਸਿੰਘ ਖੋਟੇ, ਸੂਬਾ ਸਰਮੁਖ ਸਿੰਘ ਲੱਲੂ ਵਾਲ ਅਤੇ ਭਾਈ ਗੁਰਦਿੱਤ ਸਿੰਘ ਧਰਮੂਕੋਟੀਏ ਵਾਲੇ ਹੁਕਮਨਾਮੇ ਵਿਚ ਵੀ ਆ ਚੁੱਕਾ ਹੈ।

ਗੁਰੂ ਹਰੀ ਸਿੰਘ ਜੀ ਦੇ ਸਮੇਂ ਡੇਰਾ ਭੈਣੀ ਸਾਹਿਬ ਵਿਚ ਤਿੰਨ ਮੁਖਬਰ ਸਨ ਜੋ ਨਾਮਧਾਰੀ ਵੇਸ ਵਿਚ ਰਹਿੰਦੇ ਸਨ ਅਤੇ ਡੇਰੇ ਦੀਆਂ ਗਤੀਵਿਧੀਆਂ ਤੋਂ ਸਰਕਾਰ ਨੂੰ ਜਾਣੂ ਕਰਵਾਉਂਦੇ ਸਨ। ਇਹਨਾਂ ਦੇ ਨਾਮ ਸਨ, ਲੋਹਗੜ੍ਹ (ਲੁਧਿਆਣਾ) ਦੀ ਮਾਈ ਕਰਮ ਕੌਰ, ਲੰਗਰ ਵਿਚ ਲੋਹ ਹੇਠਾਂ ਬਾਲਣ ਦਾ ਝੋਕਾ ਡਾਹਿਆ ਕਰਦੀ ਸੀ, ਇਹ ਮਾਈ ਜੱਟੀ ਸੀ। ਸਢੌਰਾ (ਅੰਬਾਲਾ) ਦਾ ਛੀਂਬਾ ਠਾਕੁਰ ਸਿੰਘ ਅਤੇ ਸਭ ਤੋਂ ਵੱਧ ਮਹੱਤਵਪੂਰਨ ਸੀ ਈਸ਼ਰ ਸਿੰਘ ਰਵਿਦਾਸੀਆ ਜੋ ਦੁਰਗਾਪੁਰ (ਜਲੰਧਰ) ਦਾ ਰਾਗੀ ਸੀ।[17] ਹੁਕਮਨਾਮਿਆਂ ਦੇ ਚੋਰੀ ਛਿਪੇ ਉਤਾਰੇ ਕਰਕੇ, ਇਹ ਹੀ ਬਾਰ ਬਟਨ ਨੂੰ ਭੇਜਿਆ ਕਰਦਾ ਸੀ। ਮਾਈ ਕਰਮੋ ਨੂੰ ਸਾਢੇ ਤਿੰਨ ਰੁਪੈ ਅਤੇ ਦੂਜੇ ਦੋਹਾਂ ਨੂੰ ਸੱਤ-ਸੱਤ ਰੁਪੈ ਮਹੀਨਾ ਲੁਧਿਆਣਾ ਪੁਲੀਸ ਦਿੰਦੀ ਸੀ। ਈਸ਼ਰ ਸਿੰਘ ਨੂੰ ਬਾਅਦ ਵਿਚ ਗੁਰੂ ਹਰੀ ਸਿੰਘ ਨੇ ਡੇਰੇ ਵਿਚੋਂ ਕੱਢ ਦਿੱਤਾ ਸੀ। ਮਾਈ ਕਰਮੋਂ ਇੱਥੇ ਹੀ ੧੯੦੩ ਈ. ਵਿਚ ਪੂਰੀ ਹੋ ਗਈ ਸੀ। ਸਤਿਗੁਰੂ ਬਿਲਾਸ ਅਨੁਸਾਰ "ਨੈਣਾ ਸਿੰਘ ਵਾਲੀ ਅਰਦਾਸ ਸਾਰੀ ਸੰਗਤ ਮੈਂ ਸੁਣੀ। ਜਗਾ-ਜਗਾ ਪਰ ਸਿੰਘ ਪਾਠ ਕਰਨੇ ਲੱਗੇ। ਮੁਖਬਰਾਂ ਨੇ ਨੈਣਾਂ ਸਿੰਘ ਵਾਲੀ ਅਰਦਾਸ ਦੀ ਨਕਲ ਫਰੰਗੀ ਕੋਲ ਪੁਚਾਇ ਦਿੱਤੀ।

ਓਹੀ ਅਰਦਾਸ ਰੰਗੂਨ ਵਾਲੇ ਫਿਰੰਗੀ ਨੇ ਸਤਿਗੁਰੂ ਜੀ ਕੇ ਸਾਮ੍ਹਣੇ ਜਾਇ ਦਿਖਾਲੀ ਯੇ ਦੇਖੋ ਤੁਮਾਰੇ ਹਾਥੋਂ ਕੀ ਲਿਖੀ ਹੈ। ਸਿੰਘਾਂ ਦੀ ਤਕੜਾਈ ਕੀਤੀ ਫਰੰਗੀ ਨੇ ਕਿ ਪੰਜਾਬ ਤੇ ਕੋਈ ਸਿੰਘ ਨਾ ਆਵੇ ਰੰਗੂਨ ਮੇ।"[18]

ਪਰ ੧੮੭੭ ਈ. ਵਿਚ ਨੈਣਾ ਸਿੰਘ ਹੋਰਾਂ ਦੀ ਤਰਿੱਕੜੀ ਦੇ ਗੁਰੂ ਦਰਸ਼ਨ ਕਰਨ ਬਾਅਦ ਵੀ ਅਗਲੇ ੪-੫ ਸਾਲ, ਨਾਮਧਾਰੀ ਸਿੱਖਾਂ ਦਾ ਪੰਜਾਬ ਵਿਚੋਂ ਬ੍ਰਿਟਿਸ਼ ਬਰਮਾ ਅਤੇ ਫਿਰ ਮਰਗੋਈ ਟਾਪੂ ਵਿਚ ਵੀ ਚੱਲਦਾ ਵਹੀਰ ਬੰਦ ਕਰਨ ਵਿਚ, ਨਾ ਪੰਜਾਬ ਅਤੇ ਨਾ ਹਿੰਦ ਸਰਕਾਰ, ਤਮਾਮ ਪੇਸ਼ਬੰਦੀਆਂ ਦੇ ਬਾਵਜੂਦ ਸਫਲ ਹੋ ਸਕੀ।

ਭਾਈ ਨੈਣਾ ਸਿੰਘ ਸਤਿਗੁਰੂ ਜੀ ਦੀ ਯਾਦ ਵਿਚ ਅੱਠੇ ਪਹਿਰ ਖੀਵੇ ਰਹਿੰਦੇ

ਸਨ। ਉਹ ਸੰਤ ਜਿਊਣ ਸਿੰਘ ਸਰਹਾਲੀ, ਸੰਤ ਮਿੱਤ ਸਿੰਘ ਜਿਊਣ ਭਿੰਡਰ, ਸੰਤ ਬਾਬਾ ਕੇਸਰ ਸਿੰਘ ਜੀ ਮੁਹਾਵੇ ਵਾਲੇ, ਬੁੱਢਾ ਸਿੰਘ ਵਾਂ ਵਾਲੇ, ਮਤਾਬ ਸਿੰਘ ਉੱਬੋਕੇ, ਕਾਹਨ ਸਿੰਘ, ਬੁਰਜ ਟਾਇਕੇ ਆਦਿ ਰਾਮ ਵਿਓਗੀਆਂ ਦੀ ਸੰਗਤ ਵਿਚ, ਮਾਝੇ ਦੇ ਪਿੰਡਾਂ ਵਿਚ ਵਿਚਰਦੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪਰਚਾਰ ਕਰਦੇ ਰਹਿੰਦੇ। ਉਹਨਾਂ ਦੀ ਹਰ ਗਤੀ ਵਿਧੀ ਵਿਚੋਂ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਥਾਪੇ, ਪਹਿਲੇ ਪੰਜ ਕੂਕਾ ਸਿੰਘਾਂ ਵਿਚੋਂ ਇਕ ਹੋਣ ਕਾਰਨ, ਸਰਕਾਰ ਬਗਾਵਤ ਦੀ ਬੂ ਸੁੰਘਦੀ ਅਤੇ ਇਸੇ ਲਈ ਨੈਣਾ ਸਿੰਘ ਹੋਰਾਂ ਨੂੰ ਆਪਣੇ ਰਾਜ ਦੀ ਸਲਾਮਤੀ ਲਈ ਬਹੁਤ ਖ਼ਤਰਨਾਕ ਵਿਅਕਤੀ ਸਮਝਦੀ ਸੀ। ਨੈਣਾ ਸਿੰਘ ਦਾ ਜਨਮ ਸਰਕਾਰੀ ਰੀਕਾਰਡ ਮੁਤਾਬਿਕ ੧੮੩੦-੩੧ ਈ. ਦਾ ਬਣਦਾ ਹੈ। ਸੋ ਉਹ ਭਰ ਜੁਆਨੀ ਵਿਚ ਸ੍ਰੀ ਭੈਣੀ ਸਾਹਿਬ ਆ ਗਿਆ ਸੀ। ਉਹ ਆਪਣਾ ਨਿਰਬਾਹ ਖੇਤੀਬਾੜੀ ਕਰਕੇ ਕਰਦਾ ਸੀ। ਰੰਗੂਨ ਵਾਪਸੀ ਤੋਂ ਬਾਅਦ ਉਸ ਨੇ ੧੦ ਕੁ ਸਾਲ ਹੀ ਜੀਵਨ ਸਫ਼ਰ ਕੀਤਾ। ਕਿਉਂਕਿ ਸਤਿਗੁਰੂ ਬਿਲਾਸ ਭਾਗ ਦੂਜਾ ਵਿਚ ਗੁਰੂ ਹਰੀ ਸਿੰਘ ਜੀ ਦੇ ਮਾਝੇ ਦੇ ਦੌਰਿਆਂ ਸਮੇਂ, ਉਸਦਾ ਜ਼ਿਕਰ ਨਹੀਂ ਆਉਂਦਾ। ਆਪਣੇ ਉਪਦੇਸ਼ਾਂ ਵਿਚ ਵੀ ਸਤਿਗੁਰੂ ਪਰਤਾਪ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਜਿਹਨਾਂ ਪੁਰਾਤਨ ਸਿੰਘਾਂ ਦਾ ਦਰਸ਼ਨ ਕੀਤਾ ਹੋਣ ਦਾ ਜ਼ਿਕਰ ਕਰਦੇ ਹਨ, ਉਸ ਵਿਚ ਬਾਬਾ ਨੈਣਾ ਸਿੰਘ ਦਾ ਨਾਮ ਨਹੀਂ ਆਉਂਦਾ। ਸੋ ਉਹ ਮੁਸ਼ਕਿਲ ਨਾਲ ੬੦ ਕੁ ਵਰ੍ਹੇ ਦੀ ਆਰਜਾ ਬਤੀਤ ਕਰਕੇ, ੧੮੯੭ ਈ. ਦੇ ਲਾਗੇ ਚਾਗੇ ਹੀ ਰਾਮ ਸੱਤ ਹੋ ਗਏ। ਉਹਨਾਂ ਦੀ ਮਾਤਾ ਦਾ ਨਾਮ ਮਾਈ ਦਾਖਾਂ ਸੀ। ਜਿਹਨਾਂ ਨੂੰ ਇਕ ਹੁਕਮਨਾਮੇ ਵਿਚ, ਨੈਣਾ ਸਿੰਘ ਰਾਹੀਂ ਸਤਿਗੁਰੂ ਜੀ ਆਪਣੇ ਵੱਲੋਂ ਮੱਥਾ ਟੇਕਣਾ ਬਹੁਤ ਕਰਕੇ ਲਿਖਦੇ ਹਨ।[19] ਇਸ ਤੋਂ ਨੈਣਾ ਸਿੰਘ ਪਰਿਵਾਰ ਨਾਲ ਸਤਿਗੁਰੂ ਜੀ ਦੀ ਨਿਕਟਤਾ ਦਾ ਆਭਾਸ ਹੁੰਦਾ ਹੈ।

ਕਹਿੰਦੇ ਹਨ ਭਾਈ ਨੈਣਾ ਸਿੰਘ, ਗੰਗਾ, ਸਮੇਂ ਲੱਗੇ ਫੱਟ ਦੇ ਨਿਸ਼ਾਨ ਨੂੰ ਵੇਖ ਕੇ ਵੈਰਾਗੀ ਹੋ ਜਾਂਦਾ ਸੀ। ਉਸ ਦੀ ਉਸ ਬਿਰਹੋਂ ਕੁੱਠੀ ਅਵਸਥਾ ਦਾ ਚਿੱਤਰਣ, ਨਾਮਧਾਰੀ ਕਵੀਆਂ ਦੀ ਕਲਮ ਦਾ ਵਿਸ਼ਾ ਬਣਦੀ ਰਹੀ ਹੈ—

"ਚਿਖਾ ਵਿਚ ਰੱਖ ਸਾਹਿਬੋ ਕੁੰਦਨ ਬਣਾਇ ਦਿੱਤੀ,
ਖਾਇਕੇ ਕੁਹਾੜਾ ਨੈਣਾ ਸਿੰਘ ਸਤਕਾਰ ਦਾ।
ਪਸ਼ੂ ਤੇ ਪਰੇਤੋਂ ਕੀਤੇ ਦੇਵ 'ਮਿਰਗੇਸ਼' ਕਵਿ,
ਕੀਤਾ ਸੀ ਦੀਦਾਰ ਜਿਸ ਚੀਨੀ ਅਸਵਾਰ ਦਾ।"

—ਭਾਈ ਨਿਰੰਜਨ ਸਿੰਘ ਮ੍ਰਿਗੇਸ਼'

"ਨੈਣਾਂ ਸਿਘ ਦੇ ਨੈਣਾਂ ਦਾ ਨੂਰ ਚਾਨਣ,
ਉਹਲੇ ਅੱਖੀਆਂ ਤੋਂ ਦੂਰ ਜਦ ਹੋ ਗਿਆ ਸੀ।
ਚਾਂਹਦਾ ਕੋਈ ਹੀ ਚੀਜ਼ ਨਾ ਦਿਲ ਉਹਦਾ,
ਵੈਂਹਦਾ ਗੈਬ ਦਾ ਵਹਿਣ ਖਲੋ ਗਿਆ ਸੀ।
ਵੇਖੇ ਫੱਟ ਅੱਖੀਂ ਫੁੱਟ ਫੁੱਟ ਰੋਵੇ,

ਡਿਠਾ ਜਿਸ ਉਹ ਭੀ ਝੱਟ ਰੋ ਗਿਆ ਸੀ।
ਹੋਰਾਂ ਹਿਜਰ ਵਾਲਾ ਇਕੋ ਸੱਲ ਉਹਨੂੰ,
ਚੀਨੀ ਵਾਲੜਾ ਫੱਟ ਲਾ ਦੇ ਗਿਆ ਸੀ।
ਨੈਣਾ ਸਿੰਘ ਮਸਤਾਨਿਆਂ ਵਾਂਗ 'ਵਹਿਮੀ',
ਭਾਗਾਂ ਵਾਲਿਆਂ ਯਾਰ ਦੇ ਫੱਟ ਦੂਹਰੇ।
ਜਿਨ੍ਹੇਂ ਇਕ ਭੀ ਨਹੀਂ ਉਹ ਕਿਹਾ ਕੂਕਾ',
ਉਹਨੂੰ ਫੂਕ ਲਾ ਅੱਗ ਤਨੂਰ ਮੂਹਰੇ।"

—ਸੰਤ ਤਰਨ ਸਿੰਘ 'ਵਹਿਮੀ'

ਭਾਈ ਨੈਣਾ ਸਿੰਘ ਦਾ ਪਰਿਵਾਰ ਕੌੜੀ ਵੇਲ ਵਾਂਗ ਵਧਿਆ। ਉਸ ਦੇ ਦੋ ਪੁੱਤਰ ਸਨ। ਅੱਗੋਂ ਅਨੇਕ ਪੋਤਰੇ, ਪੜ੍ਹ ਪੋਤਰੇ ਅਤੇ ਨਗੜ ਪੋਤਰੇ ਹਨ। ਨੈਣਾ ਸਿੰਘ ਦੇ ਵੱਡੇ ਲੜਕੇ ਮਿਹਰ ਸਿੰਘ ਦੇ ਪੁੱਤਰ, ਮਸਤਾਨ ਸਿੰਘ ਦੇ ਪੁੱਤਰ ਬਲੀ ਸਿੰਘ ਦਾ ਪੁੱਤਰ ਭਾਈ ਰਣਜੀਤ ਸਿੰਘ, ਸ੍ਰੀ ਸਤਿਗੁਰੂ ਉਦੇ ਸਿੰਘ ਦੇ ਹਜ਼ੂਰੀ ਲਾਂਗਰੀ ਦੀ ਸੇਵਾ ਨਿਭਾਅ ਰਿਹਾ ਹੈ। ਪਰਿਵਾਰ ਦਫਤਰੀ ਵਾਲਾ ਨੇੜੇ ਪਾਤੜਾਂ (ਪਟਿਆਲਾ), ਵਰਿਆਂਹ, ਤਰਨਤਾਰਨ, ਕਰੀਵਾਲਾ, ਬਣੀ ਅਤੇ ਸੈਨਪਾਲ (ਸਿਰਸਾ) ਅਤੇ ਸੁਹਾਵਾ ਸਾਹਿਬ (ਰਾਜਸਥਾਨ) ਆਦਿ ਪਿੰਡਾਂ ਵਿਚ ਫੈਲਿਆ ਹੋਇਆ ਹੈ।

ਫਰਵਰੀ ੧੮੮੭ ਦੀ ਸਰਕਾਰੀ ਰੀਪੋਰਟ ਅਨੁਸਾਰ, ਗੁਰੂ ਹਰੀ ਸਿੰਘ ਭਾਈ ਮੀਹਾਂ ਸਿੰਘ ਸਰਹਾਲੀ ਨੂੰ ਮਹੰਤ ਥਾਪਦੇ ਹਨ।[20] ਇਸ ਤੋਂ ਇਹ ਵੀ ਮੂਲਮ ਹੁੰਦਾ ਹੈ ਕਿ ਸਰਹਾਲੀ ਦੇ ਇਸ ਖਿੱਤੇ ਵਿਚ ਪਹਿਲਾਂ ਸਤਿਗੁਰੂ ਰਾਮ ਸਿੰਘ ਨੇ ਬਾਬਾ ਨੈਣ ਸਿੰਘ ਨੂੰ ਸਿੱਖੀ ਪਰਚਾਰ ਲਈ ਮਹੰਤ ਥਾਪਿਆ ਸੀ। ਉਹਨਾਂ ਦੇ ਨਿਧਨ ਉਪਰੰਤ, ਉਹ ਖਾਲੀ ਸਥਾਨ, ਗੁਰੂ ਹਰੀ ਸਿੰਘ ਜੀ ਨੇ ਮੀਹਾਂ ਸਿੰਘ ਦੁਆਰਾ ਭਰਿਆ। ਕੁਝ ਵੀ ਹੋਵੇ ੧੮੫੭ ਤੋਂ ੧੮੮੭ ਈ. ਤੱਕ ਆਪਣੇ ਹੋਣੀਆਂ ਭਰਪੂਰ ਜੀਵਨ ਅਤੇ ਕੂਕਾ ਮੱਤ ਦੇ ਪਰਚਾਰ ਪਰਸਾਰ ਲਈ ਕਮਰਕੱਸ ਕੇ ਲਗਾਤਾਰ ਵਿਚਰਣ ਵਾਲੇ ਨੈਣਾ ਸਿੰਘ ਹੋਰਾਂ ਦੀ ਮਾਝੇ ਦੇ ਇਸ ਖਿਤੇ ਵਿਚ, ਇਤਿਹਾਸਿਕ ਭੂਮਿਕਾ ਰਹੀ। ਉਹਨਾਂ ਨੂੰ ਕੂਕਾ ਅੰਦੋਲਨ ਫੈਲਾਉਣ ਵਾਲਿਆਂ ਵਿਚ ਮਾਝੇ ਦੇ ਮੋਢੀ ਕੂਕਾ ਆਗੂ ਵਜੋਂ ਯਾਦ ਕੀਤਾ ਜਾਂਦਾ ਰਹੇਗਾ, ਜਿਸ ਦਾ ਸ਼ੁਮਾਰ, ਸਤਿਗੁਰੂ ਰਾਮ ਸਿੰਘ ਦੇ ਬਹੁਤ ਵਿਸ਼ਵਾਸਪਾਤਰ ਸਿੱਖਾਂ ਵਿਚ ਹੁੰਦਾ ਹੈ।

## ਹਵਾਲੇ ਅਤੇ ਟਿਪਣੀਆਂ

1. ਸਤਿਗੁਰੂ ਬਿਲਾਸ (ਭਾਗ ਪਹਿਲਾਂ) ੨੦੦੨, ਭਾਈ ਸੰਤੋਖ ਸਿੰਘ ਬਾਹੋਵਾਲ, (ਸੰ. ਜਸਵਿੰਦਰ ਸਿੰਘ, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਸਫਾ ੧੯੫
2. ਉਹੀ, ਸਫਾ ੧੧੬
3. ਉਹੀ, ਸਫਾ ੧੫੧-੫੨
4. ਉਹੀ, ਸਫਾ ੧੭੦-੭੧

5. ਸਤਿਗੁਰੂ ਬਿਲਾਸ (ਭਾਗ-ਦੂਜਾ) ਭਾਈ ਸੰਤੋਖ ਸਿੰਘ ਬਾਹੋਵਾਲ (ਸੰ. ਜਸਵਿੰਦਰ ਸਿੰਘ ੨੦੦੫, ਸ੍ਰੀ ਭੈਣੀ ਸਾਹਿਬ ਸਫਾ ੧੦੧-੦੨
6. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ (ਸੰ. ਜਸਵਿੰਦਰ ਸਿੰਘ) ੧੯੯੮, ਸ੍ਰੀ ਭੈਣੀ ਸਾਹਿਬ-੧੦੯-੧੦
7. ਉਹੀ, ਸਫਾ ੧੧੧
8. ਉਹੀ, ਸਫਾ ੧੧੮
9. ਉਹੀ, ਸਫਾ ੧੨੮
10-11. ਉਹੀ, ਸਫਾ ੧੨੯
12. ਉਹੀ, ਸਫਾ ੧੨੭-੨੮
13. ਉਹੀ, ਸਫਾ ੧੩੩-੩੪
14. ਉਹੀ, ਸਫਾ ੧੭੮-੭੯
15. ਉਹੀ, ਸਫਾ ੧੫੨-੫੫
16. ਉਹੀ, ਕੂਕਾਜ਼ ਆਫ ਨੋਟ ਇਨ ਦਾ ਪੰਜਾਬ-੧੮੮੧ (ਸੰ. ਜਸਵਿੰਦਰ ਸਿੰਘ), ੧੯੮੫, ਦਿੱਲੀ), ਸਫਾ ੮੮-੮੯
17. ਨਾਮਧਾਰੀ ਦੇਵੀਆਂ-ਸੰਤ ਬਿਸ਼ਨ ਸਿੰਘ ਹਿਸਟੋਰੀਅਨ, ਸਫਾ ੭੨-੭੩
18. ਸਤਿਗੁਰੂ ਲਿਬਾਸ-ਭਾਗ ਦੂਜਾ, ਸਫਾ ੧੦੨
19. ਹੁਕਮਨਾਮੇ, ਸਫਾ ੧੩੫
20. ਕੂਕਾ ਮੂਵਮੈਂਟ (ਫਰੀਡਮ ਸਟਰਗਲ ਇਨ. ਪੰਜਾਬ) ਸੰ. ਜਸਵਿੰਦਰ ਸਿੰਘ, ੧੯੮੫, ਦਿੱਲੀ, ਸਫਾ ੧੮੩.

# ਪਾਰਖੂ ਨਜ਼ਰ ਵਾਲਾ—ਸੂਬਾ ਕਾਹਨ ਸਿੰਘ 'ਨਿਹੰਗ'

"ਮੇਜਰ ਸੂਬੇਦਾਰ, ਸਿੱਖਾਂ ਦੀ ਫੌਜ ਦੇ
ਬਾਬਾ ਕਾਨ੍ਹ ਸਿੰਘ, ਸਨ ਲਹੌਰ ਵਿਚ
ਜਥੇਬੰਦੀ ਮਰਯਾਦਾ, ਹੈਸਨ ਜਾਣਦੇ
ਏਨਾਂ ਨੂੰ ਇਹ ਹੁਕਮ, ਸਾਰੀ ਕੌਮ ਨੂੰ
ਕਰੋ ਸੰਗਠਿਤ ਮਾਲਾ, ਜਿਵੇਂ ਅਠੋਤਰੀ
ਏਕਤਾ ਦੇ ਸੂਤਰ ਵਿਚ, ਪਰੋ ਦਵੋ
ਖੇਰੂੰ ਖੇਰੂੰ ਹੋਇਆ, ਪੰਥ ਅਕਾਲ ਦਾ
ਦੱਸੋ ਕਿਵੇਂ ਆਚਰਨ, ਹੁੰਦਾ ਫੌਜ ਵਿਚ
ਰਹਿੰਦੇ ਕਿਵੇਂ ਸਿਪਾਹੀ, ਅੰਦਰ ਹੁਕਮ ਦੇ
ਦੱਸਦੇ ਸਨ ਕਵੈਦ, ਅਤੇ ਪਰੇਡ ਹੈ
ਅਫਸਰ ਅਤੇ ਸਿਪਾਹੀ, ਆਪਣੇ ਫਰਜ਼ ਨੂੰ
ਸੰਤ ਸਿਪਾਹੀ ਫੌਜ, ਜੋ ਗੁਰੂ ਦੇਵ ਦੀ
ਉਨ੍ਹਾਂ ਸੱਭਿਆਚਾਰ, ਉਠਣਾ ਬੈਠਣਾ
ਜੋ ਮਰਿਆਦਾ ਸਾਰੀ, ਉਹ ਸਿਖਾਲਦੇ
ਗੁਰੂ ਸਿਖੀ ਦਾ ਸੂਰਜ, ਅੰਬਰ ਦੇਸ ਦੇ
ਦਿਨੋ ਦਿਨ ਸਵਾਇਆ, ਚਮਕਾਂ ਮਾਰਦਾ
ਭੈਣੀ ਸਾਹਿਬ ਵਿਚ, ਭੀੜਾਂ ਰਹਿੰਦੀਆਂ
ਇਕ ਆਂਦਾ ਇਕ ਜਾਂਦਾ, ਰਸਤੇ ਭਰ ਰਹੇ।"[1]

ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਇਤਿਹਾਸਕ ਮਹਾਂਕਾਵਿ ਵਿਚ ਸੂਬਾ ਕਾਹਨ ਸਿੰਘ ਜੀ ਦੀ ਸੰਗਠਨ ਯੋਗਤਾ ਦਾ ਇਉਂ ਉਚ ਮੁਲੰਕਣ ਕਰਦੇ ਹੋਏ, ਉਹਨਾਂ ਦੇ ਕੰਮਾਂ ਤੇ ਵੀ ਪੰਛੀ ਝਾਤ ਪੁਆ ਜਾਂਦੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਪੰਜਾਬ ਵਿਚ ਸਿੱਖ ਪੁਨਰ ਜਾਗਰਣ ਅਤੇ ਕੌਮੀ ਆਜ਼ਾਦੀ ਦਾ ਬਿਗੁਲ ਫੂਕਿਆ ਤਾਂ ੧੨ ਅਪ੍ਰੈਲ ੧੯੫੭ ਈ. ਨੂੰ ਸ੍ਰੀ ਭੈਣੀ ਸਾਹਿਬ ਵਿਚ ਹਜ਼ੂਰ ਤੋਂ ਨਾਮ ਦੀ ਦਾਤ ਲੈਣ ਵਾਲੇ ਪਹਿਲੇ ਪੰਜਾਂ ਵਿਅਕਤੀਆਂ ਵਿਚੋਂ ਵੀ ਆਪ ਇਕ ਸਨ। ਜਿਹੜੇ ਬਾਈ ਜਾਂ ਇਸ ਤੋਂ ਕੁਝ ਵਧ ਸੂਬੇ, ਸ੍ਰੀ ਸਤਿਗੁਰੂ ਜੀ ਨੇ ਥਾਪੇ ਉਹਨਾਂ ਵਿਚ ਸਭ ਤੋਂ ਵਧ ਲੰਮਾ ਸਮਾਂ, ਆਪ ਜੀ ਦੀ ਸੰਗਤ ਮਾਨਣ ਦਾ ਸੁਭਾਗ ਵੀ ਸੂਬਾ ਕਾਹਨ ਸਿੰਘ ਹੋਰਾਂ ਨੂੰ ਪ੍ਰਾਪਤ ਹੋਇਆ। ਕਿਉਂਕਿ ਸੂਬਾ ਜੀ ਅਤੇ ਸਤਿਗੁਰੂ ਜੀ ਦਾ ਮਿਲਾਪ ੧੮੩੭ ਈ. ਵਿਚ ਸਤਿਗੁਰੂ ਜੀ ਦੁਆਰਾ ਲਹੌਰ ਦਰਬਾਰ ਦੀ ਸਿੱਖ ਸੈਨਾ ਵਿਚ ਕੰਵਰ ਨੌਨਿਹਾਲ ਸਿੰਘ ਵਾਲੀ ਰੈਜੀਮੈਂਟ ਵਿਚ ਭਰਤੀ ਹੋਣ

ਨਾਲ ਹੀ ਹੋ ਜਾਂਦਾ ਹੈ ਅਤੇ ਮਾਰਚ ੧੮੭੨ ਈ. ਵਿਚ ਸਤਿਗੁਰੂ ਜੀ ਦੇ ਰੰਗੂਨ ਭੇਜੇ ਜਾਣ ਤੱਕ ਪੂਰੇ ਪੈਂਤੀ ਵਰ੍ਹੇ ਇਹ ਸਾਥ ਬਣਿਆ ਰਹਿੰਦਾ ਹੈ।

ਸੂਬਾ ਕਾਹਨ ਸਿੰਘ ਜੋ ਆਪਣੇ ਸੀਸ ਤੇ ਨਿਹੰਗ ਸਿੰਘਾਂ ਜਿਹਾ ਦੁਮਾਲਾ ਚੱਕਰ, ਤੋੜੇ ਅਤੇ ਖੰਡਾ ਸਜਾਉਂਦੇ ਸਨ, ਉਹਨਾਂ ਨੂੰ ਨਿਹੰਗ ਸਿੰਘ ਜਾਂ ਬਾਬਾ ਕਾਹਨ ਸਿੰਘ ਨਿਹੰਗ ਕਹਿ ਕੇ ਵੀ ਯਾਦ ਕੀਤਾ ਜਾਂਦਾ ਹੈ। ਆਪ ਦਾ ਜਨਮ ੧੮੧੨ ਈ. ਵਿਚ ਰਿਆਸਤ ਮਲੇਰਕੋਟਲੇ ਵਿਚ (ਸਥਿਤ ਪਿੰਡ ਚੱਕ ਵਿਖੇ) ਪਿਤਾ ਨੱਥਾ ਸਿੰਘ ਅਤੇ ਮਾਤਾ ਰੂਪਾਂ ਦੇ ਘਰ, ਬੋਪਾਰਾਇ ਗੋਤ ਦੇ ਜ਼ਿਮੀਂਦਾਰ ਪਰਿਵਾਰ ਵਿਚ ਹੋਇਆ।[2] ਆਲਿਮ ਜੀ ਦੀ ਲਿਖਤ ਮੁਤਾਬਿਕ ਲਾਹੌਰ ਵਿਚ ਨਿਰਮਲ ਸੰਪ੍ਰਦਾਇ ਦੇ ਇਕ ਮਹਾਂਪੁਰਖ ਬਾਬਾ ਖੁਦਾ ਸਿੰਘ ਜੀ ਬਿਰਾਜਦੇ ਸਨ। ਕਾਹਨ ਸਿੰਘ ਜੋ ਉੱਚੇ ਲੰਮੇ ਸੁਅਸਥ ਸਰੀਰ ਦੇ ਯੁਵਾ ਸਨ, ਸ੍ਰੀ ਸਤਿਗੁਰੂ ਜੀ ਤੋਂ ਪਹਿਲਾਂ ਕੁਝ ਵਰ੍ਹੇ ਸੈਨਾ ਵਿਚ ਚਲੇ ਗਏ ਸਨ। ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਆਪਣੇ ਪੋਤਰੇ ਕੰਵਰ ਨੌਨਿਹਾਲ ਸਿੰਘ ਨੂੰ ਬਹੁਤ ਚਾਹੁੰਦੇ ਸਨ ਅਤੇ ਉਸ ਵਿਚੋਂ ਉਹ ਭਾਵੀ ਪੰਜਾਬ ਦੀ ਤਸਵੀਰ ਵੇਖਿਆ ਕਰਦੇ ਸਨ। ਇਸ ਲਈ ਉਸਦੀ ਰੈਜੀਮੈਂਟ ਵਿਚ ਮਹਾਰਾਜਾ ਖੁਦ ਇੰਟਰਵਿਊ ਲੈ ਕੇ, ਸਾਰੇ ਪੰਜਾਬ ਵਿਚੋਂ ਚੋਣਵੇਂ, ਸੁੰਦਰ, ਫੱਬਵੇਂ, ਫੁਰਤੀਲੇ, ਦਿਲ ਦਿਮਾਗ਼ ਦੀਆਂ ਸ਼ਕਤੀਆਂ ਨਾਲ ਭਰਪੂਰ ਲੰਮੇ ਕੱਦ ਵਾਲੇ ਜੁਆਨਾਂ ਨੂੰ ਛਾਂਟ ਛਾਂਟ ਕੇ ਭਰਤੀ ਕਰਦਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਾ ਕਾਹਨ ਸਿੰਘ ਹੋਰਾਂ ਦਾ ਇਸੇ ਰੈਜੀਮੈਂਟ ਵਿਚ ਇਕੱਠੇ ਹੋਣ ਦਾ ਇਹੋ ਕਾਰਨ ਸੀ। ਇਹ ਵੱਖਰੀ ਗੱਲ ਹੈ ਕਿ ਅੰਗਰੇਜ਼ ਬਸਤੀਵਾਦੀਆਂ ਦੀਆਂ ਕੁਟਲ ਨੀਤੀਆਂ ਅਤੇ ਆਗੂ ਸਿੱਖ-ਸਰਦਾਰਾਂ ਦੀਆਂ ਸੁਆਰਥੀ ਬਿਰਤੀਆਂ ਕਾਰਨ, ਇਸ ਵਿਸ਼ਾਲ ਰਾਜ ਦਾ ਅੰਤ ਹੋ ਗਿਆ ਅਤੇ ਮਹਾਰਾਜਾ ਦੇ ਸੁਪਨੇ ਵਿਚ ਰੰਗ ਨਾ ਭਰਿਆ ਜਾ ਸਕਿਆ।

ਜਿਸ ਤਰ੍ਹਾਂ ਰਾਇ ਬੁਲਾਰ ਭੱਟੀ ਬਾਰੇ ਇਹ ਪ੍ਰਸਿੱਧ ਹੈ ਕਿ 'ਜ਼ਾਹਰ-ਪੀਰ ਜਗਤ ਗੁਰ ਬਾਬਾ' ਨਾਨਕ ਦੇਵ ਜੀ ਨੂੰ ਸਭ ਤੋਂ ਪਹਿਲਾਂ ਉਸ ਨੇ ਹੀ ਪਹਿਚਾਣਿਆ ਸੀ, ਸਤਿਗੁਰੂ ਰਾਮ ਸਿੰਘ ਜੀ ਨੂੰ ਪਰਖਣ ਵਾਲੇ ਨੇਤਰਾਂ ਦਾ ਸੁਆਮੀ ਸੂਬਾ ਕਾਹਨ ਸਿੰਘ ਹੀ ਸੀ। ਕਿਉਂਕਿ ਫੌਜੀ ਜੀਵਨ ਵਿਚ ਅਧਿਆਤਮ ਦੀ ਚੇਟਕ ਉਨ੍ਹਾਂ ਨੂੰ ਬਾਬੇ ਖੁਦਾ ਸਿੰਘ ਦੀ ਸੰਗਤ ਤੋਂ ਲੱਗ ਚੁੱਕੀ ਸੀ ਅਤੇ ਸਤਿਗੁਰੂ ਜੀ ਦੇ ਸਾਥ ਨੇ ਸੋਨੇ ਤੇ ਸੁਹਾਗੇ ਵਾਲਾ ਕੰਮ ਕੀਤਾ ਸੀ। ਸੂਬਾ ਜੀ ਵੀ ਹੁਣ ਭਜਨ ਬਾਣੀ ਵਿਚ ਆਪ ਜਿਉਂ ਲੀਨ ਰਹਿੰਦੇ ਸਨ ਅਤੇ ਇਕ ਦੂਸਰੇ ਦੇ ਸਾਥ ਵਿਚੋਂ ਸਕੂਨ ਹਾਸਲ ਕਰਦੇ ਸਨ। ਹੁੰਦੇ ਹੁੰਦੇ ਗੱਲ ਇਥੋਂ ਤੱਕ ਅੱਪੜੀ ਕਿ ਇਸ ਪਲਟਣ ਦੇ ਸਾਰੇ ਸੈਨਿਕ ਹੀ ਇਸ ਨਵੇਲੇ ਰੰਗ ਵਿਚ ਰੰਗੇ ਗਏ ਅਤੇ ਇਸ ਪਲਟਣ ਦਾ ਨਾਮ "ਭਗਤਾਂ ਵਾਲੀ ਪਲਟਣ" ਪੈ ਗਿਆ।

ਭਾਈ ਹਰਨਾਮ ਸਿੰਘ ਬਗੁਲੀ ਵਾਲੇ ਦੀ ਹੇਠਲੀ ਟੂਕ ਨਾਲ ਸਤਿਗੁਰੂ ਜੀ ਦੇ ਸੈਨਿਕ ਜੀਵਨ ਦੇ ਵਿਲੱਖਣ ਸਮੇਂ ਦੇ ਬਿਰਤਾਂਤ ਦਾ ਹਵਾਲਾ ਦਿੰਦੇ ਹਾਂ—

"ਸੰਮਤ ਠਾਰਾਂ ਸੌ ਬਾਨਵੇਂ ਸਾਲ ਅੰਦਰ,

ਪਹੁੰਚੇ ਗੁਰੂ ਲਾਹੌਰ ਮੈਂ ਜਾਇ ਬੇਲੀ
ਕਾਬਲ ਸਿੰਘ ਨੇ ਸਤਿਗੁਰੂ ਰਾਮ ਸਿੰਘ ਦਾ,
ਦਿਤਾ ਫੌਜ ਮੈਂ ਨਾਮ ਲਿਖਾਇ ਬੇਲੀ
ਭਜਨ ਬੰਦਗੀ ਰਾਤ ਦਿਨ ਗੁਰੂ ਕਰਦੇ,
ਬਿਰਤੀ ਫੱਕਰਾਂ ਵਾਂਗ ਬਣਾਇ ਬੇਲੀ
ਓਹੀ ਸ਼ਕਲ ਸੂਰਤ ਛੌਣੀ ਵਿਚ ਰਹਿਕੇ,
ਸਦਾ ਪਰੇਟ ਕਵੈਦ ਕਰਾਇ ਬੇਲੀ
ਓਹੀ ਸ਼ਕਲ ਬਾਹਰ ਬੈਠੀ ਵਿਚ ਜੰਗਲ,
ਨਾਲ ਤਾਰ ਦੇ ਤਾਰ ਮਿਲਾਇ ਬੇਲੀ
ਖੇਲ ਖੇਲਦੇ ਰੱਬ ਭਗਵਾਨ ਦੂਲੋ,
ਮਾਨਸ ਜਨਮ ਆਕਾਰ ਮੈਂ ਆਇ ਬੇਲੀ

..........................................

ਕਾਹਨ ਸਿੰਘ ਸੂਬੇਦਾਰ ਚੱਕ ਵਾਲਾ,
ਸਮਝ ਗਿਆ ਉਹ ਸ਼ਖਸ ਦਾਨਾਇ ਬੇਲੀ
ਕਈ ਕਰਾਮਾਤੀ ਕੰਮ ਸਤਿਗੁਰਾਂ ਨੇ,
ਕੀਤੇ ਫੌਜ ਮੈਂ ਸਹਿਜ ਸੁਭਾਇ ਬੇਲੀ॥
ਮਸਤ ਸਤਿਗੁਰੂ ਰਹਿਣ ਹਰਨਾਮ ਸਿੰਘਾ,
ਚੋਜ ਲੋਕਾਂ ਨੂੰ ਰਹੇ ਦਿਖਾਇ ਬੇਲੀ।"[3]

ਫੌਜੀ ਜੀਵਨ ਵਿਚ ਸਤਿਗੁਰੂ ਜੀ ਤੇ ਸ਼ਰਧਾ ਰੱਖਣ ਵਾਲਿਆਂ ਦਾ ਵੇਰਵਾ ਬਾਹੋਵਾਲ ਜੀ ਦਿੰਦੇ ਹਨ—"ਏਤਨੇ ਕੁ ਸਿੰਘਾਂ ਨੂੰ ਭਰੋਸਾ ਹੋਇਆ ਜੋ ਇਹੋ ਪੂਰਨ ਪੁਰਖ ਹੈ— ਕਾਹਨ ਸਿੰਘ ਚੱਕ ਦਾ, ਜਮੀਤ ਸਿੰਘ ਗਿੱਲਾਂ ਦਾ, ਧਿਆਨ ਸਿੰਘ ਮਾਲਵੇ ਕਾ, ਦੂਲਾ ਸਿੰਘ ਰਾਜੇਆਣੇ ਕਾ, ਜੀਤ ਸਿੰਘ ਠਰੂ ਕਾ, ਰਾਜਾ ਸਿੰਘ ਤਰਾਂਡੀ ਕਾ।"[4]

੧੮੪੧ ਈ. ਵਿਚ ਇਕ ਫੌਜੀ ਟੁਕੜੀ ਹਜਰੋਂ ਸਾਹਿਬ ਪੁੱਜੀ। ਇਸ ਵਿਚ ਸਤਿਗੁਰੂ ਜੀ ਅਤੇ ਹੋਰ ਸੈਨਿਕ ਸ੍ਰੀ ਗੁਰੂ ਬਾਲਕ ਸਿੰਘ ਜੀ ਤੋਂ ਨਾ ਸਿਰਫ ਨਾਮ ਦੀ ਦਾਤ ਲੈ ਆਏ। ਸਗੋਂ ਗੁਰੂ ਬਾਲਕ ਸਿੰਘ ਜੀ ਨੇ ਦਸਵੇਂ ਪਾਤਸ਼ਾਹ ਦੀ ਜੋ ਦਾਤ ਸੰਭਾਲੀ ਹੋਈ ਸੀ, ਉਹ ਵੀ ਗੁਰੂ ਰਾਮ ਸਿੰਘ ਜੀ ਦੇ ਹਵਾਲੇ ਕਰ ਦਿੱਤੀ। ਇਸ ਨਜ਼ਾਰੇ ਨੂੰ ਤੱਕਣ ਵਾਲਿਆਂ ਵਿਚ ਹੋਰਨਾਂ ਤੋਂ ਇਲਾਵਾ ਸੂਬੇਦਾਰ ਕਾਹਨ ਸਿੰਘ ਵੀ ਸੀ। ਇਕ ਵੇਰ ਸਤਿਗੁਰੂ ਜੀ ਦੀ ਮਸਤਾਨੀ ਬਿਰਤੀ ਤੋਂ ਪਰੇਸ਼ਾਨੀ ਮੰਨ ਕੇ ਆਪ ਦੇ ਬਹਿਨੋਈ ਕਾਬਲ ਸਿੰਘ ਨੇ ਇਕ ਤੋਪ ਨਾਲ ਬੰਨ੍ਹ ਦਿੱਤਾ, ਸਤਿਗੁਰੂ ਜੀ ਨੂੰ। "ਏਤਨੇ ਮੇਂ ਕਾਹਨ ਸਿੰਘ ਆਇਆ। ਦੇਖਕੇ ਕਹਿਣ ਲੱਗਾ—ਕਾਬਲ ਸਿੰਘਾ, ਤੈਨੇ ਇਹ ਗੱਲ ਮਾੜੀ ਕੀਤੀ ਹੈ। ਤੂੰ ਤਾਂ ਆਪਣਾ ਸੈਂ, ਤੈਨੇ ਤੋਪ ਨਾਲ ਕਿਉਂ ਬੰਨ੍ਹਣੇ ਸੇ। ਤੈਨੂੰ ਇਹ ਗੱਲ ਨਾ ਚਾਹੀਦੀ ਸੀ, ਤੂੰ ਤਾ ਸਕਾ ਸੈਂ। ਕਾਹਨ ਸਿੰਘ ਨੇ ਝਟ ਪਟ ਖੁੱਲ ਰੱਸੇ ਵੱਢ ਦਿੱਤੇ।"[5]

ਕਾਹਨ ਸਿੰਘ ਸਤਿਗੁਰੂ ਜੀ ਦੀ, ਕਿਸੇ ਥਾਂ ਵੀ ਜਾਣ, ਫੌਜੀ ਜੀਵਨ ਸਮੇਂ ਹਜ਼ੂਰੀ

ਵਿਚ ਰਹਿੰਦਾ ਸੀ ਅਤੇ ਜੋ ਉਹ ਕਿਤੇ ਧਨ ਪਦਾਰਥ ਵਰਤਾ ਆਉਂਦੇ ਤਾਂ ਕਾਹਨ ਸਿੰਘ ਉਸ ਦੀ ਵੀ ਸੰਭਾਲ ਕਰਦਾ। "ਏਕ ਫੇਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੋਨੇ ਦੇ ਕੜੇ ਦੇ ਕੇ ਲੋਹੇ ਕੇ ਲੈ ਲਏ। ਮਗਰੋਂ ਕਾਹਨ ਸਿੰਘ ਆਠ ਆਨੇ ਲੋਹੇ ਕੇ ਕੜਿਆ ਕਾ ਮੁੱਲ ਦੇ ਕੇ ਸੋਨੇ ਦੇ ਕੜੇ ਲੈ ਆਇਆ। ਸ੍ਰੀ ਸਤਿਗੁਰੂ ਜੀ ਬਚਨ ਕੀਤਾ—"ਕਾਨ੍ਹਿਆ! ਅਸੀਂ ਤਾਂ ਝੂਠ ਨੂੰ ਦੇ ਆਏ ਸੇ, ਤੂੰ ਫੇਰ ਲੈ ਆਇਆ ਹੈਂ।"[6]

ਸ੍ਰੀ ਸਤਿਗੁਰੂ ਜੀ ਦਾ ਇਸ਼ਾਰਾ "ਕੂੜ ਸੋਇਨਾ ਕੂੜ ਰੁਪਾ ਕੂੜ ਪਹਿਨਣ ਹਾਰ" ਤੁਕ ਵੱਲ ਸੀ। ਦੁਨਿਆਵੀਂ ਧਨ-ਪਦਾਰਥਾਂ ਅਤੇ ਇੰਦਰਿਆਵੀ ਸੁੱਖਾਂ ਵਿਚ, ਉਹ ਆਪਣੇ ਸਿੰਘਾਂ ਨੂੰ, ਖਚਤ ਹੁੰਦਾ ਵੇਖਣਾ ਪਸੰਦ ਨਹੀਂ ਸਨ ਕਰਦੇ। ਕਾਹਨ ਸਿੰਘ, ਫੌਜੀ ਜੀਵਨ ਸਮੇਂ ਹੀ ਆਪਣੇ ਸਤਿਗੁਰੂ ਜੀ ਤੋਂ ਵੱਡੇ, ਸੈਨਿਕ ਰੁਤਬੇ ਨੂੰ ਤੁੱਛ ਜਾਣ ਕੇ ਆਪ ਦੀ ਸੇਵਾ ਵਿਚ ਜੁੱਟਣ ਨੂੰ ਧੰਨ ਭਾਗ ਸਮਝਦਾ ਸੀ। ਉਹ ਸਤਿਗੁਰੂ ਜੀ ਦੇ ਗੜਵਈ ਸਿੰਘ ਦੀ ਸੇਵਾ ਵੀ, ਲਾਹੌਰ ਵਿਖੇ ਨਿਭਾਹੁੰਦਾ ਰਿਹਾ। ਅਤੇ ਵੇਲੇ ਕੁਵੇਲੇ ਆਪ ਨੂੰ ਲੰਗਰ ਵੀ ਛਕਾਉਂਦਾ ਸੀ। ਆਪਣੀ ਮੌਜ ਵਿਚ ਰਾਤ ਲਾਹੌਰ ਤੋਂ ਚੱਲ ਕੇ ਪੱਚੀ ਕੋਹ ਤੇ ਵਾਕਿਆ ਵਿਰਕ ਜੱਟਾਂ ਦੇ ਮਸ਼ਹੂਰ ਕਸਬੇ ਚੂਹੜਕਾਣੇ ਤੱਕ ਵੀ ਕਾਹਨ ਸਿੰਘ ਨੂੰ ਘੁੰਮਾ ਫਿਰਾ ਕੇ, ਸਵੇਰੇ ਫਿਰ ਹਾਜ਼ਰੀ ਦੇ ਵਕਤ ਫੌਜ ਵਿਚ ਪੁੱਜ ਜਾਂਦੇ। ਇਕ ਦਿਨ ਆਪ ਦੁਆਰਾ ਸੀਸ ਮੰਗਣ ਤੇ ਕਾਹਨ ਸਿੰਘ ਨੇ ਆਪ ਨੂੰ ਤਲਵਾਰ ਫੜਾ ਕੇ ਸਾਹਵੇਂ ਸਿਰ ਝੁਕਾ ਦਿੱਤਾ ਤਾਂ ਬੋਲਾ ਕੀਤਾ—"ਤੇਰਾ ਸੀਸ ਸਾਨੂੰ ਆ ਗਿਆ ਹੈ।" ਕਾਹਨ ਸਿੰਘ ਨਾਲ ਹੁੰਦੇ ਬਚਨਾਂ ਵਿਚ ਉਸ ਨੂੰ ਲਾਹੌਰ ਦਾ ਦੀਵਾ ਗੁੱਲ ਹੋਣ ਅਤੇ ਮਲੇਛਾਂ ਵਿਚ ਛੇਤੀ ਹੀ ਤਲਵਾਰ ਖੜਕਣ ਬਾਰੇ ਵੀ ਦੱਸਦੇ। ਮਹਾਰਾਜ ਸ਼ੇਰ ਸਿੰਘ ਨੇ ਵੀ, ਕੁਝ ਰੀਪੋਰਟਾਂ ਦੇ ਆਧਾਰ ਤੇ, ਆਪ ਨੂੰ ਸੰਗਲ ਮਰਵਾ ਦਿੱਤਾ, ਪਰ ਬਾਅਦ ਵਿਚ ਉਸ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ, ਤਾਂ ਸਤਿਗੁਰੂ ਜੀ ਨੂੰ ਮੁਕਤ ਕਰਦਿੱਤਾ। ਬਾਹੋਵਾਲ ਸਭਰਾਵਾਂ ਦੀ ਜੰਗ ਸਮੇਂ ਡਾਕੀ ਪੈਣ ਦਾ ਚਰਚਾ ਕਰਦਾ ਹੈ, ਉਸ ਸਮੇਂ ਕਾਹਨ ਸਿੰਘ ਦੇ ਪੱਟ ਤੇ ਜ਼ਖ਼ਮ ਕਰਕੇ ਮਗਰੋਂ ਠੀਕ ਕਰਕੇ ਕਿਹਾ—ਤੇਰਾ ਕਾਲ ਕੱਟਿਆ ਹੈ। ਜੰਗ ਸਮੇਂ ਜਦੋਂ ਖਾਲਸਾ ਫੌਜਾਂ ਦਾ ਗ਼ੱਦਾਰਾਂ ਕਾਰਨ ਬਹੁਤ ਨੁਕਸਾਨ ਹੋਇਆ ਤਾਂ ਆਪ ਨੇ ਕਾਹਨ ਸਿੰਘ ਅਤੇ ਹੋਰ ਫੌਜੀ ਸੰਗੀਆਂ ਨੂੰ ਇਥੋਂ ਚੱਲਣ ਦੀ ਪੇਸ਼ਕਸ਼ ਕੀਤੀ, ਪਰ ਆਪ ਨਾਲ ਹੋਰ ਕੋਈ ਸਿੰਘ ਨਾ ਤੁਰਿਆ।

ਸਿੱਖ-ਰਾਜ ਦੇ ਖਾਤਮੇ ਬਾਅਦ, ਬਾਬਾ 'ਕਾਹਨ ਸਿੰਘ ਮਲੋਟ ਗੁਫ਼ਾ ਵਿਚ ਬੈਠ ਕੇ ਭਜਨ ਕਰਨ ਲੱਗੇ।' ਬਾਹੋਵਾਲ ਜੀ ਦੇ ਸ਼ਬਦਾਂ ਵਿਚ "ਜੁੱਧ ਹੋਣੇ ਦੇ ਪਾਛੇ ਬਾਬਾ ਕਾਹਨ ਸਿੰਘ ਚੱਕ ਦਾ ਵੈਰਾਗੀ ਹੋ ਕੇ ਮਲੋਟ ਪਹਾੜ ਮੇਂ ਜਾਇ ਬੰਦਗੀ ਕਰਨੇ ਲੱਗਾ ਸੀ। ਫੇਰ ਕਾਂਗੜੇ ਕੇ ਪਹਾੜ ਮੇਂ ਗਿਆ। ਉਥੇ ਪੰਜਾਬ ਕੇ ਸਿਖ ਨੌਕਰ ਥੇ ਸੋ ਸੇਵਾ ਕਰਨੇ ਲਗੇ। ਏਕ ਸਿਖ ਪੱਧਰੀ ਕਾ ਥਾ, ਉਸਨੇ ਘਰ ਲਿਖ ਭੇਜਿਆ, ਇਕ ਸੰਤ ਹੈ ਬੜੀ ਬੰਦਗੀ ਕਰਦੇ ਹੈਂ। ਉਨ੍ਹਾਂ ਦਾ ਚਿਹਨ ਚੱਕਰ ਭੀ ਲਿਖ ਭੇਜਿਆ। ਕਈ ਬਰਸ ਪਹਾੜ ਮੈਂ ਰਹਿਕੇ ਬਾਬਾ ਕਾਹਨ ਸਿੰਘ ਫੇਰ ਪੰਜਾਬ ਮੇਂ ਆਇਆ। ਇਕ ਫੇਰੀ ਪੱਧਰੀ ਜਾਇ ਰਹੇ। ਓਸ ਸਿੱਖ ਦੀ ਸਿੱਖਣੀ ਨੇ ਸਿੰਞਾਣ ਲਏ ਕਿ ਇਹ ਉਹ ਬੰਦਗੀ ਕਰਨੇ ਵਾਲੇ ਸਿੰਘ ਹੈਨ।

ਸੁਣ ਕੇ ਉਸਨੇ ਘਰ ਲੈ ਆਂਦੇ। ਸੇਵਾ ਟਹਿਲ ਬੜੇ ਪ੍ਰੇਮ ਨਾਲ ਕੀਤੀ। ਮਾਈ ਨੇ ਕਹਾ ਕਿ ਸਾਨੂੰ ਭਜਨ ਮਿਲੇ। ਬਾਬੇ ਕਾਹਨ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਕਾ ਨਾਮ ਦੱਸਿਆ ਤੇ ਕਹਾ, 'ਰਾਮਦਾਸਪੁਰੇ ਸਾਹਿਬ' ਜਾ ਕੇ ਭਜਨ ਲੈ ਲਓ। ਉਨ੍ਹਾਂ ਨੂੰ ਹੁਕਮ ਹੈ ਭਜਨ ਦੇਣ ਦਾ, ਸਾਨੂੰ ਹੁਕਮ ਨਹੀਂ ਹੈ।"[7]

ਇਹ ਮਾਈ ਸਾਹਬੋ ਸੀ, ਪੱਧਰੀ (ਅੰਮ੍ਰਿਤਸਰ) ਵਾਲੀ, ਜੋ ਬਾਬਾ ਜੀ ਦੀ ਹਦਾਇਤ ਤੇ, ਸ੍ਰੀ ਭੈਣੀ ਸਾਹਿਬ ਪੁੱਜ ਕੇ ਨਾਮ ਦੇ ਜਹਾਜ਼ ਤੇ ਸਵਾਰ ਹੋਈ। ਇਸ ਮਾਈ ਦਾ, ਵੇਦਾਂਤ ਦੀ ਵਿੱਦਿਆ ਦਾ, ਅਹੰਕਾਰ ਦੂਰ ਕਰਕੇ ਸਤਿਗੁਰੂ ਜੀ ਨੇ ਇਸ ਨੂੰ ਗੁਰਮਤ ਮਾਰਗ ਦਾ ਪਾਂਧੀ ਬਣਾ ਕੇ ਜਗਤ ਵਿਖਿਆਤ ਕਰ ਦਿੱਤਾ। ਸਤਿਗੁਰੂ ਜੀ ਦੁਆਰਾ ਸੰਤ-ਖਾਲਸਾ ਸਾਜਣ ਤੋਂ ਪਹਿਲੇ ਵਰ੍ਹੇ ੧੯੧੩ ਬਿਕ੍ਰਮੀ ਮੁਤਾਬਿਕ ੧੮੫੬ ਈ. ਵਿਚ ਹੀ ਬਾਬਾ ਕਾਹਨ ਸਿੰਘ ਜੀ ਦਾ ਵੀ ਸ੍ਰੀ ਭੈਣੀ ਸਾਹਿਬ ਆ ਕੇ ਟਿਕਣ ਦਾ ਵੇਰਵਾ ਮਿਲਦਾ ਹੈ। ਵੈਸੇ ਆਪ ਆਪਣੀ ਮੌਜ ਵਿਚ ਮਲੋਟ ਪਹਾੜ (ਜ਼ਿਲ੍ਹਾ ਹੁਸ਼ਿਆਰਪੁਰ) ਵਿਚ ਟਿਕ ਕੇ ਨਾਮ ਬਾਣੀ ਦੇ ਅਭਿਆਸ ਅਤੇ ਆਲੇ ਦੁਆਲੇ ਵਿਚ ਸਿੱਖੀ ਦਾ ਛੱਟਾ ਦੇਣ ਵਿਚ ਰੁੱਝੇ ਰਹਿੰਦੇ ਸਨ।

੧੮੫੮ ਈ. ਵਿਚ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਹਜ਼ਰੋਂ ਸਾਹਿਬ (ਜ਼ਿਲ੍ਹਾ ਅਟਕ-ਪੱਛਮੀ ਪੰਜਾਬ) ਦੀ ਯਾਤਰਾ, ਪੰਜੀ ਸਿੰਘਾਂ ਸਮੇਤ ਕੀਤੀ ਜਿਹਨਾਂ ਵਿਚ ਬਾਬਾ ਕਾਹਨ ਸਿੰਘ ਜੀ ਵੀ ਸ਼ਾਮਲ ਸਨ। ਹਜ਼ਰੋਂ ਸਾਹਿਬ ਵਿਚ ਇਕ ਕਿਸ਼ਨ ਸ਼ਾਹ ਨਾਮ ਦਾ ਗੁਰੂ ਬਾਲਕ ਸਿੰਘ ਜੀ ਦਾ ਸਿੱਖ ਸੀ। ਉਹ ਕਈ ਵੇਰ ਗੁਰੂ ਜੀ ਪਾਸ ਅਰਜ਼ਾਂ ਕਰ ਚੁੱਕਾ ਸੀ ਕਿ ਮੇਰੇ ਘਰ ਪਰਸ਼ਾਦਾ ਛਕੋ। ਗੁਰੂ ਬਾਲਕ ਸਿੰਘ ਜੀ ਉਸ ਨੂੰ ਕਿਹਾ ਹੋਇਆ ਸੀ ਕਿ ਜਦੋਂ ਠਾਕੁਰ ਜੀ (ਸਤਿਗੁਰੂ ਰਾਮ ਸਿੰਘ ਜੀ) ਆਉਣਗੇ ਤਾਂ ਤੇਰੇ ਘਰ ਹੀ ਪਰਸ਼ਾਦਾ ਛਕਾਵਾਂਗੇ। ਹੁਣ ਉਸ ਸਿੱਖ ਦੇ ਘਰ ਪਰਸ਼ਾਦਾ ਛਕਣ ਚੱਲੇ (ਗੁਰੂ ਬਾਲਕ ਸਿੰਘ ਜੀ ਨਾਲ ਆਪ ਦਾ ਅਨਿੰਨ ਸਿੱਖ ਭਾਈ ਸੁੱਖਾ ਸੀ) ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਆਪ ਦਾ ਪਰਮ-ਸ਼ਰਧਾਲੂ ਬਾਬਾ ਕਾਹਨ ਸਿੰਘ ਸੀ। ਇਸ ਮੌਕੇ ਉਸ ਦੇਸ ਦੇ ਰਿਵਾਜ ਮੁਤਾਬਿਕ ਸੁਆਗਤ ਸਤਿਕਾਰ ਦੇ ਢੰਗ ਤੋਂ ਕਾਹਨ ਸਿੰਘ ਬਹੁਤ ਦਰਵਿਤ ਹੋਏ। ਉਨ੍ਹਾਂ ਦੀ ਨਿਰਮਾਣਤਾ, ਬਾਹੋਵਾਲ ਜੀ ਵਰਣਿਤ, ਇਸ ਪ੍ਰਸੰਗ ਵਿਚ ਇਉਂ ਝਲਕਦੀ ਹੈ—"ਪ੍ਰਸਾਦ ਬਨਣ ਲੱਗਾ। ਜਾਂ ਤਿਆਰ ਹੋਇਆ, ਗੁਰੂ ਜੀ ਪ੍ਰਸਾਦ ਛਕਣ ਗਏ, ਨਾਲ ਸੰਗਤ। ਓਸ ਦੇਸ ਕੀ ਰੀਤੀ ਹੈ, ਦਲੀਜ਼ ਦੇ ਅੰਦਰ ਬਾਹਰ ਕੱਪੜਾ ਵਿਛਾਇ ਦਿੱਤਾ। ਕੱਪੜੇ ਪਰ ਪੈਰ ਧਰ ਕੇ ਅੰਦਰਲੇ ਪਰ ਧਰਨਾ। ਸਤਿਗੁਰੂ ਜੀ ਅੰਦਰ ਜਾਇ ਬੈਠੇ ਹੈਂ। ਬਾਬਾ ਕਾਹਨ ਸਿੰਘ ਛਾਲ ਮਾਰ ਕੇ ਲੰਘ ਗਿਆ। ਕੱਪੜਿਆਂ ਪਰ ਪੈਰ ਨਾ ਧਰਿਆ। ਸਭ ਪ੍ਰਸਾਦ ਛਕ ਗਏ ਤਾਂ ਘਰ ਵਾਲੇ ਨੇ ਗੁਰੂ ਬਾਲਕ ਸਿੰਘ ਜੀ ਪਾਸ ਅਰਜ਼ ਕੀਤੀ... ਜੀ ਹੋਰ ਤਾਂ ਸਾਰੇ ਚਰਨ ਧਰ ਕੇ ਲੰਘੇ ਹੈਂ, ਬਾਬਾ ਕਾਹਨ ਸਿੰਘ ਨਹੀਂ ਲੰਘਿਆ ਹੈਂ। ਅਸੀਂ ਅਫ਼ਸੋਸ ਕਰਦੇ ਹਾਂ ਕਿਉਂ ਨਹੀਂ ਚਰਨ ਧਰ ਕੇ ਲੰਘੇ ? ਗੁਰੂ ਜੀ ਪੁੱਛਿਆ 'ਕਾਹਨ ਸਿੰਘ ਤੂੰ ਚਰਨ ਕਿਉਂ ਨਹੀਂ ਧਰਿਆ ਹੈ' ਕਾਹਨ ਸਿੰਘ ਨੇ ਕਹਾ 'ਗੁਰੂ ਜੀ ਅਸੀਂ ਆਪਣੀ ਕਰਤੂਤ ਜਾਣਦੇ ਹਾਂ। ਸਾਰਾ ਦਿਨ

ਕੰਮ ਕਰਕੇ ਘਰ ਆਉਣਾ, ਅੱਗੋਂ ਜਨਾਨੇ ਸਰੀਰਾਂ ਨੇ ਗਾਹਲਾਂ ਕੱਢਣੀਆਂ। ਆਗੇ ਤੇ ਨਾ ਬੋਲਣਾ ਤੇ ਬਾਜਰੇ ਕਾ ਦਲੀਆ ਖਾਣ ਨੂੰ ਦੇਣਾ। ਏਸ ਵਾਸਤੇ ਮੈਂ ਪੈਰ ਧਰ ਕੇ ਨਹੀਂ ਲੰਘਿਆ ਹਾਂ।' ਸਿੱਖਾਂ ਕਾ ਸੰਸਾ ਦੂਰ ਹੋਇਆ।"[8]

੧੯੬੧ ਈ. ਵਿਚ ਹਰਦੁਆਰ-ਗੰਗਾ ਦੀ ਅਰਧ ਕੁੰਭੀ ਸਮੇਂ ਯਾਤਰਾ ਵਕਤ ਭੀ ਬਾਬਾ ਕਾਹਨ ਸਿੰਘ ਗੰਗਾ ਵਿਚ ਜਾਣ ਵਾਲੇ ਸੰਗ ਵਿਚ, ਸਤਿਗੁਰੂ ਜੀ ਦੀ ਸੇਵਾ ਵਿਚ ਹਾਜਰ ਸੀ। "ਕਾਹਨ ਸਿੰਘ ਕੋ ਤਾਪ ਚੜ੍ਹ ਗਿਆ। ਅਰਜ਼ ਕੀਤੀ, ਜੀ ਤਾਪ ਹੋ ਗਿਆ ਹੈ। ਬਚਨ ਕੀਤਾ ਜਲ ਪਾਓ ਸਿਰ ਵਿਚ। ਲੱਗੇ ਜੱਲ ਪੌਣ। ਘੜਿਆਂ ਕੇ ਘੜੇ ਪਾਏ। ਥਰ ਥਰ ਕੰਬਣ ਲੱਗਾ। ਕਹੇ ਜੀ ਮੈਨੂੰ ਨਹੀਂ ਹੈ ਤਾਪ।"[9]

ਗੰਗਾ ਤੋਂ ਆ ਕੇ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਦੀ ਡਿਉਢੀ ਕਰਕੇ ਜਾਣੇ ਜਾਂਦੇ ਮੁਠੱਡੇ ਪਿੰਡ ਵਿਚ ਦਰਸ਼ਨ ਦਿੱਤੇ। ਸਤਿਗੁਰੂ ਜੀ ਨੇ ਖੂਹ ਤੇ ਦੀਵਾਨ ਲਾਇਆ ਸੀ। ਇਥੋਂ ਦੇ ਕੁਝ ਸ਼ਰਾਰਤੀ ਬ੍ਰਾਹਮਣਾਂ ਨੇ ਸਲਾਹ ਕੀਤੀ ਕਿ ਜਦੋਂ ਇਹਨਾਂ ਦੀ ਪੰਗਤ ਲੱਗੇਗੀ ਹੁੱਕੇ ਦਾ ਪਾਣੀ ਸੁੱਟਾਂਗੇ। ਸਤਿਗੁਰੂ ਜੀ ਨੇ ਇਹ ਸੂਚਨਾ ਸੁਣ ਕੇ ਆਪਣੇ ਤਿੰਨ ਆਗੂ ਸਿੰਘਾਂ, ਬਾਬਾ ਜਵਾਹਰ ਸਿੰਘ, ਬਾਬਾ ਕਾਹਨ ਸਿੰਘ ਤੇ ਬਾਬਾ ਸੁੱਧ ਸਿੰਘ ਨੂੰ ਭੇਜਿਆ, ਸਲੋਤਰਾਂ ਸਮੇਤ। ਇਹ ਪੁੱਛਣ ਤੇ ਕਿ ਹੁੱਕੇ ਦੇ ਪਾਣੀ ਸੁੱਟਣ ਦੀ ਕੀ ਯੋਜਨਾ ਹੈ, ਇਕ ਪੰਮੇ ਨੇ ਕਿਹਾ ਕਿ ਤੁਸੀਂ ਪਿੰਡ ਲੁੱਟਣ ਆਏ ਹੋ। ਜਿਸ ਤੇ ਬਾਬਾ ਕਾਹਨ ਸਿੰਘ ਨੇ ਉਸਨੂੰ ਸਲੋਤਰ ਨਾਲ ਸੋਧਿਆ ਅਤੇ ਕਿਹਾ ਕਿ ਲੁੱਟਣ ਵਾਲਿਆਂ ਦੀਆਂ ਤਾਂ ਅਸੀਂ ਜੜ੍ਹਾਂ ਪੁੱਟਣ ਨੂੰ ਫਿਰਦੇ ਹਾਂ। ਬਾਬਾ ਕਾਹਨ ਸਿੰਘ ਅਜਿਹੇ ਮੌਕੇ ਤੇ ਸੋਟਾ ਖੜਕਾਉਣ ਵਿਚ ਚੰਗੇ ਮਾਹਰ ਸਨ। ਬਾਦ ਵਿਚ ਸਤਿਗੁਰੂ ਜੀ ਨੇ ਪੁਲਿਸ ਦੁਆਰਾ ਪਕੜੇ ਬ੍ਰਾਹਮਣਾਂ ਨੂੰ, ਫਲੌਰ ਦੇ ਥਾਣੇ ਤੋਂ ਛੁਡਾ ਕੇ ਮਾਮਲਾ ਸ਼ਾਂਤ ਕਰ ਦਿੱਤਾ।

੧੯੬੭ ਈ. ਦਾ ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ ਨਾਮਧਾਰੀ ਇਤਿਹਾਸ ਵਿਚ ਇਕ ਖ਼ਾਸ ਮੁਕਾਮ ਰੱਖਦਾ ਹੈ। ਇਸ ਹੋਲੇ ਲਈ ਸਤਿਗੁਰੂ ਜੀ ਨੇ ਅੰਗਰੇਜ਼ ਸਰਕਾਰ ਪਾਸ ਸੰਦੇਸ਼ ਭੇਜ ਦਿੱਤਾ ਸੀ ਕਿ ਅਸੀਂ ਇਸ ਪੁਰਬ ਤੇ ਗੁਰੂ ਅਸਥਾਨ ਦੇ ਦਰਸ਼ਨਾਂ ਲਈ ਅਨੰਦਪੁਰ ਸਾਹਿਬ ਜਾਣਾ ਹੀ ਜਾਣਾ ਹੈ, ਤੁਸੀਂ ਮਨਜ਼ੂਰੀ ਭਾਵੇਂ ਦੇਣਾ ਜਾਂ ਨਾ ਦੇਣਾ। ਇਸ ਹੋਲੇ ਮਹੱਲੇ ਦੇ ਪੁਰਬ ਲਈ ਸੂਬਾ ਕਾਹਨ ਸਿੰਘ ਜੀ ਨੂੰ ਮਲੋਟ (ਹੁਸ਼ਿਆਰਪੁਰ) ਵਿਖੇ ਚਿੱਠੀ ਭੇਜੀ ਸੀ ਕਿ ਹੋਲੇ ਤੇ ਪੁੱਜੋ। ਹੋਲੇ ਤੋਂ ਪਹਿਲਾਂ ਪ੍ਰਬੰਧ ਵਾਸਤੇ ਤਿੰਨ ਚਾਰ ਸੌ ਨਾਮਧਾਰੀ ਸਿੰਘਾਂ ਨੂੰ ਤਿੰਨਾਂ ਸੂਬਿਆਂ ਲੱਖਾ ਸਿੰਘ, ਸੁੱਧ ਸਿੰਘ ਅਤੇ ਕਾਹਨ ਸਿੰਘ ਹੋਰਾਂ ਦੀ ਅਗਵਾਈ ਵਿਚ ਭੇਜਿਆ। ਇਸ ਹੋਲੇ ਵਿਚ ੨੫ ਤੋਂ ੩੦ ਹਜਾਰ ਤੱਕ ਨਾਮਧਾਰੀ ਸੰਗਤ ਸਾਰੇ ਪੰਜਾਬ ਵਿਚੋਂ ਇਕੱਠੀ ਹੋਈ। ਵੱਡੇ ਵੱਡੇ ਪੁਲੀਸ, ਸਿਵਿਲ ਦੇ ਅਧਿਕਾਰੀ ਵੀ ਇਸ ਖਦਸ਼ੇ ਤੋਂ ਪੂਰੀ ਫੋਰਸ ਸਮੇਤ ਪੁੱਜੇ ਸਨ ਕਿ ਕਿਤੇ ਕੂਕਿਆਂ ਅਤੇ ਤਖ਼ਤ ਸਾਹਿਬ ਦੇ ਪੁਜਾਰੀਆਂ ਜਾਂ ਨਿਹੰਗ ਸਿੰਘਾਂ ਦਰਮਿਆਨ ਤਿੱਖੀਆਂ ਝੜਪਾਂ ਨਾ ਹੋ ਜਾਣ। ਸੁਚੱਜੇ ਪ੍ਰਬੰਧਕਾਂ ਦੀ ਵਜ੍ਹਾ ਕਰਕੇ, ਇਹ ਸਾਰਾ ਪ੍ਰੋਗਰਾਮ ਸਫਲਤਾ ਪੂਰਵਕ ਸਿਰੇ ਚੜ੍ਹਿਆ। ਉੱਚ ਅਧਿਕਾਰੀਆਂ ਨੇ ਸਤਿਗੁਰੂ ਜੀ ਨਾਲ ਮੁਲਾਕਾਤ ਕਰਕੇ ਨਾਮਧਾਰੀ ਪੰਥ ਦੇ ਅਦੁੱਤੀ ਅਨੁਸ਼ਾਸਨ ਅਤੇ ਸਤਿਗੁਰੂ ਜੀ

ਅਤੇ ਆਪ ਦੁਆਰਾ ਥਾਪੇ ਸੂਬਿਆਂ ਦਾ, ਬਚਨ ਮੰਨਣ ਦੀ ਮੁਕਤ ਕੰਠ ਨਾਲ ਪ੍ਰਸ਼ੰਸਾ ਵੀ ਕੀਤੀ। ਸਤਿਗੁਰੂ ਜੀ ਦੇ ਦੀਵਾਨ ਅਤੇ ਦਰਬਾਰ ਦੀ ਨਿਰਾਲੀ ਛਬ ਵੀ ਚਰਚਾ ਦਾ ਵਿਸ਼ਾ ਰਹੀ।

ਇਸੇ ਤਰ੍ਹਾਂ ੧੮੬੭ ਈ. ਦੀ ਦੀਵਾਲੀ ਦੇ ਮੌਕੇ 'ਤੇ ਅੰਮ੍ਰਿਤਸਰ ਵਿਖੇ, ਸ੍ਰੀ ਸਤਿਗੁਰੂ ਜੀ ਦੇ ਸੰਗਤਾਂ ਸਮੇਤ ਪਹੁੰਚਣ ਦੀ ਸੂਚਨਾ ਵੀ ਪੰਜਾਬ ਸਰਕਾਰ ਨੂੰ ਪਹੁੰਚਾਉਣ ਲਈ ਬਾਬਾ ਕਾਹਨ ਸਿੰਘ ਅਤੇ ਬਾਬਾ ਸਾਹਿਬ ਸਿੰਘ ਦੋਵੇਂ ਲਾਹੌਰ ਗਏ ਸਨ। ਇਸ ਗੱਲ ਦਾ ਜ਼ਿਕਰ ਕਾਹਨ ਸਿੰਘ ਹੋਰਾਂ ਦੇ ਮੈਕਨਬ ਸਾਹਮਏ ਬਿਆਨਾਂ ਵਿਚ ਵੀ ਮਿਲਦਾ ਹੈ ਕਿ ਉਹ ਸਤਿਗੁਰੂ ਜੀ ਦੇ ਦੌਰੇ ਦੀ ਮਨਜ਼ੂਰੀ ਲਈ, ਆਹਲਾ ਅਫਸਰਾਂ ਨੂੰ ਮਿਲਦਾ ਰਿਹਾ ਸੀ। ਕਿਉਂਕਿ ਇਸ ਇਲਾਕੇ ਵਿਚ ਸ੍ਰੀ ਸਤਿਗੁਰੂ ਜੀ ਤਿੰਨ ਚਾਰ ਸਾਲ ਦੇ ਵਕਫੇ ਬਾਅਦ ਜਾ ਰਹੇ ਸਨ, ਸੋ ਬੇਅੰਤ ਸੰਗਤ ਅਨੰਦਪੁਰ ਸਾਹਿਬ ਦੇ ਹੋਲੇ ਜਿਉਂ, ਇੱਥੇ ਵੀ ਇਕੱਠੀ ਹੋ ਗਈ ਸੀ।

ਸਕਰੌਦੀ ਵਾਲੇ, ਭਾਈ ਹੀਰਾ ਸਿੰਘ ਦੇ ਪਿਤਾ ਨੇ ਭਜਨ ਲਿਆ ਹੋਇਆ ਸੀ। ਉਸਦੇ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਨੂੰ ਅਖੰਡ ਪਾਠਾਂ ਦੀ ਅਰਜ ਕਰਨ ਤੇ ਸਤਿਗੁਰੂ ਜੀ ਨੇ ਸੂਬਾ ਕਾਹਨ ਸਿੰਘ ਅਤੇ ਇਕ ਹੋਰ ਸੂਬਾ ਨਾਲ ਪੱਚੀ ਪਾਠੀ ਦੇ ਕੇ ਭੇਜੇ। ਪਟਿਆਲਾ ਵਿਚ ਸੂਬਾ ਕਾਹਨ ਸਿੰਘ ਜੀ ਦੇ ਦੀਵਾਨ ਦੀ ਨਿਰਾਲੀ ਛਬ ਦਾ ਵਰਨਣ ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਮਹਾਂ-ਕਾਵਿ ਵਿਚ ਇਉਂ ਕਰਦੇ ਹਨ—

"ਹੀਰਾ ਸਿੰਘ ਜੀ ਜਾ ਵੜੇ, ਸਿਕਲੀਗਰਾਂ ਦੇ ਵਾਸ
ਜਿੱਥੇ ਬਾਬਾ ਕਾਨ੍ਹ ਸਿੰਘ, ਕਰਦੇ ਸੀ ਨਿਵਾਸ
ਵਰਖਾ ਵਰ੍ਹਦੀ ਸ਼ਬਦ ਦੀ, ਕੀਰਤਨ ਦੀ ਘਨਘੋਰ
ਆਸ਼ਕ ਸਾਦਕ ਸ਼ਬਦ ਦੇ, ਪੈਲ ਪਾਣ ਜਿਉਂ ਮੋਰ
ਬੈਠੇ ਜਾ ਦੀਵਾਨ ਵਿਚ, ਹੀਰਾ ਸਿੰਘ ਸਰਦਾਰ
ਪੈ ਰਹੀ ਗੁਰੂ-ਸ਼ਬਦ ਦੀ, ਮੱਠੀ-ਜਹੀ ਫੁਹਾਰ
ਅਰਸ਼ਾਂ ਨੂੰ ਫੜ ਫਰਸ਼ ਤੇ ਬਾਣੀ ਲੈਂਦੀ ਖਿੱਚ
ਤੀਰ ਚੱਲਣ ਗੁਰ ਸ਼ਬਦ ਦੇ, ਵੱਜਣ ਕਲੇਜੇ ਵਿਚ।"[11]

ਪ੍ਰਸੰਗ ਇਉਂ ਹੈ ਕਿ ਪਟਿਆਲੇ ਦਾ ਮਹਾਰਾਜ ਮਹਿੰਦਰ ਸਿੰਘ ਆਪਣੇ ਖ਼ਾਸ ਵਫਾਦਾਰ ਮੁਲਾਜ਼ਮਾਂ ਨੂੰ ਸੂਬਾ ਕਾਹਨ ਸਿੰਘ ਜੀ ਪਾਸ ਕੂਕਿਆਂ ਦਾ ਭਜਨ ਪੁੱਛ ਕੇ ਆ ਕੇ ਉਸ ਨੂੰ ਦੱਸਣ ਲਈ ਭੇਜਦਾ ਹੈ। ਪਰ ਜਿਹੜੇ ਵੀ ਆਉਂਦੇ ਹਨ, ਉਹ ਭਜਨ ਲੈਣ ਤੋਂ ਬਾਦ ਰਾਜੇ ਦੇ ਕੰਮ ਦੇ ਨਹੀਂ ਰਹਿੰਦੇ ਅਤੇ ਉਹ ਗੁਰੂ ਦੀ ਲਾਡਲੀ ਫੌਜ ਵਿਚ ਹੀ ਸ਼ਾਮਲ ਹੋ ਜਾਂਦੇ ਹਨ। ਕਹਿੰਦੇ ਹਨ ਕਿ ਸਿੱਖਾਂ ਤੋਂ ਇਹ ਸੁਣ ਕੇ ਕਿ ਇਹ ਭਜਨ ਦੂਜੇ ਨੂੰ ਨਹੀਂ ਦੱਸਿਆ ਜਾਂਦਾ, ਕੰਨ ਵਿਚ ਹੀ ਦਿੱਤਾ ਜਾਂਦਾ ਹੈ। ਇਕ ਵੇਰ ਤਾਂ ਮਹਾਰਾਜਾ ਮਹਿੰਦਰ ਸਿੰਘ ਦੀ ਇੱਛਾ ਹੋਈ ਕਿ ਖ਼ੁਦ ਜਾ ਕੇ ਲੇ ਵੇਖਾਂ ਕੂਕਿਆਂ ਦਾ ਭਜਨ। ਪਰ ਕਿਉਂਕਿ ਉਹ ਨਾਬਾਲਗ ਸੀ ਰਿਆਸਤ ਦਾ ਪ੍ਰਬੰਧ ਇਕ ਕੌਂਸਲ

ਕਰਦੀ ਸੀ, ਇਸ ਲਈ ਅੰਗਰੇਜ਼ਾਂ ਤੋਂ ਡਰ ਗਿਆ। ਛਿੱਥੇ ਪੈ ਕੇ ਉਸਨੇ ਰਾਤੋਂ ਰਾਤ ਸੂਬਾ ਕਾਹਨ ਸਿੰਘ ਨੂੰ ਤੁਰਤ ਫੁਰਤ ਪਟਿਆਲਾ ਛੱਡਣ ਦਾ ਆਦੇਸ਼ ਬੜੇ ਕੁਵੇਲੇ ਜਿਹੇ ਦਿੱਤੇ। "ਸ਼ਬਦ ਦਾ ਅੰਮ੍ਰਿਤ ਰੂਪੀ ਰਸ ਬਣਿਆ ਹੋਇਆ ਸੀ ਸੋ ਬੇ-ਰਸ ਹੋਇ ਗਿਆ।" ਕੂਕਾ ਇਤਿਹਾਸ ਦੇ ਅਮਰ ਪਾਤਰ ਭਾਈ ਹੀਰਾ ਸਿੰਘ ਸਕਰੌਦੀ, ਸ਼ਹੀਦੀ ਜਥੇ ਦਾ ਮੋਹਰੀ ਅਤੇ ਭਾਈ ਧੌਂਕਲ ਸਿੰਘ ਹੰਡਿਆਇਆ ਜਿਹੇ ਅਣਖੀਲੇ ਨੌਜੁਆਨ, ਪਟਿਆਲੇ ਵਿਖੇ ਹੀ ਬਾਬਾ ਕਾਹਨ ਸਿੰਘ ਜੀ ਨੇ ਸਿੱਖੀ ਮਾਰਗ ਦੇ ਪਾਂਧੀ ਬਣਾਏ ਸਨ।

ਸੂਬਾ ਜੀ ਦੇ ਜ਼ਿੰਮੇ ਇਲਾਕਿਆਂ ਵਿਚ ਪਰਚਾਰ ਦਾ ਕੰਮ ਸੀ, ਮੁੱਖ ਤੌਰ ਤੇ ਦੁਆਬਾ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਜਲੰਧਰ, ਵੈਸੇ ਮੈਣ ਦੁਆਬ, ਬਾਂਗਰ ਅਤੇ ਪੁਆਧ ਦੇ ਖਿੱਤਿਆਂ ਵਿਚ, ਰਿਆਸਤੀ ਇਲਾਕਿਆਂ ਵਿਚ ਵੀ ਆਪ ਸਰਗਰਮ ਰਹਿੰਦੇ ਸਨ। ਬਾਹੋਵਾਲ ਜੀ ਲਿਖਦੇ ਹਨ "ਉਸੀ ਸਮੇਂ ਸ੍ਰੀ ਸਤਿਗੁਰੂ ਜੀ ਨੇ ਸੂਬਾ ਕਾਹਨ ਸਿੰਘ ਨੂੰ ਭਜਨ ਦੇਣ ਵਾਸਤੇ ਭੇਜਿਆ ਮੋਨ ਦਵਾਬ ਮੈਂ। ਸੂਬਾ ਕਾਹਨ ਸਿੰਘ ਚੂੰਨ੍ਹੀ ਮੈਂ ਆਇਆ, ਦੀਵਾਨ ਲੌਣਾ ਸ਼ੁਰੂ ਕੀਤਾ। ਸ਼ਬਦ ਦੀ ਧੁਨ ਸੁਣਕੇ ਕਈਆਂ ਕਾ ਸੂਤਰ ਭੀ ਨਿਕਲਨੇ ਲਗਾ। ਲੋਕ ਕਹਿੰਦੇ ਹੈਂ ਪੰਥ ਕੈਸਾ ਪ੍ਰਗਟ ਹੋਇਆ ਹੈ ? ਮੰਤਰ ਸੁਣ ਕੇ ਲੋਕ ਖੇਡਣ ਲੱਗ ਪੈਂਦੇ ਹੈਂ। ਖ਼ਵਰੇ ਕੀ ਜਾਦੂ ਕਲਾਮ ਸੁਣਾਇ ਦੇਂਦੇ ਹੈਂ। ਸਢੋਰੇ ਵੱਲ ਜਾਇਕੇ ਬਾਬਾ ਕਾਹਨ ਸਿੰਘ ਆਇਆ। ਅੱਗੇ ਤਾਂ ਬੱਡੀ ਚੂੰਨੀ ਸਿੰਘਾਂ ਨੇ ਭਜਨ ਲਏ ਸੇ, ਫੇਰ ਛੋਟੀ ਚੂੰਨੀ ਦੇ ਭੀ ਦਲੀਲਾਂ ਕਰਦੇ ਹੈਂ ਭਜਨ ਲੈਣ ਦੀਆਂ। ਜੀਉਣ ਦਾਸ ਨੂੰ ਦ੍ਰਿਸ਼ਟਾਂਤ ਮੈਂ ਦਰਸ਼ਨ ਹੋਇਆ ਕਿ ਪਾਂਚ ਅਸਵਾਰ ਹੈਂ। ਸਿਰ ਪਰ ਖੰਡਾ ਲਿਸ਼ਕਦਾ ਹੈ। ਇਕ ਰਸਤੇ ਪਰ ਖੜ੍ਹਾ ਸੀ। ਪੁੱਛਿਆ ਕੌਣ ਹੈ ? ਅੱਗੇ ਤੇ ਆਵਾਜ਼ਾ ਹੋਇਆ ਨਾ ਇਹ ਰਾਜਾ ਨਾ ਇਹ ਪਰਜਾ। ਹੋਰ ਹੀ ਪ੍ਰਗਟ ਹੋਇਆ ਹੈ। ਖੰਡੇ ਕੀ ਲਿਸ਼ਕ ਬਿਜਲੀ ਵਾਂਗ ਪੈਂਦੀ ਹੈ ਜੋ ਬਾਬੇ ਕੇ ਸੀਸ ਪਰ ਸੀ।"[12]

ਇਸ ਦੌਰੇ ਵਿਚ ਇਕ ਜਿਉਣ ਦਾਸ ਨਾਮੇ ਜੋਗਾ ਅਭਿਆਸੀ ਸਾਧੂ ਨੂੰ ਬਾਬਾ ਜੀ ਨੇ ਭਜਨ ਦਿੱਤਾ ਜੋ ਬਾਦ ਵਿਚ ਜਿਉਣ ਸਿੰਘ ਹੋਇਆ। ਇਹ ਤਿਰਕਾਲ ਦਰਸੀ ਸਾਧੂ ਉੱਚ ਆਤਮਕ ਮੰਡਲਾਂ ਦਾ ਵਾਸੀ ਬਣ ਗਿਆ, ਬਾਬਾ ਜੀ ਦੀ ਛੋਹ ਪਾਕੇ। ਫਿਰ ਸ੍ਰੀ ਸਤਿਗੁਰੂ ਜੀ ਦਾ ਅਨਿੰਨ ਸਿੱਖ ਬਣ ਕੇ ਵਿਚਰਿਆ।

ਸਤਿਗੁਰੂ ਰਾਮ ਸਿੰਘ ਜੀ ਨੇ ਭਾਰਤ ਦੇ ਗੁਆਂਢੀ ਮੁਲਕਾਂ ਰੂਸ, ਅਫਗਾਨਿਸਤਾਨ ਅਤੇ ਨੇਪਾਲ ਆਦਿ ਨਾਲ ਆਪਣੇ ਕੂਟਨੀਤਕ ਸੰਬੰਧ ਜੋੜ ਕੇ ਅੰਗਰੇਜ਼ ਸਰਕਾਰ ਵਿਰੁੱਧ ਵਿਆਪਕ ਵਿਊਹ ਰਚਨਾ ਦੀ ਯੋਜਨਾ ਉਲੀਕੀ ਸੀ। ਸਾਡੇ ਗੁਆਂਢੀ ਦੇਸ਼ਾਂ ਵਿਚੋਂ ਹਿੰਦੂ ਵਸੋਂ ਵਾਲਾ ਦੇਸ਼ ਹੋਣ ਕਰਕੇ ਨੇਪਾਲ ਦਾ ਮਹੱਤਵ ਸਿਆਸੀ ਤੌਰ 'ਤੇ ਵਧੇਰੇ ਸੀ। "ਸੰਨ ੧੮੫੭ ਦੀ ਅੰਗਰੇਜ਼ਾਂ ਦੇ ਖਿਲਾਫ ਆਜ਼ਾਦੀ ਲਈ ਲੜੀ ਗਈ ਲੜਾਈ ਪਿਛੋਂ ਨਾਨਾ ਸਾਹਿਬ, ਤਾਂਤੀਆ ਟੋਪੇ, ਨਵਾਬ ਅਬਦੁਲ ਮਜੀਦ ਖਾਂ ਲਖਨਊ ਵਾਲਾ, ਬਾਬੂ ਕੋਇਰ ਸਿੰਘ, ਬਾਬੂ ਬੰਧੂ ਸਿੰਘ ਅਤੇ ਹੋਰ ਬਹੁਤ ਸਾਰੇ ਹਿੰਦੁਸਤਾਨੀ ਭੱਜ ਕੇ ਨੇਪਾਲ ਦੀ ਹੱਦ ਵਿਚ ਚਲੇ ਗਏ। ਮਹਾਰਾਜਾ ਜੰਗ ਬਹਾਦੁਰ ਨੇ ਸਭ ਨੂੰ ਜੀਉ

ਆਇਆਂ ਕਿਹਾ।... ਅੰਗਰੇਜ਼ਾਂ ਨੇ ਮਹਾਰਾਣਾ ਜੰਗ ਬਹਾਦਰ ਨੂੰ ਇਨ੍ਹਾਂ ਬਾਗੀਆਂ ਨੂੰ ਫੜਕੇ ਉਹਨਾਂ ਦੇ ਹਵਾਲੇ ਕਰਨ ਲਈ ਬੇਹੱਦ ਜ਼ੋਰ ਲਾਇਆ, ਪਰ ਜੰਗ ਬਹਾਦੁਰ ਨੇ ਐਸਾ ਕਰਨ ਤੋਂ ਹਮੇਸ਼ਾਂ ਹੀ ਨਾਂਹ ਕੀਤੀ।...

"੧੮੫੭ ਦੇ ਗ਼ਦਰ ਸਮੇਂ ਲਖਨਊ ਵਿਖੇ ਬੰਗਾਲ ਰਜਮੈਂਟ ਦੇ ਪੰਜਾਬੀ ਹਵਾਲਦਾਰ ਨੰਦ ਰਾਮ ਰਾਜਪੂਤ ਨੇ ਆਪਣੀ ਪਲਟਣ ਨੂੰ ਅੰਗਰੇਜ਼ਾਂ ਦੇ ਵਿਰੁੱਧ ਖੜ੍ਹੇ ਕਰਨ ਅਤੇ ਅੰਗਰੇਜ਼ ਅਫਸਰਾਂ ਨੂੰ ਮਾਰਨ ਦਾ ਸ਼ਲਾਘਾਯੋਗ ਕੰਮ ਕੀਤਾ ਸੀ।... ਇਹ ਭੀ ਭੱਜ ਕੇ ਨੇਪਾਲ ਚਲਿਆ ਗਿਆ ਸੀ।...ਇਹ ਬੜਾ ਹੀ ਬਹਾਦੁਰ, ਜੋੜਾਂ ਤੋੜਾਂ ਨੂੰ ਸਮਝਣ ਵਾਲਾ ਬੰਦਾ ਸੀ। ਨਾਮਧਾਰੀ ਕਿਸ਼ਨ ਸਿੰਘ, ਦੂਜਾ ਨਾਮ ਹਰੀ ਸਿੰਘ ੧੮੬੮ ਈ. ਵਿਚ ਨੰਦ ਰਾਮ ਨੂੰ ਜਾ ਮਿਲਿਆ।...

"ਗੁਰੂ ਰਾਮ ਸਿੰਘ ਜੀ ਦਾ ਨਾਮ ਸੁਣ ਕੇ ਜੰਗ ਬਹਾਦਰ ਨੇ ਆਪ ਜੀ ਨਾਲ ਸੰਬੰਧ ਪੈਦਾ ਕਰਨ ਦੀ ਇੱਛਿਆ ਜ਼ਾਹਰ ਕੀਤੀ। ਸੰਦੇਸ਼ ਪਹੁੰਚਣ ਤੇ ਆਪ ਜੀ ਨੇ ਦੋ ਉੱਘੇ ਅਤੇ ਸਿਆਣੇ ਨਾਮਧਾਰੀ ਸੂਬਿਆਂ (ਸੂਬਾ ਕਾਹਨ ਸਿੰਘ ਅਤੇ ਸੂਬਾ ਸਾਹਿਬ ਸਿੰਘ) ਨੂੰ ਇਕ ਜੋੜਾ ਖੱਚਰਾਂ ਦਾ ਅਤੇ ਦੋ ਮੱਝਾਂ ਤੋਹਫੇ ਦੇ ਤੌਰ ਤੇ ਦੇ ਕੇ, ਚਾਰ ਨਾਮਧਾਰੀ ਸੇਵਾਦਾਰਾਂ ਨਾਲ ਨੇਪਾਲ ਨੂੰ ਭੇਜ ਦਿੱਤਾ।"

"ਨੇਪਾਲ ਦਰਬਾਰ ਦੇ ਕਾਇਦਿਆਂ ਅਨੁਸਾਰ... ਪਹੁੰਚਣ ਸਾਰ ਸੂਬਿਆਂ ਦੀ ਮੁਲਾਕਾਤ ਜੰਗ ਬਹਾਦੁਰ ਦੇ ਪੁੱਤਰ ਹਜ਼ੂਰੀ ਜਨਰਲ ਟਿੱਕਾ ਬਬਰ ਜੰਗ ਨਾਲ ਕਰਵਾਈ। ਟਿਕਾ ਬੱਬਰ ਜੰਗ ਨੇ ਇਨ੍ਹਾਂ ਨੂੰ ਆਪਣੇ ਪਿਤਾ ਮਹਾਰਾਜ ਜੰਗ ਬਹਾਦੁਰ ਦੇ ਪੇਸ਼ ਕੀਤਾ। ਤੋਹਫਿਆਂ ਬਦਲੇ ਗੁਰੂ ਰਾਮ ਸਿੰਘ ਜੀ ਲਈ ਮਹਾਰਾਜ ਤੀਨ ਸਰਕਾਰ ਵਲੋਂ ੫੦੦ ਰੁਪੇ ਨਕਦ, ਇਕ ਕਸਤੂਰੀ ਦੇ ਨਾਫਿਆਂ ਤੇ ਸੋਨੇ ਦੀ ਮਾਲਾ, ਇਕ ਦੋਸ਼ਾਲਾ, ਇਕ ਤਿੱਬਤੀ ਘੋੜਾ ਤੇ ਦੋ ਖੋਖਰੀਆਂ ਤੋਹਫਿਆਂ ਦੇ ਤੌਰ 'ਤੇ ਭੇਜੀਆਂ ਗਈਆਂ। ਤੋਹਫਿਆਂ ਤੋਂ ਹੀ ਪਤਾ ਲੱਗਦਾ ਹੈ ਕਿ ਇਹ ਵਟਾਂਦਰਾ ਬਰਾਬਰ ਦੇ ਮਿੱਤਰਾਂ ਦਾ ਵਟਾਂਦਰਾ ਸੀ। ਅਤੇ ਵਕਤ ਆਵਣ ਤੇ ਮੱਦਦ ਲੈਵਣ ਦੇਵਣ ਦਾ ਇਕਰਾਰ ਸੀ।"[13]

ਇਉਂ ਅਸੀਂ ਵੇਖਦੇ ਹਾਂ ਕਿ ਸਤਿਗੁਰੂ ਜੀ ਦਾ ਵਿਦੇਸ਼ ਵਿਭਾਗ ਜਿਹਾ ਅਹਿਮ ਕੰਮ ਸੂਬਾ ਕਾਹਨ ਸਿੰਘ ਹੋਰਾਂ ਦੇ ਜ਼ਿੰਮੇ ਸੀ ਅਤੇ ਉਨ੍ਹਾਂ ਨੂੰ ਕੂਕਾ ਦਰਬਾਰ ਦੇ ਸਫ਼ੀਰ ਜਿਉਂ ਵੀ ਆਸ ਪਾਸ ਵਿਚਰਨ ਦਾ ਮੌਕਾ ਮਿਲਦਾ ਸੀ। ਨੇਪਾਲ ਵਿਚ ਆਪ ਨੂੰ ਭੇਜੇ ਜਾਣ ਦਾ ਇਕ ਹੋਰ ਕਾਰਨ ਇਹ ਵੀ ਸੀ ਕਿ ਲਾਹੌਰ ਦਰਬਾਰ ਦੇ ਬਹੁਤ ਸਾਰੇ ਪੁਰਾਣੇ ਸੈਨਿਕ ਅਧਿਕਾਰੀ, ਜਿਹੜੇ ਅੰਗਰੇਜ਼ਾਂ ਦੀ ਗੁਲਾਮੀ ਨਾਲ ਆਪਣੇ ਆਪ ਨੂੰ ਇਕਸੁਰ ਨਹੀਂ ਕਰ ਪਾਏ ਸਨ, ਉਹ ਵੀ ਮਫ਼ਰੂਰੀ ਦੀ ਹਾਲਤ ਵਿਚ ਨੇਪਾਲ ਸਰਕਾਰ ਦੇ ਸਹਿਯੋਗ ਨਾਲ ਇੱਥੇ ਟਿਕੇ ਹੋਏ ਸਨ। ਇਸ ਤਰ੍ਹਾਂ ਭਾਰਤੀ ਅਤੇ ਪੰਜਾਬੀ ਦੇਸ਼ ਭਗਤਾਂ ਦਾ ਕਾਠਮੰਡੂ ਇਕ ਵੱਡਾ ਗੜ੍ਹ ਸੀ ਅਤੇ ਸੂਬਾ ਕਾਹਨ ਸਿੰਘ ਉਹਨਾਂ ਪੰਜਾਬੀ ਸੱਜਣਾਂ ਵਿਚੋਂ ਬਹੁਤਿਆਂ ਨੂੰ ਆਪਣੀ ਸੈਨਿਕ ਨੌਕਰੀ ਦੇ ਸਮੇਂ ਦੌਰਾਨ ਹੀ ਜਾਣਦੇ ਸਨ। ਇਉਂ ਦੇਸ਼ ਆਜ਼ਾਦੀ ਦੀਆਂ ਖਿੰਡੀਆਂ ਪੁੰਡੀਆਂ ਸ਼ਕਤੀਆਂ ਨੂੰ ਇਕਜੁੱਟ ਕਰਨਾ ਵੀ ਕੂਕਾ ਅੰਦੋਲਨ ਦੇ ਏਜੰਡੇ ਉੱਤੇ ਸੀ। ਸੰਨ ੧੮੭੦-੭੧

ਦੀਆਂ ਸਰਦੀਆਂ ਵਿਚ ਨੇਪਾਲ ਗਏ ਇਸ ਕੂਕਾ ਮਿਸ਼ਨ ਤੋਂ ਅੰਗਰੇਜ਼ ਸਰਕਾਰ ਇਸ ਕਦਰ ਭੈਅਭੀਤ ਰਹੀ ਕਿ ਜਦੋਂ ਤੱਕ ਇਹ ਸਿੱਖ ਦਰਬਾਰ ਦੇ ੧੯ ਪੁਰਾਣੇ ਸਿੱਖ-ਅਧਿਕਾਰੀ ਅੰਗਰੇਜ਼ ਰੈਜੀਡੈਂਟ ਨੇ ਨੇਪਾਲ ਵਿਚੋਂ ਬਰਖਾਸਤ ਨਹੀਂ ਕਰਵਾ ਦਿੱਤੇ, ਉਹ ਟਿਕ ਕੇ ਨਹੀਂ ਬੈਠੀ।[14]

ਇਕ ਵੇਰ ਖੁਸ਼ੀ ਵਿਚ ਹੋ ਕੇ ਸ੍ਰੀ ਸਤਿਗੁਰੂ ਜੀ ਨੇ ਸੂਬਿਆਂ ਨੂੰ ਕਿਹਾ ਕਿ ਵਰ ਮੰਗ ਲਵੋ ਜੋ ਕਿਸੇ ਮੰਗਣਾ ਹੈ! ਸਾਰਿਆਂ ਨੇ ਆਪੋ ਆਪਣੇ ਫੁਰਨੇ ਦੱਸੇ। ਬਾਬਾ ਕਾਹਨ ਸਿੰਘ ਜੀ ਨੇ ਕਿਹਾ 'ਖਾਲਸਾ ਈ ਸਾਰੀ ਪ੍ਰਿਥਵੀ ਕੇ ਉਪਰ ਦਿਸੇ।' ਉਹਨਾਂ ਦੀ ਆਪਣੇ ਮੰਤਵ ਪ੍ਰਤੀ ਸਪੱਸ਼ਟਤਾ ਦੀ ਇਹ ਮੂੰਹ ਬੋਲਦੀ ਤਸਵੀਰ ਹੈ।

ਲੋਪੋ ਪਿੰਡ ਦੀ ਧਰਮਸ਼ਾਲਾ ਵਿਚ ਇਕ ਨਿਰਮਲਾ ਸੀ ਉਸਦੀਆਂ ਢੇਕ ਚਾਲ੍ਹੀਆਂ ਤੋਂ ਖਫ਼ਾ ਹੋ ਕੇ ਸਤਿਗੁਰੂ ਜੀ ਨੇ ਉਸਨੂੰ ਸਿੰਘਾਂ ਤੋਂ ਸੋਧਾ ਲੁਆਉਣ ਦਾ ਬੋਲਾ ਕੀਤਾ-ਬਚਨ ਹੋਇਆ "ਮਾਰੋ।" "ਸਿੰਘਾਂ ਨੇ ਕੁੱਟਿਆ। ਬਚਨ ਹੋਇਆ ਇਹ ਕੇਦੋ ਲੰਙਾਹੈ ਪਿੱਛੇ ਹੀਰ ਨੂੰ ਭੀ ਦੁੱਖ ਦੇਂਦਾ ਰਿਹਾ ਹੈ।" ਸਤਿਗੁਰੂ ਜੀ ਸ਼ਰਦਾਈ ਛਕ ਕੇ ਬਾਹਰ ਮੈਦਾਨ ਖੇਡਣ ਚੱਲੇ ਤਾਂ ਪਿਛੋ ਸੂਬਾ ਕਾਹਨ ਸਿੰਘ ਅਤੇ ਹੋਰ ਸੂਬੇ ਵੀ ਚੱਲੇ ਕਿ ਕੋਈ ਕਿਸ ਤਰ੍ਹਾਂ ਦਾ ਵਾਧਾ ਘਾਟਾ ਨਾ ਹੋਵੇ। "ਬਚਨ ਕੀਤਾ ਤੁਸੀਂ ਕਿਉਂ ਆਏ ਹੋ ਮਗਰ ? ਤਿੰਨ ਫੇਰੀ ਬਚਨ ਕੀਤਾ ਤੁਸੀਂ ਮੈਨੂੰ ਅਕਾਲ ਪੁਰਖ ਕਿਉਂ ਆਖਦੇ ਹੋ ? ਜੇ ਮੈਂ ਅਕਾਲ ਪੁਰਖ ਹਾਂ ਤਾਂ ਮੈਨੂੰ ਕੌਣ ਮਾਰ ਸਕਦਾ ਹੈ ? ਜਾਓ ਮੁੜ ਜਾਓ। ਫੇਰ ਨਿਰਮਲੇ ਨੇ ਭੀ ਭਜਨ ਲੈ ਲਿਆ, ਸਿੰਘ ਸਜਿਆ। ਨਿਸ਼ਚਾ ਹੋਇਆ ਜੋ ਇਹ ਦਸਵੇਂ ਪਾਤਸ਼ਾਹ ਕੀ ਮੂਰਤੀ ਹੈ। ਮੂਰਖ ਲੋਕ ਕਲਾਮ ਕਹਿੰਦੇ ਹੈ।"[15]

ਸਤਿਗੁਰੂ ਜੀ ਆਪਣੇ ਸਿੰਘਾਂ ਸੂਬਿਆਂ ਨੂੰ ਸੁਕਰਮ ਮਾਰਗ ਤੇ ਪਾਉਣ ਲਈ ਉਹਨਾਂ ਵੱਲੋਂ ਹੋਈਆਂ ਅਵੱਗਿਆਵਾਂ ਦੀ ਪੜਤਾਲ ਕਰਦੇ ਰਹਿੰਦੇ ਸਨ। ਜੇ ਕੋਈ ਮੰਨ ਜਾਵੇ ਉਹਨੂੰ ਮਾਫੀ, ਨਾ ਮੰਨੇ ਤਾਂ ਸੋਧਾ ਲਾਉਣਾ। ਸੂਬਿਆਂ ਅਤੇ ਆਪਣੇ ਪਿਆਰੇ ਸਿੰਘਾਂ ਦਾ ਲਾਡ ਨਾਲ ਮਾਪਿਆਂ ਜਿਉਂ ਅੱਧਾ ਨਾਂ ਹੀ ਲੈਂਦੇ ਸਨ। ਇਸ ਤਰ੍ਹਾਂ ਹੀ ਇਕ ਦਿਨ ਸੂਬਾ ਕਾਹਨ ਸਿੰਘ ਹੋਰਾਂ ਤੇ ਵੀ ਆਪਦੀ ਕ੍ਰਿਪਾ ਹੋਈ। ਸੂਬਾ ਜੀ ਦੀ ਨਿਰਮਾਣਤਾ ਦਾ ਰੋਚਕ ਕਿੱਸਾ ਬਾਹੋਵਾਲ ਜੀ ਅੰਕਿਤ ਕਰਦੇ ਹਨ—"ਸਤਿਗੁਰੂ ਜੀ ਬਚਨ ਕੀਤਾ ਕਾਨ੍ਹਿਆਂ ਤੈਨੂੰ ਮੈਂ ਕਿਹੜੇ ਗੁਨਾਹੋਂ ਮਾਰਿਆ ਸੀ ? ਸੂਬੇ ਕਾਹਨ ਸਿੰਘ ਨੇ ਕਹਾ ਜੀ ਸਾਡੇ ਗੁਨਾਹਾਂ ਦੇ ਤਾਂ ਵੱਗਾਂ ਦੇ ਵੱਗ ਫਿਰਦੇ ਹੈਂ। ਧੁਆਡੇ ਪਸੰਦ ਖਵਰੇ ਕਿਹੜਾ ਗੁਨਾਹ ਆਇਆ ਹੈ। ਅਸੀਂ ਤਾਂ ਹਰ ਵਕਤ ਗੁਨਾਹੀ ਹੈਂ। ਏਹ ਬਚਨ ਸੁਣ ਕੇ ਓਥੇ ਹੀ ਸੋਟੀ ਧਰ ਦਿੱਤੀ।"[16]

ਆਪਣੇ ਅੰਤਰੀਵ ਮਨੋਭਾਵ ਵੀ ਸਤਿਗੁਰੂ ਜੀ, ਸੂਬਾ ਜੀ ਨਾਲ ਅਕਸਰ ਸਾਂਝੇ ਕਰਿਆ ਕਰਦੇ ਸਨ। ਸਤਿਗੁਰੂ ਜੀ ਪਰਕਿਰਤੀ ਦਰਸ਼ਨ ਵੀ ਕਰਦੇ ਸਨ। ਭਵਿੱਖ ਦੀਆਂ ਸਮਸਿਆਵਾਂ ਵੱਸੋਂ ਦੇ ਵਾਧੇ ਅਤੇ ਜ਼ਮੀਨਾਂ ਘਟਣ ਦੀਆਂ ਚਿੰਤਾਵਾਂ ਵੀ ਕਰਦੇ। ਉਹਨਾਂ ਦੀ ਸਮਝ ਅੱਜ ਦੇ ਪ੍ਰਯਾਵਰਣਵਾਦੀਆਂ ਵਾਲੇ ਫਿਕਰਾਂ ਨਾਲ ਵੀ ਭਰੀ ਰਹਿੰਦੀ ਅਤੇ ਪ੍ਰੇਮ ਹੁਲਾਸ ਤੇ ਖੇੜੇ ਦੀ ਵਾਰਤਾ ਕਰਕੇ ਵੀ ਸੰਗੀਆਂ ਸਾਥੀਆਂ ਨੂੰ ਬੁਲੰਦ ਹੌਸਲੇ

ਪ੍ਰਦਾਨ ਕਰਕੇ, ਚੜ੍ਹਦੀ ਕਲਾ ਵਿਚ ਰੱਖਣ ਦਾ ਵੱਲ ਵੀ ਕੋਈ ਆਪ ਜੀ ਤੋਂ ਸਿੱਖੇ। ਬਾਹੋਵਾਲ ਜੀ ਨੂੰ ਨਤ ਮਸਤਕ ਹੁੰਦੇ ਹਾਂ ਐਸੇ ਦ੍ਰਿਸ਼ ਜੀਵਤ ਰੱਖਣ ਲਈ—"ਰਾਤ ਕੋ ਦੀਵਾਨ ਵਿਚੋਂ ਉੱਠ ਕੇ ਮਦਾਨ ਖੇਡਣ ਚੱਲੇ। ਸੰਗਤ ਭੀ ਚੱਲੀ ਮਗਰ। ਗੁਰੂ ਜੀ ਬਚਨ ਕੀਤਾ ਤੁਸੀਂ ਮੈਨੂੰ ਮਦਾਨ ਭੀ ਨਹੀਂ ਜਾਣ ਦਿੰਦੇ ਹੋ। ਪਰ ਸਿੰਘ ਨਾਂ ਹਟੇ ਤਾਂ ਸਤਿਗੁਰੂ ਜੀ ਲਕੀਰ ਕੱਢੀ ਏਦੂੰ ਅਗੇ ਕੋਈ ਨਾ ਆਵੇ। ਜਲ ਕਾ ਗੜਵਾ ਕਾਹਨ ਸਿੰਘ ਕੋ ਫੜਾਇ ਦੀਆ। ਅੱਗੇ ਗਏ ਤਾਂ ਦੂਆ ਪਿੰਡ ਨੇੜੇ ਆਇ ਗਿਆ! ਗੁਰੂ ਜੀ ਬਚਨ ਕੀਤਾ ਕਾਹਨ ਸਿੰਘ! ਐਤਨੀ ਦੁਨੀਆਂ ਔਂਦੀ ਹੈ, ਸੁਚੇਤੇ ਜਾਣ ਨੂੰ ਜਗਾ ਨਹੀਂ ਹੈ, ਗਊਆਂ ਕੇ ਵਾਸਤੇ ਕੀ ਰਹਿਣੀ ਹੈ। ਖਲਕਤ ਬਹੁਤ ਵੱਧ ਗਈ ਹੈ। ਕੋਈ ਸਮਾਂ ਐਸਾ ਆਵੇਗਾ ਬਾਰ੍ਹੀਂ ਕੋਹੀ ਦੀਵਾ ਜਲੇਗਾ। ਕਾਲ ਬਹੁਤ ਪਵੇਗਾ। ਗੁਰੂ ਜੀ ਬਚਨ ਕੀਤਾ, "ਕਾਹਨ ਸਿੰਘ! ਦੇਖ ਗੁਰੂ ਜੀ ਕਾ ਪਰਤਾਪ ਕੈਸਾ ਹੈ। ਜਗਾ ਪਰ ਜਗਾ ਸ਼ਬਦ ਕੀ ਧੁਨ ਸੁਣੀ ਹੈ। ਬਹੁਤ ਚਿਰ ਤੱਕ ਸੁਣਦੇ ਰਹੇ ਖੜ੍ਹੇ। ਬਚਨ ਕੀਤਾ ਜੈਸੇ ਕ੍ਰਿਸ਼ਨ ਨੇ ਮੁਰਲੀਵਜਾਈ ਸੀ, ਸਭ ਮੋਹੀ ਸੀ ਧਰਤੀ, ਤਿਸੀ ਤਰ੍ਹਾਂ ਇਹ ਸਰੀਰ ਬੰਸਰੀ ਕੀ ਤਰ੍ਹਾਂ ਹੈ ਜੋ ਦਰਸ਼ਨ ਕਰੇਗਾ ਸੋ ਮੋਹਿਆ ਜਾਏਗਾ।"[17]

ਇਸ ਪ੍ਰਕਾਰ ਕੂਕਾ ਅੰਦੋਲਨ ਸਤਿਗੁਰੂ ਜੀ ਦੀ ਅਗਵਾਈ ਵਿਚ ਦਿਨ ਦੋਗੁਣੀ ਅਤੇ ਰਾਤ ਚੌਗੁਣੀ ਤਰੱਕੀ ਕਰ ਰਿਹਾ ਸੀ। ਸੂਬਾ ਜੀ ਵੱਖੋ ਵੱਖਰੀਆਂ ਥਾਵਾਂ 'ਤੇ ਤੁਰ ਫਿਰ ਕੇ ਵੀ ਅਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿ ਕੇ ਵੀ ਨਾਮਧਾਰੀ ਪੰਥ ਦੇ ਪ੍ਰਚਾਰ ਪ੍ਰਸਾਰ ਵਿਚ ਹਿੱਸਾ ਪਾ ਰਹੇ ਸਨ। ਅੰਗਰੇਜ਼ ਸਰਕਾਰ ਦੀ ਸ਼ਹਿ 'ਤੇ ਖੁੱਲ੍ਹੇ ਬੁੱਚੜਖਾਨਿਆਂ ਨੂੰ ਰੋਕਣ ਵਾਸਤੇ ਨਾਮਧਾਰੀ ਸਿੰਘਾਂ ਨੇ ਸਿਰਾਂ ਧੜਾਂ ਦੀਆਂ ਬਾਜੀਆਂ ਲਾ ਦਿੱਤੀਆਂ। ਅੰਮ੍ਰਿਤਸਰ, ਰਾਇਕੋਟ, ਲੁਧਿਆਣਾ ਦੇ ਸ਼ਹੀਦੀ ਸਾਕੇ ਵਾਪਰਨ ਬਾਅਦ ਮਲੇਰਕੋਟਲੇ ਦਾ ਮਹਾਂ ਦੁਖਾਂਤ ਵਾਪਰਿਆ, ੧੭-੧੮ ਜਨਵਰੀ ੧੮੭੨ ਈ. ਨੂੰ ਜਦੋਂ ੬੫ ਸਿੰਘਾਂ ਨੂੰ ਤੋਪਾਂ ਨਾਲ ਉਡਾ ਕੇ ਅਤੇ ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਸ਼ਹੀਦ ਕਰ ਦਿੱਤਾ ਗਿਆ ਸੀ। ਡੀ.ਸੀ. ਕਾਵਨ ਨੇ ੧੪ ਜਨਵਰੀ ਨੂੰ ਮਲੋਦ ਦੀ ਘਟਨਾ ਦੀ ਸੂਚਨਾ ਬਾਦ ਸਤਿਗੁਰੂ ਜੀ ਨੂੰ ਪ੍ਰਮੁੱਖ ਸੂਬਿਆਂ ਸਮੇਤ ਉੱਥੇ ਸੱਦ ਭੇਜਿਆ। ਪਰ ਫਿਰ ਮਲੇਰਕੋਟਲੇ ਤੇ ੧੪ ਜਨਵਰੀ ਦੀ ਸਵੇਰ ਨੂੰ ਹਮਲੇ ਦੀ ਸੂਚਨਾ ਮਿਲਦਿਆਂ ਕਾਵਨ ਉਧਰ ਤੁਰ ਗਿਆ, ਸਤਿਗੁਰੂ ਜੀ ਨੂੰ ਇਹ ਕਹਿ ਕੇ ਕਿ ਤੁਹਾਨੂੰ ਦੁਬਾਰਾ ਸੱਦਾਂਗੇ। ਸਤਿਗੁਰੂ ਜੀ ਮਲੋਦ ਤੋਂ ਚੱਲ ਕੇ ੧੬ ਜਨਵਰੀ ਨੂੰ ਹੀ ਸਿਆਹੜ ਬੇਲਾ ਸਿੰਘ ਨਾਮਧਾਰੀ ਦੇ ਘਰ ਠਹਿਰ ਗਏ ਅਤੇ ੧੭ ਜਨਵਰੀ ਬਾਦ ਦੁਪਹਿਰ ਤੱਕ ਉੱਥੇ ਹੀ ਰਹੇ ਜਦੋਂ ਸਿੰਘਾਂ ਨੂੰ ਤੋਪਾਂ ਨਾਲ ਉਡਾਉਣਾ ਸ਼ੁਰੂ ਕੀਤਾ ਗਿਆ ਤਾਂ ਆਪ ਸਿਆਹੜ ਹੀ ਸਨ। "ਕਾਹਨ ਸਿੰਘ ਨੂੰ ਬਚਨ ਕੀਤਾ ਸਤਿਗੁਰੂ ਜੀ ਦੇਖ ਤਾਂ ਤੋਪ ਭਰਮਾਰ ਹੈ ? ਜਾਂ ਅਵਾਜ਼ਾ ਸੁਣਿਆ ਤਾਂ ਕਹਿਣੇ ਲੱਗਾ ਤੋਪ ਭਰਮਾਰ ਹੈ (ਭਾਵ ਆਦਮਖਾਣੀ ਹੈ)। ਸਤਿਗੁਰੂ ਜੀ ਬਚਨ ਕੀਤਾ ਸਿੰਘ ਚੜ੍ਹ ਗਏ ਹੈ ਨਹੀਂ ਤਾਂ ਬੇਸਿਦਕ ਹੋਣਾ ਪੈਂਦਾ, ਹੁਣ ਚੰਗਾ ਹੋਇਆ। ਬਚਨ ਹੋਇਆ ਦੋਇ ਸ਼ਸਤਰ ਹੈ। ਇਕ ਤਾਂ ਨੀਵਾਂ

ਹੋਇ ਜਾਣਾ, ਦੂਜਾ ਏਹੁ ਹੈ ਜੋ ਹਾਥ ਮੈਂ ਆਇ ਜਾਏ ਭਾਵੇਂ ਛਿੱਤਰ ਹੀ, ਤਾਂ ਅੱਗੇ ਨੂੰ ਜਾਏ ਪਿੱਛੇ ਨਾ ਮੁੜੇ। ਅੱਗੇ ਨੂੰ ਜਾਣਾ ਸੂਰਮੇ ਦਾ ਧਰਮ ਹੈ, ਪਰ ਨਿਮਖੀ ਕਾ ਸ਼ਸਤਰ ਬਡਾ ਹੈ।''[18]

ਹੁਣ ਸਰਕਾਰ ਨੂੰ ਸਤਿਗੁਰੂ ਜੀ 'ਤੇ ਹੱਥ ਪਾਉਣ ਦਾ ਜਿਸ ਦੀਆਂ ਸਕੀਮਾਂ ਉਹ ੧੮੬੩ ਈ. ਤੋਂ ਬਣਾ ਰਹੀ ਸੀ, ਬਹਾਨਾ ਮਿਲ ਗਿਆ ਅਤੇ ਲੰਮੀ ਸੋਚ ਵਿਚਾਰ ਬਾਅਦ ੧੮੧੮ ਦੇ ਬੰਗਾਲ ਰੈਗੂਲੇਸ਼ਨ ਐਕਟ ਦੀ ਧਾਰਾ ੩ ਦੇ ਤਹਿਤ, ਸ੍ਰੀ ਸਤਿਗੁਰੂ ਜੀ ਅਤੇ ਪ੍ਰਮੁੱਖ ਸੂਬਿਆਂ ਨੂੰ ਸ੍ਰੀ ਭੈਣੀ ਸਾਹਿਬ ਜਾਂ ਹੋਰ ਸਥਾਨਾਂ ਤੋਂ ਗ੍ਰਿਫਤਾਰ ਕਰਕੇ ਅਲਾਹਾਬਾਦ ਦੇ ਕਿਲ੍ਹੇ ਵਿਚ ਦੂਹਰੀ ਗਾਰਦ ਦੀ ਨਿਗਰਾਨੀ ਹੇਠ ਭੇਜ ਦਿੱਤਾ। ਅੰਗਰੇਜ਼, ਗਊ ਘਾਤ ਬੰਦ ਕਰਵਾਉਣ ਲਈ ਕੂਕਿਆਂ ਦੁਆਰਾ ਕੀਤੀ ਗਈ ਕਿਸੇ ਵੀ ਹਿੰਸਕ ਕਾਰਵਾਈ ਨੂੰ ਸਿੱਖ ਰਾਜ ਦੀ ਸਥਾਪਨਾ ਵੱਲ ਪੁੱਟਿਆ ਗਿਆ ਪਹਿਲਾ ਕਦਮ ਸਮਝਦੇ ਸਨ, ਜਿਸ ਦੇ ਝਲਕਾਰੇ ਸਰਕਾਰੀ ਲਿਖਤਾਂ ਵਿਚ ਥਾਂ ਪਰ ਥਾਂ ਪੈਂਦੇ ਹਨ। ਸਤਿਗੁਰੂ ਜੀ ਨੂੰ ੧੮ ਜਨਵਰੀ ਨੂੰ ਵੱਡੇ ਤੜਕੇ ਚਾਰ ਵਜੇ ਅਲਾਹਾਬਾਦ ਲਈ ਗੱਡੀ ਤੇ ਬੈਠਾ ਦਿੱਤਾ ਗਿਆ ਸੀ ਅਤੇ ਸੂਬਾ ਕਾਹਨ ਸਿੰਘ ਅਤੇ ਬਾਕੀ ਪਰਮੁੱਖ ਸੂਬਿਆਂ ਨੂੰ ਸਵੇਰ ਦੀ ਗੱਡੀ ਅਲਾਹਾਬਾਦ ਤੋਰ ਦਿੱਤਾ ਗਿਆ। ਕਮਿਸ਼ਨਰ ਮੈਕਨਬ ਨੇ ਇੱਥੇ ਸੂਬਿਆਂ ਦੇ ਬਿਆਨ ਕਲਮ ਬੰਦ ਕੀਤੇ ਜਦੋਂ ਸਤਿਗੁਰੂ ਜੀ ਤਾਂ ਰੰਗੂਨ ਭੇਜੇ ਜਾ ਚੁੱਕੇ ਸਨ। ੨੩ ਅਪ੍ਰੈਲ ੧੮੭੨ ਈ. ਨੂੰ ਮੈਕਨਬ ਦੇ ਸਾਹਮਣੇ ਸੂਬਾ ਕਾਹਨ ਸਿੰਘ ਦਾ ਬਿਆਨ ਇਉਂ ਦਰਜ ਹੋਇਆ—"(੪) ਕਾਹਨ ਸਿੰਘ ਉਰਫ ਨਿਹੰਗ ਸਿੰਘ ਉਮਰ ੬੦ ਸਾਲ ਜਾਤੀ ਜੱਟ ਅਤੇ ਵਾਸੀ ਚੱਕ-ਰਿਆਸਤ ਮਲੇਰਕੋਟਲਾ।"

"ਜਦੋਂ (ਸਤਿਗੁਰੂ) ਰਾਮ ਸਿੰਘ ਨੌਨਿਹਾਲ ਸਿੰਘ ਦੀ ਰੈਜੀਮੈਂਟ ਵਿਚ ਸਿਪਾਹੀ ਸੀ, ਮੈਂ ਹਵਾਲਦਾਰ ਸਾਂ ਅਤੇ ਬਰਿਗੇਡ ਮੇਜਰ ਮੈਕਸਨ ਦੇ ਨਾਲ ਡਿਊਟੀ ਦਿੰਦਾ ਸਾਂ। (ਮਹਾਰਾਜਾ) ਸ਼ੇਰ ਸਿੰਘ ਦੇ ਸਮੇਂ ਸੰਬਤ ੧੮੯੮ ਬਿਕ੍ਰਮੀ (੧੮੪੧ ਈ.) ਵਿਚ ਬਾਬਾ ਬਾਲਕ ਸਿੰਘ ਹਜਰੋਂ ਵਾਲੇ ਨੇ ਮੈਨੂੰ ਅਤੇ (ਗੁਰੂ) ਰਾਮ ਸਿੰਘ (ਜੀ) ਨੂੰ ਨਾਮਦਾਨ ਦੇ ਕੇ ਕੂਕਾ ਬਣਾਇਆ ਸੀ। ਰਾਵਲਪਿੰਡੀ (੧੮੪੯) ਵਿਚ ਜਦੋਂ ਸਿੱਖ ਸੈਨਾ ਨੇ ਹਥਿਆਰ ਸੁੱਟੇ ਸਨ, ਮੈਂ ਉਦੋਂ ਫੌਜੀ ਨੌਕਰੀ ਛੱਡ ਦਿੱਤੀ ਸੀ।

ਜਦੋਂ (ਗੁਰੂ) ਰਾਮ ਸਿੰਘ ਨੂੰ (੧੮੬੩ ਈ.-੬੬ ਈ.) ਭੈਣੀ ਸਾਹਿਬ ਵਿਚ ਨਜ਼ਰਬੰਦ ਕੀਤਾ ਸੀ ਤਾਂ ਮੈਂ (ਲੈਫਟੀਨੈਂਟ ਗਵਰਨਰ) ਮੈਕਲੋਡ ਸਾਹਿਬ ਪਾਸ ਗਿਆ ਸਾਂ ਅਤੇ ਉਸ ਨੂੰ ਕਿਹਾ ਸੀ ਕਿ ਬਾਬਾ (ਸਤਿਗੁਰੂ ਰਾਮ ਸਿੰਘ) ਜੀ ਵਲੋਂ ਅਨੰਦ ਕਾਰਜਾਂ ਅਤੇ ਪਾਠ ਪੂਜਾ ਦੇ ਅਵਸਰਾਂ ਤੇ ਨਾ ਜਾ ਸਕਣ ਕਰਕੇ ਲੋਕ (ਨਾਮਧਾਰੀ ਸੰਗਤ) ਵੱਡੀ ਮੁਸ਼ਕਿਲ ਵਿਚ ਹਨ। ਬਾਬਾ ਨੈਣਾ ਸਿੰਘ (ਨਿਹੰਗ) ਦੇ ਚੇਲਿਆਂ ਵਾਲੀ ਗੜਬੜ ਵਿਚ ਮੈਂ ਸ਼ਾਮਲ ਨਹੀਂ ਸਾਂ। ਮੈਂ ਉਸ ਸਮੇਂ ਆਪਣੀ ਰੈਜੀਮੈਂਟ ਵਿਚ ਸਾਂ। ਮੈਂ ਅਤੇ (ਸੂਬਾ) ਸਾਹਿਬ ਸਿੰਘ ਨੇਪਾਲ ਮੱਝਾਂ ਅਤੇ ਖੱਚਰਾਂ ਵੇਚਣ ਗਏ ਸਾਂ...

"ਅੰਮ੍ਰਿਤਸਰ ਦੇ ਕਤਲਾਂ ਵੇਲੇ ਮੈਂ ਹੁਸ਼ਿਆਰਪੁਰ ਸਾਂ ਅਤੇ ਜ਼ੇਰ-ਇ-ਨਿਗਰਾਨੀ ਰੱਖਿਆ ਗਿਆ ਸਾਂ। ਰਾਇਕੋਟ ਕਤਲਾਂ ਵੇਲੇ ਪੁਲਿਸ ਦੇ ਹੁਕਮਾਂ ਹੇਠ ਸਾਂ ਕਿ ਤੂੰ ਹੁਸ਼ਿਆਰਪੁਰ ਵਿਚ ਘੁੰਮਣਾ ਫਿਰਨਾ ਨਹੀਂ ਹੈ।" ਮੈਂ ਇਕ ਹਵਾਲਦਾਰ ਅਤੇ ਹੁਸ਼ਿਆਰਪੁਰ ਪੁਲਿਸ ਦੇ ੧੫ ਸਿਪਾਹੀ ਕੂਕੇ ਬਣਾਏ ਹਨ। ਹਰਨੀਆਂ ਰੋਗ ਪੀੜਿਤ ਹੋਣ ਕਾਰਨ ਮੈਂ ਤੁਰ ਫਿਰ ਨਹੀਂ ਸਕਦਾ। ਮੈਂ ਮਰੋੜਾਂ ਦਸਤਾਂ ਤੋਂ ਵੀ ਪਰੇਸ਼ਾਨ ਰਹਿੰਦਾ ਹਾਂ।

"ਨੋਟ—ਇਸ ਬੰਦੇ ਤੋਂ ਕੋਈ ਵੀ ਗੱਲ ਉਗਲਾਉਣ ਵਿਚ ਮੈਨੂੰ ਵੱਡੀ ਮੁਸ਼ਕਿਲ ਪੇਸ਼ ਆਈ ਹੈ। ਉਹ ਬਹੁਤ ਚਲਾਕ ਵਿਅਕਤੀ ਹੈ-ਅਮੂਮਨ ਉਸੇ ਤਰ੍ਹਾਂ ਦਾ ਜਿਵੇਂ ਦਾ (ਸੂਬਾ) ਲੱਖਾ ਸਿੰਘ ਹੈ-ਪਰ (ਸੂਬਾ) ਸਾਹਿਬ ਸਿੰਘ ਜਿੰਨਾਂ ਬੁੱਧੀਮਾਨ ਨਹੀਂ ਹੈ।

**ਰਾਇ**

ਕਾਹਨ ਸਿੰਘ ਬਹੁਤ ਪ੍ਰਭਾਵਸ਼ਾਲੀ ਵਜ਼ਨਦਾਰ ਵਿਅਕਤੀ ਹੈ, (ਸਰਦਾਰ) ਮੰਗਲ ਸਿਘ ਜੀ ਨੂੰ ਪਾਸੇ ਛੱਡੀਏ ਤਾਂ ਸੂਬਿਆਂ ਵਿਚੋਂ ਤੀਜਾ ਮਹੱਤਵਪੂਰਨ ਸੂਬਾ ਹੈ (ਪਹਿਲਾ ਨੰਬਰ ਨਿਸ਼ਚੇ ਹੀ ਮੈਕਨਬ ਸਾਹਿਬ ਸਿੰਘ ਹੋਰਾਂ ਨੂੰ ਦਿੰਦਾ ਹੈ) ਮੈਂ ਉਹਨੂੰ ਤਾਉਮਰ ਬਨਬਾਸ ਵਿਚ ਹੀ ਰੱਖਣਾ ਚਾਹਾਂਗਾ।"[19]

ਅਪ੍ਰੈਲ ੧੯੭੨ ਵਿਚ ਕੂਕਾ ਬੰਦੀਆਂ ਦੇ ਮੁਆਮਲੇ ਵਿਚ ਲੁਧਿਆਣਾ ਦੇ ਮੈਜਿਸਟਰੇਟ ਸੀ. ਬੀਦਾਨ ਨੇ ਵੀ ਗਵਾਹੀਆਂ ਕਲਮਬੰਦ ਕੀਤੀਆਂ। ਜੰਡਿਆਲਾ ਦੇ ਲੰਬੜਦਾਰ ਪਰਤਾਪ ਸਿੰਘ ਨੇ ਕਿਹਾ ਕਿ ਸੂਬੇ ਜਿਹਨਾਂਦਾ ਨਾਂ ਲਿਆ ਗਿਆ ਹੈ, ਮੈਂ ਉਹਨਾਂ ਵਿਚੋਂ ਚਹੁੰਆਂ ਸਾਹਿਬ ਸਿੰਘ, ਲੱਖਾ ਸਿੰਘ ਮੰਗਲ ਸਿੰਘ ਅਤੇ ਕਾਹਨ ਸਿੰਘ ਨੂੰ ਜਾਣਦਾ ਹਾਂ। "(ਗੁਰੂ) ਰਾਮ ਸਿੰਘ ਦੇ ਨਾਲ ਦਰੀ ਤੇ ੧੦-੧੧ ਜਣੇ ਬੈਠੇ ਸਨ, ਚਾਰ ਜਿਹਨਾਂ ਦਾ ਮੈਂ ਨਾਂ ਲਿਆ ਹੈ ਅਤੇ ਬਾਕੀ ਵੀ ਨਿਸ਼ਚੇ ਹੀ ਉਹਨਾਂ ਦੇ ਸੂਬੇ ਹੋਣਗੇ। ਕਿਉਂਕਿ ਸੂਬੇ ਹੀ ਉਹਨਾਂ ਨਾਲ ਵਿਛਾਉਣੇ ਤੇ ਬੈਠਦੇ ਸਨ। ਅਤੇ ਇਹ ਚਾਰੇ ਸੂਬੇ ਅਕਸਰ ਇਹ ਕਹਿੰਦੇ ਸੁਣੀਂਦੇ ਸਨ ਕਿ ਛੇਤੀ ਹੀ ਕੂਕਿਆਂ ਦਾ ਰਾਜ ਹੋ ਜਾਏਗਾ। ਜਿਹੜੇ ਉਹਨਾਂ ਨਾਲ ਰਲਣਗੇ ਉਹਨਾਂ ਨੂੰ ਭੂਮੀ ਅਤੇ ਜਗੀਰਾਂ ਮਿਲਣਗੀਆਂ ਅਤੇ ਜਿਹੜਾ ਚੇਤ ਲੰਘਿਆ ਹੈ, ਇਸ ਵਿਚ ਇਹ ਸਭ ਕੁਝ ਵਾਪਰ ਜਾਣਾ ਸੀ (ਜੇ ਮਸਤਾਨਾ ਦਲ ਸ਼ਹੀਦੀ ਸਾਕੇ ਨਾ ਵਰਤਾਉਂਦਾ)।[20]

ਭੈਣੀ ਸਾਹਿਬ ਦਾ ਘੁਮੰਡਾ ਲੰਬੜਦਾਰ ਆਪਣੀ ਗਵਾਹੀ ਵਿਚ ਦੱਸਦਾ ਹੈ— "ਇਹ ਸਾਰੇ ਹੀ ੧੧ ਸੂਬੇ, ਮਾੜੇ ਚਾਲ ਚਲਣ ਵਾਲੇ ਬੰਦੇ ਹਨ। ਬਗ਼ਾਵਤ ਦਾ ਪਰਚਾਰ ਕਰਨਾ ਉਹਨਾਂ ਦਾ ਆਮ ਧੰਦਾ ਹੈ ਅਤੇ ਛੇਤੀ ਹੀ ਆਉਣ ਵਾਲੇ ਸੰਭਾਵਿਤ ਕੂਕਾ ਰਾਜ ਦੀ ਆੜ ਵਿਚ ਉਹ ਲੋਕਾਂ ਨੂੰ ਕੂਕੇ ਬਣਾ ਰਹੇ ਹਨ।... ਇਹਨਾਂ ੧੧ ਸੂਬਿਆਂ ਵਿਚੋਂ ਲੱਖਾ ਸਿੰਘ, ਕਾਹਨ ਸਿੰਘ, ਜਵਾਹਰ ਸਿੰਘ, ਮੰਗਲ ਸਿੰਘ ਅਤੇ ਪਹਾੜਾ ਸਿੰਘ ਸਭ ਤੋਂ ਭੈੜੇ ਹਨ। ਉਹ ਸਾਰੇ ਖ਼ਤਰਨਾਕ ਹਨ ਅਤੇ ਛੱਡੇ ਨਹੀਂ ਜਾਣੇ ਚਾਹੀਦੇ।"[21]

ਭੈਣੀ ਸਾਹਿਬ ਦੇ ਗੁਆਂਢੀ ਪਿੰਡ ਕਟਾਣੀ ਕਲਾਂ ਦੇ ਭੋਲਾ ਪੁੱਤਰ ਬਗਲਾ, ਜੱਟ ਦਾ ਬਿਆਨ ਹੈ ਕਿ ਸੂਬੇ ਹਾਕਮਾਂ ਨੂੰ ਦੁਸ਼ਟ ਕਹਿੰਦੇ ਸਨ। (ਸਤਿਗੁਰੂ) ਰਾਮ ਸਿੰਘ ਦਾ ਰਾਜ ਕਾਇਮ ਹੋਣ ਤੇ ਉਸਦੇ ਸੂਬਿਆਂ ਨੂੰ ਵੱਖ ਵੱਖ ਇਲਾਕਿਆਂ ਦੇ ਗਵਰਨਰ ਬਣਾ ਦਿੱਤਾ ਜਾਏਗਾ। ਮੰਗਲ ਸਿੰਘ ਨੂੰ ਪਟਿਆਲੇ ਦਾ ਵਾਅਦਾ ਕੀਤਾ ਹੈ। ਕੂਕੇ ਸੂਬੇ ਖੁੱਲ੍ਹਮ ਖੁੱਲ੍ਹਾ ਲੋਕਾਂ ਨੂੰ ਕਹਿੰਦੇ ਹਨ ਕਿ (ਗੁਰੂ) ਰਾਮ ਸਿੰਘ ਨੇ ਬਹੁਤ ਜਲਦੀ ਹੀ ਕਲਕੱਤੇ ਤੋਂ ਗ਼ਜ਼ਨੀ ਤੱਕ ਫੈਲੇ ਦੇਸ਼ 'ਤੇ ਰਾਜ ਕਰਨਾ ਹੈ। ਉਹ ਕੂਕੇ ਬਨਣ ਵਾਲਿਆਂ ਨੂੰ ਵੱਡੇ ਔਹਦਿਆਂ ਤੇ ਜਗੀਰਾਂ ਦੇ ਵਾਅਦੇ ਕਰ ਰਹੇ ਹਨ। ਅਤੇ ਉਹਨਾਂ ਨੂੰ ਸਖ਼ਤ ਸਜ਼ਾਵਾਂ ਦੀ ਧਮਕੀ ਵੀ ਦਿੰਦੇ ਹਨ ਜੋ ਕੂਕੇ ਨਹੀਂ ਬਨਣਗੇ। ਕੂਕੇ ਨਾ ਬਨਣ ਵਾਲੇ ਪਿੰਡਾਂ ਨੂੰ ਤਬਾਹ ਕਰ ਦਿੱਤਾ ਜਾਏਗਾ ਅਤੇ ਉਹਨਾਂ ਪਿੰਡਾਂ ਤੇ ਭਾਰੀ ਭੂਮੀ ਕਰ ਲੱਗਾ ਦਿੱਤਾ ਜਾਏਗਾ।... ਇਹਨਾਂ ਮੀਟਿੰਗਾਂ ਵਿਚ ਕੂਕਿਆਂ ਦੀ ਗਿਣਤੀ ੪,੩੨,੦੦੦ ਅੰਗੀ ਜਾਂਦੀ ਹੈ।"[22]

ਹੁਸ਼ਿਆਰਪੁਰ ਜ਼ਿਲ੍ਹਾ ਕਿਉਂਕਿ ਮੁੱਖ ਤੌਰ 'ਤੇ ਸੂਬਾ ਕਾਹਨ ਸਿੰਘ ਜੀ ਦੀਆਂ ਗਤੀਵਿਧੀਆਂ ਦਾ ਕੇਂਦਰ ਰਿਹਾ ਸੀ ਇਸ ਲਈ ਸਰਕਾਰ ਨੇ ਬਾਬਾ ਜੀ ਦੇ ਖਿਲਾਫ ਮਿਸਲਾਂ ਦਾ ਪੇਟ ਭਰਨ ਲਈ ਇੱਥੇ ਵੀ ਅਨੇਕਾਂ ਝੂਠੇ ਸੱਚੇ ਗਵਾਹ ਤਿਆਰ ਕਰ ਲਏ। "ਰਾਮ ਸਿੰਘ ਪੁੱਤਰ ਚੜ੍ਹਤ ਸਿੰਘ ਤਰਖਾਣ, ਛੂਗਰਾਂ ਪਿੰਡ (ਜ਼ਿਲ੍ਹਾ ਹੁਸ਼ਿਆਰਪੁਰ) ਦਾ ਬਿਸਵੇਦਾਰ ਹੈ। ਉਹ ਬਿਆਨ ਦਿੰਦਾ ਹੈ ਕਿ ਪਿਛਲੇ ਵਰ੍ਹੇ (੧੮੭੧ ਈ.) ਸਾਉਣ ਭਾਦੋਂ ਦੇ ਮਹੀਨੇ ਕਰੋੜਾ ਸਿੰਘ ਲੰਬੜਦਾਰ ਦੇ ਘਰ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਾਇਆ ਗਿਆ ਜਿਸ ਵਿਚ ੧੫੦ ਕੂਕੇ-ਮਰਦ-ਔਰਤਾਂ ਸ਼ਾਮਲ ਹੋਏ। ੭੦੦ ਕੁ ਹੋਰ ਲੋਕ ਆਸ ਪਾਸ ਦੇ ਪਿੰਡਾਂ ਤੋਂ ਵੀ ਆਏ। ਨਿਹੰਗ ਸਿੰਘ (ਸੂਬਾ ਕਾਹਨ ਸਿੰਘ) ਵੀ ਹਾਜ਼ਰ ਸੀ। ਕੂਕੇ ਖੁੱਲ੍ਹਮ ਖੁੱਲ੍ਹਾ ਕਹਿ ਰਹੇ ਸਨ ਕਿ ਸੰਬਤ ੧੯੨੯ ਬਿਕ੍ਰਮੀ ਵਿਚ ਕੂਕਿਆਂ ਦਾ ਰਾਜ ਕਾਇਮ ਹੋ ਜਾਏਗਾ ਅਤੇ ਜਿਹੜੇ ਖੁਸ਼ਹਾਲ ਹੋਣਾ ਚਾਹੁੰਦੇ ਹਨ ਉਹ ਕੂਕਿਆਂ ਨਾਲ ਰਲ ਜਾਣ।"[23]

ਵੈਸੇ ਜਿਹੜੇ ਲੋਕ ਕੂਕਿਆਂ ਵਿਚ ਸ਼ਾਮਲ ਹੁੰਦੇ ਸਨ, ਉਹ ਘਰ ਵਾਲਿਆਂ ਦੇ ਕੰਮ ਦੇ ਨਹੀਂ ਰਹਿੰਦੇ ਸਨ—

"ਜਿਹਨਾਂ ਨੂੰ ਲੱਗੇ ਪ੍ਰੇਮ-ਤਮਾਚੇ, ਘਰ ਦੇ ਕੰਮੋਂ ਗਈਆਂ।"

ਸਤਿਗੁਰੂ ਪਰਤਾਪ ਸਿੰਘ ਜੀ ਦੇ ਭਾਸ਼ਣਾਂ ਵਿਚ ਵੀ ਇਸ ਲੋਕ ਗੀਤ ਦਾ ਜ਼ਿਕਰ ਮਿਲਦਾ ਹੈ—"ਮਾਪਿਓ ਸਬਰ ਕਰੋ, ਰਲ ਗਈ ਕੂਕਿਆਂ ਨਾਲ"

ਬਾਬਾ ਕਾਹਨ ਸਿੰਘ ਹੋਰਾਂ ਤੋਂ ਸਰਕਾਰ ਇਸ ਕਦਰ ਪਰੇਸ਼ਾਨ ਸੀ ਕਿ ਸਰਕਾਰੀ ਰੀਕਾਰਡ ਵਿਚ ਦਰਜ ਕੂਕਾ ਮੁਖੀਆਂ ਬਾਰੇ ਪੰਜਾਬ ਪੁਲੀਸ ਦੀ ਇਕ ਖੁਫੀਆ ਰੀਪੋਰਟ ਵਿਚ ਬਾਬਾ ਜੀ ਦਾ ਨਾਮ ਸਤਿਗੁਰੂ ਜੀ ਅਤੇ ਸੂਬਾ ਸਾਹਿਬ ਸਿੰਘ ਬਾਦ ਤੀਜੇ ਨੰਬਰ ਤੇ ਆਉਂਦਾ ਹੈ, ਉਹਨਾਂ ਬਾਰੇ ਲਿਖਿਆ ਹੈ ਕਿ ਕੋਈ ਮਿਥਿਆ ਟਿਕਾਣਾ ਨਹੀਂ, ਉਹ ਜ਼ਿਲ੍ਹੇ ਭਰ ਵਿਚ ਘੁੰਮਦਾ ਰਹਿੰਦਾ ਹੈ।[24] ਹੁਸ਼ਿਆਰਪੁਰ ਤੋਂ ਇਲਾਵਾ ਅੰਬਾਲਾ, ਮਾਲਵਾ ਅਤੇ ਕੋਹਿਸਤਾਨ ਵਿਚ ਵੀ ਸੂਬਾ ਕਾਹਨ ਸਿੰਘ ਦੇ ਸਰਗਰਮ ਹੋਣ ਬਾਰੇ ਜਾਣਕਾਰੀ ਰਿਕਾਰਡ ਬੋਲਦਾ ਹੈ।

ਸੂਬਾ ਕਾਹਨ ਸਿੰਘ ਹੋਰਾਂ ਦੇ ਪਾਰਖੂ ਨੇਤਰਾਂ ਬਾਰੇ, ਉੱਪਰ ਵਰਣਿਤ ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਚਾਨਣ ਵਾਲੇ ਪਹਿਲੇ ਵਿਅਕਤੀ ਹੋਣ ਦਾ ਸ਼ਰਫ, ਆਪ ਦੇ ਜ਼ਿੰਮੇ ਲੱਗਦਾ ਹੈ। ਉੱਥੇ ਇਸੇ ਪਹਿਚਾਣ-ਸਮਰੱਥਾ ਸਦਕਾ ਹੀ ਜਦੋਂ ਅਲਾਹਾਬਾਦ ਕਿਲ੍ਹੇ ਵਿਚ ਨਾਮਧਾਰੀ ਸੂਬਿਆਂ ਨਾਲ ਪੰਥ ਦੀ ਅਗਵਾਈ ਸਉਪਣ ਬਾਰੇ ਸਤਿਗੁਰੂ ਜੀ ਸਲਾਹ ਮਸ਼ਵਰਾ ਕਰਦੇ ਹਨ ਤਾਂ ਇੱਥੋ ਵੀ ਕਾਹਨ ਸਿੰਘ ਹੋਰਾਂ ਦੀ ਦਰੁਸਤ ਚੋਣ ਤੇ ਹੀ ਸਤਿਗੁਰੂ ਜੀ ਨੇ ਮੋਹਰ ਲਾ ਕੇ ਛੋਟੇ ਭਾਈ ਬੁੱਧ ਸਿੰਘ (ਗੁਰੂ ਹਰੀ ਸਿੰਘ) ਜੀ ਨੂੰ ਅਤਿ ਕਠਿਨ ਹਾਲਤਾਂ ਵਿਚ, ਇਹ ਬਿਖਮ ਕਾਰਜ ਸਉਂਪਿਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਉਪਦੇਸ਼ ਵਿਚ ਇਉਂ ਦਰਜ ਹੈ—

"ਫਿਰ ਇਹ ਗੱਲ ਹੈਕਿ ਸਤਿਗੁਰਾਂ ਨੂੰ ਪਹਿਲੇ ਜਿਸ ਵੇਲੇ ਪਰਾਗ ਰਾਜ ਵਿਚ ਬੈਠਿਆਂ, ਅੰਗਰੇਜ਼ ਨੇ ਲਿਖ ਕੇ ਭੇਜਿਆ ਕਿ ਕਿਹਨੂੰ ਤੁਹਾਡਾ ਘਰ ਸੰਭਾਲੀਏ। ਸਤਿਗੁਰਾਂ ਨੇ ਸਾਰੇ ਸੂਬਿਆਂ ਨੂੰ ਇਕੱਠੇ ਕੀਤਾ, ਪੁੱਛਿਆ, "ਬਈ ਦੱਸੋ ਕਿਵੇਂ ਕਰਨੀ ਹੈ ?"

"ਬਾਬਾ ਜਵਾਹਰ ਸਿੰਘ ਜੀ ਨਿਰਮਲਿਆਂ ਸੰਤਾਂ 'ਚੋਂ ਆਏ ਸੀ, ਬਾਬੇ ਸਾਹਿਬ ਸਿੰਘ ਹੁਰੀਂ, ਬ੍ਰਹਮਾ ਸਿੰਘ ਹੁਰੀਂ-ਉਦਾਸੀ ਨਾਂਗੇ, ਜਟਾਂ ਵਾਲੇ ਹੁੰਦੇ ਸਨ-ਇਹ ਫੇਰ ਸਿੱਖ ਸਜੇ ਸਨ। ਕੋਈ ਕਹੇ ਜੀ ਪੰਚਾਇਤ ਬਣਾਓ, ਕੋਈ ਕਹੇ-ਕੁਝ ਕਰੋ। ਬਾਬੇ ਕਾਹਨ ਸਿੰਘ ਹੁਰੀਂ-ਉਹਨਾਂ ਨੂੰ ਆਖਿਆ ਸੀ, "ਲਾ ਦੇ ਕਾਹਨਿਆ-ਅੱਗ"—ਜਿਹੜੇ ਸਤਿਗੁਰਾਂ ਦੇ ਨਾਲ ਰਹੇ ਸਨ। ਸੂਬੇਦਾਰ ਹੁੰਦੇ ਸਨ ਫੌਜ ਵਿਚ, ਜਿਨ੍ਹਾਂ ਨੇ ਇਹ ਕੌਤਕ ਵੀ ਅੱਖੀਂ ਗੰਗਾ ਵਾਲਾ ਦੇਖਿਆ ਸੀ, ਉਹਨਾਂ ਨੂੰ ਦਿਖਾਇਆ, ਦੱਸਿਆ-ਉਹ ਕਹਿੰਦੇ ਹਨ, "ਸੱਚੇ ਪਾਤਸ਼ਾਹ! ਤੇਰੇ ਭਾਈ ਬਿਨਾਂ ਹੋਰ ਕੋਈ ਨਹੀਂ ਸਾਂਭਣ ਵਾਲਾ।"[25]

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਤਾਂ ਇਹ ਦੋ ਪੌਣੇ ਦੋ ਮਹੀਨੇ ਦਾ ਅਲਾਹਾਬਾਦ ਕਿਲ੍ਹੇ ਵਿਚਲਾ ਸਮਾਂ ਵਿਚਾਰ-ਚਰਚਾ ਵਿਚ ਬਤੀਤ ਹੁੰਦਾ ਰਿਹਾ। ਇਸੇ ਸਮੇਂ ਹੀ ਸਤਿਗੁਰੂ ਜੀ ਨੇ ਨਾਮ, ਬਾਣੀ ਸਭ ਨੂੰ ਠੀਕ ਦੱਸਦਿਆਂ, ਅੰਤਿਮ ਸਿੱਟਾ ਸਿਦਕ ਭਰੋਸਾ ਹੀ ਦੱਸਿਆ। ੧੮੭੨ ਈ. ਦੀ ਆਖਰੀ ਤਿਮਾਹੀ ਵਿਚ ਇਥੋਂ ਕੂਕੇ ਸੂਬਿਆਂ ਨੂੰ ਵੀ ਨਿਖੇੜ ਕੇ, ਵੱਖ ਵੱਖ ਥਾਵਾਂ 'ਤੇ ਕੈਦ ਕਰ ਦਿੱਤਾ। ਇਸੇ ਘਟਨਾ ਦਾ ਵਰਣਨ, ਗਿਆਨੀ ਗਿਆਨ ਸਿੰਘ ਜੀ ਦੇ ਕੂਕਿਆਂ ਬਾਰੇ "ਪੰਥ ਪਰਕਾਸ਼" ਦੀ ਪਹਿਲੀ ਛਾਪ ਦੇ ਸਤਾਈਵੇਂ ਕਬਿੱਤ ਵਿਚ ਇਉਂ ਮਿਲਦਾ ਹੈ—

"ਸਰਦਾਰ ਰਾਜੇ ਤੈ ਮੁਸਾਹਿਬ ਸਾਹਿਬ ਬਡੇ,
ਅਚਰਜ ਥੀਏ ਹੇਰਿ ਕਾਰ ਤਿਨ ਕੇਰ ਪੈ।
ਦੋਸ਼ ਹੀਨ ਓਸ ਸਮੇਂ ਰਾਮ ਸਿੰਘ ਕੋ,
ਰੰਗੂਨ ਭੇਜ ਦੀਓ ਅੰਗਰੇਜ਼ੈ ਖੂਬ ਸੋਚ ਫੇਰ ਪੈ।
ਔਰ ਹੁਤੇ ਸੂਬੇ ਜੇਈ ਕਹੂੰ ਕਹੂੰ ਭੇਜੇ ਤੇਈ,
ਜੋਰ ਤੋਰ ਦੀਓ ਏਸ ਪੰਥ ਕੋ ਬਧੇਰ ਪੈ।
ਰਾਮ ਸਿੰਘ ਜੂ ਕੀ ਠੌਰ ਬੁੱਧ ਸਿੰਘ ਭਾਈ ਤਾਂਹਿ
ਅਬਿ ਹੈ ਮਹੰਤ ਕੰਤ ਕੂਕਯੋਂ ਕਾ ਹੇਰ ਪੈ।"

ਹੁਣ ਸਰਕਾਰ ਦੀਆਂ ਨਜ਼ਰਾਂ ਵਿਚ ਸਭ ਤੋਂ ਖ਼ਤਰਨਾਕ ਕੂਕਾ ਸੂਬਾ ਸਾਹਿਬ ਸਿੰਘ ਅਤੇ ਉਸਦੇ ਨਾਲ ਸੂਬਾ ਕਾਹਨ ਸਿੰਘ ਨਿਹੰਗ ਨੂੰ ਅਦਨ ਜਿਹਲ ਦੀਆਂ ਉਹਨਾਂ ਕੋਠੜੀਆਂ ਵਿਚ ਕੈਦ ਕਰ ਦਿੱਤਾ ਗਿਆ ਜਿੱਥੇ ਪਹਿਲਾਂ ਦੋ ਬਲੋਚ ਸ਼ਾਹੀ ਕੈਦੀ ਸਰਦਾਰਾਂ, ਦੁਰਗਾ ਖਾਨ ਅਤੇ ਦਿਲ ਮੁਰਾਦ ਖਾਨ ਨੂੰ ਰੱਖਿਆ ਗਿਆ ਸੀ। ਅਦਨ ਦੇ ਪੋਲੀਟੀਕਲ ਰੈਜ਼ੀਡੈਂਟ ਬ੍ਰਿਗੇਡੀਅਰ ਜਨਰਲ ਸ਼ਨੇਦੀਅਰ ਨੇ ਬੰਬਈ ਸਰਕਾਰ ਦੇ ਸਕੱਤਰ ਨੂੰ, ੨੫ ਮਾਰਚ ੧੮੭੩ ਈ. ਨੂੰ ਸੂਚਨਾ ਭੇਜੀ ਕਿ ਦੋ ਕੂਕੇ ਸ਼ਾਹੀ ਕੈਦੀ ਸਾਹਿਬ ਸਿੰਘ ਅਤੇ ਕਾਹਨ ਸਿੰਘ, ਮੇਲ ਸਟੀਮਰ ਪੇਸ਼ਾਵਰ ਤੇ ਕੱਲ੍ਹ ਇੱਥੇ ਪੁੱਜ ਗਏ ਹਨ। ਇਕ ਹਿੰਦੂ ਸੇਵਕ ਬਾਰਾਂ ਰੁਪੈ ਮਹੀਨੇ ਤੇ ਇਹਨਾਂ ਲਈ ਰੱਖਿਆ ਗਿਆ। ਇਹਨਾਂ ਦੋਹਾਂ ਤੇ ਸਰਕਾਰ ਦਾ ਮਾਸਿਕ ਖਰਚਾ ੫੫ ਰੁਪੈ ੭ ਆਨੇ ਆਉਂਦਾ ਸੀ। ਪਹੁੰਚਣ ਤੋਂ ਤਿੰਨ ਕੁ ਮਹੀਨਿਆਂ ਤੋਂ ਬਾਦ ਕਾਨ੍ਹ ਸਿੰਘ ਹਰਨੀਆਂ ਤੋਂ ਪੀੜਿਤ ਹੋ ਗਏ। ਹੁਣ ਦਿਨ੍ਹਾਂ ਨੂੰ ਸ਼ਾਹੀ ਕੈਦੀ "ਯੰਗ ਲਾਟ" ਵਾਲੇ ਘਰ ਵਿਚ, ਪਰ ਉਸ ਤੋਂ ਅਲੱਗ ਰੱਖਿਆ ਗਿਆ। ਦੋ ਚੌਕੀਦਾਰ ਖ਼ਾਸ ਨਿਗਰਾਨੀ ਤੇ ਰੱਖੇ ਗਏ। ਸੁਪਰਿਨਟੈਂਡੈਂਟ ਅਦਨ ਜਿਹਲ ਦੇ ੨ ਜਨਵਰੀ ੧੮੭੫ ਈ. ਦੇ ਪੱਤਰ ਮੁਤਾਬਿਕ, ਕਾਹਨ ਸਿੰਘ ਅਤੇ ਸਾਹਿਬ ਸਿੰਘ ਦੀ ਸਿਹਤ ਤੇ ਅਦਨ ਦੇ ਬਹੁਤ ਗਰਮ ਮੌਸਮ ਦਾ ਬੁਰਾ ਪ੍ਰਭਾਵ ਪੈ ਰਿਹਾ ਸੀ। ਬਾਬੇ ਕਾਹਨ ਸਿੰਘ ਹੋਰਾਂ ਦੇ ਨੇਤਰ ਖ਼ਰਾਬ ਹੋ ਗਏ ਸਨ ਅਤੇ ਸਾਹਿਬ ਸਿੰਘ ਵੀ ਕਮਜ਼ੋਰ ਹੋ ਰਿਹਾ ਸੀ। ਗਰਮੀ ਸ਼ੁਰੂ ਹੋਣ ਤੋਂ ਪਹਿਲਾਂ ਪਹਿਲਾਂ ਅਧਿਕਾਰੀਆਂ ਨੇ ਉਹਨਾਂ ਨੂੰ ਅਦਨ ਤੋਂ ਲੈ ਜਾਣ ਦੀ ਪੁਰ ਜ਼ੋਰ ਸਿਫਾਰਸ਼ ਕੀਤੀ। ਅਲਾਹਾਬਾਦ ਕਿਉਂਕਿ ਹਿੰਦੂ ਤੀਰਥ ਸੀ ਅਤੇ ਮੇਨ ਲਾਈਨ ਤੇ ਪੈਂਦਾ ਸੀ, ਦੋ ਕੂਕੇ ਸੂਬੇ ਚੁਨਾਰ ਕਿਲ੍ਹੇ ਵਿਚ ਕੈਦ ਵੀ ਸਨ ਮਾਨ ਸਿੰਘ ਅਤੇ ਹੁਕਮਾ ਸਿੰਘ, ਇਸ ਲਈ ਅਲਾਹਾਬਾਦ ਤੋਂ ਇਲਾਵਾ ਕਾਹਨ ਸਿੰਘ ਹੋਰਾਂ ਨੂੰ ਭਾਰਤ ਵਿਚ ਹੋਰ ਕਿਧਰੇ ਵੀ ਰੱਖਣ ਲਈ ਕਿਹਾ ਗਿਆ। ੨੩ ਅਪ੍ਰੈਲ ੧੮੭੫ ਈ. ਨੂੰ ਗੁਰੂ ਕੇ ਦੋਹਾਂ ਲਾਲਾਂ ਨੂੰ, ਅਦਨ ਤੋਂ ਬੰਬਈ ਪਹੁੰਚਣ ਤੇ ਇਕ ਯੋਰਪੀਨ ਇੰਸਪੈਕਟਰ ਅਤੇ ਦੋ ਦੇਸੀ ਸਿਪਾਹੀਆਂ ਦੀ ਗਾਰਦ ਹੇਠ, ਬਰਾਸਤਾ ਅਲਾਹਾਬਾਦ ਹਜ਼ਾਰੀ ਬਾਗ (ਬਿਹਾਰ) ਜਿਹਲ ਵਿਚ ਭੇਜ ਦਿੱਤਾ। ਹਜਾਰੀ ਬਾਗ ਜਿਹਲ ਵਿਚ ਕੁਝ ਸਮਾਂ ਆਪ ਨੂੰ ਅਦਨ ਦੇ ਸਮੇਂ ਨਾਲੋਂ ਹਲਕੀ ਖੁਰਾਕ ਦਿੱਤੀ ਗਈ। ੨੨ ਜੁਲਾਈ ੧੮੭੫ ਈ. ਨੂੰ ਹਜ਼ਾਰੀ ਬਾਗ ਜਿਹਲ ਦਾ ਦਰੋਗਾ, ਉਹਨਾਂ ਦੋਹਾਂ ਬੰਦੀਆਂ ਤੇ ੬੫ ਰੁਪੈ ਮਾਸਿਕ ਤੋਂ ਘੱਟ ਨਾ ਖਰਚ ਕਰਨ ਦੀ ਸਿਫ਼ਾਰਸ਼ ਕਰਦਾ ਹੈ ਅਤੇ ਲਿਖਦਾ ਹੈ ਕਿ ਇਹਨਾਂ ਨੂੰ ਅਦਨ ਜਿਹਾ ਭੋਜਨ ਦਿੱਤੇ ਜਾਣ ਤੇ, ਇਸ ਤੋਂ ਘੱਟ ਰਕਮ ਨਾਲ ਨਹੀਂ ਸਰਦਾ। ਸ਼ੱਕਰ ਰੋਗ ਤੋਂ ਪੀੜਿਤ ਗੁਰੂ ਕਾ ਲਾਡਲਾ ਸਪੂਤ, ਸੂਬਾ ਸਾਹਿਬ ਸਿੰਘ ਤਾਂ ੧੦ ਜੂਨ ੧੮੭੯ ਈ. ਨੂੰ ਤਿਲ ਤਿਲ ਕਰਕੇ ਆਜ਼ਾਦੀ ਦੇਵੀ ਦੇ ਹੋਮ ਵਿਚ ਆਪਣੇ ਪ੍ਰਾਣਾਂ ਦੀ ਆਹੂਤੀ ਪਾ ਕੇ ਸਦਾ ਲਈ ਅਮਰ ਹੋ ਗਿਆ ਅਤੇ ਬਿਰਧ ਸੂਬਾ ਕਾਹਨ ਸਿੰਘ ਸਤਿਗੁਰੂ, ਪੰਥ ਅਤੇ ਸਾਢੇ ਸੱਤ ਸਾਲ ਬੰਦੀ ਜੀਵਨ ਵਿਚ ਨਾਲ ਰਹਿ ਕੇ ਕੈਦ ਕੱਟਣ ਵਾਲੇ ਅਤੇ ਨੇਪਾਲ ਤੱਕ ਸਾਂਝੀਆਂ ਯਾਤਰਾਵਾਂ ਕਰਨ ਵਾਲੇ ਮਿੱਤਰ ਪਿਆਰੇ ਤੋਂ ਵਿਛੜ ਕੇ, ਬ੍ਰਿਹੋਂ ਅਗਨੀ

ਵਿਚ ਸੜਨ ਲਈ ਇਕੱਲਾ ਰਹਿ ਗਿਆ ਸੀ। ਹਜ਼ਾਰੀ ਬਾਗ ਜਿਹਲ ਦੇ ਯੋਰਪੀਨ ਵਾਰਡ ਦੀਆਂ ੧੬ ਕੋਠੜੀਆਂ ਵਿਚੋਂ ਇਕ ਕੋਠੜੀ ਵਿਚ। ਜਿੱਥੇ ਹੁਣ ਕਿਸੇ ਜਾਣੂ ਆਵਾਜ਼ ਦੇ, ਆਪਣੀ ਮਿੱਠੀ ਮਾਂ ਬੋਲੀ ਪੰਜਾਬੀ ਦੇ ਸ਼ਬਦ, ਕਿਸਮਤ ਨਾਲ ਹੀ ਕੰਨੀ ਪੈਣੇ ਸਨ। ਆਜ਼ਾਦੀ-ਬਿਰਖ ਦਾ ਫਲ ਖਾਣ ਵਾਲਿਉ ਜਿਹੜੇ ਖ਼ੂਨ ਨੇ ਇਸਦੀਆਂ ਜੜ੍ਹਾਂ ਨੂੰ ਸਿੰਜਿਆ ਹੈ, ਉਸ ਨੂੰ ਭੁੱਲ ਜਾਣ ਤੋਂ ਵੱਡਾ ਹੋਰ ਅਪਰਾਧ ਕੀ ਹੋ ਸਕਦਾ ਹੈ ਤੇ ਅਫਸੋਸ ਨਾਲ ਲਿਖਣਾ ਪੈਂਦਾ ਹੈ ਕਿ ਸਵਾ ਅਰਬ ਦੀ ਵਸੋਂ ਨੂੰ ਛੋਹਣ ਵਾਲੇ ਇਸ ਮਹਾਂਦੇਸ਼ ਵਿਚ ਗਿਣਤੀ ਦੇ ਚੰਦ ਕੂਕਿਆਂ ਤੋਂ ਬਿਨਾਂ ਕੋਈ ਕਹਿ ਸਕਦਾ ਹੈ ਕਿ ਉਹਨੇ ਭਾਰਤ ਮਾਂ ਦੇ ਬੰਧਨ ਕੱਟਣ ਲਈ, ਜਿਹਲਾਂ ਦੀਆਂ ਚਾਰ ਦੀਵਾਰੀਆਂ ਵਿਚ ਸਿਸਕ ਸਿਸਕ ਕੇ ਦਮ ਤੋੜਨ ਵਾਲੇ, ਇਹਨਾਂ ਵਤਨ ਪ੍ਰਸਤਾਂ ਦੀ ਯਾਦ ਵਿਚ ਕਦੇ ਦੋ ਹੰਝੂ ਹੀ ਵਹਾਏ ਹੋਣ। ਇਤਿਹਾਸ ਨੂੰ ਵਿਸਾਰਨ ਤੋਂ ਵੱਡਾ ਕੋਈ ਗੁਨਾਹ ਨਹੀਂ ਅਤੇ ਇਤਿਹਾਸ ਇਹਨਾਂ ਗੁਨਾਹਾਂ ਦੀ ਸਜ਼ਾ ਦੇਣੀ ਵੀ ਜਾਣਦਾ ਹੈ।

ਸੱਤਰ ਵਰ੍ਹਿਆਂ ਤੋਂ ਉੱਪਰ ਉਮਰ ਤੇ ਕਮਜ਼ੋਰ ਸਰੀਰ ਵਾਲੇ ਕਾਹਨ ਸਿੰਘ ਨੂੰ ਪੁਲਿਸ ਲਾਈਨ ਜਾਂ ਜਿਹਲ ਦੇ ਸਿਵਲੀਅਨਾਂ ਵਾਲੇ ਭਾਗ ਵਿਚ ਰਹਿਣ ਦੀ ਇਜਾਜ਼ਤ ਵੀ ਨਾ ਦਿੱਤੀ ਗਈ। ਹਜ਼ਾਰੀ ਬਾਗ ਜਿਹਲ ਵਿਚ ਉਹਨਾਂ ਨਾਲ ਕਿਹੋ ਜਿਹਾ ਸਲੂਕ ਹੁੰਦਾ ਹੋਵੇਗਾ ਕਿ ਕੁਝ ਸਮਾਂ ਪਹਿਲਾਂ ਦੋਹਾਂ ਸੂਬਿਆਂ ਨੇ ਇਹ ਵੀ ਕਿਹਾ ਸੀ ਕਿ ਬੇਸ਼ਕ ਮੌਲਮੀਨ ਦੀ ਜਿਹਲ ਦੂਸਰੇ ਦੇਸ਼ ਬਰਮਾ ਵਿਚ ਹੈ, ਸਾਨੂੰ ਉੱਥੇ ਹੀ ਭੇਜ ਦਿਉ। ਪਰ ਸਰਕਾਰ ਨਹੀਂ ਸੀ ਮੰਨੀ। ਅਖੀਰ ਸੂਬਾ ਸਾਹਿਬ ਸਿੰਘ ਦੀ ਮਿਰਤੂ ਤੋਂ ੧੧ ਮਹੀਨੇ ਬਾਦ ੧੦ ਮਈ ੧੮੮੦ ਈ. ਨੂੰ ਸੂਬਾ ਕਾਹਨ ਸਿੰਘ ਜੀ ਨੂੰ ਚੁਨਾਰ ਕਿਲ੍ਹੇ ਵੱਲ ਤੋਰ ਦਿੱਤਾ। ਚੁਨਾਰ ਕਿਲ੍ਹੇ ਵਿਚ ਰਹਿਣ ਵਾਲੀ ਸੈਨਾ ਬਾਰੇ ਇਹ ਹਦਾਇਤਾਂ ਸਨ ਕਿ ਇਹਨਾਂ ਵਿਚ ਸਿੱਖ ਸਿਪਾਹੀ ਨਾ ਰਹੇ। ਕਿਉਂ ਜੁ ਕੁਝ ਜਾਟ ਸਿਪਾਹੀਆਂ ਦੇ ਸੂਬਿਆਂ ਦੇ ਅਸਰ ਹੇਠ ਸਿੰਘ ਸਜਣ ਦਾ ਜ਼ਿਕਰ ਸਰਕਾਰੀ ਰਿਕਾਰਡ ਵਿਚ ਮਿਲਦਾ ਹੈ। ਫਿਰ ਤਕਰੀਬਨ ੭ ਸਾਲ ਸੂਬਾ ਜੀ ਨੇ ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ ਨਾਲ ਚੁਨਾਰ ਕਿਲ੍ਹੇ ਵਿਚ ਇਕੱਠਿਆਂ ਕੈਦ ਕੱਟੀ। ੧੭ ਫਰਵਰੀ ੧੮੮੭ ਈ. ਨੂੰ ਆਪਣਾ ਪਿੰਡ, ਜ਼ਿਲ੍ਹਾ ਪੁਲਿਸ ਕਪਤਾਨ ਜਾਂ ਜ਼ਿਲ੍ਹਾ ਮੈਜਿਸਟਰੇਟ ਦੀ ਮਨਜ਼ੂਰੀ ਬਿਨਾਂ ਨਾ ਛੱਡਣ ਦੀਆਂ ਸ਼ਰਤਾਂ ਤਹਿਤ ਸੂਬਾ ਹੁਕਮਾ ਸਿੰਘ ਤੇ ਮਾਨ ਸਿੰਘ ਪੰਜਾਬ ਲਈ ਰੇਲ ਗੱਡੀ 'ਤੇ ਚਾਹੜ ਦਿੱਤੇ ਗਏ। ਹੁਣ ਫਿਰ ਇਕ ਹੋਰ ਇਕੱਲਾ ਵਰ੍ਹਾ ਬੰਦੀ ਜੀਵਨ ਦਾ, ਸੂਬਾ ਕਾਹਨ ਸਿੰਘ ਦੀ ਉਡੀਕ ਕਰ ਰਿਹਾ ਸੀ। ਅਖੀਰ ੧੪ ਫਰਵਰੀ ੧੮੮੮ ਨੂੰ ਪੰਜਾਬ ਸਰਕਾਰ ਨੂੰ ਵਧੇਰੇ ਉਮਰ ਅਤੇ ਡਿੱਗ ਰਹੀ ਸਿਹਤ ਕਾਰਨ ਕਾਹਨ ਸਿੰਘ ਜੀ ਦੀ ਰਿਹਾਈ ਦੀ ਸਿਫਾਰਸ਼ ਭਾਰਤ ਸਰਕਾਰ ਨੂੰ ਕਰ ਦਿੱਤੀ। ਤੇ ਓੜਕ ਭਾਰਤ ਸਰਕਾਰ ਦੇ ਗਵਰਨਰ ਜਨਰਲ ਨੇ ੩੦ ਮਾਰਚ ੧੮੮੮ ਈ. ਨੂੰ ਬਾਦ ਦੋਪਹਿਰ, ਸੂਬਾ ਕਾਹਨ ਸਿੰਘ ਹੋਰਾਂ ਨੂੰ ਵੀ ਉਪਰੋਕਤ ਸੂਬਿਆਂ ਵਾਲੀਆਂ ਸ਼ਰਤਾਂ ਲਾ ਕੇ ਰਿਹਾਈ ਦੇ ਹੁਕਮ ਜਾਰੀ ਕਰਨੇ ਹੀ ਪਏ। ਸੂਬਾ ਜੀ ਦਾ ਸਰੀਰ ਪੰਜਾਬ ਵਿਚ ਵੀ ਨੀਮ ਨਜ਼ਰਬੰਦੀ ਦੀਆਂ ਹਾਲਤਾਂ ਵਿਚ ਅੰਮ੍ਰਿਤਸਰ ਸ਼ਹਿਰ

ਦੇ ਇਕ ਨਾਮਧਾਰੀ ਸਿੰਘ ਮਿਸਤਰੀ ਨਾਹਰ ਸਿੰਘ ਜੀ ਦੇ ਘਰ ਸੰਨ ੧੯੯੭ ਈ. ਵਿਚ ਸ਼ਾਂਤ ਹੋਇਆ।[26]

ਇਹ ਮਿਸਤਰੀ ਨਾਹਰ ਸਿੰਘ ਉਹ ਸਨ, ਜਿਹਨਾਂ ਸੁਲਤਾਨ ਵਿੰਡ-ਅੰਮ੍ਰਿਤਸਰ ਵਾਲੀ ਨਾਮਧਾਰੀ ਧਰਮਸ਼ਾਲਾ ਲਈ ਜਗ੍ਹਾ ਦਿੱਤੀ ਸੀ। ਗੁਰੂ ਹਰੀ ਸਿੰਘ ੧੯੯੯ ਈ. ਵਿਚ ਇਸਦੇ ਘਰ ਲਗਾਤਾਰ ਛੇ ਦਿਨ ਰਹੇ ਸਨ, ਦੌਰੇ ਦੀ ਛੁੱਟੀ ਸਮੇਂ।

੨ ਫਰਵਰੀ ੧੯੬੭ ਦੀ ਪੰਜਾਬ ਸਰਕਾਰ ਦੇ ਸਕੱਤਰ ਦੀ ਭਾਰਤ ਸਰਕਾਰ ਦੇ ਨਾਂ ਸਕੱਤਰ ਨੂੰ ਚਿੱਠੀ ਵਿਚ, ਪੰਜਾਬ ਭਰ ਦੇ ਜਿਹਨਾਂ ਮਹੱਤਵਪੂਰਨ ਕੂਕਿਆਂ ਤੇ ਨਿਗਰਾਨੀ ਰੱਖਣ ਲਈ ਕਿਹਾ ਗਿਆ ਹੈ ਉਹਨਾਂ ਵਿਚ ਪਿੰਡ ਚੱਕ ਰਿਆਸਤ ਮਲੇਰਕੋਟਲਾ ਦੇ ਧੁਮਾ ਸਿੰਘ ਤੇ ਅਤਰ ਸਿੰਘ ਨਾਮ ਦੇ ਦੋ ਕੂਕਿਆਂ ਦੇ ਨਾਮ ਸ਼ਾਮਿਲ ਹਨ। ਸੂਬਾ ਜੀ ਦੀ ਵੱਡੀ ਕੀਰਤੀ ਸਦਕਾ ਹੀ ਨਾਲ ਵਾਲੇ ਪਿੰਡ ਚੱਕ ਤੋਂ ਇਸ ਨੂੰ ਵਖਰਿਆਉਣ ਲਈ, ਇਸ ਪਿੰਡ ਨੂੰ ਚੱਕ ਕੂਕਿਆਂ ਦਾ ਕਿਹਾ ਜਾਂਦਾ ਹੈ। ਜਿਸ ਵਿਚ ਸਮਾਂ ਪਾ ਕੇ ਭਾਈ ਵਜ਼ੀਰ ਸਿੰਘ ਹਜ਼ੂਰੀ ਸੇਵਕ, ਸੂਬਾ ਗੁਰਬਖਸ਼ ਸਿੰਘ ਅਤੇ ਸੂਬਾ ਕਿਰਪਾਲ ਸਿੰਘ ਜੀ ਜਿਹੇ ਸਤਿਗੁਰੂ ਪਰਤਾਪ ਸਿੰਘ ਦੇ ਅਨਿੰਨ ਸਿੱਖ-ਸੇਵਕ ਹੋਏ ਹਨ। ਇਉਂ ਮਲੂਮ ਹੁੰਦਾ ਹੈ ਕਿ ਦੇਸ ਪਰਤਣ ਬਾਅਦ ਸਤਿਗੁਰੂ ਬਿਲਾਸ ਦੇ ਲੇਖਕ ਭਾਈ ਸੰਤੋਖ ਸਿਘ ਬਾਹੋਵਾਲ ਨੇ ਵੀ ਸੂਬਾ ਕਾਹਨ ਸਿੰਘ ਹੋਰਾਂ ਨਾਲ ਗੁਪਤ ਰੂਪ ਵਿਚ ਮੁਲਾਕਾਤ ਕਰਕੇ, ਸਤਿਗੁਰੂ ਜੀ ਦੇ ਫੌਜੀ ਜੀਵਨ ਦੇ ਅਤੇ ਬਾਅਦ ਦੇ ਵੀ ਬਹੁਤ ਸਾਰੇ ਵਾਕਿਆਤ ਪ੍ਰਸੰਗ, ਨੋਟ ਕੀਤੇ ਹੋਣਗੇ। ਕੁਝ ਲਿਖਤਾਂ ਵਿਚ ਮਲੇਰਕੋਟਲੇ ਦੇ ਸ਼ਹੀਦਾਂ ਵਿਚ ਇਸੇ ਪਿੰਡ ਦੇ ਧਿਆਨ ਸਿੰਘ ਦਾ ਜ਼ਿਕਰ ਵੀ ਮਿਲਦਾ ਹੈ।

ਸਿੱਖ ਸੈਨਾ ਵਿਚ ਇਕ ਛੋਟਾ ਅਧਿਕਾਰੀ ਹੁੰਦਾ ਹੋਇਆ, ਦੇਸ਼ ਸੁਤੰਤਰਤਾ ਲਈ ਵਿੱਢੇ ਕੂਕਾ ਸੰਗਰਾਮ ਵਿਚ ਸੂਬਾ ਕਾਹਨ ਸਿੰਘ ਬਹੁਤ ਉੱਚੇ ਰੁਤਬੇ 'ਤੇ ਪੁੱਜ ਗਿਆ।

## ਹਵਾਲੇ ਅਤੇ ਟਿੱਪਣੀਆਂ

1. ਮਾਲਵੇਂਦ੍ਰ-ਦਿੱਲੀ-੧੯੫੭ ਸਫਾ ੯੧
2. ਸਤਿਜੁਗ ਦਾ ਸੰਤ ਅੰਕ, ੧੯੯੬ ਬਿਕ੍ਰਮੀ, ਸ੍ਰੀ ਭੈਣੀ ਸਾਹਿਬ, ਸਫਾ ੪੯
3. ਸੰਤ ਖਾਲਸਾ-ਸ੍ਰੀ ਅੰਮ੍ਰਿਤਸਰ-੧੯੫੯ ਈ. ਸਫਾ ੩
4. ਸਤਿਗੁਰੂ ਬਿਲਾਸ-ਭਾਗ ਪਹਿਲਾ (ਸੰਪਾਦਕ-ਜਸਵਿੰਦਰ ਸਿੰਘ)-੨੦੦੨ ਈ. ਸ੍ਰੀ ਭੈਣੀ ਸਾਹਿਬ, ਸਫਾ ੧੦੭-੦੮
5. ਉਪਰੋਕਤ, ਸਫਾ ੧੧੨
6. ਉਪੋਰਕਤ, ਸਫਾ ੧੧੯
7. ਉਪਰੋਕਤ, ਸਫਾ ੧੫੦
8. ਉਪੋਰਕਤ, ਸਫਾ ੧੬੨
9. ਉਪਰੋਕਤ, ਸਫਾ ੧੯੦
10. ਉਪਰੋਕਤ, ਸਫਾ ੨੭੬

11. ਉਪਰੋਕਤ, ਸਫਾ ੧੬੯-੭੦
12. ਸਤਿਗੁਰੂ ਬਿਲਾਸ ਭਾਗ ੧-ਸਫਾ ੩੩੩-੩੪
13. ਨਾਮਧਾਰੀ ਇਤਿਹਾਸ-ਨਾਹਰ ਸਿੰਘ ਐਮ.ਏ.-ਦਿੱਲੀ ੧੯੫੭ ਈ. ਸਫਾ ੨੬੪ ਤੋਂ ੬੭
14. ਕੂਕਾ ਮੂਵਮੈਂਟ-ਫੌਜਾ ਸਿੰਘ ਬਾਜਵਾ-ਦਿੱਲੀ-੧੯੬੫ ਈ. ਸਫਾ ੧੩੭
15. ਸਤਿਗੁਰੂ ਬਿਲਾਸ ਭਾਗ ੧-ਸਫਾ ੪੧੪
16. ਉਪਰੋਕਤ, ਸਫਾ ੪੧੫
17. ਉਪੋਰਕਤ, ਸਫਾ ੪੧੭
18. ਉਪਰੋਕਤ, ਸਫਾ ੪੭੬
19. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-੧੯੮੯-ਨਵੀਂ ਦਿੱਲੀ-ਨਾਹਰ ਸਿੰਘ ਕ੍ਰਿਪਾਲ ਸਿੰਘ ਸਫਾ ੫੧੪-੧੫
20. ਉਪਰੋਕਤ, ਸਫਾ ੪੮੮
21. ਉਪਰੋਕਤ, ਸਫਾ ੪੮੭
22. ਉਪਰੋਕਤ, ਸਫਾ ੪੮੬
23. ਉਪਰੋਕਤ, ਸਫਾ ੪੮੯-੯੦
24. ਉਪਰੋਕਤ, ਸਫਾ ੧੫੮-੫੯
25. ਲਾਲ ਏਹਿ ਰਤਨ-ਭਾਗ ੨ (ਸੰਪਾਦਿਤ ਪ੍ਰਿੰਸੀਪਲ ਬੇਅੰਤ ਕੌਰ)-ਸਫਾ ੨੭੨
26. ਕੂਕਾ ਲਹਿਰ-ਦਲੀਪ ਸਿੰਘ ਨਾਮਧਾਰੀ-੨੦੦੫ ਈ. ਚੰਡੀਗੜ੍ਹ-ਸਫਾ ੪੫.

# ਬੀਤ-ਰਾਗ ਸੂਬਾ ਜਵਾਹਰ ਸਿੰਘ ਜੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖ ਪੰਥ ਦੀ ਗੌਰਵਸ਼ਾਲੀ ਪਰੰਪਰਾ ਨੂੰ ਨਾ ਸਿਰਫ਼ ਮੁੜ ਕੇ ਸੁਰਜੀਤ ਕੀਤਾ ਸਗੋਂ ਦੇਸ਼ ਅਜ਼ਾਦੀ ਵਾਸਤੇ ਬਸਤੀਵਾਦੀ ਹਾਕਮਾਂ ਦੀਆਂ ਕੁਚਾਲਾਂ ਦਾ ਮੁਕਾਬਲਾ ਕਰਨ ਲਈ, ਉਹਨਾਂ ਦੇ ਰੱਸੇ ਪੈੜੇ ਵੀ ਵੱਟਣੇ ਸ਼ੁਰੂ ਕਰ ਦਿੱਤੇ। ਉਹ ਭਾਵੇਂ ਸਿੱਖ ਪੰਥ ਵਿਚ ਕੂਕਾ ਜਾਂ ਨਾਮਧਾਰੀ ਨਾਮ ਨਾਲ ਵਿਖਿਆਤ ਇਕ ਫਿਰਕੇ ਦੇ ਆਗੂ ਕਹੇ ਗਏ, ਪਰ ਹਕੀਕਤ ਵਿਚ ਉਹ ਉਸ ਸਮੇਂ ਦੇ ਅੰਗਰੇਜ਼ੀ ਰਾਜ ਦੇ ਭਾਰਤ ਵਿਚ ਸਭ ਤੋਂ ਵੱਡੇ ਵਿਰੋਧੀ ਦੇ ਤੌਰ 'ਤੇ ਪ੍ਰਸਿੱਧ ਹੋਏ ਸਨ। ਸਤਿਗੁਰੂ ਜੀ ਨੇ ਆਪਣੇ ਨਾਮਧਾਰੀ ਸੰਤ ਖਾਲਸੇ ਦੀ ਸਥਾਪਨਾ ਭਾਵੇਂ ਪਹਿਲੀ ਵੈਸਾਖ ੧੯੧੪ ਬਿਕ੍ਰਮੀ ਮੁਤਾਬਿਕ ੧੨ ਅਪ੍ਰੈਲ, ੧੮੫੭ ਈ. ਨੂੰ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ (ਪੰਜਾਬ) ਵਿਚ ਕੀਤੀ ਸੀ, ਆਪ ਨੇ ਪੰਥ ਦਾ ਜਥੇਬੰਦਕ ਢਾਂਚਾ ਇਸ ਤੋਂ ਥੋੜ੍ਹਾ ਬਾਅਦ ਉਸਾਰਿਆ। ਇਸ ਜਥੇਬੰਦਕ ਢਾਂਚੇ ਵਿਚ ਆਪ ਨੇ ਪਿੰਡ ਪੱਧਰ ਦੀ ਨਾਮਧਾਰੀ ਸੰਗਤ, ਉਸ ਦੇ ਉੱਤੇ ਤਪਿਆਂ ਦੇ ਪ੍ਰਧਾਨ ਜਥੇਦਾਰ ਅਤੇ ਫਿਰ ਤਪਿਆਂ ਦੇ ਉੱਤੇ ਜ਼ਿਲ੍ਹਾ ਵਾਰ ਸੂਬੇ ਸਥਾਪਿਤ ਕੀਤੇ ਸਨ। ਸੂਬੇ ਸਤਿਗੁਰੂ ਜੀ ਅਤੇ ਸੰਗਤ ਦੇ ਵਿਚਾਲੇ ਇਕ ਮਹੱਤਵਪੂਰਨ ਕੜੀ ਸਨ।

ਬਾਈ ਸੂਬਿਆਂ ਤੋਂ ਪਹਿਲਾਂ ਪੰਜ ਸੂਬਿਆਂ ਦੀ ਸਥਾਪਨਾ ਕੀਤੀ ਗਈ ਸੀ, ਜਿਹਨਾਂ ਵਿਚ ਸ਼ਾਮਲ ਸਨ ਜਵਾਹਰ ਸਿੰਘ, ਸੁੱਧ ਸਿੰਘ, ਕਾਹਨ ਸਿੰਘ ਨਿਹੰਗ, ਲੱਖਾ ਸਿੰਘ ਅਤੇ ਸਾਹਿਬ ਸਿੰਘ। ਕਿਉਂਕਿ ੧੮੬੫-੬੬ ਈ. ਵਿਚ ਇਹਨਾਂ ਸੂਬਿਆਂ ਦੇ ਖੁੱਲ੍ਹਮ ਖੁੱਲ੍ਹੇ ਪ੍ਰਚਾਰ ਤੇ ਵੀ ਅੰਗਰੇਜ਼ੀ ਸਰਕਾਰ ਨੇ, ਸ੍ਰੀ ਸਤਿਗੁਰੂ ਰਾਮ ਸਿੰਘ ਵਾਂਗ ਪਾਬੰਦੀ ਲਾ ਦਿੱਤੀ ਸੀ, ਇਸ ਲਈ ਆਪ ਨੇ ਸਤਾਰਾਂ ਹੋਰ ਸੂਬੇ ੧੮੬੬ ਈ. ਵਿਚ ਥਾਪ ਦਿੱਤੇ।

ਅੰਤਿਮ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ ਜ਼ਫਰ ਨੂੰ ਪ੍ਰਥਮ ਸੁਤੰਤਰਤਾ ਸੰਗਰਾਮ ੧੮੫੭ ਦੀ ਅਸਫਲਤਾ ਤੋਂ ਬਾਅਦ ਜਦੋਂ ਅੰਗਰੇਜ਼ ਅਧਿਕਾਰੀ ਹਿਮਾਊਂ ਦੇ ਮਕਬਰੇ, ਦਿੱਲੀ ਤੋਂ ਕੈਦ ਕਰਦੇ ਹਨ ਤਾਂ ਉਰਦੂ ਸ਼ਾਇਰੀ ਦੇ ਸ਼ੌਕੀਨ ਇਕ ਅੰਗਰੇਜ਼ ਅਧਿਕਾਰੀ ਨੇ ਉਸ ਨੂੰ ਕਿਹਾ ਸੀ—

"ਦਮਦਮੇ ਮੇਂ ਦਮ ਨਹੀਂ ਅਬ ਖ਼ੈਰ ਮਾਂਗੋ ਜਾਨ ਕੀ।
ਬਸ ਜ਼ਫਰ ਅਬ ਹੋ ਚੁਕੀ ਤਲਵਾਰ ਹਿੰਦੁਸਤਾਨ ਕੀ।"

ਅੰਤਿਮ ਮੁਗ਼ਲ ਬਾਦਸ਼ਾਹ ਨੇ ਜੁਆਬ ਦਿੱਤਾ ਸੀ—

"ਗਾਜ਼ੀਓਂ ਮੇਂ ਬੂ ਰਹੇਗੀ ਜਬ ਤਲਕ ਈਮਾਨ ਕੀ।
ਤਖਤੇ ਲੰਦਨ ਤਕ ਚਲੇਗੀ ਤੇਗ਼ ਹਿੰਦੁਸਤਾਨ ਕੀ।"

ਸਤਿਗੁਰੂ ਜੀ ਨੇ ਪਹਿਲੇ ਪੰਜਾਂ ਜਾਂ ਫਿਰ ਬਾਈ ਸੂਬਿਆਂ ਵਿਚੋਂ ਪ੍ਰਧਾਨ ਸੂਬਾ ਜਾਂ

ਸੂਬਿਆਂ ਦੀ ਪੰਚਾਇਤ ਦਾ ਮੁੱਖੀ, ਬਾਬਾ ਜਵਾਹਰ ਸਿੰਘ ਜੀ ਨੂੰ ਥਾਪਿਆ। ਜੋ ਮਾਣ, ਸਤਿਕਾਰ ਅਦਬ ਸਤਿਗੁਰੂ ਜੀ ਨੇ ਸੂਬਾ ਜਵਾਹਰ ਸਿੰਘ ਹੋਰਾਂ ਲਈ ਰਾਖਵਾਂ ਕੀਤਾ ਸੀ, ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਇਆ। ਇੱਥੋਂ ਤੱਕ ਕੇ ਜਦੋਂ ਸੂਬਾ ਜੀ ਕਦੇ ਕਦੇ ਸਜੇ ਹੋਏ ਦੀਵਾਨ ਵਿਖੇ ਆਪ ਤੋਂ ਬਾਅਦ ਆਉਂਦੇ ਤਾਂ ਕਈ ਵਾਰ ਸਤਿਗੁਰੂ ਜੀ ਆਪਣੇ ਆਸਣ ਤੋਂ ਖੜ੍ਹੇ ਹੋਕੇ ਸੂਬਾ ਜੀ ਦਾ ਅਭਿਨੰਦਨ ਕੀਤਾ ਕਰਦੇ ਸਨ। ਇਸ ਸਭ ਲਈ ਸੂਬਾ ਜੀ ਦਾ ਲੰਮਾ ਤਪ-ਤਿਆਗ ਵਾਲਾ ਜੀਵਨ, ਅੱਠੋ ਪਹਿਰ ਨਾਮ ਬਾਣੀ ਦੇ ਰੰਗ ਵਿਚ ਰੰਗੇ ਰਹਿਣਾ, ਧਰਮ-ਗ੍ਰੰਥਾਂ ਦਾ ਆਪ ਦਾ ਵਿਸ਼ਾਲ ਅਧਿਐਨ, ਵਿਰਕਤ ਸੁਭਾਉ ਅਤੇ ਹਰਖ ਸੋਗ ਤੋਂ ਉੱਪਰ ਉੱਠ ਕੇ ਬੀਤ-ਰਾਗ ਦੀ ਅਵਸਥਾ ਧਾਰਨ ਕਰਨਾ ਜ਼ਿੰਮੇਵਾਰ ਸੀ।

ਸੂਬਾ ਜੀ ਮਾਝੇ ਦੇ ਇਕ ਚੰਗੇ ਖਾਂਦੇ ਪੀਂਦੇ ਕਿਸਾਨ ਪਰਿਵਾਰ ਵਿਚੋਂ ਸਨ। ਪਿਤਾ ਜੀ ਦਾ ਨਾਂ ਸਰਦਾਰ ਦਲ ਸਿੰਘ ਸੀ, ਜਿਹਨਾਂ ਦਾ ਪੈਤਰਿਕ ਪਿੰਡ ਸੋਹਲ ਇਲਾਕਾ ਤਰਨਤਾਰਨ ਸੀ। ਇਸੇ ਪਿੰਡ ਵਿਚ ਸੂਬਾ ਜੀ ਦਾ ਜਨਮ (ਸੰਤ ਇੰਦਰ ਸਿੰਘ ਚੱਕਰਵਰਤੀ ਮੁਤਾਬਿਕ) ੧੮੦੦ ਈ. ਵਿਚ ਹੋਇਆ ਸੀ। ਕਮਿਸ਼ਨਰ ਮੈਕਨਬ ਸਾਹਮਣੇ ਅਲਾਹਾਬਾਦ ਵਿਖੇ ਅਪ੍ਰੈਲ ੧੮੭੨ ਈ. ਵਿਚ ਹੋਏ ਸੂਬਿਆਂ ਦੇ ਬਿਆਨਾਂ ਮੁਤਾਬਿਕ ਆਪ ਦੀ ਆਯੂ ੫੦ ਸਾਲ ਲਿਖੀ ਹੈ ਜੋ ਦਰੁਸਤ ਨਹੀਂ। ਜਾਂ ਤਾਂ ਲਿਖਣ ਵਾਲੇ ਨੂੰ ਟਪਲਾ ਲੱਗਾ ਹੈ ਜਾਂ ਕੋਈ ਹਿੰਦਸਾ ਵੱਧ ਘੱਟ ਪੈ ਗਿਆ ਹੈ। ਸੂਬਾ ਜੀ ਆਯੂ ਵਿਚ ਵੀ ਸਤਿਗੁਰੂ ਜੀ ਤੋਂ ਵਾਹਵਾ ਵਡੇਰੀ ਉਮਰ ਦੇ ਹੋਣਗੇ ਜੋ ਆਪ ਉਹਨਾਂ ਨੂੰ ਬਾਬਾ ਜੀ ਕਹਿ ਕੇ ਬੁਲਾਂਦੇ ਸਨ। ਇਸ ਲਈ ਕੋਈ ਸ਼ੱਕ ਨਹੀਂ ਕਿ ਆਪ ਹਜ਼ੂਰ ਤੋਂ ੧੫-੧੬ ਵਰ੍ਹੇ ਵੱਡੀ ਉਮਰ ਦੇ ਹੋਣਗੇ। ਸੋ ਚੱਕਰਵਰਤੀ ਜੀ ਵਾਲੀ ਲਿਖੀ ਉਮਰ ਨੂੰ ਠੀਕ ਮੰਨਿਆ ਜਾ ਸਕਦਾ ਹੈ। ੨੭ ਨਵੰਬਰ ੧੮੭੧ ਈ. ਦੇ ਪੰਜਾਬ ਸਰਕਾਰ ਦੇ ਇਕ ਗੁਪਤ ਪੱਤਰ ਵਿਚ ਜੋ ਕੂਕਾ ਮੁਖੀਆਂ ਦੀ ਸੂਚੀ ਦਿੱਤੀ ਗਈ ਹੈ, ਉਸ ਵਿਚ "ਜਵਾਹਰ ਸਿੰਘ ਹੋਰਾਂ ਦਾ ਨਾਮ ੧੭ਵੇਂ ਨੰਬਰ ਤੇ ਹੈ, ਇਥੇ ਪਿੰਡ ਤਖ਼ਤਗੜ੍ਹ, ਥਾਣਾ ਧਰਮਕੋਟ ਜ਼ਿਲ੍ਹਾ ਫੀਰੋਜ਼ਪੁਰ ਲਿਖਿਆ ਹੈ ਅਤੇ ਇਹ ਵੀ ਦਰਜ ਹੈ ਕਿ ਸਿੱਖ ਰਾਜ ਸਮੇਂ ਆਪ ਨੇ ਘੋੜ-ਚੜ੍ਹਿਆਂ ਵਿਚ ਸੈਨਿਕ ਸੇਵਾ ਵੀ ਕੀਤੀ। ਰਹਿਣ ਦਾ ਕੋਈ ਨਿਸ਼ਚਿਤ ਟਿਕਾਣਾ ਨਹੀਂ ਅਤੇ ਕੂਕਾ ਜਥੇਬੰਦੀ ਦੇ ਪ੍ਰਚਾਰ ਲਈ ਥਾਉਂ ਥਾਈਂ ਘੁੰਮਦੇ ਫਿਰਦੇ ਹਨ।"[1] ਉਹ ਬ੍ਰਿਟਿਸ਼ ਬਰਮਾ ਦੀ ਕਿਓਨਕਤਾਨ ਮੌਲਮੀਨ ਜੇਲ੍ਹ ਵਿਖੇ, ੨੯ ਨਵੰਬਰ 1882 ਈ. ਨੂੰ ਨਜ਼ਰਬੰਦੀ ਦੀ ਹਾਲਤ ਵਿਚ ਹੀ ਅਕਾਲ ਚਲਾਣਾ ਕਰ ਗਏ ਸਨ ਅਤੇ ਜੇਲ੍ਹ ਰਿਕਾਰਡ ਵਿਚ ਉਹਨਾਂ ਦੀ ਮ੍ਰਿਤੂ ਦਾ ਕਾਰਣ ਆਮ ਕਮਜ਼ੋਰੀ ਅਤੇ ਬਿਰਧ ਅਵਸਥਾ ਹੀ ਲਿਖਿਆ ਮਿਲਦਾ ਹੈ। ਜੇਲ੍ਹ ਤੇ ਉਹ ਵੀ ਸਮੁੰਦਰੋਂ ਪਾਰ। ਅੰਗਰੇਜ਼ ਕੂਟਨੀਤੀ ਖ਼ਤਰਨਾਕ ਦੇਸ਼ਭਗਤਾਂ ਨੂੰ ਜਲਾਵਤਨ ਕਰਕੇ ਧੀਮੇ ਜ਼ਹਿਰ ਵੀ ਦੇਂਦੀ ਰਹੀ ਹੈ। ਭਾਈ ਮਹਾਰਾਜ ਸਿੰਘ ਹਨ੍ਹੇਰੀ ਕੋਠੜੀ ਵਿਚ ਅੰਨ੍ਹੇ ਹੋ ਕੇ ਕੈਂਸਰ ਨਾਲ ਗੁਜ਼ਰੇ ਸਨ। ਤੇ ਬੁਢਾਪਾ ਹੀ ਜੇ ਮੌਤ ਦਾ ਇਕ ਕਾਰਨ ਹੋਵੇ ਤਾਂ ਫਿਰ ਅੱਸੀ ਕੁ ਸਾਲਾਂ ਤੋਂ ਘੱਟ ਦਾ ਬੁਢਾਪਾ ਤਾਂ ਮੰਨਿਆ ਨਹੀਂ ਜਾਂਦਾ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਸੂਬਾ ਜੀ ਦਾ ਜਨਮ ੧੮੦੦ ਈ. ਤੋਂ ੧੮੦੫ ਈ. ਦੇ ਵਿਚ

ਵਿਚਾਲੇ ਹੋਇਆ ਹੋਵੇਗਾ ਅਤੇ ਅੱਸੀ ਕੁ ਵਰ੍ਹਿਆਂ ਦੇ ਲਗਭਗ ਉਮਰ ਉਹਨਾਂ ਨੇ ਭੋਗੀ ਜਿਹਦੇ ਵਿਚੋਂ ਅੰਤਿਮ ਤੇਰ੍ਹਾਂ ਵਰ੍ਹੇ ਮਾਤ ਭੂਮੀ ਦੇ ਬੰਧਨ ਕੱਟਣ ਲਈ ਵਿਦੇਸ਼ੀ ਸਰਕਾਰ ਦੀਆਂ ਜੇਲ੍ਹਾਂ ਵਿਚ ਬਤੀਤ ਹੋਏ। ਆਪਣੇ ਇਹਨਾਂ ਕੈਦੀ ਆਗੂਆਂ ਦੀ ਰਿਹਾਈ ਦੀ ਮੰਗ ਵੀ ਨਾਮਧਾਰੀ ਨਿਤਨੇਮ ਬਾਦ ਕੀਤੀ ਜਾਣ ਵਾਲੀ ਅਰਦਾਸ ਦਾ ਸਦੀਵੀਂ ਅੰਗ ਬਣ ਚੁੱਕੀ ਸੀ—"ਬੰਦੀਖਾਨੇ ਦੀ ਬੰਦ ਖਲਾਸ ਕਰੋ।"

ਸੂਬਾ ਜੀ ਦਾ ਪਿਤਾ ਅਤੇ ਚਾਚਾ ਮਾਝੇ ਦੇ ਪਿੰਡ ਸੋਹਲ ਵਿਚੋਂ ਉੱਠ ਕੇ ਮਾਲਵੇ ਦੀ ਧੁੰਨੀ ਕਰਕੇ ਜਾਣੇ ਜਾਂਦੇ ਇਲਾਕੇ ਜਗਰਾਵਾਂ ਦੇ ਤਪੇ ਵਿਚ ਲੋਪੋ ਪਿੰਡ ਆ ਗਏ ਸਨ। ਆਪ ਦੇ ਸਿਰੋਂ ਪਿਤਾ ਦਾ ਸਾਇਆ ਪੰਜਾਂ ਸਾਲਾਂ ਦੀ ਉਮਰ ਵਿਚ ਹੀ ਉੱਠ ਗਿਆ ਸੀ। ਨਾਨਕੇ ਭਾਈ ਕੀ ਡਰੋਲੀ ਮਾਲਵੇ ਵਿਚ ਹੀ ਸਨ, ਮਾਤਾ ਜੀ ਆਪ ਨੂੰ ਲੈ ਕੇ ਪੇਕੇ ਪਿੰਡ ਆ ਗਏ। ਇਕ ਦਾਈ ਸਾਲ ਆਪ ਤੋਂ ਛੋਟੀ ਭੈਣ ਵੀ ਸੀ। ਨਾਨਕਿਆਂ ਦਾ ਘਰ ਵੀ ਸੌਖਾ ਸੀ ਤੇ ਪਿਤਾ ਜੀ ਵੀ ਕੁਝ ਭੋਇੰ ਇੱਥੇ ਖਰੀਦ ਗਏ ਸਨ। ਸੋ ਸੁਰਤ ਸੰਭਲਣ ਤੋਂ ਬਾਅਦ ਆਪਣੀ ਭੂਮੀ ਵਿਚ ਖੇਤੀਬਾੜੀ ਸ਼ੁਰੂ ਕਰ ਦਿੱਤੀ। ਅੱਧੇ ਦਾਣੇ ਘਰ ਰੱਖ ਕੇ ਅੱਧੇ ਗੁਰਦੁਆਰੇ ਦੇ ਦੇਣੇ। ਭਾਈ ਕੀ ਡਰੋਲੀ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਚਰਨ-ਛੁਹ ਪ੍ਰਾਪਤ ਇਕ ਇਤਿਹਾਸਕ ਗੁਰਦੁਆਰਾ ਹੈ ਜਿਸ ਵਿਚ ਉਸ ਸਮੇਂ ਨਿਰਮਲੇ ਸੰਤ ਸਰਦੂਲ ਸਿੰਘ ਮਹੰਤ ਸਨ। ਇਹਨਾਂ ਪਾਸੋਂ ਬਾਲਕ ਜਵਾਹਰ ਸਿੰਘ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ ਸੰਥਾ ਲੈ ਕੇ ਸਰਲ ਕਰ ਲਿਆ। ਫਿਰ ਵੇਦਾਂਤ ਦੇ ਪੁਸਤਕ ਅਤੇ ਅਧਿਆਤਮ-ਪ੍ਰਕਾਸ਼ ਨਾਮੇ ਪੁਸਤਕ ਦੇ ਅਧਿਐਨ ਤੋਂ ਮਨ ਵਿਚ ਵੈਰਾਗ ਉਪਜਿਆ। ਸੋ ਸਾਰੀ ਉਮਰ ਗ੍ਰਹਿਸਤ ਤੋਂ ਮੁਕਤ ਰਹਿ ਕੇ ਜਨਮ ਬਤੀਤ ਕਰਨ ਦਾ ਸੰਕਲਪ ਕੀਤਾ। ਮਾਤਾ ਜੀ ਅਤੇ ਨਾਨਕਿਆਂ ਨੇ ਵਿਆਹ ਲਈ ਬਹੁਤ ਜ਼ੋਰ ਲਾਇਆ। ਇਕ ਥਾਂ ਕੁੜਮਾਈ ਵੀ ਬਦੋ ਬਦੀ ਕਰ ਦਿੱਤੀ ਪਰ ਜਵਾਹਰ ਸਿੰਘ ਗ੍ਰਹਿਸਤ-ਬੰਧਨ ਵਿਚ ਬੱਝੇ ਜਾਣ ਤੋਂ ਨਾਬਰ ਹੀ ਰਹੇ। ਪੱਚੀ ਸਾਲ ਭਾਈ ਕੀ ਡਰੋਲੀ ਗੁਰੂ ਕੇ ਲੰਗਰ ਵਿਚ ਆਟਾ ਵੀ ਪੀਠਾ ਹੱਥ ਚੱਕੀ ਤੇ। ਸਰਕਾਰੀ ਰਿਕਾਰਡ ਵਿਚ ਸਿੱਖ ਸੈਨਾ ਵਿਚ ਸੇਵਾ ਦਾ ਵੀ ਜ਼ਿਕਰ ਆਉਂਦਾ ਹੈ। ਉਹ ਅਨਿਯਮਿਤ ਸੈਨਾ ਸੇਵਾ ਹੁੰਦੀ ਸੀ। ਕੁਝ ਸਮਾਂ ਪਿੰਡ ਲਾ ਲੈਣਾ। ਕੁਝ ਸੈਨਾ ਵਿਚ ਬਿਤਾ ਆਉਣਾ। ਸੈਨਿਕ ਜੀਵਨ ਵੀ ਦ੍ਰਿਸ਼ਟੀਕੋਣ ਵਿਸ਼ਾਲ ਕਰਨ ਵਿਚ ਹਿੱਸਾ ਪਾਉਂਦਾ ਹੈ।

੧੮੫੦ ਈ. ਦੇ ਲਾਗੇ ਚਾਗੇ ਆਪ ਦੇਸ਼ਾਰਟਨ ਲਈ ਨਿਕਲੇ। ਹਰਿਦੁਆਰ ਤੋਂ ਹੁੰਦੇ ਹੋਏ ਬਨਾਰਸ ਪੁੱਜੇ। ਇਥੇ ਚਾਰ ਸਾਲ ਨਿਵਾਸ ਰੱਖਿਆ। ਸੰਸਕ੍ਰਿਤ ਅਤੇ ਹੋਰ ਵਿੱਦਿਆ ਵੀ ਪੜ੍ਹੀ। ਫਿਰ ਇਕ ਮਰਨ ਕਿਨਾਰੇ ਪਏ ਸਾਧੂ ਨਾਲ ਮੇਲ ਹੋਇਆ। ਉਸ ਆਪਣੀ ਅੰਤਿਮ ਇੱਛਾ ਸ੍ਰੀ ਅੰਮ੍ਰਿਤਸਰ ਸਰੀਰ ਤਿਆਗਣ ਦੀ ਪ੍ਰਗਟ ਕੀਤੀ। ਉਸ ਦੀ ਮੰਜੀ ਚੁੱਕ ਚੁਕਾਕੇ ਅੰਮ੍ਰਿਤਸਰ ਜੀ ਪੁੱਜ ਗਏ ਅਤੇ ਫਿਰ ਉਸਦੇ ਸਸਕਾਰ ਭੋਗ ਤੋਂ ਨਵਿਰਤ ਹੋ, ਵਾਪਸ ਪਿੰਡ ਅੱਪੜ ਗਏ। ਲੋਪੋ ਦੇ ਬਾਹਰ ਇਕ ਨਿਰਮਲੇ ਸਾਧੂਆਂ ਦੀ ਕੁਟੀਆ ਸੀ। ਇੱਥੇ ਰਹਿਣ ਲੱਗ ਪਏ। ਸੇਦੋ ਪਿੰਡ ਵਿਚ ਸਰਨ ਦਾਸ ਉਦਾਸੀ

ਸਾਧੂ ਦਾ ਡੇਰਾ ਸੀ. ਉਸ ਨਾਲ ਕਦੇ ਕਦੇ ਭੇਂਟ ਹੁੰਦੀ। ਉਸ ਨੇ ਕਹਿਣਾ ਕਿ ਅਵਤਾਰ ਪਰਗਟ ਹੋ ਗਿਆ ਹੈ ਅਤੇ ਤੁਹਾਨੂੰ ਆਪੇ ਸੱਦ ਲਵੇਗਾ।

ਖੋਟੇ ਪਿੰਡ ਦੇ ਬਾਬਾ ਸਮੁੰਦ ਸਿੰਘ ਜੀ (ਜੋ ਬਾਦ ਵਿਚ ਸੂਬੇ ਥਾਪੇ ਗਏ ਸਨ) ਦੀ ਸੰਗਤ ਨਾਲ ਆਪ ਬਸੰਤ ਪੰਚਮੀ ਦੇ ਮੇਲੇ ਤੇ ੧੯੧੭ ਬਿਕ੍ਰਮੀ ਮੁਤਾਬਿਕ ੧੮੬੧ ਈ. ਨੂੰ ਸ੍ਰੀ ਭੈਣੀ ਸਾਹਿਬ ਸਤਿਗੁਰੂ ਦਰਬਾਰ ਵਿਚ ਹਾਜ਼ਰੀ ਭਰੀ। ਚਰਨ ਰਜ ਨਾਲ ਮਸਤਕ ਪਵਿੱਤਰ ਕੀਤਾ। ਪਹਿਲੋਂ ਆਪ ਨਿਰਮਲ ਭੇਖ ਅਤੇ ਵਿਰਕਤ ਬਿਰਤੀ ਵਿਚ ਵਿਚਰਦੇ ਸਨ। ਇਕ ਚਾਦਰ ਦੀ ਗਿਲਤੀ ਅਤੇ ਕਛਹਿਰੇ ਤੋਂ ਬਿਨਾਂ ਹੋਰ ਬਸਤਰ ਨਹੀਂ ਸਨ ਪਹਿਨਦੇ। ਪਰ ਇੱਥੇ ਜਦੋਂ ਸ੍ਰੀ ਸਤਿਗੁਰੂ ਜੀ ਨਾਲ ਦੌਰੇ ਤੇ ਜਾਣ ਲਈ ਘੋੜੇ ਦੀ ਸੁਆਰੀ ਕਰਦੇ ਜਾਂ ਦੀਵਾਨ ਵਿਚ ਜਾਂਦੇ ਤਾਂ ਨਾਮਧਾਰੀ ਬਸਤਰ, ਕੁੜਤਾ, ਪਜਾਮਾ, ਅੰਗਰਖਾ, ਦਸਤਾਰਾ ਸਜਾਉਂਦੇ। ਅੱਗੇ ਪਿੱਛੇ ਗਾਤੀ ਤੇ ਕਛਹਿਰਾ ਹੀ ਰੱਖਦੇ। ਇਕ ਕੱਖਾਂ ਦੀ ਕੁੱਲੀ ਵਿਚ ਸ੍ਰੀ ਭੈਣੀ ਸਾਹਿਬ ਨਿਵਾਸ ਰੱਖਦੇ।

ਆਪ ਦੇ ਸ੍ਰੀ ਭੈਣੀ ਸਾਹਿਬ ਆਗਮਨ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਰੋਚਕ ਵਰਣਨ (ਸੰਤ ਇੰਦਰ ਸਿੰਘ ਜੀ ਚੱਕਰਵਰਤੀ ਦੀ ਰਚਨਾ) ਵਿਚ ਮਿਲਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਜਵਾਹਰ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬੋਂ, ਅੱਗਲਵਾਂਢੀ ਹੋ, ਪਿੰਡੋਂ ਬਾਹਰ ਹੀ ਦਰਸ਼ਨ ਦਿੱਤੇ। ਚਰਨ ਸਪਰਸ਼ ਕਰਕੇ ਉਹਨਾਂ ਨੂੰ ਘਰ ਲੈ ਆਏ। ਡੇਰੇ ਵਿਚ ਵਿਛੇ ਪਲੰਘ 'ਤੇ ਬਹਾਇਆ, ਸੰਤਾਂ ਦੇ ਚਰਨ ਧੁਆਏ। ਤੇ ਫਿਰ ਜਦੋਂ ਉੱਪਰ ਚੁਬਾਰੇ ਵਿਚ ਜਿੱਥੇ ਸਤਿਗੁਰੂ ਜੀ ਪਾਠ ਕਰ ਰਹੇ ਸਨ ਉੱਥੇ ਪੁੱਜੇ ਤਾਂ ਸੰਤ ਬੜੇ ਹੈਰਾਨ ਹੋਏ ਕਿ ਸਤਿਗੁਰੂ ਜੀ ਨੇ ਏਨਾ ਮਾਣ ਸਤਿਕਾਰ ਮੈਨੂੰ ਦਿੱਤਾ ਹੈ ਅਤੇ ਇਹ ਜਣਾਇਆ ਹੀ ਨਹੀਂ ਕਿ ਆਪ ਸਤਿਗੁਰੂ ਹਨ। ਮੈਂ ਤਾਂ ਇਕ ਸਧਾਰਨ ਸਿੱਖ ਸਮਝਦਾ ਰਿਹਾ। ਫਿਰ ਕਈ ਦਿਨ ਡੇਰੇ ਵਿਚ ਟਿਕਣ ਬਾਅਦ ਆਪ ਨੂੰ ਨਾਮ ਦੀ ਦਾਤ ਪ੍ਰਾਪਤ ਹੋਈ। ਇਸ ਤੋਂ ਪਹਿਗਾਂ ਹਰ ਵੇਰ ਜਦੋਂ ਆਪ ਭਜਨ ਲੈਣ ਲਈ ਅਰਜ਼ ਕਰਦੇ ਤਾਂ ਸਤਿਗੁਰੂ ਜੀ ਇਹ ਕਹਿ ਕੇ ਟਾਲ ਦਿੰਦੇ ਸਨ ਕਿ ਸੰਤ ਜੀ! ਤੁਸੀਂ ਤਾਂ ਵਿਰਕਤ ਸਾਧੂ ਹੋ। ਮੈਂ ਗ੍ਰਿਹਸਤੀ ਤੁਹਾਨੂੰ ਕਿਵੇਂ ਭਜਨ ਦੇ ਸਕਦਾ ਹਾਂ। ਪਰ ਜਦੋਂ ਨਾਮ ਦਾਨ ਮਿਲਿਆ ਤਾਂ ਕਪਾਟ ਖੁੱਲ੍ਹ ਗਏ। ਸੰਤ ਜੀ ਇਸ ਨਾਮ ਦੇ ਰੰਗ ਵਿਚ ਪੂਰੀ ਤਰ੍ਹਾਂ ਰੰਗੇ ਗਏ।

ਸਤਿਗੁਰੂ ਜੀ ਨੇ ਆਪ ਦੀਆਂ ਉੱਚੀ ਬਿਰਤੀ ਵਾਲੀਆਂ ਯੋਗਤਾਵਾਂ ਨੂੰ ਧਿਆਨ ਵਿਚ ਰੱਖਦਿਆਂ ਆਪ ਜੀ ਨੂੰ ਨਾ ਸਿਰਫ ਸਭ ਤੋਂ ਪਹਿਲਾਂ ਸੂਬਾ ਪਦਵੀ ਨਾਲ ਨਿਵਾਜਿਆ, ਪ੍ਰਧਾਨ ਸੂਬਾ ਥਾਪਿਆ ਸਗੋਂ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦਾ ਮੁੱਖ ਗ੍ਰੰਥੀ ਵੀ ਆਪ ਨੂੰ ਨੀਯਤ ਕੀਤਾ ਗਿਆ। ਸਤਿਗੁਰੂ ਜੀ ਵੱਲੋਂ ਆਪ ਦੇ ਅਦਬ ਸਤਿਕਾਰ ਦੇ ਸੰਬੰਧ ਵਿਚ ਪੌਰਾਣਿਕ ਸਾਹਿਤ ਦੇ ਹਵਾਲੇ ਨਾਲ ਗੱਲ ਕੀਤੀ ਜਾਂਦੀ ਸੀ। ਜਿਸਦਾ ਵੇਰਵਾ ਭਾਈ ਬਾਹੋਵਾਲ ਹਰਦੁਆਰਾ ਦੀ ਅਰਧ ਕੁੰਭੀ ਦੀ ਯਾਤਰਾ ਸੰਨ ੧੮੬੧ ਈ. ਅਪ੍ਰੈਲ ਮਹੀਨੇ ਦੇ ਸੰਬੰਧ ਵਿਚ ਇਉਂ ਦਿੰਦੇ ਹਨ—

"ਕਿਉਂ ਨਾ ਬਾਬਾ ਕਹੀਏ—

ਅੱਗੇ ਗਏ ਤਾਂ ਜਨਕ ਤਲਾ ਆਇਆ। ਗੁਰੂ ਜੀ ਬਚਨ ਕੀਤਾ ਬਾਬਾ ਜਵਾਹਰ ਸਿੰਘ ਨੂੰ, ਤੂੰ ਤਾਂ ਰਾਜਾ ਜਨਕ ਥਾ, ਜੱਸਾਂ (ਸ੍ਰੀ ਸਤਿਗੁਰੂ ਜੀ ਦੇ ਮਹਿਲ) ਤੇਰੀ ਪੁੱਤਰੀ ਸੀ। ਏਹ ਤੇਰਾ ਤਲਾਉ ਹੈ। ਬਾਬੇ ਜੀ ਬਚਨ ਕੀਤਾ ਜੇਕਰ ਮੈਂ ਰਾਜਾ ਜਨਕ ਸੀ ਤਾਂ ਆਪ ਭੀ ਤਾਂ ਕੁਛ ਹੋਵੋਂਗੇ। ਸਤਿਗੁਰੂ ਜੀ ਬਚਨ ਕੀਤਾ, "ਤੂੰ ਕੋਂਹਦਾ ਹੈਂ ਮੈਨੂੰ ਬਾਬਾ ਨਾ ਕਹੋ।" ਬਾਬਾ ਕਿਉਂ ਨਾ ਕਹੀਏ ? ਤੈਂ ਸਾਨੂੰ ਪੁੱਤਰੀ ਦਿੱਤੀ ਸੀ ਰਾਮ ਚੰਦਰ ਦੇ ਵੇਲੇ। ਤੈਂ ਪੰਜ ਪਾਤਸ਼ਾਹੀਆਂ ਕੋ ਤਿਲਕ ਦਿੱਤਾ ਹੈ। ਤਦੋਂ ਭੀ ਬਾਬਾ ਬਣਿਆ ਸੈਂ, ਹੁਣ ਕਿਉਂ ਨਾ ਬਾਬਾ ਕਹੀਏ ?"[2] ਸਤਿਗੁਰੂ ਜੀ ਬਾਬਾ ਜਵਾਹਰ ਸਿੰਘ ਹੋਰਾਂ ਨੂੰ ਬਾਬਾ ਬੁੱਢਾ ਜੀ ਵਾਲੇ ਰੁਤਬੇ ਨਾਲ ਨਿਵਾਜਦੇ ਹਨ।

ਬਾਬਾ ਜੀ ਦੇ ਮੈਕਨਬ ਸਾਹਮਣੇ ਅਲਾਹਾਬਾਦ ਵਿਚ ਦਿੱਤੇ ਬਿਆਨ ਮੁਤਾਬਿਕ ਆਪ ਜੀ ਨੂੰ ਸੂਬਾ ੧੮੬੫ ਈ. ਵਿਚ ਥਾਪਿਆ ਗਿਆ ਸੀ। ਕਿਉਂਕਿ ਪਹਿਲੇ ਸੂਬੇ ਆਪ ਜੀ ਹੀ ਥਾਪੇ ਗਏ ਸਨ, ਇਸ ਲਈ ਸੂਬੇ ਥਾਪਣ ਦਾ ਕੰਮ ੧੮੬੫ ਈ. ਤੋਂ ਸ਼ੁਰੂ ਹੋਇਆ ਜੋ ੧੮੬੭ ਈ. ਤੱਕ ਬਾਈ ਸੂਬੇ ਥਾਪਣ ਤੱਕ ਜਾਰੀ ਰਿਹਾ। ਵੈਸੇ ਇਸ ਤੋਂ ਬਾਅਦ ਵੀ ਜ਼ਰੂਰਤ ਅਤੇ ਯੋਗਤਾ ਮੁਤਾਬਿਕ ਸਤਿਗੁਰੂ ਜੀ ਨੇ ਸੂਬੇ ਥਾਪਣ ਦਾ ਕਾਰਜ ਜਾਰੀ ਰੱਖਿਆ। ਸੂਬਾ ਜਵਾਹਰ ਸਿੰਘ ਹੋਰਾਂ ਅਤੇ ਪਹਿਲੇ ਹੋਰ ਚਾਰ ਸੂਬਿਆਂ ਤੇ ੧੮੬੫-੬੬ ਈ. ਵਿਚ ਹੀ ਪਾਬੰਦੀ ਲਾ ਦਿੱਤੀ ਗਈ ਸੀ। ਸ੍ਰੀ ਸਤਿਗੁਰੂ ਜੀ ੧੮੬੩ ਈ. ਤੋਂ ਹੀ ਸ੍ਰੀ ਭੈਣੀ ਸਾਹਿਬ ਵਿਖੇ ਹੀ ਨੀਮ ਨਜ਼ਰਬੰਦੀ ਵਿਚ ਸਨ। ਉਹਨਾਂ ਤੇ ਪੁਲੀਸ ਨਿਗਰਾਨੀ ਵੀ ਜੁਲਾਈ ੧੮੬੩ ਈ. ਤੋਂ ਹੀ ਸ਼ੁਰੂ ਕਰ ਦਿੱਤੀ ਗਈ ਸੀ।

ਸ੍ਰੀ ਸਤਿਗੁਰੂ ਜੀ ਵਲੋਂ ਮਾਈਆਂ ਨੂੰ 1 ਜੂਨ 1863 ਈ. ਨੂੰ ਪਿੰਡ ਸਿਆਹੜ ਅੰਮ੍ਰਿਤ ਛਕਾਇਆ ਗਿਆ ਅਤੇ ੩ ਜੂਨ ੧੮੬੩ ਈ. ਨੂੰ ਖੋਟੇ ਪਿੰਡ ਤੋਂ ਅਨੰਦ ਮਰਿਆਦਾ ਸ਼ੁਰੂ ਕੀਤੀ ਗਈ। ਬਰਤਾਨਵੀ ਸਰਕਾਰ ਲਈ ਏਹ ਦੋ ਗੰਭੀਰ ਕ੍ਰਾਂਤੀਕਾਰੀ ਕਦਮ ਮੰਨੇ ਗਏ ਸਨ। ਇਸ ਕਰਕੇ ਆਪ ਦੀਆਂ ਗਤੀਵਿਧੀਆਂ ਨੂੰ ਵੀ ਸੀਮਤ ਕਰਨ ਦੀ ਸਰਕਾਰ ਨੂੰ ਲੋੜ ਪਈ।

ਜਦੋਂ ਕਦੇ ਹਜ਼ੂਰ ਰੌਦਰ ਰੂਪ ਧਾਰਨ ਕਰਦੇ ਤਾਂ ਬਾਬਾ ਜਵਾਹਰ ਸਿੰਘ ਜੀ ਆਪਣਾ ਲੰਮਾ ਦਾਹੜਾ ਹੱਥਾਂ ਵਿਚ ਫੜ ਕੇ ਅਰਜ਼ ਕਰਦੇ "ਬਖਸ਼ੀਏ ਜੀ!" ਕਈ ਵੇਰ ਸਤਿਗੁਰੂ ਜੀ ਵਿਨੋਦੀ ਸੁਭਾਉ ਵਿਚ ਆ ਜਾਂਦੇ ਅਤੇ ਫੁਰਮਾਉਂਦੇ—"ਬਾਬਾ ਤੇਰੀ ਬਖਸ਼ਿਸ਼ ਨੇ ਪੱਟੇ।" ਗੰਗਾ ਦੀ ਉਪਰੋਕਤ ਯਾਤਰਾ ਸਮੇਂ ਸਤਿਗੁਰੂ ਜੀ ਦੇ ਬਹੁਤ ਸਾਰੇ ਮਸਤਾਨੀ ਬਿਰਤੀ ਦੇ ਪ੍ਰਸੰਗ ਵੀ ਬਾਹੋਵਾਲ ਜੀ ਨੇ ਦਰਜ ਕੀਤੇ ਹਨ—

"ਦਾਲ ਕਾ ਬਾਟਾ ਭਰ ਕੇ ਤਰੋ ਤਰੀ ਮਿਰਚਾਂ ਪਾ ਕੇ ਬਾਬੇ ਜਵਾਹਰ ਸਿੰਘ ਕੋ ਬਚਨ ਕੀਤਾ, "ਛਕੋ!" ਬਾਬੇ ਕਹਾ ਜੀ ਪੈਹਲੇ ਮੈਨੂੰ ਮਾਰ ਕੁੱਟ ਲਵੋ। ਮੇਰੇ ਤੇ ਛਕਿਆ ਨਹੀਂ ਜਾਣਾ ਫੇਰ ਬੀ ਮਾਰੋਗੇ। ਸੋ ਤੁਸੀਂ ਪੈਹਲੇ ਹੀ ਮਾਰ ਲਵੋ। ਬਚਨ ਕੀਤਾ, "ਠੀਕ ਬਾਬਾ ਕਰਨੀ ਐਸੀ ਸੀ। ਤੈਂ ਸਮਝ ਲਈ ਹੈ, ਤੈਨੂੰ ਨਹੀਂ ਮਾਰਦੇ।" ਜੇੜ੍ਹੇ ਮਾਰੇ ਕੁੱਟੇ ਹੋਏ ਸਨ, ਉਨ੍ਹਾਂ ਨੂੰ ਬਹੁਤ ਖੌਫ ਹੋਇਆ ਕਿ ਸਾਨੂੰ ਨਾ ਹੋਰ ਮਾਰਨ।"[3]

੧੮੬੩ ਈ. ਵਿਚ ਸਤਿਗੁਰੂ ਜੀ ਨੇ ਪੰਥਕ ਸੁਧਾਰ ਦੇ ਬਹੁਤ ਸਾਰੇ ਕਾਰਜ ਅਰੰਭ ਕੀਤੇ ਸਨ। ਆਪ ਸਿਆੜ੍ਹ (ਲੁਧਿਆਣਾ) ਪਿੰਡ ਵਿਚ ਠਹਿਰੇ ਸਨ ਤਾਂ ਇਕ ਸਿੰਘ ਨੂੰ ਛੱਪੜ ਤੋਂ ਜਲ ਦਾ ਗੜਵਾ ਭਰਨ ਲਈ ਭੇਜਿਆ। ਉਹ ਵਾਪਸ ਮੁੜ ਆਇਆ ਕਿਉਂ ਜੁ ਜ਼ਨਾਨੇ ਸਰੀਰ ਨਗਰ ਇਸ਼ਨਾਨ ਜਲ ਵਿਚ ਕਰ ਰਹੇ ਸਨ। ਆਪ ਨੇ ਸੋਚਿਆ ਕਿ ਮਾਈਆਂ ਬੀਬੀਆਂ ਨੂੰ ਵੀ ਮਰਿਆਦਾ ਵਿਚ ਲਿਆਂਦਾ ਜਾਣਾ ਜ਼ਰੂਰੀ ਹੈ। ਇਸੇ ਸਮੇਂ ਪੰਥ ਵਿਚ ਉਸ ਸਮੇਂ ਤੱਕ ਕੁਝ ਉੱਘੀਆਂ ਬੀਬੀਆਂ ਅਤੇ ਗੁਰੂ-ਪੁੱਤਰੀ ਬੀਬੀ ਦਇਆ ਕੌਰ ਹੋਰਾਂ ਵੀ ਬਾਬੇ ਜਵਾਹਰ ਸਿੰਘ ਹੋਰਾਂ ਦੀ ਮਾਰਫਤ ਸਤਿਗੁਰੂ ਜੀ ਤੱਕ ਇਸ ਪ੍ਰਥਾਇ ਆਪਣੀ ਬੇਨਤੀ ਪਹੁੰਚਾਈ–

"ਬਾਬੇ ਜਵਾਹਰ ਸਿੰਘ ਕੋ ਬੀਬੀ ਦਇਆ ਕੌਰ ਤੇ ਉਤਮੀ ਪਿੰਡ ਚੱਕ ਕੀ (ਜਿਸ ਕੋ ਦੇਸਰਾਜ ਤੇ ਅੰਨ੍ਹਿਆਂ ਕਾ ਚੱਕ ਭੀ ਕਹਿਦੇ ਹੈਂ) ਤੇ ਬੀਬੀ ਕਰਮ ਕੌਰ ਗੁੱਜਰਵਾਲ ਕੀ ਕਹਿਣ ਲੱਗੀਆਂ ਜੀ ਅਸੀਂ ਭੀ ਅੰਮ੍ਰਿਤ ਛਕਿਆ ਚਾਹੁੰਦੀਆਂ ਹਾਂ। ਬਾਬੇ ਜੀ ਬਚਨ ਕੀਤਾ ਕਿ ਸਿਰ ਖੋਹਲਣੇ ਪੈਣਗੇ ਅਤੇ ਕਛਹਿਰੇ ਪਾਉਣੇ ਪੈਣਗੇ। ਏਕ ਪੌਂਚਾ ਲਾਹੁਣਾ ਤੇ ਏਕ ਪਾਉਣਾ। ਬੜੀ ਕਰੜੀ ਧਾਰਨਾ ਹੈ। ਉਨ੍ਹਾਂ ਨੇ ਕਹਾ ਕਿ ਸਾਨੂੰ ਮਨਜ਼ੂਰ ਹੈ। ਕੇਸ ਖੋਲ੍ਹ ਕੇ ਕਛਹਿਰੇ ਪਾਉਣ ਮਨਜ਼ੂਰ ਕਰ ਲਏ ਤਿੰਨਾਂ ਨੇ।"[4]

ਸੋ ੧ ਜੂਨ ੧੮੬੩ ਈ. ਨੂੰ ਪਿੰਡ ਸਿਆੜ੍ਹ ਵਿਖੇ ਹੀ ਬਾਬਾ ਜੀ ਦੇ ਸੁਭਾਉ ਤੇ ਮਾਈਆਂ ਨੂੰ ਅੰਮ੍ਰਿਤ ਛਕਾ ਕੇ, ਪੰਜ ਕੱਕਿਆਂ ਦੀ ਰਹਿਤ ਮਰਿਆਦਾ ਦੇ ਧਾਰਨੀ ਬਣਾ ਕੇ ਸਤਿਗੁਰੂ ਜੀ ਨੇ ਮਾਈਆਂ ਨੂੰ ਵੀ ਤਿਆਰ ਬਰ ਤਿਆਰ ਖਾਲਸੇ ਵਿਚ ਸ਼ਾਮਲਕਰਕੇ ਸਮਾਜ ਦੇ ਅੱਧ ਨੂੰ ਵੀ ਸਿੱਖੀ ਮੰਡਲ ਵਿਚ ਪੂਰੀ ਤਰ੍ਹਾਂ ਲੈ ਆਂਦਾ। ਇਸ ਨਾਲ ਵਹਿਮ ਪ੍ਰਸਤੀ, ਅਗਿਆਨਤਾ, ਭਰਮ ਭੂਤ ਉਹਨਾਂ ਵਿਚੋਂ ਵੀ ਕੱਢ ਦਿੱਤੇ। ੩ ਜੂਨ ੧੮੬੩ ਈ. ਨੂੰ ਪਿੰਡ ਖੋਟੇ ਜ਼ਿਲ੍ਹਾ ਫੀਰੋਜ਼ਪੁਰ ਵਿਚ ਅਨੰਦ ਮਰਿਆਦਾ ਦਾ ਮੁੱਢ ਬੰਨ੍ਹਣ ਵਾਲੀ ਘਟਨਾ ਲਈ ਸਿਆਹੜ ਪਿੰਡ ਦੀ, ਮਾਈਆਂ ਨੂੰ ਅੰਮ੍ਰਿਤ-ਪਾਨ ਦੀ ਘਟਨਾ ਅਤਿ ਲੋੜੀਂਦੀ ਸੀ। ਬ੍ਰਾਹਮਣਾਂ ਦੇ ਸਤਿਗੁਰੂ ਜੀ ਵਿਰੁੱਧ ਅੰਗਰੇਜ਼ ਸਰਕਾਰੀ ਕਰਮਚਾਰੀਆਂ ਪਾਸ ਕੂੜ-ਤੂਫਾਨ ਬੋਲਣ ਸਦਕਾ ਆਪ ਨੂੰ ਬਾਘੇ ਪੁਰਾਣੇ ਸੱਦ ਕੇ, ਫਿਰ ਸੂਬਿਆਂ ਤੇ ਮੁਖੀ ਸਿੰਘਾਂ ਸਮੇਤ, ਥਾਣਿਉਂ ਥਾਣੀ ਸ੍ਰੀ ਭੈਣੀ ਸਾਹਿਬ ਭੇਜ ਕੇ, ਛੇਤੀ ਹੀ ਬਾਅਦ ਨਜ਼ਰਬੰਦ ਕਰ ਦਿੱਤਾ ਕਿ ਬਿਨਾਂ ਆਗਿਆ ਤੋਂ ਭੈਣੀ ਸਾਹਿਬੋਂ ਬਾਹਰ ਨਹੀਂ ਜਾਣਾ। ਇਸੇ ਲਈ ਫਿਰ ਅਗਲੇ ਇਕ ਦੋ ਸਾਲਾਂ ਵਿਚ ਹੀ ਆਪਨੇ ਪਹਿਲੇ ਪੰਜ ਸੂਬੇ ਥਾਪੇ ਜੋ ਪ੍ਰਚਾਰ ਦੌਰੇ ਲਈ ਬਾਹਰ ਜਾਂਦੇ। ਇਹਨਾਂ ਪੰਜਾਂ ਦੇ ਪ੍ਰਚਾਰ ਤੋਂ ਵੀ ਸਰਕਾਰ ਘਬਰਾ ਗਈ। ਸੋ ਸੂਬਾ ਜਵਾਹਰ ਸਿੰਘ ਸਮੇਤ ਬਾਕੀ ਚਾਰਾਂ ਸੂਬਿਆਂ ਤੇ ਵੀ ਰੋਕ ਲਾ ਦਿੱਤੀ ੧੮੬੬ ਈ. ਦੇ ਲਾਗੇ ਚਾਗੇ। ਫਿਰ ਆਪਨੇ ਸਤਾਰਾਂ ਹੋਰ ਸੂਬੇ ਥਾਪੇ। ਉਹਨਾਂ ਤੇ ਵੀ ਜਦੋਂ ਰੋਕ ਲੱਗ ਗਈ ਤਾਂ ਆਪਨੇ ਸੱਤਿਆਗ੍ਰਹਿ ਦਾ ਰਸਤਾ ਚੁਣਿਆ ਅਤੇ ੧੮੬੭ ਈ. ਵਿਚ ਸਰਕਾਰੀ ਰੋਕਾਂ ਦੀ ਪ੍ਰਵਾਹ ਨਾ ਕਰਦਿਆਂ ਅਨੰਦਪੁਰ ਸਾਹਿਬ ਦੇ ਹੋਲੇ ਮੁਹੱਲੇ ਤੇ ਜਾਣ ਦਾ ਆਪਣਾ ਫੈਸਲਾ ਸਭ ਨੂੰ ਸੁਣਾ ਦਿੱਤਾ।

ਸ੍ਰੀ ਸਤਿਗੁਰੂ ਜੀ ਨੂੰ ਇਸਤਰੀ ਉਧਾਰਕ ਦੇ ਤੌਰ 'ਤੇ ਵੀ ਜਾਣਿਆ ਜਾਂਦਾ ਹੈ। ਸ਼ੋਸ਼ਣ ਅਧਾਰਿਤ ਅਰਥ ਵਿਵਸਥਾ ਵਾਲੇ ਸਮਾਜ ਵਿਚ ਇਸਤਰੀ ਨੂੰ ਵੀ ਉਪਭੋਗਤਾ ਸਮੱਗਰੀ ਸਮਝ ਕੇ ਇਸ ਦੀ ਖਰੀਦ ਵਿਕਰੀ ਹੋਰ ਵਸਤਾਂ ਜਿਉਂ ਕੀਤੀ ਜਾਂਦੀ ਸੀ। ਲੜਕੀ ਮਾਰਨ, ਵੇਚਣ, ਵੱਟਾ ਕਰਨ ਆਦਿ ਕੁਪ੍ਰਥਾਵਾਂ ਸਤਿਗੁਰੂ ਜੀ ਦੀ ਦਖ਼ਲ ਅੰਦਾਜ਼ੀ ਨਾਲ ਹੌਲੀ ਹੌਲੀ ਘਟਣੀਆਂ ਸ਼ੁਰੂ ਹੋ ਗਈਆਂ। ਸਤਿਗੁਰੂ ਜੀ ਦਾ ਆਪਣਾ ਸੂਚਨਾ ਤੰਤਰ ਵੀ ਸੁਚਾਰੂ ਰੂਪ ਨਾਲ ਕ੍ਰਿਆਸ਼ੀਲ ਸੀ ਅਤੇ ਆਪ ਦੇ ਸਿੱਖਾਂ ਵਿਚੋਂ ਜੇ ਕੋਈ ਇਸ ਤਰ੍ਹਾਂ ਦੀ ਕੁਰਹਿਤ ਕਰਦਾ ਸੀ ਤਾਂ ਉਸਨੂੰ ਆਪ ਸੰਗਤ ਵਿਚ ਬੁਲਾ ਕੇ ਸਜ਼ਾ ਵੀ ਦਿੰਦੇ ਸਨ। ਉਸ ਦੀ ਭੇਟਾ ਵੀ ਪਰਵਾਨ ਨਹੀਂ ਸਨ ਕਰਦੇ। ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਤੇ ੧੮੬੭ ਈ. ਨੂੰ ਬਾਬੇ ਜਵਾਹਰ ਸਿੰਘ ਦੇ ਹਵਾਲੇ ਨਾਲ ਬਾਹੋਵਾਲ ਜੀ ਇਕ ਐਸੇ ਕੁਕਰਮੀ ਸਿੱਖ ਦੀ ਗਾਥਾ ਬਿਆਨ ਕਰਦੇ ਹਨ–"ਏਕ ਸਿੰਘ ਨੇ ਏਕ ਰੁਪਯਾ ਅਰਦਾਸ ਕਰਾਇਆ। ਸ੍ਰੀ ਸਤਿਗੁਰੂ ਜੀ ਰੁਪਯਾ ਚੁਕ ਕੇ ਦੂਰ ਮਾਰਿਆ। ਦੋ ਵੇਰੀ ਸੁੱਟਿਆ। ਤੀਜੀ ਵੇਰੀ ਫੇਰ ਉਸ ਅੱਗੇ ਰੱਖਿਆ। ਬਾਬੇ ਜਵਾਹਰ ਸਿੰਘ ਜੀ ਪੁੱਛਿਆ, "ਸੱਚੇ ਪਾਤਸ਼ਾਹ ਏ ਕੈਸਾ ਰੁਪਯਾ ਹੈ ?" ਸਤਿਗੁਰੂ ਜੀ ਬਚਨ ਕੀਤਾ, "ਸਿੰਘਣੀ ਵੇਚ ਕੇ ਲਿਆਇਆ ਹੈ।" ਬਾਬੇ ਜੀ ਸਿੰਘ ਨੂੰ ਪੁੱਛਿਆ। ਕੈਹਣੇ ਲੱਗਾ, "ਅੰਤਰਯਾਮੀ ਜੀ ਜਾਣਦੇ ਹਨ। ਮੈਂ ਸਿੰਘਣੀ ਜ਼ਰੂਰ ਵੇਚੀ ਹੈ ਸੌ ਰੁਪਏ ਕੋ।" ਬਚਨ ਕੀਤਾ, "ਏਸ ਕੋ ਕੱਢੋ ਸੰਗਤ ਵਿਚੋਂ।"

ਹੱਥ ਜੋੜ ਕੇ ਕੇਹਣ ਲੱਗਾ, "ਜੀ ਬਖਸ਼ੋ!" ਗੁਰੂ ਜੀ ਬਚਨ ਕੀਤਾ, "ਜਿਸ ਸਿੰਘ ਕੀ ਸਿੰਘਣੀ ਹੈ, ਉਸ ਕੋ ਮੋੜ ਦੇ।" ਰੁਪਏ ਵਾਲੇ ਕੋ ਰੁਪਏ ਮੋੜ ਦੇ। ਤੂੰ ਕਾਲਾ ਮੂੰਹ ਕਰਕੇ ਗਲ਼ ਮੇਂ ਛਿੱਤਰਾਂ ਕਾ ਹਾਰ ਪਾਕੇ ਸੰਗਤ ਮੇਂ ਕਹੁ ਕਿ ਮੈਂ ਏਹ ਕਰਮ ਕੀਤਾ ਹੈ ਤਾਂ ਮੈਨੂੰ ਇਹ ਸਜਾਇ ਮਿਲੀ ਹੈ। ਅੱਗੇ ਕੋ ਐਸਾ ਕੰਮ ਨਹੀਂ ਕਰਨਾ। ਤੇਰੇ ਪਿਛਲੇ ਔਗੁਣ ਬਖਸ਼ੇ ਹੈਨ। ਸਿੰਘ ਨੇ ਏਸੇ ਤਰ੍ਹਾਂ ਕੀਤਾ। ਕਾਲਾ ਮੂੰਹ ਤੇ ਛਿੱਤਰਾਂ ਕਾ ਹਾਰ ਪਾਇਆ।"[5]

੧੯ ਮਾਰਚ ੧੮੬੭ ਈ. ਨੂੰ ਸ੍ਰੀ ਸਤਿਗੁਰੂ ਜੀ ਅਨੰਦਪੁਰ ਸਾਹਿਬ ਪੁੱਜਦੇ ਹਨ। ਨਾਮਧਾਰੀ ਸਿੰਘਾਂ ਦੀ ਗਿਣਤੀ ਹਜ਼ਾਰਾਂ ਵਿਚ ਸੀ।

ਹਜ਼ਾਰਾਂ ਦੀ ਇਹ ਭੀੜ ਸਤਿਗੁਰੂ ਜੀ ਦੇ ਭੁਜਾ ਉੱਚੀ ਖੜ੍ਹੀ ਕਰਨ 'ਤੇ ਰੁਕ ਜਾਂਦੀ ਹੈ ਥਾਂਏ ਹੀ। ਨਾਲ ਹੀ ਸਤਿਗੁਰੂ ਜੀ ਦੇ ਜੈਕਾਰੇ ਦੀ ਆਵਾਜ਼ ਤੇ ਸਾਰੀ ਸੰਗਤ ਉੱਚੀ ਜੈਕਾਰਾ ਗਜਾ ਕੇ ਪਹਾੜੀਆਂ ਗੂੰਜਾ ਦਿੰਦੀ ਹੈ। ਖਾਲਸੇ ਦੇ ਅਨੁਸ਼ਾਸਨ ਅਤੇ ਸਤਿਗੁਰੂ ਜੀ ਵਿਚ ਗਹਿਨ ਸ਼ਰਧਾ ਦਾ ਜਲੌਅ ਵੇਖ ਕੇ ਫਰੰਗੀ ਹਾਕਮ ਚਕਿਤਮਾਨ ਹੁੰਦੇ ਹਨ। ਹੁਸ਼ਿਆਰਪੁਰ ਦਾ ਡਿਪਟੀ ਕਮਿਸ਼ਨਰ ਮਿਸਟਰ ਪਰਕਿਨਜ਼ ਜਿਸਦੇ ਤੰਬੂ ਪਾਸ ਸਤਿਗੁਰੂ ਜੀ ਰੁਕੇ ਸਨ ਦਵਾ ਦਵ ਤੰਬੂ ਵਿਚੋਂ ਬਾਹਰ ਨਿਕਲਦਾ ਹੈ ਅਤੇ ਦੀਨਾਨਾਥ ਨੂੰ ਬੇਨਤੀ ਕਰਦਾ ਹੈ ਕਿ ਉਸਨੂੰ ਅਤੇ ਉਸਦੀ ਮੇਮ ਨੂੰ ਤੰਬੂ ਵਿਚ ਚਰਨ ਪਾ ਕੇ ਦਰਸ਼ਨ ਦੇਣ। ਉਸਦੇ ਨਿਵੇਦਨ ਨੂੰ ਸਵੀਕਾਰਦਿਆਂ ਸ੍ਰੀ ਹਜ਼ੂਰ, ਬਾਬਾ ਜਵਾਹਰ ਸਿੰਘ ਜੀ ਅਤੇ ਇਕ ਮਸਤਾਨੇ ਸਿੰਘ ਨੂੰ ਨਾਲ ਲੈ ਕੇ ਤੰਬੂ ਦੇ ਅੰਦਰ ਜਾਂਦੇ ਹਨ। ਅਧਿਕਾਰੀ ਨੇ ਆਪ ਨਾਲ ਆਏ ਵਿਸ਼ਾਲ ਇਕੱਠ ਤੋਂ ਚਿੰਤਾ ਪ੍ਰਗਟ ਕੀਤੀ ਕਿ ਜੇ ਕਿਤੇ ਦੰਗਾ ਹੋ ਗਿਆ ਤਾਂ

"ਲੰਦਨ ਤੋੜੀ ਸਾਡੀ ਬਦਨਾਮੀ ਹੋਵੇਗੀ।" ਸਤਿਗੁਰੂ ਜੀ ਨੇ ਉਸਦਾ ਤੌਖਲਾ ਦੂਰ ਕਰਨ ਲਈ ਕਿਹਾ ਕਿ ਸਾਡੇ ਸਿੱਖ ਪੁਰਅਮਨ ਰਹਿ ਕੇ ਗੁਰੂ ਧਾਮਾਂ ਦੇ ਦਰਸ਼ਨ ਕਰਨਗੇ। ਅਜੇ ਤਾਂ ਸਾਡੀ ਸਾਰੀ ਸੰਗਤ ਨਹੀਂ ਆਈ ਕਿਸੇ ਕਿਸੇ ਨਗਰ ਵਿਚੋਂ ਤਾਂ ਇਕ ਇਕ ਆਦਮੀ ਹੀ ਆਇਆ ਹੈ।

ਇਸੇ ਸਾਲ ਦੀ ਦੀਪਮਾਲਾ ਤੇ ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਅਬ ਰਾਮ ਸਿੰਘ ਸਸਤਾ ਹੈ ਫਿਰ ਮਹਿੰਗਾ ਹੋ ਜਾਏਗਾ। ਪਹਿਰ ਦਿਨ ਚੜ੍ਹੇ ਆਪ ਸੰਗਤ ਵਿਚੋਂ ਨਿਕਲ ਤੁਰੇ ਅਤੇ ਇਹ ਹੁਕਮ ਕਰ ਗਏ ਕਿ ਜੋ ਮੇਰੇ ਮਗਰ ਆਵੇਗਾ, ਉਸਦਾ ਮੂੰਹ ਕਾਲਾ ਹੋਵੇਗਾ। ਸ੍. ਮੰਗਲ ਸਿੰਘ ਅਤੇ ਰਾਈਆਂ ਦਾ ਦੀਦਾਰ ਸਿੰਘ ਰਾਏ, ਆਪ ਜੀ ਉਹਨਾਂ ਦੇ ਆਖੇ ਵਾਪਿਸ ਨਾ ਆਏ। ਸਗੋਂ ਉਹਨਾਂ ਨੂੰ ਕਿਹਾ ਕਿ ਕੁੜੀਆਂ ਵੇਚਣ ਅਤੇ ਗਊਆਂ ਮਾਰਨ ਵਾਲੇ ਮੈਨੂੰ ਚਰਨੀਂ ਹੱਥ ਕਿਉਂ ਲਾਉਂਦੇ ਹਨ ਇਹਨਾਂ ਨੂੰ ਰੋਕੋ। ਸਿਦਕਵਾਨ ਸਿੱਖ ਬਾਬਾ ਜਵਾਹਰ ਸਿੰਘ ਜੀ ਨੇ ਮੂੰਹ ਕਾਲਾ ਕਰ ਲਿਆ ਅਤੇ ਅਰਜ਼ ਕੀਤੀ ਜੀ ਤੁਹਾਡੇ ਬਿਨਾਂ ਸੰਗਤ ਦਾ ਕੀ ਹਾਲ ਹੋਏਗਾ। ਸਤਿਗੁਰੂ ਜੀ ਨੇ ਇਹੋ ਕਿਹਾ ਕਿ ਮੇਰੀ ਮਰਿਆਦਾ ਨੂੰ ਨਾ ਮੰਨਣ ਵਾਲੇ ਮੈਨੂੰ ਮੱਥਾ ਨਾ ਟੇਕਣ। ਬਾਬਾ ਜੀ ਨੇ ਇਹ ਵਾਅਦਾ ਕੀਤਾ ਤਾਂ ਸਤਿਗੁਰੂ ਜੀ ਆਪ ਦੀ ਅਰਜ਼ ਮੰਨ ਕੇ ਮੁੜ ਆਏ।

ਇਕ ਦਿਨ ਆਪ ਨੇ ਆਪਣੀ ਮੌਜ ਵਿਚ ਬਾਬੇ ਜਵਾਹਰ ਸਿੰਘ ਨਾਲ ਬਚਨ ਕੀਤਾ ਕਿ "ਬਾਬਾ ਜੇ ਤਾਂ ਸੱਤਾਂ ਵਰ੍ਹਿਆਂ ਵਿਚ ਰਹਿ ਜਾਂਦੇ ਤਾਂ ਰਹਿ ਜਾਂਦੇ, ਹੁਣ ਸ਼ਿਲਾ ਟੱਪ ਗਿਆ ਹੈ। ਖਾਲਸਾ ਹੁਣ ਕਿਸੇ ਦੇ ਫੜਨ ਦਾ ਨਹੀਂ। ਹੁਣ ਜ਼ੋਰ ਲਾਇ ਲੈਣ ਪੁਜਾਰੀ ਅਤੇ ਨਿਹੰਗ ਹੁਣ ਖਾਲਸੇ ਕੋ ਫੜਨ ਵਾਲਾ ਕੋਈ ਨਹੀਂ। ਪੁਜਾਰੀਆਂ ਨੇ ਆਪਣਾ ਜ਼ੋਰ ਲਾਇ ਲਿਆ ਹੈ, ਪਰ ਸਾਡੇ ਪਰ ਕੁਛ ਜ਼ੋਰ ਨਹੀਂ ਚੜ੍ਹ ਸਕਿਆ। ਸਿੰਘਾਂ ਨੇ ਬਚਨ ਕੀਤਾ ਜੀ ਅੰਗਰੇਜ਼ ਤਾਂ ਚੰਗੇ ਹੈਨ ਕੁਛ ਨਹੀਂ ਕਿਸੇ ਕੋ ਆਖਦੇ। ਬਚਨ ਕੀਤਾ ਤੁਸੀਂ ਉਸ ਦਿਨ ਜਾਣੋਗੇ ਜਿਸ ਰੋਜ਼ ਤੁਹਾਨੂੰ ਫੜਨਗੇ ਅਤੇ ਮੈਨੂੰ ਹੱਥ ਪਾਵਨਗੇ ਤਾਂ ਤੁਹਾਨੂੰ ਪਤਾ ਲੱਗੂ। ਮੈਨੂੰ ਜਲਾਵਤਨ ਕਰ ਦੇਣਗੇ। ਬਹੁਤ ਤਕਲੀਫਾਂ ਦੇਣਗੇ।"[6]

ਵਿਸ਼ਾਲ ਜਨਸਮੂਹ ਦੀ ਨਬਜ਼ ਤੇ ਹੱਥ ਰੱਖਣ ਵਾਲੇ ਲੋਕ ਨਾਇਕ, ਅੰਦੋਲਨ ਦੇ ਉਤਰਾਅ ਚੜ੍ਹਾਅ ਤੋਂ ਜਾਣੂ ਹੁੰਦੇ ਹਨ। ਉਹ ਆਪਣੇ ਜੁੱਗ ਦੇ ਸ਼ਕਤੀ-ਸੰਤੁਲਨ ਪ੍ਰਤੀ ਵੀ ਸੁਚੇਤ ਹੁੰਦੇ ਹਨ। ਉਹ ਇਤਿਹਾਸ ਦੀ ਚਾਲਕ ਸ਼ਕਤੀ ਦੇ ਰੂਪ ਵਿਚ ਮਿਹਨਤਕਸ਼ ਜਨਤਾ ਜੋ ਹਮੇਸ਼ਾ ਲੁੱਟ ਚੋਂਘ ਤੋਂ ਨਿਜ਼ਾਤ ਚਾਹੁੰਦੀ ਹੈ। ਉਸ ਦੇ ਯੋਗਦਾਨ ਤੋਂ ਵੀ ਜਾਣੂ ਹੁੰਦੇ ਹਨ ਅਤੇ ਪੁਰੋਹਿਤ-ਪੁਜਾਰੀ ਵਰਗ ਨੂੰ ਸਾਮੰਤਸ਼ਾਹੀ ਅਤੇ ਇਸ ਦੀ ਰਹਿੰਦ ਖੂੰਹਦ ਨਾਲ ਸਮਝੌਤਾ ਕਰਦਿਆਂ ਵੀ ਵੇਖਦੇ ਹਨ। ਸਾਡੇ ਦੇਸ਼ ਦੇ ਕੌਮੀ ਮੁਕਤੀ ਸੰਗਰਾਮ ਵਿਚ ਆਮ ਲੋਕ ਜਗੀਰਦਾਰ ਸ਼੍ਰੇਣੀ ਤੋਂ ਮੋਹ ਭੰਗ ਦੀ ਸਥਿਤੀ ਵਿਚ ਸਨ ਅਤੇ ਇਸੇ ਲਈ ਜਗੀਰਦਾਰਾਂ ਪਾਸ, ਬਰਤਾਨਵੀ ਬਸਤੀਵਾਦੀਆਂ ਦੀ ਸ਼ਰਨ ਵਿਚ ਜਾਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ ਰਹਿ ਗਿਆ। ਤੇ ਬੁਖਲਾਏ ਬਸਤੀਵਾਦੀ ਹਾਕਮ, ਲੋਕ ਲਹਿਰਾਂ ਨੂੰ ਕੁਚਲਣ ਲਈ ਹਰ ਹਰਬਾ ਵਰਤਦੇ ਸਨ। ਇਸ ਲਈ ਬਾਹੋਵਾਲ ਜੀ

ਲਿਖਤ ਉਪਰੋਕਤ ਵਿਵਰਣ ਵਿਚ ਕਿ ਇਹ ਸਾਨੂੰ ਹੱਥ ਜ਼ਰੂਰ ਪਾਉਣਗੇ, ਸਤਿਗੁਰੂ ਜੀ ਵਸਤੂ ਸਥਿਤੀ ਦਾ ਕਿੰਨਾ ਸਟੀਕ ਵਿਸ਼ਲੇਸ਼ਣ ਕਰਕੇ, ਅੰਦੋਲਨ ਦੀ ਰੂਪ ਰੇਖਾ ਆਪਣੇ ਸੰਗੀਆਂ ਨਾਲ ਉਲੀਕ ਰਹੇ ਹਨ, ਇਹ ਇਸ ਤੋਂ ਸਪੱਸ਼ਟ ਹੈ।

ਸੂਬਾ ਜਵਾਹਰ ਸਿੰਘ ਹੋਰਾਂ ਅਤੇ ਹੋਰ ਸੂਬਿਆਂ ਨਾਲ ਸਤਿਗੁਰੂ ਜੀ ਸੰਗਤ ਵਿਚ ਵੱਖ-ਵੱਖ ਲੋਕਾਂ ਦੇ ਸੁਭਾਉ ਬਾਰੇ ਵੀ ਸਾਰ-ਗਰਭਿਤ ਟਿੱਪਣੀਆਂ ਕਰਦੇ ਰਹਿੰਦੇ ਸਨ—

"ਏਕ ਸਮੇਂ ਸੂਬਿਆਂ ਨੇ ਅਰਜ਼ ਕੀਤੀ ਜੀ ਦੂਰੋਂ ਆਵਣ ਵਾਲਿਆਂ ਕਾ ਤੇ ਨੇੜੇ ਰਹਿਣ ਵਾਲਿਆਂ ਕਾ ਕਿਤਨਾ ਫ਼ਰਕ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਚਿੱਚੜ ਥਨਾਂ ਕੇ ਕੋਲ ਹੀ ਹੁੰਦਾ ਹੈ ਅਤੇ ਵੱਛਾ ਕਿੱਲੇ ਨਾਲੋਂ ਖੁੱਲ੍ਹ ਕੇ ਜਾਂਦਾ ਹੈ, ਤਾਂ ਵੀ ਉਹ ਦੁੱਧ ਪੀਂਦਾ ਹੈ। ਚਿੱਚੜ ਲਹੂ ਕੋ ਪੀਂਦਾ ਹੈ। ਏਸੇ ਤਰ੍ਹਾਂ ਨੇੜੇ ਵਾਲਾ ਬਿਨਾਂ ਸ਼ਰਧਾ ਹੋਵੇ ਸੋ ਤਾਂ ਕਿਸੇ ਕੰਮ ਨਹੀਂ। ਸੂਬਿਆਂ ਨੇ ਆਖਿਆ ਜੀ ਅਸੀਂ ਕੋਲ ਰਹਿੰਦੇ ਹਾਂ ਸਾਡਾ ਕੀ ਹਾਲ ਹੈ। ਗੁਰੂ ਜੀ ਬਚਨ ਕੀਤਾ ਤੁਸੀਂ ਜਾਣੋ।"[7]

ਬਾਬਾ ਜਵਾਹਰ ਸਿੰਘ ਕੂਕਾ-ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਵੀ ਟਿਕਦਾ ਸੀ ਅਤੇ ਮਾਲਵੇ ਦੇ ਖਿੱਤੇ ਵਿਚ ਘੁੰਮ ਫਿਰ ਕੇ ਪ੍ਰਚਾਰ ਵੀ ਕਰਦਾ ਸੀ। ਉਹਨਾਂ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਕਥਿਤ ਉੱਚੀਆਂ ਅਤੇ ਨੀਵੀਆਂ ਜਾਤਾਂ ਦੇ ਸਾਰੇ ਲੋਕ, ਸਤਿਗੁਰੂ ਜੀ ਦੇ ਲੜ ਲੱਗਰਹੇ ਸਨ। ਬਾਬਾ ਜੀ ਜਾਤੀਗਤ ਅਧਾਰ ਤੇ ਭਜਨ ਦਾ ਗੱਫਾ ਵਰਤਾਉਣ ਲੱਗਿਆਂ ਕਿਸੇ ਨਾਲ ਵਿਤਕਰਾ ਨਹੀਂ ਸਨ ਕਰਦੇ। "ਮਾਲਵੇ ਮੈਂ ਭਜਨ ਦੇਣ ਵਾਸਤੇ ਬਾਬਾ ਜਵਾਹਰ ਸਿੰਘ ਗਿਆ। ਜਾਂ ਨਥਾਣੇ ਮੇਂ ਗਏ ਤਾਂ ਮੁੰਡੇ ਦਲੀਲਾਂ ਕਰਦੇ ਹੈਂ ਭਜਨ ਲੈਣ ਦੀਆਂ। ਹਰਨਾਮ ਸਿੰਘ ਕੇ ਦਿਲ ਵਿਚ ਹੋਈ ਸਭ ਲੋਕ ਚਲੇ ਜਾਣਗੇ ਤਾਂ ਭਜਨ ਲਵਾਂਗਾ। ਏਕ ਕਥਿਤ ਨੀਵੀਂ ਜਾਤੀ ਦਾ ਆਇਆ। ਕੈਹਣੇ ਲੱਗਾ ਜੀ ਮੈਨੂੰ ਭਜਨ ਮਿਲੇ। ਹੁਕਮ ਹੋਇਆ ਇਸ਼ਨਾਨ ਕਰ ਆਉ ਸਣ ਕੱਪੜੀਂ। ਕੋਲ ਛੱਪੜੀ ਸੀ, ਝਟ ਇਸ਼ਨਾਨ ਕਰ ਮੁੜ ਆਇ ਕੇ ਭਜਨ ਲੈ ਲਿਆ। ਹਰਨਾਮ ਸਿੰਘ ਨੇ ਦੇਖ ਕੇ ਗ਼ੈਰਤ ਕੀਤੀ ਦਿਲ ਵਿਚ ਕਿ ਨੀਵੀਂ ਜਾਤ ਨੂੰ ਵੀ ਉਹੋ ਮੰਤਰ, ਅਸੀਂ ਨਹੀਂ ਲੈਂਦੇ ਹੈਂ। ਫੇਰ ਪੰਡਿਤ ਨਰਾਇਣ ਸਿਘ ਗਿਆ ਤਾਂ ਹਰਨਾਮ ਸਿੰਘ ਨੇ ਭਜਨ ਲਿਆ। ਜਾਂ ਕੰਨ ਵਿਚ ਸੁਣਿਆ ਤਾਂ ਸ਼ਾਂਤ ਆਈ। ਘਰ ਦੇ ਕਹਿਣ ਸਾਡੇ ਕੰਮੇ ਗਿਆ ਜੇੜ੍ਹਾ ਕੂਕਾ ਹੋਇਆ ਗਿਆ ਹੈ।"[8]

ਸੁਆਂਗ (ਮੁਕਤਸਰ ਇਲਾਕਾ) ਦੇ ਰਿਖੀ ਸਿੰਘ ਵਿਚ ਵੀ ਨਾਮ ਦੀ ਕਲਾ ਵਰਤਣ ਲੱਗੀ। ਮਸਤਾਨੀ ਬਿਰਤੀ ਵਿਚ ਰਹਿੰਦੇ ਸਨ। ਮਸਤਾਨ ਸਿੰਘ ਦੀ ਅਗੁਆਈ ਵਿਚ ਮੁਕਤਸਰੀਏ ਸਿੰਘਾਂ ਨੇ ਥਰਾਜਵਾਲੇ ਦੀ ਘਟਨਾ ਵਿਚ ਪੁਲਿਸ ਇਨਸਪੈਕਟਰ ਨੂੰ ਘੋੜੀਉਂ ਲਾਹ ਕੇ ਕੁੱਟਿਆ ਸੀ, ਫਰਵਰੀ ੧੮੬੯ ਈ. ਵਿਚ। ਕੁਝ ਸਿਘਾਂ ਨੂੰ ਸਜ਼ਾਵਾਂ ਹੋਈਆਂ ਸਨ। ਸਤਿਗੁਰੂ ਜੀ ਨੇ ਸੂਬਾ ਜਵਾਹਰ ਸਿੰਘ ਤੇ ਦੋ ਹੋਰ ਸੂਬਿਆਂ ਨੂੰ ਰਿਖੀ ਸਿੰਘ ਹੋਰਾਂ ਪਾਸ ਭੇਜਿਆ ਸੀ ਕਿ ਅਜੇ ਹੱਲੇ ਗੁੱਲੇ ਦਾ ਸਮਾਂ ਨਹੀਂ। ਰਿਖੀ ਸਿੰਘ ਅਤੇ ਉਸਦੇ ਸਾਥੀ ਭੂਰਿਆਂ ਦੇ ਬਸਤਰ ਪਹਿਨਦੇ ਸਨ। ਸਤਿਗੁਰੂ ਜੀ ਉਹਨਾਂ ਨੂੰ ਭੂਰਿਆਂ ਵਾਲੇ ਆਖਦੇ ਸਨ। ਪੁਰਾਤਨ ਸਿੰਘਾਂ ਦਾ ਵੀ ਇਹੋ ਪਹਿਰਾਵਾ ਸੀ ਜਿਸ ਦਾ ਇਸ਼ਾਰਾ ਸ਼ਾਇਰ ਬੁੱਲ੍ਹੇਸ਼ਾਹ

ਇਉਂ ਕਰਦਾ ਹੈ—"ਭੂਰਿਆਂ ਵਾਲੇ ਰਾਜੇ ਕੀਤੇ। ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।" ਰਿਖੀ ਸਿੰਘ ਤੇ ਉਸਦੇ ਸਾਥੀ ਸਤਿਗੁਰੂ ਜੀ ਦੇ ਹੁਕਮ ਨਾਲ ਸ੍ਰੀ ਭੈਣੀ ਸਾਹਿਬ ਰਹਿਣ ਲੱਗ ਪਏ ਤਾਂ ਬਾਬਾ ਜਵਾਹਰ ਸਿੰਘ ਹੋਰਾਂ ਨੇ ਉਹਨਾਂ ਦੀ ਬਖਸ਼ਬੰਦੀ ਵਾਸਤੇ ਕਿਹਾ ਸੀ ਸਤਿਗੁਰੂ ਜੀ ਪ੍ਰਥਾਇ, "ਜੀ ਜੀਵ ਸਦਾ ਹੀ ਭੁੱਲਣਹਾਰ ਹੈ। ਤੁਸੀਂ ਬਖਸ਼ਣਹਾਰ ਹੋ।"

ਸ੍ਰੀ ਸਤਿਗੁਰੂ ਜੀ ਭੈਣੀ ਸਾਹਿਬ ਇਕ ਹੱਟੀ ਵੀ ਚਲਾਉਂਦੇ ਸਨ ਜਿਸ ਤੋਂ ਆਲੇ ਦੁਆਲੇ ਦੇ ਲੋਕਾਂ ਦੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ ਸਨ। ਭਾਈ ਵਰਿਆਮ ਸਿੰਘ ਅਤੇ ਸੂਬਾ ਗੋਪਾਲ ਸਿੰਘ ਇਸ ਹੱਟੀ ਦਾ ਕਾਰੋਬਾਰ ਵੇਖਦੇ ਸਨ। ਸਤਿਗੁਰੂ ਜੀ ਵਣਜ ਵਿਉਪਾਰ ਦੇ ਮਾਮਲੇ ਵਿਚ ਨਿਰੋਲ ਮੁਨਾਫੇ ਨੂੰ ਮੁੱਖ ਨਹੀਂ ਸਨ ਰੱਖਦੇ। ਉਹ ਵਾਅਦਾ ਖ਼ਿਲਾਫੀ ਨੂੰ ਵੀ ਚੰਗਾ ਨਹੀਂ ਸਨ ਸਮਝਦੇ। ਇਕ ਅਵੱਗਿਆ ਹੋਣ ਤੇ ਹੱਟੀ ਸੇਵਕ ਸੂਬਾ ਗੋਪਾਲ ਸਿੰਘ ਹੋਰਾਂ ਨੂੰ ਬਖਸ਼ਾਉਣ ਦਾ ਕਾਰਜ ਵੀ ਸੂਬਾ ਜਵਾਹਰ ਸਿੰਘ ਨੇ ਸਫਲਤਾਪੂਰਵਕ ਨਿਬਾਹਿਆ। ਸਾਡਾ ਪਹਿਲਾ ਇਤਿਹਾਸਕਾਰ ਇਹ ਪ੍ਰਸੰਗ ਇਉਂ ਬਿਆਨ ਕਰਦਾ ਹੈ—"ਏਕ ਸਮੇਂ ਤੇਲੀ ਸਰ੍ਹੋਂ ਲੈਣ ਆਇਆ। ਸਤਿਗੁਰੂ ਜੀ ਹੁਕਮ ਦੇ ਗਏ ਮਣ ਦੇ ਭਾਉ ਇਸ ਨੂੰ ਸਰ੍ਹੋਂ ਦੇ ਦੇਣੀ (ਇਕ ਰੁਪੈ ਦੀ ਮਣ) ਗੁਪਾਲ ਸਿੰਘ ਨੇ ਕਹਾ ਕਿ ਸਤਿਗੁਰਾਂ ਨੂੰ ਕੀ ਖ਼ਬਰ ਹੈ, ਅਜੇ ਨਹੀਂ ਵੇਚਣੀ। ਕੁਛ ਦਿਨ ਬਾਅਦ ਫੇਰ ਤੇਲੀ ਸਤਿਗੁਰੂ ਜੀ ਨੂੰ ਮਿਲਿਆ। ਬਚਨ ਹੋਇਆ ਚੰਗੇ ਵੇਲੇ ਸਰ੍ਹੋਂ ਲੈ ਲਈ ਗਈ। ਹੁਣ ਤੀਹ ਸੇਰ ਹੋ ਗਈ ਹੈ। ਤੇਲੀ ਨੇ ਕਹਾ ਜੀ ਗੁਪਾਲ ਸਿੰਘ ਨਹੀਂ ਦਿੱਤੀ ਸਰ੍ਹੋਂ। ਕਹਿੰਦਾ ਸੀ ਸਤਿਗੁਰੂ ਜੀ ਨੂੰ ਕੀ ਖ਼ਬਰ ਹੈ। ਸੁਣਕੇ ਗੁਰੂ ਜੀ ਆਇਕੇ ਕੁੰਜੀਆਂ ਲੈ ਲਈਆਂ। ਜੰਦਰਾ ਮਾਰ ਦਿੱਤਾ। ਬਚਨ ਕੀਤਾ ਤੂੰ ਕਹਿਦਾ ਸੀ ਸਤਿਗੁਰੂ ਜੀ ਨੂੰ ਕੀ ਖ਼ਬਰ ਹੈ ? ਹੱਟੀ ਵਿਚੋਂ ਬਾਹਰ ਹੋ ਜਾਉ। ਬਾਬੇ ਜਵਾਹਰ ਸਿੰਘ ਆਖਿਆ ਜੀ ਮੈਂ ਕੁਛ ਅਰਜ਼ ਕਰ ਸਕਦਾ ਹਾਂ ਜੇ ਬਖਸ਼ੋ। ਬਚਨ ਹੋਇਆ ਬਾਬਾ ਅਸੀਂ ਤੇਰਾ ਬਚਨ ਕਦੀ ਨਹੀਂ ਮੋੜਿਆ। ਅਰਜ਼ ਕੀਤੀ ਜੀ ਗੁਪਾਲ ਸਿੰਘ ਨੂੰ ਬਖਸ਼ੋ, ਭੁੱਲ ਗਿਆ ਹੈ। ਬਖਸ਼ ਦੀਆਂ ਫੇਰ ਸਰ੍ਹੋਂ ਉਸੇ ਪਹਿਲੇ ਭਾ ਤੇਲੀ ਨੂੰ ਦਵਾਈ। ਧੋਕਲ ਨਾਮੇ ਤੇਲੀ ਸੀ ਕਟਾਣੀ ਦਾ।"

ਬਾਬਾ ਜਵਾਹਰ ਸਿੰਘ ਜੀ ਸੰਗਤ ਵਿਚ ਬੜੇ ਸੁਚੇਤ ਹੋ ਕੇ ਵਿਚਰਦੇ ਸਨ ਅਤੇ ਸੰਗਤ ਦੀ ਦੁੱਖ ਤਕਲੀਫ ਦੀਆਂ ਅਰਜ਼ਾਂ ਵੀ ਸਤਿਗੁਰੂ ਜੀ ਤੱਕ ਪਹੁੰਚਾਉਣ ਦੀ ਜ਼ਿੰਮੇਵਾਰੀ ਆਪ ਹੀ ਨਿਭਾਉਂਦੇ ਸਨ। ਇਕ ਵੇਰ ਸੰਗਤ ਵਿਚ ਕੱਪੜਿਆਂ ਦੀ ਅਤੇ ਹੋਰ ਛੋਟੀਆਂ ਮੋਟੀਆਂ ਚੋਰੀਆਂ ਸ਼ੁਰੂ ਹੋ ਗਈਆਂ। "ਬਾਬਾ ਜਵਾਹਰ ਸਿੰਘ ਜੀ ਸਤਿਗੁਰੂ ਜੀ ਪਾਸ ਅਰਜ਼ ਕੀਤੀ ਜੀ ਰੋਜ਼ ਚੋਰੀ ਹੁੰਦੀ ਹੈ। ਪਤਾ ਨਹੀਂ ਲੱਗਦਾ ਕੌਣ ਉਠਾਈ ਜਾਂਦਾ ਹੈ। ਸੱਚੇ ਪਾਤਸ਼ਾਹ ਜੀ ਉਸਨੂੰ ਪ੍ਰਗਟ ਕਰੋ। ਓਹੀ ਫੜਿਆ ਜਾਏ ਹੋਰ ਨਾ ਕੋਈ ਫੜਿਆ ਜਾਏ।"

"ਸਤਿਗੁਰੂ ਜੀ ਬਾਜੇ ਗਏ ਕਾਨ੍ਹ ਸਿੰਘ ਕੇ ਤਾਂ ਅਰੂੜ ਸਿੰਘ ਰੁਖੜ ਆਪਨੀ ਚਾਦਰ ਪੱਲੇ ਦੋ ਅਧਿਆਨੀਆਂ ਬੰਨ੍ਹ ਦਿੱਤੀਆਂ। ਉਹ ਨਾਈ ਖੋਲ੍ਹਣ ਲੱਗਾ ਸੁਤਾ ਜਾਣਕੇ। ਬਾਬੇ ਨੇ ਚਾਦਰ ਢਿੱਲੀ ਛੱਡ ਦਿੱਤੀ। ਨਾਈ ਜਦ ਚਾਦਰ ਲੈ ਕੇ ਦੌੜਿਆ

ਬਾਬਾ ਅਰੂੜ ਸਿੰਘ ਨੇ ਦੌੜ ਕੇ ਫੜ ਲਿਆ ਤੇ ਮਾਰਿਆ। ਮਾਰ ਪੈਣ 'ਤੇ ਉਸ ਨੇ ਸਭ ਕੁਝ ਮੰਨ ਲਿਆ ਤੇ ਸਾਰੇ ਬਸਤਰ ਕੱਢ ਕੇ ਦੇ ਦੀਏ। ਬਾਹਰ ਲੁਕਾਏ ਹੋਏ ਸੀ।"[10]

ਇਸ ਤਰ੍ਹਾਂ ਹੀ ਇਕ ਗੁਲਾਬ ਸਿੰਘ ਗੌਂਦਾ ਨਾਮੇ ਸਿੱਖ ਗੁਰੂ ਕੀ ਹੱਟੀ ਵਿਚ ਸੀ। ਉਸ ਨੂੰ ਵੀ ਚੋਰੀ ਦੀ ਆਦਤ ਸੀ। ਝੂਠੀ ਸਹੁੰ ਵੀ ਚੁਕ ਗਿਆ ਗ੍ਰੰਥ ਸਾਹਿਬ ਦੀ। ਫਿਰ ਪਸ਼ਚਾਤਾਪ ਕਰਨ ਲੱਗਾ। ਸਤਿਗੁਰੂ ਜੀ ਨੇ ਕਿਹਾ, "ਕਹਿਣਾ ਗੁਰੂ ਤੇ ਜਾਨਣਾ ਜੀਆਂ ਜਿਤਨਾ ਬੀ ਨਾ। ਝੂਠ ਕੀਆਂ ਤਾਂ ਅਸੀਂ ਜੜ੍ਹਾਂ ਪੱਟਣੀਆਂ ਹੈਂ। ਝੂਠਾ ਮਨੁੱਖ ਸਾਨੂੰ ਨਹੀਂ ਅੱਛਾ ਲੱਗਦਾ ਹੈ। ਮੇਰੇ ਸਾਮਣਿਉਂ ਦੂਰ ਹੋਇ ਜਾਉ।"

"ਗੁਲਾਬ ਸਿੰਘ ਬਾਬੇ ਜਵਾਹਰ ਸਿੰਘ ਕੀ ਸ਼ਰਨੀ ਜਾਇ ਪਿਆ ਕਿ ਮੈਨੂੰ ਬਖਸ਼ਾਵੇ। ਬਾਬੇ ਜਵਾਹਰ ਸਿੰਘ ਨੇ ਆਪਣੀ ਦਾੜ੍ਹੀ ਕੋ ਹੱਥਾਂ ਵਿਚ ਲੈ ਕੇ ਹੱਥ ਜੋੜੇ। ਅੰਤਰਯਾਮੀ ਗੁਰੂ ਜੀ ਅੱਗੇ ਅਰਜ਼ ਕੀਤੀ। ਬਾਬੇ ਨੂੰ ਬਚਨ ਕੀਤਾ ਬਾਬਾ ਤੇਰੀ ਦਇਆ ਨੇ ਪੱਟੇ ਹੈਂ। ਅਸੀਂ ਨਹੀਂ ਏਹ ਗੱਲਕਰਨੀਂ। ਏਹ ਤਾਂ ਸੱਚਾ ਹੈ। ਸੱਚੇ ਦਾ ਕੀ ਬਖਸ਼ਣਾ ਹੈ। ਬਾਬੇ ਕਹਿਆ ਜੀ ਸਰਾਸਰ ਝੂਠਾ ਹੈ। ਸੱਚੇ ਪਾਤਸ਼ਾਹ ਜੀ ਤੁਸਾਂ ਬਖਸ਼ ਵਾਸਤੇ ਚੋਲਾ ਧਾਰਿਆ ਹੈ। ਬਖਸ਼ੋ ਜੀਵ ਸਦਾ ਹੀ ਭੁੱਲਣਹਾਰ ਹੈ। ਜੇ ਹਉ ਪੂਤ ਕਪੂਤ ਬਹੁੜ ਪਿਤਾ ਕੋ ਲਾਜ। "ਗੁਰੂ ਜੀ ਬਚਨ ਕੀਤਾ ਛੱਡਣਾ ਤੇ ਨਾਂ ਸੀ ਪਰ ਤੇਰੇ ਕਹੇ ਜਾਣ ਦਿੱਤਾ ਹੈ। ਜਾਹ ਬਖਸ਼ ਹੋਈ।"[11]

੧੮੭੧ ਈ. ਦਾ ਹੋਲਾ ਮਹੱਲਾ ਸਤਿਗੁਰੂ ਜੀ ਨੇ ਮਾਲਵੇ ਦੇ ਪਿੰਡ ਖੋਟੇ ਵਿਚ ਮਨਾਇਆ। ਇਸ ਹੋਲੇ ਦੇ ਸਮੇਂ ਮਸਤਾਨਿਆਂ ਅਤੇ ਸੂਬਿਆਂ ਵਿਚਾਲੇ ਤਕਰਾਰ ਹੋਇਆ। ਜਿਸ ਤਰ੍ਹਾਂ ਖਾਲਸੇ ਬਾਰੇ ਕਿਹਾ ਜਾਂਦਾ ਹੈ ਕਿ ਉਹ ਦੁਨਿਆਵੀ ਪਾਤਸ਼ਾਹ ਦੇ ਅਧੀਨ ਨਹੀਂ ਇਸ ਤਰ੍ਹਾਂ ਭਾਵੇਂ ਸੰਗਤ ਅਤੇ ਸਤਿਗੁਰੂ ਜੀ ਦੇ ਵਿਚਾਲੇ ਸੂਬੇ ਇਕ ਮਹੱਤਵਪੂਰਨ ਕੜੀ ਸਨ ਪਰ ਮਸਤਾਨੇ ਆਪਣੇ ਅਤੇ ਸਤਿਗੁਰੂ ਜੀ ਦੇ ਵਿਚਾਲੇ ਸੂਬਿਆਂ ਦੀ ਹਸਤੀ ਨੂੰ ਮਾਨਤਾ ਨਹੀਂ ਦਿੰਦੇ ਸਨ। ਉਹ ਆਪਣੇ ਆਪ ਨੂੰ ਸਤਿਗੁਰੂ ਦੇ ਲਾਡਲੇ ਸਪੁੱਤਰ ਸਮਝਦੇ ਸਨ। ਇਸੇ ਲਈ ਸੂਬਿਆਂ ਨਾਲ ਉਹਨਾਂ ਦਾ ਕੁਝ ਝੇੜਾ ਵੀ ਰਹਿੰਦਾ ਸੀ। ਮਸਤਾਨੇ ਬੇਪ੍ਰਵਾਹ ਬਾਪ ਦੀ ਮੌਜ ਵਿਚ ਰਹਿੰਦੇ ਸਨ। ਦੁਨੀਆਦਾਰੀ ਤੋਂ ਪੂਰੀ ਤਰ੍ਹਾਂ ਉੱਪਰ ਉੱਠ ਗਏ ਸਨ। ਸੂਬਾ ਜਵਾਹਰ ਸਿੰਘ ਜੀ ਭਾਵੇਂ ਦੁਨੀਆਦਾਰ ਨਹੀਂ ਸਨ ਪਰ ਦੁਨੀਆਵੀਂ ਕਾਰ ਵਿਹਾਰ ਦੀ ਬੜੀ ਬਰੀਕੀ ਨਾਲ ਪਰਖ ਰੱਖਣ ਵਾਲੇ ਸਨ। ਮਾਲਵੇ ਦੇ ੧੮੭੧ ਈ. ਦੀ ਵੈਸਾਖੀ ਦੇ ਦੌਰੇ ਸਮੇਂ, ਜਦੋਂ ਹੀਰਾ ਸਿੰਘ ਦੀ ਸਿੰਘਣੀ ਨੇ ਗੁੱਤ ਖੋਲ੍ਹ ਕੇ ਸਕੇਸ਼ ਇਸ਼ਨਾਨ ਰੋਜ਼ਾਨਾ ਕਰਨ ਤੋਂ ਕੁਝ ਆਨਾ ਕਾਨੀ ਕੀਤੀ। ਅਜੇ ਮਨਾਂ ਵਿਚੋਂ ਸਰਦਾਰੀ ਨਹੀਂ ਸੀ ਨਿਕਲੀ। ਸਰਦਾਰਾਂ ਦੀ ਧੀ ਸੀ, ਸਰਦਾਰਾਂ ਨਾਲ ਵਿਆਹੀ ਪਰ ਇਹ ਸਰਦਾਰ ਤਾਂ ਪਹੁੰਚ ਗਏ ਗੁਰੂ ਵਾਲੇ ਬਣ ਕੇ, ਅਗਮ ਨਿਗਮ ਦੇ ਮੰਡਲਾਂ ਵਿਚ। "ਮੂਏ ਸਭੇ ਸਰਦਾਰੀ-ਦਾਰ।" ਤਾਂ ਹੀਰਾ ਸਿੰਘ ਹੋਰਾਂ ਨੇ ਭਾਈ ਲਹਿਣਾ ਸਿੰਘ ਨੂੰ ਨਾਲ ਲੈ ਕੇ ਸਿੰਘਣੀ ਦੀ ਗੁੱਤ ਤੇਸੇ ਨਾਲ ਵੱਢ ਦਿੱਤੀ ਅਤੇ ਇਕ ਵੱਡੇ ਬਾਂਸ ਤੇ ਟੰਗ ਕੇ ਉਸ ਦੀ ਪ੍ਰਦਰਸ਼ਨੀ ਪਿੰਡੋ ਪਿੰਡ ਕਰਦੇ ਰਹੇ ਕਿ ਜਿਹੜੀ ਸਿੰਘਣੀ ਰਹਿਤ ਮਰਿਆਦਾ ਸਿੱਧੀ ਤਰ੍ਹਾਂ ਨਹੀਂ ਧਾਰਨ ਕਰੇਗੀ ਉਸ ਨਾਲ ਇਹੋ ਜਿਹਾ ਸਲੂਕ, ਗੁੱਤ-ਵੱਢਣ ਵਾਲਾ ਵੀ

ਕੀਤਾ ਜਾ ਸਕਦਾ ਹੈ। ਬਾਬੇ ਜਵਾਹਰ ਸਿੰਘ ਹੋਰਾਂ ਨੇ ਵਾਂਸ ਵਾਲੇ ਸਿੰਘ ਤੋਂ ਵੱਢੀ ਹੋਈ ਗੁੱਤ ਮੰਗਵਾ ਕੇ ਛੱਪੜ ਦੇ ਡੂੰਘੇ ਜਲ ਵਿਚ ਦਬਵਾ ਦਿੱਤੀ ਕਿ ਵੇਖਣ ਚਾਖਣ ਵਾਲੇ, ਆਮ ਭਾਈਚਾਰੇ ਤੇ ਇਸ ਗੱਲ ਦਾ ਚੰਗਾ ਪ੍ਰਭਾਵ ਨਹੀਂ ਪੈਂਦਾ ਅਤੇ ਸ਼ਿਸ਼ਟਾਚਾਰ ਨੂੰ ਮੁੱਖ ਰੱਖ ਕੇ ਉਹਨਾਂ ਦੀ ਕੀਤੀ ਇਸ ਕਾਰਵਾਈ ਤੋਂ ਮਸਤਾਨਾ ਦਲ ਬੜਾ ਖਫ਼ਾ ਹੋਇਆ। ਗੁੱਸੇ ਵਿਚ ਮਸਤਾਨੇ ਸੂਬਿਆਂ ਨੂੰ ਕਹਿੰਦੇ ਸਨ ਇਹਨਾਂ ਦੇ ਕਾਲਜੇ ਮੁਸ਼ਕਦੇ ਹਨ। ਬਾਬਾ ਜਵਾਹਰ ਸਿੰਘ ਦੀ ਪਿੰਨੀ ਤੇ ਮਸਤਾਨਿਆਂ ਨੇ ਮੁੱਕਾ ਵੀ ਕੱਢ ਮਾਰਿਆ। ਮਸਤਾਨਿਆਂ ਤੇ ਸੂਬਿਆਂ ਦੇ ਇਸ ਦਵੰਦ ਨੂੰ ਚੱਕਰਵਰਤੀ ਜੀ ਨੇ ਵੀ ਆਪਣੇ ਮਹਾਂ-ਕਾਵਿ ਮਾਲਵੇਂਦਰ ਵਿਚ ਇਉਂ ਚਿਤਰਿਆ ਹੈ—

"ਉਹ ਸੂਬਿਆਂ ਨੂੰ ਆਖਦੇ ਬਣ ਨਾਂ ਜਾਇਉ ਮਸੰਦ।
ਟੱਕਰਿਉਂ ਨਾਂ ਪੰਥ ਨੂੰ ਬਣਕੇ ਪੂਰੇ ਸੰਦ।
ਨਾਮ ਜਪੋ ਬਾਣੀ ਪੜੋ ਖਾਉ ਨਾ ਚੋਖਾ ਮਾਲ।
ਪੂਜਾ ਕਰਦੀ ਭਜਨ ਬਿਨ ਸਭ ਦਾ ਮੰਦਾ ਹਾਲ।"

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਉਪਦੇਸ਼ ਵਿਚ ਵੀ ਸੂਬਿਆਂ ਤੇ ਮਸਤਾਨਿਆਂ ਦੇ ਇੱਟ ਖੜਿਕੇ ਦਾ ਬੜਾ ਸਟੀਕ ਵਰਨਣ ਮਿਲਦਾ ਹੈ—

"ਓਦੂੰ ਮਗਰੋਂ ਵਾਰੀ ਆਈ ਦੂਸਰਿਆਂ ਦੀ, ਉਹ ਮਲੇਰਕੋਟਲੇ ਨੂੰ ਤਿਆਰ ਹੋਏ। ਉਹ ਕਿਹੋ ਜਹੇ ਸਿੱਖ ਸਨ ? ਮਾਤਾ ਜੀ (ਜੀਵਨ ਕੌਰ ਜੀ) ਦਾ ਜਿੱਥੇ ਜਨਮ ਸੀ (ਬਰਾਜ-ਸਿਰਸਾ) ਓਦੂੰ ਦਸ ਕੋਹ ਪੜਾਅ ਇਕ ਨੰਗਲਾ ਪਿੰਡ (ਮਾਨਸਾ) ਹੈ। ਸਤਿਗੁਰ ਸੱਚੇ ਪਾਤਸ਼ਾਹ ੧੯੨੮ (ਬਿਕਰਮੀ) ਦੀ ਵਿਸਾਖੀ ਦੇ ਮੇਲੇ ਤੋਂ ਬਾਅਦ ਤੀਸਰੇ ਚੌਥੇ ਦਿਨ ਉੱਥੇ ਜਾਂਦੇ ਹਨ। ਉੱਥੇ ਇਕ ਸੂਬੇ ਦਾ ਭਰਾ (ਹਰਨਾਮ ਸਿੰਘ)-ਮਾਈਆਂ ਤੁਰੀਆਂ ਜਾਂਦੀਆਂ ਹਨ, ਰਸਤੇ 'ਚ ਕੋਈ ਹੋਰ ਖਰਾਬੀ ਨਹੀਂ ਦੇਖੀ-ਉਹ ਮਾਈਆਂ ਨੂੰ ਹੱਸਿਆ ਹੈ। ਉਹਨਾਂ ਮਸਤਾਨਿਆਂ ਨੇ ਦੇਖ ਕੇ ਉਹਨੂੰ ਘੋੜੀ ਉੱਤੋਂ ਲਾਹ ਲਿਆ, ਉਹਨੂੰ ਮਾਰਿਆ। ਉਸ ਮਾਰ ਤੋਂ ਸੂਬਿਆਂ ਸਤਿਗੁਰਾਂ ਕੋਲ ਜਾਕੇ ਕਿਹਾ, "ਤੁਸੀਂ ਇਹਨਾਂ ਨੂੰ ਕੁਛ ਨਹੀਂ ਆਂਹਦੇ। ਇਹ ਬੜੇ ਖ਼ਰਾਬ ਹਨ। ਬਾਬੇ ਜਵਾਹਰ ਸਿੰਘ ਹੁਰਾਂ-ਸਤਿਗੁਰ ਜਿਨ੍ਹਾਂ ਦੇ ਗਿਆਂ ਤੇ ਉਠ ਖਲੋਂਦੇ ਸੀ—ਦੇ ਵੀ ਮੁੱਕੀ ਪਿੰਨੀ ਤੇ ਮਾਰੀ, ਤੁਸੀਂ ਤਾਂ ਕੁੱਛ ਨਹੀਂ ਆਖਿਆ।"[13]

ਸਤਿਗੁਰੂ ਜੀ ਨੇ ਇਸੇ ਨੰਗਲੇ ਦੀ ਢਾਬ ਤੇ ਮਸਤਾਨੇ ਸਿੰਘਾਂ ਨੂੰ ਭਾਂਗ ਪਰਸ਼ਾਦ ਵੀ ਛਕਾਇਆ। ਪ੍ਰਸ਼ਾਦ ਪਾਣੀ ਉਹਦਾਂ ਦਾ ਬੰਦ ਕਰ ਗਏ। ਚਾਰ ਪੰਜ ਦਿਨ ਨਾ ਮਸਤਾਨਿਆਂ ਕੁਝ ਛਕਿਆ ਨਾ ਸਤਿਗੁਰੂ ਜੀ ਨੇ। ਕਸਾਈ ਵਾੜੇ (ਕਰਤਾਰਗੜ੍ਹ) ਦੇ ਸ. ਗੁਰਦਿੱਤ ਸਿੰਘ ਨੇ ਮਸਤਾਨਿਆਂ ਦੀ ਬਖਸ਼ਬੰਦੀ ਕਰਵਾ ਕੇ ਸਤਿਗੁਰੂ ਜੀ ਸਮੇਤ ਉਹਨਾਂ ਨੂੰ ਪ੍ਰਸ਼ਾਦ ਛਕਾਇਆ।

ਬਾਬਾ ਜਵਾਹਰ ਸਿੰਘ ਸਤਿਗੁਰੂ ਜੀ ਨਾਲ ਬ੍ਰਹਮ ਗਿਆਨ ਦੀ ਚਰਚਾ ਵੀ ਕਰ ਲੈਂਦਾ ਸੀ। ਇਕ ਦਿਨ ਉਸ ਕਿਹਾ, "ਜੀ ਆਠ ਪਹਿਰ ਭਜਨ ਕਰਦਿਆਂ ਰਸਨਾ ਥਕਤ ਹੋਇ ਜਾਂਦੀ ਹੈ। ਫਿਰ ਸੁਰਤੀ ਨਾਲ ਭਜਨ ਕਰਦਾ ਹਾਂ।" ਸਤਿਗੁਰੂ ਜੀ ਨੇ

ਜੁਆਬ ਦਿੱਤਾ, "ਸੁਰਤੀ ਕੇ ਭਜਨ ਨਾਲੋਂ ਰਸਨਾ ਕਾ ਭਜਨ ਪਰਵਾਨ ਹੈ।" ਇਕ ਦਿਨ ਮਾਲਵੇ ਦੇ ਸੈਦੋ ਪਿੰਡ ਵਿਚ ਲੰਗਰ ਕਰਨ ਲਈ ਕੋਈ ਸਿੰਘ ਨਾ ਨਿਤਰੇ। ਲਾਂਗਰੀਆਂ ਦੇ ਮਹੰਤ ਖਜਾਨ ਸਿੰਘ ਤੋਂ ਲਾਂਗਰੀਆਂ ਦੀ ਕਮੀ ਸੁਣਕੇ ਦੀਨ ਦਿਆਲ ਜੀ ਬਚਨ ਕੀਤਾ ਲੰਗਰ ਕਰਨਾ ਸਾਨੂੰ ਭੀ ਆਉਂਦਕਾ ਹੈ। ਖੜ੍ਹੇ ਹੋਇ ਕੇ ਬਸਤਰ ਉਤਾਰਨੇ ਲਗੇ। ਬਾਬਾ ਜਵਾਹਰ ਸਿੰਘ ਜੀ ਖੜ੍ਹੇ ਹੋਇ ਕੇ ਅਰਜ਼ ਕੀਤੀ ਜੀ ਆਪ ਜੀ ਠਹਿਰੋਂ ਮੈਂ ਜਾਂਦਾ ਹਾਂ। ਬਾਬੇ ਜਵਾਹਰ ਸਿੰਘ ਪਾਂਚ ਗਾਗਰਾਂ ਜਲ ਕੀਆਂ ਜਾਇ ਭਰੀਆਂ।

"ਇਕ ਦਿਨ ਸਤਿਗੁਰੂ ਜੀ ਪੁੱਛਿਆ ਕੋਈ ਰੱਜੀ ਰੂਹ ਭੀ ਦੇਖੀ ਹੈ ? ਇਕ ਸਿੰਘ ਨੇ ਕਹਿਆ ਜੀ ਜਾਂ ਤਾਂ ਆਪ ਕੀ ਰੂਹ ਰੱਜੀ ਹੋਈ ਦਿਸਦੀ ਹੈ ਜਾਂ ਬਾਬੇ ਜਵਾਹਰ ਸਿੰਘ ਦੀ। ਹੋਰ ਨਹੀਂ ਕਿਸੇ ਕੀ ਭੀ ਰੱਜੀ ਹੋਈ ਰੂਹ।"[14]

ਬਾਬੇ ਜਵਾਹਰ ਸਿੰਘ ਹੋਰੀਂ ਪੰਥਕ ਮਸਲੇ ਵੀ ਸਤਿਗੁਰੂ ਜੀ ਨਾਲ ਵਿਚਾਰਦੇ ਸਨ ਅਤੇ ਸਰਬੱਤ ਸੰਗਤਾਂ ਵਾਸਤੇ ਸਦਾ ਬਖਸ਼ਿਸ਼ ਮੰਗਣ ਲਈ ਵੀ ਤਿਆਰ ਰਹਿੰਦੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਭਾਸ਼ਣ ਵਿਚ ਇਸ ਮਹੱਤਵਪੂਰਨ ਤੱਥ ਦੀ ਜਾਣਕਾਰੀ ਵੀ ਹੈ ਕਿ ਜਦੋਂ ਸਤਿਗੁਰੂ ਜੀ ਨੇ ਨਾਮਧਾਰੀ ਸੰਤ ਖਾਲਸੇ ਦੀ ਵੈਸਾਖੀ 1857 ਈ. ਵਿਚ ਮਰਿਆਦਾ ਕਾਇਮ ਕੀਤੀ ਤਾਂ ਆਪਨੇ ਅੰਮ੍ਰਿਤ ਬਾਬਾ ਜਵਾਹਰ ਸਿੰਘ ਹੋਰਾਂ ਤੋਂ ਛਕਿਆ। ਇਸ ਲਈ ਆਪ ਦੇ ਮਾਣ ਮਰਿਆਦਾ ਨੂੰ ਸਿਰਮੌਰ ਸਮਝਦੇ ਹੋਏ ਦੂਜੇ ਸਿੰਘਾਂ ਨੇ, ਬਾਬਾ ਜੀ ਪਾਸੋਂ ਸਤਿਗੁਰੂ ਜੀ ਨੂੰ ਅਰਜ਼ ਕਰਵਾਈ ਕਿ ਪੰਥ ਦੇ ਸਿਰਾਂ ਦਾ ਮੁੱਲ ਵੀ ਪੰਜੀ ਪੰਜੀ ਰੁਪੈ ਪੈ ਚੁੱਕਾ ਹੈ। ਭੁੱਖਿਆਂ ਰਹਿ ਕੇ ਸਿੰਘਾਂ ਨੇ ਜੰਗ ਕੀਤੇ ਹਣ। ਹੁਣ ਕਿਰਪਾ ਕਰੋ ਅੱਗੇ ਤੋਂ ਐਸਾ ਸਮਾਂ ਨਾ ਆਵੇ। ਖਾਲਸੇ ਦੇ ਮਾਰ ਕੁੱਟ ਵਾਲੇ ਸੁਭਾਅ ਤੋਂ ਵੀ ਬਾਬਾ ਜੀ ਪਰੇਸ਼ਾਨ ਸਨ ਸੋ ਆਪ ਦੀ ਮਨੋਭਾਵਨਾ ਅਤੇ ਸਤਿਗੁਰੂ ਜੀ ਦੇ ਆਉਣ ਵਾਲੇ ਭਿਆਨਕ ਦਿਨਾਂ ਦੀ ਤਿਆਰੀ ਦੇ ਸੰਕੇਤ ਬਾਹੋਵਾਲ ਜੀ ਨੇ ਆਪਣੀ ਕਲਾਤਮਕ ਛੋਹ ਨਾਲ ਇਉਂ ਚਿਤਰਿਤ ਕੀਤੇ ਹਨ—

"ਬਾਬੇ ਜਵਾਹਰ ਸਿੰਘ ਕਹਾ ਜੀ ਮੈਂ ਪਹਿਲੇ ਨਿਰਮਲਾ ਸੀ। ਕਥਾ ਕਰ ਛੱਡਦਾ ਸੀ। ਚੰਗੇ ਰਾਜੀ ਸੇ। ਓਸ ਕਥਾ ਕੇ ਪ੍ਰਤਾਪ ਕਾ ਦਰਸ਼ਨ ਤਾਂ ਹੋਇ ਗਿਆ ਹੈ, ਖ਼ਾਲਸੇ ਮੈਂ ਮਾਰ ਕੁੱਟ ਬਹੁਤ ਹੈ। ਓਹ ਜੇੜ੍ਹਾ ਸੁਖ ਹੈ ਸਤਿਜੁਗ ਕਾ ਸੋ ਕੇੜੇ ਵੇਲੇ ਵਾਸਤੇ ਰੱਖਿਆ ਹੈ ? ਅਨੰਦਪੁਰ ਮੈਂ ਕੈਸੀ ਕਰੜਾਈ ਰਹੀ। ਸਾਹਿਬਜ਼ਾਦਿਆਂ ਪਰ ਕੈਸੀ ਕਰੜਾਈ ਰਹੀ ਸੀ। ਫੇਰ ਦਸਵੇਂ ਪਾਤਸ਼ਾਹ ਜੀ ਕੋ ਕਰੜਾਈ ਰਹੀ। ਪਾਛੇ ਫੇਰ ਸਿੰਘਾਂ ਨੂੰ ਭੀ ਕਰੜਾਈ ਰਹੀ। ਹੁਣ ਤੱਕ ਓਹੋ ਕਰੜਾਈ ਤੁਰੀ ਜਾਂਦੀ ਹੈ। ਹੁਣ ਬਾਰ੍ਹਵਾਂ ਜਾਮਾ ਪਹਿਰਿਆ ਹੈ। ਜੇ ਹੁਣ ਬੀ ਦੁੱਖ ਰਹਿ ਗਿਆ ਤਾਂ ਕੇਹੜੇ ਵੇਲੇ ਵਾਸਤੇ ਰੱਖਿਆ ਹੈ ਸਤਿਜੁਗ ਦਾ ਸੁਖ ? ਅੰਤਰਜਾਮੀ ਜੀ ਬਚਨ ਕੀਤਾ ਅਜੇ ਤਾਂ ਫਰੰਗੀ ਜੋਰ ਲਾਵਣਗੇ। ਮੈਨੂੰ ਮਰ ਗਿਆ ਲਿਖਣਗੇ ਪਰ ਤੁਸਾਂ ਨਾ ਮੰਨਣਾ। ਅਜੇ ਏਸ ਦੇਹ ਨੇ ਬਹੁਤ ਕਾਰਜ ਸਾਰਨੇ ਹੈਨ। ਮੈਂ ਅਗਨੀ ਮੈਂ ਜਲਦਾ ਨਹੀਂ ਹਾਂ, ਪੌਣ ਨਾਲ ਉਡਦਾ ਨਹੀਂ, ਪਾਣੀ ਮੈਂ ਡੁੱਬਦਾ ਨਹੀਂ। ਤੁਸੀਂ ਨਹੀਂ ਮੰਨਣਾ ਕਿ ਦੇਹ ਛਡ ਗਏ ਹੈਂ।

"ਫੇਰ ਦੀਨਾ ਨਾਥ ਜੀ ਬਚਨ ਕੀਤਾ ਸੁਖ ਤੱਦ ਹੋਊਗਾ ਜਦ ਮੈਨੂੰ ਗੁੱਸਾ ਹੋਊਗਾ। ਮੈਨੂੰ ਗੁੱਸਾ ਕਦੇ ਭੀ ਨਹੀਂ ਹੋਇਆ। ਗੁੱਸਾ ਹੋਏ ਬਿਨਾਂ ਸੁਖ ਨਹੀਂ ਹੁੰਦਾ। ਬਾਬੇ ਜਵਾਹਰ ਸਿੰਘ ਜੀ ਕਹਿਆ ਜੀ ਸੋ ਜਤਨ ਦੱਸੋ ਜਿਸ ਕਰਕੇ ਧੁਆਨੂੰ ਗੁੱਸਾ ਹੋਵੇ। ਗੁਰੂ ਜੀ ਬਚਨ ਕੀਤਾ ਮੈਨੂੰ ਹੋਰ ਤਾਂ ਕਿਸੇ ਤਰ੍ਹਾਂ ਗੁੱਸਾ ਨਹੀਂ ਹੁੰਦਾ ਪਰ ਏਤਨਾ ਹੈ ਬੰਦਗੀ ਕਰਨ ਵਾਲਿਆਂ ਕੋ ਕੋਈ ਦੁਖ ਦੇਵੇ ਤਾਂ ਮੈਨੂੰ ਦੁੱਖ ਹੁੰਦਾ ਹੈ। ਫੇਰ ਮੈਂ ਕਰੋਪ ਹੁੰਦਾ ਹਾਂ।... ਰਾਜੇ ਫਰੰਗੀ ਰਲਕੇ ਸਿੰਘਾਂ ਨੂੰ ਦੁਖ ਦੇਣਗੇ। ਫਾਂਸੀਆਂ ਤੇ ਚਾੜ੍ਹਣਗੇ। ਤੋਪਾਂ ਨਾਲ ਉਡਾਣਗੇ। ਮੈਨੂੰ ਫੜ ਕੇ ਪਰਦੇਸਾਂ ਨੂੰ ਲੈ ਜਾਣਗੇ। ਰੂਸ ਆਵੇਗਾ। ਫੇਰ ਅਸੀਂ ਆਵਾਂਗੇ। ਧਰਮ ਉਸ ਵਕਤ ਤੁਰੇਗਾ ਤਾਂ ਸੁਖ ਹੋਣਗੇ... ਜੋ ਭਾਣਾ ਵਰਤੇ ਸੋ ਸਿਰ ਤੇ ਸਹਾਰੋ। ਜੋ ਏਸ ਭਾਣੇ ਨੂੰ ਸਹਾਰਨਗੇ ਸੋ ਸੁਖ ਪਾਵਣਗੇ।... ਬਾਲੀਆਂ (ਬਾਲਕ) ਫੌਜਾਂ ਖੜੀਆਂ ਸੀਆਂ। ਓਨਾ ਵੰਨੀ ਹੱਥ ਕਰਕੇ ਕਿਹਾ ਜਿਸ ਦਿਨ ਬਾਲੀਆਂ ਫੌਜਾਂ ਜੁਆਨ ਹੋਣਗੀਆਂ ਤਾਂ ਸੁੱਖ ਹੋਵਣਗੇ। ਲਾਲਾਂ ਦੀ ਖਾਣ ਪਰਗਟ ਹੋਈ ਹੈ। ਸਾਰੀ ਪਿਰਥੀ ਪਰ ਨਾਮ ਜਪੀਏਗਾ।"[15]

ਦਰਅਸਲ ਸ੍ਰੀ ਸਤਿਗੁਰੂ ਜੀ ਭਲੀ ਭਾਂਤ ਜਾਣ ਚੁੱਕੇ ਸਨ ਕਿ ਦੇਸ਼ ਦੇ ਰਖਵਾਲਿਆਂ ਨਾਲ ਫਰੰਗੀ ਸਰਕਾਰ ਮਾੜਾ ਸਲੂਕ ਕਰਦੀ ਆ ਰਹੀ ਹੈ। ਸੰਨ ੧੮੫੭ ਵਿਚ ਇਹਨਾਂ ਨੇ ਲੋਕ ਮੇਖਾਂ ਗੱਡ ਗੱਡ ਕੇ ਮਾਰੇ ਸਨ। ਅੰਬਾਲੇ ਤੋਂ ਦਿੱਲੀ ਤੱਕ ਸੜਕ ਦੇ ਦੋਹੀਂ ਪਾਸੀਂ ਬਿਰਖਾਂ ਨਾਲ ਸੂਰਮੇ ਤੋਰੀਆਂ ਵਾਂਗੂ ਲਟਕ ਰਹੇ ਸਨ। ਭਾਈ ਮਹਾਰਾਜ ਸਿੰਘ, ਬਹਾਦਰ ਸ਼ਾਹ ਜੱਫਰ ਅਤੇ ਹੋਰ ਕੌਮੀ ਪਰਵਾਨੇ, ਦੇਸ਼ ਬਦਰ ਕਰ ਦਿੱਤੇ ਗਏ ਸਨ। ਇਸੇ ਲਈ ਆਪਣੀ ਭਾਵੀ ਉਹਨਾਂ ਨੂੰ ਉਪੋਰਕਤ ਸੂਰਬੀਰਾਂ ਜਹੀ ਜਾਪਦੀ ਸੀ। ਸਿੰਘਾਂ ਨੂੰ, ਸਤਿਗੁਰੂ ਜੀ ਚੜ੍ਹਦੀ ਕਲਾ ਵਿਚ ਰਹਿ ਕੇ, ਵਾਪਰਨ ਵਾਲੀਆਂ ਸਖ਼ਤੀਆਂ ਦਾ ਦ੍ਰਿੜ੍ਹਤਾ ਨਾਲ ਟਾਕਰਾ ਕਰਨ ਲਈ, ਉਹਨਾਂ ਦਾ ਮਨੋਬਲ ਉੱਚਾ ਚੁੱਕ ਕੇ, ਮਾਨਸਿਕ ਤੌਰ 'ਤੇ ਤਿਆਰ ਕਰ ਰਹੇ ਸਨ।

ਸੰਬਤ ੧੯੨੮ ਬਿਕਰਮੀ ਦੀ ਮਾਘੀ ਦੇ ਮੇਲੇ ਤੇ ਭਾਈ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦਾ ਸ਼ਹੀਦੀ ਜਥਾ ਮਸਤਾਨੀ ਬਿਰਤੀ ਵਿਚ ਜੂਝਣ ਕੇ ਚਾਉ ਵਿਚ ਸਿਰਾਂ ਤੋਂ ਪਰੇ ਖੇਡ ਰਿਹਾ ਹੈ ਤਾਂ ਸ੍ਰੀ ਸਤਿਗੁਰੂ ਜੀ ਥਾਣੇਦਾਰ ਨੂੰ ਇਹਨਾਂ ਦਾ ਪ੍ਰਬੰਧ ਕਰਨ ਲਈ ਕਹਿੰਦੇ ਹਨ। ਬਾਬਾ ਜਵਾਹਰ ਸਿੰਘ ਜੀ ਵੀ ਸੂਬਾ ਸਾਹਿਬ ਸਿੰਘ ਜਿਉਂ ਸਿੰਘਾਂ ਨੂੰ ਕਾਹਲੀ ਕਰਨ ਤੋਂ ਵਰਜਦੇ ਹਨ। ਕਿਉਂਕਿ ਵਿਆਪਕ ਪੈਮਾਨੇ ਤੇ ਜਨ ਵਿਦਰੋਹ ਦੀ ਲਾਮਬੰਦੀ ਅਤੇ ਵਿਦੇਸ਼ੀ ਸੰਪਰਕ ਸੂਤਰ, ਸੈਨਾ ਪੁਲੀਸ ਵਿਚ ਦਖ਼ਲ ਅੰਦਾਜ਼ੀ ਨੂੰ ਹੋਰ ਵਿਕਸਿਤ ਕਰਨ ਦੀ ਅਜੇ ਲੋੜ ਸੀ। ਬਾਹੋਵਾਲ ਜੀ ਦੇ ਸ਼ਬਦਾਂ ਵਿਚ, "ਅੱਗੇ ਥਾਨੇਦਾਰ ਖੜ੍ਹਾ ਸੀ ਪੰਜਾਂ ਸਿਪਾਹੀਆਂ ਕੇ ਸਾਥ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਤੁਸੀਂ ਏਨਾਂ ਕੇ ਜ਼ੁਮਾਈ ਤੇ ਏ ਧੁਆਡੇ ਜ਼ੁਮਾਈ। ਏਹ ਤੇਰਾਂ ਸਰੀਰ ਬੇਵਸ ਹੈ, ਮੇਰੇ ਕਹਿਣ ਮੈਂ ਨਹੀਂ ਹੈ। ਏਨ੍ਹਾ ਕਾ ਬੰਦੋਬਸਤ ਕਰੋ।... ਬਾਬੇ ਜਵਾਹਰ ਸਿੰਘ ਜੀ ਬਚਨ ਕੀਤਾ ਕਿ ਐਵੇਂ ਰੌਲਾ ਪਾਂਵਦੇ ਹੈ, ਅਜੇ ਪਨੀਰੀ ਛੋਟੀ ਹੈ। ਕੱਚੇ ਧਾਗੇ ਨੂੰ ਵੱਟ ਦੇ ਦਿੱਤਾ ਹੈ। ਨੰਗੇ ਧੜ ਜਾਇ ਕੇ ਲੜਨਗੇ। ਕੋਈ ਸ਼ਸਤਰ ਵੀ ਨਹੀਂ ਹੈ ਏਹਨਾਂ ਦੇ ਕੋਲ।"[16]

ਮਸਤਾਨੇ ਸਿੰਘ ੧੩ ਜਨਵਰੀ ੧੯੭੨ ਈ. ਨੂੰ ਬਾਦ ਦੋਪਹਿਰ ਭੈਣੀ ਸਾਹਿਬੋਂ ਚੱਲੇ। ੧੪ ਜਨਵਰੀ ਦੇ ਸ਼ਾਮ ਦੇ ਘੁਸ ਮੁਸੇ ਮਲੌਦ ਦੇ ਸਰਦਾਰ ਬਦਨ ਸਿੰਘ ਦੇ ਕਿਲ੍ਹੇ 'ਤੇ ਹਥਿਆਰਾਂ ਲਈ ਹਮਲਾ ਕੀਤਾ। ਦੋਹੀਂ ਪਾਸੀਂ ਕਤਲ ਤੇ ਫੱਟੜ ਹੋਏ। ੧੬ ਜਨਵਰੀ ਨੂੰ ਉਹ ਸ਼ੇਰਪੁਰ ਦੇ ਕਿਲ੍ਹੇ ਵਿਚ ਆਤਮ ਸਮਰਪਣ ਕਰ ਕੇ ਪੁੱਜ ਗਏ। ੧੭ ਅਤੇ ੧੮ ਜਨਵਰੀ ਦੇ ਦਿਨ ਸਿੰਘਾਂ ਨੂੰ ਮਲੇਰਕੋਟਲੇ ਦੇ ਰੱਕੜ ਵਿਚ ਤੋਪਾਂ ਨਾਲ ਉਡਾਇਆ ਜਾਂਦਾ ਰਿਹਾ। ਮਲੌਦ 'ਤੇ ਹਮਲੇ ਦੀ ਸੂਚਨਾ ਪਾ ਕੇ ਡੀ.ਸੀ. ਕਾਵਨ ਨੇ ਸ੍ਰੀ ਸਤਿਗੁਰੂ ਜੀ ਨੂੰ ੧੬ ਜਨਵਰੀ ਨੂੰ ਮਲੌਦ ਵਿਖੇ ਸੱਦਿਆ। ਸਤਿਗੁਰੂ ਜੀ ਬਾਬਾ ਜਵਾਹਰ ਸਿੰਘ ਬਾਬਾ ਕਾਹਨ ਸਿੰਘ, ਸੂਬਾ ਸਾਹਿਬ ਸਿੰਘ, ਖਜਾਨ ਸਿੰਘ ਅਤੇ ਜੋਗਾ ਸਿੰਘ ਸਮੇਤ ਮਲੌਦ ਪੁੱਜੇ ਅਤੇ ਲੁਧਿਆਣੇ ਦੇ ਡੀ.ਸੀ. ਕਾਵਨ ਤੋਂ ਸਿੰਘਾਂ ਦੇ ਮਲੌਦ ਦੀ ਲੜਾਈ ਦੇ ਸਮਾਚਾਰ ਸੁਣੇ। ਜਾਪਦਾ ਹੈ ਕਿ ਇਸੇ ਸਮੇਂ ਡੀ.ਸੀ. ਕਾਵਨ ਨੂੰ ਮਲੇਰਕੋਟਲੇ 'ਤੇ ਹਮਲੇ ਦੀ ਸੂਚਨਾ ਮਿਲ ਗਈ ਸੋ ਉਸ ਨੇ ਸਤਿਗੁਰੂ ਜੀ ਤੋਂ ਸੂਬਿਆਂ ਦਾ ਕਿੱਤਾ ਪੁੱਛਿਆ ਅਤੇ ਇਹ ਜਾਣ ਕੇ ਕਿ ਇਹ ਸਿਰਫ ਭਜਨ ਸੁਣਾਉਂਦੇ ਹਨ, ਇਕ ਵੇਰ ਆਪ ਜੀ ਨੂੰ ਸੂਬਿਆਂ ਸਮੇਤ ਭੈਣੀ ਸਾਹਿਬ ਪਰਤ ਜਾਣ ਲਈ ਕਹਿ ਦਿੱਤਾ। ਪਰੰਤੂ ਸਤਿਗੁਰੂ ਜੀ ਮਲੌਦ ਤੋਂ ਚੱਲ ਕੇ ੧੬ ਜਨਵਰੀ ਦੀ ਸ਼ਾਮ ਸਿਆਹੜ ਪਿੰਡ ਵਿਚ ਭਾਈ ਬੇਲਾ ਸਿੰਘ ਨਾਮਧਾਰੀ ਦੇ ਘਰ ਸੂਬਿਆਂ ਸਮੇਤ ਜਾ ਟਿਕੇ। ੧੭ ਜਨਵਰੀ ਬਾਦ ਦੋਪਹਿਰ ਤੋਪਾਂ ਚੱਲਣ ਦੀ ਆਵਾਜ਼ ਸਿਆਹੜ ਪਿੰਡ ਹੀ ਸੁਣੀ ਅਤੇ ਇਹ ਜਾਣ ਕੇ ਕਿ ਤੋਪਾਂ ਉਹਨਾਂ ਦੇ ਲਾਡਲਿਆਂ ਤੇ ਚੱਲ ਰਹੀਆਂ ਹਨ ਫਿਰ ਭੈਣੀ ਸਾਹਿਬ ਨੂੰ ਚਾਲੇ ਪਾ ਦਿੱਤੇ ਪੰਜਾਂ ਸਿੰਘਾਂ ਸਮੇਤ। ਰਸਤੇ ਵਿਚ "ਬਾਬੇ ਜਵਾਹਰ ਸਿੰਘ ਜੀ ਕਹਾ ਸਾਹਿਬ ਸਿੰਘ ਹੁਣ ਕੋਠੜੀ ਦੇ ਵਿਚ ਬੈਠਕੇ ਸ਼ਰਦਾਈ ਨਹੀਂ ਪੀਣੀ ਮਿਲਣੀ।" "ਰਸਤੇ ਮੇਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ— ਨਾਮ ਜਪਣ ਵਾਲਿਆਂ ਤੇ ਗ੍ਰੰਥੀਆਂ ਦਾ ਅਫਸਰ ਬਾਬਾ ਜਵਾਹਰ ਸਿੰਘ ਹੋਇਆ।"

ਸ੍ਰੀ ਸਤਿਗੁਰੂ ਜੀ ਨੂੰ ਕਮਿਸ਼ਨਰ ਲੁਧਿਆਣੇ ਬੈਠਾ, ੧੭ ਜਨਵਰੀ ਦੀ ਦੁਪਹਿਰ ਨੂੰ ਹੀ ਉਡੀਕ ਰਿਹਾ ਸੀ। ਮਲੌਦੋਂ ਸਤਿਗੁਰਾਂ ਦੇ ਪਰਤਣ ਤੇ ਗੁਲਾਬ ਸਿੰਘ ਇੰਸਪੈਕਟਰ ਸਾਹਨੇ ਵਾਲ ਥਾਣੇ ਤੋਂ ਆ ਗਿਆ ਅਤੇ ਸਰਕਾਰੀ ਹੁਕਮ ਲੁਧਿਆਣੇ ਪੁੱਜਣ ਦਾ ਸੁਣਾ ਦਿੱਤਾ। ਕਿਉਂਕਿ ਘੋੜੇ ਸਫਰ ਦੇ ਥੱਕੇ ਸਨ ਜੋ ਡੂੰਘੀ ਰਾਤ ਗਈ ਆਪ ਗੱਡੇ ਤੇ ਸੁਆਰ ਹੋਏ। ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ, ਸਤਿਗੁਰੂ ਜੀ, ਸੇਵਕ ਨਾਨੂੰ ਸਿੰਘ ਅਤੇ ਗਾਡੀ ਗੁਰਦਿਤ ਸਿੰਘ ਮੋਰੋਂ ਇਸ ਅਲੌਕਿਕ ਸਫਰ ਦੇ ਸਮੂਹਿਕ ਪਾਂਧੀ ਬਣੇ। ਅੱਧੀ ਕੁ ਰਾਤ ਨੂੰ ਕਮਿਸ਼ਨਰ ਫੋਰਸਿਥ ਨੇ ਡਾਕ ਬੰਗਲੇ ਵਿਚ ਸਤਿਗੁਰੂ ਜੀ ਨਾਲ ਲੰਮੀ ਵਾਰਤਾਲਾਪ ਕੀਤੀ। ਬਾਬਾ ਜੀ, ਸੇਵਕ ਅਤੇ ਸਾਹਿਬ ਸਿੰਘ ਬਾਹਰ ਬੈਠੇ ਰਹੇ। ਇੱਥੇ ਹੀ ੧੬ ਜਨਵਰੀ ਨੂੰ ਗ੍ਰਿਫਤਾਰ ਕੀਤੇ ਸੂਬਾ ਲੱਖਾ ਸਿੰਘ ਨੂੰ ਹਥਕੜੀਆਂ ਵਿਚ ਲਿਆਏ। ਪਰ ਉਸਦੇ ਰੁਤਬੇ ਨੂੰ ਮੁੱਖ ਰੱਖਦਿਆਂ ਸਤਿਗੁਰੂ ਜੀ ਪਾਸ ਆਉਂਦੇ ਹੀ ਹਥਕੜੀ ਲੁਹਾ ਦਿੱਤੀ।

ਕਮਿਸ਼ਨਰ ਨੇ ਦੱਸਿਆ, ਦੋ ਕਾਗਜ਼ ਦੇ ਪੁਰਜੇ ਵਿਖਾ ਕੇ, ਕਿ ਸਾਰੇ ਰਾਜੇ ਕਹਿੰਦੇ ਹਨ ਜੋ (ਸਤਿਗੁਰੂ) ਰਾਮ ਸਿੰਘ ਤੇ ਉਸਦਾ ਸੂਬੇ ਇੱਥੇ ਰਹਿ ਗਏ ਨਾ ਤੁਹਾਨੂੰ ਛੱਡੇ ਨਾ

ਸਾਨੂੰ ਛੱਡੇ। ਦੂਜਾ ਕਾਗਜ਼ ਸਿੱਖ ਤਖਤਾਂ ਤੇ ਹੋਰ ਗੁਰਧਾਮਾਂ ਦੇ ਪੁਜਾਰੀਆਂ ਅਨੰਦਪੁਰ, ਮੁਕਤਸਰ ਤੇ ਦਮਦਮਾ ਸਾਹਿਬ ਵਾਲਿਆਂ ਦਾ ਕਿ ਇਹਨਾਂ ਨੂੰ ਇਸ ਦੇਸੋਂ ਲੈ ਜਾਉ। ਬ੍ਰਾਹਮਣ ਅੱਗੇ ਈ ਇਹ ਗੱਲ ਚਾਹੁੰਦੇ ਸਨ। "ਫਰੰਗੀ ਨੇ ਕਹਾ ਕਿ ਤੁਮਾਰੀ ਪੰਜਾਬ ਹੀ ਤੁਮਕੋ ਏਸ ਦੇਸੋਂ ਕੱਢਦੀ ਹੈ।" ੧੮ ਜਨਵਰੀ ਵੀਰਵਾਰ ਸਵੇਰੇ ਚਾਰ ਵਜੇ, ਅੰਗਰੇਜ਼ ਅਫਸਰ ਮਿਸਟਰ ਜੈਕਸਨ ਦੀ ਕਮਾਨ ਅਤੇ ੧੨ ਗੋਰਖਾ ਪਲਟਨ ਦੇ ਪਹਿਰੇ ਹੇਠ, ਇਲਾਹਾਬਾਦ ਵੱਲ ਰੇਲ ਗੱਡੀ ਰਾਹੀਂ ਤੋਰ ਦਿੱਤੇ ਗਏ।

ਇਸ ਤੋਂ ਬਾਅਦ ਵਾਲੀ ਗੱਡੀ ਵਿਚ ਸੂਬਾ ਬ੍ਰਹਮਾ ਸਿੰਘ, ਕਾਹਨ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਰੂੜ ਸਿੰਘ, ਮਲੂਕ ਸਿੰਘ ਅਤੇ ਮਾਨ ਸਿੰਘ ਨੂੰ ਵੀ ਆਪ ਪਾਸ ਅਲਾਹਾਬਾਦ ਦੇ ਕਿਲ੍ਹੇ ਵਿਚ ਭੇਜ ਦਿੱਤਾ ਗਿਆ ਸੀ। ਸ. ਮੰਗਲ ਸਿੰਘ ਬਿਸ਼ਨਪੁਰੀਏ ਨੂੰ ਪਟਿਆਲਾ ਪੁਲੀਸ ਨੇ ਗ੍ਰਿਫਤਾਰ ਕਰਕੇ ਅੰਗਰੇਜ਼ ਸਰਕਾਰ ਨੂੰ ਸਉਂਪ ਦਿੱਤਾ। ਉਹ ਵੀ ਸੂਬਿਆਂ ਅਤੇ ਸਤਿਗੁਰੂ ਜੀ ਪਾਸ ਪਹੁੰਚਾ ਦਿੱਤਾ ਗਿਆ। ਉਹਨਾਂ ਤੇ ਇਹ ਦੋਸ਼ ਆਇਦ ਕੀਤੇ ਗਏ ਸਨ ਕਿ ਉਹਨਾਂ ਦਾ ਨਿਸ਼ਾਨਾ ਪੰਜਾਬ ਵਿਚ ਬ੍ਰਿਟਿਸ਼ ਸੱਤਾ ਨੂੰ ਉਖਾੜ ਕੇ ਫਿਰ ਸੁਤੰਤਰ ਖਾਲਸਾ ਰਾਜ ਕਾਇਮ ਕਰਨਾ ਸੀ। ਸਰਕਾਰ ਪਾਸ ਇਸ ਤਰ੍ਹਾਂ ਦੀਆਂ ਰਿਪੋਰਟਾਂ ਸਨ ਕਿ ਮਾਰਚ ਅਪ੍ਰੈਲ (ਚੇਤ) ੧੮੭੨ ਈ. ਵਿਚ ਕੂਕਿਆਂ ਨੇ ਸਰਕਾਰ ਦੇ ਖਿਲਾਫ ਵੱਡੀ ਪੱਧਰ 'ਤੇ ਕਾਰਵਾਈ ਕਰਨੀ ਸੀ।

ਅਲਾਹਾਬਾਦ ਕਿਲ੍ਹੇ ਤੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੇ ਪ੍ਰਾਣ ਪਿਆਰੇ ਸੂਬਿਆਂ ਤੋਂ ਵਿਛੋੜ ਕੇ ੯-੧੦ ਮਾਰਚ ਦੀ ਅੱਧੀ ਰਾਤ ਨੂੰ ਚੁੱਪ ਚਾਪ ਕਿਲ੍ਹੇ ਵਿਚੋਂ ਕੱਢਿਆ ਅਤੇ ਇਥੋਂ ਕਲਕੱਤੇ ਅਤੇ ਕਲਕੱਤੇ ਤੋਂ ਸਮੁੰਦਰੀ ਜਹਾਜ਼ ਦੁਆਰਾ ੧੬ ਮਾਰਚ ਦੀ ਸਵੇਰ ਨੂੰ ਆਪ ਰੰਗੂਨ (ਬ੍ਰਿਟਿਸ਼ ਬਰਮਾ ਦੀ ਰਾਜਧਾਨੀ) ਵਿਖੇ ਪੁਚਾ ਦਿੱਤੇ ਗਏ ਸਨ। ਇਉਂ ਆਪ ਅਤੇ ਸੂਬਿਆਂ ਦਾ ਅਲਾਹਾਬਾਦ ਵਿਖੇ ਇਹ ਮੇਲ ਦੋ ਮਹੀਨਿਆਂ ਤੋਂ ਵੀ ਘੱਟ ਸਮੇਂ ਦਾ ਰਿਹਾ।

ਇਸ ਦੌਰਾਨ ਕੁਝ ਰੋਚਿਕ ਪ੍ਰਸੰਗ ਵੀ ਸੰਗਮ ਸਥਿਤ ਇਸ ਜੇਲ੍ਹ, ਜੋ ਤੀਰਥ ਰਾਜ ਪ੍ਰਯਾਗ ਵਿਚ ਤ੍ਰਿਬੇਣੀ ਤੱਟ ਤੇ ਵਾਕਿਆ ਸੀ ਘਟਿਤ ਹੋਏ। ਗੰਗਾ-ਜਮੁਨਾ ਦੋ ਪ੍ਰਗਟ ਨਦੀਆਂ ਇੱਥੇ ਮਿਲਦੀਆਂ ਹਨ ਤੀਜੀ ਅਪ੍ਰਗਟ ਸੁਰਸਵਤੀ ਵੀ ਇਹਨਾਂ ਦੀ ਜਲਧਾਰਾ ਵਿਚ ਸਮਾ ਜਾਂਦੀ ਹੈ।

ਸੰਤ ਬਾਹੋਵਾਲ ਲਿਖਦੇ ਹਨ—"ਬਾਬੇ ਜਵਾਹਰ ਸਿੰਘ ਜੀ ਪੁੱਛਿਆ ਨਾਨੂੰ ਸਿੰਘ ਬਿੱਲਾ ਕੀ ਕਹਿੰਦਾ ਹੈ ?" ਨਾਨੂੰ ਸਿੰਘ ਨੇ ਕਹਾ ਕਿ ਫਾਂਸੀ ਦਾ ਹੁਕਮ ਦੱਸ ਗਿਆ ਹੈ। ਸੁਣ ਕੇ ਬਾਬੇ ਜਵਾਹਰ ਸਿੰਘ ਜੀ ਬਚਨ ਕੀਤਾ "ਡਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ। ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ।"...

"ਬਾਬੇ ਜਵਾਹਰ ਸਿੰਘ ਜੀ ਕਾ ਬਿੱਲੇ ਭੀ ਬੜਾ ਅਦਬ ਰੱਖਦੇ ਹੈਂ ਸੀਸ ਨਿਵਾਉਂਦੇ ਹੈਂ। ਦੀਨ ਦਿਆਲ ਜੀ ਬਚਨ ਕੀਤਾ ਸਾਰੇ ਸਿੰਘ ਪੱਚੀ ਪੱਚੀ ਪਾਠ ਜਪੁ ਸਾਹਿਬ ਕੇ ਰੋਜ਼ ਕਰਿਆ ਕਰੋ। ਰੱਛਿਆ ਹੋਵੇਗੀ। ਸਿੰਘ ਲੱਗੇ ਪਾਠ ਕਰਨ।"...

"ਇਕ ਦਿਨ ਸ੍ਰੀ ਸਤਿਗੁਰੂ ਜੀ ਕਿਲ੍ਹੇ ਵਿਚ ਬੈਠਿਆਂ ਬਚਨ ਕੀਤਾ ਕਿ ਬਾਣੀ

ਬੜੀ ਚੀਜ਼ ਹੈ। ਫੇਰ ਕਿਹਾ ਕਿ ਬਾਣੀ ਤਾਂ ਨਾੜ ਹੈ ਸਿੱਟਾ ਨਾਮ ਹੈ। ਫੇਰ ਥੋੜ੍ਹੇ ਚਿਰ ਪਿਛੋਂ ਬਚਨ ਕੀਤਾ ਕਿ ਨਾਮ ਵੀ ਤੋਹ ਦਾਣੇ ਦਾ ਛਿਲਕਾ ਹੀ ਹੈ। ਤਾਂ ਬਾਬਾ ਜਵਾਹਰ ਸਿੰਘ ਜੀ ਪਿੱਟਣ ਲੱਗ ਪਏ ਤੇ ਕਹਿਣ ਲੱਗੇ ਕਿ ਦੱਸੋ ਦਾਣਾ ਕੇਹੜੀ ਚੀਜ਼ ਹੈ ? ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬਾਬਾ ਜੀ ਦਾਣਾ ਸਿਦਕ ਹੈ। ਜੇ ਬਾਣੀ ਪੜ੍ਹ ਕੇ ਨਾਮ ਜੱਪ ਕੇ ਸਤਿਗੁਰੂ ਤੇ ਸਿਦਕ ਨ ਹੋਇਆ ਤਾਂ ਕਿਸੇ ਕੰਮ ਨਹੀਂ।"[17]

ਜਦੋਂ ਹਾਕਮਾਂ ਨੇ ਪੁੱਛਿਆ ਕਿ ਸਤਿਗੁਰੂ ਜੀ ਤੁਹਾਡੇ ਘਰ ਦੀਆਂ ਕੁੰਜੀਆਂ ਕਿਹਨੂੰ ਦੇਈਏ ਤਾਂ ਸਤਿਗੁਰੂ ਜੀ ਨੇ ਬਾਬੇ ਜੱਸਾ ਸਿੰਘ ਅਤੇ ਭਾਈ ਬੁੱਧ ਸਿੰਘ (ਗੁਰੂ ਹਰੀ ਸਿੰਘ) ਦਾ ਨਾਮ ਲਿਆ। ਇਸ ਤੇ ਬਾਬਾ ਜਵਾਹਰ ਸਿੰਘ ਹੋਰਾਂ ਨੇ ਕਿਹਾ— "ਘਰ ਵੰਨੇ ਨਿਗ੍ਹਾ ਕੀਤੀ ਹੈ।"

ਸਤਿਗੁਰੂ ਜੀ ਦਾ ਜੁਆਬ ਸੀ—ਏਹ ਭਾਈ ਕੇ ਹੀ ਚੁੱਕਣੇ ਕਾ ਭਾਰ ਹੈ। ਏਹ ਕਾਰ ਏਸੇ ਕੇ ਚਲਾਵਣ ਕੀ ਹੈ ਹੋਰ ਕਿਸੇ ਸੇ ਚਲ ਨਹੀਂ ਸਕਦੀ ਤਾਂ ਏਹਨਾਂ ਨੂੰ ਬਖਸ਼ੀ ਹੈ।"

ਜਿਹੜਾ ਵੱਡਾ ਗੋਰਾ ਲਾਰਡ ਮਿਓ, ਸਤਿਗੁਰੂ ਜੀ ਤੇ ਸੂਬਿਆਂ ਨੂੰ ਫਾਂਸੀ ਦੇਣ ਬਾਰੇ ਸੋਚ ਰਿਹਾ ਸੀ ਭਾਰਤ ਦਾ ਉਹ ਵਾਇਸਰਾਏ ੮ ਫਰਵਰੀ ੧੮੭੨ ਈ. ਨੂੰ ਅੰਡੇਮਾਨ ਦੇ ਦੌਰੇ 'ਤੇ ਗਿਆ, ਇਕ ਪਠਾਣ ਕੈਦੀ ਹੱਥੋਂ ਕਾਤਲਾਨਾ ਹਮਲੇ ਵਿਚ ਮਾਰਿਆ ਗਿਆ। ਸੋ ਜਿਹੜੇ ਸੂਬੇ ਮੌਤ ਦੀ ਸਜ਼ਾ ਸੁਣ ਕੇ ਹੋਰ ਤਰ੍ਹਾਂ ਮਹਿਸੂਸ ਕਰ ਰਹੇ ਸਨ ਗੁਰੂ ਨੇ ਉਹਨਾਂ ਦਾ ਸਿਦਕ ਭਰੋਸਾ ਫਿਰ ਕਾਇਮ ਕਰ ਦਿੱਤਾ ਕਿ ਸਾਨੂੰ ਮਰਾਉਣ ਵਾਲਾ ਹੀ ਮਰ ਗਿਆ ਹੈ।

## ਦਸਤਾਵੇਜ਼ੀ ਜੀਵਨ ਸੂਚਨਾਵਾਂ

ਮੇਜਰ ਐਚ.ਆਰ. ਵਾਲ ਪੁਲੀਸ ਕਪਤਾਨ ਫੀਰੋਜ਼ਪੁਰ ਨੇ, ੨੦ ਮਾਰਚ ੧੮੭੨ ਨੂੰ ਇੰਸਪੇਕਟਰ ਜਨਰਲ ਪੁਲੀਸ, ਪੰਜਾਬ ਨੂੰ ਜੋ ਪੱਤਰ ਭੇਜਿਆ ਉਸ ਵਿਚ ਸੂਬੇ ਜਵਾਹਰ ਸਿੰਘ ਬਾਰੇ ਇਹ ਜਾਣਕਾਰੀ ਦਰਜ ਕੀਤੀ ਹੈ—"ਉਹ ਪਿੱਛੇ ੪੫ ਸਾਲਾਂ ਤੋਂ ਇਸ ਜਿਲ੍ਹੇ ਦੇ ਥਾਣਾ ਬਾਘਾ ਪੁਰਾਣਾ ਦੇ ਪਿੰਡ ਬਿਲਾਸਪੁਰ ਵਿਚ ਰਹਿੰਦਾ ਹੈ। ਉਹ ਅੰਮ੍ਰਿਤਸਰ ਜ਼ਿਲ੍ਹੇ ਦੇ ਤਰਨਤਾਰਨ ਇਲਾਕੇ ਦੇ ਪਿੰਡ ਸੋਹਲ ਵਿਚ ਜਨਮਿਆ। ਪਹਿਲਾਂ ਪਿੰਡ ਲੋਪੋ ਤੇ ਫਿਰ ਉਸੇ ਥਾਣੇ ਦੇ ਪਿੰਡ ਬਿਲਾਸਪੁਰ ਵਿਚ ਰਿਹਾ। ਉਹ ਗ੍ਰਿਹਸਤੀ ਨਹੀਂ ਅਤੇ ਸੰਪਤੀਵਾਨ ਵੀ ਨਹੀਂ। ਆਪਣੀ ਜੁਆਨੀ ਦੇ ਸਮੇਂ ਤੋਂਉਹ ਨਿਰਮਲੇ ਮੱਤ ਦਾ ਫਕੀਰ ਰਿਹਾ ਹੈ ਅਤੇ ਹੁਣ ਉਸ ਨੇ ਕੂਕਾ-ਮੱਤ ਦੇ ਬਹੁਤ ਚੇਲੇ ਬਣਾਏ ਹਨ। ਉਸਨੇ ਜ਼ਿਮੀਂਦਾਰਾਂ, ਚੁਮਾਰਾਂ, ਤਰਖਾਣਾਂ, ਮਜ਼੍ਹਬੀਆਂ, ਧੋਬੀਆਂ ਤੇ ਮੁਸਲਮਾਨਾਂ ਨੂੰ ਵੀ ਕੂਕੇ ਬਣਾਇਆ ਹੈ ਜਿਹਨਾਂ ਦੀ ਗਿਣਤੀ ੪੦੦ ਦੇ ਲਗਭਗ ਹੈ ਅਤੇ ਉਹ ਕੂਕਿਆਂ ਦੇ ਸਾਰਿਆਂ ਮੇਲਿਆਂ ਵਿਚ ਪੁੱਜਦਾ ਹੈ। ਉਹ ਧਰਮ ਬਾਰੇ ਕੋਈ ਲੁਕਾਅ ਨਹੀਂ ਰੱਖਦਾ ਅਤੇ ਬਹੁਤ ਸਕ੍ਰਿਅ ਪਰਚਾਰਕ ਹੈ। ਉਸ ਤੇ ਕੋਈ ਪੁਲੀਸ ਕੇਸ ਨਹੀਂ ਬਣਿਆ ਅਤੇ ਨਾ ਹੀ ਕਦੇ ਉਸ ਦੀ ਜ਼ਮਾਨਤ ਮੰਗੀ ਗਈ ਹੈ। ਉਹ ਭੈਣੀ (ਸਾਹਿਬ) ਅਤੇ (ਗੁਰੂ) ਰਾਮ ਸਿੰਘ ਪਾਸ ਅਕਸਰ ਜਾਂਦਾ ਆਉਂਦਾ ਰਹਿੰਦਾ ਹੈ।

ਜਵਾਹਰ ਸਿੰਘ ਲੰਬੜਦਾਰ ਸਮਾਧ ਭਾਈ, ਰਤਨ ਸਿੰਘ ਲੰਬੜਦਾਰ ਨਿਹਾਲ ਸਿੰਘ ਵਾਲਾ, ਧਰਮ ਸਿੰਘ ਲੰਬੜਦਾਰ ਬਿਲਾਸਪੁਰ, ਨਰਾਇਣ ਸਿੰਘ ਲੰਬੜਦਾਰ ਮਾਛੀਕੇ, ਬਦਨ ਸਿੰਘ ਲੰਬੜਦਾਰ ਬਿਲਾਸਪੁਰ ਸੂਬਾ ਸਿੰਘ ਲੰਬੜਦਾਰ, ਬੜਾ ਘੱਲ ਅਤੇ ਭਗਵਾਨ ਸਿੰਘ ਬੱਧਨੀ ਉਪਰੋਕਤ ਵਾਕਿਆਤ ਦੀ ਗੁਆਹੀ ਦਿੰਦੇ ਹਨ।"[18]

ਕਮਿਸ਼ਨਰ ਮੈਕਨਬ ਨੇ ਅਲਾਹਾਬਾਦ ਵਿਖੇ ੨੫ ਅਪ੍ਰੈਲ ੧੮੭੨ ਈ. ਨੂੰ ਹੋਰ ਸੂਬਿਆਂ ਦੇ ਨਾਲ ਹੀ ਅਲਾਹਾਬਾਦ ਵਿਖੇ ਸੂਬਾ ਜਵਾਹਰ ਸਿੰਘ ਹੋਰਾਂ ਦੇ ਬਿਆਨ ਕਲਮਬੰਦ ਕੀਤੇ। ਜਿਸ ਵਿਚ ਸੂਬਾ ਜੀ ਦੱਸਦੇ ਹਨ "ਮੈਂ ਪੰਜਾਂ ਸਾਲਾਂ ਦਾ ਸਾਂ ਜਦੋਂ ਪਿਤਾ ਜੀ ਚੱਲ ਵੱਸੇ। ਖੇਤੀ ਕਰਦਾ ਰਿਹਾ। ਸੰਬਤ ੧੯੦੫ ਬਿਕ੍ਰਮੀ ਵਿਚ ਨਿਰਮਲਾ ਸਾਧ ਬਣ ਗਿਆ। ਸਾਰੇ ਦੇਸ਼ ਵਿਚ ਭਰਮਣ ਕੀਤਾ। ਚਾਰ ਸਾਲ ਬਨਾਰਸ ਰਿਹਾ। ਸੰਬਤ ੧੯੧੭ ਬਿਕ੍ਰਮੀ (੧੮੬੦ ਈ.) ਵਿਚ ਕੂਕਾ ਬਣਿਆ। ਮੈਨੂੰ ਮਲੂਮ ਹੋਇਆ ਕਿ ਉਹ ਭਲੇ ਲੋਕ ਹਨ। ਬਿਲਾਸਪੁਰ ਮੋਗਾ ਦੇ ਇਕ ਖੂਹ ਦੇ ਡੇਰੇ ਦਾ ਸਾਧ ਵੀ ਬਣਿਆ। ਸੱਤ ਵਰ੍ਹੇ ਪਹਿਲਾਂ (੧੮੬੫ ਈ.) ਸੂਬਾ ਬਣਾਇਆ ਗਿਆ।... ਨਰਾਇਣ ਸਿੰਘ ਦੱਖਣ ਨੂੰ ਚਲਾ ਗਿਆ ਹੈ। ਮੈਂ ਹਮੇਸ਼ਾਂ (ਗੁਰੂ) ਰਾਮ ਸਿੰਘ ਨਾਲ ਸਾਰਿਆਂ ਮੇਲਿਆਂ 'ਤੇ ਜਾਂਦਾ ਹਾਂ। ਮੈਂ ਦੀਵਾਲੀ (ਅੰਮ੍ਰਿਤਸਰ) ਮਾਘੀ (ਮੁਕਤਸਰ) ਅਤੇ ਅਨੰਦਪੁਰ (ਹੋਲੇ ਸਮੇਂ) ਹਾਜਰ ਸਾਂ।

ਨੋਟ—ਜਵਾਹਰ ਸਿੰਘ ਅਸਲੀ ਫਕੀਰ ਜਾਪਦਾ ਹੈ ਅਤੇ ਮੈਨੂੰ ਖ਼ਤਰਨਾਕ ਮਲੂਮ ਨਹੀਂ ਹੁੰਦਾ, ਪ੍ਰੰਤੂ ਜੋ ਕੁਝ ਉਹਨੂੰ ਪਤਾ ਹੈ ਸਾਰਾ ਕੁਝ ਉਹ ਦੱਸਦਾ ਨਹੀਂ। ਉਪਰਲੀਆਂ ਗੱਲਾਂ ਵੀ ਬੜੀ ਮੁਸ਼ਕਿਲ ਉਸ ਤੋਂ ਕਢਵਾਈਆਂ ਹਨ। ਅਤੇ ਮੈਕਨਬ ਦੀ ਸਿਫਾਰਸ਼ ਹੈ ਕਿ ਜਵਾਹਰ ਸਿੰਘ ਨੂੰ ਲਗਾਤਾਰ ਨਿਰਵਾਸਨ ਦੀ ਹਾਲਤ ਵਿਚ ਰੱਖਿਆ ਜਾਵੇ।

੧੪ ਦਿਸੰਬਰ ੧੮੭੨ ਨੂੰ ਸੂਬਾ ਜਵਾਹਰ ਸਿੰਘ, ਬ੍ਰਹਮਾ ਸਿੰਘ ਅਤੇ ਲੱਖਾ ਸਿੰਘ ਅਲਾਹਾਬਾਦ ਤੋਂ ਕਲਕੱਤਾ ਪੁੱਜੇ। ਇੱਥੋਂ ੨੨ ਦਿਸੰਬਰ ਨੂੰ ਉਹਨਾਂ ਨੂੰ ਬਰਮਾ ਦੇ ਸ਼ਹਿਰ ਮੋਲਮੀਨ ਵੱਲ ਤੋਰ ਦਿੱਤਾ ਗਿਆ ਸਮੁੰਦਰੀ ਜਹਾਜ਼ ਦੁਆਰਾ ਜਿੱਥੇ ਉਹ ੩੦ ਦਿਸੰਬਰ ਨੂੰ ਪੁੱਜ ਗਏ। ਇਜ ਇਸ ਓਪਰੀ ਧਰਤੀ ਤੇ ਆਪ ਨੇ ਬੰਦੀ ਜੀਵਨ ਦਾ ਸਮਾਂ ੧੦ ਸਾਲ ਤੋਂ ੧ ਮਹੀਨਾ ਅਤੇ ੧ ਦਿਨ ਘੱਟ ਕੱਟਿਆ।

ਜੋ ਸਿੰਘ ਸਤਿਗੁਰੂ ਜੀ ਦੇ ਦਰਸ਼ਨ ਕਰਨ ਰੰਗੂਨ ਆਉਂਦੇ ਸਨ ਉਹਨਾਂ ਵਿਚੋਂ ਕਈ ਸਿੰਘ ਮੋਲਮੀਨ ਤਿੰਨਾਂ ਬਾਬਿਆਂ ਦੇ ਦਰਸ਼ਨ ਵੀ ਕਰਦੇ ਅਤੇ ਸ੍ਰੀ ਸਤਿਗੁਰੂ ਜੀ ਅਤੇ ਇਹਨਾਂ ਸੂਬਿਆਂ ਵਿਚਾਲੇ ਵੀ ਥੋੜ੍ਹੇ ਬਹੁਤ ਪੱਤਰ ਵਿਆਹ ਦੇ ਸੰਕੇਤ ਵੀ ਮਿਲਦੇ ਹਨ। ਇਹਨਾਂ ਬਾਬਿਆਂ ਦੇ ਪੱਤਰ ਵੀ ਪੰਜਾਬ ਤੋਂ ਗਏ ਸਿੰਘ ਲੈਕੇ ਆਉਂਦੇ। ਜੋ ਭੇਟਾ ਇਹ ਸਿੰਘ ਬਾਬੇ ਜਵਾਹਰ ਸਿੰਘ ਹੋਰਾਂ ਨੂੰ ਦਿੰਦੇ ਸਨ, ਉਹ ਵੀ ਬਹੁਤੀ ਵੇਰ ਬਾਬਾ ਜੀ ਸਤਿਗੁਰੂ ਜੀ ਪਾਸ ਭੇਜ ਦਿੰਦੇ ਸਨ ਅਤੇ ਸਤਿਗੁਰੂ ਜੀ ਅੱਗੋਂ ਆਏ ਸਿੰਘਾਂ ਹੱਥ ਸ੍ਰੀ ਭੈਣੀ ਸਾਹਿਬ ਦੇ ਲੰਗਰ ਲਈ ਗੁਰੂ ਹਰੀ ਸਿੰਘ ਜੀ ਪਾਸ ਭੇਜ ਦਿੰਦੇ ਸਨ। ਜੰਮੂ-ਕਸ਼ਮੀਰ ਵਿਚ ਕੂਕਾ ਰੈਜੀਮੈਂਟ ਦਾ ਰਹਿ ਚੁੱਕਾ ਮੁਖੀ, ਹੀਰਾ ਸਿੰਘ ਲੰਮੂ ਸਢੌਰੇ ਵਾਲਾ ਵੀ ਸਾਥੀਆਂ ਸਣੇ ਸੂਬਿਆਂ ਦੇ ੧੮੮੦ ਈ. ਵਿਚ ਦਰਸ਼ਨ ਕਰਕੇ ਆਇਆ ਸੀ।

ਭਾਈ ਵਿਸਾਖਾ ਸਿੰਘ ਅੰਮ੍ਰਿਤਸਰ ਅਤੇ ਲਾਲ ਸਿੰਘ ਲਤਾਲੇ ਦਾ ਜ਼ਿਕਰ ਵੀ ਮਿਲਦਾ ਹੈ ਇਸੇ ਪ੍ਰਸੰਗ ਵਿਚ। ਭਾਈ ਲਾਲ ਸਿੰਘ ਲਤਾਲਾ ਸ੍ਰੀ ਭੈਣੀ ਸਾਹਿਬ ਵਿਖੇ ਸੂਬਾ ਜਵਾਹਰ ਸਿੰਘ ਜੀ ਦੇ ਨਿਜੀ ਸੇਵਕ ਵੀ ਰਹੇ ਸਨ। ਕਾਹਨ ਸਿੰਘ ਬੁਰਜ, ਬਘੇਲ ਸਿੰਘ ਨਾਰਲੀ, ਸ਼ਾਮ ਸਿੰਘ ਸਿਰਹਾਲੀ ਅਤੇ ਨੱਥਾ ਸਿੰਘ ਗਾਦੜੀ ਵਾਲੇ ਜਦੋਂ ਚਾਰੇ ਰੰਗੂਨ ਗਏ ਤਾਂ ਮੌਲਮੀਨ ਤੋਂ ਸਤਿਗੁਰੂ ਜੀ ਪਾਸ ਇਸ ਆਸ਼ੇ ਦਾ ਪੱਤਰ ਆਇਆ ਸੀ ਕਿ ਲੱਖਾ ਸਿੰਘ ਸੂਬੇ ਨੇ ਸੂਬੇ ਬ੍ਰਹਮਾ ਸਿੰਘ ਨੂੰ ਮਾਰਿਆ। ਸਤਿਗੁਰੂ ਜੀ ਨੂੰ ਇਹ ਪੱਤਰ ਸੂਬਾ ਜਵਾਹਰ ਸਿੰਘ ਨੇ ਭੇਜਿਆ ਸੀ। ਸਤਿਗੁਰੂ ਜੀ ਉਸਦੇ ਜੁਆਬ ਵਿਚ ਲਿਖਿਆ ਕਿ ਸਮਾਂ ਮਾਰ ਕੁਟਾਈ ਦਾ ਨਹੀਂ ਮੇਲ ਜੋਲ ਨਾਲ ਰਹੋ। ਉਹ ਪੱਤਰ ਉਪਰੋਕਤ ਚਹੁੰਆਂ ਸਿੰਘਾਂ ਦੇ ਹਵਾਲੇ ਕੀਤਾ ਜਿਹਨਾਂ ਵਿਚੋਂ ਦੋ ਸਿੰਘ ਲੈ ਕੇ ਬਾਬਿਆਂ ਪਾਸ ਮੌਲਮੀਨ ਪਹੁੰਚਦੇ ਹਨ।[19]

"ਏਥੇ ਮੌਲਮੀਨ ਚਰਚ ਵਿਚ ਨੌਕਰੀ ਕਰਨ ਵਾਲਾ ਸ਼ਾਮ ਸਿੰਘ ਅਤੇ ਪੁਲੀਸ ਵਿਚ ਨੌਕਰੀ ਕਰਨ ਵਾਲਾ ਹਰਿਨਾਮ ਸਿੰਘ ਵੀ ਮੌਲਮੀਨ ਵਿਖੇ ਸੂਬਿਆਂ ਪਾਸ ਆਉਣ ਜਾਣ ਵਾਲੇ ਨਾਮਧਾਰੀ ਸਿੰਘ ਦੀ ਮਦਦ ਕਰਿਆ ਕਰਦੇ ਸਨ।"[20]

ਜਿਵੇਂ ਜਿਵੇਂ ਸਤਿਗੁਰੂ ਜੀ ਨੂੰ ਮਿਲਣ ਵਾਲੇ ਸਿੰਘਾਂ ਤੇ ਸਖ਼ਤੀਆਂ ਹੁੰਦੀਆਂ ਹਨ, ਮੋਰਮਈ ਜਾਂ ਮੌਲਮੀਨ ਵਿਖੇ ਸੂਬਿਆਂ ਨਾਲ ਵੀ ਇਹੋ ਸਲੂਕ ਕੀਤਾ ਜਾਂਦਾ ਹੈ। ਇਸ ਲਈ ਸ੍ਰੀ ਸਤਿਗੁਰੂ ਜੀ ਇਕ ਹੁਕਮਨਾਮੇ ਵਿਚ ਆਉਣ ਵਾਲੇ ਸਿੰਘਾਂ ਨੂੰ ਤਾਕੀਦ ਕਰਦੇ ਹਨ—

"ਮੋਰਮਈ ਕਿਨੇ ਨਾ ਜਾਣਾ, ਓਥੇ ਵੀ ਅਜੁ ਕਲ ਮਿਲਣ ਨਹੀਂ ਦਿੰਦੇ।"

—(ਹੁਕਮਨਾਮਾ ੬੩)

ਮੀਹਾਂ ਸਿੰਘ ਸਿਰਹਾਲੀ ਦੇ ਨਾਂ ਇਕ ਹੁਕਮਨਾਮੇ ਵਿਚ ਵੀ ਸਤਿਗੁਰੂ ਉਸ ਨੂੰ ਮੋਰਮਈ ਨਾ ਜਾਣ ਬਾਰੇ ਕਹਿੰਦੇ ਹਨ ਕਿ ਉਥੇ ਸਭ ਸੁਖ ਅਨੰਦ ਹੈ, ਸਿੰਘ ਹੋ ਕੇ ਆਏ ਹਨ। ਸਮੁੰਦ ਸਿੰਘ ਖੋਟਿਆਂ ਵਾਲੇ ਸੂਬੇ ਨੂੰ ਲਿਖਦੇ ਹਨ ਕਿ ਮੋਰਮਈ ਤੋਂ ਕੋਈ ਚਿੱਠੀ ਨਾ ਲਿਆਉਣੀ ਸਾਨੂੰ ਇਥੇ ਹਾਸਲ ਕਰਨੀ ਮੁਸ਼ਕਿਲ ਹੋ ਜਾਂਦੀ ਹੈ। ਇਉਂ ਸਤਿਗੁਰੂ ਜੀ ਅਤੇ ਤਿੰਨਾਂ ਸੂਬਿਆਂ ਵਿਚਾਲੇ ਸੰਵਾਦ ਬਣੇ ਰਹਿਣ ਦੇ ਕਾਫੀ ਪ੍ਰਮਾਣ ਮਿਲਦੇ ਹਨ। ਸੂਬਾ ਸਾਹਿਬ ਸਿੰਘ ਜੂਨ ੧੮੭੯ ਈ. ਹਜ਼ਾਰੀ ਬਾਗ ਅਤੇ ਪਹਾੜਾ ਸਿੰਘ ਮਾਰਚ ੧੮੯੨ ਈ. ਵਿਚ ਅਸੀਰਗੜ੍ਹ ਕਿਲ੍ਹੇ ਵਿਚ ਗੁਜ਼ਰੇ। ਜਲਾਵਤਨ ਸੂਬਿਆਂ ਵਿਚੋਂ ਤੀਜੇ ਨੰਬਰ 'ਤੇ ਸੂਬਾ ਜਵਾਹਰ ਸਿੰਘ ਚਲਾਣਾ ਕਰ ਗਏ ੨੭ ਨਵੰਬਰ ੧੮੯੨ ਈ. ਵਿਚ।

੧੦ ਫਰਵਰੀ ੧੯੧੫ ਈ. ਨੂੰ ਮਾਂਡਲੇ ਦੀ ਜੇਲ੍ਹ ਵਿਚ ਫਸਟ ਮਾਂਡਲੇ ਕੌਂਸਪੀਰੇਸੀ ਕੇਸ ਵਿਚ ਪੱਟੀ (ਅੰਮ੍ਰਿਤਸਰ) ਦੇ ਪੰਡਿਤ ਸੋਹਣ ਲਾਲ ਪਾਠਕ ਨੂੰ ਛੇ ਹੋਰ ਗ਼ਦਰੀ ਦੇਸ਼ ਭਗਤਾਂ ਸਮੇਤ ਅੰਗਰੇਜ਼ਾਂ ਨੇ ਫਾਂਸੀ ਲਾਕੇ ਸ਼ਹੀਦ ਕੀਤਾ ਸੀ। ਸਤਿਗੁਰੂ ਰਾਮ ਸਿੰਘ ਅਤੇ ਆਪ ਦੇ ਸੂਬਿਆਂ ਦੀ ਆਜ਼ਾਦੀ ਸੰਗਰਾਮ ਦੀ ਜੁਆਲਾ ਲਟ ਲਟ ਕਰਕੇ ਬਲ ਉੱਠੀ ਅਤੇ ਸਾਮਰਾਜ ਦੇ ਬਸਤੀਵਾਦੀ ਢਾਂਚੇ ਨੂੰ ਸਾੜਕੇ ਸੁਆਹ ਕਰ ਦਿੱਤਾ ਹੈ।

## ਹਵਾਲੇ ਅਤੇ ਟਿੱਪਣੀਆਂ


1. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਨਾਹਰ ਸਿੰਘ ਕਿਰਪਾਲ ਸਿੰਘ-ਦਿੱਲੀ-੧੯੮੯ ਈ. ਸਫਾ ੧੬੦-੬੧
2. ਸਤਿਗੁਰੂ ਬਿਲਾਸ ਭਾਗ ਪਹਿਲਾ ਭਾਈ ਸੰਤੋਖ ਸਿੰਘ ਬਾਹੋਵਾਲ-ਸੰਪਾਦਕ ਜਸਵਿੰਦਰ ਸਿੰਘ ਸ੍ਰੀ ਭੈਣੀ ਸਾਹਿਬ-੨੦੦੨ ਈ., ਸਫਾ ੧੭੯
3. ਉਪਰੋਕਤ, ਸਫਾ ੧੮੩-੮੪
4. ਉਪਰੋਕਤ, ਸਫਾ ੨੩੫-੩੬
5. ਉਪੋਰਕਤ, ਸਫਾ ੨੪੭-੪੮
6. ਉਪਰੋਕਤ, ਸਫਾ ੨੭੪
7. ਉਪੋਰਕਤ, ਸਫਾ ੨੮੨
8. ਉਪਰੋਕਤ, ਸਫਾ ੨੮੭
9. ਉਪੋਰਕਤ, ਸਫਾ ੩੨੫
10. ਉਪਰੋਕਤ, ਸਫਾ ੩੫੩
11. ਉਪਰੋਕਤ, ਸਫਾ ੩੬੭
12. ਉਪਰੋਕਤ, ਸਫਾ
13. ਲਾਲ ਏਹਿ ਰਤਨ—ਭਾਗ ਤੀਜਾ-ਦਿੱਲੀ ੨੦੦੨-ਸਫਾ ੧੧੨-੧੩
14. ਸਤਿਗੁਰੂ ਬਿਲਾਸ-ਭਾਗ ਪਹਿਲਾ-ਸਫਾ ੪੧੧-੧੨
15. ਉਪੋਰਕਤ, ਸਫਾ ੪੧੫-੧੬
16. ਉਪਰੋਕਤ, ਸਫਾ ੪੬੦
17. ਸਤਿਗੁਰੂ ਬਿਲਾਸ ਭਾਗ ਦੂਜਾ-ਸ੍ਰੀ ਭੈਣੀ ਸਾਹਿਬ-੨੦੦੫ ਈ. ਸਫਾ ੧੨੨
18. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, ਸਫਾ ੪੭੯-੮੦
19. ਸਤਿਗੁਰੂ ਬਿਲਾਸ ਭਾਗ ਦੂਜਾ, ਸਫਾ ੧੧੧
20. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ-੧੯੯੮-ਸ੍ਰੀ ਭੈਣੀ ਸਾਹਿਬ-(ਸੰਪਾਦਕ ਜਸਵਿੰਦਰ ਸਿੰਘ)-ਭੂਮਿਕਾ-ਸਫਾ ੮੮.

# ਸੂਬਾ ਬ੍ਰਹਮਾ ਸਿੰਘ

## ੧੮੫੭ ਦੇ ਵਿਦ੍ਰੋਹ ਅਤੇ ਕੂਕਾ ਲਹਿਰ ਵਿਚ ਇਕ ਮਹੱਤਵਪੂਰਨ ਕੜੀ

੨੯ ਮਾਰਚ ੧੮੪੯ ਈ. ਨੂੰ ਲਾਰਡ ਡਲਹੌਜ਼ੀ ਦੀ ਹਕੂਮਤ ਨੇ ਪੰਜਾਬ ਨੂੰ ਬਰਤਾਨਵੀ ਸਾਮਰਾਜ ਵਿਚ ਸ਼ਾਮਿਲ ਕਰਨ ਦਾ ਐਲਾਨ ਕਰ ਦਿੱਤਾ। ਲਾਰਡ ਡਲਹੌਜ਼ੀ ਦਾ ਇਹ ਸਿਧਾਂਤਾਂ ਤੋਂ ਡਿੱਗਿਆ ਹੋਇਆ ਕਾਰਨਾਮਾ ਸੀ। ਉਸ ਸਮੇਂ ਦੇ ਅੰਗਰੇਜ਼ ਲੇਖਕ ਟੌਮਟਰ ਨੇ "ਸਿਧਾਂਤਹੀਨ ਤੇ ਨਾਵਾਜਿਬ" ਕਹਿ ਕੇ ਇਸ ਦੀ ਨਿੰਦਿਆ ਕੀਤੀ।

"ਮੇਜਰ ਈਵਾਂਨਸ ਬੈਲ ਦੇ ਮੁਤਾਬਿਕ" ਇਹ ਅਸਲ ਵਿਚ ਕੋਈ ਜਿੱਤ ਨਹੀਂ ਸਗੋਂ ਜ਼ਬਰਦਸਤ ਵਿਸ਼ਵਾਸਘਾਤ ਸੀ।" ਦਸੰਬਰ ੧੮੪੬ ਵਿਚ ਲਹੌਰ ਦਰਬਾਰ ਦੇ ਨਾਲ ਕੀਤੀ ਗਈ "ਭੈਂਰੋਵਾਲ ਦੀ ਸੰਧੀ" ਮੁਤਾਬਿਕ ਅੰਗਰੇਜ਼ਾਂ ਨੇ ਪੰਜਾਬ ਦੀ ਰਾਖੀ ਦੀ ਜ਼ਿੰਮੇਵਾਰੀ ਆਪਣੇ ਸਿਰ ਲਈ ਸੀ। ਮਹਾਰਾਜਾ ਦਲੀਪ ਸਿੰਘ ਦੇ ਨਾਬਾਲਿਗ ਹੋਣ ਦੇ ਸਮੇਂ ਦਰਮਿਆਨ, ਰਾਜ ਪ੍ਰਬੰਧ ਦਾ ਕੰਮਕਾਜ ਚਲਾਉਣ ਲਈ ਅੱਠ ਸਰਦਾਰਾਂ ਦੀ ਕੌਂਸਲ ਆਫ ਰੀਜੈਂਸੀ ਨਿਯੁਕਤ ਕੀਤੀ ਗਈ ਸੀ। ਇਹ ਬਿਲਕੁਲ ਸਪੱਸ਼ਟ ਤਹਿ ਹੋਇਆ ਸੀ ਕਿ ਇਹ ਸੰਧੀ ਮਹਾਰਾਜਾ ਦਲੀਪ ਸਿੰਘ ਦੇ ਬਾਲਗ ਹੋਣ ਤੱਕ ਹੋਵੇਗੀ ਅਤੇ ੧੮੫੪ ਈ. ਤੱਕ ਰਾਜ ਦੀ ਸਾਰੀ ਸ਼ਕਤੀ ਮਹਾਰਾਜਾ ਨੂੰ ਸੌਂਪ ਦਿੱਤੀ ਜਾਵੇਗੀ। ਪ੍ਰੰਤੂ ਲਾਰਡ ਡਲਹੌਜ਼ੀ ਨੇ ਵਿਦਰੋਹੀ ਸਿੱਖ ਸੈਨਾ ਦਾ ਬਹਾਨਾ ਬਣਾ ਕੇ ਪੰਜਾਬ ਨੂੰ ਪੂਰੀ ਤਰ੍ਹਾਂ ਕਬਜ਼ੇ ਵਿਚ ਲੈ ਲਿਆ ਸੀ।"[1]

ਅੰਗਰੇਜ਼ਾਂ ਨੂੰ ਪੰਜਾਬ ਤੋਂ ਕਿੰਨਾ ਖ਼ਤਰਾ ਸੀ ਇਸ ਦਾ ਅੰਦਾਜ਼ਾ ਵੀ ਉਪਰੋਕਤ ਲੇਖਕ ਦੀ ਟੂਕ ਵਿਚੋਂ ਮਿਲਦਾ ਹੈ—"ਪੰਜਾਬ ਵਿਚ ੪੦ ਵਿਅਕਤੀਆਂ ਪਿੱਛੇ ਇਕ ਸਿਪਾਹੀ ਸੀ ਜਦੋਂ ਕਿ ਬੰਗਾਲ ਪ੍ਰੇਜ਼ੀਡੈਂਸੀ ਵਿਚ ੩੦੦੦ ਦੇ ਪਿੱਛੇ ਇਕ ਸਿਪਾਹੀ ਸੀ।" ਅੱਗੇ ਚੱਲ ਕੇ ਲੇਖਕ ਕਹਿੰਦਾ ਹੈ—"ਲਗਾਨ ਪ੍ਰਣਾਲੀ ਵਿਚ ਭੀ ਤਬਦੀਲੀ ਕੀਤੀ ਗਈ। ਨਕਦ ਲਗਾਨ ਦੀ ਸ਼ਰਤ ਕਿਸਾਨਾਂਨੂੰ ਬੇਹੱਦ ਪ੍ਰੇਸ਼ਾਨ ਕਰ ਰਹੀ ਸੀ। ਛੋਟੇ ਜ਼ਿਮੀਂਦਾਰਾਂ ਦੀ ਆਰਥਿਕ ਸਥਿਤੀ ਡਾਵਾਂਡੋਲ ਹੋ ਚੁੱਕੀ ਸੀ। ਬਹੁਤ ਸਾਰੇ ਜ਼ਿਮੀਂਦਾਰ ਸ਼ਾਹੂਕਾਰਾਂ ਦੇ ਕਰਜ਼ਾਈ ਹੋ ਚੁੱਕੇ ਸਨ। ਬਰਤਾਨਵੀ ਹਕੂਮਤ ਵੱਲੋਂ ਇਸਾਈ ਧਰਮ, ਸੱਭਿਆਚਾਰ ਅਤੇ ਸਿੱਖਿਆ ਦਾ ਪ੍ਰਚਾਰ ਵੀ ਪੂਰੀ ਪਲਾਨਿੰਗ ਨਾਲ ਕੀਤਾ ਜਾ ਰਿਹਾ ਸੀ।

"ਉਪਰੋਕਤ ਮਹੱਤਵਪੂਰਣ ਕਾਰਨਾਂ ਦੀ ਵਜ੍ਹਾ ਤੋਂ ਪੰਜਾਬੀ ਲੋਕ ਬਰਤਾਨਵੀ ਹਕੂਮਤ ਤੋਂ ਤੰਗ ਆ ਚੁੱਕੇ ..। ੧੮੫੭ ਦੇ ਗ਼ਦਰ ਦੇ ਸਮੇਂ, ਪੰਜਾਬ ਦੀ ਅਤੀ ਮੁਸ਼ਕਿਲ ਹਾਲਤ ਵਿਚ ਵੀ, ਪੰਜਾਬੀਆਂ ਨੇ ਆਪਣੀ ਆਵਾਜ਼ ਬੁਲੰਦ ਕੀਤੀ। ਮੀਆਂਮੀਰ, ਲਹੌਰ, ਪੇਸ਼ਾਵਰ, ਮੁਲਤਾਨ, ਰਾਵਲਪਿੰਡੀ, ਜਲੰਧਰ, ਨਵਾਂਸ਼ਹਿਰ,

ਅੰਮ੍ਰਿਤਸਰ, ਹੁਸ਼ਿਆਰਪੁਰ ਅਤੇ ਡੇਰਾਜਾਤ ਤੋਂ ਭਾਰਤੀ ਸੈਨਿਕਾਂ ਨੂੰ ਨਿਹੱਥੇ ਕਰ ਦਿੱਤਾ। ਮੀਆਂਮੀਰ, ਲਹੌਰ, ਗੋਬਿੰਦਗੜ੍ਹ, ਅੰਮ੍ਰਿਤਸਰ, ਫਿਲੌਰ, ਕਾਂਗੜਾ, ਮੁਲਤਾਨ ਅਤੇ ਅਟਕ ਦੇ ਕਿਲ੍ਹਿਆਂ ਤੇ ਯੂਰਪੀਨ ਸੈਨਿਕਾਂ ਨੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ। ਇਨ੍ਹਾਂ ਹਾਲਾਤ ਵਿਚ ਵੀ ਫਿਰੋਜ਼ਪੁਰ, ਸਿਆਲਕੋਟ ਜੁਤੋਗਾ, ਕਸੌਲੀ, ਜਲੰਧਰ, ਫਿਲੌਰ, ਲੁਧਿਆਣਾ, ਪੇਸ਼ਾਵਰ, ਹੋਤੀ ਮਰਦਾਨ, ਜਿਹਲਮ ਆਦਿ ਸਥਾਨਾਂ 'ਤੇ ਬਰਤਾਨਵੀਂ ਪ੍ਰਛਾਵੇਂ ਤੋਂ ਮੁਕਤ ਹੋਣ ਲਈ ਆਵਾਜ਼ ਬੁਲੰਦ ਕੀਤੀ ਗਈ।[2]

੧੮੫੭ ਦਾ ਅਸਫਲ ਸੈਨਿਕ ਵਿਦਰੋਹ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਅਗੁਆਈ ਹੇਠ ਅੰਗਰੇਜ਼ੀ ਸਰਕਾਰ ਨੂੰ ਉਖਾੜ ਸੁੱਟਣ ਲਈ ਚਲਾਈ ਕੂਕਾ ਲਹਿਰ ਦੇ ਦਰਮਿਆਨ, ਇਕ ਮਹੱਤਵਪੂਰਨ ਕੜੀ ਸੀ—ਸੂਬਾ ਬ੍ਰਹਮਾ ਸਿੰਘ ਜੋ ਅੰਗਰੇਜ਼ੀ ਫੌਜ ਵਿਚ ਨੌਕਰ ਰਿਹਾ ਸੀ ਅਤੇ ਗ਼ਦਰ ਦੀ ਅਸਫਲਤਾ ਤੋਂ ਬਾਅਦ ਰੂਪੋਸ਼ ਹੋ ਗਿਆ ਸੀ। ਇਸ ਗੱਲ ਨੂੰ ਅੰਗਰੇਜ਼ ਅਧਿਕਾਰੀ ਬਾਖ਼ੂਬੀ ਜਾਣਦੇ ਸਨ ਕਿ ਬ੍ਰਹਮਾ ਸਿੰਘ ਆਪਣਾ ਅਤਾ ਪਤਾ ਛੇਤੀ ਕੀਤਿਆਂ ਕਿਸੇ ਨੂੰ ਦੱਸਦਾ ਨਹੀਂ ਸੀ ਇਸ ਲਈ ਉਨ੍ਹਾਂ ਨੂੰ ਇਸ ਦੇ ਵਿਦਰੋਹੀ ਸੈਨਿਕਾਂ ਵਿਚੋਂ ਹੋਣ ਦੀ ਖੁੜਕ ਰਹਿੰਦੀ ਸੀ।

ਸਰਕਾਰੀ ਰਿਕਾਰਡ ਦੇ ਮੁਤਾਬਿਕ ਬ੍ਰਹਮਾ ਸਿੰਘ ਦਰੀਆਪੁਰ, ਜਿਸਦਾ ਜ਼ਿਲ੍ਹਾ ਕੈਥਲ ਲਿਖਿਆ ਹੈ ਕਦੇ ਕਿਤੇ ਕਰਨਾਲ (ਕਿਤੇ ਹਿਸਾਰ) [ਸਾਡੀ ਖੋਜ ਮੁਤਾਬਿਕ ਇਹਨਾਂ ਦਾ ਪਿੰਡ ਦਰੀਆਪੁਰ ਦੇ ਪਾਸ ਕੈਲਾਣਾ ਸੀ, ਜੋ ਅੱਜਕਲ੍ਹ ਮਾਨਸਾ ਜ਼ਿਲ੍ਹੇ ਦੇ ਬੁਢਲਾਡਾ ਥਾਣੇ ਵਿਚ ਹੈ।] ਪਿੰਡ ਦੇ ਗੁਲਾਬ ਸਿੰਘ ਜ਼ਿਮੀਂਦਾਰ ਦੇ ਪੁੱਤਰ ਸੀ। ਮੈਕਨਬ ਪਾਸ ਇਲਾਹਾਬਾਦ ਕਿਲ੍ਹੇ ਵਿਚ ਦਿੱਤੇ ਬਿਆਨ ਮੁਤਾਬਿਕ ਉਸਦਾ ਜਨਮ ੧੮੨੨ ਈ. ਦਾ ਸਾਬਤ ਹੁੰਦਾ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਉਪਦੇਸ਼ ਵਿਚ ਜ਼ਿਕਰ ਆਉਂਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਮਹੱਤਵਪੂਰਨ ਕੂਕੇ ਸੂਬੇ, ਨਾਮਧਾਰੀ ਬਣਨ ਤੋਂ ਪਹਿਲਾਂ ਨਿਰਮਲੇ ਜਾਂ ਉਦਾਸੀ ਸਾਧੂਆਂ ਨਾਲ ਸੰਬੰਧਿਤ ਸਨ।

"ਬਾਬਾ ਜਵਾਹਰ ਸਿੰਘ ਜੀ ਨਿਰਮਲਿਆਂ ਸੰਤਾਂ 'ਚੋਂ ਆਏ ਸੀ। ਬਾਬੇ ਸਾਹਿਬ ਸਿੰਘ ਹੁਰੀਂ, ਬ੍ਰਹਮਾ ਸਿੰਘ ਹੁਰੀਂ-ਉਦਾਸੀ ਨਾਂਗੇ, ਜੱਟਾਂ ਵਾਲੇ ਹੁੰਦੇ ਸਨ—ਇਹ ਫੇਰ ਸਿੱਖ ਸਜੇ ਸਨ।[3] ਆਮ ਧਾਰਨਾ ਇਹ ਸੀ ਕਿ ਸੂਬਾ ਬ੍ਰਹਮਾ ਸਿੰਘ ਹੋਰੀਂ ਸਤਿਗਰੂ ਰਾਮ ਸਿੰਘ ਜੀ ਤੋਂ ਭਜਨ ਲੈ ਚੁੱਕੇ ਸਨ। ਇਵੇਂ ਹੀ ਸਾਹਿਬ ਸਿੰਘ ਹੋਰਾਂ ਬਾਬਤ ਸਮਝਿਆ ਜਾਂਦਾ ਸੀ ਪਰ ਹਕੀਕਤ ਵਿਚ ਸੰਮਤ ੧੯੧੬ ਬਿਕ੍ਰਮੀ ੧੮੬੦ ਈ. ਦੀ ਮਾਘੀ ਤੇ ਮੁਕਤਸਰ ਇਹ ਦੋਵੇਂ ਇਕੱਠੇ ਹੋਏ ਸਨ ਅਤੇ ਫਿਰ ਬ੍ਰਹਮਾ ਸਿੰਘ ਦੀ ਪ੍ਰੇਰਣਾ ਤੇ ਦੋਹਾਂ ਨੇ ਗੁਰੂ ਬਾਲਕ ਸਿੰਘ ਜੀ ਪਾਸ ਹਜ਼ਰੋਂ ਸਾਹਿਬ ਜਾ ਕੇ ਨਾਮ ਦੀ ਦਾਤ ਪ੍ਰਾਪਤ ਕੀਤੀ ਸੀ। ਸਰਕਾਰੀ ਦਸਤਾਵੇਜ਼ਾਂ ਦੇ ਉਪਲਬੱਧ ਹੋਣ ਬਾਅਦ ਹੀ ਇਸ ਹਕੀਕਤ ਨੂੰ ਸਵੀਕਾਰ ਕੇ ੧੫-੯-੧੯੫੭ ਈ. ਦੇ ਆਪਣੇ ਭਾਸ਼ਣ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਫੁਰਮਾਉਂਦੇ ਹਨ—

"ਕਈ ਗੱਲਾਂ ਦਾ ਸਾਨੂੰ ਨਹੀਂ ਸੀ ਪਤਾ, ਜਿਹੜਾ ਹੁਣ ਪਰਸੋਂ ਚੋਥ ਤੋਂ ਲੱਗਾ ਹੈ।

ਨਾਮਧਾਰੀ ਸੂਬਿਆਂ ਦੇ ਬਿਆਨ ਜਿਹੜੇ ਪ੍ਰਾਗ ਰਾਜ ਇਲਾਹਾਬਾਦ, ਵਿਚ ਹੋਏ ਨੇ, ਉਹਦੇ 'ਚ ਬਾਬਾ ਸਾਹਿਬ ਸਿੰਘ ਜੀ ਤੇ ਬਾਬਾ ਬ੍ਰਹਮਾ ਸਿੰਘ ਜੀ ਨੇ ਦੱਸਿਆ ਹੈ, ਜਿਹਨੂੰ ਮੈਂ ਅਜੇ ਤੱਕ ਮੰਨਦਾ ਸਾਂ ਕਿ ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਤੋਂ ਭਜਨ ਪੁੱਛਿਆ, ਉਹ ਕਹਿੰਦੇ ਨੇ-ਅਸੀਂ ਸੋਲ੍ਹਾਂ ਸੰਮਤ ੧੯੧੬ 'ਚ ਜਾ ਕੇ ਗੁਰੂ ਬਾਲਕ ਸਿੰਘ ਜੀ ਤੋਂ ਭਜਨ ਹਜ਼ੂਰੋਂ ਪੁੱਛਿਐ। ਸਾਨੂੰ ਨਹੀਂ ਸੀ ਪਤਾ ਹੁਣ ਤੱਕ। ਇਤਿਹਾਸ ਦੁਹਰਾਂਦਾ ਹੈ ਆਪਣੇ ਆਪ ਨੂੰ। ਅਜੇ ਕਈ ਗੱਲਾਂ ਉਹ ਹਨ ਜਿਨ੍ਹਾਂ ਨੂੰ ਅਸੀਂ ਜਾਣਦੇ ਹਾਂ, ਏਦੂੰ ਅੱਗੇ ਹੋਰ ਭੀ ਨਿਕਲਣ। ਖੋਜੀ ਉਪਜੈ ਬਾਦੀ ਬਿਨਸੈ। ਸਾਡਾ ਫਰਜ਼ ਹੈ ਖੋਜ ਕਰੋ, ਪ੍ਰੇਮ ਨਾਲ।"[4]

ਉਂਞ ਗੁਰੂ ਬਾਲਕ ਸਿੰਘ ਜੀ ਪਾਸ ਜਿਹੜਾ ਵੀ ਸਿੰਘ ਨਾਮਦਾਨ ਲੈਣ ਜਾਂਦਾ ਸੀ, ਉਹ ਦੀਖਿਆ ਦੇਣ ਤੋਂ ਬਾਅਦ ਉਸ ਨੂੰ ਇਹ ਹੁਕਮ ਕਰਦੇ ਸਨ ਕਿ ਅਟਕ ਦਰਿਆ ਤੋਂ ਚੜ੍ਹਦੇ ਵਾਲੇ ਪਾਸੇ ਲਈ ਨਾਮ ਦੇ ਖਜ਼ਾਨੇ ਦੀਆਂ ਕੁੰਜੀਆਂ ਅਸੀਂ ਠਾਕੁਰ ਜੀ (ਸਤਿਗੁਰੂ ਰਾਮ ਸਿੰਘ ਜੀ) ਨੂੰ ਸੌਂਪ ਦਿੱਤੀਆਂ ਹਨ ਸੋ ਹੁਣ ਤੁਸੀਂ ਉਨ੍ਹਾਂ ਦੀ ਸ਼ਰਨ ਵਿਚ ਅਵੱਸ਼ ਹੀ ਜਾਣਾ ਹੈ। ਅਗਲਾ ਮਾਰਗ ਦੱਸਣਾ ਉਨ੍ਹਾਂ ਦੇ ਜ਼ਿੰਮੇ ਹੈ। ਇਸ ਤੇ ਛੇਤੀ ਹੀ ਇਹ ਦੋਵੇਂ ਸ੍ਰੀ ਭੈਣੀ ਸਾਹਿਬ ਪੁੱਜ ਜਾਂਦੇ ਹਨ। ਸਾਹਿਬ ਸਿੰਘ ਪਹਿਲੋਂ ਜਾਂਦਾ ਹੈ ਕਿਉਂ ਜੁ ਹਰਿਦੁਆਰ ਦੀ ਅਰਧ ਕੁੰਭੀ ਅਪ੍ਰੈਲ ੧੮੬੧ ਈ. ਤੱਕ ਸਾਹਿਬ ਸਿੰਘ ਹਜ਼ੂਰੀ ਵਿਚ ਆ ਚੁੱਕਾ ਸੀ। ਬ੍ਰਹਮਾ ਸਿੰਘ ਹੋਰਾਂ ਦਾ ਜ਼ਿਕਰ ਇਸ ਦੌਰੇ ਵਿਚ ਨਹੀਂ ਮਿਲਦਾ। ਸੋ ਉਹ ਕੁਝ ਸਮਾਂ ਬਾਅਦ ਵਿਚ ਆਉਂਦੇ ਹਨ।

ਪਹਿਲੇ ਪੰਜਾਂ ਸੂਬਿਆਂ ਵਿਚ ਵੀ ਉਨ੍ਹਾਂ ਦਾ ਜ਼ਿਕਰ ਨਹੀਂ। ਇਨ੍ਹਾਂ ਸੂਬਿਆਂ ਅਤੇ ਸਤਿਗੁਰੂ ਜੀ ਦੀ ਨਜ਼ਰਬੰਦੀ ਬਾਅਦ ਜਦੋਂ ਆਪ ਹੋਰ ੧੭ ਸੂਬੇ ਥਾਪਦੇ ਹਨ ਤਾਂ ਬ੍ਰਹਮਾ ਸਿੰਘ ਨੂੰ ਸੂਬਾ ਥਾਪਿਆ ਜਾਂਦਾ ਹੈ ਅਤੇ ਮਾਝਾ, ਦੜਪ ਅਤੇ ਬਾਰ ਦੇ ਇਲਾਕੇ ਵਿਚ ਸਿੱਖੀ ਪ੍ਰਚਾਰ ਦੀ ਸੇਵਾ ਬ੍ਰਹਮਾ ਸਿੰਘ ਹੋਰਾਂ ਦੇ ਜ਼ਿੰਮੇ ਲਾਈ ਜਾਂਦੀ ਹੈ। ਸੰਨ ੧੮੬੭ ਈ. ਦੇ ਅਨੰਦਪੁਰ ਸਾਹਿਬ ਦੇ ਪਹਿਲੇ ਹੋਲੇ ਸਮੇਂ ਅੰਗਰੇਜ਼ੀ ਸਰਕਾਰ ਸਤਿਗੁਰੂ ਜੀ ਨੂੰ ਭੈਣੀ ਸਾਹਿਬ ਵਿਖੇ ਹੀ ਨਜ਼ਰਬੰਦ ਰੱਖਣਾ ਚਾਹੁੰਦੀ ਸੀ ਪਿਛਲੇ 3½ ਕੁ ਸਾਲਾਂ ਤੋਂ। ਪ੍ਰੰਤੂ ਸਤਿਗੁਰੂ ਜੀ ਸਤਿਆਗ੍ਰਹਿ ਦੀ ਤਰਜ਼ ਤੇ ਐਲਾਨ ਕਰ ਦਿੱਤਾ ਸੀ ਕਿ ਅਸੀਂ ਇਸ ਹੋਲੇ ਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤੀਰਥ ਸਥਾਨ ਦੇ ਦਰਸ਼ਨ ਹਰ ਹਾਲਤ ਵਿਚ ਕਰਾਂਗੇ ਅਤੇ ਨਿਵਾਰਕ ਨਜ਼ਰਬੰਦੀ ਕਾਨੂੰਨ ਦੀਆਂ ਧੱਜੀਆਂ ਉਡਾ ਕੇ ਭੈਣੀ ਸਾਹਿਬ ਦੀ ਜੂਹ ਵਿਚੋਂ ਨਿਕਲ ਚੱਲਾਂਗੇ। ਇਸ ਤੇ ਸਰਕਾਰ ਨੂੰ ਆਪਣਾ ਨਮੂਜ ਰੁਲਦਾ ਨਜ਼ਰ ਆਇਆ ਅਤੇ ਸੱਚੇ ਹੋਣ ਲਈ ਕਹਿ ਦਿੱਤਾ ਕਿ ਸਤਿਗੁਰੂ ਜੀ ਸੰਗਤ ਸਮੇਤ ਹੋਲਾ ਮੁਹੱਲਾ ਅਨੰਦਪੁਰ ਸਾਹਿਬ ਵਿਖੇ ਮਨਾ ਸਕਦੇ ਹਨ। ੧੯ ਮਾਰਚ ੧੮੬੭ ਈ. ਨੂੰ ਸਤਿਗੁਰੂ ਜੀ ਅਨੰਦਪੁਰ ਸਾਹਿਬ ਪੁੱਜ ਗਏ। ਇਸ ਹੋਲੇ ਸਮੇਂ ਹੋਰਨਾਂ ਸੂਬਿਆਂ ਤੋਂ ਇਲਾਵਾ ਬ੍ਰਹਮਾ ਸਿੰਘ ਸੂਬਾ ਵੀ ਹਜ਼ੂਰੀ ਵਿਚ ਸੀ। ਇਹ ਰਾਤ ਤੰਬੂਆਂ ਕਨਾਤਾਂ ਵਿਚ ਕੱਟ ਕੇ ਅਗਲੇ ਦਿਨ ਸਤਿਗੁਰੂ ਜੀ ਇਤਿਹਾਸਕ ਗੁਰੂ ਅਸਥਾਨਾਂ ਦੇ ਦਰਸ਼ਨ ਕਰਨ ਗਏ, ੨੦ ਮਾਰਚ ਨੂੰ ਸਵੇਰੇ ਸੱਤ ਵਜੇ। ਮੁੱਖ ਪੁਜਾਰੀ ਭਾਈ ਹਰੀ ਸਿੰਘ ਸੀ ਉਸ ਨੇ

ਅਰਦਾਸ ਨਾ ਕੀਤੀ। "ਸਤਿਗੁਰੂ ਬਿਲਾਸ" ਵਿਚ ਭਾਈ ਸੰਤੋਖ ਸਿੰਘ ਬਾਹੋਵਾਲ ਲਿਖਦੇ ਹਨ—"ਸਾਰੀ ਸੰਗਤ ਫੌਜ ਵਰਗੀ ਮਲੂਮ ਹੋਵੇ। ਇਕ ਪੁਜਾਰੀ ਸੀ। ਉਸਨੇ ਅਰਦਾਸਾ ਨਾ ਕੀਤਾ। ਸਿਰੀ ਸਤਿਗੁਰੂ ਜੀ ਬਚਨ ਕੀਤਾ ਬ੍ਰਹਮਾ ਸਿੰਘ ਕਰ ਅਰਦਾਸਾ। ਅਸੀਂ ਕੋਈ ਅਰਦਾਸਾ ਕਰਨਾ ਭੁੱਲੇ ਹੋਏ ਤਾਂ ਨਹੀਂ। ਬਾਬਾ ਬ੍ਰਹਮਾ ਸਿੰਘ ਨੇ ਅਰਦਾਸਾ ਕੀਤਾ ਤੇ ਪ੍ਰਸ਼ਾਦ ਵਰਤਾਇਆ। ਸਾਰੇ ਗੁਰਦੁਆਰਿਆਂ ਦਾ ਦਰਸ਼ਨ ਕਰਵਾ ਕੇ ਫਰੰਗੀ ਚਲੇ ਗਏ। ਫੇਰ ਖਾਲਸੇ ਕਾ ਭੀ ਮਗਰ ਬਹੀਰ ਪੈ ਗਿਆ। ਸਾਰੇ ਨਾਮਧਾਰੀਏ ਖਾਲਸੇ ਹੀ ਖਾਲਸਾ ਨਜ਼ਰ ਆਉਂਦਾ ਹੈ। ਹੋਰ ਕਿਸੇ ਮਜ਼ਬ ਕਾ ਆਦਮੀ ਨਹੀਂ ਦਿਸਦਾ। ਸਿੰਘ ਦਰਸ਼ਨ ਕਰਕੇ ਭੇਟਾ ਦੇ ਕੇ ਆਪੇ ਹੀ ਅਰਦਾਸ ਕਰ ਦਿਆ ਕਰਨ। ਬੜੀ ਖੁਸ਼ੀ ਸੇ ਸੰਗਤ ਡੇਰੇ ਕੋ ਵਾਪਸ ਆਈ। ਕੈਂਹਦੇ ਹੈਂ ਧੰਨ ਹੈ ਸੱਚਾ ਪਾਤਸ਼ਾਹ ਤੇਰਾ ਅੰਤ ਕਿਸੇ ਨਹੀਂ ਪਾਇਆ।"[5]

੧੮੬੯ ਈ. ਦੀ ਅੰਮ੍ਰਿਤਸਰ ਜੀ ਦੀ ਵੈਸਾਖੀ ਦੇ ਪੁਰਬ ਤੇ ਵੀ ਬਾਬਾ ਬ੍ਰਹਮਾ ਸਿੰਘ ਆਪ ਜੀ ਦੀ ਹਜ਼ੂਰੀ ਵਿਚ ਸੀ। ਅੰਮ੍ਰਿਤਸਰ ਸਾਹਿਬ ਤੋਂ ਵਾਪਸੀ ਤੇ ਆਪ ਭਵਿੱਖਤ ਬਚਨ ਕਰਦੇ ਆ ਰਹੇ ਸਨ। ਸਰਕਾਰ ਅੰਗਰੇਜ਼ੀ ਦੀਆਂ ਨਾਮਧਾਰੀ ਪੰਥ ਤੇ ਤਾੜਨਾ ਭਰੀਆਂ ਨਜ਼ਰਾਂ ਤੋਂ ਆਪ ਭਲੀ ਭਾਂਤ ਪਰਿਚਿਤ ਸਨ। ਇਸ ਲਈ ਉਨ੍ਹਾਂ ਨੂੰ ਆਭਾਸ ਹੋ ਰਿਹਾ ਸੀ ਕਿ ਉਨ੍ਹਾਂ ਦੀ ਪੰਜਾਬ ਵਿਚ ਸੁਤੰਤਰ ਹੋਂਦ ਅਤੇ ਹਸਤੀ ਤੋਂ ਬਰਤਾਨਵੀ ਤਾਜ ਭੈਭੀਤ ਹੋ ਰਿਹਾ ਹੈ। ਆਪਣੇ ਸਿੰਘਾਂ ਦਾ ਮਨੋਬਲ ਕਾਇਮ ਰੱਖਣ ਲਈ ਕਿਸੇ ਅਜਿਹੀ ਸੰਭਾਵਿਤ ਕਾਰਵਾਈ ਸਮੇਂ ਆਪ ਅਕਸਰ ਉਨ੍ਹਾਂ ਨੂੰ ਦਲੇਰੀ ਦੇਣ ਵਾਲੇ ਬਚਨ ਕਰ ਕਰ ਕੇ ਸੁਣਾਇਆ ਕਰਦੇ ਸਨ। ਸਤਿਗੁਰੂ ਜੀ ਹਮੇਸ਼ਾ ਚੜ੍ਹਦੀ ਕਲਾ ਵਿਚ ਹੀ ਵਿਚਰਦੇ ਸਨ। ਬਾਹੋਵਾਲ ਜੀ ਲਿਖਦੇ ਹਨ—"ਖੁਸ਼ੀ ਸੇ ਰਾਤ ਕੋ ਬਚਨ ਕੀਤਾ ਬਾਬੇ ਦਰਬਾਰਾ ਸਿੰਘ ਕੋ ਕਿ ਮੈਨੂੰ ਫਰੰਗੀ ਜ਼ਰੂਰ ਹੱਥ ਪਾਵਣਗੇ। ਮੈਨੂੰ ਦੇਸਾਂ ਪ੍ਰਦੇਸਾਂ ਕੋ ਲੈ ਜਾਵਣਗੇ। ਮੈਨੂੰ ਮਰ ਗਿਆ ਲਿਖਣਗੇ ਪਰ ਤੁਸੀਂ ਨਹੀਂ ਮੰਨਣਾ ਕਿ ਮਰ ਗਿਆ ਹੈ। ਮੈਂ ਅਗਨੀ ਨਾਲ ਜਲਦਾ ਨਹੀਂ, ਪਾਣੀ ਵਿਚ ਡੁੱਬਦਾ ਨਹੀਂ, ਪੌਣ ਨਾਲ ਉੱਡਦਾ ਨਹੀਂ। ਮੈਂ ਏਹ ਝੂਠੇ ਕਰਕੇ ਮਾਰਨੇ ਹਨ। ਤਦ ਆਵਾਂਗੇ ਜਦ ਸਾਰੀ ਪ੍ਰਿਥੀ ਨਿਰਾਸ਼ ਹੋ ਜਾਵੇਗੀ। ਸਮਾਂ ਬਹੁਤ ਬੁਰਾ ਆਵੇਗਾ।

ਬਾਬੇ ਬ੍ਰਹਮਾ ਸਿੰਘ ਨੇ ਕਹਿਆ ਜੀ ਜੋ ਲੋਕ ਕੈਹਣ ਦੇਹ ਛੱਡ ਗਏ ਹੈਨ ? ਅੰਤਰਯਾਮੀ ਜੀ ਬਚਨ ਕੀਤਾ ਇਹ ਦੇਹ ਉਸ ਦਿਨ ਛੱਡਾਂਗਾ ਜਿਸ ਦਿਨ ਸਾਰੇ ਧਰਮ ਵਰਤੇਗਾ ਤੇ ਸਾਰੀ ਧਰਤੀ ਪਰ ਸੰਬਰ ਸੂਹੀ ਫਿਰੂਗੀ।"[7]

ਆਪਣੇ ਸਰਬ ਸਾਂਝੀਵਾਲਤਾ ਦੇ ਮਿਸ਼ਨ ਪ੍ਰਤੀ ਅਜਿਹਾ ਦ੍ਰਿੜ੍ਹ ਵਿਸ਼ਵਾਸ ਕਿਸੇ ਅਤਿ ਪਰਾਕਰਮੀ ਮਹਾਂਪੁਰਖ ਦੇ ਬਚਨਾਂ ਵਿਚੋਂ ਹੀ ਝਲਕਦਾ ਹੈ। ਸੂਬਾ ਬ੍ਰਹਮਾ ਸਿੰਘ ਹੋਰਾਂ ਦਾ ਚਰਿੱਤਰ ਵੀ ਭਾਣੇ ਦੀ ਇਸ ਕੁਠਾਲੀ ਵਿਚ ਘੜਿਆ ਗਿਆ ਸੀ ਕਿ ਦੇਸੋਂ ਬਦੇਸ਼ ਹੋਣ ਵੇਲੇ ਉਨ੍ਹਾਂ ਨੇ ਕਿਸੇ ਤਰ੍ਹਾਂ ਦੀ ਲਚਕ ਜਾਂ ਕਮਜ਼ੋਰੀ ਨਹੀਂ ਵਿਖਾਈ। ਇਹ ਸਤਿਗੁਰੂ ਜੀ ਦੀ ਅਦੁੱਤੀ ਸ਼ਖਸੀਅਤ ਹੀ ਸੀ ਜਿਸ ਦੇ ਪਰਛਾਵੇਂ ਵਿਚ ਬੈਠ ਕੇ ਆਪ

ਦੇ ਸੂਬਿਆਂ ਦੇ ਕੌਮੀ ਨਾਇਕਾਂ ਵਾਲੇ, ਸੂਰਬੀਰਾਂ ਵਾਲੇ, ਸਿਰੜੀ ਪੁਰਖਾਂ ਵਾਲੇ ਅਤੇ ਤਪ ਤਿਆਗ ਤੇ ਸਹਿਜ ਬ੍ਰਿਤੀ ਦੇ ਸੁਮੇਲ ਵਾਲੇ ਆਦਰਸ਼ ਜੀਵਨ ਘੜੇ ਗਏ ਸਨ। ਇਨ੍ਹਾਂ ਸੂਬਿਆਂ ਤੋਂ ਵੀ ਸਰਕਾਰ ਅੰਗਰੇਜ਼ੀ ਥਰਥਰ ਕੰਬਦੀ ਸੀ। ਇਸ ਲਈ ਉਹ ਤਹਿਕੀਕਾਤ ਕਰਨ ਦੇ ਬਹਾਨੇ ਅਕਸਰ ਸ੍ਰੀ ਸਤਿਗੁਰੂ ਜੀ ਪਾਸੋਂ ਇਨ੍ਹਾਂ ਸੂਬਿਆਂ ਬਾਰੇ ਪੁੱਛਗਿੱਛ ਕਰਿਆ ਕਰਦੇ ਸਨ ਪਰ ਸਤਿਗੁਰੂ ਜੀ ਸਨ ਕਿ ਉਹ ਆਪਣੇ ਰਾਜਨੀਤਕ ਮਿਸ਼ਨ ਦੀ ਸੂਹ ਦੁਸ਼ਮਣ ਨੂੰ ਨਾ ਲੱਗੇ, ਇਸ ਉੱਤੇ ਅਧਿਆਤਮਕਤਾ ਦਾ ਗਿਲਾਫ ਚੜ੍ਹਾ ਕੇ ਹੀ ਪੇਸ਼ ਕਰ ਦਿੰਦੇ ਸਨ। ਬਾਹੋਵਾਲ ਜੀ ਨੂੰ ਇਸ ਸੰਬੰਧ ਵਿਚ ਉਦਰਿਤ ਕਰਨਾ ਜ਼ਰੂਰੀ ਹੋ ਗਿਆ ਹੈ—"ਏਕ ਸਮੇਂ ਤਹਿਸੀਲਦਾਰ ਤੇ ਫਰੰਗੀ ਦੋਵੇਂ ਗੁਰੂ ਜੀ ਸੇ ਪੁੱਛਣੇ ਲਗੇ ਤੁਮਾਰੇ ਸੂਬਿਆਂ ਦਾ ਕੀ ਨਾਮ ਹੈ ਤੇ ਵਜੀਰ ਦਾ ਕੀ ਨਾਉਂ ਹੈ ? ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸਾਡੇ ਸੂਬੇ ਰਾਜਿਆਂ ਵਾਂਗੂੰ ਨਹੀਂ ਹੈ। ਸਾਡੇ ਕੋਲ ਕੋਈ ਰਾਜ ਨਹੀਂ ਹੈ। ਏਹ ਸੂਬੇ ਨਾਮ ਕੇ ਸੁਨਾਉਣੇ ਵਾਲੇ ਹਨ। ਨਾਮ ਦਾ ਹੀ ਰਾਜ ਹੈ। ਹੋਰ ਰਾਜੇ ਝੂਠੇ ਹੈਂ। ਨਾਮ ਦਾ ਰਾਜ ਸੱਚਾ ਹੈ।"[6]

ਸਤਿਗੁਰੂ ਜੀ ਇਕ ਸਮਤਾਮੂਲਕ ਸਮਾਜਿਕ ਆਰਥਿਕ ਢਾਂਚੇ ਵਿਚ ਵਿਸ਼ਵਾਸ ਰੱਖਦੇ ਸਨ। ਉਹ ਮਾਇਆਵਾਦੀ ਨਿਜ਼ਾਮ ਤੋਂ ਮਨੁੱਖਾਂ ਨੂੰ ਪੂਰੀ ਤਰ੍ਹਾਂ ਮੁਕਤ ਵੇਖਣਾ ਚਾਹੁੰਦੇ ਸਨ ਅਤੇ ਨਿਜੀ ਸੰਪਤੀ ਤੋਂ ਪੈਦਾ ਹੋਣ ਵਾਲੀਆਂ ਮੁਸ਼ਕਿਲਾਂ ਪ੍ਰਤੀ ਵੀ ਸੁਚੇਤ ਸਨ। ਇਸ ਲਈ ਬਾਹੋਵਾਲ ਜੀ ਦੁਆਰਾ ਲਿਖਤ ਇਹ ਤੁਕਾਂ ਅੱਜ ਦੇ ਭਾਰਤ ਦੀ ਬਹੁਗਿਣਤੀ ਵਸੋਂ ਦੀ ਬੰਦਖਲਾਸੀ ਲਈ ਆਪ ਦੁਆਰਾ ਚਿਤਵੇ ਭਵਿੱਖ ਨਕਸ਼ੇ ਨਾਲ ਜੁੜੀਆਂ ਮਲੂਮ ਹੁੰਦੀਆਂ ਹਨ। ਕਿਉਂਕਿ ਨਿੱਜੀ ਸੰਪਤੀ ਦੀ ਘਾਟ ਵਾਧ ਨਾਲ ਹੀ ਅਪਰਾਧ ਬਿਰਤੀ ਜੁੜੀ ਰਹਿੰਦੀ ਹੈ ਤੇ ਜੇ ਦੁਨੀਆਂ ਤੋਂ ਅਪਰਾਧ ਮਿੱਟ ਗਿਆ ਫਿਰ ਜੇਲ੍ਹਾਂ ਦੀ ਕੀ ਲੋੜ ?... "ਅਕਾਲ ਅਕਾਲ ਹੋਵੇਗਾ ਭਾੜ ਬੂਟੇ ਨਾਲ। ਰਿੱਧੀਆਂ ਸਿੱਧੀਆਂ ਹਾਜ਼ਰ ਖੜ੍ਹੀਆਂ ਰਹਿਣਗੀਆਂ। ਸਿੰਘਾਂ ਦੇ ਘਰੀ ਲੱਛਮੀ ਨਿਵਾਸ ਕਰੇਗੀ। ਸੰਤ ਖਾਲਸੇ ਦੇ ਹੱਥੀਂ ਵਰਤੇਗੀ। ਜਿਹੜਾ ਗੱਫਾ ਸਾਨੂੰ ਮਿਲਿਆ ਹੈ ਸੋ ਤੁਹਾਨੂੰ ਵੰਡ ਛਕਿਆ ਹੈ। ਫੇਰ ਜਿਹੜਾ ਲਿਆਵਾਂਗੇ ਸੋ ਭੀ ਵਰਤਾਇਕੇ ਛਕਾਂਗੇ। ਬੜੇ ਸੁੱਖ ਦੇਵਾਂਗੇ। ਜੋ ਕੁਝ ਕਰਦੇ ਹੈਂ ਸਭ ਸੰਤ ਖਾਲਸੇ ਦੇ ਵਾਸਤੇ ਕਰਦੇ ਹੈਂ। ਐਸਾ ਸਮਾਂ ਆਏਗਾ ਬਾਰ੍ਹੀਂ ਕੋਹੀਂ ਦੀਵਾ ਬਲੇਗਾ। ਬਾਰ੍ਹੀਂ ਕੋਹੀਂ ਪੜਾਉ ਹੋਵੇਗਾ। ਏਕ ਜਗ੍ਹਾ ਲੰਗਰ ਹੋਵੇਗਾ। ਅਦਾਲਤ ਭੀ ਏਕ ਜਗ੍ਹਾ ਹੋਵੇਗੀ।... ਜੇਲ੍ਹਖਾਨੇ ਨਹੀਂ ਰਹਿਣਗੇ।"[7]

ਗੁਰੂ ਮਰਿਆਦਾ ਵਿਚ, ਗੁਰਮਤ ਵਿਚ ਨਾਮ ਦੀ ਬੜੀ ਮਹਿਮਾ ਹੈ। ਇਸ ਨੂੰ ਆਤਮ ਸ਼ੁੱਧੀ ਦਾ ਅਸਤਰ ਵੀ ਕਿਹਾ ਗਿਆ ਹੈ। ਇਕਾਗਰਤਾ ਵੀ ਬਣਦੀ ਹੈ। ਜਿਸ ਘਰ ਵਿਚ ਮ੍ਰਿਤੂ ਸ਼ੈਯਾ ਤੇ ਕੋਈ ਪ੍ਰਾਣੀ ਪਿਆ ਹੋਵੇ ਉਥੇ ਆਮ ਤੌਰ 'ਤੇ ਸੋਗ ਦਾ ਮਾਹੌਲ ਹੁੰਦਾ ਹੈ। ਆਪਣੇ ਸਿੰਘਾਂ ਨੂੰ ਇਸ ਸੋਗੀ ਅਵਸਥਾ ਵਿਚੋਂ ਬਾਹਰ ਕੱਢਣ ਲਈ ਵੀ ਸਤਿਗੁਰੂ ਜੀ ਨੇ ਬ੍ਰਹਮਾ ਸਿੰਘ ਹੋਰਾਂ ਦੇ ਜ਼ਿੰਮੇ ਇਕ ਵਿਸ਼ੇਸ਼ ਸੇਵਾ ਲਾ ਦਿੱਤੀ। ਸਾਡਾ ਪਹਿਲਾ ਇਤਿਹਾਸਕਾਰ ਲਿਖਦਾ ਹੈ—"ਏਕ ਸਮੇਂ ਬਾਬੇ ਬ੍ਰਹਮਾ ਸਿੰਘ ਕੋ ਬਚਨ ਕੀਤਾ

ਜਿੱਥੇ ਚੀਕ ਚਿਹਾੜਾ ਪੈਂਦਾ ਹੋਵੇ ਤੂੰ ਉੱਥੇ ਜਾਇਆ ਕਰ। ਮਰਨ ਲੱਗੋ ਦੇ ਕੰਨ ਮੈਂ ਭਜਨ ਸੁਣਾਇਆ ਕਰ। ਸੋ ਚੁਰਾਸੀ ਤੋਂ ਬਚ ਜਾਵੇਗਾ ਤੇ ਜਨਮ ਸਿੰਘਾਂ ਦੇ ਘਰ ਹੀ ਹੋਵੇਗਾ।"[10] ਆਪਣੇ ਚੌਗਿਰਦੇ ਨਾਲੋਂ ਕਦੇ ਵੀ ਨਾ ਟੁੱਟਣ ਦੇ ਮੋਹ ਨੂੰ ਉਪਰੋਕਤ ਸਤਰਾਂ ਵਿਚ ਬਿਆਨਿਆ ਗਿਆ ਹੈ। ਇਸੇ ਭਾਵਨਾ ਦਾ ਪ੍ਰਗਟਾਵਾ ਪ੍ਰਸਿੱਧ ਪੰਜਾਬੀ ਸ਼ਾਇਰ ਡਾ. ਹਰਿਭਜਨ ਸਿੰਘ ਹੋਰਾਂ ਦੀ ਇਕ ਪ੍ਰਸਿੱਧ ਕਵਿਤਾ—

"ਮਾਨਸ ਜਨਮ ਦੋਬਾਰਾ ਪਾਵਾਂ। ਏਸੇ ਦੇਸ਼ ਪੰਜਾਬ 'ਚ ਆਵਾਂ" ਵਿਚ ਵੀ ਮਿਲਦਾ ਹੈ।

ਸ੍ਰੀ ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾਂ ਅਕਾਲ ਚਲਾਣਾ ਤਾਂ ਪਹਿਲਾਂ ਕਰ ਗਏ ਸਨ। ਉਨ੍ਹਾਂ ਨਮਿੱਤ ਵਰ੍ਹੀਣੇ ਦੇ ਭੋਗ ਆਉਣ ਵਾਲੇ ਭਾਣੇ ਨੂੰ ਮੁੱਖ ਰੱਖਦਿਆਂ ਸਤਿਗੁਰੂ ਜੀ ਨੇ ਚਲਾਣੇ ਤੋਂ ਤਿੰਨ ਕੁ ਮਹੀਨੇ ਬਾਅਦ ਹੀ ਪੁਆਉਣੇ ਮਿਥ ਲਏ। ੧੨ ਜਨਵਰੀ ੧੮੭੨ ਈ. ਨੂੰ ਇਹ ਭੋਗ ਪਾਏ ਗਏ। ਇਸ ਤੋਂ ਪਹਿਲਾਂ ਸਤਿਗੁਰੂ ਜੀ ਅੰਮ੍ਰਿਤਸਰ ਦੀ ਦੀਵਾਲੀ ਤੇ ਦਰਸ਼ਨ ਦੇ ਕੇ ਮਾਝੇ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਵਾਪਸ ਸ੍ਰੀ ਭੈਣੀ ਸਾਹਿਬ ਪੁੱਜ ਗਏ ਸਨ।

ਸਤਿਗੁਰੂ ਜੀ ਨੇ ਇਸ ਮੇਲੇ ਦੀ ਵਿਸ਼ੇਸ਼ਤਾ, ਮਸਤਾਨੇ ਦਲ ਦੀ ਤਿਆਰੀ ਰਾਇਕੋਟ ਬੁੱਚੜ ਬੱਧ ਕੇਸ ਵਿਚ ਸਰਕਾਰ ਦੁਆਰਾ ਆਪ ਦਾ ਨਾਮ ਘਸੀਟੇ ਜਾਣ ਆਦਿ ਯੋਜਨਾਵਾਂ ਤੋਂ, ਆਪਣਾ ਭਵਿੱਖ ਭਾਂਪਦਿਆਂ ਇਸ ਮੇਲੇ ਤੇ ਸਿੰਘਾਂ ਨੂੰ ਕਹਿ ਭੇਜਿਆ ਸੀ ਕਿ ਫਿਰ ਕਾਫੀ ਸਮਾਂ ਦਰਸ਼ਨਾਂ ਦਾ ਸਬੱਬ ਨਹੀਂ ਬਣਨਾਂ, ਇਸ ਲਈ ਸੰਗਤ ਹੁੰਮ ਹੁੰਮਾ ਕੇ ਆਵੇ। "ਫੇਰ ਦਰਸ਼ਨ ਸਮੇਂ ਨਾਲ ਹੋਊਗਾ।" ਇਸੇ ਮੇਲੇ ਦਾ ਬਚਨ ਬਾਹੋਵਾਲ ਜੀ ਇਉਂ ਬਿਆਨਦੇ ਹਨ—"ਇਕ ਸਿੰਘ ਨੇ ਕਹਿਆ ਜੀ ਜੋ ਝੂਠੇ ਰਾਜੇ ਹੈਂ ਓਨਾਂ ਕੇ ਅੱਗੇ ਚੋਬਦਾਰ ਚਾਂਦੀ ਦੀ ਛਟੀ ਲੈ ਕੇ ਖੜ੍ਹੇ ਹੁੰਦੇ ਹੈਂ। ਤੁਸੀਂ ਤਾਂ ਜੀ ਸੱਚੇ ਪਾਤਸ਼ਾਹ ਹੋ। ਇਕ ਸਿੰਘ ਚਾਂਦੀ ਕੀ ਛਟੀ ਲੈ ਕੇ ਖੜ੍ਹਾ ਚਾਹੀਏ। ਬਾਬਾ ਬ੍ਰਹਮਾ ਸਿੰਘ ਛਟੀ ਲੈ ਆਇਆ। ਜੋ ਉਸ ਵਕਤ ਦੀਨ ਦਿਆਲ ਜੀ ਨਿਗਾਹ ਸਾਰਿਆਂ ਸਿੰਘਾਂ ਪਰ ਕੀਤੀ। ਭਗਵਾਨ ਸਿੰਘ ਢੱਤੇ ਵਾਲੀਏ ਨੂੰ ਛਟੀ ਚਾਂਦੀ ਦੀ ਫੜਾ ਕੇ ਖੜ੍ਹੇ ਕੀਤਾ। ਦੀਵਾਨ ਕੀ ਛਬ ਕੋ ਦੇਖ ਕੇ ਇੰਦਰ ਸਭਾ ਭੀ ਮਾਨੋ ਲੱਜਾਮਾਨ ਹੁੰਦੀ ਹੈ।"[11] ਛੇਵੀਂ ਪਾਤਸ਼ਾਹੀ ਵੇਲੇ ਤੋਂ ਸਿੱਖ ਦੁਨਿਆਵੀ ਪਾਤਸ਼ਾਹਾਂ ਦੇ ਮੁਕਾਬਲੇ ਆਪਣੇ ਸਤਿਗੁਰੂ ਜੀ ਨੂੰ ਸੱਚਾ ਪਾਤਸ਼ਾਹ ਕਹਿੰਦੇ ਆ ਰਹੇ ਸਨ ਅਤੇ ਅੰਗਰੇਜ਼ ਸਰਕਾਰ ਨੂੰ ਵੀ ਇਸ ਸ਼ਬਦ ਵਿਚੋਂ ਆਪਣੀ ਸੱਤਾ ਦੇ ਸਮਾਨਅੰਤਰ ਲਹਿਰ ਦੀ ਸੱਤਾ ਨਜ਼ਰ ਆ ਕੇ ਉਨ੍ਹਾਂ ਨੂੰ ਭੈਭੀਤ ਕਰ ਰਹੀ ਸੀ। ਇਸੇ ਲਈ ਦੁਨਿਆਵੀ ਰਾਜ ਦੇ ਚਿੰਨ੍ਹ ਜਿਉਂ 'ਚਾਂਦੀ ਦੀ ਛਟੀ' ਲੱਭਣ ਲੱਗਿਆਂ ਬ੍ਰਹਮਾ ਸਿੰਘ ਹੋਰਾਂ ਨੇ ਢਿੱਲ ਨਹੀਂ ਕੀਤੀ।

ਅੰਗਰੇਜ਼ਾਂ ਦੁਆਰਾ ਪੰਜਾਬ ਤੇ ਛਲ ਕਪਟ ਨਾਲ ਕਬਜ਼ਾ ਜਮਾਏ ਜਾਣ ਤੋਂ ਬਾਅਦ ਪੰਜਾਬ ਦੇ ਪ੍ਰਮੁੱਖ ਸ਼ਹਿਰਾਂ ਕਸਬਿਆਂ ਵਿਚ ਖੁੱਲ੍ਹਮ ਖੁੱਲ੍ਹਾ ਗਊ ਬੱਧ ਹੋਣ ਲੱਗਿਆ। ਸੰਪਰਦਾਇਕ ਸਦਭਾਵਨਾ ਨੂੰ ਛਿੰਨ ਭਿੰਨ ਕਰਨ ਲਈ ਜਾਤੀ ਤੁਅਸਬਾਂ ਦੀਆਂ

ਚੰਗਿਆੜੀਆਂ ਭਖਾਈ ਰੱਖਣੀਆਂ ਬ੍ਰਿਟਿਸ਼ ਪਾਲਸੀ ਸੀ। ਗਊ ਭਾਰਤ ਦੀ ਖੇਤੀ ਆਰਥਿਕਤਾ ਦਾ ਵੀ ਧੁਰਾ ਸੀ ਤੇ ਕੌਮੀ ਆਨ ਸ਼ਾਨ ਦਾ ਵੀ ਪ੍ਰਤੀਕ ਇਸ ਲਈ ਸਿੱਖਾਂ ਦੇ ਕੇਂਦਰੀ ਤੀਰਥ ਸਥਾਨ ਅੰਮ੍ਰਿਤਸਰ ਵਿਚ ਗਊ ਬੱਧ ਹੋਣਾਂ ਹੋਰ ਵੀ ਅੱਖਰਦਾ ਸੀ। ਉਸ ਵੇਲੇ ਪੰਜਾਬ ਦੇ ਕੌਮੀ ਜੀਵਨ ਨੂੰ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੁਆਰਾ ਚਲਾਈ "ਕੂਕਾ ਲਹਿਰ" ਜਗਾ ਰਹੀ ਸੀ। ਇਸ ਲਈ ਗਊਘਾਤ ਦੇ ਕੁਕਰਮ ਤੋਂ ਪੀੜਿਤ ਹਿਰਦਿਆਂ ਵਾਲੇ ਸਮੂੰਹ ਲੋਕਾਂ ਨੇ ਆਸ਼ਾ ਭਰੀਆਂ ਨਿਗਾਹਾਂ ਨਾਲ, ਕੂਕਿਆਂ ਵੱਲ ਵੇਖਣਾ ਸ਼ੁਰੂ ਕੀਤਾ ਕਿ ਇਸ ਬਿਪਤਾ ਦੇ ਵੇਲੇ ਜੂਝਣ ਕਾ ਚਾਉ ਸਿਰਫ ਸਤਿਗੁਰੂ ਰਾਮ ਸਿੰਘ ਅਤੇ ਉਸ ਦੇ ਸਿੱਖਾਂ ਵਿਚ ਹੀ ਬਾਕੀ ਬਚਿਆ ਹੈ। ਇਤਿਹਾਸਕਾਰ ਨਾਹਰ ਸਿੰਘ ਐਮ.ਏ. ਦੀ ਇਸ ਤ੍ਰਾਸਦਿਕ ਸਥਿਤੀ 'ਤੇ ਟਿੱਪਣੀ ਕੁਥਾਂ ਨਹੀਂ ਹੋਵੇਗੀ– "ਸ਼ਹਿਰ ਦੇ ਸਿੱਖਾਂ ਦੇ ਆਗੂ ਭਾਈ ਪਰਦੁਮਨ ਸਿੰਘ ਜੀ ਗਿਆਨੀ ਸਨ, ਜੋ ਸ੍ਰੀ ਦਰਬਾਰ ਸਾਹਿਬ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬੇ ਸ਼ਰਾਬ ਪੀ ਕੇ ਕਥਾ ਕੀਤਾ ਕਰਦੇ ਸਨ। ਬਾਕੀ ਸਭ ਪੇਟ ਪਾਲੂ, ਪੁਜਾਰੀ, ਗ੍ਰੰਥੀ, ਅਰਦਾਸੀਏ, ਸਰਕਾਰੀ ਜਗੀਰਦਾਰ ਅਤੇ ਤਨਖ਼ਾਹਾਂ ਪੱਤੀਆਂ ਲੈਣ ਵਾਲੇ ਨੌਕਰ। ਸ਼ਹਿਰ ਵਿਚ ਸਿੱਖਾਂ ਦੀ ਅਬਾਦੀ ਬਹੁਤ ਹੀ ਥੋੜ੍ਹੀ ਸੀ ਅਤੇ ਉਹ ਭੀ ਅਰੋੜਿਆਂ ਦੀ ਜੋ ਦੁਕਾਨਦਾਰੀ ਕਰਕੇ ਪੇਟ ਪਾਲਦੇ ਸਨ। ਬਾਬਾ ਫੂਲਾ ਸਿੰਘ ਜੀ ਦੇ ਬੁਰਜ ਵਾਲੇ ਪੰਜ ਸੱਤ ਨਿਹੰਗ ਸਿੰਘ, ਸੁਖਨਿਧਾਨ ਦੀਆਂ ਦੇਗਾਂ ਵਿਚ ਮਸਤ, ਲਹਿੰਦੀ ਚੜ੍ਹਦੀ ਤੋਂ ਬੇਪ੍ਰਵਾਹ ਸਨ। ਕਦੇ ਕੋਈ ਕੋਈ ਨਿਹੰਗ ਸਿੰਘ ਇੱਕੜੇ ਦੁੱਕੜੇ ਮੁਸਲਮਾਨਾਂ ਨੂੰ ਤੁਰਕੜੇ ਕਹਿ ਕੇ ਬੋਲ ਬੁਲਾਰਾ ਤੇ ਬਕਾਰਾ ਕਰ ਜਾਂਦਾ ਸੀ, ਪਰ ਮੁਸਲਮਾਨ ਬੁੱਚੜਾ ਦੀਆਂ ਵਧੀਕੀਆਂ ਤੋਂ ਛੁਟਕਾਰਾ ਪਾਵਣ ਲਈ ਕਾਰਾ ਕਰਨ ਦਾ ਹੌਂਸਲਾ ਕਿਸੇ ਨੂੰ ਭੀ ਨਹੀਂ ਪੈਂਦਾ ਸੀ।"[12]

ਸਿਆਲਕੋਟ ਜ਼ਿਲ੍ਹੇ ਦੇ ਪਿੰਡ ਤਰਾਂਡੀ ਦਾ ਰਾਜਾ ਸਿੰਘ ਰਾਮਗੜ੍ਹੀਆ, ਸੂਬਾ ਬ੍ਰਹਮਾ ਸਿੰਘ ਜੀ ਦੇ ਨਾਲ ਇਸੇ ਜ਼ਿਲ੍ਹੇ ਵਿਚ ਪੰਥਕ ਪਰਚਾਰ ਲਈ ਸਤਿਗੁਰੂ ਜੀ ਨੇ ਸੂਬਾ ਥਾਪਿਆ ਸੀ। ਅੰਮ੍ਰਿਤਸਰ ਦੀਆਂ ਘਟਨਾਵਾਂ ਤੋਂ ਪੀੜਤ ਹੋ ਕੇ ਬ੍ਰਹਮਾ ਸਿੰਘ ਹੋਰਾਂ ਦੇ ਸਹਾਇਕ ਸੂਬੇ ਨੇ ਇਸ ਸੰਬੰਧ ਵਿਚ ਕੀ ਉਪਰਾਲੇ ਕੀਤੇ ਸਾਡਾ ਇਤਿਹਾਸ ਗੁਆਹੀ ਦਿੰਦਾ ਹੈ–"ਰਾਜਾ ਸਿੰਘ ਤਰਾਂਡੀ ਦਾ ਤਿਸਨੇ ਪਹਿਲੇ ਅੰਮ੍ਰਿਤਸਰ ਵਾਲੇ ਹਿੰਦੂਆਂ ਨੂੰ ਕਹਿਆ ਕਿ ਸ਼ਹਿਰ ਦੇ ਬੀਚ ਬੁੱਚੜ ਖਾਨਾ ਲੱਗਦਾ ਹੈ। ਤੁਸੀਂ ਮੱਦਦ ਦਿਓ ਜੋ ਬੁੱਚੜਾਂ ਨੂੰ ਵੱਢੀਏ। ਮੁੱਕਰ ਗਏ ਜੀ ਸਾਨੂੰ ਕੋਈ ਨਹੀਂ ਫੁਰਦੀ ਹੈ। ਤੁਸੀਂ ਜਿਵੇਂ ਮਰਜ਼ੀ ਹੈ ਤਿਵੇਂ ਕਰੋ। ਫੇਰ ਹਿੰਦੂਆਂ ਨੇ ਰਲ ਮਿਲ ਕੇ ਅੰਗਰੇਜ਼ਾ ਦੇ ਅਰਜ਼ੀ ਪਾਈ ਕਿ ਬੁੱਚੜਖਾਨਾ ਸ਼ਹਿਰ ਕੇ ਬੀਚ ਨਾ ਲੱਗੇ। ਜੇ ਸ਼ਹਿਰ ਵਿਚ ਲੱਗਾ ਤਾਂ ਫਸਾਦ ਹੋਵੇਗਾ। ਸਰਬ ਹਿੰਦੂਆਂ ਦਾ ਅਸਥਾਨ ਹੈ। ਰਾਜਾ ਸਿੰਘ ਫੇਰ ਰਾਜਿਆਂ ਕੋਲ ਗਿਆ। ਕਹਾ ਕਿ ਗੁਰਦੁਆਰੇ ਕੋਲ ਬੁੱਚੜਖਾਨਾ ਲਾਵਣ ਲੱਗੇ ਹੈਂ। ਸ਼ਹਿਰ ਮੇਂ ਗਊ ਬੱਧ ਹੋਣ ਲੱਗਾ ਹੈ। ਤੁਸੀਂ ਕਹੋ ਜੋ ਬੁੱਚੜਖਾਨਾ ਨਾ ਲੱਗੇ ਅੰਮ੍ਰਿਤਸਰ ਜੀ ਮੇਂ। ਸਰਬ ਰਾਜਾ ਪਰਜਾ ਕਾ ਗੁਰਦੁਆਰਾ ਹੈ। ਰਾਜਿਆਂ ਨੇ ਕਹਾ ਕਿ ਅਸੀਂ ਅੰਗਰੇਜ਼ ਕੇ ਰਾਜ ਮੇਂ ਕੁਝ ਨਹੀਂ ਕਹਿ ਸਕਦੇ ਹੈਂ ਕਿਉਂਕਿ

ਅਹਿਦਨਾਮਾ ਲਿਖ ਕੇ ਦਿੱਤਾ ਹੋਇਆ ਹੈ ਕੁਝ ਕਰਨ ਉਹ ਸਾਡਾ ਦਖ਼ਲ ਨਹੀਂ ਹੈ। ਪਟਿਆਲਾ, ਨਾਭਾ, ਸੰਗਰੂਰ, ਫਰੀਦਕੋਟ, ਕਪੂਰਥਲਾ ਸਾਰਿਆਂ ਕੋਲ ਗਏ। ਸਾਰਿਆਂ ਰਾਜਿਆਂ ਏਹੋ ਉੱਤਰ ਦਿੱਤਾ। ਫੇਰ ਪੁਜਾਰੀਆਂ ਨੂੰ ਪੁੱਛਿਆ ਕਿ ਤੁਸੀਂ ਧਰਮ ਹੇਤ ਮੱਦਦ ਦਿਓ ਜੋ ਬੁੱਚੜਖਾਨਾ ਨਾ ਲੱਗੇ ਅੰਮ੍ਰਿਤਸਰ ਜੀ ਮੈਂ। ਪੁਜਾਰੀਆਂ ਨੇ ਵੀ ਜਵਾਬ ਦੇ ਦਿੱਤਾ ਕਿ ਸਾਨੂੰ ਭੀ ਕੁਝ ਨਹੀਂ ਫੁਰਦੀ ਹੈ।... ਫੇਰ ਨਿਰਮਲਿਆਂ ਨੂੰ ਜਾਇਕੇ ਪੁੱਛਿਆ ਕਿ ਧਰਮ ਹੇਤ ਤੁਸੀਂ ਮੱਦਦ ਦਿਓ ਜੋ ਸ਼ਹਿਰ ਮੇਂ ਬੁੱਚੜਖਾਨਾ ਨਾ ਲੱਗੇ। ਨਿਰਮਲਿਆਂ ਨੇ ਕਿਹਾ ਕਿ ਗਊ ਮਾਰਨ ਵਾਲਾ ਤੇ ਗਊ ਰੱਖਣ ਵਾਲਾ ਸਾਨੂੰ ਇਕੋ ਜੇਹੇ ਈ ਭਾਸਦੇ ਹੈਂ।"[13]

ਸੂਬਾ ਰਾਜਾ ਸਿੰਘ ਨੇ ਸ੍ਰੀ ਭੈਣੀ ਸਾਹਿਬ ਜਾਕੇ ਸਤਿਗੁਰੂ ਜੀ ਨੂੰ ਗਊ ਦਾ ਤਰਾਸ ਹਟਾਉਣ ਦੀ ਬੇਨਤੀ ਕੀਤੀ। ਆਪ ਦਾ ਜੁਆਬ ਸੀ, "ਜਦ ਪ੍ਰਿਥੀ ਪਰ ਲੋਹੇ ਕੇ ਪਟ ਭਿੜਨਗੇ ਤਦ ਹਟੇਗਾ ਇਹ ਤਰਾਸ। ਸਮੇਂ ਸਮੇਂ ਨਾਲ ਸਭ ਕੁਛ ਹੋ ਜਾਵੇਗਾ।" ਇਸ ਸਾਰੀ ਸਥਿਤੀ ਤੋਂ ਰਾਜਾ ਸਿੰਘ ਹੋਰਾਂ ਰਾਹੀਂ ਸੂਬਾ ਬ੍ਰਹਮਾ ਸਿੰਘ ਜੀ ਵੀ ਜਾਣੂ ਸਨ। ਉਹ ਸਿੰਘਾਂ ਦੀਆਂ ਤਿਆਰੀਆਂ ਤੋਂ ਵੀ ਪਰਿਚਿਤ ਸੀ ਅਤੇ ਇਸ ਦੇ ਦੂਰਗਾਮੀ ਪਰਿਣਾਮਾਂ ਅਤੇ ਅੰਗੇਜ਼ ਸਰਕਾਰ ਵਿਰੁੱਧ ਵਧ ਰਹੀ ਜਨ ਚੇਤਨਾ ਅਤੇ ਲੋਕ ਸ਼ਕਤੀ ਦੀ ਵਿਆਪਕ ਲਾਮਬੰਦੀ ਦੇ ਕਾਰਜ, ਵਿਚ ਇਨ੍ਹਾਂ ਘਟਨਾਵਾਂ ਸਦਕਾ ਪੈਣ ਵਾਲੇ ਵਿਘਨਾਂ ਤੋਂ ਵੀ ਉਹ ਸੁਚੇਤ ਸੀ। ਉਹ ਸੂਬਾ ਰਾਜਾ ਸਿੰਘ ਜਿਉਂ ਵਕਤੀ ਤੌਰ 'ਤੇ ਇਕ ਪਾਸੜ ਸੋਚ ਦਾ ਸ਼ਿਕਾਰ ਨਹੀਂ ਸੀ ਜੋ ਧਾਰਮਿਕ ਉੱਤੇਜਨਾ ਦੇ ਮਾਰੂ ਅਸਰ ਹੇਠ ਪਹਿਲਾਂ ਹੋਰ ਸੰਸਥਾਵਾਂ ਅਤੇ ਫਿਰ ਆਪਣੇ ਸਿੰਘਾਂ ਨੂੰ ਗਊ ਘਾਤੀਆਂ ਦੇ ਖਾਤਮੇ ਲਈ ਪ੍ਰੇਰਣ ਲੱਗ ਪਿਆ ਸੀ। ਸੂਬਾ ਬ੍ਰਹਮਾ ਇਕ ਦੂਰ ਅੰਦੇਸ਼ੀ, ਸੁਘੜ ਯੋਜਨਾਕਾਰ ਸੀ, ਉਸ ਦੇ ਪ੍ਰਚਾਰ ਸਦਕਾ ਨਾਮਧਾਰੀ ਸਿੰਘਾਂ ਦੀ ਗਿਣਤੀ ਉਸ ਦੇ ਕਾਰਜ ਖੇਤਰ ਵਿਚ ਲਗਾਤਾਰ ਵੱਧ ਰਹੀ ਸੀ। ਪਰ ਉਸ ਨੂੰ ਇਹ ਵੀ ਬੋਧ ਸੀ ਕਿ ਹਥਿਆਰਬੰਦ ਬਗਾਵਤ ਨੂੰ ਕੁਚਲਣ ਦੇ ਨਾਂ ਹੇਠ ਬਰਤਾਨਵੀ ਸਰਕਾਰ ਨੇ ੧੮੫੭ ਵਿਚ ਸੈਨਿਕਾਂ ਦੇ ਰਾਸ਼ਟਰ ਵਿਆਪੀ ਵਿਦਰੋਹ ਨੂੰ ਲੋਹੇ, ਬਰੂਦ ਦੀ ਸ਼ਕਤੀ ਨਾਲ ਕੁਚਲ ਦਿੱਤਾ ਸੀ। ਕੂਕਾ ਅੰਦੋਲਨ ਵੀ ਲਾਜ਼ਮੀ ਉਨ੍ਹਾਂ ਦੇ ਪ੍ਰਤੀਸ਼ੋਧ ਦਾ ਵਹਿਸ਼ੀ ਨਿਸ਼ਾਨਾ ਬਣਾਇਆ ਜਾਵੇਗਾ। ਇਸ ਲਈ ਉਸ ਨੇ ਸ੍ਰੀ ਸਤਿਗੁਰੂ ਜੀ ਤੱਕ ਸਾਰੇ ਹਾਲਾਤ ਪਹੁੰਚਾਏ ਵੀ ਅਤੇ ਫਿਰ ਹੁਕਮ ਅਨੁਸਾਰ ਨਾਮਧਾਰੀ ਸਿੰਘਾਂ ਨੂੰ ਕੁਝ ਚਿਰ ਹੋਰ ਜਰਾਂਦ ਕਰਨ ਲਈ ਪ੍ਰੇਰਿਆ ਵੀ। ਬਾਹੋਵਾਲ ਜੀ ਦੇ ਸ਼ਬਦਾਂ ਵਿਚ—"ਓਧਰ ਬਾਬਾ ਬ੍ਰਹਮਾ ਸਿੰਘ ਨੇ ਭੀ ਸਾਰਾ ਬ੍ਰਿਤਾਂਤ ਸੁਣਾਇਆ ਕਿ ਸਿੰਘ ਬੁੱਚੜਾਂ ਪਰ ਧਾਵਾ ਕਰਨ ਨੂੰ ਕੈਂਹਦੇ ਹੈਂ, ਧੁਆਡਾ ਕੀ ਹੁਕਮ ਹੈ ? ਰੋਲਾ ਪੈ ਜਾਵੇਗਾ। ਗੁਰੂ ਜੀ ਬਚਨ ਕੀਤਾ ਜਾਇਕੇ ਹਟਾਇ ਦੇ। ਬ੍ਰਹਮਾ ਸਿੰਘ ਨੇ ਜਾਇਕੇ ਸਿੰਘਾਂ ਨੂੰ ਕਹਿਆ ਕਿ ਸਤਿਗੁਰੂ ਜੀ ਕਾ ਹੁਕਮ ਨਹੀਂ ਹੈ ਬੁੱਚੜਾਂ ਨੂੰ ਮਾਰੋ। ਸਿੰਘਾਂ ਨੇ ਸਲਾਹ ਕੀਤੀ ਕਿ ਬ੍ਰਹਮਾ ਸਿੰਘ ਨੇ ਸਾਰੇ ਸਿੰਘ ਬੰਦ ਕਰ ਦਿੱਤੇ ਹੈਂ ਕਿ ਇਹ ਕਾਰ ਨਾ ਕਰੋ। ਧਰਮ ਅੱਗੇ ਲੱਤਾਂ ਡਾਹੁੰਦੇ ਹੈਂ।"[14]

ਸੋ ਸੂਬਾ ਬ੍ਰਹਮਾ ਸਿੰਘ ਜੀ ਨੂੰ ਤਿੱਖੇ ਸਿੰਘਾਂ ਤੋਂ, ਜੋ ਬਿਨਾਂ ਨਤੀਜਾ ਵਿਚਾਰਿਆਂ ਰਣ ਤੱਤੇ ਵਿਚ ਕੁੱਦਣਾ ਚਾਹੁੰਦੇ ਸਨ, "ਧਰਮ ਅੱਗੇ ਲੱਤਾਂ ਡਾਹੁਣ ਵਾਲਾ" ਜਿਹੇ ਵਿਸ਼ੇਸ਼ਣ ਵੀ ਸਵੀਕਾਰ ਕਰਨੇ ਪਏ ਤੇ ਬਾਅਦ ਵਿਚ ਜੋ ਹੋਇਆ ਬੁੱਚੜ ਖਾਨਿਆਂ ਤੇ ਅੰਮ੍ਰਿਤਸਰ, ਰਾਇਕੋਟ, ਮੌੜਿਡਾ ਆਦਿ ਹਮਲਿਆਂ ਤੋਂ ਬਾਅਦ, ਮਲੇਰਕੋਟਲੇ ਦਾ ਮਹਾਂ ਸੰਗਰਾਮ ਅਤੇ ਕੂਕਿਆਂ ਦਾ ਨਰ ਸੰਘਾਰ, ਸਤਿਗੁਰੂ ਰਾਮ ਸਿੰਘ ਸਮੇਤ ੧੧ ਮੁਖੀ ਕੂਕੇ ਸੂਬਿਆਂ ਦੀ ਪੰਜਾਬ ਤੋਂ ਬਾਹਰ ਨਜ਼ਰਬੰਦੀ ਦੇ ਸਰਕਾਰੀ ਹੁਕਮ ਸੁਣਾ ਦਿੱਤੇ ਗਏ। ਇਨ੍ਹਾਂ ਵਿਚੋਂ ਸੂਬਾ ਬ੍ਰਹਮਾ ਸਿੰਘ ਜੀ ਵੀ ਪ੍ਰਮੁੱਖ ਸਨ ਬਾਕੀ ਸੂਬੇ ਸਨ—ਜਵਾਹਰ ਸਿੰਘ, ਮਲੂਕ ਸਿੰਘ, ਕਾਹਨ ਸਿੰਘ "ਨਿਹੰਗ", ਸਾਹਿਬ ਸਿੰਘ, ਰੂੜ ਸਿੰਘ, ਲੱਖਾ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਮਾਨ ਸਿੰਘ ਅਤੇ ਸ. ਮੰਗਲ ਸਿੰਘ "ਬਿਸ਼ਨਪੁਰਾ"। ਇਨ੍ਹਾਂ ਸਾਰਿਆਂ ਤੇ ਪਹਿਲਾਂ ਤਾਂ ਖੁੱਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਉਣ ਲਈ ਸਰਕਾਰ ਨੇ ਸਾਰੇ ਪੰਜਾਬ ਵਿਚੋਂ ਜ਼ੈਲਦਾਰਾਂ, ਲੰਬੜਦਾਰਾਂ, ਸਪੈਦਪੋਸ਼ਾਂ ਅਤੇ ਹੋਰ ਆਪਣੇ ਅਸਰ ਰਸੂਖ ਵਾਲੇ ਸਮਾਜਿਕ ਅਤੇ ਧਾਰਮਿਕ ਲੋਕਾਂ ਦੇ ਕੂਕਾ ਆਗੂਆਂ ਦੇ ਖਿਲਾਫ ਬਿਆਨ ਕਲਮਬੰਦ ਕੀਤੇ ਪਰ ਜਦੋਂ ਇਹ ਮਹਿਸੂਸ ਹੋਇਆ ਕਿ ਖੁੱਲ੍ਹੀ ਅਦਾਲਤ ਵਿਚਲੇ ਮੁਕੱਦਮੇ ਵਿਚੋਂ ਜੇ ਕੂਕਾ ਆਗੂ ਬਰੀ ਹੋ ਗਏ ਤਾਂ ਸਰਕਾਰ ਦੀ ਬੜੀ ਕਿਰਕਿਰੀ ਹੋਵਗੀ। ਇਨ੍ਹਾਂ ਨੂੰ ਬੰਗਾਲ ਰੈਗੂਲੇਸ਼ਨ ੧੮੧੮ ਦੀ ਧਾਰਾ ਤਿੰਨ ਦੇ ਤਹਿਤ ਨਿਵਾਰਕ ਨਜ਼ਰਬੰਦੀ ਦੀ ਜੱਦ ਵਿਚ ਲੈ ਆਂਦਾ ਗਿਆ।

ਹੁਣ ਅਸੀਂ ਬਰਤਾਨਵੀ ਹਕੂਮਤ ਦੇ ਰਿਕਾਰਡ ਵਿਚ ਸੂਬਾ ਜੀ ਦੇ ਵਿਅਕਤੀਤਵ, ਕਾਰਗੁਜ਼ਾਰੀ ਅਤੇ ਸਰਗਰਮੀਆਂ ਬਾਰੇ ਜੋ ਦਰਜ ਹੈ ਉਸ ਦੀ ਸੰਖੇਪ ਵਿਚ ਚਰਚਾ ਕਰਨੀ ਚਾਹਾਂਗੇ। ੨੯ ਮਾਰਚ ੧੮੭੨ ਨੂੰ ਜ਼ਿਲ੍ਹਾ ਪੁਲਿਸ ਮੁਖੀ ਗੁਜਰਾਂ ਵਾਲਾ ਵੱਲੋਂ ਇੰਸਪੈਕਟਰ ਜਨਰਲ ਪੁਲਿਸ, ਪੰਜਾਬ ਦੇ ਨਾਮ ਪੱਤਰ ਵਿਚ ਸੂਬਾ ਬ੍ਰਹਮਾ ਸਿੰਘ ਬਾਰੇ ਭਰਪੂਰ ਜਾਣਕਾਰੀ ਦਰਜ ਹੈ ਅਤੇ ਇਸ ਜ਼ਿਲ੍ਹੇ ਦੇ ਸਰਕਾਰ ਦੀਆਂ ਨਜ਼ਰਾਂ ਵਿਚ ਮੋਹਤਬਰ, ਹੰਦਿਆਂ ਦੇ ਸੂਬਾ ਜੀ ਬਾਰੇ ਬਿਆਨ ਦਰਜ ਹਨ, ਵੱਖੋ-ਵੱਖ ਪਿੰਡਾਂ ਵਿਚ ਜਿਨ੍ਹਾਂ ਨਾਮਧਾਰੀ ਸਿੰਘਾਂ ਪਾਸ ਸੂਬਾ ਜੀ ਦਾ ਆਉਣਾ ਜਾਣਾ ਸੀ ਉਨ੍ਹਾਂ ਦਾ ਵੇਰਵਾ ਵੀ ਦਿੱਤਾ ਗਿਆ ਹੈ।[15]

ਗੁਜਰਾਂਵਾਲਾ ਪੁਲਿਸ ਕਪਤਾਨ ਦੇ ਮੁਤਾਬਿਕ ਪਿਛਲੀ ਜੁਲਾਈ (੧੮੭੧ ਈ.) ਤੋਂ ਹੁਣ ਤੱਕ ਬ੍ਰਹਮਾ ਸਿੰਘ ਦੀ ਕਾਰਗੁਜ਼ਾਰੀ, ਉਸ ਦੇ ਭਾਸ਼ਣਾਂ ਅਤੇ ਸਿੱਖਿਆਵਾਂ ਬਾਰੇ ਜੋ ਜਾਣਕਾਰੀ ਮੈਨੂੰ ਸਮੇਂ ਸਮੇਂ ਸਿਰ ਮਿਲਦੀ ਰਹੀ ਹੈ, ਮੈਨੂੰ ਉਸ ਦੇ ਪਰਚਾਰ ਵਿਚੋਂ ਬਗਾਵਤੀ ਬੂ ਅਤੇ ਖਤਰਨਾਕ ਇਰਾਦੇ ਝਲਕਦੇ ਰਹੇ ਹਨ ਤੇ ਮੈਂ ਇਸ ਨਤੀਜੇ ਤੇ ਪੁੱਜਾ ਕਿ ਕੂਕੇ ਕੋਈ ਨਾ ਕੋਈ ਸ਼ਰਾਰਤ ਜ਼ਰੂਰ ਕਰਨਗੇ ਅਤੇ ਇਹੋ ਇਤਲਾਹ ਮੈਂ ਸਿਆਲਕੋਟ ਦੇ ਪੁਲਿਸ ਕਪਤਾਨ ਨੂੰ ਵੀ ਖ਼ਬਰਦਾਰ ਕਰਨ ਲਈ ਦਿੱਤੀ ਹੈ।

"੧੫ ਜੁਲਾਈ ੧੮੭੧ ਦੀ ਮੇਰੀ ਗੁਪਤ ਰਿਪੋਰਟ ਵਿਚ ਦਰਜ ਹੈ ਕਿ ਬ੍ਰਹਮਾ ਸਿੰਘ ਪਿੰਡ ਵਰਨ ਥਾਣਾ ਸ਼ੇਖੂਪੁਰਾ ਵਿਚ ਪੁੱਜ ਚੁੱਕਾ ਹੈ, ਕੂਕਾ ਪੰਥ ਦੇ ਸਿਧਾਂਤਾਂ ਦੀ

ਵਿਆਖਿਆ ਕਰ ਰਿਹਾ ਹੈ। ਕਈ ਦਿਨ ਇੱਥੇ ਠਹਿਰਿਆ ਕਈ ਪਿੰਡਾਂ ਦੇ ਕੂਕੇ ਉਸ ਨੇ ਇਕੱਠੇ ਕੀਤੇ ਆਸ ਪਾਸ ਵਿਚੋਂ, ਕਈ ਨਵੇਂ ਵੀ ਬਣਾਏ। ਉਨ੍ਹਾਂ ਨੂੰ ਉਸ ਨੇ (ਗੁਰੂ) ਰਾਮ ਸਿੰਘ ਦੀਆਂ ਹੇਠਲੀਆਂ ਹਦਾਇਤਾਂ ਜਾਰੀ ਕੀਤੀਆਂ ਹਨ—"ਜਿਨ੍ਹਾਂ ਬੀਬੀਆਂ ਨੇ ਅੰਮ੍ਰਿਤ ਛਕ ਲਿਆ ਹੈ ਉਹ ਚੂੰਡੇ ਦੀ ਗੁੱਤ ਨਾ ਕਰਨ (ਉਨ੍ਹਾਂ ਸਮਿਆਂ ਵਿਚ ਨੈਣਾਂ ਬੀਬੀਆਂ ਦੇ ਸਿਰ ਗੁੰਦਦੀਆਂ ਸਨ। ਲੋਕ ਗੀਤ ਗਵਾਹੀ ਭਰਦੇ ਹਨ— "ਸਿਰ ਗੁੰਦ ਦੇ ਕੁੱਪਤੀਏ ਨੈਣੇ, ਉੱਤੇ ਪਾ ਦੇ ਡਾਕ ਬੰਗਲਾ" ਕੂਕਾ ਲਹਿਰ ਦੇ ਬਾਅਦ ਉਨ੍ਹਾਂ ਦੀਆਂ ਸਿੱਖਿਆਵਾਂ ਸਦਕਾ ਇਹ ਲੋਕ ਗੀਤ ਪ੍ਰਚਲਨ ਵਿਚ ਆਏ— "ਲਾਹ ਦੇ ਸਿਰੋਂ ਪਰਾਂਦਾ, ਨਾਲੇ ਲਾਹ ਦੇ ਡਾਕ ਬੰਗਲਾ"—ਉਹ ਕਛਹਿਰੇ ਪਾਉਣ ਗੁਰੂ ਜੀ ਦੇ ਸਾਰੇ ਚੇਲੇ, ਸਿੰਘ ਜਾਂ ਸਿੰਘਣੀਆਂ ਆਪੋ ਆਪਣਾ ਲੈਣ ਦੇਣ, ਹਿਸਾਬ ਕਿਤਾਬ ਝਬਦੇ ਸਾਫ ਕਰ ਲੈਣ ਅੱਗੇ ਤੋਂ ਨਾ ਕਿਸੇ ਨੂੰ ਕਰਜ਼ ਦੇਣ ਨਾ ਕਿਸੇ ਤੋਂ ਲੈਣ, ਚੌਥਾ ਹੁਕਮ ਇਹ ਸੀ ਕਿ ਅਗਲੇ ਹੁਕਮਾਂ ਤੱਕ ਉਹ ਕੋਈ ਮਕਾਨ/ਇਮਾਰਤ ਨਾ ਬਨਾਉਣ, ਨਕਦ ਨਾਵਾਂ ਪਾਸ ਰੱਖਣ।

"ਸਾਡੀਆਂ ਭਵਿੱਖ ਬਾਣੀਆਂ ਪੂਰੀਆਂ ਹੋਣ ਦੇ ਅਤੇ 'ਰਾਜ' ਜਾਂ 'ਸਰਕਾਰ ਖਾਲਸਾ' ਕਾਇਮ ਹੋਣ ਦੇ ਦਿਨ ਲਾਗੇ ਚਾਗੇ ਹੀ ਹਨ। ਤਿਆਰ ਹੋਵੋ ਅਤੇ ਭਰੋਸਾ ਰੱਖੋ।"

ਇਹ ਠੀਕ ਹੈ ਕਿ ਸੂਬਾ ਬ੍ਰਹਮਾ ਸਿੰਘ ਹੋਰੀਂ ਅੰਮ੍ਰਿਤਸਰ ਦਾ ਸਾਕਾ ਕਰਨ ਵਾਲੇ ਸਿੰਘਾਂ ਨੂੰ ਦੂਰ ਦੀ ਸੋਚ ਕੇ ਤਾਂਕਿ ਵਿਆਪਕ ਲਾਮਬੰਦੀ ਕਰ ਲਈ ਜਾਵੇ, ਕੱਚੀ ਛੋੜ ਨਾ ਛੇੜੀ ਜਾਵੇ, ਗੁਰੂ ਹੁਕਮ ਅਨੁਸਾਰ ਵਰਜਣ ਵਾਸਤੇ ਗਏ ਸਨ ਪਰ ਜਦੋਂ ਧਾਰਮਿਕ ਅਨੁਮਾਦ ਵਿਚ ਸਿੰਘਾਂ ਨੇ ਕਾਰਾ ਕਰ ਹੀ ਲਿਆ ਤਾਂ ਲਹਿਰ ਦੇ ਹੋਰਨਾਂ ਤਬਕਿਆਂ ਵਿਚ ਪਰਚਾਰ ਪਰਸਾਰ ਵਾਸਤੇ ਸੂਬਾ ਜੀ ਨੇ ਇਸ ਵਰਿਆਮਗੀ ਭਰੇ ਕਾਰੇ ਨੂੰ ਅਪਣਾ ਲੈਣ ਵਿਚ ਹੀ ਮੰਤਵ ਸਿੱਧੀ ਨੇੜੇ ਆਉਂਦੀ ਪ੍ਰਤੀਤ ਕਰ ਲਈ। ਬਦਲੇ ਹਾਲਾਤ ਮੁਤਾਬਿਕ ਨਵੀਂ ਰਣਨੀਤੀ ਘੜ ਲੈਣੀ ਸੁਘੜ ਅਤੇ ਸੁਜਾਨ ਆਗੂਆਂ ਦਾ ਕੰਮ ਹੁੰਦਾ ਹੈ। ਸੂਬਾ ਬ੍ਰਹਮਾ ਸਿੰਘ ਜੀ ਐਸੇ ਆਗੂਆਂ ਵਿਚੋਂ ਇਕ ਸਨ ਅਤੇ "ਨੇਪਾਲ ਦਰਬਾਰ" ਨਾਲ "ਨਾਮਧਾਰੀ ਦਰਬਾਰ" ਦੀ ਸਾਂਝ ਨੂੰ ਮਹੱਤਵਪੂਰਨ ਕਰਾਰ ਦਿੰਦਿਆਂ ਜਨਤਾ ਵਿਚ ਇਸ ਨੂੰ ਲੈ ਜਾ ਕੇ ਲਹਿਰ ਦੇ ਕੌਮਾਂਤਰੀਕਰਣ ਕਰਨ ਦਾ ਵੱਲ ਵੀ ਸੂਬਾ ਜੀ ਨੂੰ ਛਾਢਾ ਆਉਂਦਾ ਮਾਲੂਮ ਹੁੰਦਾ ਹੈ। ਇਸੇ ਲਈ ਬਰਤਾਨਵੀ ਹਾਕਮ ਆਪ ਦੁਆਰਾ ਉਠਾਏ ਨੁਕਤਿਆਂ ਤੋਂ, ਕੰਨ ਖੜ੍ਹੇ ਕਰ ਰਹੇ ਸਨ।

ਉਪਰੋਕਤ ਪੁਲਿਸ ਕਪਤਾਨ ਸਿਆਲਕੋਟ ਦੇ ਪੁਲਿਸ ਕਪਤਾਨ ਕਰਨਲ ਸਟੇਪਲਜ਼ ਨੂੰ ਵੀ ਸੂਚਿਤ ਕਰਦਾ ਹੈ ਕਿ ਬ੍ਰਹਮਾ ਸਿੰਘ ਇਸ ਤਰ੍ਹਾਂ ਦਾ ਬਗਾਵਤੀ ਪਰਚਾਰ ਕਰਦਾ ਹੋਇਆ ਉਸ ਦੇ ਜ਼ਿਲ੍ਹੇ ਦੇ ਕਸਬੇ ਡਸਕੇ ਦੇ ਨੇੜੇ 'ਗਲੋਟੀਆਂ' ਪਿੰਡ ਵਿਚ ਪੁੱਜ ਗਿਆ ਹੈ, ਕੂਕਿਆਂ ਦਾ ਮਕਸਦ 'ਸ਼ਰਾਰਤ' (ਬਗਾਵਤ ਲਈ ਆਮ ਵਰਤਿਆ ਜਾਂਦਾ ਸਰਕਾਰੀ ਸ਼ਬਦ) ਹੈ। ਇਸ ਲਈ ਬ੍ਰਹਮਾ ਸਿੰਘ ਅਤੇ ਉਸ ਦਾ ਸਹਾਇਕ ਸੂਬਾ ਜੋਤਾ ਸਿੰਘ (ਪਿੰਡ ਢਪਈ-ਸਿਆਲਕੋਟ) ਤੇ ਨਿਗਰਾਨੀ ਰੱਖੀ ਜਾਵੇ। ੨੨ ਜੁਲਾਈ ੧੮੭੧ ਦੀ ਗੁਪਤ

ਰਿਪੋਰਟ ਵਿਚ ਉਹੋ ਪੁਲਿਸ ਅਧਿਕਾਰੀ ਲਿਖਦਾ ਹੈ ਕਿ ਉਸਨੇ ਬ੍ਰਹਮਾ ਸਿੰਘ ਦੀਆਂ ਹਰਕਤਾਂ ਨੂੰ ਤਾੜਨ ਲਈ ਕੀਤੇ ਸਰਕਾਰੀ ਪ੍ਰਬੰਧਾਂ ਦਾ ਜਾਇਜ਼ਾ ਲਿਆ ਹੈ ਅਤੇ ਮੇਰੀ ਪੱਕੀ ਧਾਰਨਾ ਹੈ ਕਿ ਕੂਕਿਆਂ ਦਾ ਮਕਸਦ "ਸ਼ਰਾਰਤ" ਕਰਨਾ ਹੈ ਅਤੇ ਮੇਰਾ ਪੱਕਾ ਮੱਤ ਹੈ ਕਿ ਕੂਕਿਆਂ ਵਿਚ ਇਹ ਆਮ ਅਤੇ ਫੈਸਲਾਕੁੰਨ ਵਿਸ਼ਵਾਸ ਪਾਇਆ ਜਾ ਰਿਹਾ ਹੈ ਕਿ ਪੰਜਾਬ ਵਿਚ ਮੁੜ ਸਿੱਖ-ਪ੍ਰਭੂਤਵ ਕਾਇਮ ਕਰਨ ਦਾ ਸਮਾਂ ਨੇੜੇ ਪੁੱਜ ਚੁੱਕਾ ਹੈ।"

੫ ਅਗਸਤ ਦੀ ਰਿਪੋਰਟ ਵਿਚ ਇਹੋ ਅਫਸਰ ਲਿਖਦਾ ਹੈ ਕਿ ਬ੍ਰਹਮਾ ਸਿੰਘ ਬਹੁਤ ਜ਼ਿਆਦਾ ਹਰਕਤ ਵਿਚ ਹੈ। ਇਕ ਜਾਂ ਦੋ ਦਿਨ ਡਸਕੇ ਕੱਟਣ ਬਾਅਦ, ਉਹ ਸ਼ੇਖੂਪੁਰਾ ਦੇ ਬਾਰ ਦੇ ਇਲਾਕੇ ਵਿਚ ਚੂਹੜਕਾਣਾ ਅਤੇ ਵਰਨ ਆਦਿ ਪਿੰਡਾਂ ਤੋਂ ਹੁੰਦਾ ਹੋਇਆ ਖਾਨਗਾਹ ਡੋਗਰਾਂ ਵੱਲ ਗਿਆ ਹੈ ਅਤੇ ਕੂਕਿਆਂ ਦੇ "ਭੈਣੀ" (ਸਾਹਿਬ) ਤੋਂ ਭੇਜੇ ਦੋ ਦੂਤ ਬੜੀ ਤੇਜ਼ੀ ਨਾਲ ਇਕ ਯੱਕੇ ਤੇ ਸੁਆਰ ਰਾਵਲਪਿੰਡੀ ਤੇ ਪੇਸ਼ਾਵਰ ਤੋਂ ਹੋ ਕੇ ਵਾਪਸ ਇਸ ਜ਼ਿਲ੍ਹੇ ਵਿਚੋਂ ਪਰਤ ਗਏ ਹਨ।

੧੯ ਅਗਸਤ ਨੂੰ ਫਿਰ ਗੁਜਰਾਂਵਾਲੇ ਦਾ ਉਹੀ ਪੁਲਿਸ ਕਪਤਾਨ ਆਪਣੀ ਰਿਪੋਰਟ ਵਿਚ ਲਿਖਦਾ ਹੈ ਕਿ ਬ੍ਰਹਮਾ ਸਿੰਘ ਮੈਨੂੰ ਮਿਲਣ ਆਇਆ ਅਤੇ ਦੱਸਿਆ ਕਿ ਉਹ ਅੰਬਾਲਾ ਜ਼ਿਲ੍ਹੇ ਦੇ ਕੈਥਲ ਸ਼ਹਿਰ ਦੇ ਲਾਗੇ ਰੋਲਾਣਾ ਪਿੰਡ ਦਾ ਵਾਸੀ ਹੈ। ਬ੍ਰਹਮਾ ਸਿੰਘ ਦੇ ਦੱਸਣ ਮੁਜਬ ਉਹਨੇ ਵਿਆਹ ਸ਼ਾਦੀਆਂ ਦੇ ਖਰਚੇ ਘਟਾ ਦਿੱਤੇ ਹਨ, ਆਪਣੇ ਸਹਿ ਧਰਮੀਆਂ ਦੇ ਆਚਰਣ ਵਿਚ ਸੁਧਾਰ ਲਿਆਂਦਾ ਹੈ ਪਰ ਬੁੱਚੜਾਂ ਦੇ ਕਤਲਾਂ ਬਾਰੇ ਕਿਸੇ ਜਾਣਕਾਰੀ ਤੋਂ ਉਸ ਟਾਲਾ ਵੱਟ ਲਿਆ ਹੈ, ਬਹਾਨੇ ਬਾਜ਼ੀ ਦੁਆਰਾ ਜਦੋਂ ਕਿ ਇਸ ਮਸਲੇ ਨੂੰ ਹਰ ਪੇਂਡੂ ਜਾਣਦਾ ਹੈ।

ਇਸੇ ਅਧਿਕਾਰੀ ਮੁਤਾਬਿਕ ੨ ਸਤੰਬਰ ਦੀ ਰਿਪੋਰਟ ਵਿਚ ਉਸ ਲਿਖਿਆ ਹੈ ਕਿ ਗਦਾਂਵਾਲਾ ਥਾਣਾ ਕਾਮੋਕੇ ਵਿਖੇ ਸੂਬਾ ਬ੍ਰਹਮਾ ਸਿੰਘ ਪੁੱਜਾ ਹੋਇਆ ਹੈ ਅਤੇ ਸੂਬਾ ਜੋਤਾ ਸਿੰਘ ਅਤੇ ਸੂਬਾ ਜਮੀਅਤ ਸਿੰਘ ਨੂੰ ਉਡੀਕ ਰਿਹਾ ਹੈ। ਇਥੇ ਉਸ ਨੇ ਇਕ ਅਨੰਦ ਪੜ੍ਹਾਉਣਾ ਹੈ ਅਤੇ ਫਿਰ ਇਕ ਹੋਰ ਅਨੰਦ ਕਾਰਜ ਦੇ ਸੰਬੰਧ ਵਿਚ ਚੂਹੜਕਾਣੇ ਜਾਏਗਾ। ਕੂਕਿਆਂ ਵਿਚ ਬਹੁਤ ਉਤਸ਼ਾਹ ਅਤੇ ਜੋਸ਼ ਹੈ। ਇਨ੍ਹਾਂ ਦੌਰਿਆਂ ਕਰਕੇ ਸ੍ਰੀ ਭੈਣੀ ਸਾਹਿਬ ਵਿਖੇ (ਗੁਰੂ) ਰਾਮ ਸਿੰਘ ਪਾਸ ਦੂਤ ਭੇਜ ਦਿੱਤੇ ਹਨ ਕਿ ਬ੍ਰਹਮਾ ਸਿੰਘ ਤੇ ਜੋਤਾ ਸਿੰਘ ਕੂਕਿਆਂ ਦੇ ਮਨਾਂ ਵਿਚ ਜੋਸ਼ ਤੇ ਫਤੂਰ ਪੈਦਾ ਕਰ ਰਹੇ ਹਨ ਕਿ ਬ੍ਰਹਮਾ ਸਿੰਘ ਦੇ ਇਰਾਦੇ ਸਰਕਾਰ ਬਾਰੇ ਭਲੇ ਨਹੀਂ ਹਨ।

੨੩ ਸਤੰਬਰ ਨੂੰ ਉਹ ਫਿਰ ਰਿਪੋਰਟ ਭੇਜਦਾ ਹੈ ਕਿ ਬ੍ਰਹਮਾ ਸਿੰਘ ਪਹਿਲਾਂ ਤਾਂ ਬਾਰ ਵਿਚ (*ਸਾਂਦਲ ਜਾਂ ਦੁੱਲੇ ਦੀ ਬਾਰ ਵੀ ਕਹਿੰਦੇ ਸਨ।* ਚੂਹੜਕਾਣੇ ਪੁੱਜਦਾ ਹੈ, ਫਿਰ ਅਕਾਲ ਗੜ੍ਹ ਦੇ ਲਾਗੇ ਸਹਾਰਨ ਚੱਠਾ ਵਿਚ ਅਤੇ ਫਿਰ ਇਥੋਂ ਵਜ਼ੀਰਾਬਾਦ ਨੇੜੇ ਬੈਂਕੇ ਚੀਮੇ ਪਿੰਡ ਵਿਚ ਜਾਂਦਾ ਹੈ, ਫਿਰ ਬਾਰ ਦੇ ਇਲਾਕੇ ਵਿਚ ਹੀ ਖਾਨਗਾਹ (ਖਾਨਗਾਹ ਡੋਗਰਾਂ) ਦੇ ਲਾਗੇ ਟੁੰਡਾਂ ਗੁਰੂ ਵਿਚ ਜਾਂਦਾ ਹੈ। ਇਨ੍ਹਾਂ ਪਿੰਡਾਂ ਵਿਚ ਕੂਕਿਆਂ ਦੀਆਂ

ਕਈ ਮੀਟਿੰਗਾਂ/ਇਕੱਠ ਹੁੰਦੇ ਹਨ। ਤਰਾਂਡੀ ਜ਼ਿਲ੍ਹਾ ਸਿਆਲਕੋਟ ਦਾ ਸੂਬਾ ਰਾਜਾ ਸਿੰਘ ਪਿੰਡ ਝੱਬਰ ਵਿਚ ਪੁੱਜ ਗਿਆ ਹੈ ਜਿਥੋਂ ਉਹ ਗਦਾਂਵਾਲੇ ਜਾਏਗਾ ਅਤੇ ਧਾਰਮਿਕ ਇਕੱਠ ਕਰੇਗਾ। ਅਧਿਕਾਰੀ ਲਿਖਦਾ ਹੈ ਕਿ ਕੂਕੇ ਸੂਬੇ ਅਸਧਾਰਨ ਤੌਰ 'ਤੇ ਸਰਗਰਮੀ ਫੜ ਚੁੱਕੇ ਹਨ ਪਿਛਲੇ ਕੁਝ ਸਮੇਂ ਤੋਂ। ਇਸ ਸਭ ਕਾਸੇ ਨੂੰ ਕੂਕਿਆਂ ਵਲੋਂ ਧਾਰਮਿਕ ਪੁਨਰ ਜਾਗਰਣ ਦੀ ਲਹਿਰ ਨਾਲ ਜੋੜ ਕੇ ਵੇਖਿਆ ਜਾਵੇ ਜਾਂ ਫਿਰ ਧਰਮ ਦੇ ਬੁਰਕੇ ਹੇਠ ਉਨ੍ਹਾਂ ਵਲੋਂ ਕੀਤੀਆਂ ਜਾਂਦੀਆਂ ਸਿਆਸੀ ਸਾਜ਼ਿਸ਼ਾਂ ਸਮਝੀਏ। ਗੱਲਾਂ ਦੋਵੇਂ ਮਹੱਤਵਪੂਰਨ ਹਨ।

੭ ਅਕਤੂਬਰ ਦੀ ਰਿਪੋਰਟ ਵਿਚ ਉਹ ਜੰਮੂ ਸਕਰਾਰ ਦੀ ਸੇਵਾ ਵਿਚਲੀਆਂ ਕੂਕਿਆਂ ਦੀਆਂ ਦੋ ਕੰਪਨੀਆਂ ਤੋੜੇ ਜਾਣ ਦਾ ਜ਼ਿਕਰ ਕਰਦਾ ਹੈ ਅਤੇ ੨੧ ਅਕਤੂਬਰ ਦੀ ਰਿਪੋਰਟ ਵਿਚ ਬ੍ਰਹਮਾ ਸਿੰਘ ਦੇ ਜੰਮੂ ਵੱਲ ਜਾਣ ਦਾ ਵੇਰਵਾ ਦਿੰਦਾ ਹੈ। ਫਿਰ ਉਹ ਸਿਆਲਕੋਟ ਜ਼ਿਲ੍ਹੇ ਦੇ ਪਿੰਡ ਚੱਕ ਰੇਹਾਨਾ ਵਿਖੇ ਬ੍ਰਹਮਾ ਸਿੰਘ ਦੇ ਪੁੱਜਣ ਬਾਰੇ ਜ਼ਿਕਰ ਕਰਦਾ ਹੈ। ਸਿਤੰਬਰ ਤੋਂ ਬਾਅਦ ਉਹ ਬਹੁਤ ਘੱਟ ਇਧਰ ਆਇਆ ਸੀ। ਹਕੀਕਤ ਇਹ ਸੀ ਕਿ ਉਹਨੂੰ ਪੁਲਿਸ ਦੀ ਨਿਗਰਾਨੀ ਕੀਤੀ ਜਾਣੀ ਪਸੰਦ ਨਹੀਂ ਸੀ ਅਤੇ ਉਹਨੇ ਇਹਦੀ ਸ਼ਿਕਾਇਤ ਵੀ ਕੀਤੀ ਸੀ।"

"ਪ੍ਰੰਤੂ ਮੇਰਾ ਵਿਸ਼ਵਾਸ ਹੈ ਕਿ ਇਸ ਜ਼ਿਲ੍ਹੇ ਵਿਚ ਕੂਕਾ ਸੂਬਾ ਦੇ ਤੌਰ 'ਤੇ ਬ੍ਰਹਮਾ ਸਿੰਘ ਦਾ ਜੀਵਨ ੧੮੬੫ ਈ. ਤੋਂ ਸ਼ੁਰੂ ਹੁੰਦਾ ਹੈ। ਪ੍ਰੰਤੂ ਪਿਛਲੀ ਜੁਲਾਈ (੧੮੭੧) ਤੋਂ ਪਹਿਲਾਂ ਦੀਆਂ ਉਹ ਦੀਆਂ ਕਾਰਵਾਈਆਂ ਦਾ ਮੈਨੂੰ ਕੋਈ ਗਿਆਨ ਨਹੀਂ। ਕਿਉਂਕਿ ਇਹ ਉਹੀ ਸਮਾਂ ਸੀ ਜਦੋਂ ਉਹਦੇ ਪਰਚਾਰ ਨੇ ਮੇਰਾ ਧਿਆਨ ਖਿੱਚਿਆ ਸੀ। ਉਹਦੀਆਂ ਵਿਸ਼ੇਸ਼ ਆਦਤਾਂ ਅਤੇ ਲੱਛਣ ਸ਼ੱਕੀ ਸਨ ਜਿਹਾ ਕਿ ਅੱਗੇ ਨੱਥੀ ਕੀਤੀਆਂ ਗਵਾਹੀਆਂ ਤੋਂ ਵੀ ਪਤਾ ਲੱਗਦਾ ਹੈ ਕਿ ਉਹ ਆਪਣੇ ਜਨਮ ਸਥਾਨ ਅਤੇ ਮਾਪਿਆਂ ਦੀ ਜਾਣਕਾਰੀ, ਆਪਣੇ ਅਨੁਆਈਆਂ ਅਤੇ ਬੜੇ ਪਿਆਰੇ ਨਿਜੀ ਸਹਾਇਕਾਂ ਤੋਂ ਵੀ ਲੁਕਾਉਣ ਦੀ ਜ਼ਹਿਮਤ ਉਠਾਉਂਦਾ ਸੀ। ਇਸ ਲਈ ਇਹ ਵਿਚਾਰ ਜਾਂ ਸ਼ੱਕ ਕੀਤਾ ਜਾਂਦਾ ਸੀ ਕਿ ਉਹ ੧੮੫੭ ਦੇ ਵਿਦਰੋਹੀ ਸਿਪਾਹੀਆਂ ਜਾਂ ਸੁਆਰਾਂ ਵਿਚੋਂ ਇਕ ਸੀ ਅਤੇ ਆਪਣੀ ਪਹਿਚਾਣ ਤੋਂ ਬਚਣ ਲਈ ਉਸ ਨੇ ਇਹ ਧਾਰਮਿਕ ਬਾਣਾ ਧਾਰਨ ਕਰ ਲਿਆ ਸੀ। ਆਉਣ ਵਾਲੇ ਇਹੋ ਜਿਹੇ ਕਈ ਮੌਕਿਆਂ 'ਤੇ ਉਹ ਇਕ ਚੰਗਾ ਘੋੜ ਸੁਆਰ ਸਿੱਧ ਹੁੰਦਾ ਸੀ। ਡਰਿੱਲ ਅਤੇ ਮਿਲਟਰੀ ਦੇ ਦਾਅ ਪੇਚਾਂ ਤੋਂ ਜਾਣੂ ਸੀ। ਇਹ ਗੁਣ (ਗੁਰੂ) ਰਾਮ ਸਿੰਘ ਅਤੇ ਸੂਬਾ ਲੱਖਾ ਸਿੰਘ ਵਿਚ ਵੀ ਬ੍ਰਹਮਾ ਸਿੰਘ ਦੇ ਸਮਾਨ ਮਾਤਰਾ ਵਿਚ ਹਨ।"

ਉਸਦੇ ਸਿੱਖ ਪ੍ਰਭੁਤਵ ਅਤੇ ਗੁਰੂ ਰਾਮ ਸਿੰਘ ਦੇ ਰੂਪ ਵਿਚ ਸਿੱਖ ਸੱਤਾ ਦੀ ਪੁਨਰ ਸਥਾਪਤੀ ਦੇ ਪਰ੍ਚਾਰਕ ਹੋਣ ਦੀ ਪੁਸ਼ਟੀ ਕਰਦਿਆਂ, ਪੁਲਿਸ ਕਪਤਾਨ ਉਸ ਨੂੰ "ਕੁਖਿਆਤ ਪਰਚਾਰਕ" ਦੀ ਸੰਗਿਆ ਨਾਲ ਨਿਵਾਜਦਾ ਹੈ।

ਉਹ ਇਹ ਵੀ ਲਿਖਦਾ ਹੈ ਕਿ ਜੋਤਾ ਸਿੰਘ ਉਸ ਤੋਂ ਪਹਿਲਾਂ ਦਾ ਸੂਬਾ ਸੀ ਪ੍ਰੰਤੂ ਆਪਣੇ ਵਧੇਰੇ ਊਰਜਾਵਾਨ ਚਰਿੱਤਰ ਸਦਕਾ ਬ੍ਰਹਮਾ ਸਿੰਘ (ਗੁਰੂ) ਰਾਮ ਸਿੰਘ ਪਾਸ,

ਸੂਬਾ ਜੋਤਾ ਸਿੰਘ, ਸੂਬਾ ਜਮੀਅਤ ਸਿੰਘ ਗਿੱਲ, ਸੂਬਾ ਰਾਜਾ ਸਿੰਘ ਤਰਾਂਡੀ ਅਤੇ ਸੂਬਾ ਗੁਰਚਰਨ ਸਿੰਘ ਚੱਕ ਰਾਮਦਾਸ ਆਦਿ ਸਾਰੇ ਸੂਬਿਆਂ ਜੋ ਇਸੇ ਜ਼ਿਲ੍ਹੇ ਸਿਆਲਕੋਟ ਨਾਲ ਸੰਬੰਧਿਤ ਸਨ, ਤੋਂ ਉਚੇਰੇ ਮੁਕਾਮ ਤੇ ਪੁੱਜ ਗਿਆ ਸੀ। ਇਨ੍ਹਾਂ ਸੂਬਿਆਂ ਦੇ ਹੇਠਾਂ ਇਸ ਖਿੱਤੇ ਵਿਚ ਦੋ ਮਹੰਤ ਹਨ—(੧) ਗੁਲਾਬ ਸਿੰਘ ਤਰਖਾਣ ਪਿੰਡ ਬੱਬਰ ਥਾਣਾ ਕਾਮੋਕੇ (ਗੁਜਰਾਂਵਾਲਾ) ਅਤੇ ਬੁਲਾਕਾ ਸਿੰਘ, ਜੱਟ-ਜ਼ਿਮੀਂਦਾਰ, ਪਿੰਡ ਵਰਨ ਥਾਣਾ ਸ਼ੇਖੂਪੁਰਾ (ਗੁਜਰਾਂਵਾਲਾ)।

ਇਹੋ ਅਧਿਕਾਰੀ ਜਿਹਨਾਂ ਸਰਕਾਰ ਪੁਸਤਾਂ ਦੀਆਂ ਗਵਾਹੀਆਂ ਬ੍ਰਹਮਾ ਸਿੰਘ ਦੇ ਖਿਲਾਫ ਦਰਜ ਕਰਦਾ ਹੈ, ਉਨ੍ਹਾਂ ਵਿਚੋਂ ਸਾਰੇ ਹੀ ਇਹ ਕਹਿੰਦੇ ਹਨ ਕਿ ਉਹ ਵਿਆਹ ਸ਼ਾਦੀਆਂ ਸਮੇਂ ਜਾਂ ਧਾਰਮਿਕ ਸਮਾਮਗਾਂ ਤੇ ਲੋਕਾਂ ਨੂੰ ਕੂਕੇ ਬਨਣ ਲਈ ਕਹਿੰਦਾ ਸੀ ਕਿਉਂ ਜੁ "ਖਾਲਸਾ ਰਾਜ" ਕਾਇਮ ਹੋਣ ਵਾਲਾ ਸੀ। ਉਹ ੭-੮ ਸਾਲਾਂ ਤੋਂ ਇੱਧਰ ਆ ਰਿਹਾ ਸੀ ਅਤੇ ਸਭ ਤੋਂ ਪਹਿਲਾਂ ਇਸ ਖਿਤੇ ਵਿਚ ਕੂਕੇ ਬਨਾਉਣ ਵਾਲਾ ਉਹੋ ਸ਼ਖਸ ਸੀ। ਉਹਨੇ ਔਰਤਾਂ ਨੂੰ ਵੀ ਕਛਿਹਰੇ ਪੁਆ ਕੇ ਕੂਕਿਆਂ ਵਿਚ ਸ਼ਾਮਿਲ ਕੀਤਾ। ਕੁਝ ਇਹ ਕਹਿੰਦੇ ਸਨ ਕਿ ਬ੍ਰਹਮਾ ਸਿੰਘ ਗੁਰੂ ਰਾਮ ਸਿੰਘ ਨਾਲ ਉਸ ਦੇ ਸਭ ਤੋਂ ਵੱਡੇ ਮੁਸਾਹਿਬ ਵਜੋਂ ਵਿਚਰਦਾ ਸੀ, ਜਦੋਂ ਗੁਰੂ ਸਾਹਿਬ ਇਧਰ ਦੌਰਾ ਕਰਦੇ ਸਨ। ਉਹ ਕੂਕਾ ਬਨਣ ਦੀ ਅਪੀਲ ਕਰਦਿਆਂ ਕਹਿੰਦਾ ਸੀ ਕਿ ਇਹ ਮੌਕਾ ਫਿਰ ਨਹੀਂ ਜੇ ਮਿਲਣਾ। ਗੁਰੂ ਰਾਮ ਸਿੰਘ ਅਜਿਹੇ ਸਮੇਂ ਆਮ ਤੌਰ 'ਤੇ ਖਾਮੋਸ਼ ਰਹਿੰਦੇ ਸਨ। ਉਹ ਇਹ ਵੀ ਕਹਿੰਦਾ ਸੀ ਕਿ ਜਿਹੜੇ ਹੁਣ ਕੂਕੇ ਨਹੀਂ ਬਨਣਗੇ (ਖਾਲਸਾ ਰਾਜ ਕਾਇਮ ਹੋਣ ਬਾਅਦ) ਉਨ੍ਹਾਂ ਨੂੰ ਪਛਤਾਉਣਾ ਪੈ ਸਕਦਾ ਹੈ। ਅਤੇ ਇਹ ਕਿ ਰਾਜ ਉਨ੍ਹਾਂ ਦਾ ਆਉਣ ਹੀ ਵਾਲਾ ਹੈ।

ਸਮਸਾ ਪਿੰਡ ਦੇ ਹੀਰਾ ਸਿੰਘ ਪੁੱਤਰ ਸੋਭਾ ਸਿੰਘ, ਜਾਤੀ ਵਿਰਕ ਜੱਟ ਨੇ, ਆਪਣੇ ਬਿਆਨਾਂ ਵਿਚ ਕਿਹਾ ਕਿ ਜੂਨ ਜੁਲਾਈ ੧੮੭੧ ਈ., ਜਗਤ ਸਿੰਘ ਦੀਆਂ ਧੀਆਂ ਦੇ ਅਨੰਦ ਕਾਰਜਾਂ ਸਮੇਂ, ਸਾਡੇ ਪਿੰਡ ਸੂਬਾ ਬ੍ਰਹਮਾ ਸਿੰਘ ਆਇਆ ਸੀ। ਵਿਆਹੁਣ ਆਏ ਮੁੰਡਿਆਂ ਵਿਚੋਂ ਇਕ ਕੂਕਾ ਨਹੀਂ ਸੀ। ਬ੍ਰਹਮਾ ਸਿੰਘ ਨੇ ਇਹ ਸ਼ਰਤ ਰੱਖੀ ਕਿ ਪਹਿਲਾਂ ਉਹ ਕੂਕਾ ਬਣੇ ਫਿਰ ਅਨੰਦ ਕਾਰਜ ਹੋਵੇਗਾ। ਉਹ ਮੰਨ ਗਿਆ ਅਤੇ ਬ੍ਰਹਮਾ ਸਿੰਘ ਨੇ ਉਸ ਨੂੰ ਭਜਨ ਦੱਸ ਕੇ ਹੀ ਅਨੰਦ ਕੀਤਾ। ਇਸ ਪਿੰਡ ਦੇ ਟੇਕ ਸਿੰਘ ਪਟਵਾਰੀ ਦੇ ਘਰ ਸੂਬਾ ਜੀ, ਠਹਿਰਦੇ ਸਨ ਜੋ ਕਿ ਕੂਕਾ ਬਣ ਚੁੱਕਾ ਸੀ। ਕੜਿਆਲ ਪਿੰਡ ਦਾ ਵਿਰਕ ਜੱਟ, ਨਿਹਾਲ ਸਿੰਘ ਪੁੱਤਰ ਟੇਕ ਸਿੰਘ, ਲੰਬੜਦਾਰ ਦੱਸਦਾ ਹੈ ਕਿ ਉਸ ਦੇ ਪਿੰਡ ਵਿਚ ਚਾਰ ਕੂਕੇ ਹਨ ਦੋ ਵਿਰਕ ਜੱਟ, ਗੁਰਦਿੱਤ ਸਿੰਘ ਅਤੇ ਛਤਰ ਸਿੰਘ, ਇਕ ਜ਼ਰਗਰ ਜੀਵਨ ਸਿੰਘ ਭਾਈ ਧਰਮਸਾਲੀਆ ਅਤੇ ਚੌਥਾ ਹੀਰਾ ਸਿੰਘ ਖੱਤਰੀ। ਇਨ੍ਹਾਂ ਨੂੰ ੪-੫ ਸਾਲ ਪਹਿਲਾਂ ਝੱਬਰ ਅਤੇ ਗਦਾਂ ਵਾਲਾਂ ਪਿੰਡ ਵਿਚ ਬ੍ਰਹਮਾ ਸਿੰਘ ਨੇ ਕੂਕੇ ਬਣਾਇਆ ਸੀ। ਉਸ ਨੇ ਗੁਜਰਾਂ ਵਾਲੇ ਵਿਚ, ਸਰਦਾਰ ਹਰੀ ਸਿੰਘ ਨਲਵੇ ਦੀ ਹਵੇਲੀ ਵਿਚ ਸੂਬਾ ਜੋਤਾ ਸਿੰਘ ਨੂੰ ਦੋ ਸਾਲ ਪਹਿਲਾਂ ਵੇਖਿਆ ਸੀ। ਮੋਕਾ ਭਾਈ ਲਹਿਣਾ ਸਿੰਘ ਘਰਜਾਖੀਏ

ਦੀ ਪੁੱਤਰੀ ਦੀ ਸ਼ਾਦੀ ਦਾ ਸੀ। ਇਹ ਵਿਅਕਤੀ ਸ. ਹਰੀ ਸਿੰਘ ਨਲਵੇ ਦਾ ਜੁਆਈ ਸੀ ਅਤੇ ਬੜਾ ਸਾਧੂ ਸੁਭਾਉ ਸੀ।

ਸੂਬਾ ਜੀ ਦੇ ਰਾਜਨੀਤਕ ਮਕਸਦ ਬਾਰੇ ਬਿਆਨ ਦਰਜ ਕਰਵਾਉਣ ਵਾਲਿਆਂ ਵਿਚ ਸ਼ਾਮਿਲ ਸਨ—ਦੋਆ ਸਿੰਘ ਪੁੱਤਰ ਦਲ ਸਿੰਘ ਜਾਤੀ ਜੱਟ ਵਰਨ, ਹੈਡ ਲੰਬੜਦਾਰ ਪਿੰਡ ਵਰਨ (ਸ਼ੇਖੂਪੁਰਾ), ਸ਼ਾਹਬਾਜ਼ ਖਾਨ ਪੁਤਰ ਅਜ਼ੀਜ਼ ਖਾਨ, ਜਾਤੀ ਪਠਾਣ ਵੜੈਚ, ਹੈੱਡ ਲੰਬੜਦਾਰ ਪਿੰਡ ਜੰਡਿਆਲਾ ਸ਼ੇਰ ਖਾਂ (ਪਿੰਡ ਵਰਨ ਦੇ ਲਾਗੇਹੀ) ਹੀਰਾ ਸਿੰਘ ਪੁੱਤਰ ਸੋਵਾਇਆ ਜਾਤੀ ਜੱਟ ਵਿਰਕ, ਹੈਡ ਲੰਬੜਦਾਰ ਪਿੰਡ ਭੱਬਰ, ਅਨੋਖ ਸਿੰਘ ਪੁੱਤਰ ਬਾਲ ਸਿੰਘ ਵਿਰਕ ਜੱਟ, ਜ਼ੈਲਦਾਰ ਪਿੰਡ ਚੂਹੜਕਾਣਾ, ਦਿਆਲ ਸਿੰਘ ਪੁੱਤਰ ਪਰਧਾਨ ਸਿੰਘ ਮੱਟੂ ਜੱਟ, ਲੰਬੜਦਾਰ ਪਿੰਡ ਭਾਈ ਕੇ ਮੱਟੂ, ਹਵੇਲਾ ਸਿੰਘ ਪੁੱਤਰ ਅਤਰ ਸਿੰਘ ਢਿੱਲੋਂ ਜੱਟ ਸਿੱਖ ਖਾਰਾ ਦਾ ਲੰਬੜਦਾਰ, ਤਿਲੋਕ ਸਿੰਘ ਪੁੱਤਰ ਅਤਰ ਸਿੰਘ, ਵਿਰਕ ਜੱਟ, ਜ਼ੈਲਦਾਰ, ਪਿੰਡ ਕਾਲੋਕੇ, ਦੁਨੀਚੰਦ ਪੁੱਤਰ ਕਨੱਹਈਆ ਲਾਲ ਜਾਤੀ ਖੱਤਰੀ, ਨਾਇਬ ਕਾਨੂੰਗੋ, ਸ਼ੇਖੂਪੁਰਾ, ਗੁਰਦਿੱਤ ਸਿੰਘ ਪੁੱਤਰ ਤਖਤ ਸਿੰਘ, ਜ਼ੈਲਦਾਰ ਪਿੰਡ ਮਿਰਜ਼ਾ, ਗੁਲਾਬ ਪੁੱਤਰ ਮੁਹੰਮਦ ਸਾਹਿਬ, ਲੰਬੜਦਾਰ ਬੁਟਾਲਾ ਸ਼ਾਮ ਸਿੰਘ ਕਹਿੰਦਾ ਹੈ ਕਿ ਜਦੋਂ ਕਦੇ ਸੂਬਾ ਬ੍ਰਹਮਾ ਸਿੰਘ ਅਤੇ ਜੋਤਾ ਸਿੰਘ ਉਨ੍ਹਾਂ ਦੇ ਪਿੰਡ ਵਿਚੋਂ ਲੰਘਦੇ ਸਨ ਤਾਂ ੪੦-੫੦ ਕੂਕੇ ਉਨ੍ਹਾਂ ਨਾਲ ਹੁੰਦੇ ਸਨ। ਇਕ ਵੇਰ ਗੁਰੂ ਰਾਮ ਸਿੰਘ ਲੰਘੇ ਸਨ, ਉਦੋਂ ਬੇਹਿਸਾਬ ਭੀੜ ਸੀ। ਸੂਬਾ ਬ੍ਰਹਮਾ ਸਿੰਘ ਹਿੰਦੂ ਜਾਂ ਮੁਸਲਮਾਨਾਂ ਸਾਰਿਆਂ ਨੂੰ ਹੀ ਕੂਕੇ ਬਨਣ ਲਈ ਕਿਹਾ ਕਰਦਾ ਸੀ।

ਇੰਸਪੈਕਟਰ ਫਜ਼ਲ ਕਾਦਿਰ ਖਾਨ ਪੁੱਤਰ ਮਹਿਮੂਦ ਖਾਨ ਪਠਾਣ ਵਾਸੀ ਹੋਤੀ ਮਰਦਾਨ, ਪਰਗਣਾ ਯੂਸਫਜ਼ਈ, ਜ਼ਿਲ੍ਹਾ ਪੇਸ਼ਾਵਰ ਵੀ ਇਕ ਲੰਮਾ ਬਿਆਨ ਬ੍ਰਹਮਾ ਸਿੰਘ ਬਾਰੇ ਦਰਜ ਕਰਵਾਉਂਦਾ ਹੈ। ਮਨਸਾ ਸਿੰਘ ਕੂਕਾ ਪੁੱਤਰ ਦੀਵਾਨ ਸਿੰਘ ਜਾਤੀ ਜ਼ਰਗਰ ਪਿੰਡ ਮੱਟੂ ਸੂਬਾ ਬ੍ਰਹਮਾ ਸਿੰਘ ਦਾ ਨਿੱਜੀ ਖਿਦਮਤਗਾਰ ਕੋਈ ਡੇਢ ਸਾਲ ਤੱਕ ਰਿਹਾ ਸੀ। ਉਹ ਵੀ ਬ੍ਰਹਮਾ ਸਿੰਘ ਬਾਰੇ ਕੁਝ ਮਹੱਤਵਪੂਰਨ ਜਾਣਕਾਰੀ ਦਰਜ ਕਰਵਾਉਂਦਾ ਹੈ। ਉਹਦੀ ਜਾਤ ਜੱਟ ਹੈ। ਪਿੰਡ ਜਾਂ ਮਾਪਿਆਂ ਦਾ ਅਤਾ ਪਤਾ ਉਹਨੇ ਕਦੇ ਪੁੱਛਿਆ ਹੀ ਨਹੀਂ (ਜਾਂ ਉਸ ਦੱਸਿਆ ਨਹੀਂ) ਉਹ ਕੂਕਾ ਬਣਨ ਤੋਂ ਪਹਿਲਾਂ ਉਦਾਸੀ ਨਾਂਗਾ ਫਕੀਰ ਸੀ ਅਤੇ ਉਸ ਫਿਰਕੇ ਵਿਚ ਵੀ ਮਹੰਤ ਸੀ ਅਤੇ "ਬ੍ਰਹਮ ਬੂਟਾ ਅਖਾੜਾ" ਅੰਮ੍ਰਿਤਸਰ ਨਾਲ ਸੰਬੰਧਿਤ ਸੀ। ਉਸਨੇ ੧੦-੧੨ ਵਰ੍ਹੇ ਪਹਿਲਾਂ ਗੁਰੂ ਬਾਲਕ ਸਿੰਘ ਤੋਂ ਨਾਮ ਲਿਆ ਜਿਨ੍ਹਾਂ ਹੁਕਮ ਕੀਤਾ ਕਿ ਹੁਣ ਤੂੰ ਗੁਰੂ ਰਾਮ ਸਿੰਘ ਪਾਸ ਪਹੁੰਚ। ਕਿਰਤ ਕਰਕੇ ਛਕ ਤੇ ਹੋਰਨਾਂ ਨੂੰ ਛਕਾ। ਸਿਆਲਕੋਟ ਦੇ ਗਰਬੀ ਤਲਾਉ ਪਾਸ ਬ੍ਰਹਮਾ ਸਿੰਘ ਇਕ ਵਰ੍ਹਾ ਚੱਕੀ ਪੀਹ ਕੇ ਗੁਜ਼ਾਰਾ ਕਰਦਾ ਰਿਹਾ। ਫਿਰ ਗੁਰੂ ਰਾਮ ਸਿੰਘ ਜੀ ਨੇ ਉਸ ਨੂੰ ਮਹੰਤ ਅਤੇ ਸੂਬਾ ਬਣਾ ਦਿੱਤਾ। ਫਿਰ ਉਹ ਥਾਣਾ ਧਰਮਕੋਟ (ਸਿਆਲਕੋਟ) ਦੇ ਚੱਕ ਰੇਹਣੂ ਵਿਚ ਜਾ ਰਹਿਆ। ਕਦੇ ਕਦੇ ਉੱਗੂ ਚੱਕ (ਬਾਅਦ ਵਿਚ ਗੁਰੂ ਚੱਕ) ਅਤੇ ਗਿੱਲ ਵਾਲੇ ਵੀ ਰਹਿੰਦਾ। ਸਿਆਲਕੋਟ ਤੋਂ ਹੀ ਉਹ ਗੁਜਰਾਂ

ਵਾਲੇ ਦੇ ਦੌਰੇ 'ਤੇ ਨਿਕਲਦਾ। ਕੋਈ ੪੨ ਪਿੰਡ ਗੁਜਰਾਂਵਾਲੇ ਜ਼ਿਲ੍ਹੇ ਦੇ ਅਤੇ ਸਿੱਖਾਂ ਦੇ ਨਾਂਉਸ ਲਿਖਾਏ ਹਨ ਜਿਹਨਾਂ ਪਾਸ ਬ੍ਰਹਮਾ ਸਿੰਘ ਰੁਕਦਾ ਸੀ। ਅੰਮ੍ਰਿਤਸਰ ਵਿਚ ਉਹ ਭਾਈ ਅਰੂੜ ਸਿੰਘ ਤਰਖਾਣ ਸੂਬੇ ਪਾਸ ਰੁਕਦਾ ਸੀ।

ਜੇ.ਡਬਲਯੂ. ਮੈਕਨਬ ਕਮਿਸ਼ਨਰ ਅੰਬਾਲਾ ਨੇ ਪੁਲਿਸ ਅਧਿਕਾਰੀਆਂ ਦੇ ਬਿਆਨਾਂ ਦੇ ਆਧਾਰ 'ਤੇ ਗ੍ਰਿਫਤਾਰ ਕੀਤੇ ਸੂਬਿਆਂ ਦੀ ਨਜ਼ਰਬੰਦੀ ਦੀ ਮਿਆਦ ਬਾਰੇ ਆਪਣੀ ਰਾਏ ਦਰਜ ਕੀਤੀ। ਸੂਬਾ ਬ੍ਰਹਮਾ ਸਿੰਘ ਪਹਿਲੀ ਵੇਰ ਗੁਰੂ ਰਾਮ ਸਿੰਘ ਜੀ ਨੂੰ ਅੰਮ੍ਰਿਤਸਰ ਵਿਖੇ ਹੀ ਮਿਲਿਆ ਸੀ ਅਤੇ ਉਨ੍ਹਾਂ ਦੇ ਨਾਲ ਹੀ ਭੈਣੀ ਸਾਹਿਬ ਆ ਕੇ, ਉਨ੍ਹਾਂ ਜੋਗਾ ਹੀ ਹੋ ਗਿਆ ਸੀ। ਮੈਕਨਬ ਦੇ ਮੁਤਾਬਿਕ ਸੂਬਾ ਬ੍ਰਹਮਾ ਸਿੰਘ ਕਹਿੰਦਾ ਹੈ ਕਿ ਮੈਂ ਲੋਕਾਂ ਨੂੰ ਚੋਰੀ ਚਕਾਰੀ ਕਰਨ, ਜੰਮਦੀਆਂ ਕੁੜੀਆਂ ਮਾਰਨ ਜਾਂ ਧੀਆਂ ਭੈਣਾਂ ਮੁੱਲ ਵੇਚਣ ਤੋਂ ਵਰਜਦਾ ਸਾਂ, ਇਸ ਲਈ ਲੋਕ ਮੇਰੇ ਖਿਲਾਫ ਝੂਠ ਤੁਫਾਨ ਬੋਲਦੇ ਹਨ। ਮੈਨੂੰ ਨਫਰਤ ਕਰਦੇ ਹਨ।

ਮੈਕਨਬ ਲਿਖਦਾ ਹੈ ਕਿ ਬ੍ਰਹਮਾ ਸਿੰਘ ਨੇ ਦੱਸਿਆ ਕਿ ਉਸ ਨੂੰ ਗੁਰੂ ਰਾਮ ਸਿੰਘ ਜੀ ਨੇ ਹਦਾਇਤ ਕੀਤੀ ਕਿ ਸਿਆਲਕੋਟ, ਗੁਜਰਾਂਵਾਲਾ ਆਦਿ ਜ਼ਿਲ੍ਹੇ ਭੈਣੀ ਸਾਹਿਬ ਤੋਂ ਬਹੁਤ ਦੂਰ ਹਨ। ਸਿੰਘਾਂ ਨੂੰ ਨਾਮ ਲੈਣ ਲਈ ਇੱਥੇ ਆਉਣ ਵਿਚ ਦਿਕਤਾਂ ਆਉਂਦੀਆਂ ਹਨ ਸੋ ਮੈਂ ਉਸ ਖਿੱਤੇ ਵਿਚ ਰਹਿ ਕੇ, ਇਹ ਕੰਮ ਕਰਾਂ। ਨਾਂਹ ਨੁੱਕਰ ਬਾਅਦ ਉਸ ਨੂੰ ਹੁਕਮ ਮੰਨਣਾ ਪਿਆ।

ਮੈਕਨਬ ਦੀ ਰਾਇ ਸੀ ਕਿ ਉਹ ਧਾਰਮਿਕ ਵਿਅਕਤੀ ਮਲੂਮ ਹੁੰਦਾ ਹੈ ਪਰ ਜਦੋਂ ਉਸ ਨੂੰ ਉਕਸਾਇਆ ਗਿਆ ਤਾਂ ਜੋਸ਼ ਵਿਚ ਆ ਜਾਂਦਾ ਹੈ।

ਉਹ ਲਿਖਦਾ ਹੈ ਕਿ ਬ੍ਰਹਮਾ ਸਿੰਘ ਨੇ ਵਰ੍ਹਿਆਂ ਬੱਧੀ ਯੋਜਨਾ ਬੱਧ ਢੰਗ ਨਾਲ ਬਗਾਵਤ ਦਾ ਪਰਚਾਰ ਕੀਤਾ ਹੈ। ਉਹ ਸਿੱਖ ਮਾਨਸਿਕਤਾ ਦਾ ਪਰਿਚਾਇਕ ਹੈ ਤੇ ਕਿਸੇ ਉਕਸਾਹਟ ਵੇਲੇ ਖ਼ਤਰਨਾਕ ਸਿੱਧ ਹੋਵੇਗਾ।

ਉਸਨੂੰ ਸਾਹਿਬ ਸਿੰਘ, ਕਾਹਨ ਸਿੰਘ ਤੇ ਲੱਖਾ ਸਿੰਘ ਜਿਉਂ ਤਾ ਉਮਰ ਹੀ ਦੇਸ ਨਿਕਾਲੇ ਦੀ ਹਾਲਤ ਵਿਚ ਰੱਖਿਆ ਜਾਵੇ।

ਇਲਾਹਾਬਾਦ ਦੇ ਕਿਲ੍ਹੇ ਵਿਚੋਂ ਸਤਿਗੁਰੂ ਜੀ ਨੂੰ ਤਾਂ ਮਾਰਚ ੧੮੭੨ ਈ. ਵਿਚ ਹੀ ਰੰਗੂਨ ਲੈ ਗਏ ਸਨ। ਸੂਬਾ ਜਵਾਹਰ ਸਿੰਘ, ਲੱਖਾ ਸਿੰਘ ਅਤੇ ਬ੍ਰਹਮਾ ਸਿੰਘ ਤਿੰਨਾਂ ਨੂੰ ੩੦ ਦਸੰਬਰ ੧੮੭੨ ਈ. ਨੂੰ ਮੌਲਮੀਨ ਜੇਲ੍ਹ ਦੇ ਤਰਾਇਓਕਤਾਨ ਵਾਰਡਾਂ ਵਿਚ ਪੁਜਾ ਦਿੱਤਾ ਗਿਆ। ਉਨ੍ਹਾਂ ਤੇ ਅੱਠ ਆਨੇ ਫੀ ਵਿਅਕਤੀ ਅੰਗਰੇਜ਼ ਸਰਕਾਰ ਦਾ ਪ੍ਰਤੀਦਿਨ ਭੋਜਨ ਆਦਿ ਦਾ ਖਰਚਾ ਹੁੰਦਾ ਸੀ। ਉਨ੍ਹਾਂ ਦੀ ਸੁਰੱਖਿਆ ਲਈ ੧੨ ਰੁਪਏ ਪ੍ਰਤੀ ਮਹੀਨਾ ਤੇ ਚਾਰ ਤਨਖਾਹਦਾਰ ਸੁਰੱਖਿਆ ਗਾਰਡ ਰੱਖੇ ਸਨ। ਕੁਝ ਸਮੇਂ ਬਾਅਦ ਜੇਲ੍ਹਾਂ ਦੇ ਇੰਚਾਰਜ ਡਾ. ਸਿੰਕਲੇਅਰ ਦੀ ਹਦਾਇਤ 'ਤੇ ਦਿਹਾੜੀ ਖਰਚਾ ਵਧਾ ਕੇ ੧੨ ਆਨੇ ਪ੍ਰਤੀ ਸੂਬਾ ਕਰ ਦਿੱਤਾ ਗਿਆ। ਉਨ੍ਹਾਂ ਦਾ ਰੁਤਬਾ ਛੋਟੇ ਜ਼ਿਮੀਂਦਾਰ ਜਿਹਾ ਸੀ। ਸੂਬਾ ਜਵਾਹਰ ਸਿੰਘ ਅਤੇ ਸੂਬਾ ਲੱਖਾ ਸਿੰਘ ਹੋਰੀਂ ਤਾਂ ਇਸੇ ਓਪਰੀ ਧਰਤੀ ਦੀ ਗੋਦ ਵਿਚ

ਸਮਾਂ ਗਏ। ੧੯ ਮਾਰਚ ੧੮੮੭ ਈ. ਨੂੰ ਮਲਕਾ ਵਿਕਟੋਰੀਆ ਦੀ ਜੁਬਲੀ ਦੀ ਖੁਸ਼ੀ ਵਿਚ ਸੂਬਾ ਬ੍ਰਹਮਾ ਸਿੰਘ ਹੋਰਾਂ ਦੀ ਰਿਹਾਈ ਦੇ ਆਦੇਸ਼ ਭਾਰਤ ਸਰਕਾਰ ਨੇ ਜਾਰੀ ਕਰਕੇ, ਉਨ੍ਹਾਂ ਨੂੰ ਦੇਸ਼ ਮੁੜਨ ਵਾਲੇ ਪੰਜ ਸੂਬਿਆਂ ਵਿਚ ਸ਼ਾਮਿਲ ਕਰ ਦਿੱਤਾ ਗਿਆ। ਦੇਸ ਵਾਪਸੀ ਤੋਂ ਬਾਅਦ ਉਹ ਕਿੱਥੇ ਅਤੇ ਕਿਹਨਾਂ ਹਾਲਤਾਂ ਵਿਚ ਰਹੇ ? ਕਦੋਂ ਅੰਤਿਮ ਸੁਆਸ ਲਏ ? ਇਸ ਬਾਰੇ ਇਤਿਹਾਸ ਖਾਮੋਸ਼ ਹੈ। ਪੂਰੇ ਪੰਦਰਾਂ ਵਰ੍ਹੇ ਕੈਦ ਉਨ੍ਹਾਂ ਕੱਟੀ।

ਨਜ਼ਰਬੰਦੀ ਦੇ ਦੌਰਾਨ ਪੰਜਾਬ ਵਿਚੋਂ ਗੁਰੂ ਦਰਸ਼ਨਾਂ ਲਈ ਰੰਗੂਨ ਜਾਣ ਵਾਲੇ ਬਹੁਤ ਸਾਰੇ ਸਿੰਘ ਇਨ੍ਹਾਂ ਤਿੰਨਾਂ ਬਾਬਿਆਂ ਦੇ ਵੀ ਦਰਸ਼ਨ ਕਰ ਲੈਂਦੇ ਸਨ। ਸਤਿਗੁਰੂ ਜੀ ਨਾਲ ਉਨ੍ਹਾਂ ਦੇ ਪੱਤਰ ਵਿਹਾਰ ਦੀ ਸੂਹ ਵੀ ਸਰਕਾਰੀ ਰਿਕਾਰਡ ਵਿਚੋਂ ਮਿਲਦੀ ਹੈ। ਬ੍ਰਹਮਾ ਸਿੰਘ ਜੀ ਨੂੰ ਜੋ ਭੇਟਾ ਸਿੰਘਾਂ ਤੋਂ ਮਿਲਦੀ ਉਹ ਸਤਿਗੁਰੂ ਜੀ ਨੂੰ ਭੇਜ ਦਿੰਦੇ ਸਨ। ਇਕ ਹੁਕਮਨਾਮੇ ਵਿਚ ਆਪ ਦੁਆਰਾ ਭੇਜੇ ਪੰਜ ਸੌ ਰੁਪੈ ਦੀ ਕੀਮਤ ਦਾ ਸੋਨਾ ਅਤੇ ਮਾਇਆ ਸਤਿਗੁਰੂ ਜੀ ਨੂੰ ਪ੍ਰਾਪਤ ਹੋਈ ਜੋ ਆਪਨੇ ਮਾਈਸਰ ਖਾਨੇ ਦੇ ਮਨੀ ਸਿੰਘ ਰਾਹੀਂ, ਭੈਣੀ ਸਾਹਿਬ ਲੰਗਰ ਵਿਚ ਪਾਉਣ ਲਈ ਭੇਜ ਦਿੱਤੀ। ਪਰ ਜਦੋਂ ਮਨੀ ਸਿੰਘ ਨੇ ਇਹ ਲੰਗਰ ਵਿਚ ਨਾ ਪੁਚਾਈ ਤਾਂ ਸਤਿਗੁਰੂ ਜੀ ਨੇ ਇਕ ਹੁਕਮਨਾਮੇ ਵਿਚ ਉਸ ਨੂੰ ਤਾੜਿਆ ਵੀ ਸੀ। ਲੱਖਾ ਸਿੰਘ ਸੂਬੇ ਦਾ ਸੁਭਾਉ ਕੁਝ ਜ਼ਿਆਦਾ ਗਰਮ ਸੀ। ਮੌਲਮੀਨ ਜੇਲ੍ਹ ਵਿਚ ਉਹ ਸੂਬਾ ਬ੍ਰਹਮਾ ਸਿੰਘ ਹੋਰਾਂ ਨਾਲ ਹੱਥੋਪਾਈ ਹੋ ਬੈਠਾ ਸੀ ਇਸ ਤੇ ਵੀ ਸ੍ਰੀ ਸਤਿਗੁਰੂ ਜੀ ਨੇ ਪਤਾ ਲੱਗਣ 'ਤੇ ਲੱਖਾ ਸਿੰਘ ਦੀ ਕਾਰਵਾਈ ਦੀ ਨਿਖੇਧੀ ਕੀਤੀ ਸੀ।

ਇਹ ਸੂਬਾ ਬ੍ਰਹਮਾ ਸਿੰਘ ਸੀ ਜਿਸ ਦੀ ਵਜ੍ਹਾ ਕਰਕੇ ਪੱਛਮੀ ਪੰਜਾਬ ਦੀ ਸਿੱਖ ਕਿਸਾਨੀ ਅਤੇ ਦਸਤਕਾਰਾਂ ਵਿਚ ਕੂਕਾ ਲਹਿਰ ਦਾ ਮਹੱਤਵਪੂਰਨ ਸਥਾਨ ਸੁਨਿਸ਼ਚਿਤ ਹੋਇਆ ਸੀ। ਇਹ ਸੂਬਾ ਬ੍ਰਹਮਾ ਸਿੰਘ ਹੀ ਸੀ ਜਿਸ ਦੀ ਕ੍ਰਿਪਾ ਨਾਲ ਉਸ ਦੇ ਭੱਬਰ ਪਿੰਡ ਦੇ ਦੌਰੇ ਮੌਕੇ ਲੇਖਕ ਦੇ ਪੁਰਖੇ, ਸਤਿਗੁਰੂ ਰਾਮ ਸਿੰਘ ਜੀ ਦੇ ਲੜ ਲੱਗੇ ਸਨ। ਵਿਰਕ ਤੱਪੇ ਵਿਚ ਸਿੱਖੀ ਦਾ ਛੱਟਾ ਦੇਣਾ ਸੂਬਾ ਜੀ ਦਾ ਕੰਮ ਸੀ, ਭਾਵੇਂ ਬਾਅਦ ਵਿਚ ਸਮਾਂ ਪਾ ਕੇ ਸੰਤ ਆਲਾ ਸਿੰਘ ਜਿਹੀਆਂ ਹਸਤੀਆਂ ਵੀ ਇਥੇ ਪ੍ਰਗਟ ਹੋਈਆਂ। ਸਾਰੀ ਉਮਰ ਆਪਣੇ ਸਤਿਗੁਰੂ ਅਤੇ ਆਪਣੇ ਪੰਥ ਨੂੰ ਦੇਸ਼ ਆਜ਼ਾਦੀ ਦੇ ਮਹਾਨ ਮਿਸ਼ਨ ਨੂੰ ਸਮਰਪਿਤ ਕਰਨਾ ਛੋਟਾ ਕੰਮ ਨਹੀਂ।

## ਹਵਾਲੇ ਅਤੇ ਟਿੱਪਣੀਆਂ

1. ਉਦਭਾਵਨਾ ਦਾ ੭੫ਵਾਂ ਅੰਕ "ਨਿਰੰਤਰਤਾ ਔਰ ਪਰਿਵਰਤਨ" ਦਿੱਲੀ ੨੦੦੭ ਈ. ਲੇਖ ੧੮੫੭ ਦਾ ਗ਼ਦਰ ਔਰ ਪੰਜਾਬੀਉਂ ਕੀ ਭੂਮਿਕਾ—ਜਗਤਾਰ ਸਿੰਘ, ਸਫਾ ੫੦੩।
2. ਉਪਰੋਕਤ ਸਫਾ ੫੦੩-੫੦੪
3. ਲਾਲ ਏਹਿ ਰਤਨ—ਭਾਗ ੨ ਬੰਗਲੌਰ ੧੯੯੯ ਈ. ਸਫਾ ੨੭੨
4. ਲਾਲ ਏਹਿ ਰਤਨ ਭਾਗ—੫-ਸ੍ਰੀ ਭੈਣੀ ਸਾਹਿਬ ੨੦੦੫ ਈ. ਸਫਾ ੧੪੪-੪੫

5. ਸਤਿਗੁਰੂ ਬਿਲਾਸ—ਭਾਗ ਪਹਿਲਾ—ਸ੍ਰੀ ਭੈਣੀ ਸਾਹਿਬ ੨੦੦੧ ਈ. ਸਫਾ ੨੫੧-੫੨
6. ਉਪਰੋਕਤ—ਸਫਾ ੨੦੦
7. ਉਪਰੋਕਤ—ਸਫਾ ੩੧੮
8-9. ਉਪਰੋਕਤ—ਸਫਾ ੩੧੯
10. ਉਪਰੋਕਤ—ਸਫਾ ੪੧੦
11. ਉਪਰੋਕਤ—ਸਫਾ ੪੫੪
12. ਨਾਮਧਾਰੀ ਇਤਿਹਾਸ—ਨਵੀਂ ਦਿੱਲੀ—੧੯੫੭ ਈ. ਸਫਾ ੨੯੭-੯੮
13. ਸਤਿਗੁਰੂ ਬਿਲਾਸ ਭਾਗ ਪਹਿਲਾ—ਸਫਾ ੪੨੪-੨੫
14. ਉਪਰੋਕਤ—ਸਫਾ ੪੨੬
15. ਰੀਬੈਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ-ਸੰਗ੍ਰਹਿ ਕਰਤਾ ਭਾਈ ਨਾਹਰ ਸਿੰਘ ਕ੍ਰਿਪਾਲ ਸਿੰਘ—ਦਿੱਲੀ ੧੯੮੯ ਸਫਾ (੪੫੫ ਤੋਂ ੪੭੩)

# ਗੁਰੂ ਕਾ ਲਾਡਲਾ ਸਪੂਤ—ਸੂਬਾ ਸਾਹਿਬ ਸਿੰਘ

"ਧੰਨ ਗੁਰੂ ਰਾਮ ਸਿੰਘ, ਜੱਗ ਦਾ ਉਧਾਰ ਕੀਆ,
ਤੀਨ ਲੋਕ ਤਾਰ, ਦੂਰ ਕੀਏ ਸਭ ਦੁੱਖ ਜੀ।
ਗੁਰੂ ਰਾਮ ਸਿੰਘ ਨਾਮ ਲਏ, ਤੀਨ ਲੋਕ ਪਾਰ ਪਏ,
ਧ੍ਰਿਗ ਜਨਮ ਓਸਦਾ, ਜੋ ਆਖਦੇ ਮਨੁੱਖ ਜੀ।
ਸੰਗਤਾਂ ਬਣਾਈਆਂ, ਗੁਰੂ ਰਾਮ ਸਿੰਘ ਚਾਰ ਤਰਫ਼,
ਸਾਹਿਬ ਸਿੰਘ ਲਾਡਲਾ, ਸਪੂਤ ਜਾ ਕੋ ਸੁੱਤ ਜੀ।
ਮਨ ਤਨ ਸੀਤਲ ਬਣਾਇਆ ਗੁਰੂ ਰਾਮ ਸਿੰਘ,
ਨਾਮ ਦੇ ਆਧਾਰ ਸੇ ਅਘਾਏ ਸਭ ਦੁੱਖ ਜੀ।"

—ਭਾਈ ਖਜ਼ਾਨ ਸਿੰਘ

ਸਾਰੇ ਨਾਮਧਾਰੀ ਸੰਤ ਖਾਲਸੇ ਵਿਚੋਂ ਜਿਸਨੂੰ ਸਮਕਾਲੀ ਕਵੀ ਜਾਂ ਰਾਗੀ ਸਿੰਘ ਨੇ 'ਲਾਡਲਾ ਸਪੂਤ' ਲਿਖਿਆ ਸੀ ਉਹ ਕਿਹੋ ਜਿਹਾ ਹੋਏਗਾ ? ਉਸਨੂੰ ਵਕਤ ਦੇ ਅੰਗਰੇਜ਼ ਹਾਕਮ ਸਤਿਗੁਰੂ ਰਾਮ ਸਿੰਘ ਜੀ ਦਾ ਸਿਆਸੀ ਉੱਤਰਾਧਿਕਾਰੀ ਲਿਖਦੇ ਹਨ। ਉਸ ਦੀ ਬੋਲਚਾਲ, ਤੀਖਣ ਬੁੱਧੀ, ਮੌਕੇ 'ਤੇ ਫੈਸਲੇ ਲੈਣ ਦੀ ਜੁਰਅਤ, ਦਲੇਰੀ, ਨਿਰਭੈਤਾ, ਅਡੋਲਤਾ, ਸੰਜਮੀ ਅਤੇ ਸਿਰੜੀ ਜੀਵਨ, ਸਤਿਗੁਰੂ ਜੀ ਅਤੇ ਉਹਨਾਂ ਦੁਆਰਾ ਵਿੱਢੇ ਕੌਮੀ ਮੁਕਤੀ ਸੰਗਰਾਮ ਪ੍ਰਤੀ ਮੁਕੰਮਲ ਸਮਰਪਣ ਦੀ ਭਾਵਨਾ, ਦੂਰ ਅੰਦੇਸ਼ੀ, ਵੈਰੀ ਦੀਆਂ ਸਾਰੀਆਂ ਚਾਲਾਂ ਦਾ ਜੁਆਬ ਦੇਣ ਲਈ ਨਵੀਂ ਵਿਉਹ ਰਚਨਾ ਕਰ ਲੈਣਾ, ਕਸ਼ਟਾਂ ਦੀ ਕੁਠਾਲੀ ਵਿਚ ਦੇਹੀ ਨੂੰ ਢਾਲ ਕੇ ਕੁੰਦਨ ਬਣਨ ਦੀ ਸਮਰੱਥਾ ਨੇ, ਉਸ ਨੂੰ ਕੂਕਾ ਅੰਦੋਲਨ ਦਾ ਅਮਰ ਨਾਇਕ ਬਣਾ ਦਿੱਤਾ ਹੈ। ਉਹ ਉਹਨਾਂ ਸੂਰਬੀਰਾਂ ਅਤੇ ਸੰਗਰਾਮੀਆਂ ਵਿਚੋਂ ਹੈ, ਜੋ ਆਪਣੇ ਛੋਟੇਰੇ ਜੀਵਨ ਕਾਲ ਵਿਚ ਵੀ ਵੱਡੀਆਂ ਪ੍ਰਾਪਤੀਆਂ ਕਰਕੇ, ਇਤਿਹਾਸ ਦੀ ਹਿੱਕੜੀ ਤੇ ਆਪਣੀਆਂ ਪੈੜਾਂ ਸਦੀਵ ਕਾਲ ਲਈ ਅੰਕਿਤ ਕਰ ਜਾਂਦੇ ਹਨ। ਮਨੁੱਖੀ ਮੁਕਤੀ ਯੁੱਧ ਵਿਚ ਉਹਨਾਂ ਦੁਆਰਾ ਪਾਇਆ ਯੋਗਦਾਨ, ਉਹਨਾਂ ਨੂੰ ਸਮੇਂ ਸਥਾਨ ਅਤੇ ਦੇਸ਼ ਕਾਲ ਦੇ ਬੰਧਨਾਂ ਤੋਂ ਵੀ ਉੱਪਰ ਉਠਾ ਕੇ ਵਿਸ਼ਵ ਇਤਿਹਾਸ ਦੇ ਪੰਨਿਆਂ 'ਤੇ ਚਮਕਣ ਵਾਲੇ ਨਾਵਾਂ ਦੀ ਸੂਚੀ ਵਿਚ ਦਾਖ਼ਲ ਕਰ ਦਿੰਦਾ ਹੈ। ਉਹਨਾਂ ਦਾ ਜੀਵਨ ਕੁਤਬ ਤਾਰੇ ਜਿਉਂ ਬੇਯਕੀਨੀ ਦੀ ਹਾਲਤ ਵਾਲੀਆਂ ਰਾਤਾਂ ਵਿਚ ਮਾਰਗ ਦਰਸ਼ਕ ਬਣ ਜਾਂਦਾ ਹੈ। ਉਹਨਾਂ ਦੀ ਕੀਰਤੀ, ਕੌਮਾਂ ਨੂੰ ਆਪਣੇ ਜੀਵਨ ਦੇ ਉਤਰਾਵਾਂ ਚੜ੍ਹਾਵਾਂ ਦੀ ਤਰਾਸਦਿਕ ਸਥਿਤੀ ਵਿਚੋਂ ਉਭਾਰਨ ਦੀ, ਇਕ ਸ਼ਕਤੀਸ਼ਾਲੀ ਵਾਹਕ ਬਣਦੀ ਹੈ। ਉਹ ਮਨੁੱਖੀ ਬਰਕਤਾਂ ਦਾ ਮੁਜੱਸਮਾ ਬਣ ਕੇ ਇਨਸਾਨੀ ਸਮਰੱਥਾਵਾਂ ਦੀ ਬੇਪਨਾਹ ਬੁਲੰਦੀ ਦੇ ਦਰਸ਼ਨ ਕਰਵਾਉਂਦੇ ਹਨ। ਉਹਨਾਂ ਦੇ ਪੈਰਾਂ ਵਿਚ ਧਰਤੀ ਦੀ ਤੋਰ,

ਸੀਨਿਆਂ ਵਿਚ ਸਾਗਰਾਂ ਦਾ ਜੋਸ਼, ਹੱਥਾਂ ਵਿਚ ਪੌਣਾਂ ਦੀ ਫੁਰਤੀ ਨੇਤਰਾਂ ਵਿਚ ਚੜ੍ਹਦੇ ਸੂਰਜ ਦੀ ਚਮਕ ਅਤੇ ਮੱਥੇ ਵਿਚ ਦ੍ਰਿੜ੍ਹ ਵਿਸ਼ਵਾਸਾਂ ਦੇ ਦੀਪਕ ਜਗਮਗਾਉਂਦੇ ਹਨ। ਉਹ ਸਾਧਾਰਨ ਜਨਾ ਵਿਚੋਂ ਹੁੰਦਿਆਂ ਵੀ, ਲਹਿਰਾਂ ਦੇ ਕੰਧਾੜਿਆਂ ਤੇ ਚੜ੍ਹ ਕੇ ਅਸਧਾਰਨ ਕਾਰੇ ਕਰ ਜਾਂਦੇ ਹਨ। ਚਰਿੱਤਰ ਦੇ ਇਹਨਾਂ ਮੌਰੀ ਗੁਣਾਂ ਕਾਰਨ ਹੀ, ਪੰਜਾਬ ਦੇ ਮੋਢੀ ਸੁਤੰਤਰਤਾ ਸੰਗਰਾਮੀ ਸਤਿਗੁਰੂ ਰਾਮ ਸਿੰਘ ਜੀ ਦਾ "ਲਾਡਲਾ ਸਪੂਤ" ਅਖਵਾਉਣ ਦਾ ਸ਼ਰਫ ਸੂਬਾ ਸਾਹਿਬ ਸਿੰਘ ਜੀ ਦੇ ਹਿੱਸੇ ਆਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਕ ਉਪਦੇਸ਼ ਵਿਚ ਸੂਬਾ ਜੀ ਬਾਰੇ ਮੁੱਢਲੀ ਜਾਣਕਾਰੀ ਇਉਂ ਦਰਜ ਹੈ—"ਸਾਹਿਬ ਸਿੰਘ ਜੀ ਜਿਹੜੇ ਸਤਿਗੁਰਾਂ ਦੇ ਪਾਸ ਰਹਿਣ ਵਾਲੇ ਖ਼ਾਸ ਸੂਬਿਆਂ ਵਿਚੋਂ ਸਨ, ਜਿਨ੍ਹਾਂ ਉੱਤੇ ਬਹੁਤ ਕਿਰਪਾ ਸੀ। ਬਾਬਾ ਜੱਸਾ ਸਿੰਘ ਜੀ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪੂਜਯ ਪਿਤਾ ਸੀ), ਜਿਨ੍ਹਾਂ ਨੂੰ ਬਹੁਤ ਪਿਆਰ ਕਰਦੇ ਸੀ। ਬਾਬਾ ਜੀ ਦਾ ਜਨਮ ਬਰਮਾਲੀ ਪੁਰ ਪਿੰਡ (ਆਮ ਬੋਲਚਾਲ ਵਿਚ ਬੰਗਾਲੀ ਪੁਰ ਕਿਹਾ ਜਾਂਦਾ ਹੈ...), ਜ਼ਿਲ੍ਹੇ ਅੰਮ੍ਰਿਤਸਰ (ਹੁਣ ਤਰਨਤਾਰਨ) ਦਾ ਸੀ। ਜਿਹੜੀ ਤਿੰਨਾ ਘੋੜੀਆਂ ਵਾਲੀ ਤਸਵੀਰ ਹੈ... ਦਰਮਿਆਨ ਦੀ ਤਸਵੀਰ ਬਾਬਾ ਜੀ ਦੀ ਹੈ, ਜਿਨ੍ਹਾਂ ਦਾ ਇਓਂ ਹੱਥ ਕੀਤਾ ਹੋਇਆ।... ਤਾਂ ਉਹ (ਭਾਈ ਖਜਾਨ ਸਿੰਘ ਰਾਗੀ) ਇਉਂ ਉਸ ਵੇਲੇ ਕਹਿੰਦੇ ਸੀ—ਬਈ ਸਤਿਗੁਰਾਂ ਦੇ ਪੁੱਤਰ ਹਨ, ਬਾਬਾ ਸਾਹਿਬ ਸਿੰਘ ਜੀ। ਕੁੰਜੀਆਂ ਉਹਨਾਂ ਕੋਲ ਸੀਆਂ। ਗੋਰਮਿੰਟ ਦੇ ਕਾਗਜ਼ਾਂ ਵਿਚ ਵੀ ਇਹ ਲਫਜ਼ ਆਏ ਹਨ ਕਿ ਇਹ ਆਦਮੀ ਜਿਹੜਾ ਹੈ, ਇਹਦੇ ਦਿਲ ਦਾ ਭੇਦ ਨਹੀਂ ਸਮਝਿਆ ਜਾ ਸਕਦਾ।"[5]

ਇਕ ਤਿੰਨਾਂ ਘੋੜੀਆਂ ਵਾਲੀ ਤਸਵੀਰ ਲੁਧਿਆਣਾ ਦੇ ਸਤਿਗੁਰੂ ਜੀ ਦੇ ਸਮਕਾਲੀ ਮੁਸੱਵਰ ਵਜ਼ੀਰ ਅਲੀ ਦੀ ਬਣਾਈ ਹੋਈ ਸੀ ਜਿਸ ਵਿਚ ਸਤਿਗੁਰੂ ਜੀ ਦੇ ਸਾਹਵੇਂ ਸਲੋਤਰਾਂ ਵਾਲੇ ਪੈਦਲ ਸ਼ਹੀਦ ਸਿੰਘ, ਹੀਰਾ ਸਿੰਘ ਲਹਿਣਾ ਸਿੰਘ ਆਦਿ ਛੇ ਸਿੰਘਾਂ ਦਾ ਮਸਤਾਨਾ ਦਲ ਹੈ ਅਤੇ ਸੂਬਾ ਸਾਹਿਬ ਸਿੰਘ ਤੋਂ ਇਲਾਵਾ ਸੂਬਾ ਲੱਖਾ ਸਿੰਘ ਜੀ ਹਨ। ਸੂਬਾ ਜੀ ਦੇ ਹੱਥ ਦੇ ਇਸ਼ਾਰੇ ਦਾ ਭਾਵ ਹੈ ਕਿ ਉਹ ਕਿਸੇ ਜਗਿਆਸੂ ਨੂੰ ਸਤਿਗੁਰੂ ਜੀ ਬਾਰੇ ਜਾਣਕਾਰੀ ਦੇ ਰਹੇ ਹਨ।

ਜੇ.ਡਬਲਯੂ. ਮੈਕਨਬ ਜੋ ਪਿਛਲੇ ਵਰ੍ਹੇ ਤੱਕ ਅੰਬਾਲੇ ਦਾ ਕਾਰਜਕਾਰੀ ਕਮਿਸ਼ਨਰ ਸੀ ਅਤੇ ਮਗਰੋਂ ਭਾਰਤ ਸਰਕਾਰ ਨੇ ਅਪ੍ਰੈਲ ੧੮੭੨ ਈ. ਵਿਚ ਉਸ ਨੂੰ ਨਜ਼ਰਬੰਦ ਕੂਕੇ ਸੂਬਿਆਂ ਦੇ ਅਲਾਹਾਬਾਦ ਕਿਲ੍ਹੇ ਵਿਚ ਬਿਆਨ ਲੈ ਕੇ ਉਹਨਾਂ ਦੀ ਤਕਦੀਰ ਬਾਰੇ ਸਿਫਾਰਸ਼ਾਂ ਕਰਨ ਦਾ ਅਧਿਕਾਰ ਦਿੱਤਾ ਸੀ। ਸਾਹਿਬ ਸਿੰਘ ਹੋਰਾਂ ਦੇ ਮੈਕਨਬ ਸਾਹਮਣੇ ਦਿੱਤੇ ਬਿਆਨ ਮੁਤਾਬਿਕ ਉਹਨਾਂ ਦਾ ਜਨਮ ੧੮੩੪ ਈ. ਦਾ ਹੈ ਪਿਤਾ ਦਾ ਨਾਮ ਦਿਆਲ ਸਿੰਘ ਪਿੰਡ ਇਥੇ ਬਨਵਾਲੀ ਪੁਰ, ਤਰਨ ਤਾਰਨ, ਅੰਮ੍ਰਿਤਸਰ ਲਿਖਿਆ ਮਿਲਦਾ ਹੈ। ਉਹ ਰਾਮਗੜ੍ਹੀਆ ਸਿੱਖ ਜਾਤੀ ਵਿਚੋਂ ਸਨ। ਉਹਨਾਂ ਦੇ ਦੱਸਣ ਮੁਤਾਬਿਕ ਨਾਮ ਦੀ ਦਾਤ ਲੈ ਕੇ ਨਾਮਧਾਰੀ, ਉਹ ਹਜਰੋਂ ਨਿਵਾਸੀ ਗੁਰੂ ਬਾਲਕ ਸਿੰਘ ਜੀ ਤੋਂ ੧੮੫੯ ਈ. ਵਿਚ ਬਣਿਆ ਸੀ, ਜੋ ਤਿੰਨ ਸਾਲ ਬਾਅਦ ਦੇਹ ਦਾ ਉਹਲਾ ਕਰ ਗਏ ਸਨ। ਉਸ ਦੇ ਦੋ ਹੋਰ ਭਾਈ ਸਨ ਹੀਰਾ ਸਿੰਘ ਅਤੇ ਰੂੜ ਸਿੰਘ। ਰੂੜ ਸਿੰਘ ਆਪ ਤੋਂ ਤਿੰਨ

ਵਰ੍ਹੇ ਵੱਡਾ ਸੀ। ਉਹ ਵਿਆਹਿਆ ਵਰ੍ਹਿਆ ਸੀ ਅਤੇ ਅੰਮ੍ਰਿਤਸਰ ਸਾਹਿਬ ਵਿਚ ਨਿਵਾਸ ਰੱਖਦਾ ਸੀ ਜਿਸਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਥਾਪਿਆ ਸੀ। ਸੰਨ ੧੮੫੯-੬੦ ਈ. ਵਿਚ ਹੀ ਸਾਹਿਬ ਸਿੰਘ ਭੈਣੀ ਸਾਹਿਬ ਸਤਿਗੁਰੂ ਜੀ ਪਾਸ ਪੁੱਜਦਾ ਹੈ। ਇੱਥੇ ਆਉਣ ਤੋਂ ਪਹਿਲਾਂ ਉਹ ਤਕਰੀਬਨ ਨੌਂ ਸਾਲ ਉਦਾਸੀ ਸਾਧੂ ਦੇ ਰੂਪ ਵਿਚ ਦੇਸਾਟਨ ਕਰਦਾ ਰਿਹਾ ਅਤੇ ਇਉਂ ਗ੍ਰਹਿਸਤ ਮਾਰਗ ਤੋਂ ਵਿਰਕਤ ਹੀ ਰਿਹਾ ਫਿਰ ਉਸ ਦੇ ਹੋਰ ਵਡੇਰੇ ਮਿਸ਼ਨ, ਦੇਸ਼ ਦਾ ਸੁਤੰਤਰਤਾ ਸੰਗਰਾਮ ਅਤੇ ਕੂਕਾ ਜਥੇਬੰਦੀ ਦੇ ਸੰਗਠਨ ਨੇ ਉਸ ਨੂੰ ਬਿਹੰਗਮ ਜੀਵਨ ਤੋਂ ਇਲਾਵਾ ਹੋਰ ਕੁਝ ਸੋਚਣ ਦਾ ਮੌਕਾ ਹੀ ਨਹੀਂ ਦਿੱਤਾ। ਸਾਡਾ ਪਹਿਲਾ ਇਤਿਹਾਸਕਾਰ ਉਸ ਦੇ ਭੈਣੀ ਸਾਹਿਬ ਆਉਣ ਨੂੰ ਇਕ ਪੌਰਾਣਿਕ ਸਾਖੀ ਨਾਲ ਜੋੜ ਕੇ ਉਸਨੂੰ ਸਤਿਗੁਰੂ ਜੀ ਦਾ ਆਦਿ ਜੁਗਾਦੀ ਮਿੱਤਰ ਜਾਂ ਸੰਗੀ ਸਖਾ ਲਿਖ ਕੇ ਇਉਂ ਵਡਿਆਉਂਦਾ ਹੈ—

"ਬਾਬਾ ਸਾਹਿਬ ਸਿੰਘ ਜੀ ਆਇਆ ਕਹਿਣ ਲੱਗਾ ਜੀ ਮੇਰੇ ਏਥੇ ਰਹਿਣ ਦਾ ਸੰਕਲਪ ਹੈ। ਮੈਸਾਂ ਚਾਰ ਲਿਆਇਆ ਕਰਾਂਗਾ। ਗੁਰੂ ਜੀ ਕਿਹਾ ਚੰਗਾ। ਰਹਿਣੇ ਲੱਗਾ। ਫੇਰ ਵਿੱਦਿਆ ਪੜ੍ਹਾਉਣੇ ਲਗਾ ਮੁੰਡਿਆਂ ਨੂੰ। ਸਤਿਗੁਰੂ ਜੀ ਬਚਨ ਕੀਤਾ ਪਹਿਲੇ ਮੈਂ ਆਪਣੇ ਹੱਥੀਂ ਸੇਵਾ ਕਰਦਾ ਹੁੰਦਾ ਸਾਂ। ਜਾਂ ਮੈਂ ਅੱਠ ਬਰਸਾਂ ਕਾ ਸੀ ਤਾਂ ਮੈਂ ਮੈਸਾਂ ਚਾਰਨ ਜਾਂਦਾ ਹੁੰਦਾ ਸੀ। ਮੈਂ ਆਪਣੇ ਹੱਥੀਂ ਸੇਵਾ ਕੀਤੀ ਹੈ ਤਾਂ ਅੱਗੇ ਹੁਣ ਸੇਵਾ ਕਰਨ ਵਾਲੇ ਹਾਜ਼ਰ ਆਣ ਹੋਏ ਹੈਂ।... ਲੰਕਾ ਜਦ ਡੰਕਾ ਬਜਾ ਕੇ ਫਤੇ ਕੀਤੀ ਸੀ ਤਾਂ ਹਨੂਮਾਨ ਜੀ ਵਰ ਮੰਗਿਆ ਸੀ ਕਿ ਜੇ ਮਾਤ ਲੋਕ ਮੈਂ ਆਵੋ ਤਾਂ ਨਾਲ ਹੀ ਆਈਏ, ਜੇ ਬੈਕੁੰਠ ਮੈਂ ਜਾਵੋ ਤਾਂ ਨਾਲ ਹੀ ਜਾਈਏ। ਤਿੰਨਾਂ ਕੋ ਪੈਦਾ ਕਰਨ ਲੱਗੇ ਹਾਂ।"[6]

ਇਸ ਸਮੇਂ ਸਤਿਗੁਰੂ ਜੀ ਦੁਆਬੇ ਤੋਂ ਲੁਧਿਆਣੇ ਨੂੰ ਆ ਕੇ ਮਾਮੀ ਦੇ ਘਰੋਂ ਪਰਸ਼ਾਦਾ ਛਕ ਕੇ, ਬਿਰਾਜ ਕੇ ਸੁਬਾਹ ਭੈਣੀ ਸਾਹਿਬ ਨੂੰ ਤੁਰੇ ਤਾਂ ਇਕ ਫੰਧਕ ਨੇ ਪੰਛੀ ਫੜੇ ਹੋਏ ਸਨ। ਸਾਹਿਬ ਸਿੰਘ ਨੂੰ ਹੁਕਮ ਦੇ ਕੇ ਫੰਦਕ ਨੂੰ ਕੁਝ ਮਾਇਆ ਦਿੱਤੀ ਅਤੇ ਉਸ ਤੋਂ ਪੰਛੀ ਮੁਕਤ ਕਰਵਾਏ।

ਅਪ੍ਰੈਲ ੧੮੬੧ ਈ. ਵਿਚ ਹਰਦੁਆਰ ਅਰਧ ਕੁੰਭੀ ਦੇ ਮੇਲੇ ਤੇ ਸ੍ਰੀ ਸਤਿਗੁਰੂ ਜੀ ਸਾਹਿਬ ਸਿੰਘ ਅਤੇ ਹੋਰ ਨਿਕਟ ਵਰਤੀਆਂ ਸਮੇਤ ਸੰਗਤਾਂ ਨੂੰ ਦਰਸ਼ਨ ਦਿੰਦੇ ਹੋਏ ਪਹੁੰਚਦੇ ਹਨ। ਇਸ ਫੇਰੀ ਸਮੇਂ ਬਾਹੋਵਾਲ ਜੀ ਨੇ ਆਪਦੇ ਬਹੁਤ ਸਾਰੇ ਬਚਨ ਸਾਖੀਆਂ ਕੌਤਕ ਦਰਜ ਕੀਤੇ ਹਨ, ਜਿਹਨਾਂ ਦਾ ਮਕਸਦ ਗਿਆਨ ਵਿਹੂਣੀ, ਅੰਧੀ ਰਈਅਤ ਨੂੰ ਸੁਮਾਰਗ ਦੀ ਸੋਝੀ ਕਰਵਾਉਣੀ ਸੀ। ਆਪਣੇ ਸੇਵਕਾਂ ਨਾਲ ਗੁਰ ਸਿੱਖੀ ਵਾਲੇ ਸੰਬੰਧਾਂ ਨੂੰ ਹੋਰ ਵਧੇਰੇ ਬਲ ਬਖਸ਼ਣ ਲਈ ਉਹਨਾਂ ਨੂੰ ਮਾਨਸਿਕ ਤੌਰ 'ਤੇ ਪੂਰੀ ਤਰ੍ਹਾਂ ਸਿੱਖੀ ਮੰਡਲ ਨਾਲ ਜੋੜਨ ਲਈ, ਹਿੰਦੂ ਪੌਰਾਣਿਕ ਸਾਹਿਤ ਦੀ ਭਰਪੂਰ ਵਰਤੋਂ ਸਤਿਗੁਰੂ ਜੀ ਕਰਿਆ ਕਰਦੇ ਸਨ। ਉਹ ਮਨੁੱਖੀ ਮਨੋ ਵਿਗਿਆਨ ਦੇ ਮਰਮੱਗ ਸਨ ਕਿ ਆਦਮੀ ਬਹੁਤ ਸਮਾਂ ਮਿੱਥ ਵਿਚ ਵੀ ਅਨੰਦਿਤ ਮਹਿਸੂਸ ਕਰਦਾ ਹੈ। ਇਸੇ ਦੌਰੇ ਸਮੇਂ ਇਕ ਸਿੱਖਣੀ ਨੇ ਜੋ ਵਿਚਾਰੀ ਵਾਹਵਾ ਸਧਾਰਨ ਬੁੱਧ ਹੋਏਗੀ ਕਿਹਾ ਕਿ ਮੈਨੂੰ ਟੱਪਾ (ਭਜਨ) ਭੁੱਲ ਗਿਆ ਹੈ। ਸਤਿਗੁਰੂ ਜੀ ਉਸ 'ਤੇ ਕ੍ਰੋਧਿਤ ਹੋ ਗਏ ਤਾਂ ਪਾਸੋਂ ਸਾਹਿਬ ਸਿੰਘ ਦੇ

ਕਹਿਣ ਤੇ ਕਿ "ਬਖਸ਼ਿਓ ਜੀ" ਬਾਹੋਵਾਲ ਦੇ ਸ਼ਬਦਾਂ ਵਿਚ "ਗੁਰੂ ਜੀ ਬਚਨ ਕੀਤਾ ਤੇਰਾ ਪਿਓ ਮਾਰਿਆ ਸੀ। ਅੰਗਦ ਤੇਰਾ ਨਾਮ ਸੀ।" ਤਦੋਂ ਤੁਸਾਂ ਵਰ ਮੰਗਿਆ ਸੀ ਕਿ ਜੁੱਗੋਂ ਜੁੱਗ ਨਾਲ ਰੱਖੀਂ। ਸੋ ਤੁਸੀਂ ਨਾਲ ਆਏ ਹੋ।"[7]

ਸਤਿਗੁਰੂ ਜੀ ਦੇ ਹੁਕਮ ਤੇ ਸਾਹਿਬ ਸਿੰਘ ਆਪਣੇ ਤੋਂ ਦੂਣੇ ਲੋਕਾਂ ਨਾਲ ਵੀ ਭਿੜ ਜਾਂਦਾ ਸੀ। ਭੈਅ ਨਹੀਂ ਸੀ ਮੰਨਦਾ ਕਿਸੇ ਦਾ ਅਤੇ ਸਦਾ ਤਿਆਰ ਬਰ ਤਿਆਰ ਰਹਿੰਦਾ ਸੀ 'ਧਰਮ ਜੁੱਧ ਕੇ ਚਾਓ' ਵਿਚ। ਇਹੋ ਕਾਰਨ ਸੀ ਕਿ ਜਦੋਂ ਸ੍ਰੀ ਸਤਿਗੁਰੂ ਜੀ ਨੇ, ਨਾਮਧਾਰੀ ਸੰਤ ਖਾਲਸੇ ਦੀ ਪੁਨਰ ਸਿਰਜਨਾ ਬਾਅਦ, ਆਪਣੇ ਪੰਥ ਦੇ ਜਥੇਬੰਦਕ ਢਾਂਚੇ ਨੂੰ ਚੁਸਤ ਦਰੁਸਤ ਬਨਾਉਣ ਲਈ ਪਹਿਲੇ ਪੰਜ ਸੂਬਿਆਂ ਦੀ ਸਥਾਪਨਾ ਕੀਤੀ (ਸੂਬਿਆਂ ਦੇ ਅਲਾਹਾਬਾਦ ਕਿਲ੍ਹੇ ਵਿਚ ਅਪ੍ਰੈਲ ੧੮੭੨ ਈ. ਵਿਚ ਦਿੱਤੇ ਬਿਆਨਾਂ ਤੋਂ ਪਤਾ ਲੱਗਦਾ ਹੈ ਕਿ ਇਹਨਾਂ ਦੀ ਸਥਾਪਨਾ ੧੮੬੫ ਈ. ਵਿਚ ਹੋਈ) ਜਦੋਂ ਸ੍ਰੀ ਸਤਿਗੁਰੂ ਜੀ ਨੂੰ ਭੈਣੀ ਸਾਹਿਬ ਵਿਖੇ ਨਜ਼ਰਬੰਦ ਕੀਤਾ ਸੀ ਕਿ ਬਾਹਰ ਪਰਚਾਰ ਦੌਰੇ ਨਾ ਕਰ ਸੱਕਣ। ਪਹਿਲੇ ਪੰਜਾਂ ਵਿਚੋਂ ਕਾਹਨ ਸਿੰਘ, ਸੁੱਧ ਸਿੰਘ, ਜੁਆਹਰ ਸਿੰਘ ਤੋਂ ਬਾਅਦ ਹੀ ਲੱਖਾ ਸਿੰਘ ਅਤੇ ਸਾਹਿਬ ਸਿੰਘ ਨੂੰ ਥੋੜ੍ਹੇ-ਥੋੜ੍ਹੇ ਵਕਫੇ ਬਾਅਦ ਇਸ ਧਾਰਮਿਕ ਅਤੇ ਇਤਿਹਾਸਕ ਮਹੱਤਤਾ ਵਾਲੇ ਪਦ ਦੀ ਜ਼ਿੰਮੇਵਾਰੀ ਸਉਂਪੀ ਗਈ।[8]

ਵੈਸੇ ਤਾਂ ਬਰਤਾਨਵੀ ਵਸਤਾਂ ਅਤੇ ਸੰਸਥਾਵਾਂ ਦੇ ਬਾਈਕਾਟ ਦਾ ਲਗਾਤਾਰ ਪ੍ਰਚਾਰ ਕੂਕੇ ਕਰ ਰਹੇ ਸਨ ਪਰ ਕੂਕਿਆਂ ਦਾ ਡਾਕ ਦਾ ਆਪਣਾ ਪ੍ਰਬੰਧ ਏਨਾ ਵਿਸ਼ਾਲ ਅਤੇ ਹੈਰਤ ਅੰਗੇਜ਼ ਸੀ ਕਿ ਅੰਗਰੇਜ਼ ਸਰਕਾਰ ਮੂੰਹ ਵਿਚ ਉਂਗਲਾਂ ਪਾਉਣ 'ਤੇ ਮਜਬੂਰ ਹੋ ਜਾਂਦੀ ਸੀ। ਇਸ ਮਹਿਕਮੇ ਦੀ ਸਫਲਤਾ ਦਾ ਸਿਹਰਾ ਵੀ ਤੀਖਣ ਬੁੱਧੀ ਅਤੇ ਪਹਿਲ ਕਦਮੀ ਨਾਲ ਭਰਪੂਰ ਸੂਬਾ ਸਾਹਿਬ ਸਿੰਘ ਦੇ ਸੀਸ 'ਤੇ ਹੀ ਸਜਦਾ ਸੀ। ਸੰਤ ਇੰਦਰ ਸਿੰਘ ਚੱਕਰਵਰਤੀ ਦੇ ਸ਼ਬਦਾਂ ਵਿਚ—

"ਮੰਨਦਾ ਸਾਹਿਬ ਸਿੰਘ ਦਾ ਲੋਹਾ ਸੀ ਅੰਗਰੇਜ਼<br>
ਪਹਿਲਾਂ ਦਿੰਦਾ ਡਾਕ ਉਹ ਉਹਨਾਂ ਤੋਂ ਸੀ ਭੇਜ"

—ਮਹਾਂ ਕਾਵਿ ਮਾਲਵੇਂਦਰ

ਇਕ ਹੋਰ ਪ੍ਰਸਿੱਧ ਨਾਮਧਾਰੀ, ਇਤਿਹਾਸਕਾਰ ਸੰਤ ਨਿਧਾਨ ਸਿੰਘ ਆਲਿਮ ਆਪਣੀ ਪੁਸਤਕ ਦੇ "ਕੂਕਾ ਪੋਸਟਲ ਸਰਵਿਸ" ਵਾਲੇ ਅਧਿਆਇ ਵਿਚ ਦਰਜ ਕਰਦੇ ਹਨ—

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਡਾਕ ਦਾ ਆਪਣਾ ਪ੍ਰਾਈਵੇਟ ਮਹਿਕਮਾ ਜਥੇਬੰਦ ਕਰਕੇ ਸੂਬਾ ਸਾਹਿਬ ਸਿੰਘ ਨੂੰ ਉਸ ਦਾ ਵੱਡਾ ਅਫਸਰ ਨੀਯਤ ਕੀਤਾ। ਉਨ੍ਹਾਂ ਨੂੰ ਆਪਣੀ ਦੂਰ ਦਰਸ਼ਤਾ ਨਾਲ ਪਹਿਲੋਂ ਹੀ ਅਨੁਭਵ ਕਰ ਲਿਆ ਸੀ ਕਿ ਜੇ ਡਾਕ ਨੂੰ ਸੈਂਸਰ ਹੋਣ ਤੋਂ ਬਚਾਇਆ ਜਾ ਸਕਦਾ ਹੈ ਤਾਂ ਉਸਦਾ ਅਦੁੱਤੀ ਤਰੀਕਾ ਡਾਕ ਦੇ ਸੁਤੰਤਰ ਮਹਿਕਮੇ ਦੀ ਸਥਾਪਨਾ ਹੈ। ਇਹ ਮਹਿਕਮਾ ਇਸ ਖ਼ੂਬੀ ਨਾਲ ਕਾਇਮ ਕੀਤਾ ਗਿਆ ਕਿ ਕੋਈ ਪੱਤਰ ਕਿਸੇ ਗ਼ੈਰ ਦੇ ਹੱਥ ਨਹੀਂ ਸੀ ਆ ਸਕਦਾ ਅਤੇ ਖ਼ਬਰਾਂ ਵੀ

ਸਰਕਾਰੀ ਮਹਿਕਮਾ ਡਾਕ ਨਾਲੋਂ ਛੇਤੀ ਤੇ ਬਿਨਾਂ ਪੈਸੇ ਖਰਚ ਕਰਨ ਤੋਂ ਪੁੱਜ ਜਾਂਦੀਆਂ ਸਨ। ਖ਼ਬਰਾਂ ਵਾਸਤੇ ਸੰਕੇਤ ਨੀਯਤ ਕੀਤੇ ਗਏ ਸਨ, ਜਿਨ੍ਹਾਂ ਦਾ ਹਰਕਾਰਿਆਂ ਨੂੰ ਵੀ ਪਤਾ ਨਹੀਂ ਸੀ ਹੁੰਦਾ। ਉਨ੍ਹਾਂ ਤੋਂ ਕੇਵਲ ਸੂਬੇ ਅਤੇ ਜੱਥੇਦਾਰ ਹੀ ਜਾਣੂ ਹੁੰਦੇ ਸਨ।... 'ਕੂਕਾ ਪੋਸਟਲ ਸਰਵਿਸ' ਸੰਬੰਧੀ ਸਰਕਾਰੀ ਰੀਕਾਰਡ ਵਿਚ ਵੀ ਪ੍ਰਸ਼ੰਸਾ ਕੀਤੀ ਗਈਆ ਹੈ। ਲਿਖਿਆ ਹੈ ਕਿ—

"ਕੂਕੇ ਜਿਨ੍ਹਾਂ ਨੂੰ ਸੰਤ ਖਾਲਸਾ ਵੀ ਕਿਹਾ ਜਾਂਦਾ ਹੈ, ਉਹਨਾਂ ਦਾ ਡਾਕ ਦਾ ਮਹਿਕਮਾ ਪ੍ਰਾਈਵੇਟ ਹੈ, ਜੋ ਬੜੀ ਖ਼ੂਬੀ ਨਾਲ ਜਥੇਬੰਦ ਕੀਤਾ ਹੋਇਆ ਹੈ। ਇਹ ਕੂਕਾ ਜੋ ਡਾਕ ਲੈ ਕੇ ਦੂਜੇ ਪਿੰਡ ਦੇ ਕੂਕੇ ਪਾਸ ਪੁੱਜਦਾ ਹੈ, ਉਹ ਜੋ ਕੰਮ ਕਰਦਾ ਹੋਵੇ ਵਿਚੇ ਛੱਡ ਦਿੰਦਾ ਹੈ। ਜੇ ਰੋਟੀ ਅੱਧੀ ਖਾਧੀ ਤੇ ਅੱਧੀ ਰਹਿੰਦੀ ਹੈ, ਤਾਂ ਉਹ ਦੂਜੀ ਗਿਰਾਹੀ ਮੂੰਹ ਵਿਚ ਨਹੀਂ ਪਾਉਂਦਾ, ਅਤੇ ਕੋਈ ਪ੍ਰਸ਼ਨ ਪੁੱਛਣ ਤੋਂ ਬਿਨਾਂ ਹੀ ਚਿੱਠੀ ਲੈ ਕੇ ਦੌੜ ਜਾਂਦਾ ਹੈ, ਅਰ ਦੂਜੇ ਪੜਾਅ 'ਤੇ ਪੁੱਜ ਕੇ ਦੂਜੇ ਕੂਕੇ ਦੇ ਹਵਾਲੇ ਕਰ ਦਿੰਦਾ ਹੈ। ਖ਼ਾਸ ਡਾਕ ਜ਼ਬਾਨੀ ਹੁੰਦੀ ਹੈ, ਜੋ ਲਿਖੀ ਨਹੀਂ ਜਾਂਦੀ। ਮੇਜ਼ਰ ਪਰਕਿਨਜ਼ ਦੇ ਕਹਿਣ ਅਨੁਸਾਰ ਉਹ ਜਰਨੈਲੀ ਸੜਕ ਛੱਡ ਕੇ ਲੰਮਾਂ ਵਲਾ ਪਾਉਂਦੇ ਤੇ ਲਾਂਭਿਉਂ ਦੀ ਜਾਂਦੇ ਹਨ।"[9]

ਆਲਿਮ ਜੀ ਦੀ ਲਿਖਤ ਅਨੁਸਾਰ ਸਾਹਿਬ ਸਿੰਘ ਹੀ ਸਤਿਗੁਰੂ ਜੀ ਦੇ ਪ੍ਰਧਾਨ ਸੂਬੇ ਸਨ।[10] ੧੮੬੩ ਈ. ਤੋਂ ੧੮੬੬ ਈ. ਤੱਕ ਸਤਿਗੁਰੂ ਜੀ ਦੇ ਪਾਬੰਦੀ ਕਾਰਨ ਭੈਣੀ ਸਾਹਿਬ ਤੋਂ ਬਾਹਰ ਪ੍ਰਚਾਰ ਦੌਰਿਆਂ ਦਾ ਜ਼ਿਕਰ ਨਹੀਂ ਮਿਲਦਾ।

ਅਕਤੂਬਰ ੧੮੬੭ ਈ. ਦੀ ਸ੍ਰੀ ਅੰਮ੍ਰਿਤਸਰ ਦੀ ਦੀਪਮਾਲਾ ਦੇ ਮੌਕੇ 'ਤੇ ਸਤਿਗੁਰੂ ਜੀ ਮਾਝੇ, ਮਾਲਵੇ, ਦੁਆਬੇ ਬਾਰ ਅਤੇ ਦੜਪ ਦੀ ਸੰਗਤ ਨੂੰ ਦਰਸ਼ਨ ਦੇਣ ਲਈ ਸ੍ਰੀ ਅੰਮ੍ਰਿਤਸਰ ਜਾਣਾ ਚਾਹੁੰਦੇ ਸਨ। ਇਸ ਕਾਰਜ ਲਈ ਸਰਕਾਰ ਨਾਲ ਗੱਲਬਾਤ ਕਰਨ ਲਈ ਆਪ ਨੇ ਦੋ ਸੂਬੇ ਨਿਯੁਕਤ ਕੀਤੇ। "ਬਾਬਾ ਕਾਹਨ ਸਿੰਘ ਤੇ ਬਾਬਾ ਸਾਹਿਬ ਸਿੰਘ ਦੋਵੇਂ ਲਾਹੌਰ ਗਏ। ਜਾਇ ਅਰਜੀ ਦਿੱਤੀ ਕਿ ਦੀਪਮਾਲਾ ਕੀ ਛੁੱਟੀ ਮੰਗਦੇ ਹਾਂ। ਫਰੰਗੀ ਬੋਲਿਆ ਕਿ ਛੁੱਟੀ ਨਾ ਮਿਲੇਗੀ। ਸਿੰਘਾਂ ਨੇ ਕਿਹਾ ਕਿ ਦਰਵੇਸ਼ ਲੋਕ ਹੈਂ ਕਿਸੀ ਕਾ ਹਰਜ ਨਹੀਂ ਕਰਦੇ। ਫਰੰਗੀ ਨੇ ਕਹਾ ਤੁਮ ਦਰਵੇਸ਼ ਨਹੀਂ ਹੋ। ਕੜਾਹ ਪ੍ਰਸ਼ਾਦਿ ਛਕਦੇ ਹੋ। ਲਾਲੀਆਂ ਤੁਹਾਡੇ ਮੂੰਹ ਪਰ ਦਗ਼ਦੀਆਂ ਹਨ। ਦਰਵੇਸ਼ਾਂ ਵਾਲਾ ਤੁਹਾਡਾ ਕੋਈ ਕੰਮ ਨਹੀਂ। ਤੁਮਾਰਾ ਤੌਰ ਪਾਤਸ਼ਾਹਾਂ ਵਾਲਾ ਹੈ। ਅਸੀਂ ਧੁਆਨੂੰ ਖੁੱਲ੍ਹੇ ਕਰਕੇ ਆਪਨੇ ਰਾਜ ਸੇ ਹੱਥ ਧੋਇ ਬੈਠੀਏ ਜਾਓ ਛੁੱਟੀ ਨਹੀਂ ਮਿਲੇਗੀ।"[11] ਇਹ ਵੱਖਰੀ ਗੱਲ ਹੈ ਕਿ ਜਦੋਂ ਆਨੰਦਪੁਰ ਸਾਹਿਬ ਦੇ ਪਿਛਲੇ ਹੋਲੇ ਜਿਉਂ ਸਰਕਾਰ ਨੂੰ ਸੂਹ ਮਿਲ ਗਈ ਕਿ ਉਹ ਅੰਮ੍ਰਿਤਸਰ ਪੁੱਜਣ ਲਈ ਬਜ਼ਿਦ ਹਨ—ਭਾਵ ਉਹ ਮਨਾਹੀ ਦੇ ਹੁਕਮਾਂ ਦੀਆਂ ਧੱਜੀਆਂ ਉਡਾਉਣਗੇ ਤਾਂ ਆਪਣਾ ਨਮੂਜ ਰੱਖਣ ਲਈ ਛੁੱਟੀ ਦਾ ਪਰਵਾਨਾ ਸ੍ਰੀ ਭੈਣੀ ਸਾਹਿਬ ਭੇਜ ਦਿੱਤਾ ਗਿਆ।

ਸਤਿਗੁਰੂ ਜੀ ਸਾਹਿਬ ਸਿੰਘ ਨੂੰ ਆਪਣੀ ਹਜ਼ੂਰੀ ਵਿਚ ਭਜਨ ਦੇਣ ਦਾ ਹੁਕਮ ਵੀ ਕਰਿਆ ਕਰਦੇ ਸਨ ਅਤੇ ਜਦੋਂ ਮਾਈਆਂ ਸਿੱਖੀ ਧਾਰਨ ਕਰਦੀਆਂ ਸਨ ਤਾਂ ਉਹਨਾਂ ਦੇ ਸਰੀਰ ਤੋਂ, ਮਨਮੱਤ ਦੇ ਪ੍ਰਤੀਕ ਗਹਿਣੇ ਆਦਿਕ ਲੁਹਾਉਣ ਦੀ ਸੇਵਾ ਸਾਹਿਬ ਸਿੰਘ ਦੇ

ਜ਼ਿੰਮੇ ਲੱਗਦੀ ਸੀ। ਰਾਜੇ ਜੰਗ (ਲਾਹੌਰ) ਦਾ ਜ਼ਿਕਰ ਬਾਹੋਵਾਲ ਜੀ ਕਰਦੇ ਹਨ, "ਉਸ ਵਕਤ ਜਨਾਨੀਆਂ ਦੇ ਹੱਥੀਂ ਪਹੁੰਚੀਆਂ ਬੱਧੀਆਂ ਹੋਈਆਂ ਦੇਖ ਕੇ ਬਚਨ ਕੀਤਾ—ਲਿਆ ਭਾਈ ਸਾਹਿਬ ਸਿੰਘ ਰੰਬਾ ਪਹੁੰਚੀਆਂ ਵੱਢੀਏ। ਵੱਢ ਕੇ ਬਚਨ ਕੀਤਾ... ਫੇਰ ਨਹੀਂ ਗਹਿਣੇ ਚੂੜੀਆਂ ਆਦਿਕ ਪਹਿਰਨੀਆਂ।"[12] ਸਾਹਿਬ ਸਿੰਘ ਪਰਮਾਰਥ ਬਾਰੇ ਵੀ ਅਕਸਰ ਚਰਚਾ ਸਤਿਗੁਰੂ ਜੀ ਨਾਲ ਕਰਦਾ ਰਹਿੰਦਾ। ਉਸ ਦੀ ਵਾਰਤਾ ਦਾ ਵਿਸ਼ਾ ਸਿੱਖੀ ਸਿਦਕ ਹੀ ਹੁੰਦਾ ਸੀ। ਸੂਬਿਆਂ ਦੇ ਆਪਸੀ ਵਿਵਾਦਾਂ ਦੇ ਨਿਪਟਾਰੇ ਸਮੇਂ ਵੀ ਸਾਹਿਬ ਸਿੰਘ ਦੀ ਹੀ ਯੋਗਤਾ ਪਰਖੀ ਜਾਂਦੀ ਸੀ। ਸਾਹਿਬ ਸਿੰਘ ਆਪਣੀ ਹਾਜਰ ਜੁਆਬੀ ਵਿਚ ਵੀ ਲਾ ਜੁਆਬ ਸੀ। ਬਾਹੋਵਾਲ ਜੀ ਦੁਆਰਾ ਲਿਖਤ ਇਕ ਹੋਰ ਪ੍ਰਸੰਗ—"ਏਕ ਬ੍ਰਾਹਮਣ ਕਾਂਸ਼ੀ ਥੀਂ ਆਇਆ। ਸਾਰਾ ਦਿਨ ਬੈਠਾ ਦੇਖਦਾ ਰਿਹਾ। ਜੇੜ੍ਹਾ ਸਿੰਘ ਮਦਾਨੇ ਜਾਵੇ ਸਾਰੇ ਬਸਤ ਕੱਪੜੇ ਉਤਾਰ ਕੇ ਜਾਵੇ। ਆਇਕੇ ਸਣ ਕੇਸੀਂ ਇਸ਼ਨਾਨ ਕਰਨਾ। ਜੇੜ੍ਹਾ ਪਰਨਾ ਨਾਲ ਲਜਾਵਣਾ ਸੋ ਧੋਇ ਲੈਣਾ। ਬ੍ਰਾਹਮਣ ਨੇ ਕਹਾ ਬ੍ਰਾਹਮਣਾਂ ਕੇ ਕਰਮ ਸ਼ੂਦਰ ਵੈਸ਼ ਕਰਦੇ ਹੈਨ। ਬਾਬੇ ਸਾਹਿਬ ਸਿੰਘ ਬੋਲ ਕੀਤਾ, "ਪੰਡਿਤ ਜੀ! ਤੁਸੀਂ ਗੁੱਸਾ ਕਿਉਂ ਕਰਦੇ ਹੋ ? ਅਸੀਂ ਇਹ ਮਰਯਾਦਾ ਜ਼ੋਰ ਨਾਲ ਨਹੀਂ ਲਈ ਹੈ। ਅਸੀਂ ਤਾਂ ਡਿੱਗੀ ਪਈ ਚੁੱਕੀ ਹੈ। ਨਿਰਾਦਰ ਹੁੰਦਾ ਦੇਖ ਕੇ ਅਸੀਂ ਆਦਰ ਕੀਤਾ ਹੈ। ਪੰਡਿਤ ਨੂੰ ਕੋਈ ਉੱਤਰ ਨਾ ਆਇਆ।"[13]

ਸਾਹਿਬ ਸਿੰਘ ਪੰਜਾਬੀ ਲੋਕ ਸੱਭਿਆਚਾਰ ਤੋਂ ਵੀ ਭਲੀ ਭਾਂਤ ਪਰਿਚਿਤ ਸੀ। ਮਲੂਮ ਹੁੰਦਾ ਹੈ ਕਿ ਉਹ ਹੀਰ ਰਾਂਝੇ ਦੇ ਕਿੱਸੇ ਵਿਚ ਵੀ ਦਿਲਚਸਪੀ ਰੱਖਦਾ ਸੀ। ਇਹ ਉਸਦੇ ਅਤੀ ਰੁਝੇਵਿਆਂ ਭਰੇ ਜੀਵਨ ਦਾ ਕੋਮਲ ਪੱਖ ਵੀ ਸੀ ਇਸੇ ਲਈ ਉਹਨੇ ਆਪਣੇ ਮਨ ਦੀ ਜਗਿਆਸਾ ਸਤਿਗੁਰੂ ਜੀ ਨਾਲ ਸਾਂਝੀ ਕੀਤੀ—"ਬਾਬੇ ਸਾਹਿਬ ਸਿੰਘ ਨੇ ਅਰਜ਼ ਕੀਤੀ ਜੀ ਲੋਕ ਹੀਰ ਰਾਂਝਾ ਬਹੁਤ ਪੜ੍ਹਦੇ ਸੁਣਦੇ ਹੈਂ। ਦੀਨਾ ਨਾਥ ਜੀ ਬਚਨ ਕੀਤੇ ਉਨ੍ਹਾਂ ਦੀ ਸੱਚੀ ਆਸ਼ਕੀ ਸੀ। ਉਹਨਾਂ ਵਰਗਾ ਕਲੂ ਕਾਲ ਵਿਚ ਕੋਈ ਨਹੀਂ ਹੈ ਪਰ ਤੁਸੀਂ ਬਾਣੀ ਹੀ ਪੜ੍ਹੋ।"[14] ਸੂਰਜ ਪ੍ਰਕਾਸ਼ ਵਿਚ ਕਥਾ ਆਉਂਦੀ ਹੈ ਕਿ ਦਸਵੇਂ ਪਾਤਸ਼ਾਹ ਨੇ ਇਕ ਵੇਰ, ਇਕ ਆਜੜੀ ਜੋ ਰਾਤ ਸੱਸੀ ਗਾਉਂਦਾ ਸੀ, ਆਪਣੀ ਮੌਜ ਵਿਚ, ਉਸਨੂੰ ਦਿਨੇ ਪਾਸ ਬੁਲਾਕੇ ਫਿਰ ਸੱਸੀ ਸੁਣੀ। ਸਿੱਖਾਂ ਦੇ ਕੱਚੀ ਬਾਣੀ ਵਾਲੀ ਸ਼ੰਕਾ ਕਰਨ ਤੇ ਕਿਹਾ ਕਿ ਜਿਸ ਧਰਤੀ ਵਿਚ ਉਂਗਲ ਨਹੀਂ ਗੱਡੀ ਜਾ ਸਕਦੀ, ਸੱਸੀ ਆਪਣੇ ਪ੍ਰੇਮ ਖਾਤਰ ਉਸ ਧਰਤੀ ਵਿਚ ਸਮਾ ਗਈ ਸੀ।

ਸੂਬਾ ਸਾਹਿਬ ਸਿੰਘ ਵੀ ਦੇਸ਼ ਪ੍ਰੇਮ ਦਾ ਐਸਾ ਮਤਵਾਲਾ ਸੀ ਜਿਹਨੂੰ ਆਪਣੇ ਸਤਿਗੁਰੂ ਤੋਂ ਇਹ ਦਾਤ ਮਿਲੀ ਸੀ। ਆਪਣੇ ਸਤਿਗੁਰੂ ਦੇ ਡੇਰੇ ਵਿਚ ਭਾਵੇਂ ਉਹ ਪਸ਼ੂਆਂ ਦਾ ਛੇੜੂ ਬਣਕੇ ਆਇਆ ਸੀ, ਪਰ ਸਤਿਗੁਰੂ ਜੀ ਦੀ ਪਾਰਖੂ ਅੱਖ ਨੇ ਉਸ ਵਿਚਲੇ ਲੀਡਰਸ਼ਿੱਪ ਦੇ ਗੁਣਾਂ ਨੂੰ ਭਾਂਪ ਲਿਆ ਸੀ ਅਤੇ ਉਹ ਕੂਕਾ ਜਥੇਬੰਦੀ ਦਾ ਸਤਿਗੁਰੂ ਜੀ ਤੋਂ ਉੱਤਰ ਕੇ ਇਕ ਮੁੱਖ ਧੁਰਾ ਬਣ ਗਿਆ ਸੀ। ਉਹ ਛੋਟੇ ਵੱਡੇ ਸਮਾਗਮਾਂ ਵਿਚ ਦੀਵਾਨ ਸਥਾਨ ਦੀ ਤਿਆਰੀ ਦਾ ਵੀ ਜ਼ਿੰਮੇਵਾਰ ਹੁੰਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ ਵਿਚ ਦਰਜ ਹੈ "ਦੀਵਾਨ ਦਾ ਮੈਦਾਨ, ਬਾਬਾ ਸਾਹਿਬ ਸਿੰਘ ਜੀ ਸੂਬੇ ਲਵਾਉਂਦੇ ਹੁੰਦੇ... ਸੋਟੀ ਲੈ ਲੈਣੀ ਜਾ ਕੇ ਗੋਲ ਚੱਕਰ ਬਣਾਉਣਾ ਬਹੁਤ ਵੱਡਾ।"[15]

ਸਾਹਿਬ ਸਿੰਘ ਨਾਮਧਾਰੀ ਸਿੰਘਾਂ ਦਾ ਡਰਿਲ ਇੰਸਟਰਕਟਰ ਵੀ ਸੀ ਭਾਵ ਉਹਨਾਂ ਨੂੰ ਕਵਾਇਦ ਵੀ ਕਰਵਾਉਂਦਾ ਸੀ। ਕੈਪਟਨ ਮਿੱਲਰ ਦਾ ਭੇਜਿਆ ਹੋਇਆ ਇਕ ਗੋਂਦਾ ਸਿੰਘ ਨਾਂ ਦਾ ਜਸੂਸ ਜੂਨ ੧੮੬੩ ਈ. ਵਿਚ ਭੈਣੀ ਸਾਹਿਬ ਪੁੱਜਦਾ ਹੈ ਅਤੇ ਉਹ ਦੱਸਦਾ ਹੈ ਕਿ ਰਾਤ ਦੇ ਸਮੇਂ ਢੋਲ ਵੱਜਣ ਬਾਅਦ, ਪੰਜਾਹ ਕੂਕਿਆਂ ਨੂੰ ਸਾਹਿਬ ਸਿੰਘ ਨੇ ਲਾਠੀਆਂ ਨਾਲ ਕਵਾਇਦ ਕਰਵਾਈ। ਉਸ ਨੂੰ ਸਾਹਿਬ ਸਿੰਘ ਨੇ ਭਜਨ ਦੱਸ ਕੇ ਕੂਕਿਆਂ ਵਿਚ ਸ਼ਾਮਲ ਵੀ ਕਰ ਲਿਆ। ਫਿਰ ਜਦੋਂ ਗੋਂਦਾ ਸਿੰਘ ਸਾਹਿਬ ਸਿੰਘ ਪਾਸ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਇੱਛਿਆ ਪ੍ਰਗਟ ਕਰਦਾ ਹੈ ਤਾਂ ਸਾਹਿਬ ਸਿੰਘ ਉਹਨੂੰ ਦੋ ਭਵਿੱਖਤ ਵਾਕਾਂ 'ਤੇ ਆਧਾਰਿਤ ਪੱਤਰ, ਸ੍ਰੀ ਸਤਿਗੁਰੂ ਜੀ ਨੂੰ ਦੇਣ ਲਈ ਦਿੰਦਾ ਹੈ ਜਿਹਨਾਂ ਵਿਚ ਸਰਕਾਰ ਵਿਰੁੱਧ ਬਹੁਤ ਸਾਰਾ ਗੁੱਸਾ ਅਤੇ ਨਫਰਤ ਹੈ। ਪ੍ਰੋ੍ਰ ਆਲਿਮ ਜੀ ਦਾ ਮੱਤ ਹੈ ਕਿ ਸੂਬਾ ਸਾਹਿਬ ਸਿੰਘ ਵਰਗਾ ਸੁਘੜ ਤੇ ਨੀਤੀ ਨਿਪੁੰਨ ਵਿਅਕਤੀ, ਇਸ ਤਰ੍ਹਾਂ ਦੇ ਬਗਾਵਤੀ ਭਾਸ਼ਾ ਵਾਲੇ ਪੱਤਰ, ਕਿਸੇ ਓਬੜ ਬੰਦੇ ਦੇ ਹੱਥ ਨਹੀਂ ਸੀ ਦੇ ਸਕਦਾ। ਦਰਅਸਲ ਸਰਕਾਰੀ ਅਧਿਕਾਰੀ ਖੋਟਿਆਂ ਦੇ ਅਨੰਦ ਕਾਰਜਾਂ ਤੋਂ ਬਾਅਦ, ਸਤਿਗੁਰੂ ਜੀ ਦੀ ਨਜ਼ਰਬੰਦੀ ਸਮੇਂ, ਕੂਕਿਆਂ ਵੱਲੋਂ ਮੜ੍ਹੀਆਂ-ਮਸਾਣਾਂ, ਕਬਰਾਂ-ਖਾਨਗਾਹਾਂ ਆਦਿ ਦੀ ਭੰਨ ਤੋੜ ਕਰਨ ਦੀ ਤਹਿਰੀਕ ਨੂੰ, ਧਾਰਮਕ ਦੀ ਬਜਾਏ ਸਿਆਸੀ ਸਿੱਧ ਕਰਨ ਲੱਗ ਪਏ ਸਨ।

ਖਾਲਸਾ ਰਾਜ ਦੀ ਪੁਨਰ ਸੁਰਜੀਤੀ ਜਾਂ ਪੰਜਾਬ ਵਿਚ ਸੁਤੰਤਰ ਰਾਜ ਦਾ ਨਿਰਮਾਣ, ਕੂਕਿਆਂ ਦਾ ਮਨੋਰਥ ਸਮਝ ਕੇ, ਸਰਕਾਰ ਸਤਿਗੁਰੂ ਜੀ ਤੇ ਸੂਬਿਆਂ ਤੇ ਹੱਥ ਪਾਉਣ ਲਈ ਬਹਾਨੇ ਘੜ੍ਹੀ ਜਾ ਰਹੀ ਸੀ। ਛੇਤੀ ਹੀ ਸਤਿਗੁਰੂ ਜੀ ਅਤੇ ੨੨ ਸੂਬਿਆਂ ਤੇ ਨਜ਼ਰਬੰਦੀ ਦੇ ਹੁਕਮ ਆਇਦ ਕਰ ਦਿੱਤੇ ਗਏ ਸਨ। ਪਰ ਉਹਨਾਂ ਨੇ ਜਦੋਂ ਵੀ ਸਰਕਾਰ ਨੂੰ ਝਟਕਾ ਦੇਣਾ ਹੁੰਦਾ, ਮਨਾਹੀ ਦੇ ਹੁਕਮ ਰੱਦ ਕਰਕੇ, ਸ੍ਰੀ ਅੰਮ੍ਰਿਤਸਰ ਜਾਂ ਅਨੰਦਪੁਰ ਸਾਹਿਬ ਦੇ ਪੁਰਬਾਂ ਦੇ ਸਮੇਂ, ਉੱਧਰ ਵਹੀਰਾਂ ਘੱਤ ਦਿੰਦੇ ਸਨ।

ਦੇਸ਼ ਆਜ਼ਾਦੀ ਲਈ ਨਾਮਧਾਰੀ ਦਰਬਾਰ ਨੇ ਸਤਿਗੁਰੂ ਜੀ ਦੇ ਆਦੇਸ਼ ਮੁਤਾਬਿਕ ਵਿਆਪਕ ਵਿਊਹ ਰਚਨਾ ਵੀ ਕੀਤੀ ਸੀ। ਬਦੇਸ਼ੀ ਗੁਆਂਢੀ ਸ਼ਕਤੀਆਂ ਅਤੇ ਦੇਸ਼ ਵਿਚਲੀਆਂ ਗਵਾਲੀਅਰ, ਲਖਨਊ, ਬਨਾਰਸ ਆਦਿ ਰਿਆਸਤਾਂ ਨਾਲ ਵੀ ਸੰਬੰਧ ਕਾਇਮ ਕੀਤੇ ਜਾ ਰਹੇ ਸਨ। ਜੰਮੂ ਕਸ਼ਮੀਰ ਵਿਚ ਹੀਰਾ ਸਿੰਘ ਸਢੌਰਾ ਦੀ ਅਗਵਾਈ ਹੇਠ ਕੂਕਾ ਰੈਜੀਮੈਂਟ ਖੜ੍ਹੀ ਕਰਨ ਬਾਅਦ, ਹੁਣ ਨੇਪਾਲ ਨਾਲ ਕੂਟਨੀਤਕ ਸੰਬੰਧਾਂ ਦੇ ਯਤਨ ਅਰੰਭੇ ਗਏ। ਕੁਝ ਲਾਹੌਰ ਦਰਬਾਰ ਦੇ ਪੁਰਾਣੇ ਸੈਨਿਕ ਵੀ ਨੇਪਾਲ ਦੀ ਰਾਣਾ ਜੰਗ ਬਹਾਦਰ ਦੀ ਸਰਕਾਰ ਵਿਚ ਫੌਜੀ ਮੁਲਾਜ਼ਮ ਸਨ। ਨੇਪਾਲ ਦਾ ਰਾਣਾ ਜੰਗ ਬਹਾਦਰ ਏਸ਼ੀਆ ਦੇ ਇਸ ਖਿੱਤੇ ਵਿਚ ਵਧਦੇ ਬ੍ਰਿਟਿਸ਼ ਪ੍ਰਭਾਵ ਤੋਂ ਚਿੰਤਤ ਵੀ ਸੀ ਪਰ ਸ਼ਕਤੀਸ਼ਾਲੀ ਸਾਮਰਾਜ ਦੇ ਮੁਕਾਬਲੇ ਲਈ ਮਜ਼ਬੂਤ ਧਿਰ ਦੀ ਅਣਹੋਂਦ ਵਿਚ ਉਹ ਆਪਣੇ ਦੇਸ਼ ਜਾਂ ਕੌਮ ਨੂੰ ਬਲੀ ਦਾ ਬੱਕਰਾ ਵੀ ਨਹੀਂ ਸੀ ਬਨਾਉਣਾ ਚਾਹੁੰਦਾ। ਸੰਨ ੧੮੫੭ ਈ. ਦੇ ਸੁਤੰਤਰਤਾ ਸੰਗਰਾਮ ਵਿਚ ਭਾਰਤੀ ਗ਼ਦਰੀਆਂ ਦੀ ਮੱਦਦ ਲਈ

ਉਸ ਆਪਣੀ ਸੈਨਾ ਤੋਰ ਦਿੱਤੀ ਸੀ, ਪਰ ਜਦੋਂ ਉਸਨੂੰ ਮਲੂਮ ਹੋਇਆ ਕਿ ਅੰਗਰੇਜ਼ਾਂ ਵਿਰੁੱਧ ਸਾਰਾ ਦੇਸ਼ ਇਕ ਜੁੱਟ ਨਹੀਂ ਹੋਇਆ ਅਤੇ ਗ਼ਦਰੀਆਂ ਦੇ ਪੈਰ ਉੱਖੜਨੇ ਸ਼ੁਰੂ ਹੋ ਗਏ ਹਨ, ਤਾਂ ਉਸਨੇ ਲਖਨਊ ਤੋਂ ਆਪਣੀ ਸੈਨਾ ਵਾਪਸ ਨੇਪਾਲ ਮੰਗਵਾ ਲਈ ਸੀ।

ਗ੍ਰੰਥ ਗੜ੍ਹ (ਅੰਮ੍ਰਿਤਸਰ) ਦੇ ਕੂਕੇ ਕਿਸ਼ਨ ਸਿੰਘ, (ਕਈ ਥਾਵਾਂ ਤੇ ਉਸਦਾ ਨਾਮ ਹਰੀ ਸਿੰਘ ਵੀ ਲਿਖਿਆ ਹੈ) ਰਾਹੀਂ ਰਾਣਾ ਨੂੰ ਪੰਜਾਬ ਵਿਚ ਕੂਕਾ ਅੰਦੋਲਨ ਦੇ ਰਾਜਸੀ ਨਿਸ਼ਾਨਿਆਂ ਦੇ ਪ੍ਰਫੁੱਲਤ ਹੋਣ ਦੀ ਸੂਹ ਮਿਲੀ। ਕਿਸ਼ਨ ਸਿੰਘ ਹੋਰਾਂ ਸਤਿਗੁਰੂ ਰਾਮ ਸਿੰਘ ਤੱਕ ਰਾਣੇ ਦੀ ਬੇਨਤੀ ਪੁਚਾਈ ਕਿ ਇੱਥੇ ਆ ਕੇ ਦਰਸ਼ਨ ਦਿਉ। ਸੋ ਸਤਿਗੁਰੂ ਜੀ ਨੇ ਰਾਣੇ ਦੀ ਬੇਨਤੀ 'ਤੇ ਆਪਣੇ ਦੋ ਖ਼ਾਸ ਸੂਬਿਆਂ ਕਾਹਨ ਸਿੰਘ ਨਿਹੰਗ ਅਤੇ ਸਾਹਿਬ ਸਿੰਘ ਨੂੰ ੧੮੭੦-੭੧ ਈ. ਦੀਆਂ ਸਰਦੀਆਂ ਵਿਚ ਨੇਪਾਲ ਭੇਜਿਆ। ਦੋਹਾਂ ਪਾਸਿਆਂ ਤੋਂ ਕੁਝ ਕੀਮਤੀ ਤੋਹਫਿਆਂ ਦਾ ਆਦਾਨ ਪ੍ਰਦਾਨ ਵੀ ਹੋਇਆ। ਸਿਆਸੀ ਮਹੱਤਵ ਦਾ ਵਿਚਾਰ ਵਟਾਂਦਰਾ ਵੀ ਹੋਇਆ। ਸਤਿਗੁਰੂ ਜੀ ਦੇ ਨਾਮ ਨੇਪਾਲ ਨਰੇਸ਼ ਨੇ, ਕੂਕਾ ਗੋਰਖਾ ਸੰਬੰਧਾਂ ਨੂੰ, ਜਿਹੜੇ ਸਿੱਖ ਰਾਜ ਵੇਲੇ ਤੋਂ ਹੀ ਚੱਲੇ ਆ ਰਹੇ ਸਨ ਹੋਰ ਪ੍ਰਗਾਢ ਕਰਨ ਲਈ ਇਕ ਸ਼ਾਹੀ ਮੁਰਾਸਲਾ ਵੀ ਭੇਜਿਆ। ਪਰ ਜਦੋਂ ਕਾਸ਼ੀ ਨਰੇਸ਼ ਸ਼ਿਵਰਾਜ ਸਿੰਘ ਰਾਹੀਂ ਅੰਗਰੇਜ਼ ਸਰਕਾਰ ਨੇ ਨੇਪਾਲ ਵਿਚਲੀਆਂ ਕੂਕਾ ਸਰਗਰਮੀਆਂ ਦੀ ਸੂਹ ਕੱਢਣੀ ਚਾਹੀ ਤਾਂ ਆਪਣੇ ਚਰਿੱਤਰ ਦੇ ਦੋਹਰੇ ਸੁਭਾਉ ਕਾਰਨ ਰਾਣਾ ਜੰਗ ਬਹਾਦਰ ਘਬਰਾ ਗਿਆ ਅਤੇ ਉਸਨੇ ਅੰਗਰੇਜ਼ਾਂ ਤੋਂ ਇਹ ਕਹਿਕੇ ਜਾਨ ਛੁਡਾਈ ਕਿ ਕੂਕੇ ਨੇਪਾਲ ਦਰਬਾਰ ਦੀ ਸੈਨਾ ਵਿਚ ਭਰਤੀ ਹੋਣ ਦੇ ਮੌਕੇ ਤਲਾਸ਼ਣ ਆਏ ਸਨ ਪਰ ਅਸੀਂ ਜੁਆਬ ਦੇ ਦਿੱਤਾ ਹੈ ਕਿ ਅਸੀਂ ਗੋਰਖਿਆਂ ਤੋਂ ਬਿਨਾਂ ਕਿਸੇ ਹੋਰ ਕੌਮ ਨੂੰ ਆਪਣੀ ਸੈਨਾ ਵਿਚ ਨਹੀਂ ਰੱਖਦੇ। ਉਂਝ ਕਾਠਮੰਡੂ ਦੇ ਅੰਗਰੇਜ਼ ਰੈਜ਼ੀਡੈਂਟ ਨੂੰ ਰਾਣੇ ਨੇ ਉਸਦੀ ਪੁੱਛਗਿੱਛ ਬਾਅਦ ਦੱਸ ਦਿੱਤਾ ਕਿ ਪੰਜਾਬ ਵਿਚ ਹੁਣੇ ਬਣੇ ਇਸ ਨਵੇਂ ਮੱਤ ਵਿਚ ਤਿੰਨ ਲੱਖ ਅਨੁਆਈ ਆਪਣੇ ਗੁਰੂ ਵਿਚ ਪੱਕਾ ਭਰੋਸਾ ਰੱਖਦੇ ਹਨ ਅਤੇ ਉਸਦੇ ਹੁਕਮ ਤੇ ਕੁਝ ਵੀ ਚੰਗਾ ਜਾਂ ਮਾੜਾ ਕਰਨ ਲਈ ਤਤਪਰ ਹਨ—ਇਸ ਲਈ ਜੇ ਸਰਕਾਰ ਅੰਗਰੇਜ਼ੀ ਨੇ ਉਹਨਾਂ ਦਾ ਪੂਰਾ ਧਿਆਨ ਨਾ ਰੱਖਿਆ ਤਾਂ ਉਹ ਸਰਕਾਰ ਲਈ ਕਿਸੇ ਵੇਲੇ ਵੀ ਮੁਸੀਬਤ ਖੜ੍ਹੀ ਕਰ ਸਕਦੇ ਹਨ।[16] ਇਸ ਤੋਂ ਸਿੱਧ ਹੁੰਦਾ ਹੈ ਕਿ ਸ੍ਰੀ ਸਤਿਗੁਰੂ ਜੀ ਦੇ ਵਿਸ਼ੇਸ਼ ਏਲਚੀ, ਵਿਦੇਸ਼ ਮੰਤਰੀ ਜਾਂ ਰਾਜਦੂਤ ਦੇ ਤੌਰ 'ਤੇ ਸਾਹਿਬ ਸਿੰਘ ਹੋਰਾਂ ਨੇ ਆਪਣੀ ਲਹਿਰ ਦੇ ਮੰਤਵ ਨੂੰ, ਨੇਪਾਲ ਨਰੇਸ਼ ਪਾਸ ਪੂਰੀ ਸਪੱਸ਼ਟਤਾ ਨਾਲ ਪੇਸ਼ ਕੀਤਾ।

ਸਤਿਗੁਰਾਂ ਦੇ ਵਿਸ਼ਵਾਸਪਾਤਰ ਸੂਬੇ ਹੋਣ ਦੇ ਅਨੇਕਾਂ ਪ੍ਰਮਾਣਾਂ ਵਿਚੋਂ ਇਕ ਜ਼ਿਕਰ ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚੋਂ ਮਿਲਦਾ ਹੈ। ਪੁਰਾਣੇ ਸਮਿਆਂ ਵਿਚ ਸਿਆਣੇ ਲੋਕ ਕਾਲ ਸੁਕਾਲ ਆਦਿ ਬਿਪਤਾ ਵੇਲੇ ਲਈ, ਕੁਝ ਮਾਇਆ ਨੱਪ ਛੱਡਦੇ ਸਨ। ਰੁਪਈਏ ਚਾਂਦੀ ਦੇ ਹੁੰਦੇ ਸਨ। ਉਹ ਖ਼ਰਾਬ ਨਹੀਂ ਸਨ ਹੁੰਦੇ। ਸਤਿਗੁਰੂ

ਰਾਮ ਸਿੰਘ ਜੀ ਨੇ ਵੀ ਇਸੇ ਮਕਸਦ ਹਿਤ—"ਉਹ ਮਾਇਆ ਦੀ ਗਾਗਰ, ਬਾਬੇ ਸਾਹਿਬ ਸਿੰਘ ਜੀ, ਮਹੰਤ ਗੁਰਦਿੱਤ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਨੂੰ ਨਾਲ ਲੈ ਕੇ ਤਬੇਲੇ 'ਚ ਦੱਬੀ। ਗੁਰੂ ਹਰੀ ਸਿੰਘ ਜੀ ਕਹਿੰਦੇ, "ਜਿਦਣ ਉਹ ਮਾਇਆ ਕੱਢਕੇ ਵਰਤੀ, ਫੇਰ ਅਸੀਂ ਆਖਿਆ, ਹੁਣ ਸੱਚੇ ਪਾਤਸ਼ਾਹ ਕਿਵੇਂ ਬਣੇਗੀ ਖੇਡ ? ਫੇਰ ਪਤਾ ਨਹੀਂ ਕਿਧਰੋਂ ਆਉਂਦੀ ਗਈ, ਸਾਨੂੰ ਨਹੀਂ ਫਿਰ ਪਤਾ ਲੱਗਿਆ, ਸਤਿਗੁਰਾਂ ਨੇ ਕਿਸ ਤਰ੍ਹਾਂ ਲੰਗਰ ਚਲਾਇਆ।"[17]

ਨਾਮਧਾਰੀ ਪੰਥ ਦੀ ਨੀਂਹ ਸਤਿਗੁਰੂ ਜੀ ਨੇ ਸਬਰ, ਸਿਦਕ, ਸੰਤੋਖ ਆਦਿ ਮਾਨਵੀ ਕਦਰਾਂ ਕੀਮਤਾਂ ਦੇ ਆਧਾਰ 'ਤੇ ਰੱਖੀ ਸੀ। ਇਹਨਾਂ ਗੁਣਾਂ ਵਿਚ ਸਾਹਿਬ ਸਿੰਘ ਹੋਰਾਂ ਸਮੇਤ ਸਾਰੇ ਸੂਬੇ ਜਾਂ ਉਸ ਵਕਤ ਦੇ ਆਮ ਸਿੱਖ ਸਾਧ ਪਰਪੱਕ ਸਨ। ਐਸਾ ਹੀ ਇਕ ਪ੍ਰਸੰਗ ਸਤਿਗੁਰੂ ਪਰਤਾਪ ਸਿੰਘ ਵਰਣਨ ਕਰਦੇ ਹਨ ਜਿਸ ਨਾਲ ਅਨਮਤੀ ਵੀ ਨਾਮਧਾਰੀਆਂ ਵੱਲ ਖਿੱਚੇ ਤੁਰੇ ਆਉਂਦੇ ਸਨ—"ਇਹ ਸੰਤੋਖ-ਮੈਂ ਅਰਜ਼ ਕਰਾਂ-ਕੀ ਸਤਿਗੁਰੂ ਰਾਮ ਸਿੰਘ ਨੇ ਬਣਾਇਆ ਸੀ। ਮਠੱਡੇ ਪਿੰਡ ਵਿਚ ਸੱਚੇ ਪਾਤਸ਼ਾਹ ਗਏ, ਧਰਮਸ਼ਾਲਾ ਵਿਚ ਬੈਠੇ ਹਨ। ਇਕ ਸਿੱਖ ਦੁੱਧ ਦਾ ਛੰਨਾ ਲੈਕੇ ਆਇਆ, ਸਤਿਗੁਰਾਂ ਨੂੰ ਦਿੱਤਾ। ਸਤਿਗੁਰਾਂ ਬਾਬੇ ਸਾਹਿਬ ਸਿੰਘ ਹੁਰਾਂ ਨੂੰ ਫੜਾਇਆ, ਉਹਨਾਂ ਲੱਖਾ ਸਿੰਘ ਹੁਰਾਂ ਨੂੰ ਫੜਾਇਆ, ਬਾਬੇ ਜਵਾਹਰ ਸਿੰਘ ਹੁਰਾਂ ਨੂੰ। ਜਿਉਂ ਘੁੰਮਣ ਲੱਗਾ ਛੰਨਾ, ਇਕ ਦੂਏ ਨੂੰ ਦੇਵੇ, ਦੂਆ ਦੂਏ ਨੂੰ ਦੇਵੇ, ਮੁੜਕੇ ਸਤਿਗੁਰਾਂ ਕੋਲ ਆ ਗਿਆ। ਦੋ ਸਰੀਰ ਆਏ ਹੋਏ ਸੀ—ਵਿਰ, ਨਾਮਧਾਰੀ ਨਹੀਂ ਸਨ, ਜਿਨ੍ਹਾਂ ਨੇ ਭਜਨ ਪੁੱਛ ਲਿਆ। ਉਹਨਾਂ ਆਖਿਆ—ਏਨਾ ਸੰਤੋਖ ਹੈ। ਤੇ ਹੁਣ ਆਪਾਂ ਇਕ ਦੂਏ ਦੇ ਲੀੜੇ ਲਾਹੁਣ ਨੂੰ ਤਿਆਰ ਹੁੰਦੇ ਹਾਂ ਤੇ ਫਿਰ ਨਾਮਧਾਰੀ ਕਹਾਉਂਦੇ ਹਾਂ।"[18]

ਅੰਗਰੇਜ਼ਾਂ ਨੇ ਪਾੜੋ ਤੇ ਰਾਜ ਕਰੋ ਦੀ ਨੀਤੀ ਤਹਿਤ ਪੰਜਾਬ ਵਿਚ ਗਊ ਬੱਧ ਲਈ ਬੁੱਚੜਖਾਨਿਆਂ ਦੀ ਮਨਜ਼ੂਰੀ ਦੇ ਦਿੱਤੀ। ਸਤਿਗੁਰੂ ਜੀ ਦਾ ਮਾਰਗ ਤਾਂ ਮਾਲਾ ਫੇਰਨ ਵਾਲਾ ਸੀ ਪਰ ਕੁਝ ਸਿੰਘਾਂ ਦਾ ਖਾਲਸਈ ਜੋਸ਼ ਉਬਾਲੇ ਮਾਰ ਉੱਠਿਆ। ਨਤੀਜੇ ਵਜੋਂ ਅੰਮ੍ਰਿਤਸਰ ਰਾਇਕੋਟ ਆਦਿ ਥਾਂਵਾਂ 'ਤੇ ਨਾਮਧਾਰੀ ਸਿੰਘ ੧੮੭੧ ਈ. ਦੇ ਅਗਸਤ ਸਿਤੰਬਰ ਮਹੀਨਿਆਂ ਵਿਚ ਫਾਂਸੀ ਲਾਕੇ ਸ਼ਹੀਦ ਕਰ ਦਿੱਤੇ ਗਏ। ਰਾਇਕੋਟ ਕਤਲਾਂ ਦੇ ਬਹਾਨੇ ਨਿਰਦੋਸ਼ ਸੂਬਿਆਂ ਗਿਆਨੀ ਸਿੰਘ ਉਰਫ ਰਤਨ ਸਿੰਘ ਮੰਡੀਕਲਾਂ ਅਤੇ ਰਤਨ ਸਿੰਘ ਨਾਈਵਾਲਾ (ਕਰਤਾਰਗੜ੍ਹ) ਨੂੰ ਨਵੰਬਰ ੧੮੭੧ ਈ. ਵਿਚ ਲੁਧਿਆਣੇ ਫਾਂਸੀ ਲਾਕੇ ਸ਼ਹੀਦ ਕਰ ਦਿੱਤਾ। ਰਾਇਕੋਟ ਕਾਂਡ ਵਿਚ ਸਰਕਾਰ ਨੇ ਸਤਿਗੁਰੂ ਜੀ ਨੂੰ ਫਸਾਉਣ ਦੀ ਪੂਰੀ ਵਾਹ ਲਾਈ, ਪਰ ਪੁਖਤਾ ਸਬੂਤ ਨਾ ਮਿਲਣ ਕਾਰਨ, ਕੇਸ ਸਿਰੇ ਨਾ ਚੜ੍ਹਨ ਦੀ ਨਮੋਸ਼ੀ ਦੇ ਡਰੋਂ ਚੁੱਪ ਕਰ ਰਹੇ। ਸਤਿਗੁਰੂ ਜੀ ਨੂੰ ਸਰਕਾਰ ਵਲੋਂ ਰੋਜ਼ ਰੋਜ਼ ਦੀਆਂ ਪਰੇਸ਼ਾਨੀਆਂ ਪੈਦਾ ਕਰਨ ਤੋਂ ਭਾਈ ਹੀਰਾ ਸਿੰਘ ਲਹਿਣਾ ਸਿੰਘ ਸਕਰੌਦੀ ਵਾਲਿਆਂ ਨੇ ਇਕ ਮਸਤਾਨਾ ਦਲ ਜਾਂ ਸ਼ਹੀਦੀ ਜੱਥਾ ਤਿਆਰ ਕਰਕੇ ਮਰਨਾ ਮੰਡ ਲਿਆ ਸੀ। ਮਲੇਰਕੋਟਲੇ ਵਿਚ ਇਕ ਗੁਰਮੁਖ ਸਿੰਘ ਨਾਮੀ ਸਿੱਖ ਸਾਹਵੇਂ ਉਸਨੂੰ ਬੈਲ ਜ਼ਿਬਾਹ ਕਰਕੇ ਅਪਮਾਨਿਤ ਕਰਨ ਦੀ ਘਟਨਾ ਨੇ ਵੀ ਬਲਦੀ 'ਤੇ ਤੇਲ ਪਾ ਦਿੱਤਾ ਸੀ।

ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬੇ ਮਾਰਚ ਅਪ੍ਰੈਲ ੧੮੭੨ ਈ. ਵਿਚ ਇਕ ਸਮੇਂ ਸਰਕਾਰ ਦੇ ਖਿਲਾਫ ਵਿਆਪਕ ਵਿਦਰੋਹ ਦੀ ਯੋਜਨਾ ਬਣਾ ਰਹੇ ਸਨ। ਮਸਤਾਨਿਆਂ ਦੇ ਭਾਰੀ ਗਿਣਤੀ ਵਿਚ ਜਨਵਰੀ ੧੮੭੨ ਈ. ਨੂੰ ਮਾਘੀ ਦੇ ਮੇਲੇ ਤੇ ਭੈਣੀ ਸਾਹਿਬ ਇਕੱਠੇ ਹੋ ਕੇ, ਮਲੇਰਕੋਟਲੇ 'ਤੇ ਧਾਵਾ ਬੋਲਣ ਦੀ ਕਾਰਵਾਈ ਨੂੰ, ਸਤਿਗੁਰੂ ਜੀ ਨੇ ਵੱਡੀ ਯੋਜਨਾ ਦੀ ਅਸਫਲਤਾ ਨਿਸ਼ਚਿਤ ਜਾਣ ਕੇ, ਉਹਨਾਂ ਸਿੰਘਾਂ ਨੂੰ ਹਾਲ ਦੀ ਘੜੀ ਸ਼ਸਤਰ ਨਾ ਚੁੱਕਣ ਲਈ ਖ਼ੁਦ ਵੀ ਕਿਹਾ। ਇਸ ਅਤੀ ਮਹੱਤਵਪੂਰਨ ਕਾਰਜ ਲਈ ਸੂਬਾ ਸਾਹਿਬ ਸਿੰਘ ਜੀ ਨੂੰ ਵੀ ਨਿਯੁਕਤ ਕੀਤਾ ਗਿਆ। ਇਸ ਤੋਂ ਪਹਿਲਾਂ ਸੂਬੇ ਲੱਖਾ ਸਿੰਘ ਨੂੰ ਮਸਤਾਨਿਆਂ ਨੇ ਇਹ ਕਹਿ ਕੇ ਵਾਪਸ ਮੋੜ ਦਿੱਤਾ ਸੀ—"ਧੁਆਨੂੰ ਹੋਏਗੀ ਜਗੀਰਾਂ ਦੀ ਲੋੜ।" ਪਤਾ ਤੇ ਸਾਹਿਬ ਸਿੰਘ ਨੂੰ ਵੀ ਸੀ ਕਿ ਖਾਲਸਾ ਚੌਥੇ ਪਦ ਵਿਚ ਖੇਡ ਰਿਹਾ ਹੈ ਪਰ ਬਚਨ ਮੰਨਕੇ ਉਹ ਮਾਨ ਅਪਮਾਨ ਤੋਂ ਨਿਆਰਾ ਹੋ ਕੇ ਚਲਾ ਗਿਆ। "ਬਾਬੇ ਸਾਹਿਬ ਸਿੰਘ ਨੇ ਕਿਹਾ, "ਹੀਰਾ ਸਿੰਘ ਤੇ ਲਹਿਣਾ ਸਿੰਘ ਸੰਗਤ ਕਾ ਪ੍ਰਸਾਦ ਬਣਿਆ ਹੋਇਆ ਹੈ ਨਾ ਗੁਵਾਵੋ।" ਹੀਰਾ ਸਿੰਘ ਨੇ ਕਹਾ ਹੋ ਮਸੰਦਾ! ਖਾਟਿਕੇ ਪੇਟ ਬਧਾਇਆ ਹੈ। ਜਿਨ੍ਹਾਂ ਚਿਰ ਗਿਆਨੀ ਸਿੰਘ ਕਾ ਬੈਰ ਲੈਂਦੇ ਨਹੀਂ, ਓਨਾ ਚਿਰ ਸਾਨੂੰ ਪ੍ਰਸਾਦਾ ਛਕਨਾ ਭੀ ਹਰਾਮ ਹੈ, ਨਾਲੇ ਗਊਆਂ ਕੇ ਗੱਲ ਬਢੀਦੇ ਹੈਂ, ਛੱਤਰੀ ਕੋਂ ਪ੍ਰਸਾਦਾ ਛਕਣਾ ਕੈਸੇ ਸੁਝਦਾ ਹੈ। ਮਰੇ ਮਾਰੇ ਬਿਨਾਂ ਕਿਉਂ ਟਲਦਾ ਹੈ। ਅਸੀਂ ਤਾਂ ਗਿਆਨੀ ਸਿੰਘ ਕੀ ਜੰਵ ਚੜ੍ਹਨਾ ਹੈ। ਸਾਹਿਬ ਸਿੰਘ ਸੂਬੇ ਦਾ ਮੂੰਹ ਪੀਲਾ ਹੋਇ ਗਿਆ ਤੇ ਚੁੱਪ ਕਰ ਰਹਿਆ।"[19] ਸਾਹਿਬ ਸਿੰਘ ਕੂਕਾ ਵਿਦਰੋਹ ਦੀ ਸੰਭਾਵਿਤ ਅਸਫਲਤਾ ਤੇ ਹੁਣ ਅਫਸੋਸ ਹੀ ਕਰ ਸਕਦਾ ਸੀ।

੧੫ ਜਨਵਰੀ ਨੂੰ ਸਵੇਰੇ ਮਲੇਰਕੋਟਲੇ ਸਿੰਘਾਂ ਨੇ ਹੱਲਾ ਬੋਲ ਦਿੱਤਾ। ਇਸ ਤੋਂ ਪਹਿਲੀ ਰਾਤ ਮਲੌਦ ਦੇ ਸਰਦਾਰ ਬਦਨ ਸਿੰਘ ਨਾਲ ਸ਼ਸਤਰ ਲੈਣ ਲਈ ਲੜਾਈ ਕੀਤੀ। ੧੬ ਜਨਵਰੀ ਨੂੰ ਇਹ ਸਿੰਘ ਸ਼ੇਰਪੁਰ ਦੇ ਕਿਲ੍ਹੇ ਵਿਚ ਜਾ ਪੇਸ਼ ਹੋਏ। ਇਸੇ ਦਿਨ ਮਲੌਦ ਲੁਧਿਆਣੇ ਦੇ ਡੀ.ਸੀ. ਕਾਵਨ ਨੇ ਸਤਿਗੁਰੂ ਜੀ ਨੂੰ ਸੱਦ ਭੇਜਿਆ। "ਗੁਰੂ ਸਾਹਿਬ ਜੀ ਪੰਜਾਂ ਸਿੰਘਾਂ ਨਾਲ ਚੱਲੇ। ਬਾਬਾ ਜਵਾਹਰ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਸਾਹਿਬ ਸਿੰਘ, ਖਜ਼ਾਨ ਸਿੰਘ ਤੇ ਜੋਗਾ ਸਿੰਘ।... ਫਰੰਗੀ ਨੇ ਸਤਿਗੁਰੂ ਜੀ ਕਾ ਨਾਮ ਲਿਖਿਆ ਤੇ ਸੂਬਿਆਂ ਦਾ ਕਿਤਾ ਪੁੱਛਿਆ ਕੀ ਕਰਦੇ ਹੋ ? ਬਚਨ ਹੋਇਆ ਇਹਨਾਂ ਦਾ ਭਜਨ ਸੁਨਾਉਣ ਦਾ ਕਿੱਤਾ ਹੈ।"[20]

੧੬ ਜਨਵਰੀ ਦੀ ਰਾਤ ਸਤਿਗੁਰੂ ਜੀ ਨੇ ਉਪਰੋਕਤ ਸਿੰਘਾਂ ਸਮੇਤ ਸਿਆੜ੍ਹ ਪਿੰਡ ਵਿਚ ਬਤੀਤ ਕੀਤੀ। ੧੭ ਜਨਵਰੀ ਨੂੰ ਜਦੋਂ ਮਲੇਰਕੋਟਲੇ ਦੇ ਰੱਕੜ ਵਿਚ ਸਿੰਘ ਤੋਪਾਂ ਨਾਲ ਸ਼ਹੀਦ ਕੀਤੇ ਜਾ ਰਹੇ ਸਨ, ਉਸ ਸਮੇਂ ਵੀ ਸਤਿਗੁਰੂ ਜੀ ਤੇ ਉਪਰੋਕਤ ਸਿੰਘ ਸਿਆੜ ਵਿਚ ਹੀ ਸਨ। ਹੁਣ ਡੀ.ਸੀ. ਤਾਂ ਮਲੌਦ ਹੀ ਸਤਿਗੁਰੂ ਜੀ ਅਤੇ ਸੂਬਿਆਂ ਨੂੰ ਕਹਿ ਗਿਆ ਸੀ ਕਿ ਜਦੋਂ ਸੱਦਾਂਗੇ ਲੁਧਿਆਣੇ ਆ ਜਾਣਾ। ਸਿਆੜ੍ਹ ਤੋਂ ਭੈਣੀ ਸਾਹਿਬ ਤੁਰਨ ਲੱਗਿਆਂ ਜਵਾਹਰ ਸਿੰਘ, ਸਾਹਿਬ ਸਿੰਘ ਅਤੇ

ਕਾਹਨ ਸਿੰਘ ਤਿੰਨਾਂ ਸੂਬਿਆਂ ਨੂੰ ਚੜ੍ਹਦੀ ਕਲਾ ਵਿਚ ਰੱਖਣ ਲਈ ਸਤਿਗੁਰੂ ਜੀ ਵਰ ਦਿੰਦੇ ਹਨ। ਬਾਹੋਵਾਲ ਜੀ ਦੇ ਸ਼ਬਦਾਂ ਵਿਚ—

"ਬਾਬੇ ਜਵਾਹਰ ਸਿੰਘ ਜੀ ਕਹਾ ਸਾਹਿਬ ਸਿੰਘ ਹੁਣ ਕੋਠੜੀ ਦੇ ਵਿਚ ਬੈਠ ਕੇ ਸ਼ਰਦਾਈ ਨਹੀਂ ਪੀਣੀ ਮਿਲਣੀ। ਹੁਣ ਨਹੀਂ ਸਾਨੂੰ ਤੁਹਾਨੂੰ ਬੈਠਣਾ ਮਿਲਦਾ ਹੈ। ਤੁਰੇ ਆਉਂਦੇ ਹੈਂ, ਰਸਤੇ ਮੇਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸਾਹਿਬ ਸਿੰਘ ਸਰਬ ਫੌਜਾਂ ਕਾ ਅਫਸਰ ਹੋਇਆ। ਸਾਹਿਬ ਸਿੰਘ ਕਾ ਅਫ਼ਸਰ ਕਾਹਨ ਸਿੰਘ ਹੋਇਆ। ਨਾਮ ਜਪਣ ਵਾਲਿਆਂ ਦਾ ਤੇ ਗ੍ਰੰਥੀਆਂ ਦਾ ਅਫ਼ਸਰ ਬਾਬਾ ਜਵਾਹਰ ਸਿੰਘ ਹੋਇਆ।"[21]

੧੭-੧੯ ਜਨਵਰੀ ਦੋਵੇਂ ਦਿਨ ਮਲੇਰਕੋਟਲੇ ਦੇ ਰੱਕੜ ਵਿਚ ਸਿੰਘਾਂ ਦਾ ਕਤਲਾਮ ਜਾਰੀ ਰਿਹਾ। ਫਿਰ ੧੭-੧੯ ਜਨਵਰੀ ਦੀ ਦਰਮਿਆਨੀ ਰਾਤ ਨੂੰ, ੧੮੧੮ ਦੇ ਬੰਗਾਲ ਰੈਗੂਲੇਸ਼ਨ ਐਕਟ ਦੀ ਧਾਰਾ ਤਿੰਨ ਦੇ ਤਹਿਤ ਸਤਿਗੁਰੂ ਜੀ ਅਤੇ ਸੂਬਿਆਂ ਦੇ ਦੇਸ ਨਿਕਾਲੇ ਦੇ ਹੁਕਮ ਆ ਗਏ। ਬਾਬਾ ਸਾਹਿਬ ਸਿੰਘ ਦੇ ਪੁੱਛਣ 'ਤੇ ਸਤਿਗੁਰੂ ਜੀ ਨੇ ਉਸਨੂੰ ਪੰਜਾਹ ਸੱਠ ਰੁਪੈ ਨਾਲ ਲੈ ਲੈਣ ਲਈ ਕਿਹਾ। ਗੱਡੇ ਦੀ ਇਸ ਸੁਆਰੀ ਵਿਚ ਸਤਿਗੁਰੂ ਜੀ, ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ, ਸੇਵਕ ਨਾਨੂੰ ਸਿੰਘ ਅਤੇ ਪੰਜਵਾਂ ਗਾਡੀ ਗੁਰਦਿਤ ਸਿੰਘ ਮੋਰੋਂ (ਜਲੰਧਰ) ਸੀ। ਅੰਬਾਲੇ ਦੇ ਕਮਿਸ਼ਨਰ ਫੋਰਸਿੱਥ ਨੇ ਤਕਰੀਬਨ ਦੋ ਘੰਟੇ ਸਤਿਗੁਰੂ ਜੀ ਨਾਲ ਨਿਰੋਲ ਇਕਾਂਤ ਵਿਚ ਗੱਲਬਾਤ ਕੀਤੀ। ਬਾਹਰ ਆਕੇ ਕਹਿਣ ਲੱਗਾ, "ਵੈਲ ਸਾਹਿਬ ਸਿੰਘ ਤੁਮਨੇ ਦੰਗਾ ਕੀਆ ?" ਸਾਹਿਬ ਸਿੰਘ ਨੇ ਜੁਆਬ ਦਿੱਤਾ ਕਿ ਤੁਹਾਨੂੰ ਬਰਵਕਤ ਇਤਲਾਹ ਦੇ ਦਿੱਤੀ ਸੀ, ਜੇ ਅਸੀਂ ਹੱਥੀਂ ਕੁਝ ਕਰਦੇ ਤੁਸੀਂ ਕਹਿਣਾ ਸੀ ਕਾਨੂੰਨ ਹੱਥਾਂ ਵਿਚ ਕਿਉਂ ਲਿਆ। ਸਾਹਿਬ ਸਿੰਘ ਹਰ ਸਥਿਤੀ ਵਿਚ ਆਪਣਾ ਸੰਤੁਲਨ ਬਣਾਈ ਰੱਖਣ ਦੇ ਸਮਰੱਥ ਸੀ। ਉਹ ਪੂਰਨ ਬ੍ਰਹਮ ਗਿਆਨੀਆਂ ਜਿਉਂ ਹਰਖ ਸੋਗ ਤੋਂ ਨਿਆਰਾ ਹੋ ਚੁੱਕਾ ਸੀ। ਜਿਸ ਅੰਦੋਲਨ, ਸੰਗਤ ਅਤੇ ਪ੍ਰਾਣ ਪਿਆਰੇ ਦੇਸ਼ ਦੀ ਮਿੱਟੀ ਦੀ ਉਹ ਪੈਦਾਵਾਰ ਸੀ, ਇਸ ਤੋਂ ਅੰਤਿਮ ਵਿਛੋੜੇ ਨੂੰ ਉਸ ਸਹਿਜ ਭਾਵ ਨਾਲ ਸਵੀਕਾਰ ਕੀਤਾ। ਲੰਮੇ ਸਫਰ ਦੇ ਪਾਂਧੀ ਨੂੰ ਰਸਤੇ ਦੀਆਂ ਦੁਸ਼ਵਾਰੀਆਂ ਅਤੇ ਪਿੰਜਰੇ ਵਿਚ ਪਏ ਸ਼ੇਰ ਨੂੰ, ਵੈਰੀ ਦੀਆਂ ਗਿੱਦੜ ਭਬਕੀਆਂ ਡੁਲਾ ਨਹੀਂ ਸਕੀਆਂ।

ਗੰਗਾ ਜਮਨਾ ਅਤੇ ਕਲਪਿਤ ਸਰਸਵਤੀ ਦੇ ਸੰਗਮ ਤਟ 'ਤੇ ਵਸੇ ਹਿੰਦੂਆਂ ਦੇ ਪਵਿੱਤਰ ਤੀਰਥ ਪਰਿਆਗ ਰਾਜ ਜਿਸ ਨੂੰ ਇਲਾਹਾਬਾਦ ਸ਼ਹਿਰ ਵੀ ਕਿਹਾ ਜਾਂਦਾ ਹੈ ਦੇ ਕਿਲ੍ਹੇ ਵਿਚ, ਪੰਜ ਦਰਿਆਵਾਂ ਦੀ ਧਰਤੀ ਦੇ ਸੂਰਮਿਆਂ ਨੂੰ ਸਤਿਗੁਰੂ ਜੀ ਸਮੇਤ ਕੈਦ ਕਰ ਦਿੱਤਾ ਗਿਆ। ਉਹ ੧੯ ਜਨਵਰੀ ਤੋਂ ੯ ਮਾਰਚ ਤੱਕ ਸਤਿਗੁਰੂ ਜੀ ਸਮੇਤ ਇੱਥੇ ਇਕੱਠੇ ਰਹਿੰਦੇ ਹਨ। ਇਲਾਹਾਬਾਦ ਵਿਖੇ ਮੈਕਨਬ ਦੀ ਇਸ ਜਾਂਚ ਪੜਤਾਲ ਮੁਤਾਬਿਕ ਸੂਬਿਆਂ ਵਿਚੋਂ (ਸਰਕਾਰ ਦੀਆਂ ਅੱਖਾਂ ਵਿਚ ਆਪਣੇ ਗੁਣਾਂ ਸਦਕਾ ਰੜਕਣ ਵਾਲਾ) ਪਹਿਲੇ ਨੰਬਰ ਦਾ ਸੂਬਾ ਸਾਹਿਬ ਸਿੰਘ ਹੈ। ਉਹ (ਗੁਰੂ) ਰਾਮ ਸਿੰਘ ਦੇ ਹਾਲੀਆ ਨੈਪਾਲ ਮਿਸ਼ਨ ਵਿਚ ਉਸਦਾ ਸਫੀਰ ਸੀ। ਪੁਲੀਸ ਅਧਿਕਾਰੀਆਂ ਦੇ ਦਸਤਾਵੇਜ਼ਾਂ ਮੁਤਾਬਿਕ ਉਹ '(ਗੁਰੂ) ਰਾਮ ਸਿੰਘ ਦਾ ਸੰਭਾਵਿਤ ਉੱਤਰਾਧਿਕਾਰੀ' ਹੈ-ਉਸਦਾ 'ਵਿਸ਼ਵਾਸਪਾਤਰ

ਅਤੇ ਗੁੱਝੇ ਭੇਦ ਜਾਨਣ ਵਾਲਾ' ਸੂਬਾ ਹੈ, ਉਹ (ਸਤਿਗੁਰੂ) ਰਾਮ ਸਿੰਘ ਜੀ ਦਾ ਲਫਟੈਣ ਹੈ, ਹਮੇਸ਼ਾਂ (ਗੁਰੂ) ਰਾਮ ਸਿੰਘ ਦੇ ਨਾਲ ਰਹਿਣ ਵਾਲਾ ਹੈ, ਸਾਰੇ ਸੂਬਿਆਂ ਵਿਚੋਂ ਸਭ ਤੋਂ ਵਧ ਜਾਣਿਆ ਜਾਣ ਵਾਲਾ ਹੈ, ਅਤੇ ਮੈਕਨਬ ਦੇ ਮੁਤਾਬਿਕ ਉਹ "ਪੜ੍ਹਿਆ ਲਿਖਿਆ, ਮਹੱਤਵਾਕਾਂਖੀ, ਹਮੇਸ਼ਾਂ ਨਵੀਆਂ ਗੋਂਦਾਂ ਗੁੰਦਣ ਵਾਲਾ ਅਤੇ (ਗੁਰੂ) ਰਾਮ ਸਿੰਘ ਨੂੰ ਕੋਈ ਨਾ ਕੋਈ ਨਵਾਂ ਅੰਦੋਲਨ ਵਿਢਣ ਲਈ ਉਕਸਾਉਣ ਵਾਲਾ ਵੀ ਹੈ। ਉਹ ਮਾਘੀ ਜਾਂ ਲੋਹੜੀ ਦੇ ਅੰਤਿਮ ਮੇਲੇ ਸਮੇਂ ਭੈਣੀ ਸਾਹਿਬ ਵਿਖੇ ਹੀ ਸੀ ਅਤੇ ਉਸਨੂੰ ਹੀਰਾ ਸਿੰਘ ਲਹਿਣਾ ਸਿੰਘ ਆਦਿ ਦੇ ਸ਼ਹੀਦੀ ਜੱਥੇ ਨੂੰ ਉਕਸਾਉਣ ਵਾਲਾ ਵੀ ਲਿਖਿਆ ਗਿਆ ਹੈ, ਜਦੋਂ ਮਸਤਾਨੇ ਬੇਕਾਬੂ ਹੋ ਰਹੇ ਸਨ ਤਾਂ ਸਰਕਾਰ ਪਾਸ ਇਹ ਵੀ ਸੂਚਨਾ ਹੈ ਕਿ ਸਾਹਿਬ ਸਿੰਘ ਨੇ ਗੁਰੂ ਰਾਮ ਸਿੰਘ ਜੀ ਨਾਲ ਹੋਰਨਾਂ ਸੂਬਿਆਂ ਸਮੇਤ ਇਕ ਗੁਪਤ ਮੀਟਿੰਗ ਕਰਕੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਖ਼ੁਦ ਨੂੰ ਪਾਤਸ਼ਾਹ ਘੋਸ਼ਿਤ ਕਰਕੇ "ਆਪਣਾ ਰਾਜ ਵਾਪਸ ਲੈਣ" ਦਾ ਐਲਾਨ ਕਰ ਦੇਣ। ਜੇ ਇਹਨਾਂ ਹਾਲਾਤ ਵਿਚ ਸਾਹਿਬ ਸਿੰਘ ਹੋਰਾਂ ਦੀ ਇਹ ਯੋਜਨਾ ਮੰਨ ਲਈ ਜਾਂਦੀ ਤਾਂ ਸ਼ਾਇਦ ਇਸ ਦੇ ਦੂਰ ਰਸ ਨਤੀਜੇ ਨਿਕਲਦੇ ਪਰ ਬਾਬੇ ਜਵਾਹਰ ਸਿੰਘ ਹੋਰਾਂ ਦਾ ਵਿਚਾਰ ਸੀ ਕਿ "ਕੱਚੀ ਵਛੇਰੀ ਦਾ ਲੱਕ ਨਾ ਤੋੜਿਆ ਜਾਏ।" ਮੈਕਨਬ ਇਹ ਵੀ ਲਿਖਦਾ ਹੈ ਕਿ ਜੇ ਸਾਹਿਬ ਸਿੰਘ ਨੂੰ ਕਦੇ ਵੀ ਪੰਜਾਬ ਵਿਚ ਵਾਪਸ ਭੇਜਿਆ ਗਿਆ ਤਾਂ ਕੂਕਾਵਾਦ ਫਿਰ ਜਾਗ੍ਰਿਤ ਹੋ ਜਾਏਗਾ ਅਤੇ ਸਾਡੇ ਲਈ ਮੁਸੀਬਤ ਜ਼ਦਾ ਹੋਵੇਗਾ। ਇਸ ਲਈ ਇਸ ਵਿਅਕਤੀ ਨੂੰ ਤਾ ਉਮਰ ਦੇਸੋਂ ਬਾਹਰ ਰੱਖਿਆ ਜਾਵੇ। ਮੈਕਨਬ ਆਪਣੀ ਪਹਿਲੀ ਰਿਪੋਰਟ ਵਿਚ ਸਾਹਿਬ ਸਿੰਘ ਨੂੰ "ਬੁੱਧੀਮਾਨ, ਚਤੁਰ, ਦ੍ਰਿੜ੍ਹ ਨਿਸ਼ਚੇ ਵਾਲਾ ਅਤੇ ਸੂਬਿਆਂ ਵਿਚੋਂ ਸਭ ਤੋਂ ਯੋਗ" ਲਿਖਦਾ ਹੈ ਜੋ ਕਿ ਆਪਣੇ ਬਿਆਨਾਂ ਮੁਤਾਬਿਕ ਬਚਪਨ ਅਤੇ ਜੁਆਨੀ ਦੇ ਕੁਝ ਸਮੇਂ ਉਦਾਸੀ ਸਾਧ ਵੀ ਰਿਹਾ ਅਤੇ ਬ੍ਰਹਮਾ ਸਿੰਘ ਨਾਲ ਮੁਕਤਸਰ ਮਾਘੀ ਦੇ ਕਿਸੇ ਮੇਲੇ 'ਤੇ ਮਿਲ ਕੇ ਗੁਰੂ ਬਾਲਕ ਸਿੰਘ ਜੀ ਪਾਸ ਨਾਮ ਦਾਨ ਲਈ ਗਿਆ ਸੀ ਅਤੇ ਛੇਤੀ ਹੀ ਫਿਰ ਸ੍ਰੀ ਭੈਣੀ ਸਾਹਿਬ ਚੀਨੀ ਨਾਥ ਦੇ ਦਰਬਾਰ ਵਿਚ ਆ ਹਾਜ਼ਰ ਹੋਇਆ ਸੀ। ਇਸ ਲਈ ਉਸਦੀ ਤਾ ਉਮਰ ਨਜ਼ਰਬੰਦੀ ਨੂੰ ਉਚਿਤ ਠਹਿਰਾਉਂਦਿਆਂ ਸਰਕਾਰੀ ਰੀਕਾਰਡ ਵਿਚ ਦਰਜ ਹੈ ਕਿ ਇਹੋ ਸੁਝਾਅ ਦਰੁਸਤ ਹੈ (ਸਾਹਿਬ ਸਿੰਘ ਬਾਰੇ)। "ਬੰਦਾ ਖ਼ਤਰਨਾਕ ਹੈ। ਅਤੇ ਜਿਵੇਂ ਕਿ ਪੰਜਾਬ ਵਿਚ ਆਮ ਤੌਰ 'ਤੇ ਲੋਕ 'ਅਨਜਾਣ' ਅਤੇ ਉਹ 'ਕੱਟੜਵਾਦ' ਤੋਂ ਪ੍ਰਭਾਵਿਤ ਹਨ, ਇਸ ਲਈ ਇਹਨਾਂ ਹਾਲਤਾਂ ਵਿਚ ਸਾਹਿਬ ਸਿੰਘ ਪਾਸ ਕਾਫੀ ਜਲਣਸ਼ੀਲ ਸਮੱਗਰੀ ਮੌਜੂਦ ਰਹੇਗੀ। ਜਿਹਨੂੰ ਉਹ ਕਦੇ ਵੀ ਤੀਲ੍ਹੀ ਲਾ ਸਕਦਾ ਹੈ। ਇਸ ਕੂਕਾ ਪੰਥ ਦੇ ਕ੍ਰਿਆਸ਼ੀਲ ਅਤੇ ਸਿਆਸੀ ਭਾਗ ਦਾ ਉਹ ਨਿਸ਼ਚੇ ਹੀ ਮੁੱਖ ਆਗੂ ਹੈ।"[22]

ਕੈਪਟਨ ਮੇਨਜ਼ੀਜ਼ ਨਾਂ ਦੇ ਇਕ ਅਧਿਕਾਰੀ ਨੇ ਇੱਥੋਂ ਤੱਕ ਲਿਖਿਆ ਹੈ ਕਿ ਸਾਹਿਬ ਸਿੰਘ ਨੂੰ ਕੂਕਿਆਂ ਵਿਚ ਗੁਰੂ ਰਾਮ ਸਿੰਘ ਨਾਲੋਂ ਵੀ ਵੱਧ ਸੁਣਿਆ ਜਾਂਦਾ ਹੈ। ਇਸ ਦਾ ਮਤਲਬ ਉਸ ਦੀ ਗੁਰੂ ਤੋਂ ਨਾਬਰੀ ਨਹੀਂ ਸਗੋਂ ਇਹ ਗੁਰੂ ਕਿਰਪਾ ਸੀ ਜਿਸਨੇ ਆਮ ਲੋਕਾਂ ਵਿਚ ਆਪਣੇ ਜਿਹੇ ਮੀਰੀ ਗੁਣ ਪੈਦਾ ਕਰ ਦਿੱਤੇ ਸਨ। ਸਾਹਿਬ ਸਿੰਘ ਦੀ

ਮਹਾਂ-ਪ੍ਰਤਿਭਾ ਨੂੰ ਬਿਆਨਣ ਲਈ ਸਾਡੇ ਦੁਸ਼ਮਣ ਤਤਕਾਲੀ ਹਾਕਮਾਂ ਤੋਂ ਵਧੇਰੇ ਹੋਰ ਕੌਣ ਜਾਣੂ ਹੋ ਸਕਦਾ ਸੀ। ਇਸ ਲਈ ਉਹਨੂੰ ਲੱਖਾ ਸਿੰਘ, ਕਾਹਨ ਸਿੰਘ ਆਦਿ ਸੂਬਿਆਂ ਜਿਉਂ ਤਾ ਉਮਰ ਨਜ਼ਰਬੰਦ ਰੱਖਣ ਦੀ ਸਿਫਾਰਸ਼ ਕੀਤੀ। ਉਹਨਾਂ ਤਿੰਨਾਂ ਨੂੰ ਵੀ ਸਤਿਗੁਰੂ ਜੀ ਜਿਉਂ, ਹਿੰਦੁਸਤਾਨ ਵਿਚ ਕਿਤੇ ਵੀ ਨਾ ਰੱਖਣ ਦੀ ਵੀ ਸਿਫਾਰਸ਼ ਕੀਤੀ ਗਈ। ਇਸ ਲਈ ਪੁਰਾਣੇ ਮਿੱਤਰਾਂ ਕਾਹਨ ਸਿੰਘ ਨਿਹੰਗ ਅਤੇ ਸਾਹਿਬ ਸਿੰਘ ਨੂੰ ਮੱਕੇ ਵਾਲੇ ਪਾਸੇ, ਅਦਨ ਵਿਖੇ ਭੇਜਿਆ ਗਿਆ। ਇਕ ਹੋਰ ਕਾਰਨ ਇਹ ਵੀ ਸੀ ਕਿ ਕਾਹਨ ਸਿੰਘ ਬਜ਼ੁਰਗ ਸੀ ਅਤੇ ਉਸਦੀ ਸੰਗਤ, ਯੁਵਾ ਸੂਬੇ ਦੇ ਹਿਰਦੇ ਵਿਚ ਭੜਕਦੀਆਂ ਕ੍ਰਾਂਤੀ ਦੀਆਂ ਚਿੰਗਾਰੀਆਂ ਨੂੰ ਕਦੇ ਕਦੇ ਬਜ਼ੁਰਗੀ ਦੇ ਬਚਨਾਂ ਨਾਲ ਸ਼ਾਂਤ ਕਰਨ ਦੇ ਸਮਰੱਥ ਵੀ ਹੋਵੇਗੀ।

ਸਾਹਿਬ ਸਿੰਘ ਹੋਰਾਂ ਦੇ ਸਭ ਤੋਂ ਛੋਟੇ ਭਰਾਤਾ ਹੀਰਾ ਸਿੰਘ ਵੀ ਬਹੁਤ ਸਾਧੂ ਸੁਭਾਉ ਅਤੇ ਕੂਕਾ ਕਾਰ ਦੀ ਰੰਗਣਾਂ ਵਿਚ ਰੰਗੇ ਹੋਏ ਸਨ। ਸੰਤ ਇੰਦਰ ਸਿੰਘ ਚੱਕਰਵਰਤੀ ਦਾ, ਸਤਿਜੁਗ ਦੀ ੧੯੩੬ ਈ. ਵਿਚ ਜ਼ਬਤੀ ਦਾ ਕਾਰਨ ਬਣਿਆ ਵਿਸ਼ੇਸ਼ ਬਸੰਤ ਅੰਕ, ਜਿਸ ਵਿਖਿਆਤ ਰਚਨਾ 'ਅਪੂਰਵ ਬਲੀਦਾਨ' ਦੇ ਕਾਰਨ ਸੀ, ਉਸ ਦਾ ਅਰੰਭ ਸੰਤ ਜੀ ਭੈਣੀ ਸਾਹਿਬ ਵਿਖੇ ਭਾਈ ਹੀਰਾ ਸਿੰਘ ਅਤੇ ਸੂਬਾ ਸਾਹਿਬ ਸਿੰਘ ਨਿਰਬਾਣ ਦੇ ਵਾਰਤਾਲਾਪ ਨਾਲ ਕਰਦੇ ਹਨ। ਆਪਣੇ ਇਕ ਮਾਝੇ ਦੇ ਦੌਰੇ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਬੰਗਾਲੀਪੁਰ ਵਿਖੇ ਹੀਰਾ ਸਿੰਘ ਹੋਰਾਂ ਨੂੰ ਦਰਸ਼ਨ ਦਿੱਤੇ ਸਨ ਅਤੇ ਰਾਮ-ਵਿਓਗੀਆਂ ਵਾਲੀ ਉਸ ਮਨੋਦਸ਼ਾ ਦਾ ਵੀ ਬਖ਼ੂਬੀ ਚਿਤਰਣ, ਆਪ ਦੇ ਰੀਕਾਰਡ ਹੋਏ ਉਪਦੇਸ਼ ਵਿਚ-ਆਸ਼ਕਾਂ ਦੀਆਂ ਨਿਸ਼ਾਨੀਆਂ ਕੀ ਕੀ ਹਨ ਦੇ ਸੰਦਰਭ ਵਿਚ ਕਰਦੇ ਹਨ—

"ਬਾਬਾ ਸਾਹਿਬ ਸਿੰਘ ਹੁਰੀਂ... ਬੰਗਾਲੀਪੁਰ ਦਾ ਜਨਮ ਸੀ, ਸਤਿਗੁਰਾਂ ਦੇ ਖ਼ਾਸ ਸੂਬੇ ਸੀ... ਅੰਗਰੇਜ਼ ਨੇ ਭੀ ਲਿਖਿਆ ਹੈ ਕਿ ਇਸਦੇ ਦਿਮਾਗ਼ ਨੂੰ ਅਸੀਂ ਨਹੀਂ ਸਮਝ ਸਕੇ ਕਿ ਕਿੰਨਾ ਇਹ ਸਿਆਣਾ ਹੈ। ਉਨ੍ਹਾਂ ਦੇ ਛੋਟੇ ਭਾਈ, ਗਰਮੀ ਦੀ ਰੁੱਤ, ਬਾਬਾ ਹੀਰਾ ਸਿੰਘ ਜੀ ਬੰਗਾਲੀਪੁਰ, ਤਰਨਤਾਰਨ ਦੇ ਪਾਸ ਨਗਰ ਹੈ—ਗਏ, ਹਲਕਾ ਜਿਹਾ ਸਰੀਰ, ਸਾਉਲਾ ਰੰਗ, ਪਊਏ ਪਾਏ ਹੋਏ। ਐਸ ਵੇਲੇ ਅਸੀਂ ਗਏ। ਆਏ-ਅੱਛਾ! ਕਹਿ ਗਏ ਸੀ ਆਵਾਂਗੇ-ਹਉਕੇ ਤੇ ਹਉਕਾ, ਆਹ ਸਰਦੋਂ।"[23]

ਸਰਕਾਰ ਬਰਤਾਨੀਆਂ ਦੇ ਕੱਟੜ ਵੈਰੀ ਸੂਬਾ ਸਾਹਿਬ ਸਿੰਘ ਅਤੇ ਕਾਹਨ ਸਿੰਘ ੨੪ ਮਾਰਚ ੧੮੭੩ ਈ. ਨੂੰ ਅਦਨ ਪੁੱਜੇ ਸਨ। ਇੱਥੇ ਗਰਮੀ ਏਨੀ ਸੀ ਕਿ ਰੁੱਖ ਦਾ ਪੱਤਾ ਨੰਗੇ ਪਿੰਡੇ 'ਤੇ ਪਵੇ ਤਾਂ ਸਰੀਰ ਸੜਦਾ ਸੀ। ਇੱਥੇ ਵਿਸ਼ੇਸ਼ ਤੌਰ 'ਤੇ ਤਿਆਰ ਕੀਤੇ ਕਮਰਿਆਂ ਵਿਚ ਇਹਨਾਂ ਨੂੰ ਰੱਖਿਆ ਗਿਆ। ਦੋਹਾਂ ਸੂਬਿਆਂ 'ਤੇ ਉਸ ਸਮੇਂ ਸਰਕਾਰ ਦਾ ਮਾਸਿਕ ਖਰਚਾ ੧੦੨ ਰੁਪੈ ਹੁੰਦਾ ਸੀ। ਇੱਥੇ ਇਹ ਦੋਵੇਂ ਸੂਬੇ ਢਿੱਲੇ ਰਹਿਣ ਲੱਗ ਪਏ। ਕਾਹਨ ਸਿੰਘ ਦੇ ਸਰੀਰ ਤੇ ਫੋੜੇ ਨਿਕਲ ਆਏ ਅਤੇ ਅੱਖਾਂ ਵੀ ਖ਼ਰਾਬ ਹੋ ਗਈਆਂ। ਅਦਨ ਦੇ ਜੇਲ੍ਹ ਸੁਪਰੀਡੈਂਟ ਨੇ ਦੋਹਾਂ ਦੀ ਖ਼ਰਾਬ ਸਿਹਤ ਬਾਰੇ ਭਾਰਤ ਸਰਕਾਰ ਨੂੰ ੨ ਜਨਵਰੀ ੧੮੭੫ ਈ. ਨੂੰ ਲਿਖ ਭੇਜਿਆ ਜਿਸ 'ਤੇ ਗਵਰਨਰ ਜਨਰਲ ਨੇ

ਇਲਾਹਾਬਦ ਤੋਂ ਬਿਨਾਂ ਪੰਜਾਬੋਂ ਬਾਹਰ ਕਿਤੇ ਵੀ ਭੇਜਣ ਲਈ ਕਹਿ ਦਿੱਤਾ ਅਤੇ ਹਜ਼ਾਰੀ ਬਾਗ ਦੀ ਸਿਫਾਰਸ਼ ਵੀ ਕੀਤੀ। ਸੋ ਮਈ ੧੮੭੫, ਵਿਚ ਦੋ ਦੋ ਦੇਸੀ ਸਿਪਾਹੀਆਂ ਨਾਲ ਦੋਵੇਂ ਸੂਬੇ ਹਜ਼ਾਰੀ ਬਾਗ ਜੇਲ੍ਹ ਵਿਚ ਭੇਜ ਦਿੱਤੇ, ਜੋ ਅੱਜਕਲ੍ਹ ਝਾਰਖੰਡ ਰਾਜ ਵਿਚ ਹੈ। ਇਸ ਜੇਲ੍ਹ ਦੇ ਸੁਪਰਟੈਂਡੇਂਟ ਦੀ ੨੧ ਮਈ ੧੮੭੫ ਦੀ ਚਿੱਠੀ ਮੁਤਾਬਿਕ ਸਾਹਿਬ ਸਿੰਘ ਸ਼ੱਕਰ ਰੋਗ ਤੋਂ ਪੀੜਤ ਸੀ ਅਤੇ ਰੋਗ ਬਹੁਤ ਵੱਧ ਚੁੱਕਾ ਸੀ। ਇਹਨਾਂ ਸੂਬਿਆਂ ਨੇ ਭਾਰਤ ਸਰਕਾਰ ਨੂੰ ਲਿਖਿਆ ਕਿ ਉਹਨਾਂ ਨੂੰ ਮੋਲਮੀਨ ਭੇਜ ਦਿੱਤਾ ਜਾਵੇ ਜਿੱਥੇ ਉਹਨਾਂ ਦੇ ਤਿੰਨ ਹੋਰ ਸਾਥੀ ਸੂਬੇ ਕੈਦ ਕੱਟ ਰਹੇ ਸਨ। ਪਰ ਦੁਸ਼ਮਣਾਂ ਦੇ ਹੱਥੋਂ ਕਿਸੇ ਰਿਆਇਤ ਦੀ ਗੁੰਜਾਇਸ਼ ਕਦੋਂ ਹੁੰਦੀ ਹੈ। ਹਜ਼ਾਰੀ ਬਾਗ ਜੇਲ੍ਹ ਦੇ "ਯੂਰਪੀਨ ਪ੍ਰਾਸ਼ਚਿਤ ਗ੍ਰਿਹਿ" ਵਿਖੇ ੧੬-੧੬ ਕੋਠੜੀਆਂ ਦੀਆਂ ਦੋ ਕਤਾਰਾਂ ਸਨ। ਇਕ ਪਾਸੇ ਇਕੱਲੇ ਕਾਹਨ ਸਿੰਘ ਨੂੰ ਅਤੇ ਦੂਜੇ ਪਾਸੇ ਸਾਹਿਬ ਸਿੰਘ ਨੂੰ ਇਕੱਲਿਆਂ ਰੱਖਿਆ ਜਾ ਰਿਹਾ ਸੀ। ਸਰਕਾਰ ਨੇ ਏਨੀ ਫਰਾਖ ਦਿਲੀ ਵੀ ਨਾ ਵਖਾਈ ਕਿ ਹੁਣ ਜਦੋਂ ਇਹ ਸ਼ਾਹੀ ਕੈਦੀ ਘੜੀਆਂ ਪਲਾਂ ਦਾ ਪ੍ਰਾਹੁਣਾ ਹੈ ਤਾਂ ਇੱਥੇ ਹੀ ਇਸਦੇ ਸੰਗੀ ਕਾਹਨ ਸਿੰਘ ਨੂੰ ਇਸ ਦੇ ਨਾਲ ਦੀ ਕੋਠੜੀ ਵਿਚ ਟਿਕਾ ਦਈਏ ਜਿੱਥੇ ਉਹ ਕਦੇ ਬਚਨ ਬਲਾਸ ਕਰ ਕੇ ਦਿਲ ਦੀ ਭੜਾਸ ਕੱਢ ਲੈਣ। ਸੁਵਰਨ ਸਿੰਘ ਸਨੇਹੀ ਦੇ ਸ਼ਬਦਾਂ ਵਿਚ, "ਸਾਹਿਬ ਸਿੰਘ ਦੀ ਸਿਹਤ ਦਿਨੋਂ ਦਿਨ ਹੋਰ ਵਿਗੜਦੀ ਜਾ ਰਹੀ ਸੀ ਪਰ ਕੋਈ ਆਪਣੀ ਕਾਰਗੁਜ਼ਾਰੀ ਕਰਨ ਦੀ ਥਾਂ ਸਰਕਾਰੀ ਮਸ਼ੀਨਰੀ ਸਿਫਾਰਸ਼ਾਂ ਤੱਕ ਹੀ ਸੀਮਤ ਰਹੀ ਜਾਪਦੀ ਹੈ। ਇਹ ਜਾਣ ਬੁੱਝ ਕੇ ਅਪਣਾਈ ਗਈ ਨੀਤੀ ਦਾ ਸਿੱਟਾ ਹੀ ਸੀ। ਇਸ ਨੀਤੀ ਦਾ ਸ਼ਿਕਾਰ ਹੋ ਕੇ ਹੀ, ਨਾਮਧਾਰੀ ਪੰਥ ਦਾ ਇਹ ਨਿਧੜਕ ਜਰਨੈਲ, ਸੂਬਾ ਸਾਹਿਬ ਸਿੰਘ, ਹਜਾਰੀ ਬਾਗ ਦੀ ਜੇਲ੍ਹ ਵਿਚ ਹੀ ੧੦ ਜੂਨ ੧੮੭੯ ਨੂੰ ਦਮ ਤੋੜ ਗਿਆ।"[24]

ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਉਹ ਇਸ ਕਦਰ ਖੁੱਭਿਆ ਸੀ ਕਿ ਉਸਨੂੰ ਵਿਆਹ ਕਰਵਾ ਕੇ ਗ੍ਰਹਿਸਤ ਸੁਖ ਭੋਗਣ ਦਾ ਕਦੇ ਫੁਰਨਾ ਤੱਕ ਵੀ ਨਹੀਂ ਆਇਆ। ਅੰਤ ਵਿਚ ਅਸੀਂ ਪੰਜਾਬੀ ਦੀਆਂ ਇਹਨਾਂ ਕਾਵਿ ਸਤਰਾਂ ਨਾਲ ਇਤਿਹਾਸ ਦੇ ਇਸ ਅਮਰ ਪਾਤਰ ਦੀ ਗਾਥਾ ਸਮੇਟਦੇ ਹਾਂ–

"ਪਿਆਰ ਸਾਡੇ ਦੀ ਪਰਖ ਇਸ ਵਤਨ ਦੀ ਮਿੱਟੀ ਕਰੇ,
ਦੇਸ਼ ਦੀ ਸਵਾਧੀਨਤਾ ਪਲਦੀ ਲਹੂ ਦੇ ਆਸਰੇ।
ਮਿਟ ਗਏ ਜੋ ਵਤਨ ਦੀ ਇਜ਼ਤ ਲਈ,
ਯਾਦ ਓਹਨਾਂ ਦੀ ਸਦਾ ਸਜਰੀ ਰਹੇ ਮਘਦੀ ਰਹੇ।"

## ਹਵਾਲੇ ਅਤੇ ਟਿਪਣੀਆਂ

5. ਲਾਲ ਏਹਿ ਰਤਨ ਭਾਗ-੩। ਸਫਾ ੨੮੩-੮੪
6. ਸਤਿਗੁਰੂ ਬਿਲਾਸ-੧ ਸਫਾ ੧੬੫
7. ਉਪਰੋਕਤ-ਸਫਾ ੧੮੧

8. ਜੁੱਗ ਪਟਲਾਊ ਸਤਿਗੁਰੂ-ਦਿੱਲੀ-ਜਨਵਰੀ ੧੯੪੭ ਸਫਾ ੮੩-੮੪
9. ਉਪਰੋਕਤ-ਸਫਾ ੮੨-੮੩
10. ਉਪਰੋਕਤ-ਸਫਾ ੧੧੦
11. ਸਤਿਗੁਰੂ ਬਿਲਾਸ-੧-ਸਫਾ ੨੬੧
12. ਉਪਰੋਕਤ-ਸਫਾ ੨੯੮
13. ਉਪੋਰਕਤ-ਸਫਾ ੩੬੨
14. ਉਪੋਰਕਤ-ਸਫਾ ੩੬੭
15. ਲਾਲ ਏਹਿ ਰਤਨ-੨-ਸ੍ਰੀ ਭੈਣੀ ਸਾਹਿਬ ੧੯੯੯ ਈ. ਸਫਾ ੧੮੩
16. ਕੂਕਾ ਮੂਵਮੈਂਟ-ਫੌਜਾ ਸਿੰਘ ਬਾਜਵਾ-ਦਿੱਲੀ ੧੯੬੫ ਸਫਾ ੧੩੬-੧੩੭
17. ਲਾਲ ਏਹਿ ਰਤਨ-੪ ਸਫਾ ੬੪
18. ਲਾਲ ਏਹਿ ਰਤਨ-੩-ਸਫਾ ੨੭੯
19. ਸਤਿਗੁਰੂ ਬਿਲਾਸ-੧-ਸਫਾ ੪੫੮
20. ਉਪਰੋਕਤ-ਸਫਾ ੪੭੨
21. ਉਪਰੋਕਤ-ਸਫਾ ੪੭੬
22. ਰੀਬੈਲਜ਼ ਅਗੇਂਸਟ ਦੀ ਬ੍ਰਿਟਿਸ਼ (ਨਾਹਰ ਸਿੰਘ ਕਿਰਪਾਲ ਸਿੰਘ ਸੰਪਾਦਕ) ਦਿੱਲੀ ੧੯੮੯ ਸਫਾ ੫੨੩-੫੨੪
23. ਲਾਲ ਏਹਿ ਰਤਨ-੩ ਸਫਾ ੩੪੭
24. ਵਰਿਆਮ-ਜਲੰਧਰ-ਸੂਬਾ ਸਾਹਿਬ ਸਿੰਘ ਵਿਸ਼ੇਸ਼ ਅੰਕ-ਨਵੰਬਰ ੧੯੭੯ ਸਫਾ ੨੪।

## ਸਤਿਗੁਰੂ ਜੀ ਦਾ ਮਿਲਟਰੀ-ਸੈਕਟਰੀ—ਸੂਬਾ ਲੱਖਾ ਸਿੰਘ

ਸਤਿਗੁਰੂ ਜੀ ਦੁਆਰਾ ਥਾਪੇ ਸੂਬਿਆਂ ਦੀ ਅਕਬਰ ਦੇ ਸੂਬਿਆਂ ਨਾਲ ਗਿਣਤੀ ਪੱਖੋਂ ਤੁਲਨਾ ਕਰਦਿਆਂ, ਇਤਿਹਾਸਕਾਰ ਗਿਆਨੀ ਗਿਆਨ ਸਿੰਘ "ਪੰਥ ਪਰਕਾਸ਼" ਵਿਚ ਲਿਖਦਾ ਹੈ ਕਿ ਸਤਿਗੁਰੂ ਜੀ ਦੁਆਰਾ ਬਣਾਏ ਸੂਬਿਆਂ ਦੀ ਬੋਲ-ਬਾਣੀ ਵੀ ਆਪ ਜਿਉਂ ਪ੍ਰਭਾਵਸ਼ਾਲੀ ਸੀ—

"ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹ ਨਿਆਈਂ
ਤਿਨ ਕੀ ਜ਼ੁਬਾਨ ਮੈਂ ਤਾਸੀਰ ਥਾਈ ਵੈਸ ਹੀ।"

ਪਹਿਲੇ ਪੰਜ ਸੂਬੇ ਬਨਣ ਦਾ ਸ਼ਰਫ, ਜਿਹਨਾਂ ਇਤਿਹਾਸਕ ਸ਼ਖਸੀਅਤਾਂ ਨੂੰ ਹਾਸਲ ਹੋਇਆ, ਜਵਾਹਰ ਸਿੰਘ, ਸੁੱਧ ਸਿੰਘ, ਸਾਹਿਬ ਸਿੰਘ ਅਤੇ ਬ੍ਰਹਮਾ ਸਿੰਘ ਦੇ ਨਾਲ ਪੰਜਵੇਂ ਸੂਬਾ ਲੱਖਾ ਸਿੰਘ ਜੀ ਸਨ। ਲੱਖਾ ਸਿੰਘ ਦਾ ਜਨਮ ਕੂਕਾ-ਕੇਂਦਰ ਸ੍ਰੀ ਭੈਣੀ ਸਾਹਿਬ ਦੇ ਲਾਗੇ ਹੀ ਜ਼ਿਲ੍ਹੇ ਲੁਧਿਆਣੇ ਦੇ ਵੱਡੇ ਪਿੰਡ ਮਲੋਦ ਵਿਚ ਸੰਨ ੧੮੩੬ ਈ. ਨੂੰ ਇਕ ਕਿਸਾਨ ਪਰਿਵਾਰ ਵਿਚ ਸ੍. ਰਾਮ ਸਿੰਘ ਦੇ ਘਰ ਹੋਇਆ।

ਜੇ.ਡਬਲਯੂ. ਮੈਕਨਬ ਕਾਰਜਕਾਰੀ ਕਮਿਸ਼ਨਰ ਅੰਬਾਲਾ ਦੇ ਸਾਹਮਣੇ, ਕਿਲ੍ਹਾ ਪਰਿਆਗ (ਅਲਾਹਾਬਾਦ) ਵਿਖੇ ਮਾਰਚ ੧੮੭੨ ਈ. ਵਿਚ ਦਿੱਤੇ ਆਪਣੇ ਬਿਆਨ ਵਿਚ ਲੱਖਾ ਸਿੰਘ ਆਪਣੀ ਉਮਰ ੩੬ ਸਾਲ ਦੱਸਦਾ ਹੈ। ਇਸ ਤੋਂ ਪਹਿਲਾਂ ਸੰਨ ੧੮੬੭ ਈ. ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਿਹਨਾਂ ੨੨ ਸੂਬਿਆਂ ਨੇ ਅੰਮ੍ਰਿਤਸਰ ਦੀ ਦੀਵਾਲੀ ਦੇ ਮੇਲੇ ਵਿਚ ਭਾਗ ਲਿਆ ਸੀ ਉੱਥੇ ਲੱਖਾ ਸਿੰਘ ਹੋਰਾਂ ਦੀ ਉਮਰ ੨੮ ਸਾਲ ਲਿਖੀ ਹੈ ਜਿਸ ਮੁਤਾਬਿਕ ਉਹਨਾਂ ਦਾ ਜਨਮ ਵਰ੍ਹਾ ੧੮੩੯ ਬਣਦਾ ਹੈ, ਪਰ ਸਰਕਾਰੀ ਗੁਪਤ ਰਿਪੋਰਟਾਂ ਵਿਚ ਤਾਂ ਅੰਦਾਜ਼ਿਆਂ ਦੇ ਆਧਾਰ 'ਤੇ ਲਿਖਿਆ ਹੁੰਦਾ ਹੈ ਜ਼ਿਆਦਾ ਦਰੁਸਤ ਲੱਖਾ ਸਿੰਘ ਹੋਰਾਂ ਦੇ ਆਪਣੇ ਬਿਆਨ ਵਾਲਾ ਸੰਨ ੧੮੩੬ ਹੀ ਸਿੱਧ ਹੁੰਦਾ ਹੈ। ਨਾਲੇ ਉਹ ਸੈਨਾ ਦੀ ਸ਼ੇਰ ਦਿਲ ਰੇਜੀਮੈਂਟ ਵਿਚ ਸਨ, ਜਿਸਨੂੰ ੧੮੫੭ ਈ. ਦੇ ਗ਼ਦਰ ਦੇ ਬਾਅਦ ਤੋੜ ਦਿੱਤਾ ਗਿਆ ਤਾਂ ਫਿਰ ਉਹ ਜਲੰਧਰ ਜ਼ਿਲ੍ਹੇ ਦੀ ਪੁਲੀਸ ਵਿਚ ਭਰਤੀ ਹੋਕੇ ਥੰਗੇ ਥਾਣੇ ਵਿਚ ਨੌਕਰੀ ਕਰਦੇ ਰਹੇ। ਪੁਲੀਸ ਮੁਲਾਜ਼ਮਤ ਸਮੇਂ ਹੀ ਉਹ ਸਤਿਗੁਰੂ ਜੀ ਦੀ ਸ਼ਰਨ ਵਿਚ ਭੈਣੀ ਸਾਹਿਬ ਆਕੇ ਕੂਕੇ ਬਣ ਗਏ ਸੰਨ ੧੮੬੦-੬੧ ਈ. ਵਿਚ। ਸੰਨ ੧੮੬੨ ਈ. ਵਿਚ ਉਹਨਾਂ ਨੇ ਪੁਲੀਸ ਦੀ ਨੌਕਰੀ ਦਾ ਮੁਕੰਮਲ ਤਿਆਗ ਕਰ ਦਿੱਤਾ ਅਤੇ ਸ੍ਰੀ ਭੈਣੀ ਸਾਹਿਬ ਵਿਚ ਆ ਕੇ ਆਪਣੇ ਬਿਆਨਾਂ ਮੁਤਾਬਿਕ ਗੁਰੂ ਕੇ ਲੰਗਰ ਅਤੇ ਮਾਲ ਪਸ਼ੂਆਂ ਦੀ ਸੇਵਾ ਵਿਚ ਲੱਗ ਗਏ। ਪਰ ਉਹਨਾਂ ਨੂੰ ਸੂਬਾ ਥਾਪਣ ਤੋਂ ਬਾਅਦ ਜਲੰਧਰ, ਹੁਸ਼ਿਆਰਪੁਰ ਵਿਚ ਪੰਥਕ ਪ੍ਰਚਾਰ ਦੀਆਂ ਜ਼ਿੰਮੇਵਾਰੀਆਂ ਸੌਂਪੀਆਂ ਗਈਆਂ। ਰਹਿੰਦੇ ਹੁਣ ਉਹ ਸ੍ਰੀ ਭੈਣੀ ਸਾਹਿਬ ਹੀ ਸਨ ਅਤੇ ਉਹਨਾਂ ਦੇ ਜ਼ਿੰਮੇ ਸਤਿਗੁਰੂ ਜੀ ਦਾ ਪ੍ਰਸਤਾਵਿਤ "ਸੈਨਿਕ-ਵਿਭਾਗ" ਲਾਇਆ ਗਿਆ ਕਿਉਂਕਿ ਨੌਕਰੀ

ਸਮੇਂ ਉਹ "ਡਰਿੱਲ-ਜਨਰਲ ਮੈਕ ਐਂਡਰਯੂ ਦੇ ਦਲ ਵਿਚ ਸ਼ਾਮਲ ਸੀ ਜਿਸ ਦਾ ਮਕਸਦ ਉਸ ਦੇ ਸੂਬਾ ਲੱਖਾ ਸਿੰਘ ਨਾਲ ਪੁਰਾਣੇ ਸੰਬੰਧਾਂ ਨੂੰ ਵਰਤ ਕੇ ਹੋਲੇ ਮਹੱਲੇ ਸਮੇਂ ਅਮਨ ਅਮਾਨ ਬਣਾਈ ਰੱਖਣਾ ਸੀ।"[3] ਇਹ ਖੋਜ ਦਾ ਵਿਸ਼ਾ ਹੈ ਕਿ ਸਰਗਰਮ ਸੂਬੇ ਆਪਣੀ ਪੈਣੀ ਨਜ਼ਰ ਅਤੇ ਅਨੁਭਵ ਨਾਲ ਸੰਭਾਵਿਤ ਸੈਨਿਕ ਜਥੇਬੰਦੀ, ਸੂਰਮਿਆਂ ਦੀ ਗੁਪਤ ਨਿਸ਼ਾਨਦੇਹੀ, ਆਪਣੇ ਜੇਹਨ ਵਿਚ ਹੀ ਰੱਖ ਰਹੇ ਸਨ। ਰੂਸ ਵੱਲ ਲਿਖੀਆਂ ਚਿੱਠੀਆਂ ਅਜੇਹੀ ਤਿਆਰੀ ਦਾ ਸੰਕੇਤ ਦੇਂਦੀਆਂ ਹਨ।

ਇਸੇ ਤਰ੍ਹਾਂ ਇਕ ਸਮੇਂ ਦੁਆਬੇ ਦੇ ਮਸ਼ਹੂਰ ਪਿੰਡ ਮੁੱਠਡੇ ਵਿਖੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਦੀਵਾਨ ਸੀ। ਅਨੰਦ ਮਰਿਆਦਾ ਸ਼ੁਰੂ ਕਰਨ, ਮੜ੍ਹੀਆਂ ਗੋਰਾਂ, ਪਿੱਤਰ, ਜਠੇਰੇ ਸਰਾਧ ਆਦਿਕ ਪੁਰਾਣੀਆਂ ਬ੍ਰਾਹਮਣਾਂ ਦੀਆਂ ਪ੍ਰਭੁਤਾ ਵਾਲੀਆਂ ਰਸਮਾਂ ਨੂੰ ਤਿਲਾਂਜਲੀ ਦੇਣ ਸਦਕਾ, ਉਹ ਖਾਹ ਮੁਖਾਹ ਸਿੰਘਾਂ ਨਾਲ ਇੱਟ ਖੜਿੱਕਾ ਕਰੀ ਰੱਖਦੇ ਸਨ ਅਤੇ ਸਤਿਗੁਰੂ ਜੀ ਵੀ ਸਿੰਘਾਂ ਨੂੰ ਉਨ੍ਹਾਂ ਪ੍ਰਥਾਇ, ਪੂਰੀ ਤਰ੍ਹਾਂ ਸੁਚੇਤ ਰੱਖ ਕੇ, ਮਰਿਆਦਾ ਵਿਚ ਵਿਘਨ ਪੈਣ ਨਹੀਂ ਸਨ ਦਿੰਦੇ। ਮੁਠੱਡੇ ਦੇ ਬ੍ਰਾਹਮਣਾਂ ਨੇ ਸੰਗਤ ਵਿਚ ਹੁੱਕੇ ਦਾ ਪਾਣੀ ਡੋਹਲਣ ਦੀ ਵਿਉਂਤ ਬਣਾਈ ਹੋਈ ਸੀ। ਜਿਸ 'ਤੇ ਸੂਬਾ ਜਵਾਹਰ ਸਿੰਘ ਦੀ ਅਗਵਾਈ ਵਿਚ ਤਿੰਨ ਸੂਬੇ ਸਲੋਤਰ-ਬੱਧ ਹੋ ਕੇ ਗਏ ਅਤੇ ਪੰਮਿਆਂ ਨੂੰ ਚਾਹਟਾ ਛਕਾ ਆਏ। ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਤੇ ਸੂਬਾ ਲੱਖਾ ਸਿੰਘ ਪਹਿਲਾਂ ਹੀ ਫਲੌਰ ਦੇ ਥਾਣੇ ਵਿਚ ਇਤਲਾਹ ਦੇ ਆਏ ਸਨ ਕਿ ਜੇ ਪੰਮਿਆਂ ਨੇ ਸਾਡੀ ਮਰਿਆਦਾ ਵਿਚ ਖਲਲ ਪਾਇਆ ਤਾਂ ਖਾਲਸਾ ਸੋਧਾ ਲਾ ਦੇਵੇਗਾ। ਕੁੱਟ ਖਾ ਕੇ ਬ੍ਰਾਹਮਣ ਜਦੋਂ ਥਾਣੇ ਪੁੱਜੇ ਤਾਂ ਪੁਲਿਸ ਵਾਲਿਆਂ ਨੇ ਲੱਖਾ ਸਿੰਘ ਦੀ ਪੂਰਵ-ਸੂਚਨਾ ਦੇ ਆਧਾਰ 'ਤੇ, ਉਹਨਾਂ ਨੂੰ ਮੁਜਰਿਮ ਮੰਨਦਿਆਂ ਥਾਣੇ ਵਿਚ ਬਹਾ ਲਿਆ। ਅਗਲੇ ਦਿਨ ਫਲੌਰ ਦੇ ਪੱਤਣ ਤੋਂ ਸ੍ਰੀ ਭੈਣੀ ਸਾਹਿਬ ਮੁੜਦੇ ਵਕਤ ਸਤਿਗੁਰੂ ਜੀ ਨੇ ਫਿਰ ਸਿੰਘ ਭੇਜ ਕੇ ਥਾਣੇ, ਉਹਨਾਂ ਦੀ ਬੰਦ ਖਲਾਸ ਕਰਵਾ ਦਿੱਤੀ।[4]

ਪੌਰਾਣਿਕ ਪ੍ਰਸੰਗ ਅਤੇ ਹੋਰ ਇਤਿਹਾਸਕ ਸਾਖੀਆਂ ਨੂੰ ਵੀ, ਸਤਿਗੁਰੂ ਰਾਮ ਸਿੰਘ ਜੀ ਆਪਣੇ ਨਿਕਟਵਰਤੀ ਸਿੰਘਾਂ ਉੱਤੇ ਢੁਕਾਉਂਦੇ ਰਹਿੰਦੇ ਸਨ। ਕਿਸੇ ਦਾ ਕੋਈ ਗੁਣ ਪਸੰਦ ਕਰਦਿਆਂ, ਉਸ ਦਾ ਇਕ ਅੱਧ ਅਉਗਣ ਵੀ ਅਲੋਪ ਕਰ ਦਿੰਦੇ ਸਨ। ਲੱਖਾ ਸਿੰਘ ਹੋਰਾਂ ਦਾ ਸੁਭਾਉ ਸੈਨਾ ਅਤੇ ਪੁਲੀਸ ਦੀ ਨੌਕਰੀ ਕਰਦੇ ਰਹੇ ਹੋਣ ਕਾਰਨ ਕਾਹਲਾ ਵੀ ਸੀ, ਲੜਾਈ ਝਗੜੇ ਲਈ ਵੀ ਤਤਪਰ ਰਹਿੰਦੇ ਸਨ ਅਤੇ ਮਾਰਾ ਥਕਾਰਾ ਵੀ ਕਰਦੇ ਰਹਿੰਦੇ ਸਨ, ਪਰ ਨਾਮਧਾਰੀ ਪੰਥ ਅਤੇ ਦੇਸ਼-ਕੌਮੀ ਪ੍ਰਤੀ ਸਮਰਪਣ ਭਾਵਨਾ ਕਾਰਨ, ਸਤਿਗੁਰੂ ਜੀ ਉਹਨੂੰ ਵਿਸ਼ੇਸ਼ ਤੌਰ ਤੇ ਲਾਡ ਲਡਿਆਉਂਦੇ ਰਹਿੰਦੇ ਸਨ। ਇਹਨਾਂ ਸੂਬਿਆਂ ਅਤੇ ਮਸਤਾਨਿਆਂ ਨਾਲ ਸਤਿਗੁਰੂ ਜੀ ਦਾ ਦੁਨਿਆਵੀ ਰਿਸ਼ਤਿਆਂ ਦੀ ਤਰਜ਼ 'ਤੇ ਵੀ ਪਿਤਾ-ਪੁੱਤਰਾਂ ਵਾਲਾ ਰਿਸ਼ਤਾ ਸੀ।

"ਸਤਿਗੁਰੂ-ਬਿਲਾਸ" ਵਿਚ ਥਾਹੋਵਾਲ ਜੀ ਨੇ ਵੀ ਜਨਮ-ਸਾਖੀ ਪਰੰਪਰਾ ਦੇ ਮੁਤਾਬਿਕ ਸੂਬਾ ਲੱਖਾ ਸਿੰਘ ਨਾਲ ਸੰਬੰਧਿਤ ਕੁਝ ਸਾਖੀਆਂ ਦਰਜ ਕੀਤੀਆਂ ਹਨ— "ਏਕ ਸਮੇਂ ਸਿਆਲਕੋਟ ਦੌਰੇ ਫਿਰਦਿਆਂ ਏਕ ਖੂਹ ਪਰ ਬੈਠੇ ਥੇ। ਏਕ ਬਿਰਛ ਪਰ

ਬਸਤਰ ਉਤਾਰ ਕਰ ਰੱਖੇ। ਇਤਨੇ ਮੇਂ ਏਕ ਬਰੋਲਾ ਆਇਆ। ਲੱਖਾ ਸਿੰਘ ਸੂਬਾ ਨਾਲ ਸੀ ਹੋਰ ਕੋਈ ਨਾ ਸੀ। ਪਹਿਲਾਂ ਤਾਂ, ਸੂਬੇ ਕੇ ਦਿਲ ਵਿਚ ਆਈ ਕਿ ਬਸਤਰ ਉਤਾਰ ਕੇ ਫੜ ਰੱਖਾਂ। ਫੇਰ ਦਿਲ ਵਿਚ ਆਈ ਕਿ ਪੌਣ ਪਾਣੀ ਤਾਂ ਏਨ੍ਹਾਂ ਦੇ ਹੁਕਮ ਵਿਚ ਹੈ। ਬਰੋਲਾ ਆਇ ਕੇ ਸ੍ਰੀ ਸਤਿਗੁਰੂ ਜੀ ਕੇ ਅੱਗੇ ਘੁੰਮਦਾ ਰਿਹਾ। ਏਕ ਛਟੀ ਗੁਰੂ ਜੀ ਕੇ ਹਾਥ ਮੇਂ ਥੀ। ਬਰੋਲੇ ਨੂੰ ਲਗਾਈ ਤਾਂ ਬਰੋਲਾ ਚਲਾ ਗਿਆ। ਬਾਬੇ ਲੱਖਾ ਸਿੰਘ ਪੁੱਛਿਆ "ਜੀ ਇਹ ਕੀ ਸੀ ?" ਬਚਨ ਹੋਇਆ, "ਭਾਈ ਦੇਵਤੇ ਆਏ ਹੈਂ ਦਰਸ਼ਨਾਂ ਨੂੰ।" ਏਤਨੇ ਨੂੰ ਹੋਰ ਸਿੰਘ ਆਇ ਗਏ। ਲੱਖਾ ਸਿੰਘ ਨੂੰ ਗੁਰੂ ਜੀ ਬਚਨ ਕੀਤਾ, "ਦਹੀਂ ਲੈ ਆਓ।" ਪਿੰਡ ਗਿਆ ਲੈਣ। ਜਾਂ ਮੁੜਿਆ ਤਾਂ ਸਿੰਘਾਂ ਕੋ ਦਿਖਾਇਆ—ਦੇਖੋ ਲੱਖਾ ਸਿੰਘ ਆਉਂਦਾ ਹੈ ਜਾਂ ਦੇਖਣ ਤਾਂ ਸੀਸ ਅਕਾਸ ਨੂੰ ਤੇ ਪੈਰ ਧਰਤੀ ਨਾਲ। ਬਾਲੀ ਉਸਦਾ ਨਾਮ ਦੱਸਿਆ।

"ਸ੍ਰੀ ਸਤਿਗੁਰੂ ਜੀ ਬਚਨ ਕਰਿਆ ਕਰਦੇ ਸਨ, "ਲੱਖਾ ਸਿੰਘ-ਜਦੋਂ ਮੇਰੇ ਸਾਹਮਣੇ ਆਵੇ ਤਾਂ ਮੈਂ ਠੰਢਾ ਠਾਰ ਹੋ ਜਾਂਦਾ ਹਾਂ।" ਇਹ ਸੁਣ ਕੇ ਬਾਬਾ ਲਾਲ ਸਿੰਘ ਲਤਾਲੀਏ ਨੇ ਕਹਿਆ, "ਭਾਈ ! ਦੇਖੀਏ ਤਾਂ ਸਹੀ ਕਿਸ ਤਰ੍ਹਾਂ ਠੰਢੇ ਹੁੰਦੇ ਹਨ।" ਇਸ ਦੌਰੇ ਵਿਚ ਲੱਖਾ ਸਿੰਘ ਨੇ ਬਾਬੇ ਬ੍ਰਹਮਾ ਸਿੰਘ ਨੂੰ ਮਾਰਿਆ। ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਨਰਾਜ਼ ਹੋ ਕੇ ਬਾਬੇ ਸਾਹਿਬ ਸਿੰਘਨੂੰ ਭੇਜਿਆ ਕਿ ਜਾ ਕੇ ਲੱਖੇ ਕੋਹੜੀ ਨੂੰ ਕਹੋ ਏਥੋਂ ਤੁਰ ਜਾਏ। ਬਾਬੇ ਸਾਹਿਬ ਸਿੰਘ ਜੀ ਬਾਬਾ ਲੱਖਾ ਸਿੰਘ ਨੂੰ ਜਾ ਕੇ ਕਹਿਆ, "ਭਾਈ ਲੱਖਾ ਸਿੰਘ ! ਸਤਿਗੁਰੂ ਜੀ ਕਹਿੰਦੇ ਹਨ ਤੁਸੀਂ ਚਾਰ ਦਿਨ ਏਧਰ ਓਧਰ ਤੁਰ ਫਿਰ ਆਓ।" ਬਾਬੇ ਲੱਖਾ ਸਿੰਘ ਕਹਿਆ, "ਮੈਂ ਪੁੱਛਦਾ ਹਾਂ ਬਾਪੂ ਜੀ ਨੂੰ ਜਾ ਕੇ।" ਏਹ ਸੁਣ ਕੇ ਕੋਲੋਂ ਬਾਬਾ ਲਾਲ ਸਿੰਘ ਦੌੜ ਕੇ ਸਤਿਗੁਰਾਂ ਪਾਸ ਪਹੁੰਚ ਗਏ ਕਿ ਦੇਖਾਂ ਹੁਣ ਕਿਸ ਤਰ੍ਹਾਂ ਬੋਲਦੇ ਹੈਨ। ਸਤਿਗੁਰੂ ਜੀ ਉਸ ਵਕਤ ਬਾਹਰ ਗਏ ਹੋਏ ਸਨ। ਜਿਸ ਵਕਤ ਬਾਬਾ ਲੱਖਾ ਸਿੰਘ ਬਾਹਰ ਨਿਕਲੇ ਤਾਂ ਸਤਿਗੁਰਾਂ ਨੇ ਦੇਖੇ। ਅਤਰ ਸਿੰਘ ਨੂੰ ਪੁੱਛਿਆ—"ਮਿਸਰੀ ਹੈ ?" ਲੱਖਾ ਸਿੰਘ ਆਉਂਦਾ ਹੈ, ਜਲ ਛਕਾਉਣਾ ਹੈ। ਤਾਂ ਅਤਰ ਸਿੰਘ ਨੇ ਕਹਿਆ, "ਜੀ ਖੰਡ ਹੈ।" ਸਤਿਗੁਰਾਂ ਬਚਨ ਕੀਤਾ 'ਜਾ ਕੇ ਮਿਸਰੀ ਲੈ ਆਓ।' ਏਤਨੇ ਚਿਰ ਨੂੰ ਲੱਖਾ ਸਿੰਘ ਆਇ ਗਿਆ ਤਾਂ ਸਤਿਗੁਰੂ ਜੀ ਉਹ ਬਚਨ ਹੀ ਨਹੀਂ ਛੇੜਿਆ। ਸਗੋਂ ਪੁੱਛਣ ਲੱਗੇ ਕਿ ਧੁਆਡੇ ਘੋੜੇ ਦਾ ਕੀ ਹਾਲ ਹੈ ? ਹੋਰ ਘੋੜੀਆਂ ਦਾ ਕੀ ਹਾਲ ਹੈ ? ਏਸ ਤਰ੍ਹਾਂ ਬਚਨ ਪੁੱਛਦੇ ਰਹੇ। ਕੋਈ ਗੱਲ ਨਹੀਂ ਜਣਾਈ ਨਰਾਜ਼ਗੀ ਦੀ। ਸਿੰਘਾਂ ਪੁੱਛਿਆ, "ਸੱਚੇ ਪਾਤਸ਼ਾਹ ਜੀ ! ਇਹ ਕੀ ? ਬਚਨ ਹੋਇਆ ਕਿ ਏਸ ਦਾ ਏਕ ਕਰਮ ਕੀਤਾ ਹੋਇਆ ਹੈ, ਸੋ ਮੇਰੇ ਮੋਰ੍ਹੇ ਆਇ ਖੜੋਂਦਾ ਹੈ। ਪੁੱਛਿਆ "ਜੀ ! ਕੀ ਕਰਮ ਹੈ ?" ਬਚਨ ਹੋਇਆ ਛੇਵੀਂ ਪਾਤਸ਼ਾਹੀ ਕੇ ਵਕਤ ਗਵਾਲੀਅਰ ਦੇ ਕਿਲ੍ਹੇ ਵਿਚ ਇਹ ਦਰੋਗਾ ਸੀ। ਹਰਿਦਾਸ ਨਾਂ ਸੀ। ਉਸ ਵਕਤ ਏਸ ਨੇ ਸਾਡੀ ਬੜੀ ਸੇਵਾ ਕੀਤੀ ਸੀ।"[36]

ਬਾਹੋਵਾਲ ਜੀ ਦੀ ਲਿਖਤ ਮੁਤਾਬਿਕ ੧੯੭੦ ਈ. ਦੇ ਅਨੰਦਪੁਰ ਸਾਹਿਬ ਦੇ ਦੂਸਰੇ ਹੋਲੇ ਦੇ ਸਮੇਂ, ਕਾਹਨ ਸਿੰਘ ਗੜ੍ਹੀ ਵਾਲੇ ਨੇ ਸੋਢੀਆਂ ਦੁਆਰਾ ਗੁਰੂ-ਮੰਤਰ ਨੂੰ ਕਲਾਮ ਕਹੇ ਜਾਣ ਤੇ ਉਹਨਾਂ ਨਾਲ ਭੇੜਾ ਕਰ ਲਿਆ ਅਤੇ ਕਈ ਸੋਢੀ ਚੰਗੇ ਕੁੱਟੇ।

ਪੁਲੀਸ ਨੇ ਸਿਘ ਤੋਂ ਛਲ ਨਾਲ ਸੋਟਾ ਖੋਹ ਲਿਆ ਤੇ ਫਿਰ ਫੌਜ ਦੇ ਰਸਾਲੇ ਨੇ ਉਸਨੂੰ ਗ੍ਰਿਫਤਾਰ ਕਰ ਲਿਆ। ਨਾਲ ਹੀ ਉਸਦੀ ਮੱਦਦ ਕਰਨ ਤੇ ਫੂਲਾ ਸਿੰਘ ਨੂੰ ਵੀ ਫੜ ਲਿਆ ਅਤੇ ਦੋਹਾਂ ਨੂੰ ਇਕ ਇਕ ਸਾਲ ਦੀ ਕੈਦ ਕਰ ਦਿੱਤੀ। "ਸਤਿਗੁਰੂ ਜੀ ਲੱਖਾ ਸਿੰਘ ਕੋ ਸਿੰਘਾਂ ਪਾਸ ਭੇਜਿਆ। ਲੱਖਾ ਸਿੰਘ ਸੂਬੇ ਨੇ ਕਹਾ ਕਿ ਗਮ ਨਾ ਕਰੋ, ਤੁਹਾਡੀ ਅਪੀਲ ਕਰਾਂਗੇ।"[7]

ਗੁਰੂ ਘਰ ਵਿਚ ਜੇ ਠੀਕ ਵਿਹਾਰ ਨਾ ਕਰੇ ਤਾਂ ਰਿਸ਼ਤੇਦਾਰੀ ਦਾ ਮੁਲਾਹਜ਼ਾ ਵੀ ਨਹੀਂ ਪਾਲਿਆ ਜਾ ਸਕਦਾ। ਇਸ ਗੱਲ ਦੀ ਸੋਝੀ ਵੀ ਸੂਬਾ ਲੱਖਾ ਸਿੰਘ ਜੀ ਨੂੰ ਸੀ ਅਤੇ ਡੇਰੇ ਵਿਚ ਮਰਿਆਦਾ ਦੇ ਪਾਲਣ ਸਮੇਂ ਗੁਰੂ-ਪਰਿਵਾਰ ਨਾਲ ਕਿਸੇ ਦੀ ਨਿਕਟਤਾ ਕਦੇ ਵੀ ਸੂਬਾ ਜੀ ਦੇ ਰਾਹ ਦਾ ਰੋੜ ਨਹੀਂ ਸੀ ਬਣੀ। ਇਸ ਪ੍ਰਸੰਗ ਲਈ ਵੀ ਅਸੀਂ ਬਾਹੋਵਾਲ ਜੀ ਦੇ ਆਭਾਰੀ ਹਾਂ। ਗੁਰੂ-ਪੁੱਤਰੀ ਬੀਬੀ ਨੰਦਾਂ ਦਾ ਦੇਵਰ ਨਰਾਇਣ ਸਿੰਘ ਜਿਸ ਨੂੰ ਪੰਡਿਤ ਵੀ ਕਹਿੰਦੇ ਮਨ ਚੰਗਾ ਵਿਦਵਾਨ ਸੀ। ਇਸ ਪੰਡਿਤ ਜੀ ਤੋਂ ਹੋਈ ਅਵੱਗਿਆ ਲਈ ਵੀ ਸੂਬਾ ਲੱਖਾ ਸਿੰਘ ਜੀ ਇਸ ਤੇ ਅਨੁਸ਼ਾਸਨ ਲਾਗੂ ਕਰਦੇ ਸਨ ਅਤੇ ਗੁਰ ਸਿੱਖੀ ਤੋਂ ਕੱਟਿਆ ਜੀਵਨ ਉਸਦੇ ਪੱਲੇ ਪੈਂਦਾ ਹੈ।

"ਰਾਮਦਾਸਪੁਰੇ ਤੋਂ ਲੱਲੀ ਸਤਿਗੁਰੂ ਜੀ ਗਏ ਹੋਏ ਥੇ। ਬੀਬੀ ਨੰਦਾਂ ਭੀ ਹੋਰ ਕੁੜੀਆਂ ਨਾਲ ਲੈ ਕੇ ਚੱਲੀ ਗੁਰੂ ਜੀ ਵੰਨੇ। ਮਗਰੋਂ ਪੰਡਿਤ ਨਿਕਲਿਆ। ਅੱਗੇ ਮਹਾਰਾਜ ਬੁੱਧ ਸਿੰਘ ਜੀ ਹਲ ਵਾਹੁੰਦੇ ਹੈਂ। ਦੇਖ ਕੇ ਪੰਡਿਤ ਨੂੰ ਮਹਾਰਾਜ ਜੀ ਦੇ ਮਨ ਵਿਚ ਫੁਰਨਾ ਹੋਇਆ ਬੀਬੀਆਂ ਨਾਲ ਮਸ਼ਖਰੀਆਂ ਠੱਠਾ ਕਰਦਾ ਹੈ। ਏਹ ਤਾਂ ਕੁੱਟਣੇ ਕੇ ਲਾਇਕ ਹੈ। ਏਤਨਾ ਫੁਰਨਾ ਹੋਣੇ ਸੇ ਪ੍ਰੇਰਕ ਕਾ ਪ੍ਰੇਰਿਆ ਹੋਇਆ (ਸੂਬਾ) ਲੱਖਾ ਸਿੰਘ ਆਇ ਹਾਜ਼ਰ ਹੋਇਆ, ਘੋੜੇ ਪਰ ਸਵਾਰ ਹੋਇਆ। ਮਹਾਰਾਜ ਜੀ ਬਚਨ ਕੀਤਾ, ਪੰਡਿਤ ਕੁੜੀਆਂ ਕੇ ਮਗਰ ਹੈ, ਲਈਂ ਖ਼ਬਰ। ਘੋੜਾ ਭਜਾਇ ਕੇ ਲੱਖਾ ਸਿਘ ਜਾਇ ਮਿਲਿਆ। ਕੋਰੜਾ ਸੀ ਉਸ ਕੇ ਹੱਥ ਮੈਂ। ਪੰਡਿਤ ਕੇ ਪਿੰਡੇ ਪਰ ਬਹੁਤ ਕੋਰੜੇ ਮਾਰੇ। ਪੰਡਿਤ ਨੇ ਪਿੰਡਾ ਦਿਖਾਇਆ ਗੁਰੂ ਜੀ ਕੋ। ਲਾਸਾਂ ਉੱਭਰੀਆਂ ਹੋਈਆਂ ਦੇਖੀਆਂ। ਉਸ ਦਾ ਦਿਲ ਰੱਖਣੇ ਵਾਸਤੇ ਲੱਖਾ ਸਿੰਘ ਨੂੰ ਨਰਾਜ਼ ਹੋਏ।... ਪੰਡਿਤ ਪੂਰਬ ਦੇਸ਼ ਕੋ ਚਲਾ ਗਿਆ। ਚਾਲ੍ਹੀ ਸਾਲ ਪਿੱਛੋਂ ਆਇਆ ਸੀ ਪਰ ਗੁਰਦੁਆਰੇ ਨਹੀਂ ਪਹੁੰਚਿਆ। ਲੁਧਿਆਣੇ ਹੀ ਚੜ੍ਹਾਈ ਕਰ ਗਿਆ। ਮੁੜ ਨਾ ਸਤਿਗੁਰੂ ਜੀ ਕੀ ਮੂਰਤੀ ਕਾ ਦਰਸ਼ਨ ਹੋਇਆ, ਨਾ ਸੰਗਤ ਕਾ।"[8]

ਚੂੰਨ੍ਹੀਂ (ਤਦੋਕਾ ਜ਼ਿਲ੍ਹਾ ਅੰਬਾਲਾ) ਵਿਚ ਸਤਿਗੁਰੂ ਜੀ ਸਿਮਰਨ ਵਿਚ ਲੀਨ ਸਨ। ਇਕ ਥਾਣੇਦਾਰ ੧੫ ਸਿਪਾਹੀਆਂ ਸਮੇਤ ਸਰਕਾਰੀ ਹੁਕਮ ਸੁਨਾਉਣ ਗਿਆ ਕਿ ਤੁਸੀਂ ਹੁਣੇ ਭੈਣੀ ਸਾਹਿਬ ਚਲੇ ਜਾਵੋ। ਗੁਰੂ ਜੀ ਬਚਨ ਕੀਤਾ, "ਕੀੜੀ ਉੱਤੇ ਕਿਉਂ ਹਾਥੀ ਚਾਹੜ ਦਿੱਤਾ ਹੈ ?" ਥਾਣੇਦਾਰ ਨੇ ਕਿਹਾ ਕਿ ਤੁਸੀਂ ਕੀੜੀ ਨਹੀਂ ਹੋ। ਨਾਲ ਲੱਖਾ ਸਿਘ ਸੀ। ਥਾਣੇਦਾਰ ਨੇ ਕਿਹਾ ਕਿ ਜੇਕਰ ਤੁਸੀਂ ਏਸ ਸਿੱਖ ਕੋ ਹੁਕਮ ਦੇ ਦੇਵੋ ਤਾਂ ਏਹੋ ਸਿੰਘ ਸਾਨੂੰ ਫੜ ਫੜ ਕੇ ਕੋਠਿਆਂ ਉੱਤੋਂ ਦੀ ਮਾਰੇ। ਏਤਨੀ ਸਮਰੱਥਾ ਤਾਂ ਤੇਰੇ ਸਿੱਖ ਮੋਂ ਦਿਸਦੀ ਹੈ।"[9]

ਅੰਮ੍ਰਿਤਸਰ, ਰਾਇਕੋਟ ਅਤੇ ਮੇਰਿਡੇ ਦੇ ਬੁੱਚੜ ਬੱਧ ਦੇ ਸਾਕਿਆਂ ਤੋਂ ਬਾਅਦ ਜਦੋਂ ਮਲੇਰਕੋਟਲੇ ਦੇ ਸਾਕੇ ਦੀ ਤਿਆਰੀ ਲਈ, ਭਾਈ ਹੀਰਾ ਸਿੰਘ ਲਹਿਣਾ ਸਿੰਘ ਦੀ ਅਗੁਆਈ ਹੇਠ ਮਸਤਾਨੇ ਸਿੰਘ ਸ਼ਹੀਦੀ ਜੱਥਾ ਬੰਨ੍ਹ ਰਹੇ ਸਨ ਤਾਂ ਸਤਿਗੁਰੂ ਜੀ ਨੂੰ ਚੇਤ ੧੯੨੮-੨੯ ਬਿਕ੍ਰਮੀ ਵਿਚ ਪ੍ਰਸਤਾਵਿਤ ਵਿਦਰੋਹ ਦੀ ਅਸਫਲਤਾ ਯਕੀਨੀ ਨਜ਼ਰ ਆਉਣ ਲੱਗੀ। ਇਸ ਲਈ ਮਸਤਾਨੇ ਸਿੰਘਾਂ ਨੂੰ ਸਮਝਾਉਣ ਲਈ ਕਿ ਕੁਝ ਸਮਾਂ ਸਬਰ ਕਰੋ, ਸੂਬਾ ਲੱਖਾ ਸਿੰਘ ਜੀ ਨੂੰ ਹੀ ਉਹਨਾਂ ਪਾਸ ਭੇਜਿਆ ਗਿਆ। ਭਾਈ ਬਾਹੋਵਾਲ ਇਤਿਹਾਸ ਦੇ ਪਰੰਪਰਾਗਤ ਸਰੋਤਾਂ ਵਿਚ ਇਸ ਦਾ ਜ਼ਿਕਰ ਇਉਂ ਕਰਦੇ ਹਨ—

"ਮਾਰਾ ਬਕਾਰਾ ਕਰਨੇ ਸੇ ਬਾਬੇ ਲੱਖਾ ਸਿੰਘ ਨੂੰ ਭੇਜਿਆ। ਕਹਾ ਹੀਰਾ ਸਿੰਘ ਰਾਜ ਫਰੰਗੀਆਂ ਕਾ ਹੈ। ਤੁਸੀਂ ਮਾਰੇ ਬਕਾਰੇ ਦੀਆਂ ਗੱਲਾਂ ਇਉਂ ਨਾ ਕਰੋ ਕਿ ਫਲਾਣਾ ਸ਼ਹਿਰ ਮਾਰ ਲੈਣਾ, ਫਲਾਣਾ ਸ਼ਹਿਰ ਮਾਰ ਲੈਣਾ ਹੈ। ਹੀਰਾ ਸਿੰਘ ਨੇ ਕਹਿਆ ਧੁਆਨੂੰ ਹੋਊਗੀ ਜਗੀਰਾਂ ਕੀ ਲੋੜ। ਲੱਖਾ ਸਿੰਘ ਸੂਬੇ ਨੇ ਆਇ ਕਹਿਆ ਜੀ ਮਾਰਾ ਬੁਕਾਰਾ ਕਰਨੋਂ ਨਹੀਂ ਟਲਦੇ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਚੱਲੋ ਅਸੀਂ ਹਟਾਇ ਆਉਂਦੇ ਹਾਂ।"[10]

ਪ੍ਰੰਤੂ ਸ੍ਰੀ ਸਤਿਗੁਰੂ ਜੀ ਦਾ ਬਚਨ ਵੀ ਮਸਤਾਨਿਆਂ ਨੇ ਨਹੀਂ ਮੰਨਿਆ "ਅਕਾਲ-ਬੁੰਗੇ ਆਪ ਆਇ ਕੇ ਬਚਨ ਕੀਤਾ—ਓਧਰੋਂ ਫਰੰਗੀ ਜੋਰਾਵਰ ਹੈ, ਏਧਰੋਂ ਖਾਲਸਾ ਜੋਰਾਵਰ ਹੈ, ਮੈਂ ਗਰੀਬ ਵਿਚਾਲੇ ਆਇ ਗਿਆ ਹਾਂ।"... ਸ੍ਰੀ ਸਤਿਗੁਰੂ ਜੀ ਬਚਨ ਕੀਤਾ ਇਕ ਬਰਸ ਹੋਰ ਠਹਿਰੋ। ਏਥੇ ਬੈਠੇ ਹੀ ਸਭ ਕੁਝ ਕਰ ਲਵਾਂਗੇ। ਹੀਰਾ ਸਿੰਘ ਨੇ ਕਹਿਆ ਤੁਸੀਂ ਤਾਂ ਬਰਸ ਰੋਜ਼ ਕਹਿੰਦੇ ਹੋ ਸਾਥੋਂ ਤਾਂ ਇਕ ਘੜੀ ਭੀ ਨਹੀਂ ਠਹਿਰਿਆ ਜਾਂਦਾ ਹੈ।" ਜਦੋਂ ਵੇਖਿਆ ਕਿ ਮਸਤਾਨਿਆਂ ਨੇ ਮਰਨ ਮੰਡ ਲਿਆ ਹੈ ਅਤੇ ਹੁਣ ਇਹ ਚੜ੍ਹਾਈ ਕਰਨ ਵਾਲੇ ਹਨ ਤਾਂ "ਬਚਨ ਹੋਇਆ ਲੱਖਾ ਸਿੰਘ ਏਹਨਾਂ ਨੂੰ ਪ੍ਰਸ਼ਾਦ ਛਕਾਵੇ। ਕਹਿਰ ਕਾ ਪ੍ਰਸਾਦ ਹੈ। ਫੇਰ ਨਹੀਂ ਏਹਨਾਂ ਏਥੋਂ ਛਕਣਾ ਹੈ।" ਇਸ ਤੋਂ ਬਾਅਦ ਭਾਵੀ ਰਾਜਨੀਤੀ ਨੂੰ ਵਿਚਾਰ ਕੇ ਸ੍ਰੀ ਸਤਿਗੁਰੂ ਜੀ ਨੇ ਸੂਬਾ ਲੱਖਾ ਸਿੰਘ ਹੋਰਾਂ ਨੂੰ, ਮਸਤਾਨਾ-ਦਲ ਦੇ ਤੇਰਾਂ ਸਿੰਘਾਂ ਦੇ ਬੇਵਾਹਰੇ ਹੋ ਜਾਣ ਬਾਰੇ ਉੱਚ ਅਧਿਕਾਰੀਆਂ ਨੂੰ ਇਤਲਾਹ ਦੇਣ ਬਾਰੇ ਤੋਰਿਆ। ਉਸ ਸਮੇਂ ਉਹਨਾਂ ਦਾ ਮੇਲ ਫਿਰ ਸੂਬਾ ਖੁਸ਼ਹਾਲ ਸਿੰਘ ਜੀ ਥਰਾਜ ਵਾਲਿਆਂ ਨਾਲ ਹੁੰਦਾ ਹੈ। ਇਸ ਇਤਿਹਾਸਿਕ ਮੌਕੇ ਦਾ ਹੂ-ਬ-ਹੂ ਚਿਤਰਣ, ਆਪਣੀ ਮਾਤਾ ਜੀਵਨ ਕੌਰ ਜੀ ਤੋਂ ਸਰਵਣ ਕੀਤਾ ਹੋਇਆ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਰੀਕਾਰਡ ਹੋਏ ਉਪਦੇਸ਼ ਵਿਚ ਇਉਂ ਬਿਆਨਦੇ ਹਨ—

"ਸਤਿਗੁਰਾਂ ਨੇ ਬਾਬੇ ਲੱਖਾਂ ਸਿੰਘ ਹੋਰਾਂ ਨੂੰ ਸੱਦਿਆ-ਮਾਈ (ਜੀਵਨ ਕੌਰ) ਜੀ ਇਹ ਗੱਲ ਦੱਸਦੇ ਹੁੰਦੇ ਸਨ। ਮਾਤਾ ਜੀ ਉਸ ਮੇਲੇ ਵਿਚ ਗਏ ਸਨ, ੧੨ ਸਾਲ ਦੀ ਉਮਰ ਸੀ। ਮਾਤਾ ਜੀ ਦੇ ਪਿਤਾ (ਖੁਸ਼ਹਾਲ ਸਿੰਘ ਜੀ) ਵੀ ਨਾਲ ਹੀ ਸਨ। ਉਹਨਾਂ ਨਾਲ ਬਾਬੇ ਲੱਖਾ ਸਿੰਘ ਹੋਰਾਂ ਦਾ ਬੜਾ ਪਿਆਰ ਸੀ। ਮਾਤਾ ਜੀ ਕਹਿੰਦੇ ਹਨ, "ਅਸੀਂ ਖਲੋਤੇ ਹਾਂ ਦਰਵਾਜ਼ਿਆਂ ਦੋਹਾਂ ਦੇ ਵਿਚਕਾਰ, ਤਬੇਲੇ ਦੇ ਤੇ ਗੁਰਦੁਆਰੇ ਦੇ। ਬਾਬੇ ਲੱਖਾ ਸਿੰਘ ਹੋਰਾਂ ਦਾ ਘੋੜਾ-ਅੰਦਰ ਓਦੋਂ ਵਿਹੜੇ ਵਿਚ ਸੀ ਕੁੰਡ, (ਹੁਣ ਬਾਹਰ ਬਣਿਆ

ਹੋਇਆ ਹੈ)-ਜਲ ਛਕਣ ਵਾਸਤੇ ਜਾਂਦਾ ਹੈ। ਬਾਬੇ ਲੱਖਾ ਸਿੰਘ ਹੋਰੀਂ ਤੇ ਮਾਤਾ ਜੀ ਦੇ ਪਿਤਾ ਦੋਏ ਜੱਫੀਆਂ ਪਾਕੇ ਮਿਲੇ।"

ਕਹਿੰਦੇ ਹਨ, "ਕਿਸ ਤਰ੍ਹਾਂ ?"

ਕਹਿੰਦੇ, "ਲੁਧਿਆਣੇ ਚੱਲੇ ਹਾਂ।"

"ਮੁੜ ਕੇ ਕਦੋਂ ਆਉਂਗੇ ?"

"ਬਾਬੇ ਲੱਖਾ ਸਿੰਘ ਹੋਰੀਂ ਕਹਿੰਦੇ ਹਨ-ਮਾਈ ਜੀ ਦੱਸਦੇ ਹਨ-ਕਿ ਇਹ ਗੱਲ ਭਾਈ ਗੁਰੂ ਦੇ ਵੱਸ ਹੈ।"[11]

"ਬਾਹੋਵਾਲ" ਜੀ ਇਸ ਘਟਨਾਕ੍ਰਮ ਤੇ ਇਉਂ ਦ੍ਰਿਸ਼ਟੀਪਾਤ ਕਰਦੇ ਹਨ—

"ਦੀਨਾਨਾਥ ਜੀ ਬਾਬੇ ਲੱਖਾ ਸਿੰਘ ਨੂੰ ਬਚਨ ਕੀਤਾ, ਪਹਿਲੇ ਲੁਧਿਆਣੇ ਮੈਂ ਰਪੋਟ ਕਰੋ ਜੋ ਸਾਥੋਂ ਤੇਰਾ ਸਰੀਰ ਬੇਵਸ ਹੈਂ। ਸਾਡਾ ਕਹਿਣਾ ਨਹੀਂ ਮੰਨਦੇ ਹੈ, ਸਰਕਾਰ ਬੰਦੋਬਸਤ ਕਰੇ। ਕੱਲ੍ਹ ਨੂੰ ਇਹ ਨਹੀਂ ਕਹਿਣਾ ਕਿ ਸਾਨੂੰ ਇਤਲਾਹ ਨਹੀਂ ਦਿੱਤੀ। ਆਪ ਮਰਨਗੇ ਹੋਰਨਾਂ ਨੂੰ ਮਾਰਨਗੇ। ਸਰਕਾਰ ਸਾਨੂੰ ਨਾ ਕਹੇ ਕਿਸੇ ਬਾਤ ਕੀ, ਅਸੀਂ ਬੇਦੋਸ ਹੈ। ਅਸੀਂ ਇਤਲਾਹ ਦੇਣੀ ਸੀ ਸੋ ਦੇ ਦਿੱਤੀ ਹੈ।

"ਬਾਬਾ ਲੱਖਾ ਸਿੰਘ ਜੀ ਪਹਿਲਾਂ ਸਾਹਨੇਵਾਲ ਗਏ। ਥਾਣੇਦਾਰ ਨੇ ਨਾ ਸੁਣੀ ਤਾਂ ਫੇਰ ਲੁਧਿਆਣੇ ਗਏ। ਜਿਸ ਵਖਤ ਇਤਲਾਹ ਲੁਧਿਆਣੇ ਦਿੱਤੀ ਬਾਬੇ ਨੇ, ਉਸੀ ਵਖਤ ਸੂਬੇ ਲੱਖਾ ਸਿੰਘ ਕੋ ਜੇਲ੍ਹ ਖਾਨੇ ਮੈਂ ਭੇਜ ਦੀਆ, ਮੁੜ ਕੇ ਗੁਰਦੁਆਰੇ ਨਹੀਂ ਆਉਣ ਦਿੱਤਾ। ਬੰਦੋਬਸਤ ਕੁਝ ਨਾ ਕੀਤਾ। ਸਗੋਂ ਢਿੱਲੇ ਹੋਇ ਰਹੇ ਕਿ ਕੋਈ ਬਹਾਨਾ ਹੋਵੇ ਤਾਂ ਹੱਥ ਪਾਈਏ।"[12]

ਬਹਾਨੇ ਤਾਂ ਸਰਕਾਰ ੧੮੬੩ ਈ. ਤੋਂ ਲੱਭ ਰਹੀ ਸੀ ਕਿ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਨੂੰ ਦੇਸ ਬਦਰ ਕਰਕੇ, ਸੁਤੰਤਰਤਾ ਦੀ ਇਸ ਚਿੰਗਾੜੀ ਨੂੰ, ਜੁਆਲਾ ਬਨਣ ਤੋਂ ਪਹਿਲਾਂ ਹੀ ਮਸਲ ਸੁੱਟੀਏ। ਮਲੇਰਕੋਟਲੇ ਦੀਆਂ ਘਟਨਾਵਾਂ ਤਾਂ ਉਹਨਾਂ ਲਈ ਰੱਬੋਂ ਮਿਲਿਆ ਵਰਦਾਨ ਸੀ। ਸਾਡਾ ਪਰੰਪਰਾਗਤ ਨਾਮਧਾਰੀ ਇਤਿਹਾਸ, ਸਰਕਾਰੀ ਰੀਕਾਰਡ ਨਾਲ ਕੁਝ ਗੱਲਾਂ ਵਿਚ ਮੇਲ ਨਹੀਂ ਖਾਂਦਾ। ੧੬ ਜਨਵਰੀ ੧੮੭੨ ਨੂੰ, ਸਰਦਾਰ ਬਦਨ ਸਿੰਘ ਜੋ ਕਿ ਜ਼ਿਆਦਾ ਫੱਟੜ ਹੋਣ ਕਾਰਨ, ਅੰਬਾਲਾ ਡਿਵੀਜ਼ਨ ਦੇ ਸੈਸ਼ਨ ਜੱਜ ਟੀ.ਡੀ. ਫੋਰਸਿਥ ਜਾਂ ਮੈਜਿਸਟਰੇਟ ਕਾਵਨ ਦੀ ਅਦਾਲਤ ਵਿਚ ਖ਼ੁਦ ਪੇਸ਼ ਨਹੀਂ ਹੋ ਸਕਿਆ, ਕਾਵਨ ਨੇ ਉਸਦੇ ਬਿਆਨ ਮਲੌਦ ਵਿਚ ਜਾ ਕੇ ਲਏ। ਉਹ ਕਹਿੰਦਾ ਹੈ ਕਿ ੧੪ ਜਨਵਰੀ ੧੮੭੨ ਈ. ਦੀ ਸ਼ਾਮ ੬-੩੦ ਬਜੇ ਉਹੋ ਆਪਣੇ ਕਮਰੇ ਵਿਚ ਬੈਠਾ ਸੀ, ਜਦਕਿ ਹਮਲਾਵਰ ਕੂਕਿਆਂ ਨੇ ਉਸ ਨੂੰ ਕੇਸਾਂ ਤੋਂ ਫੜ ਕੇ ਖਿੱਚਿਆ ਅਤੇ ਦਰਵਾਜ਼ੇ ਵਿਚ ਘਸੀਟ ਲੈ ਗਏ, ਇਹ ਕਹਿੰਦੇ ਹੋਏ ਕਿ ਤੂੰ ਅੰਗਰੇਜ਼ਾਂ ਦੀ ਮੱਦਦ ਕਰਕੇ ਠੀਕ ਨਹੀਂ ਕਰ ਰਿਹਾ ਅਤੇ ਤੂੰ ਮਹਾਰਾਜਾ (ਪਟਿਆਲਾ) ਦਾ ਰਿਸ਼ਤੇਦਾਰ ਵੀ ਹੈਂ। ਜਦੋਂ ਉਹ ਵਾਪਸ ਮੁੜ ਰਹੇ ਸਨ ਤਾਂ ਉਹਨਾਂ ਨੇ ਇਕ ਮਤਾਬੀ ਜਲਾਈ ਜਿਸ ਨਾਲ ਮੋਰੀਆਂ ਪੌੜੀਆਂ ਵਿਚ ਰੋਸ਼ਨੀ ਹੋ ਗਈ ਅਤੇ ਮੈਂ ਮੁਜਰਿਮਾਂ ਵਿਚੋਂ ਇਕ, ਸੂਬਾ ਲੱਖਾ ਸਿੰਘ ਨੂੰ ਵੇਖਿਆ। ਪ੍ਰੰਤੂ ਉਹ ਖਾਮੋਸ਼ ਰਿਹਾ। ਮੈਂ ਅਕਸਰ ਉਹਨੂੰ ਵੇਖਦਾ ਰਿਹਾ ਹਾਂ (ਦੋਵੇਂ ਇੱਕੋ ਪਿੰਡ ਦੇ ਜੂ ਸਨ)।[13]

ਮਲੋਦ ਵਿਚ ਪਕੜੇ ਚਾਰ ਫੱਟੜ ਕੂਕਿਆਂ ਤੇ ਸਰਕਾਰ ਬਨਾਮ ਭਗਵਾਨ ਸਿੰਘ, ਗਿਆਨ ਸਿੰਘ, ਥੰਮਣ ਸਿੰਘ, ਮੇਹਰ ਸਿੰਘ ਜਿਹੜਾ ਮੁਕੱਦਮਾ ਜ਼ੇਰ ਧਾਰਾ ੩੯੬ ਆਈ.ਪੀ.ਸੀ. ਚਲਾਇਆ ਗਿਆ, ਉਸ ਦੀ ਕੇਸ ਹਿਸਟਰੀ ਵਿਚ ਦਰਜ ਹੈ "ਦੋ ਕੈਦੀ ਜਿਹਨਾਂ ਤੇ ਹੁਣ ਮੁਕੱਦਮਾ ਚੱਲ ਰਿਹਾ ਹੈ ਕਹਿੰਦੇ ਹਨ ਕਿ ਲੱਖਾ ਸਿੰਘ ਸੂਬਾ ਮਸਤਾਨਿਆਂ ਦੇ ਗਿਰੋਹ ਪਾਸ ਆਇਆ ਅਤੇ ਜਦੋਂ ਉਸਨੂੰ ਕਿਹਾ ਗਿਆ ਕਿ (ਸੂਬਾ) ਗਿਆਨੀ ਸਿੰਘ ਦੀ ਮੌਤ ਦਾ ਬਦਲਾ ਲੈਣ ਲਈ ਉਹਨਾਂ ਨਾਲ ਸ਼ਾਮਲ ਹੋਵੇ ਨਹੀਂ ਤਾਂ ਉਹ ਇਕ 'ਪਾਜੀ ਆਦਮੀ' ਹੋਏਗਾ। ਲੱਖਾ ਸਿੰਘ ਨੇ ਵਾਅਦਾ ਕੀਤਾ ਕਿ ਉਹ ਉਹਨਾਂ ਨਾਲ ਸ਼ਾਮਲ ਹੋ ਜਾਏਗਾ। ਹੋ ਸਕਦਾ ਹੈ ਕਿ ਉਸਨੇ ਉਹਨਾਂ ਤੋਂ ਖਹਿੜਾ ਛੁਡਾਉਣ ਲਈ ਅਜੇਹਾ ਕਿਹਾ ਹੋਵੇ।[14] ਪਰੰਤੂ ਸ. ਬਦਨ ਸਿੰਘ ਤੋਂ ਬਿਨਾਂ ਹੋਰ ਕੋਈ ਵੀ ਗਵਾਹ ਲੱਖਾ ਸਿੰਘ ਦੀ ਮਲੋਦ ਵਿਚ ਹਾਜਰੀ ਦੀ ਗੱਲ ਨਹੀਂ ਕਰਦਾ। ਸ੍ਰੀ ਸਤਿਗੁਰੂ ਜੀ ਨੇ ਲੱਖਾ ਸਿੰਘ ਨੂੰ ੧੩ ਜਨਵਰੀ ਨੂੰ ਹੀ ਮਸਤਾਨਾ ਜੱਥੇ ਦੇ ਜੰਗਜੂ ਤੇਵਰਾਂ ਬਾਰੇ ਸਰਕਾਰ ਨੂੰ ਸੂਚਿਤ ਕਰਨ ਲਈ, ਉਸ ਨੂੰ ਭੇਜਿਆ ਸੀ, ਪਰ ਸਰਕਾਰੀ ਰੀਕਾਰਡ ਮੁਤਾਬਿਕ ਮਲੇਰਕੋਟਲੇ ਤੇ ਨਾਮਧਾਰੀ ਸਿੰਘਾਂ ਦਾ, ੧੫ ਜਨਵਰੀ ਦੀ ਸਵੇਰ ਨੂੰ ਹਮਲਾ ਹੋ ਜਾਣ ਬਾਅਦ ਉਸ ਦਿਨ ਦੋਪਹਿਰ ਸਮੇਂ ਉਸ ਨੂੰ ਲੁਧਿਆਣੇ ਵਿਖੇ ਫਿਰਦੇ ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ।

ਲਹੌਰ ਸਰਕਲ ਦੇ ਡੀ.ਆਈ.ਜੀ.; ਲੈਫਟੀਨੈਂਟ ਕਰਨਲ ਜੇ.ਸੀ.ਪੀ. ਬੇਲੀ ਦੇ ਟੀ.ਡੀ. ਫੋਰਸਿੱਥ, ਕਮਿਸ਼ਨਰ ਅੰਬਾਲਾ ਦੇ ਨਾਮ ੨੦ ਜਨਵਰੀ ੧੮੭੨ ਦੇ ਪੱਤਰ ਵਿਚ ਦਰਜ ਹੈ—"ਕੂਕਿਆਂ ਦੀ ਸੱਜਰੀ ਬਗਾਵਤ ਦੇ ਸੰਬੰਧ ਵਿਚ ਮੈਂ ਇਹ ਸੁਣਿਆ ਹੈ ਕਿ ਵਧ ਚੜ੍ਹ ਕੇ ਹਿੱਸਾ ਲੈਣ ਵਾਲਿਆਂ ਵਿਚ ਸ਼ਾਮਲ ਹਨ—ਸਾਹਿਬ ਸਿੰਘ, ਲੱਖਾ ਸਿੰਘ, ਗੋਪਾਲ ਸਿੰਘ, ਕਾਹਨ ਸਿੰਘ ਉਰਫ ਨਿਹੰਗ ਸਿੰਘ। ਇਹ ਸਾਰੇ ਸੂਬੇ ਸਾਹਿਬਾਨ ਸਨ।

"ਲੱਖਾ ਸਿੰਘ ਦੇ ਫਿਲੌਰ ਜਾਣ ਬਾਰੇ ਕਿਹਾ ਜਾਂਦਾ ਹੈ ਜਿੱਥੋਂ ਉਸਨੇ ਕੋਈ ਕੁਮਕ ਲੈਕੇ ਆਉਣੀ ਸੀ। ਪਿੰਡ ਦੇ ਕਿਸੇ ਬੰਦੇ ਨੂੰ ਇਸ ਗੱਲ ਵਿਚ ਸ਼ੱਕ ਨਹੀਂ ਕਿ ਰਾਮ ਸਿੰਘ ਨੇ ਇਸ ਸਾਰੀ ਯੋਜਨਾ ਨੂੰ ਮਨਜ਼ੂਰੀ ਦਿੱਤੀ ਅਤੇ ਉਸ ਦੁਆਰਾ ਹਾਕਮਾਂ ਨੂੰ ਦਿੱਤੀ ਇਤਲਾਹ ਸਿਰਫ ਇਕ 'ਪੇਸ਼ਬੰਦੀ' ਹੀ ਸੀ ਤੇ ਜਾਂ ਆਪਣੇ ਆਪ ਨੂੰ, ਯੋਜਨਾ ਸਿਰੇ ਨਾ ਚੜ੍ਹਣ ਦੀ ਸੂਰਤ ਵਿਚ ਬਚਾਉਣ ਦਾ ਇਕ ਬਹਾਨਾ ਮਾਤਰ ਹੀ ਸੀ।"[15]

੧੮ ਜਨਵਰੀ ੧੮੭੨ ਦੀ ਕੈਪਟਨ ਮੈਨਜ਼ੀਜ਼ ਦੀ ਲੁਧਿਆਣੇ ਤੋਂ ਭੇਜੀ ਰੀਪੋਰਟ ਮੁਤਾਬਿਕ (ਸਤਿਗੁਰੂ) ਰਾਮ ਸਿੰਘ, (ਤਿੰਨ ਸੂਬੇ) ਲੱਖਾ ਸਿੰਘ, ਸਾਹਿਬ ਸਿੰਘ ਅਤੇ ਜਵਾਹਰ ਸਿੰਘ ਨੂੰ ਸੁਬਹਾ ੪ ਵਜੇ ਲੁਧਿਆਣੇ ਰੇਲਵੇ ਸਟੇਸ਼ਨ ਤੋਂ ਮਿਸਟਰ ਜੈਕਸਨ ਦੇ ਅਧੀਨ ੧੨ ਗੋਰਖਿਆਂ ਦੀ ਗਾਰਦ ਦੀ ਨਿਗਰਾਨੀ ਹੇਠ ਅਲਾਹਾਬਾਦ ਲਈ ਤੋਰ ਆਇਆ ਹੈ ਤੇ ਰਾਤ ਭਰ ਉਹ ਇਹਨਾਂ ਪ੍ਰਬੰਧਾਂ ਵਿਚ ਹੀ ਰੁੱਝਾ ਰਿਹਾ ਹੈ। ਕਮਿਸ਼ਨਰ ਅੰਬਾਲਾ ਮੇਕਨਬ ਨੇ ੨੩, ੨੪, ੨੫ ਅਪ੍ਰੈਲ ੧੮੭੨ ਨੂੰ ਅਲਾਹਾਬਾਦ ਦੇ ਕਿਲ੍ਹੇ ਵਿਚ ਨਾਮਧਾਰੀ ਸੂਬਿਆਂ ਦੇ ਬਿਆਨ ਕਲਮ ਬੰਦ ਕੀਤੇ ਸਨ। ਸਤਿਗੁਰੂ ਜੀ ਦੇ ਵਿਸ਼ੇਸ਼ ਅਧਿਆਤਮਕ ਰੁਤਬੇ ਨੂੰ ਧਿਆਨ ਵਿਚ ਰੱਖਦਿਆਂ ਉਹਨਾਂ ਦੇ ਬਿਆਨਾਂ ਦਾ ਜ਼ਿਕਰ

ਨਹੀਂ ਮਿਲਦਾ ਜਾਂ ਆਪ ਜੀ ਦੀ ਰਜ਼ਾ ਬਿਆਨ ਨਾ ਦਰਜ ਕਰਵਾਉਣ ਦੀ ਹੋਵੇ। ਲੱਖਾ ਸਿੰਘ ਦੱਸਦਾ ਹੈ ਕਿ ਉਹ ੧੮੭੧ ਈ. ਦੇ ਖੋਟਿਆਂ ਦੇ ਹੋਲੇ ਮਹੱਲੇ ਦੇ ਮੇਲੇ 'ਤੇ ਅਤੇ ਦਮਦਮੇ ਸਾਹਿਬ ਦੇ ਵੈਸਾਖੀ ਦੇ ਮੇਲੇ 'ਤੇ ਹਾਜ਼ਰ ਸੀ। ਆਪਣੀ ਰਾਇ ਵਿਚ ਮੇਕਨਬ ਦਰਜ ਕਰਦਾ ਹੈ ਕਿ ਇਹ ਸੂਬਿਆਂ ਵਿਚ, ਸਭ ਤੋਂ ਵੱਧ ਸਮੱਸਿਆ ਉਪਜਾਉਣ ਵਾਲਾ ਸੂਬਾ ਹੈ। ਉਹ ਲਗਾਤਾਰ ਬਗਾਵਤ ਦਾ ਪ੍ਰਚਾਰ ਕਰਦਾ ਰਿਹਾ ਹੈ ਅਤੇ ਹੀਰਾ ਸਿੰਘ ਗਿਰੋਹ ਦੇ ਵਿਅਕਤੀਆਂ ਨੂੰ ਉਸਨੇ ਹੌਸਲਾ ਵਧਾਊ ਸ਼ਬਦਾਂ ਨਾਲ (ਭੈਣੀ ਸਾਹਿਬ ਤੋਂ) ਵਿਦਾਅ ਕੀਤਾ। ਉਸਨੂੰ ਲਗਾਤਾਰ ਦੇਸ਼ ਨਿਕਾਲੇ ਵਿਚ ਹੀ ਰੱਖਿਆ ਜਾਣਾ ਚਾਹੀਦਾ ਹੈ।[16] ਮੇਕਨਬ ਤੋਂ ਉੱਪਰਲੇ ਅਧਿਕਾਰੀਆਂ ਨੇ ਲੱਖਾ ਸਿੰਘ ਬਾਰੇ ਇਹ ਟਿੱਪਣੀ ਕੀਤੀ ਕਿ ਜੇ ਦੇਸ਼ ਦੇ ਮਾਹੌਲ ਵਿਚ, ਜਾਂ ਲੱਖਾ ਸਿੰਘ ਦੇ ਚਲਣ ਵਿਚ ਕੋਈ ਬਹੁਤ ਤਿੱਖੀ ਤਬਦੀਲੀ ਨਾ ਵਾਪਰੇ ਤਾਂ ਉਸਨੂੰ ਸਾਰੀ ਉਮਰ ਵਾਸਤੇ ਦੇਸੋਂ ਬਾਹਰ ਹੀ ਰੱਖਿਆ ਜਾਏ। ਅਧਿਕਾਰੀਆਂ ਦੀ ਇਸੇ ਟਿੱਪਣੀ ਕਾਰਨ, ਲੱਖਾ ਸਿੰਘ ਨੂੰ ਬਾਕੀ ਪੰਜ ਸੂਬਿਆਂ ਜਿਉਂ ਦੇਸ਼ ਦੀ ਮਿੱਟੀ ਦੀ ਛੋਹ, ਮੁੜ ਮਸਤਕ ਨੂੰ ਛੁਹਾਣ ਦਾ ਸੁਭਾਗ ਕਦੇ ਵੀ ਹਾਸਲ ਨਾ ਹੋ ਸਕਿਆ। ਪੰਜਾਬ ਸਰਕਾਰ ਨੇ ਕਿਸੇ ਅਦਾਲਤ ਵਿਚ ਕੂਕਾ ਸੂਬਿਆਂ ਤੇ ਸਰਕਾਰ ਖਿਲਾਫ, ਬਗਾਵਤੀ ਪ੍ਰਚਾਰ ਕਰਨ ਜਾਂ ਸਰਕਾਰ ਵਿਰੁੱਧ ਰੋਸ ਪੈਦਾ ਕਰਨ, ਸਰਕਾਰ ਵਿਰੁੱਧ ਜੰਗ ਛੇੜਨ ਆਦਿ ਵਾਸਤੇ ਆਈ.ਪੀ.ਸੀ. (ਇੰਡੀਅਨ ਪੀਨਲ ਕੋਡ) ਦੀਆਂ ਧਾਰਾਵਾਂ ਹੇਠ ਮੁਕੱਦਮਾ ਚਲਾ ਕੇ ਉਹਨਾਂ ਨੂੰ ਹੋਰ ਮਸ਼ਹੂਰੀ ਨਾ ਦੇਣ ਦੇ ਡਰੋਂ ਹੀ ਬੰਗਾਲ ਰੈਗੂਲੇਸ਼ਨ ਤਹਿਤ ਸਿਆਸੀ ਆਗੂਆਂ ਵਾਲੀ ਨਜ਼ਰਬੰਦੀ ਉਹਨਾਂ 'ਤੇ ਲਾਗੂ ਕਰ ਦਿੱਤੀ।

ਕਾਗਜ਼ਾਂ ਦਾ ਪੇਟ ਭਰਨ ਲਈ ਲੰਬੜਦਾਰਾਂ, ਜ਼ੈਲਦਾਰਾਂ, ਸੁਪੇਦਪੋਸ਼ਾਂ ਅਤੇ ਹੋਰ ਸਰਕਾਰ ਪ੍ਰਸਤਾਂ ਦੇ ਬਿਆਨ ਕੂਕਾ ਸੂਬਿਆਂ ਦੇ ਖਿਲਾਫ ਕਲਮਬੰਦ ਕੀਤੇ ਗਏ। ੧੬ ਅਪ੍ਰੈਲ ੧੮੭੨ ਈ. ਨੂੰ ਮਿਸਟਰ ਬੀਡਨ, ਮੈਜਿਸਟਰੇਟ ਲੁਧਿਆਣਾ ਦੇ ਸਾਹਵੇਂ ਕੂਕਿਆਂ ਦੇ ਕੱਟੜ ਵਿਰੋਧੀ ਪਿੰਡ ਭੈਣੀ ਸਾਹਿਬ ਦੇ ਲੰਬੜਦਾਰ "ਸੁੱਖੂ" ਦੀ ਗਵਾਹੀ ਇਉਂ ਦਰਜ ਹੋਈ—"ਪਿਛਲੀ ਮਾਘੀ ਤੇ ਸਕਰੌਦੀ ਦੇ ਹੀਰਾ ਸਿੰਘ ਅਤੇ ਲਹਿਣਾ ਸਿੰਘ (ਗੁਰੂ) ਰਾਮ ਸਿੰਘ ਅਤੇ ਉਸਦੇ ਸੂਬਿਆਂ ਪਾਸ ਆਏ, ਜੋ ਦਰਬਾਰ ਵਿਚ ਬੈਠੇ ਸਨ ਅਤੇ ਕਿਹਾ ਕਿ ਅਸੀਂ ਕੋਟਲੇ 'ਤੇ ਹਮਲਾ ਕਰਨਾ ਚਾਹੁੰਦੇ ਹਾਂ। ਕੋਟਲੇ ਤੋਂ ਹਥਿਆਰ ਵਗੈਰਾ ਲੈ ਕੇ ਉਹ ਨਾਭਾ, ਪਟਿਆਲਾ, ਜੀਂਦ, ਫੀਰੋਜ਼ਪੁਰ ਅਤੇ ਦਿੱਲੀ 'ਤੇ ਕਬਜ਼ਾ ਕਰ ਲੈਣਗੇ। ਉਹਨਾਂ ਨੇ (ਗੁਰੂ) ਰਾਮ ਸਿੰਘ ਤੋਂ ਸਹਾਇਤਾ ਮੰਗੀ। ਲੱਖਾ ਸਿੰਘ ਉਹਨਾਂ ਨਾਲ ਸਹਿਮਤ ਹੋਇਆ ਅਤੇ ਮੱਦਦ ਦਾ ਵਾਅਦਾ ਕੀਤਾ। ਦੂਜਿਆਂ ਸੂਬਿਆਂ ਨੇ ਕਿਹਾ ਕਿ ਲੱਖਾ ਸਿੰਘ ਵਾਲੇ ਜੁਆਬ ਨੂੰ ਉਹਨਾਂ ਦਾ ਹੀ ਸਮਝਿਆ ਜਾਵੇ।... ਸੂਬਾ ਗਿਆਨੀ ਸਿੰਘ ਦੇ ਭਾਈ ਸੂਬਾ ਹਰਨਾਮ ਸਿੰਘ ਅਤੇ ਸੂਬਾ ਲੱਖਾ ਸਿੰਘ ਨੇ ਉਹਨਾਂ ਮਸਤਾਨਿਆਂ ਨੂੰ ਕਿਹਾ ਕਿ ਤੁਸੀਂ ਚੱਲੋ ਅਸੀਂ ਤੁਹਾਡੇ ਮਗਰ ਹੀ ਆਇ ਰਲਦੇ ਹਾਂ।"[17]

ਦੇਵਾ ਸਿੰਘ ਲੰਬੜਦਾਰ ਅਤੇ ਜ਼ੈਲਦਾਰ ਪਿੰਡ ਨਗਰ, ਪਰਗਣਾ ਫਲੌਰ, ਸ੍. ਜੈਮਲ ਸਿੰਘ ਲੰਬੜਦਾਰ ਅਤੇ ਜ਼ੈਲਦਾਰ ਪਿੰਡ ਬਲਾ ਪਰਗਣਾ ਫਲੌਰ, ਹਰਨਾਮ ਸਿੰਘ ਲੰਬੜਦਾਰ

ਅਤੇ ਜ਼ੈਲਦਾਰ ਮੁਠੱਡਾ; ਵਜੀਰ ਸਿੰਘ ਲੰਬੜਦਾਰ ਮੋਹਰੂ, ਭਗਵਾਨ ਲੰਬੜਦਾਰ ਨੋਵਾਰੀ, ਜਵਾਹਰ ਸਿੰਘ ਲੰਬੜਦਾਰ ਅਤੇ ਜ਼ੈਲਦਾਰ ਖਾਨਖਾਨਾ ਪਰਗਣਾ ਬੋਸੀਰ, ਮੀਆਂ ਹੁਸ਼ਿਆਰ ਸਿੰਘ ਜ਼ੈਲਦਾਰ ਸ਼ੇਖਪੁਰਾ ਪਰਗਣਾ ਬੋਸੀਰ, ਜਵਾਲਾ ਸਿੰਘ ਪੁੱਤਰ ਰਾਮ ਸਿੰਘ ਜ਼ੈਲਦਾਰ ਭੂਦਾਣਾ ਪਰਗਣਾ ਬੋਸੀਰ ਆਦਿ ਨੇ ਸੂਬਾ ਲੱਖਾ ਸਿੰਘ ਵਿਰੁੱਧ ੧੯ ਅਪ੍ਰੈਲ ੧੮੭੨ ਨੂੰ ਬਿਆਨ ਦਿੰਦਿਆਂ ਕਿਹਾ—"ਇਸ ਇਲਾਕੇ ਵਿਚ (ਗੁਰੂ) ਰਾਮ ਸਿੰਘ ਦਾ ਥਾਪਿਆ ਸੂਬਾ ਲੱਖਾ ਸਿੰਘ ਹੈ ਅਤੇ ਉਹ ਸੰਬਤ ੧੯੧੮-੧੯ ਬਿਕ੍ਰਮੀ ਵਿਚ ਮੁਠੱਡੇ, ਧੁਲੇਤਾ ਅਤੇ ਮੋਰੋਂ ਪਿੰਡਾਂ ਵਿਚ ਦੌਰੇ ਕਰਦਾ ਰਿਹਾ ਹੈ। ਉਹ ਮਾਲਵੇ ਦਾ ਰਹਿਣ ਵਾਲਾ ਅਤੇ ਅਵਿਵਾਹਿਤ ਹੈ।... ਉਹ ਬੜਾ ਚੁਸਤ ਚਲਾਕ ਸੀ, ਇਸ ਲਈ (ਗੁਰੂ) ਰਾਮ ਸਿੰਘ ਨੇ ਉਸਨੂੰ ਸੂਬਾ ਬਣਾਇਆ। ਲੜਨ ਝਗੜਨ ਲਈ ਵੀ ਤਿਆਰ ਰਹਿੰਦਾ ਸੀ। ਫਿਲੌਰ ਇਲਾਕੇ ਦੇ ਮੁੱਖਾ ਪਿੰਡ ਦੇ ਜ਼ਿਮੀਂਦਾਰਾਂ ਉੱਤੇ ਉਸਨੇ, ਜੂਨ ੧੮੭੦ ਈ. ਵਿਚ ਹਮਲਾ ਬੋਲਿਆ ਸੀ। ਮੁਕੱਦਮਾ ਚੱਲਿਆ ਪਰ ਬਰੀ ਹੋ ਗਿਆ। ਉਹ ਹਮੇਸ਼ਾ (ਗੁਰੂ) ਰਾਮ ਸਿੰਘ ਦੇ ਨਾਲ ਰਹਿੰਦਾ ਅਤੇ ਖ਼ੁਦ ਨੂੰ ਉਸਦਾ ਵਜ਼ੀਰ ਸਮਝਦਾ ਸੀ। ਉਹ ਲੋਕਾਂ ਨੂੰ ਕੂਕੇ ਬਨਣ ਲਈ ਲਗਾਤਾਰ ਹਲ੍ਹਣਦਾ ਰਹਿੰਦਾ ਸੀ ਕਿਉਂਕਿ ਉਸਦਾ ਕਹਿਣਾ ਸੀ ਕਿ (ਗੁਰੂ) ਰਾਮ ਸਿੰਘ ਪਾਤਸ਼ਾਹ ਬਨਣ ਵਾਲੇ ਹਨ ਅਤੇ ਉੱਤਰ, ਦੱਖਣ, ਪੂਰਬ, ਪੱਛਮ ਚਹੁੰਆਂ ਕੂਟਾਂ ਵਿਚ ਉਹਨਾਂ ਨੇ ਰਾਜ ਕਰਨਾ ਹੈ। ਉਹਨਾਂ ਦਾ ਰਾਜ ਕਾਇਮ ਹੋਣ ਵਿਚ ਢਾਈ ਸਾਲ, ਢਾਈ ਮਹੀਨੇ ਅਤੇ ਢਾਈ ਦਿਨਾਂ ਦਾ ਵਕਫਾ ਰਹਿ ਗਿਆ ਹੈ, ਜਿਹੜੇ ਇਸ ਪੰਥ ਵਿਚ ਸ਼ਾਮਲ ਨਾ ਹੋਏ ਉਹਨਾਂ ਨੂੰ ਪਛਤਾਉਣਾ ਪਵੇਗਾ ਕਿਉਂਕਿ ਬਾਅਦ ਵਿਚ ਉਹਨਾਂ ਨੂੰ ਘਾਹ-ਖੋਤਣ ਦਾ ਕੰਮ ਵੀ ਨਹੀਂ ਦਿੱਤਾ ਜਾਏਗਾ। ਘੱਟ ਅਕਲ ਵਾਲੇ ਗੁੰਮਰਾਹ ਹੋ ਗਏ ਅਤੇ ਕਈਆਂ ਨੇ ਸੋਚਿਆ ਕਿ ਸਰਕਾਰ (ਗੁਰੂ) ਰਾਮ ਸਿੰਘ ਦੀ ਬਹੁਤ ਇੱਜ਼ਤ ਕਰਦੀ ਹੈ ਕਿਉਂਕਿ ਥਾਣੇਦਾਰ ਤਹਿਸੀਲਦਾਰ ਆਦਿਕ ਉਹਨਾਂ ਦੀ ਹਮੇਸ਼ਾ ਪੇਸ਼ਵਾਈ ਵਿਚ ਰਹਿੰਦੇ ਹਨ। ਲੱਖਾ ਸਿੰਘ ਅਕਸਰ ਕਿਹਾ ਕਰਦਾ ਸੀ ਕਿ ਯੌਰਪੀਨ ਇਹ ਜਾਣਦੇ ਹਨ ਕਿ (ਗੁਰੂ) ਰਾਮ ਸਿੰਘ ਨੇ ਇਕ ਪੈਗੰਬਰ ਦੇ ਤੌਰ 'ਤੇ ਅਵਤਾਰ ਧਾਰਿਆ ਹੈ ਅਤੇ ਉਹਨਾਂ ਸੰਸਾਰ 'ਤੇ ਰਾਜ ਵੀ ਕਰਨਾ ਹੈ ਅਤੇ ਇਹਨੂੰ ਆਪਣੇ ਪੰਥ ਵਿਚ ਵੀ ਲਿਆਉਣਾ ਹੈ। ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਲੱਖਾ ਸਿੰਘ ਦਾ ਵਰਤਾਉ ਚੰਗਾ ਨਹੀਂ ਉਹ ਮੁਸਲਮਾਨਾਂ ਦੀਆਂ ਕਬਰਾਂ ਅਤੇ ਹਿੰਦੂਆਂ ਦੇ ਦੇਵਲ ਢਾਹੁੰਦਾ ਰਿਹਾ ਹੈ ਅਤੇ ਇਸ ਤਰ੍ਹਾਂ ਦੀ ਤਬਾਹੀ ਦੇ ਹੋਰ ਕੰਮ ਵੀ ਕਰਦਾ ਰਿਹਾ ਹੈ।

"ਚਾਰ ਕੁ ਵਰ੍ਹੇ ਪਹਿਲਾਂ ਨਿਗਾਹੇ ਦੇ ਮੇਲੇ ਤੇ ਉਹਨੇ ਗੜਬੜ ਕਰਨੀ ਚਾਹੀ ਸੀ, ਵਜਾਉਣ ਵਾਲਿਆਂ ਦੇ ਢੋਲ ਭੰਨ ਸੁੱਟੇ, ਜਿਹਨਾਂ ਦੇ ਸਿਰਾਂ ਤੇ ਲਾਲ ਚੀਰੇ ਸਨ ਉਹ ਵਗਾਹ ਮਾਰੇ ਅਤੇ ਉਸੇ ਸਮੇਂ ਉਸਨੇ ਥਲਾ, ਮੌਜਾ ਮੋਰੋਂ ਵਿਚ ੧੫੦ ਚੇਲਿਆਂ ਸਮੇਤ ਪ੍ਰਵੇਸ਼ ਕੀਤਾ ਅਤੇ ਇੱਥੇ ਵੀ ਉਹੋ ਹਰਕਤਾਂ ਕੀਤੀਆਂ। ਪੰਜ ਸੱਤ ਜਣੇ ਏਥੇ ਫੱਟੜ ਵੀ ਹੋਏ।... ਉਹ ਲੜਨ ਝਗੜਨ ਲਈ ਹਮੇਸ਼ਾ ਤਿਆਰ ਰਹਿੰਦਾ ਸੀ। ਏਕਾਦਸ਼ੀ ਮੇਲੇ ਤੇ ਜਦੋਂ ਲੋਕ ਛੱਪੜ ਵਿਚੋਂ ਮਿੱਟੀ ਕੱਢਦੇ ਸਨ, ਅੱਟੀ ਪਿੰਡ ਦੇ ਮੇਲੇ 'ਤੇ ਵੀ ਉਸ ਖਰੂਦ ਕੀਤਾ।... ਉਹ ਇਹ ਕਹਿੰਦਾ ਸੀ ਕਿ (ਗੁਰੂ) ਰਾਮ ਸਿੰਘ ਦਾ ਰਾਜ ਕਾਇਮ ਹੋਣ ਵਿਚ

ਥੋੜ੍ਹਾ ਸਮਾਂ ਰਹਿ ਗਿਆ ਹੈ। ਪਿਛਲੇ ਵਰ੍ਹੇ ਗੁਰੂ ਰਾਮ ਸਿੰਘ ਨੇ ਆਪਣੇ ਨਾਮਧਾਰੀ ਸਿੱਖਾਂ ਤੋਂ ਉਪਜ ਦਾ ਦਸਵਾਂ ਹਿੱਸਾ (ਦਸਵੰਧ) ਲੈਣਾ ਸ਼ੁਰੂ ਕੀਤਾ ਹੈ, ਜੋਕਿ ਬਾਦਸ਼ਾਹਾਂ ਦਾ ਦਸਤੂਰ ਹੈ। ਲੁਧਿਆਣੇ ਦੀ ਗੜਬੜ (ਮਲੇਰਕੋਟਲਾ) ਤੋਂ ਪਹਿਲਾਂ ਲੱਖਾ ਸਿੰਘ ਮੁਠੱਡੇ ਆਇਆ ਸੀ ਅਤੇ ਕੂਕਿਆਂ ਨੂੰ ਕਹਿ ਗਿਆ ਸੀ ਕਿ ਐਤਕੀਂ ਕਣਕ ਨਾ ਬੀਜਿਓ ਕਿਉਂ ਜੁ ਨਿਕਟ ਭਵਿੱਖ ਵਿਚ ਇਹ ਘੋੜਿਆਂ ਦੇ ਖੁਰਾਂ ਹੇਠ ਮਧੋਲੀ ਜਾਏਗੀ ਕਿਉਂ ਜੁ (ਗੁਰੂ) ਰਾਮ ਸਿੰਘ ਦਾ ਰਾਜ ਹੋਇਆ ਕਿ ਹੋਇਆ।"

"ਸਾਹਿਬ ਸਿੰਘ, ਨਿਹੰਗ ਸਿੰਘ (ਬਾਬਾ ਕਾਹਨ ਸਿੰਘ) ਅਤੇ ਸਰਦਾਰ ਮੰਗਲ ਸਿੰਘ ਵੀ ਦੋ ਤਿੰਨ ਵੇਰ ਇਸ ਇਲਾਕੇ ਵਿਚ ਆਏ ਸਨ ਅਤੇ ਉਹਨਾਂ ਨੇ ਲੋਕਾਂ ਨੂੰ ਕਿਹਾ ਕਿ ਜੋ ਗੱਲਾਂ ਸੂਬਾ ਲੱਖਾ ਸਿੰਘ ਉਹਨਾਂ ਨੂੰ ਕਹਿੰਦਾ ਰਿਹਾ ਹੈ, ਉਹ ਸੱਚੀਆਂ ਨੇ ਅਤੇ ਲਾਜ਼ਮੀ ਮੰਨਣ ਵਾਲੀਆਂ ਨੇ।... ਕਿਉਂ ਜੁ (ਗੁਰੂ) ਰਾਮ ਸਿੰਘ ਪਾਤਸ਼ਾਹ ਬਨਣਗੇ ਅਤੇ ਉਹਨਾਂ ਦੇ ਮੱਤ ਵਿਚ ਆਉਣ ਵਾਲਿਆਂ ਨੂੰ ਜਗੀਰਾਂ ਮਿਲਣਗੀਆਂ। ਸਰਦਾਰ ਮੰਗਲ ਸਿੰਘ ਨੂੰ ਆਪਣੇ ਵਿਚ ਵੇਖ ਕੇ ਕਈ ਕੂਕੇ ਬਣ ਗਏ ਕਿਉਂ ਜੁ ਉਹ ਮਹਾਰਾਜਾ ਪਟਿਆਲਾ ਦਾ ਨਿਕਟੀ-ਰਿਸ਼ਤੇਦਾਰ ਸੀ। ਸਾਰੇ ਸੂਬੇ ਇੱਕੋ ਨਿਸ਼ਾਨੇ (ਰਾਜ ਕਾਇਮ ਕਰਨਾ) ਲਈ ਕੰਮ ਕਰ ਰਹੇ ਸਨ ਅਤੇ ਸਾਰੀ ਬੁਰਿਆਈ ਦੀ ਜੜ੍ਹ ਭਾਈ ਰਾਮ ਸਿੰਘ ਸੀ। ਸਰਕਾਰ ਨੂੰ ਉਹ ਕਹਿੰਦਾ ਸੀ ਕਿ ਮੈਂ ਚੋਰੀ, ਯਾਰੀ, ਝੂਠ, ਸ਼ਰਾਬ ਆਦਿ ਤੋਂ ਲੋਕਾਂ ਨੂੰ ਵਰਜ ਰਿਹਾਂ। ਆਪਣੇ ਸੂਬਿਆਂ ਨੂੰ ਉਹ ਕਹਿੰਦਾ ਸੀ ਗੁਪਤ ਰੂਪ ਵਿਚ, ਉਹ ਪਾਤਸ਼ਾਹ ਬਨਣ ਵਾਲਾ ਹੈ ਅਤੇ ਇਹ ਵੀ ਸੁਣਿਆ ਜਾ ਰਿਹਾ ਸੀ ਕਿ ਇਸਪਾਤ ਖਰੀਦਿਆ ਜਾ ਰਿਹਾ ਸੀ ਤੇ ਜਦੋਂ ਮੌਕਾ ਆਏਗਾ ਉਸ ਦੇ ਪੈਰੋਕਾਰਾਂ ਲਈ ਤਲਵਾਰਾਂ ਬਣਾ ਲਈਆਂ ਜਾਣਗੀਆਂ। ਉਹਨਾਂ ਨੇ ਮਹਾਰਾਜ ਨੇਪਾਲ (ਗੋਰਖਿਆਂ) ਨਾਲ ਤੇ ਜੰਮੂ ਵਾਲਿਆਂ ਨਾਲ ਦੋਸਤੀ ਕਾਇਮ ਕੀਤੀ ਅਤੇ ਖਤੋ-ਕਿਤਾਬਤ ਵੀ ਸ਼ੁਰੂ ਕੀਤੀ। ਇਕ ਸਰਦਾਰ ਦੀ ਅਗੁਆਈ ਵਿਚ ਦੋ ਸੌ ਤੋਂ ਚਾਰ ਸੌ ਤੱਕ ਕੂਕੇ ਜੰਮੂ-ਮੁਖੀ ਪਾਸ ਪਹੁੰਚੇ, ਉਹਨਾਂ ਨੂੰ ਰੱਖ ਲਿਆ ਗਿਆ ਪਰ ਗੜਬੜ (ਅੰਮ੍ਰਿਤਸਰ-ਰਾਇਕੋਟ ਬੁੱਚੜ ਬੱਧ) ਦੀਆਂ ਖ਼ਬਰਾਂ ਸੁਨਣ ਬਾਅਦ ਕੱਢ ਦਿੱਤੇ। ਤੱਥ ਇਹ ਹੈ ਕਿ ਭਾਈ ਰਾਮ ਸਿੰਘ... ਨੂੰ ਜੇ ਹੁਣ ਪਕੜਿਆ ਨਾ ਗਿਆ, ਵੱਡੀ ਗੜਬੜ ਹੋਏਗੀ ਕਿਉਂਕਿ ਲੋਕਾਂ ਦੇ ਦਿਮਾਗ਼ ਵਿਗੜ ਚੁੱਕੇ ਹਨ ਅਤੇ ਸਰਕਾਰ ਨਾਲ ਜੰਗ ਛਿੜ ਜਾਏਗੀ। ਅਸੀਂ ਸਾਰੇ ਇਸੇ ਪ੍ਰਭਾਵ ਵਿਚ ਸਾਂ ਕਿ ਜੋ ਕੂਕੇ ਕਰ ਰਹੇ ਹਨ ਸਰਕਾਰ ਇਸ ਤੋਂ ਜਾਣੂ ਹੈ ਅਤੇ ਜੇ ਸਰਕਾਰ ਉਹਨਾਂ ਨੂੰ ਕਾਬੂ ਨਹੀਂ ਕਰ ਰਹੀ ਤਾਂ ਕੋਈ ਵਜ੍ਹਾ ਹੋਵੇਗੀ ਇਸ ਲਈ ਅਸੀਂ ਉਹਨਾਂ ਨੂੰ ਚੁੱਪ ਚਾਪ ਰਹਿ ਕੇ ਸੁਣ ਛੱਡਦੇ ਹਾਂ।"[18]

"ਸੀ. ਬੀਦਨ ਦੇ ਸਾਹਮਣੇ ਦਿੱਤੇ ਬਿਆਨਾਂ ਵਿਚ ਕਟਾਣੀ ਕਲਾਂ (ਲੁਧਿਆਣਾ) ਦੇ ਭੋਲਾ ਪੁੱਤਰ ਬਘਲਾ ਜੱਟ ਨੇ ਕਿਹਾ, "ਕੂਕੇ ਸੂਬੇ ਹਮੇਸ਼ਾਂ ਰਾਜ ਕਰਦੀ ਧਿਰ ਨੂੰ "ਦੁਸ਼ਟ" ਕਿਹਾ ਕਰਦੇ ਅਤੇ ਰਾਮ ਸਿੰਘ ਦੇਵਤਿਆਂ ਦਾ ਅਵਤਾਰ ਸੀ ਜੋ ਇਹਨਾਂ ਦੁਸ਼ਟਾਂ ਨੂੰ ਤਬਾਹ ਕਰਨ ਲਈ ਘੱਲਿਆ ਗਿਆ ਸੀ। ਉਹ ਸ਼ਰ੍ਹੇਆਮ ਕਹਿੰਦੇ ਸਨ ਕਿ

(ਗੁਰੂ) ਰਾਮ ਸਿੰਘ ਅਤੇ ਉਸਦੇ ਕੂਕੇ ਕਲਕੱਤੇ ਤੋਂ ਲੈਕੇ ਗਜ਼ਨੀ ਤੱਕ ਫੈਲੇ ਦੇਸ਼ 'ਤੇ ਰਾਜ ਕਰਨਗੇ।...

"(ਗੁਰੂ) ਰਾਮ ਸਿੰਘ ਅਕਸਰ ਦਰਬਾਰ ਲਾਉਂਦੇ ਸਨ, ਜਿਹਨਾਂ ਵਿਚ ੧੧ ਸੂਬੇ (ਜਿਹਨਾਂ ਨੂੰ ਦੇਸ਼ ਨਿਕਾਲਾ ਮਿਲਿਆ ਸੀ, ਸਮੇਤ ਸ੍ਰ. ਮੰਗਲ ਸਿੰਘ) ਹਾਜ਼ਰ ਹੁੰਦੇ ਸਨ। ਇਹਨਾਂ ਮੀਟਿੰਗਾਂ ਵਿਚ ਅਕਸਰ ਇਹ ਗਿਣਤੀ ਮਿਣਤੀ ਕੀਤੀ ਜਾਂਦੀ ਸੀ ਕਿ ਕੂਕਿਆਂ ਦੀ ਸੰਖਿਆ ੪,੩੨,੦੦੦।... ਸਾਰੇ ਹੀ ਦਸੇ ਸੂਬੇ ਭੈਣੀ ਸਾਹਿਬ ਵਿਚ ਇਕ ਮੱਤ ਸਨ ਅਤੇ ਸਾਰਿਆਂ ਨੇ ਹੀ ਸਕਰੌਦੀ ਪਿੰਡ ਦੇ ਹੀਰਾ ਸਿੰਘ ਅਤੇ ਲਹਿਣਾ ਸਿੰਘ ਨੂੰ ਮਲੌਦ 'ਤੇ ਹਮਲਾ ਕਰਨ ਲਈ ਆਖਿਆ। ਪ੍ਰੰਤੂ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਹਿਬ ਸਿੰਘ, ਲੱਖਾ ਸਿੰਘ ਅਤੇ ਪਹਾੜਾ ਸਿੰਘ ਇਸ ਕੰਮ ਵਿਚ ਹੱਦੋਂ ਵੱਧ ਉਤਸ਼ਾਹੀ ਸਨ।... ਭੈਣੀ (ਸਾਹਿਬ) ਦੇ ਹੀ ਲੰਬੜਦਾਰ ਘੁਮੰਡੇ ਮੁਤਾਬਿਕ ਇਹ ੧੧ ਸੂਬੇ ਹੀ ਬਗਾਵਤੀ ਪ੍ਰਚਾਰ ਕਰਦੇ ਸਨ... ਮੰਗਲ ਸਿੰਘ, ਮਲੂਕ ਸਿੰਘ ਅਤੇ ਇਕ ਹੋਰ ਸੂਬੇ ਤੋਂ ਬਿਨਾਂ ਮਾਘੀ ਮੇਲੇ ਤੇ ਇਹ ਸਾਰੇ ਸੂਬੇ ਹਾਜਰ ਸਨ... ਜਿਸ ਖੂਹ 'ਤੇ ਹੀਰਾ ਸਿੰਘ, ਲਹਿਣਾ ਸਿੰਘ ਆਪਣੇ ਜਥੇ ਸਮੇਤ ਮਲੇਰਕੋਟਲੇ 'ਤੇ ਹਮਲੇ ਦੀ ਤਿਆਰੀ ਕਰ ਰਹੇ ਸਨ, ਉੱਥੇ ਮੈਂ (ਸੂਬਾ) ਲੱਖਾ ਸਿੰਘ ਨੂੰ ਵੇਖਿਆ ਸੀ। ਇਹਨਾਂ ਸੂਬਿਆਂ ਵਿਚੋਂ ਮੈਂ ਲੱਖਾ ਸਿੰਘ, ਕਾਹਨ ਸਿੰਘ, ਜਵਾਹਰ ਸਿੰਘ, ਮੰਗਲ ਸਿਘ ਅਤੇ ਪਹਾੜਾ ਸਿੰਘ ਨੂੰ ਸਭ ਤੋਂ ਭੈੜੇ ਸਮਝਦਾ ਹਾਂ। ਇਹ ਸਾਰੇ ਹੀ ਖ਼ਤਰਨਾਕ ਹਨ ਅਤੇ ਛੱਡੇ ਨਹੀਂ ਜਾਣੇ ਚਾਹੀਦੇ।...

"ਭੈਣੀ (ਸਾਹਿਬ) ਦੇ ਹੀ ਲੰਬੜਦਾਰ ਸੁੱਖੂ ਨੇ ਆਪਣੇ ਬਿਆਨਾਂ ਵਿਚ ਕਿਹਾ ਕਿ ਉਸਨੇ ਕੂਕਿਆਂ ਦਾ ਭਜਨ ਲਿਆ ਹੋਇਆ ਹੈ। ਮੈਂ (ਗੁਰੂ) ਰਾਮ ਸਿੰਘ ਦੇ ਦਰਬਾਰ ਵਿਚ ਅਕਸਰ ਹਾਜ਼ਰੀ ਭਰਿਆ ਕਰਦਾ ਸਾਂ। ਸਾਰੇ ਹੀ ਸੂਬੇ ਬਗਾਵਤ ਦਾ ਪਰਚਾਰ ਕਰਦੇ ਸਨ।... ਮਾਘੀ ਮੇਲੇ ਵਿਚ ਮੰਗਲ ਸਿੰਘ ਤੇ ਮਾਨ ਸਿੰਘ ਬਿਨਾਂ ਸਾਰੇ ਸੂਬੇ ਹਾਜ਼ਰ ਸਨ। ਮੈਂ ਉੱਥੇ ਰੂਸ ਅਤੇ ਇੰਗਲੈਂਡ ਬਾਰੇ ਵੀ ਗੱਲਬਾਤ ਸੁਣੀ। ਇਹ ਮੈਂ ਪਹਿਲਾਂ ਵੀ ਸੁਣਦਾ ਰਿਹਾ ਹਾਂ। ਉੱਥੇ ਇਹ ਵੀ ਕਿਹਾ ਗਿਆ ਕਿ ਜੇ ਰੂਸ ਆਪਣੇ ਆਪ ਇੰਗਲੈਂਡ ਨਾਲ ਜੰਗ ਨਾ ਕਰੇ ਤਾਂ (ਗੁਰੂ) ਰਾਮ ਸਿੰਘ ਸਵਾਤ ਦੇ ਅਖੂੰਡ ਨੂੰ ਸਹਾਇਤਾ ਲਈ ਬਿਨੇ ਕਰਨਗੇ, ਅਖੂੰਡ ਅਤੇ ਕੂਕੇ ਮਿਲ ਕੇ ਇਗਲੈਂਡ ਤੇ ਲਾਜ਼ਮੀ ਫਤੇਹ ਹਾਸਲ ਕਰਨਗੇ। ਮੌਜ਼ਿਆ ਨਾਰੰਗ ਵਾਲ ਦੇ ਲੰਬੜਦਾਰ ਬਸਾਵਾ ਸਿੰਘ ਨੇ ਕਿਹਾ ਕਿ (ਗੁਰੂ) ਰਾਮ ਸਿੰਘ ਦੇ ਇਹਨਾਂ ਸੂਬਿਆਂ ਨੂੰ ਖੁੱਲ੍ਹਾ ਛੱਡਣਾ ਬਹੁਤ ਖ਼ਤਰਨਾਕ ਹੋਵੇਗਾ। ਕਿਉਂਕਿ ਉਹ (ਗੁਰੂ) ਰਾਮ ਸਿੰਘ ਦੇ ਛੇਤੀ ਹੀ ਰਾਜ ਕਰਨ ਦੀਆਂ ਅਤੇ ਉਸਦੇ ਚੇਲਿਆਂ ਨੂੰ, ਇਨਾਮ ਕਰਾਮ ਮਿਲਣ ਦੀਆਂ ਯੋਜਨਾਵਾਂ ਕਰਕੇ ਕੂਕੇ ਬਣਾ ਰਹੇ ਹਨ। ਇਸ ਤਰ੍ਹਾਂ ਦੇ ਵਿਚਾਰਾਂ ਦਾ ਦੇਸ਼ ਦੇ ਇਸ ਖਿੱਤੇ ਦੇ, ਸਿੱਧਿ ਸਾਦੇ ਜੱਟਾਂ ਦੇ ਮਨਾਂ 'ਤੇ ਬੜਾ ਅਸਰ ਹੋ ਰਿਹਾ ਹੈ।"[19]

ਸੂਬਾ ਲੱਖਾ ਸਿੰਘ ਦੀਆਂ ਕਾਰਗੁਜ਼ਾਰੀਆਂ 'ਤੇ ਕਾਫੀ ਰੌਸ਼ਨੀ ਪਾਈ ਗਈ ਹੈ। ਉਹ ਪੁਰਾਣੀਆਂ ਮਨਾਉਤਾਂ ਦਾ ਵਿਰੋਧ ਕਰਨ ਵਾਲਾ, ਵੇਲੇ ਦੀਆਂ ਅਗਰਗਾਮੀ ਸ਼ਕਤੀਆਂ ਦਾ ਕੱਟੜ ਹਮਾਇਤੀ ਸੀ, ਇਸੇ ਲਈ ਮੜ੍ਹੀਆਂ-ਗੋਰਾਂ ਆਦਿ ਢਾਹੁਣ ਦੀ ਮੁਹਿੰਮ

ਵਿਚ ਉਸਦਾ ਵਿਸ਼ੇਸ਼ ਉੱਲੇਖ ਮਿਲਦਾ ਹੈ। ਉਸ ਦੀ ਰਗ ਰਗ ਵਿਚ ਦੇਸ਼ ਪਿਆਰ ਕੁੱਟ ਕੁੱਟ ਕੇ ਭਰਿਆ ਹੋਇਆ ਸੀ, ਇਸ ਲਈ ਵਿਦੇਸ਼ੀ ਸਰਕਾਰ ਦੇ ਚਾਟੜਿਆਂ ਦੀ, ਲੱਖਾ ਸਿੰਘ, ਅੱਖ ਦੀ ਕਿਰਕਿਰੀ ਬਣ ਚੁੱਕਾ ਸੀ। ਆਪਣੇ ਮਿਸ਼ਨ ਦੀ ਪੂਰਤੀ ਹਿੱਤ ਉਸਨੇ ਅਵਿਵਾਹਤ ਜੀਵਨ ਲੰਮਾਂ ਸਮਾਂ ਬਿਤਾਇਆ ਪਰ ਮੌਲਮੀਨ ਵਿਚ ਸੂਬਾ ਜਵਾਹਰ ਸਿੰਘ, ਸੂਬਾ ਬ੍ਰਹਮਾ ਸਿੰਘ ਨਾਲ ਨਜ਼ਰਬੰਦੀ ਸਮੇਂ ਜਦੋਂ ਸੂਬਾ ਜਵਾਹਰ ਸਿੰਘ ਤਾਂ ਚੜ੍ਹਾਈ ਕਰ ਗਏ ਅਤੇ ਸੂਬਾ ਬ੍ਰਹਮਾ ਸਿੰਘ ਨੂੰ ਸੰਨ ੧੮੮੭ ਈ. ਵਿਚ ਦੇਸ਼ ਭੇਜ ਦਿੱਤਾ ਗਿਆ ਤਾਂ ਉਹ ਇੱਕਲਾ ਰਹਿ ਗਿਆ ਸੀ।

**ਅੰਗਰੇਜ਼ੀ ਰਾਜ ਨੂੰ ਕੂਕਿਆਂ ਦਾ ਖੌਫ਼**—ਇਕੱਲਾਪੇ ਦਾ ਰੋਗ ਕੱਟਣ ਲਈ ਉਸਨੇ ਇਕ ਬਰਮਣ ਬੀਬੀ ਨਾਲ ਵਿਆਹ ਕਰ ਲਿਆ ਸੀ ਜਿਸ ਵਿਚੋਂ ਉਸਦੀ ਉਲਾਦ ਵਜੋਂ ਪੁੱਤਰੀਆਂ ਦਾ ਜ਼ਿਕਰ ਮਿਲਦਾ ਹੈ। ਜਿਹਨਾਂ ਨਾਲ ੧੯੧੪-੧੫ ਦੇ ਉੱਘੇ ਗ਼ਦਰੀ ਦੇਸ਼ ਭਗਤ ਬਾਬਾ ਜਵਾਲਾ ਸਿੰਘ ਹੋਰਾਂ ਦਾ ਤੋਸ਼ਾ ਮਾਰੂ ਜਹਾਜ਼ ਰਾਹੀਂ ਭਾਰਤ ਆਉਣ ਸਮੇਂ, ਮਾਂਡਲੇ ਵਿਚ ਮੇਲ ਹੋਇਆ ਸੀ। ਬਬੇਲੀ (ਤਹਿਸੀਲ, ਫਗਵਾੜਾ) ਪਿੰਡ ਵਿਚ ਤੱਤਕਾਲੀਨ 'ਸਤਿਜੁਗ' ਦੇ ਸੰਪਾਦਕ ਪ੍ਰੀਤਮ ਸਿੰਘ ਕਵੀ ਨਾਲ ੧੯੫੭ ਵਿਚ ਬਾਬਾ ਭਾਗ ਸਿੰਘ ਕੈਨੇਡੀਅਨ ਦੀ ਸ੍. ਸ਼ਿਵ ਸਿੰਘ ਦੇ ਘਰ ਹੋਈ ਮੁਲਾਕਾਤ ਵਿਚ, ਉਪਰੋਕਤ ਮੇਲ ਦਾ ਜ਼ਿਕਰ ਵੀ ਮਿਲਦਾ ਹੈ ਅਤੇ ਸੂਬਾ ਲੱਖਾ ਸਿੰਘ ਦੀਆਂ ਪੁੱਤਰੀਆਂ ਵੱਲੋਂ ਇਹ ਆਸ਼ਵਾਸਨ ਵੀ ਕਿ ਗ਼ਦਰ ਲਹਿਰ ਨੂੰ ਕੂਕਾ-ਕੇਂਦਰ ਅਤੇ ਭਾਈਚਾਰੇ ਵੱਲੋਂ ਭਰਵਾਂ ਸਹਿਯੋਗ ਮਿਲੇਗਾ ਕਿਉਂਕਿ ਦੋਹਾਂ ਦਾ ਦੁਸ਼ਮਣ ਅੰਗਰੇਜ਼ ਸਾਮਰਾਜ ਸਾਂਝਾ ਸੀ।[20]

੮ ਫਰਵਰੀ ੧੮੮੭ ਈ. ਨੂੰ ਬ੍ਰਹਮਾ ਸਿੰਘ ਅਤੇ ਲੱਖਾ ਸਿੰਘ ਨੇ, ਜੋ ਜਨਵਰੀ ੧੮੭੩ ਈ. ਵਿਚ ਅਲਾਹਾਬਾਦ ਦੇ ਕਿਲ੍ਹੇ ਤੋਂ ਸੂਬੇ ਜਵਾਹਰ ਸਿੰਘ ਸਮੇਤ ਮੌਲਮੀਨ ਦੀ ਕਿਓਨਕਤਾਨ ਆਊਟ ਪੋਸਟ ਜੇਲ੍ਹ ਵਿਚ ਕੈਦ ਕੀਤੇ ਗਏ ਸਨ ੧੪ ਵਰ੍ਹੇ ਤੋਂ ਵੱਧ ਕੈਦ ਕੱਟਣ ਬਾਅਦ ਆਪਣੀ ਰਿਹਾਈ ਵਾਸਤੇ ਬਰਮਾ ਦੇ ਚੀਫ ਕਮਿਸ਼ਨਰ ਨੂੰ ਇਕ ਸਾਂਝਾ ਆਵੇਦਨ ਭੇਜਿਆ। ਇਸ ਵਿਚ ਉਹਨਾਂ ਨੇ ਇੰਗਲੈਂਡ ਦੀ ਮਲਕਾ ਵਿਕਟੋਰੀਆ ਦੀ ਜੁਬਲੀ ਦੇ ਅਵਸਰ 'ਤੇ ਹੋਰ ਕੈਦੀਆਂ ਨੂੰ ਮਿਲਣ ਵਾਲੀ ਰਿਹਾਈ ਨੂੰ ਵੇਖਦਿਆਂ, ਉਹਨਾਂ ਨੂੰ ਵੀ ਰਿਹਾਅ ਕੀਤੇ ਜਾਣ ਦੀ ਮੰਗ ਕੀਤੀ ਸੀ। ਇਸ 'ਤੇ ਅਮਲ ਕਰਦਿਆਂ ਬ੍ਰਹਮਾ ਸਿੰਘ ਹੋਰਾਂ ਦੀ ਰਿਹਾਈ ਦੇ ਹੁਕਮ ੧੮ ਮਾਰਚ ੧੮੮੭ ਨੂੰ ਹੋ ਗਏ ਪਰ ੧੯ ਮਾਰਚ ਨੂੰ, ਭਾਰਤ ਸਰਕਾਰ ਦੇ ਕਾਰਜਕਾਰੀ ਸਕੱਤਰ ਨੇ ਦੱਸਿਆ ਕਿ ਸੂਬਾ ਲੱਖਾ ਸਿੰਘ ਦੇ ਮਾਮਲੇ ਵਿਚ 'ਗਵਰਨਰ'-ਜਨਰਲ ਇਨ ਕੌਂਸਿਲ "ਲੱਖਾ ਸਿੰਘ" ਦੀ ਰਿਹਾਈ ਦੇ ਹੁਕਮ ਨਹੀਂ ਦੇ ਰਿਹਾ।[21]

ਕੂਕਾ ਕੈਦੀਆਂ ਨੂੰ ਆਈ.ਪੀ.ਸੀ. ਤਹਿਤ ਸਜ਼ਾਵਾਂ ਕਿਉਂ ਨਾ ਦਿੱਤੀਆਂ, ਇਹ ਭੇਤ ਵੀ ਹੁਣ ਖੁੱਲ੍ਹਿਆ। ਆਈ.ਪੀ.ਸੀ. ਤਹਿਤ ਦਿੱਤੀ ਹਰ ਸਜ਼ਾ ਦੀ ਕੋਈ ਨਾ ਕੋਈ ਮਿਆਦ ਹੁੰਦੀ ਹੈ। ਪਰ ਬੰਗਾਲ ਰੈਗੂਲੇਸ਼ਨ ੧੮੧੮ ਦੇ ਤਹਿਤ ਸਿਆਸੀ ਵਿਅਕਤੀਆਂ ਨੂੰ ਦਿੱਤੀਆਂ ਸਜ਼ਾਵਾਂ ਦੀ ਸੀਮਾ ਤੇ ਕੋਈ ਹੱਦ ਨਹੀਂ ਨਹੀਂ ਸੀ।[22]

ਲੱਖਾ ਸਿੰਘ ਹੋਰਾਂ ਨੇ ਮੌਲਮੀਨ ਵਿਚ ਹੀ ਖੁੱਲ੍ਹੇ ਰਹਿਣ ਦੀ ਇਜਾਜ਼ਤ ਮੰਗੀ, ਜਿਸ ਦੀ ਸਿਫਾਰਿਸ਼ ਬ੍ਰਿਟਿਸ਼ ਬਰਮਾ ਦੇ ਆਈ.ਜੀ. ਜੇਲ੍ਹ ਸਰਜਨ-ਮੇਜਰ ਡੀ. ਸਿੰਗਲੇਰ ਨੇ

ਬਰਮਾ ਦੇ ਚੀਫ ਕਮਿਸ਼ਨਰ ਨੂੰ ਇਸ ਤਜਵੀਜ਼ ਨਾਲ ਭੇਜੀ, ਕਿ ਹੁਣ ਲੱਖਾ ਸਿੰਘ ਤੇ ੧੨ ਆਨੇ ਦਿਹਾੜੀ ਦਾ ਭੋਜਨ ਵਗੈਰਾ ਦਾ ਖਰਚਾ ੨੭੩ ਰੁਪੈ ੧੨ ਆਨੇ, ਬਸਤਰਾਂ ਦਾ ੧੬ ਰੁਪੈ, ਦੋ ਨਿਗਰਾਨਾਂ ਦੀ ੨੨ ਰੁਪੈ ਮਾਸਿਕ ਤਨਖ਼ਾਹ ਦੇ ਹਿਸਾਬ ਸਾਲਾਨਾ ਖਰਚਾ ੨੬੪ ਰੁਪੈ, ਕੁੱਲ ਜੋੜ ੫੫੩ ਰੁਪੈ ੧੨ ਆਨੇ ਆਉਂਦਾ ਹੈ। ਜੇ ਉਸਨੂੰ ਉੱਕਾ ਪੁੱਕਾ ਇਕ ਰੁਪੈ ਰੋਜ਼ ਦਾ ਖਰਚਾ ਦੇ ਕੇ ਖੁੱਲ੍ਹਾ ਕਰ ਥੋੜ੍ਹੀ ਹਾਜ਼ਰੀ ਆਦਿ ਦੀ ਬੰਦਸ਼ ਹੇਠ ਇੱਥੇ ਹੀ ਰਹਿਣ ਦੀ ਇਜਾਜ਼ਤ ਦਿੱਤੀ ਜਾਵੇ ਤਾਂ ਕੁੱਲ ਸਾਲਾਨਾ ਖਰਚਾ ੩੬੫ ਰੁਪੈ ਹੈ ਇਉਂ ਸਰਕਾਰ ਨੂੰ ਵਾਰਸ਼ਿਕ ੧੮੮ ਰੁਪੈ ੧੨ ਆਨੇ ਦੀ ਬੱਚਤ ਹੋ ਜਾਏਗੀ। ਸਿੰਗਲੇਰ ਦੀ ਉਪਰੋਕਤ ਰੀਪੋਰਟ ੨੭ ਨਵੰਬਰ ੧੮੮੮ ਦੀ ਹੈ। ਇਸ ਤੋਂ ਬਾਅਦ ਫਿਰ ਲੱਖਾ ਸਿੰਘ ਨੇ ਬਰਮਾ ਦੇ ਚੀਫ ਕਮਿਸ਼ਨਰ ਨੂੰ ੮ ਅਕਤੂਬਰ ੧੮੮੮ ਨੂੰ ਇਕ ਯਾਦਦਾਸ਼ਤ ਭੇਜੀ ਕਿ ਉੱਪਰਲੇ ਹਿਦੁਸਤਾਨ ਵਿਚ ਇਕ ਬਗਾਵਤ ਦੀ ਬਿਨਾ 'ਤੇ, ਪ੍ਰਾਰਥੀ ਅਤੇ ੧੧ ਹੋਰ, ਸਰਕਾਰ ਨੇ ਗ੍ਰਿਫਤਾਰ ਕੀਤੇ ਸਨ। ਹੁਣ ਉਸ ਦੇ ਨਾਲ ਦੇ ਬਾਕੀ ਸਭ ਕੈਦੀ ਜਾਂ ਗੁਜ਼ਰ ਚੁੱਕੇ ਹਨ ਜਾਂ ਦੇਸ਼ ਭੇਜ ਦਿੱਤੇ ਗਏ ਹਨ ਅਤੇ ਉਹ ਹੀ ਉਸ ਬਾਗੀ ਲਹਿਰ ਵਿਚ ਹਿੱਸਾ ਲੈਣ ਵਾਲਿਆਂ ਵਿਚੋਂ ਇਕ-ਮਾਤਰ ਸਿਆਸੀ ਬੰਦੀ ਰਹਿ ਗਿਆ ਹੈ। ਇਸ ਲਈ ਮੈਨੂੰ ਜੇ ਮੌਲਮੀਨ ਵਿਚ ਸੁਤੰਤਰ ਰਹਿਣ ਦੀ ਇਜਾਜ਼ਤ ਮਿਲ ਜਾਵੇ ਤਾਂ ਮੈਂ ਇਸ ਜ਼ਿਲ੍ਹੇ ਦੀ ਸੀਮਾ ਤੋਂ ਬਾਹਰ ਨਹੀਂ ਜਾਵਾਂਗਾ। ਉਹ ੧੪ ਵਰ੍ਹਿਆਂ ਤੋਂ ਵੱਧ ਜੇਲ੍ਹ ਵਿਚ ਕੱਟ ਚੁੱਕਾ ਹੈ ਅਤੇ ਉਸ ਦੀ ਉਮਰ ਵੀ ੭੪ ਸਾਲਾਂ ਤੋਂ ਉੱਪਰ ਹੋ ਚੁੱਕੀ ਹੈ।

ਪ੍ਰੰਤੂ ੨੩-੧੨-੮੮ ਦੀ ਬਰਮਾ ਸਰਕਾਰ ਦੀ ਰੀਪੋਰਟ ਵਿਚ ਲਿਖਿਆ ਗਿਆ ਕਿ ਪਿਛਲੇ ਦਿਨਾਂ ਵਿਚ ਪੰਜਾਬ ਵਿਚ ਕੂਕਾ ਗਤੀਵਿਧੀਆਂ ਨੇ ਜ਼ੋਰ ਫੜ ਲਿਆ ਹੈ ਅਤੇ ਇਹ ਬੰਦਾ (ਸੂਬਾ ਲੱਖਾ ਸਿੰਘ) ਜੋ ਇਕ ਪ੍ਰਸਿੱਧ ਅਤੇ ਮਹੱਤਵਪੂਰਨ ਬਾਗ਼ੀ ਕੂਕਾ ਹੈ, ਉਸਨੂੰ ਆਪਣੇ ਸਹਿ-ਧਰਮੀਆਂ ਨਾਲ ਖੁੱਲ੍ਹਮ ਖੁੱਲ੍ਹਾ ਚਿੱਠੀ ਪੱਤਰੀ ਕਰਨ ਦਾ ਮੌਕਾ ਨਹੀਂ ਦਿੱਤਾ ਜਾਣਾ ਚਾਹੀਦਾ। ਫਿਰ ਇਹ ਵੀ ਨੋਟ ਕੀਤਾ ਗਿਆ ਕਿ ਸਰਕਾਰ ਜਾਣਦੀ ਹੈ ਕਿ ਕੂਕਿਆਂ ਨੇ ਬਰਮਾ ਅਤੇ ਪੰਜਾਬ ਵਿਚਾਲੇ ਆਉਣ ਜਾਣ ਦਾ ਤਾਂਤਾ ਬੰਨ੍ਹੀ ਰੱਖਿਆ ਹੈ ਅਤੇ ਜੇ ਇਸ ਕੱਟੜ ਕੂਕੇ ਨੂੰ ਛੱਡ ਦਿੱਤਾ ਗਿਆ ਤਾਂ ਇਹ ਮੌਲਮੀਨ ਬੈਠਾ ਵੀ ਪੰਜਾਬ ਵਿਚ ਦਖ਼ਲ-ਅੰਦਾਜ਼ੀ ਕਰਦਾ ਰਹੇਗਾ। ਹੋਮ ਸੈਕਟਰੀ ਨੇ, ਮੈਕਨਬ ਦੀ ਉਸ ਰੀਪੋਰਟ ਨੂੰ ਫਿਰ ਦੁਹਰਾਇਆ, ਜਿਸ ਵਿਚ "ਲੱਖਾ ਸਿੰਘ ਨੂੰ ਸੂਬਿਆਂ ਵਿਚੋਂ ਸਭ ਤੋਂ ਵੱਡਾ ਗੜਬੜ-ਬਾਜ਼" ਗਰਦਾਨਿਆ ਗਿਆ ਸੀ। ੧-੨-੧੮੮੯ ਦੀ ਇਸ ਰੀਪੋਰਟ ਵਿਚ, "ਮੈਕਨਬ ਨੇ ਲਿਖਿਆ ਸੀ ਕਿ ਲੱਖਾ ਸਿੰਘ ਨੂੰ ਉਸ ਸਮੇਂ ਤੱਕ ਨਾ ਛੱਡਿਆ ਜਾਵੇ ਜਦੋਂ ਤੱਕ ਲੱਖਾ ਸਿੰਘ ਦੇ ਚਲਣ ਜਾਂ ਦੇਸ਼ ਦੇ ਹਾਲਾਤ ਵਿਚ ਵਿਆਪਕ ਤਬਦੀਲੀ ਨਾ ਵਾਪਰੇ" ਹੋਮ ਸੈਕਟਰੀ ਪੁੱਛਦਾ ਹੈ ਕਿ ਕੀ ਕੂਕਿਆਂ ਦੇ ਜਜ਼ਬਾਤ ਸਾਡੇ (ਅੰਗਰੇਜ਼ ਸਰਕਾਰ) ਬਾਰੇ ਬਦਲ ਗਏ ਹਨ, ਅਤੇ ਉਹ ਕਹਿੰਦਾ ਹੈ ਕਿ ਬਿਲਕੁਲ ਨਹੀਂ। "ਕੂਕੇ ਇਹ ਮੰਨਣ ਲਈ ਬਿਲਕੁਲ ਤਿਆਰ ਨਹੀਂ ਕਿ ਗੁਰੂ ਰਾਮ ਸਿੰਘ ਪਰਲੋਕ ਗਮਨ ਕਰ ਚੁੱਕੇ ਹਨ ਅਤੇ ਦਾਵਾ ਕਰਦੇ ਹਨ ਕਿ ਉਹ ਇਸੇ ਦੇਹ ਵਿਚ ਹਨ ਅਤੇ "ਖਾਲਸੇ ਦੀ ਬਾਦਸ਼ਾਹਤ" ਕਾਇਮ ਕਰਨ ਲਈ ਵਾਪਸ ਆਉਣਗੇ। ੧੮੮੩ ਈ. ਤੋਂ ਜਦੋਂ ਤੋਂ

ਮਹਾਰਾਜਾ ਦਲੀਪ ਸਿੰਘ ਨੇ ਆਪਣਾ ਅੰਦੋਲਨ (ਸਰਕਾਰ ਬਰਤਾਨੀਆਂ ਦੀ ਧੋਖਾ ਧੜੀ ਦੇ ਖਿਲਾਫ) ਸ਼ੁਰੂ ਕੀਤਾ ਹੈ, ਕੂਕੇ ਵੀ ਇਸ ਵਿਚ ਸ਼ਾਮਲ ਹੋ ਗਏ ਹਨ ਅਤੇ ਕਹਿੰਦੇ ਹਨ ਕਿ ਗੁਰੂ ਰਾਮ ਸਿੰਘ ਦੀ ਵਾਪਸੀ ਨਾਲ ਹੀ ਮਹਾਰਾਜ ਦਾ ਪੰਜਾਬ ਦਾ ਤਖ਼ਤ ਮੁੜ ਹਾਸਲ ਕਰਨਾ ਜੁੜਿਆ ਹੈ।... ਇਸ ਲਈ "ਪੁਰ-ਜੋਸ਼ ਪਰਚਾਰਕ" ਲੱਖਾ ਸਿੰਘ ਵੀ ਰਿਹਾ ਹੋ ਕੇ ਇਹੋ ਕੁਝ ਕਰੇਗਾ ਅਤੇ ਉਸਦੀ ਕਥਾ ਸਭ ਤੋਂ ਵਧੇਰੇ ਧਿਆਨ ਨਾਲ ਸੁਣੀ ਜਾਏਗੀ ਕਿਉਂ ਜੁ ਉਹ ਉਸੇ ਬਰਮਾ ਤੋਂ ਵਾਪਸ ਆਇਆ ਹੈ ਜਿੱਥੇ (ਗੁਰੂ) ਰਾਮ ਸਿੰਘ ਨੂੰ ਭੇਜਿਆ ਗਿਆ ਸੀ। ਸਰਕਾਰੀ ਲਿਖਤ ਮੁਤਾਬਿਕ ਬਾਬਾ ਬੁੱਧ ਸਿੰਘ (ਗੁਰੂ ਹਰੀ ਸਿੰਘ) ਵੀ ਇਹੋ ਮੰਨਦੇ ਹਨ ਕਿ ਉਹਨਾਂ ਦੇ ਭਰਾਤਾ (ਗੁਰੂ ਰਾਮ ਸਿੰਘ) ਜੀਵਤ ਹਨ ਅਤੇ ਅੰਗਰੇਜ਼ਾਂ ਨੇ ਉਹਨਾਂ ਨੂੰ (ਰੰਗੂਨ ਜਾਂ ਬਰਮਾ) ਤੋਂ ਕਿਤੇ ਹੋਰ ਥੇ ਭੇਜ ਦਿੱਤਾ ਹੈ। ਗੁਰੂ ਰਾਮ ਸਿੰਘ ਨੇ ਆਪਣੇ ਅਨੁਆਈਆਂ ਨੂੰ ਆਦੇਸ਼ ਦਿੱਤਾ ਹੈ ਕਿ ਹਰ ਮੁਸੀਬਤ ਉਠਾ ਕੇ ਵੀ ਰੂਸ ਨਾਲ ਸਾਜ਼ਬਾਜ਼ ਕਰਨਾ ਸਾਡੀ ਵੱਡੀ ਲੋੜ ਹੈ ਅਤੇ ਕੂਕੇ ਓਨਾ ਚਿਰ ਅੰਗਰੇਜ਼ਾਂ ਦੇ ਵਿਰੁੱਧ ਹੀ ਰਹਿਣਗੇ ਜਦੋਂ ਤੱਕ (ਗੁਰੂ) ਰਾਮ ਸਿੰਘ ਉਹਨਾਂ ਨੂੰ ਨਹੀਂ ਮਿਲ ਜਾਂਦੇ। ਗੁਰੂ ਰਾਮ ਸਿੰਘ ਨੇ ਧਰਮ ਦੀ ਰਾਖੀ ਅਤੇ ਗਊ-ਬੱਧ ਬੰਦ ਕਰਾਉਣ ਲਈ ਅਵਤਾਰ ਧਾਰਿਆ ਹੈ ਅਤੇ ਜਦੋਂ ਤੱਕ ਇਹ ਬੰਦ ਨਹੀਂ ਹੁੰਦਾ ਕੂਕਿਆਂ ਦੀਆਂ ਕਾਰਵਾਈਆਂ ਜਾਰੀ ਰਹਿਣਗੀਆਂ।

"ਪੰਜਾਬ ਸਰਕਾਰ ਇਹ ਵੀ ਕਹਿੰਦੀ ਹੈ ਕਿ ਜੇ ਇਸ ਬੰਦੇ ਨੂੰ ਜੇਲ੍ਹੋਂ ਬਾਹਰ ਕੱਢਣਾ ਵੀ ਹੈ ਤਾਂ ਇਹ ਮੌਲਮੀਨ ਦੀ ਜੂਹ ਵਿਚ ਹੀ ਰਹੇ—ਇਸਦੀ ਉਮਰ ੫੨ ਵਰ੍ਹੇ ਹੈ (੭੪ ਨਹੀਂ ਜਿਵੇਂ ਉਹ ਕਹਿੰਦਾ ਹੈ, ਕਿਉਂ ਜੁ ਮੈਕਨਬ ਸਾਹਮਣੇ ਬਿਆਨਾਂ ਵਿਚ ਸੂਬਾ ਜੀ ਦੀ ਉਮਰ ੩੯ ਸਾਲ ਦੱਸੀ ਗਈ ਹੈ) ਤੇ ਜੇ ਉਹ ਪੰਜਾਬ ਚਲਾ ਜਾਏ, ਜਿੱਥੇ ਨਾ ਉਸਦਾ ਘਰ ਹੈ ਨਾ ਕੋਈ ਜ਼ਮੀਨ ਜਾਇਦਾਦ ਤਾਂ ਉਹ ਉੱਥੇ ਘੁੰਮ ਫਿਰ ਕੇ ਵੱਡੀ ਸ਼ਰਾਰਤ ਖੜ੍ਹੀ ਕਰ ਦੇਵੇਗਾ। ਇਸ ਲਈ ਲੱਖਾ ਸਿੰਘ ਨੂੰ ਰਿਹਾ ਨਾ ਕੀਤਾ ਜਾਏ।"[23]

ਇਸ ਲਈ ਮਲਕਾ ਵਿਕਟੋਰੀਆ ਦੀ ਜੁਬਲੀ ਦੀਆਂ ਖੁਸ਼ੀਆਂ ਵਿਚ, ਸੂਰਮੇ ਲੱਖਾ ਸਿੰਘ ਨੂੰ ਸ਼ਾਮਲ ਨਾ ਕਰਕੇ ਜਾਬਰ ਸਰਕਾਰਾਂ ਵਿਰੁੱਧ ਲੜਨ ਵਾਲੇ ਯੋਧਿਆਂ ਦੇ ਇਤਿਹਾਸ ਦਾ ਇਕ ਨਵਾਂ ਕਾਂਡ ਸਿਰਜਿਆ ਗਿਆ ਜਿਸ 'ਤੇ ਜਿੰਨਾ ਵੀ ਮਾਣ ਕੀਤਾ ਜਾਏ ਥੋੜ੍ਹਾ ਹੈ। ਜਦੋਂ ਸਾਰਾ ਦੇਸ਼ ਘੋਰ ਗ਼ੁਲਾਮੀ ਦੀ ਗੂੜ੍ਹੀ ਨੀਂਦਰ ਵਿਚ ਸੁੱਤਾ ਹੋਇਆ ਸੀ ਲੱਖਾ ਸਿੰਘ ਅਤੇ ਉਸਦੇ ਸਾਥੀ ਕੂਕੇ ਆਪਣੀਆਂ ਯੋਜਨਾਵਾਂ ਵਿਚ ਸਰਗਰਮ ਸਨ। ੭ ਸਿਤੰਬਰ ੧੮੯੬ ਨੂੰ ਗ੍ਰਹਿ ਵਿਭਾਗ ਨੇ ਲੱਖਾ ਸਿੰਘ ਦੇ ਭੱਤੇ ਵਿਚ ੫ ਰੁਪੈ ਮਾਸਿਕ ਦਾ ਵਾਧਾ ਕਰ ਦਿੱਤਾ ਸੀ। ਹੁਣ ਉਹ ਜੇਲ੍ਹ ਤੋਂ ਬਾਹਰ ਸੀ ਪਰ ਮੌਲਮੀਨ ਵਿਚ ਜੂਹ-ਬੰਦ ਸੀ। ਇਹ ਵਾਧਾ ਉੱਪਰ ਵਰਣਿਤ ਉਸਦੇ ਵਿਆਹ ਤੋਂ ਬਾਦ ਕੀਤਾ ਜਾਪਦਾ ਹੈ।

"ਸਰਕਾਰੀ ਰੀਕਾਰਡ ਵਿਚ ਦਰਜ ਹੈ ਕਿ ਲੱਖਾ ਸਿੰਘ ਹੋਰੀਂ ਨਵੰਬਰ ੧੯੦੨ ਈ. ਵਿਚ ਗਠੀਆ ਰੋਗ, ਜੋੜਾਂ ਦੀ ਪੀੜ ਤੋਂ ਪੀੜਤ ਰਹੇ ਅਤੇ ਅੰਤ ਉਹ ੫ ਫਰਵਰੀ ੧੯੦੩ ਈ. ਨੂੰ ਮੌਲਮੀਨ ਵਿਖੇ ਹੀ ਆਪਣੀ ਪੰਜਭੂਤਕ ਦੇਹ ਦਾ ਠੀਕਰਾ, ਜ਼ਾਲਮ ਫਰੰਗੀ ਸਰਕਾਰ ਦੇ ਸਿਰ 'ਤੇ ਭੰਨ ਕੇ ਸਦਾ ਲਈ ਅਮਰ ਹੋ ਗਏ।"

"ਇਉਂ ਸੂਬਾ ਲੱਖਾ ਸਿੰਘ ਦੇ ਅਕਾਲ ਚਲਾਣੇ ਨਾਲ ਪੰਜਾਬ ਦੇ ਸੁਤੰਤਰਤਾ-ਸੰਗਰਾਮ ਦੇ ਇਕ ਸ਼ਾਨਦਾਰ ਅਤੇ ਜਾਨਦਾਰ ਅਧਿਆਏ ਦਾ ਅੰਤ ਹੋ ਜਾਂਦਾ ਹੈ।"[24]

ਸੂਬਾ ਲੱਖਾ ਸਿੰਘ ਹੋਰਾਂ ਦੀ ਆਰਜਾ ਬਾਰੇ ਵੀ ਸਰਕਾਰੀ ਲਿਖਤਾਂ ਵਿਚ ਮੱਤਭੇਦ ਪਾਏ ਜਾਂਦੇ ਹਨ। ਮੈਕਨਬ ਦੇ ਸਾਹਮਣੇ ੧੮੭੨ ਈ. ਵਿਚ ਉਹਨਾਂ ਦੀ ਉਮਰ ੩੬ ਵਰ੍ਹੇ ਲਿਖੀ ਗਈ ਹੈ। ਪ੍ਰੰਤੂ ੧੮੮੭-੮੮ ਵਿਚ ਅੰਗਰੇਜ਼ ਸਰਕਾਰ ਦੇ ਅਧਿਕਾਰੀਆਂ ਨੂੰ ਦਿੱਤੀਆਂ ਅਰਜ਼ੀਆਂ ਵਿਚ ਸੂਬਾ ਜੀ ਖ਼ੁਦ ਨੂੰ ੭੪ ਸਾਲਾਂ ਤੋਂ ਵਡੇਰੇ ਦੱਸਦੇ ਹਨ। ਕਿਉਂਕਿ ਜ਼ਿਕਰ ਮਿਲਦਾ ਹੈ ਕਿ ਉਹ ਸੈਨਾ ਦੀ ਸ਼ੇਰ ਦਿਲ ਰੈਜੀਮੈਂਟ ਵਿਚ ਰਹੇ ਸਨ ਜਿਹੜੀ ਕਿ ਗ਼ਦਰ ੧੮੫੭ ਤੋਂ ਬਾਅਦ ਤੋੜ ਦਿੱਤੀ ਗਈ ਸੀ। ਜੇਕਰ ਇਹ ਰੈਜੀਮੈਂਟ ਸਿੱਖ ਸੈਨਾ ਦੇ ਤੋੜਨ ਤੋਂ ਬਾਦ ਵੀ ੧੮੪੯-੫੦ ਵਿਚ ਬਣਾਈ ਗਈ ਹੋਵੇ ਤਾਂ ਵੀ ਸੂਬਾ ਜੀ ਦਾ ਜਨਮ ੧੮੨੫-੩੦ ਈ. ਦੇ ਦਰਮਿਆਨ ਦਾ ਬਣਦਾ ਹੈ। ਇਸ ਲਈ ੧੮੭੨ ਵਿਚ ੩੬ ਸਾਲ ਉਮਰ ਵਾਲੀ ਗੱਲ ਦਰੁਸਤ ਨਹੀਂ ਜਾਪਦੀ। ਹੇਠਾਂ ਅਸੀਂ ਸਤਿਗੁਰੂ ਬਿਲਾਸ ਭਾਗ ਦੂਜਾ ਵਿਚੋਂ ਵੀ ਇਕ ਟੂਕ ਦਿੰਦੇ ਹਾਂ ਜਿਸ ਵਿਚ ਦੱਸਣ ਵਾਲਾ ਉਹਨਾਂ ਨੂੰ ਬਹੁਤ ਬਿਰਧ ਦੱਸਦਾ ਹੈ। ਬਹੁਤ ਬਿਰਧ ਦਾ ਭਾਵ ਘੱਟੋ ਘੱਟ ੭੦ ਸਾਲ ਤੋਂ ਉੱਪਰ ਤਾਂ ਹੁੰਦਾ ਹੀ ਹੈ। ਇਸ ਲਈ ਸਾਡੇ ਅੰਦਾਜ਼ੇ ਮੁਤਾਬਿਕ ਸੂਬਾ ਜੀ ਦਾ ਜਨਮ ੧੮੩੦ ਈ. ਦੇ ਆਸ ਪਾਸ ਦਾ ਹੋ ਸਕਦਾ ਹੈ। ਬਾਹੋਵਾਲ ਜੀ ਦੀ ਲਿਖਤ ਵਿਚ ਗੁਰੂ ਹਰੀ ਸਿੰਘ ਜੀ ਦੀ ਵੀ ਸੂਬਾ ਜੀ ਦੇ ਸੁਭਾਉ ਬਾਰੇ ਕੁਝ ਵੇਰਵਾ ਦਿੰਦੇ ਹਨ—"ਏਕ ਬ੍ਰਹਮਾ ਕੇ ਦੇਸ ਸੇ ਨੌਕਰ ਆਇਆ। ਉਸਨੇ ਭਜਨ ਲੈ ਲਿਆ। ਕਹਿਣ ਲੱਗਾ ਬਾਬੇ ਲੱਖਾ ਸਿੰਘ ਕਾ ਦਰਸ਼ਨ ਮੋਰਮਈ (ਮੌਲਮੀਨ) ਕੀਤਾ ਹੈ। ਬੱਘੀ ਉੱਪਰ ਚੜ੍ਹ ਕੇ ਸੈਲ ਕਰਦਾ ਹੈ। ਏਹ ਹੁਕਮ ਹੈ ਕਿ ਜੇਕਰ ਇਹ ਕਿਸੇ ਨੂੰ ਮਾਰੇਗਾ ਤਾਂ ਦਾਦ ਫ਼ਰਿਆਦ ਕਿਸੇ ਨਹੀਂ ਸੁਣਨੀ। ਮਾਰ ਥੀਂ ਡਰਦਾ ਕੋਈ ਨੇੜੇ ਨਹੀਂ ਆਉਂਦਾ ਹੈ। ਸਭ ਲੋਕ ਉਸਦਾ ਭੈ ਅਦਬ ਕਰਦੇ ਹੈਂ। ਦੂਰੋਂ ਮੱਥਾ ਟੇਕ ਛੱਡਦੇ ਹਨ। ਬਹੁਤ ਬਿਰਧ ਹਨ। ਗੁਰੂ ਜੀ ਬਚਨ ਕੀਤਾ ਐਥੇਂ ਭੀ ਮਾਰਦੇ ਸੀ। ਜਿਹੜਾ ਅੱਗੇ ਸੇ ਬੋਲੇ ਉਸਨੂੰ ਮਾਰ ਕੇ ਸਿੱਧਾ ਕਰਦੇ ਸੇ। ਮਾਰਨੇ ਵਾਲਾ ਜਾਣਕੇ ਨਹੀਂ ਛੱਡਿਆ ਨਹੀਂ ਤੇ ਸੂਬਿਆਂ ਨਾਲ ਹੀ ਛੱਡ ਦੇਣਾ ਸੀ। ਉੱਥੇ ਜਾਏ ਇਕ ਸਰੀਰ ਕੈਦੀ ਟਹਿਲੇ ਵਾਲਾ ਭੀ ਮਾਰ ਦੀਆ ਥਾ।"[25]

ਆਪਣੇ ਖਾੜਕੂ ਸੁਭਾ ਕਾਰਨ ਹੀ ਲੱਖਾ ਸਿੰਘ ਮਸਤਾਨਿਆਂ ਨੂੰ ਮਲੇਰਕੋਟਲੇ 'ਤੇ ਹਮਲੇ ਲਈ ਉਤਸ਼ਾਹਿਤ ਕਰਦਾ ਹੋਇਆ ਉਹਨਾਂ ਦੀਆਂ ਮਲੋਦ ਤੱਕ ਪੈੜਾਂ ਵੀ ਨੱਪੀ ਗਿਆ। ਮਲੇਰਕੋਟਲਾ ਕਾਂਡ ਦੀ ਜੜ੍ਹ ਵਿਚ ਅੰਗਰੇਜ਼ ਸਰਕਾਰ ਸੂਬਾ ਲੱਖਾ ਸਿੰਘ ਨੂੰ ਹੀ ਸਮਝਦੀ ਸੀ, ਅਤੇ ਆਪਣੇ ਰਾਜ ਲਈ "ਅਤਿ ਖ਼ਤਰਨਾਕ" ਵਿਅਕਤੀ ਸਮਝ ਕੇ ਹੀ, ਉਸਨੂੰ ਜੀਉਂਦੇ ਜੀਅ ਜਨਮ ਭੂਮੀ 'ਤੇ ਦੁਬਾਰਾ ਫੇਰੀ ਪਾਉਣ ਦਾ ਮੌਕਾ ਨਹੀਂ ਦਿੱਤਾ। ਆਪਣੇ ਦ੍ਰਿੜ੍ਹ ਇਰਾਦੇ ਅਤੇ ਪ੍ਰਬਲ ਇੱਛਾ ਸ਼ਕਤੀ ਸਦਕਾ ਹੀ ਉਸਨੂੰ ਓਪਰੀ ਧਰਤੀ 'ਤੇ ਵੀ ਸਲਾਮਾਂ ਹੁੰਦੀਆਂ ਸਨ।

## ਹਵਾਲੇ ਅਤੇ ਟਿਪਣੀਆਂ

1. ਲਾਲ ਏਹਿ ਰਤਨ (੧) ੧੯੯੫ ਈ. ਸ੍ਰੀ ਭੈਣੀ ਸਾਹਿਬ (ਸੰਪਾਦਕ ਪ੍ਰਿੰਸੀਪਲ ਬੇਅੰਤ ਕੌਰ) ਸਫਾ ੨੬੩-੬੪
2. ਸਤਿਗੁਰੂ ਬਿਲਾਸ ਭਾਗ ੧-੨੦੦੨ ਈ. - ਸ੍ਰੀ ਭੈਣੀ ਸਾਹਿਬ (ਸੰਪਾਦਕ ਜਸਵਿੰਦਰ ਸਿੰਘ) ਸਫਾ ੨੪੫-੪੬
3. ਜੁੱਗ ਪਲਟਾਊ ਸਤਿਗੁਰੂ-ਸੰਤ ਨਿਧਾਨ ਸਿੰਘ ਆਲਮ-ਨਵੀਂ ਦਿੱਲੀ-੧੯੪੭ ਈ. ਸਫਾ ੯੧
4. ਸਤਿਗੁਰੂ ਬਿਲਾਸ ੧-ਸਫਾ ੨੦੬
5. ਉਪਰੋਕਤ-ਸਫਾ ੨੯੨
6. ਉਪਰੋਕਤ-ਸਫਾ ੩੦੮
7. ਉਪਰੋਕਤ-ਸਫਾ ੩੪੬
8. ਉਪਰੋਕਤ-ਸਪਾ ੩੫੯-੬੦
9. ਉਪਰੋਕਤ-ਸਫਾ ੩੬੦
10. ਉਪਰੋਕਤ-ਸਫਾ ੪੫੭
11. ਲਾਲ ਏਹਿ ਰਤਨ ੧-ਸਫਾ ੨੮੪
12. ਸਤਿਗੁਰੂ ਬਿਲਾਸ ੧-ਸਫਾ ੪੬੨
13. ਰੀਬੇਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ-੧੯੮੯-ਨਵੀਂ ਦਿੱਲੀ (ਸੰਪਾਦਕ ਭਾਈ ਨਾਹਰ ਸਿੰਘ-ਭਾਈ ਕਿਰਪਾਲ ਸਿੰਘ) ਸਫਾ ੨੫੦-੨੫੧
14. ਉਪਰੋਕਤ-ਸਫਾ ੩੫੩-੫੪
15. ਉਪਰੋਕਤ-ਸਫਾ ੨੬੫
16. ਉਪਰੋਕਤ-ਸਫਾ ੫੧੩-੧੪
17. ਉਪਰੋਕਤ-ਸਫਾ ੫੩੩
18. ਉਪਰੋਕਤ-ਸਫਾ ੪੮੧ ਤੋਂ ੮੩
19. ਉਪਰੋਕਤ-ਸਫਾ ੪੮੫ ਤੋਂ ੮੯
20. ਸਤਿਜੁਗ ਦਾ ਬਸੰਤ ਅੰਕ-ਸ੍ਰੀ ਜੀਵਨ ਨਗਰ-ਸਫਾ ੬੬-੬੭-੬੮-ਸਤੰਬਰ ੨੦੧੫ ਬਿਕ੍ਰਮੀ
21. ਕੂਕਾ ਮੂਵਮੈਂਟ (ਸੰਪਾਦਕ ਜਸਵਿੰਦਰ ਸਿੰਘ) ਨਵੀਂ ਦਿੱਲੀ ੧੯੮੫ ਸਫਾ ੨੭੦
22. ਉਪਰੋਕਤ-ਸਫਾ ੨੪੮
23. ਉਪਰੋਕਤ-ਸਫਾ ੨੭੫ ਤੋਂ ੭੭
24. ਸਤਿਜੁਗ ਦਾ ਬਸੰਤ ਅੰਕ ੨੦੬੧ ਬਿਕ੍ਰਮੀ ਦਿੱਲੀ-ਸਫਾ ੪੮, ਕਿੰਜ ਕੱਟੀ ਕੈਦ ਦੂਜੇ ਸੂਬਿਆਂ ਨੇ ਸੁਵਰਨ ਸਿੰਘ ਵਿਰਕ ਦਾ ਲੇਖ
25. ਸਤਿਗੁਰੂ ਬਿਲਾਸ ਭਾਗ ਦੂਜਾ-ਸੰਨ ੨੦੦੫ ਈ. ਸ੍ਰੀ ਭੈਣੀ ਸਾਹਿਬ ਸਫਾ ੩੫੭

# ਸਤਿਗੁਰੂ ਜੀ ਦਾ ਸੂਚਨਾ-ਸਕੱਤਰ ਸੂਬਾ ਪਹਾੜਾ ਸਿੰਘ

ਦਿੱਲੀ ਰੇਲਵੇ ਦੇ ਦੋਰਾਹੇ ਵਿਖੇ ਤਾਇਨਾਤ ਇਕ ਅੰਗਰੇਜ਼ ਅਧਿਕਾਰੀ ਸ੍ਰੀ ਜੇ. ਡੋਨੋਵਾਨ ਨੇ, ਭਾਰਤ ਦੇ ਵਾਇਸਰਾਏ ਅਤੇ ਗਵਰਨਰ ਜਨਰਲ ਸਰ ਜਾਹਨ ਲਾਰੈਂਸ ਦੇ ਨਾਮ, ੩੦ ਸਿਤੰਬਰ ੧੮੬੮ ਈ. ਨੂੰ ਇਕ ਲੰਮਾ ਪੱਤਰ ਲਿਖਿਆ, ਜਿਸ ਵਿਚ ਉਸਨੇ ਆਪਣੇ ੭ ਸਿਤੰਬਰ ੧੮੬੮ ਈ. ਵਾਲੇ ਪੱਤਰ ਦੇ ਵਿਸ਼ੇ ਨੂੰ, ਹੋਰ ਵਿਸਥਾਰਿਤ ਕੀਤਾ ਹੈ। ਇਸ ਪੱਤਰ ਦਾ ਵਿਸ਼ਾ ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਅਗੁਆਈ ਹੇਠ ਤੇਜੀ ਨਾਲ ਉਭਰ ਰਿਹਾ ਕੂਕਾ ਅੰਦੋਲਨ ਹੈ ਜਿਸ ਵਿਚ ਪੱਤਰ ਲੇਖਕ ਦੇ ਮੁਤਾਬਿਕ, ਉਹ ਬੜੇ ਭਰੋਸੇਯੋਗ ਵਸੀਲੇ ਤੋਂ ਗੁਰੂ ਰਾਮ ਸਿੰਘ ਜੀ ਦੇ ਭਾਸ਼ਣਾਂ ਦਾ ਅੱਖਰ ਅੱਖਰ ਵੇਰਵਾ ਦੇ ਰਿਹਾ ਹੈ, ਕਿਉਂ ਜੁ ਉਸਨੂੰ ਅਜਿਹਾ ਕਰਨ ਲਈ, ਗਵਰਨਰ ਜਨਰਲ ਨੇ ਉਤਸ਼ਾਹਿਤ ਕੀਤਾ ਹੈ ਅਤੇ ਇਹ ਉਹ ਸਮਾਂ ਹੈ, ਜਦੋਂ ਆਪਣੀ ਨਜ਼ਰਬੰਦੀ ਦੇ ਚਾਰ ਕੁ ਵਰ੍ਹੇ ਕੱਟਣ ਬਾਦ ਸਤਿਗੁਰੂ ਜੀ ਅਤੇ ਉਹਨਾਂ ਦੁਆਰਾ ਥਾਪੇ ਸੂਬੇ, ਆਪਣੇ ਮਿਸ਼ਨ ਵਿਚ ਪੂਰੇ ਸਰਗਰਮ ਹਨ।

"ਉਹ ਹਿੰਦੂਆਂ ਦੇ ਇਸ ਮੁਲਕ ਵਿਚੋਂ ਈਸਾਈਆਂ ਨੂੰ ਕੱਢਣ ਲਈ ਅਤੇ ਉਹਨਾਂ ਦੇ ਕਸ਼ਟਾਂ ਵਿਚ ਵਾਧਾ ਕਰਨ ਲਈ ਕਿਸੇ ਵਧੀਆ ਢੰਗ ਦੀ ਤਲਾਸ਼ ਵਿਚ ਹਨ... ਕਿਉਂਕਿ ਉਹ ਦੂਜੀ ਜਾਤੀ ਅਤੇ ਨਸਲ ਦੇ ਲੋਕ ਹਨ, ਜਿਹਨਾਂ ਬਦੇਸ਼ੀਆਂ ਨੇ ਸਾਡੇ ਮੁਲਕ ਤੇ ਧੱਕੇ ਨਾਲ ਕਬਜ਼ਾ ਕੀਤਾ ਹੈ... ਇਸ ਲਈ ਅਸੀਂ ਸਾਰੇ ਉੱਚੇ ਨੀਵੇਂ, ਵੱਡੇ ਛੋਟੇ, ਅਮੀਰ ਗਰੀਬ ਇਕ ਜੁੱਟ ਹੋ ਕੇ ਉਹਨਾਂ ਨੂੰ ਇੱਥੋਂ ਕੱਢੀਏ ਅਤੇ ਆਪਣੇ ਤਖਤ ਤੇ ਆਪਣੇ ਪੁੱਤਰਾਂ ਵਿਚੋਂ ਹੀ ਕਿਸੇ ਨੂੰ ਬੈਠਾ ਦੇਈਏ... ਕਿਉਂਕਿ ਈਸਾਈਆਂ ਨੇ ਸਾਡੀ ਮਾਤ ਭੂਮੀ ਨੂੰ ਪਲੀਤ ਕਰ ਦਿੱਤਾ ਹੈ, ਇਸ ਲਈ ਸਾਡੇ ਸਭ ਤੋਂ ਵੱਧ ਬਖਸ਼ੇ ਹੋਏ, ਸਤਿਕਾਰਤ ਅਤੇ ਪਿਆਰੇ, ਮਹਾਂ ਵਿਦਵਾਨ ਗੁਰੂ ਗੋਬਿੰਦ ਸਿਘ ਜੀ ਦੀਆਂ ਲਿਖਤਾਂ ਦੇ ਪੂਰੇ ਹੋਣ ਦਾ ਸਮਾਂ ਵੀ ਆ ਪੁੱਜਾ ਹੈ।... ਵਕਤ ਆ ਗਿਆ ਹੈ ਜਦੋਂ ਈਸਾਈਆਂ ਨੂੰ ਤਲਵਾਰ ਦੀ ਧਾਰ 'ਤੇ ਲੰਘਾ ਦਿੱਤਾ ਜਾਏਗਾ ਅਤੇ ਸਾਡੀ ਧਰਤੀ ਉਹਨਾਂ ਦੇ ਖ਼ੂਨ ਨਾਲ ਰੰਗੀ ਜਾਏਗੀ... ਇਸ ਤਰ੍ਹਾਂ ਦੀ ਲੜਾਈ ਇਸ ਦੇਸ਼ ਵਿਚ ਪਹਿਲਾਂ ਵੀ ਮੁਗਲ ਹਾਕਮਾਂ ਦੇ ਖਿਲਾਫ ਲੜੀ ਗਈ ਸੀ ਅਤੇ ਹੁਣ ਵੀ ਉਸੇ ਤਰੀਕੇ ਨਾਲ ਜਿਵੇਂ ਗੁਰੂ ਗੋਬਿਦ ਸਿੰਘ ਨੇ ਮੁਗਲ ਰਾਜ ਖਿਲਾਫ ਸੈਨਾ ਅਤੇ ਸਾਧਨ ਮੁਹੱਈਆ ਕਰਵਾਏ ਸਨ, ਕੂਕਿਆਂ ਦੀਆਂ ਸਾਡੇ ਰਾਜ ਖਿਲਾਫ ਤਿਆਰੀਆਂ ਚੱਲ ਰਹੀਆਂ ਹਨ, ਭਾਵੇਂ ਅਸੀਂ ਉਹਨਾਂ ਦੀਆਂ ਵਰਤਮਾਨ ਕਾਰਵਾਈਆਂ ਦੇ ਅੱਧ ਤੋਂ ਵੀ ਪੂਰੀ ਤਰ੍ਹਾਂ ਜਾਣੂ ਨਹੀਂ।"[1]

ਜਾਪਦਾ ਹੈ ਇਹ ਸੱਜਣ ਕੋਈ ਇਸਾਈ ਮਿਸ਼ਨਰੀ ਵੀ ਹਨ, ਜਿਸ ਕਾਰਨ ਕੂਕਿਆਂ ਦੀ ਦੇਸ਼ ਭਗਤੀ ਜਾਂ ਵਿਦੇਸ਼ੀ ਰਾਜ ਦੇ ਵਿਰੋਧ ਨੂੰ, ਇਸਾਈ ਵਿਰੋਧ ਵਿਚ ਢਾਲ ਕੇ ਵੇਖ ਰਹੇ ਹਨ। ਹਾਲਾਂਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤਾਂ ਪ੍ਰਾਣੀ ਮਾਤਰ

ਲਈ ਉਸਦੇ ਜ਼ਿੰਦਾ ਰਹਿਣ ਦੇ ਅਧਿਕਾਰ ਨੂੰ ਕੁਦਰਤ ਵਲੋਂ ਬਖ਼ਸ਼ਿਆ ਸਮਝ ਕੇ, ਬੜਾ ਪਵਿੱਤਰ ਮੰਨਦੇ ਸਨ। ਫਿਰ ਵੀ ਡੋਨੋਵਨ ਸਾਹਿਬ ਦੀਆਂ, ਇਹਨਾਂ ਸਟੀਕ ਟਿੱਪਣੀਆਂ ਤੋਂ ਅੰਗਰੇਜ਼ ਬਸਤੀਵਾਦੀਆਂ ਪ੍ਰਤੀ ਕੂਕਿਆਂ ਦੇ ਦਿਲਾਂ ਵਿਚ ਪਲ ਰਹੀ ਨਫਰਤ ਦੇ ਦਰਸ਼ਨ ਤਾਂ ਜ਼ਰੂਰ ਹੁੰਦੇ ਹਨ ਅਤੇ ਜੋ ਕੋਈ ਵੀ ਸੱਤ ਸਮੁੰਦਰੋਂ ਪਾਰ ਕਿਸੇ ਦੇ ਘਰ ਅੱਗ ਲੈਣ ਲਈ ਆ ਕੇ, ਘਰ ਵਾਲੀ ਬਣ ਬਹੇ, ਉਸ ਲਈ ਅਜੇਹਾ ਗੁੱਸਾ ਤਾਂ ਕੁਦਰਤੀ ਹੈ।

ਸਤਿਗੁਰੂ ਜੀ ਨੇ ਪੰਥਕ ਪਰਚਾਰ ਅਤੇ ਆਪਣੇ ਮਿਸ਼ਨ ਦੀ ਸਫਲਤਾ ਵਾਸਤੇ, ਜਦੋਂ ਸਰਕਾਰ ਨੇ ਪਹਿਲੋਂ ਥਾਪੇ ਪੰਜ ਸੂਬਿਆਂ ਤੇ, ਆਪਣੀ ਹਦੂਦ ਤੋਂ ਬਾਹਰ ਜਾਣ ਤੇ ਰੋਕ ਲਾ ਦਿੱਤੀ ਤਾਂ ਆਪ ਨੇ ਸਤਾਰਾਂ ਹੋਰ ਸਿੰਘਾਂ ਨੂੰ ਸੂਬੇ ਥਾਪਿਆ। ਇਹਨਾਂ ਸੂਬਿਆਂ ਵਿਚੋਂ ਇਕ ਸਨ—ਸੂਬਾ ਪਹਾੜਾ ਸਿੰਘ ਜੀ। ੧੮੬੭ ਈ. ਦੀ ਅੰਮ੍ਰਿਤਸਰ ਦੀ ਦੀਵਾਲੀ ਸਮੇਂ, ਸਰਕਾਰੀ ਰੀਕਾਰਡ ਵਿਚ ਜਿਹੜੇ ੧੧ ਨਵੇਂ ਸੂਬਿਆਂ ਦਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਸ ਇਤਿਹਾਸਕ ਦੀਵਾਲੀ ਪੁਰਬ 'ਤੇ ਪਹੁੰਚਣ ਦਾ ਜ਼ਿਕਰ ਹੈ, ਉਹਨਾਂ ਵਿਚ ਪਹਾੜਾ ਸਿੰਘ ਦਾ ਨਾਂ ਬੋਲਦਾ ਹੈ ਅਤੇ ਇਸ ਤੋਂ ਪਹਿਲਾਂ ਥਾਪੇ ਗਏ ੧੧ ਸੂਬਿਆਂ ਦੇ ਨਾਮ ਇਸ ਪ੍ਰਕਾਰ ਹਨ—

(੧) ਸੁੱਧ ਸਿੰਘ, (੨) ਸਾਹਿਬ ਸਿੰਘ, (੩) ਨਰੈਣ ਸਿੰਘ ਮੁਕਤਸਰ, (੪) ਮਲੂਕ ਸਿੰਘ ਫੂਲੇਵਾਲਾ, (੫) ਸਮੁੰਦ ਸਿੰਘ ਖੋਟੇ, (੬) ਨਿਹੰਗ ਸਿੰਘ (ਅਸਲੀ ਨਾਂ ਕਾਹਨ ਸਿੰਘ ਨਿਹੰਗ), (੭) ਖਜ਼ਾਨ ਸਿੰਘ, (੮) ਲੱਖਾ ਸਿੰਘ, (੯) ਜਮੀਅਤ ਸਿੰਘ, (੧੦) ਜੋਤਾ ਸਿੰਘ, (੧੧) ਬ੍ਰਹਮਾ ਸਿੰਘ।

ਵੈਸੇ ਇਹ ਲਿਸਟ ਦਰੁਸਤ ਨਹੀਂ ਕਿਉਂ ਜੁ ਨਵੇਂ ਸੂਬਿਆਂ ਵਿਚ ਜਿਹੜੇ ਨਾਮ ਸ਼ਾਮਲ ਹਨ ਉਹਨਾਂ ਵਿਚ ਜਵਾਹਰ ਸਿੰਘ ਹੋਰਾਂ ਦਾ ਨਾਮ ਸ਼ਾਮਲ ਹੈ ਜੋ ਕਿ ਪਹਿਲੇ ਪੰਜਾਂ ਵਿਚੋਂ ਸਨ ਪ੍ਰੰਤੂ ਸਰਕਾਰ ਇਸ ਸਮੇਂ ਸੂਬਾ ਸਾਹਿਬ ਸਿੰਘ ਅਤੇ ਲੱਖਾ ਸਿੰਘ ਹੋਰਾਂ ਤੋਂ ਜ਼ਿਆਦਾ ਭੈ ਭੀਤ ਹੈ। ਸੂਬਾ ਪਹਾੜਾ ਸਿੰਘ ਹੋਰਾਂ ਨੂੰ ੧੮੬੭ ਈ. ਵਿਚ ਹੀ, ਉਹਨਾਂ ਦੇ ਬਿਆਨਾਂ ਮੁਤਾਬਿਕ, ਸਤਿਗੁਰੂ ਜੀ ਨੇ ਸੂਬਾ ਥਾਪਿਆ ਹੈ। ਅਜੇ ਉਹਨਾਂ ਦੀ ਸੇਵਾ ਦੇ ਕਾਰ ਵਿਹਾਰ ਸ਼ਾਇਦ ਨਿਸ਼ਚਿਤ ਨਹੀਂ ਹੋਏ। ਵੈਸੇ ੧੮੬੭ ਦੀ ਦੀਵਾਲੀ ਸਮੇਂ ਹਾਜ਼ਰ ਹੋਣ ਵਾਲੇ ਸੂਬਿਆਂ ਦੀ ਸੂਚੀ ਵਿਚ ਜਿਹਨਾਂ ੨੨ ਸੂਬਿਆਂ ਦਾ ਨਾਮ ਮਿਲਦਾ ਹੈ ਉਹਨਾਂ ਵਿਚੋਂ ਪਹਾੜਾ ਸਿੰਘ ਹੋਰਾਂ ਬਾਰੇ ਇਹ ਮਹੱਤਵਪੂਰਨ ਜਾਣਕਾਰੀ ਮਿਲਦੀ ਹੈ—

"ਪਹਾੜਾ ਸਿੰਘ ਪੁੱਤਰ ਹੇਮਾ, ਜਾਤੀ ਵਾਹੀਵਾਨ, ਗੋਤ 'ਬੂੰਧੇਰ' (ਪੰਧੇਰ) ਨਿਵਾਸੀ ਮਲੋਦ ਜ਼ਿਲ੍ਹਾ ਲੁਧਿਆਣਾ, ਉਮਰ ੩੭ ਸਾਲ, ਲੁਧਿਆਣਾ, ਗੁਜਰਾਂਵਾਲਾ ਜ਼ਿਲ੍ਹਿਆਂ ਵਿਚ ਪਰਚਾਰ ਕਰਦਾ ਹੈ।"[2]

ਫੀਰੋਜ਼ਪੁਰ ਦਾ ਪੁਲਿਸ ਕਪਤਾਨ ਆਰ.ਐਚ. ਵਾਲ ਮੇਜਰ, ਅਲਾਹਾਬਾਦ ਵਿਖੇ ਭੇਜੇ ਗਏ ੧੦ ਸੂਬਿਆਂ ਬਾਰੇ ਇਕੱਠੀਆਂ ਹੋਈਆਂ ਗਵਾਹੀਆਂ ਦੀ ਘੋਖ ਪੜਤਾਲ ਤੋਂ ਬਾਦ ਪਹਾੜਾ ਸਿੰਘ ਹੋਰਾਂ ਬਾਰੇ ੧੦ਵੇਂ ਨੰਬਰ 'ਤੇ ਜਾਣਕਾਰੀ ਦਰਜ ਕਰਦਿਆਂ ਲਿਖਦਾ

ਹੈ ਕਿ ਉਹ ਮਲੌਦ, ਥਾਣਾ ਡੇਹਲੋਂ (ਲੁਧਿਆਣਾ) ਦਾ ਵਾਸੀ ਹੈ। ਕਿੱਤੇ ਵਾਲੇ ਖਾਨੇ ਵਿਚ ਉਸਨੂੰ "ਫਕੀਰ" ਲਿਖਿਆ ਹੈ। ਉਸਨੂੰ ਕਿਸੇ ਖ਼ਾਸ ਜ਼ਿਲ੍ਹੇ ਦਾ ਇੰਚਾਰਜ ਨਹੀਂ ਲਿਖਿਆ ਸਗੋਂ ਇਹ ਲਿਖਿਆ ਹੈ ਕਿ ਉਹ (ਗੁਰੂ) ਰਾਮ ਸਿੰਘ ਲਈ ਸੂਚਨਾਵਾਂ ਇਕੱਤਰ ਕਰਦਾ ਹੈ। ਉਸਦੇ ਰੁਤਬੇ ਵਾਲੇ ਖਾਨੇ ਵਿਚ "ਮਹੱਤਵਪੂਰਨ ਸੂਬਾ" ਲਿਖਿਆ ਹੈ। ਲੰਬੜਦਾਰ ਦਿਆਲ ਸਿੰਘ, ਗੁਲਾਬ ਸਿੰਘ ਅਤੇ ਰਾਮ ਸਿੰਘ ਸੋਢੀ (ਫੀਰੋਜ਼ਪੁਰ) ਅਤੇ ਤਲਵੰਡੀ ਪਿੰਡ ਦਾ ਕਾਕੇ ਲਾਲ, ਉਸ ਦੇ ਖਿਲਾਫ ਫਰਦ ਜੁਰਮ ਆਇਦ ਕਰਨ ਲਈ ਗਵਾਹੀਆਂ ਦਿੰਦੇ ਹਨ।"[3]

ਉਸ ਦਾ ਕਿੱਤਾ 'ਫਕੀਰ' ਅਨੁਸਾਰ ਪਹਾੜਾ ਸਿੰਘ ਹੋਰੀਂ ਬਿਹੰਗਮ ਸਾਧੂ ਹੀ ਸਨ ਅਤੇ ਗ੍ਰਹਿਸਤ ਜੀਵਨ ਵਿਚ ਉਹਨਾਂ ਦਾਖਲਾ ਨਹੀਂ ਲਿਆ ਸੀ। ਅੰਬਾਲੇ ਦੇ ਕਮਿਸ਼ਨਰ ਮੈਕਨਬ ਸਾਹਮਣੇ ਆਪਣੇ ਬਿਆਨਾਂ ਵਿਚ, ਜੋ ਉਸਨੇ ਅਲਾਹਾਬਾਦ ਕਿਲ੍ਹੇ ਵਿਖੇ ਮਿਤੀ ੨੩ ਅਪ੍ਰੈਲ ੧੮੭੨ ਈ. ਨੂੰ ਦਰਜ ਕੀਤੇ ਸਨ, ਪਹਾੜਾ ਸਿੰਘ ਹੋਰਾਂ ਆਪਣੇ ਬਾਰੇ ਇਹ ਵੇਰਵਾ ਨੋਟ ਕਰਵਾਇਆ ਹੈ—

(੧੦) *"ਪਹਾੜਾ ਸਿੰਘ ਪੁੱਤਰ ਹੇਮਾ, ਜਾਤੀ ਜੱਟ, ਉਮਰ ੪੨ ਸਾਲ, ਨਿਵਾਸੀ ਮਲੌਦ।*

*"ਮੈਂ ਸਰਦਾਰ ਮਿਤ ਸਿੰਘ (ਮਲੌਦ) ਪਾਸ ਨੌਕਰੀ ਕਰਦਾ ਸਾਂ, ਪ੍ਰੰਤੂ ਗ਼ਦਰ ਵਾਲੇ ਸਾਲ ਨੌਕਰੀ ਛੱਡ ਦਿੱਤੀ ਅਤੇ ਇਕ ਨਿਰਮਲਾ ਸਾਧ ਬਣ ਗਿਆ।... (ਗੁਰੂ) ਰਾਮ ਸਿੰਘ ਨੇ ਸੰਬਤ ੧੯੧੭ ਬਿਕ੍ਰਮੀ (੧੮੬੦-੬੧ ਈ.) ਵਿਚ ਮੈਨੂੰ ਕੂਕਾ ਬਣਾਇਆ ਸੀ ਅਤੇ ਕੋਈ ਪੰਜ ਵਰ੍ਹੇ ਪਹਿਲਾਂ ਮੈਨੂੰ ਸੂਬਾ ਬਣਾ ਦਿੱਤਾ ਗਿਆ ਸੀ।*

*"ਉਸ ਸਮੇਂ ਤੋਂ ਹੁਣ ਤੱਕ ਮੈਂ ਪਿੰਡ ਸਿਆਹੜ (ਥਾਣਾ ਡੇਹਲੋਂ-ਜ਼ਿਲ੍ਹਾ ਲੁਧਿਆਣਾ) ਵਿਖੇ ਰਹਿੰਦਾ ਆ ਰਿਹਾ ਸਾਂ। ਇੱਥੇ ਮੇਰੇ ਬਹੁਤ ਸਾਰੇ ਰਿਸ਼ਤੇਦਾਰ ਅਤੇ "ਨਾਮ ਭਾਈ" ਕੂਕੇ ਵੀ ਰਹਿੰਦੇ ਹਨ। ਮੈਂ (ਗੁਰੂ) ਰਾਮ ਸਿੰਘ ਨਾਲ, ਸਾਰੇ ਹੀ ਮੇਲਿਆਂ ਤੇ ਹਮੇਸ਼ਾ ਜਾਂਦਾ ਰਿਹਾ ਸਾਂ। ਮੈਂ ਉਹਨਾਂ ਦੀ ਹਜ਼ੂਰੀ ਵਿਚ ਅੰਮ੍ਰਿਤਸਰ, ਅਨੰਦਪੁਰ ਅਤੇ ਕੋਠੇ ਵੀ ਗਿਆ ਸਾਂ, ਪਰ ਦਮਦਮਾ (ਸਾਹਿਬ) ਨਹੀਂ ਸਾਂ ਗਿਆ (ਇਸ਼ਾਰਾ ੧੮੭੧ ਈ. ਵਾਲੀ ਦਮਦਮਾ ਸਾਹਿਬ ਦੀ ਵੈਸਾਖੀ ਵੱਲ ਹੈ, ਜਿਸ ਤੋਂ ਫੌਰਨ ਬਾਦ ਸੂਬਿਆਂ ਦੀ ਸ਼ਿਕਾਇਤ ਤੇ, ਸਤਿਗੁਰੂ ਜੀ ਨੇ ਮਲੇਰਕੋਟਲਾ ਸ਼ਹੀਦੀ ਜਥੇ ਵਿਚ ਸ਼ਾਮਲ ਹੋਣ ਵਾਲੇ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦੇ ਮਸਤਾਨੇ ਜਥੇ ਨੂੰ ਸੋਧਾ ਲਾਇਆ ਸੀ।)*

ਨੋਟ : ਇਕ ਕੱਟੜ, ਖ਼ਤਰਨਾਕ ਦਿੱਖ ਵਾਲਾ ਵਿਅਕਤੀ,... ਉਸਦੇ ਚਿਹਰੇ ਤੋਂ ਉਸਦੇ ਇਰਾਦੇ ਦੀ ਪਕਿਆਈ ਟਪਕਦੀ ਹੈ।

(ਦਸਤਖ਼ਤ) ਜੇ.ਡਬਲਯੂ. ਮੈਕਨਬ।

ਹੇਠਾਂ ਮੈਕਨਬ ਆਪਣੀ ਰਾਇ ਸੂਬਾ ਜੀ ਬਾਰੇ ਇਉਂ ਦਰਜ ਕਰਦਾ ਹੈ—

*"ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਪਹਾੜਾ ਸਿੰਘ, ਵਿਆਪਕ ਪ੍ਰਭਾਵ ਵਾਲਾ ਸੂਬਾ ਹੈ ਅਤੇ ਫੈਸਲਾਕੁੰਨ ਤੌਰ 'ਤੇ ਇਕ ਖ਼ਤਰਨਾਕ ਵਿਅਕਤੀ ਹੈ।"*

*"ਹੋ ਸਕਦਾ ਹੈ ਕਿ (ਕੁਝ ਦੂਜਿਆਂ ਸੂਬਿਆਂ ਦੇ ਮੁਕਾਬਲੇ) ਉਹ ਘੱਟ ਅਸਰ ਰਸੂਖ*

*ਰੱਖਦਾ ਹੋਵੇ, ਪਰ ਮੈਂ ਇਹ ਸੋਚਣ ਲਈ ਮਜਬੂਰ ਹਾਂ ਕਿ ਉਹ (ਸੂਬਾ) ਬ੍ਰਹਮਾ ਸਿੰਘ ਤੋਂ ਵੱਧ ਖ਼ਤਰਨਾਕ ਹੈ, ਅਤੇ ਮੈਂ ਸਿਫਾਰਸ਼ ਕਰਾਂਗਾ ਕਿ ਉਸਨੂੰ ਘੱਟੋ ਘੱਟ ਦਸਾਂ ਵਰ੍ਹਿਆਂ ਲਈ ਦੇਸ਼-ਨਿਕਾਲਾ ਦਿੱਤਾ ਜਾਵੇ, ਇਸ ਸਮੇਂ ਤੋਂ ਬਾਦ ਦੇਸ਼ ਦੇ ਹਾਲਾਤ ਨੂੰ ਧਿਆਨ ਵਿਚ ਰੱਖਦੇ ਹੋਏ, ਉਸਦੇ ਮੁਆਮਲੇ ਨੂੰ ਮੁੜ ਵਿਚਾਰਿਆ ਜਾਏ, ਅਤੇ ਜੇ ਉਸਨੂੰ ਵਾਪਸ ਆਉਣ ਦੀ ਮਨਜ਼ੂਰੀ ਦਿੱਤੀ ਜਾਵੇ, ਤਾਂ ਉਸਨੂੰ (ਆਪਣੇ) ਪਿੰਡ ਵਿਚ ਪੁਲੀਸ ਨਿਗਰਾਨੀ ਹੇਠ ਰੱਖਿਆ ਜਾਏ ਅਤੇ ਉਸਨੂੰ ਇਕੱਠ ਕਰਨ ਦੀ ਜਾਂ ਮੇਲਿਆਂ ਵਿਚ ਸ਼ਾਮਲ ਹੋਣ ਦੀ ਇਜਾਜ਼ਤ ਨਾ ਦਿੱਤੀ ਜਾਵੇ।"*[4]

ਹੁਸ਼ਿਆਰਪੁਰ ਦੇ ਕਾਰਜਕਾਰੀ ਪੁਲੀਸ ਕਪਤਾਨ ਕੂਨਰ ਦੀ ੨੨ ਨਵੰਬਰ ੧੮੭੧ ਈ. ਦੀ ਮਹੱਤਵਪੂਰਨ ਕੂਕਿਆਂ ਦੀ ਸੂਚੀ ਵਿਚ, ਦੋ ਪਹਾੜਾ ਸਿੰਘ ਸੂਬਾ ਕਰਕੇ ਲਿਖੇ ਹਨ। ਇਕ ਪੁੱਤਰ ਹੇਮ ਸਿੰਘ ਜੱਟ, ਮੁਠੱਡੇ ਥਾਣਾ ਫਲੌਰ ਜ਼ਿਲ੍ਹਾ ਜਲੰਧਰ ਦਾ ਹੈ ਜੋ ੨੩ ਨੰਬਰ ਤੇ ਲਿਖਿਆ ਹੈ। ਦੂਜਾ ੨੮ ਨੰਬਰ ਤੇ ਹੈ ਪਹਾੜਾ ਸਿੰਘ ਪੁੱਤਰ ਸੁਹੇਲ ਸਿਘ ਪਿੰਡ ਭੈਣੀ ਰਿਆਸਤ ਪਟਿਆਲਾ)।[5] ਹੋ ਸਕਦਾ ਹੈ ਸੂਬਾ ਪਹਾੜਾ ਸਿੰਘ ਜੀ ਆਪਣੇ ਕਾਰ ਵਿਹਾਰ ਪ੍ਰਚਾਰ ਦੌਰੇ ਜਾਂ ਸੰਗਤ ਦੀ ਜਥੇਬੰਦਕ ਸਥਿਤੀ ਦਾ ਜਾਇਜ਼ਾ ਲੈਣ ਲਈ, ਅਨੇਕ ਥਾਵਾਂ 'ਤੇ ਤੁਰੇ ਫਿਰਦੇ ਹੋਣਗੇ ਅਤੇ ਜਿੱਥੇ ਉਹ ਠਹਿਰੇ ਹੁੰਦੇ, ਸਰਕਾਰੀ ਸੂਹੀਏ ਉੱਥੋਂ ਦਾ ਹੀ ਬਸ਼ਿੰਦਾ ਲਿਖ ਦਿੰਦੇ। ਪਿਤਾ ਦਾ ਨਾਮ ਦੂਜੇ ਥਾਂ ਗ਼ਲਤ ਲਿਖਿਆ ਗਿਆ ਹੈ। ਨਾਮਧਾਰੀ ਇਤਿਹਾਸ ਵਿਚ ਸੂਬਾ ਪਹਾੜਾ ਸਿੰਘ ਇੱਕੋ ਹੀ ਹੋਏ ਹਨ ਅਤੇ ਉਹ ਉਸ ਪਿੰਡ ਦੇ, ਜੋ ਹੁਣ ਨਗਰ ਬਣ ਚੁੱਕਾ ਹੈ, ਮਲੌਦ ਦੇ ਵਾਸੀ ਸਨ, ਜਿਸ ਪਿੰਡ ਨੇ ਨਾਮਧਾਰੀ ਪੰਥ ਨੂੰ ਇਕ ਹੋਰ ਹੀਰਾ ਅਤੇ ਸ੍ਰੀ ਸਤਿਗੁਰੂ ਜੀ ਦੇ ਅਤੀ ਵਿਸ਼ਵਾਸਪਾਤਰ ਸੂਬਿਆਂ ਵਿਚੋਂ ਇਕ ਸੂਬਾ ਲੱਖਾ ਸਿੰਘ ਦਿੱਤਾ ਸੀ।

ਮਲੌਦ ਤੇ ਹਮਲੇ ਦੇ ਨਾਲ ਹੀ, ਨਾਮਧਾਰੀ ਮਸਤਾਨਿਆਂ ਨੇ ਮਲੇਰਕੋਟਲੇ ਵਾਸਤੇ ਕਮਰ ਕੱਸੇ ਕੀਤੇ ਸਨ। ਦੋਹਾਂ ਸੂਬਿਆਂ ਲੱਖਾ ਸਿੰਘ ਅਤੇ ਪਹਾੜਾ ਸਿੰਘ ਦਾ ਨਾਂ ਸਿਰਫ ਉਸ ਦੇ ਪਿੰਡ ਨਾਲ ਸੰਬੰਧਿਤ ਹੋਣਾ ਅਤੇ ਪਹਾੜਾ ਸਿੰਘ ਹੋਰਾਂ ਦਾ ਤਾਂ ਮਲੌਦ ਦੇ ਸਰਦਾਰ ਮਿੱਤ ਸਿੰਘ ਪਾਸ ਨੌਕਰੀ ਕਰਨਾ, ਹੋ ਸਕਦਾ ਹੈ ਉਹ ਸਰਦਾਰ ਦੇ ਅੰਗ-ਰੱਖਿਅਕਾਂ ਵਿਚੋਂ ਇਕ ਹੋਵੇ, ਅਤੇ ਫਿਰ ੧੮੫੭ ਦੇ ਸੈਨਿਕ ਵਿਦਰੋਹ ਸਮੇਂ ਨਾਭਾ, ਪਟਿਆਲਾ, ਜੀਂਦ ਆਦਿ ਵੱਡੀਆਂ ਰਿਆਸਤਾਂ ਅਤੇ ਇਹਨਾਂ ਰਿਆਸਤਾਂ ਦੇ ਛੋਟੇਰੇ ਭਾਈਵਾਲਾਂ, ਸ. ਮਿੱਤ ਸਿੰਘ ਮਲੌਦ ਜਿਹਾਂ ਦਾ ਵੀ, ਅੰਗਰੇਜ਼ਾਂ ਦਾ ਅੰਗ ਪਾਲਣਾ ਅਤੇ ਨਤੀਜੇ ਵਜੋਂ ਦੇਸੀ ਸੈਨਿਕਾਂ ਤੇ ਹੋਰ ਰਾਜੇ, ਨਵਾਬਾਂ, ਦਿੱਲੀ ਪਤੀ ਆਦਿ ਦੀ ਹਾਰ ਬਾਦ, ਸਮੁੱਚੇ ਦੇਸ਼ ਦਾ ਕੰਪਨੀ ਸਰਕਾਰ ਦੀ ਬਜਾਏ, ਸਿੱਧਾ ਬਰਤਾਨਵੀ ਤਾਜ ਦੇ ਅਧੀਨ ਆ ਜਾਣਾ, ਐਸੀਆਂ ਘਟਨਾਵਾਂ ਸਨ, ਜਿਹਨਾਂ ਨੂੰ ਪਹਾੜਾ ਸਿੰਘ ਦੀ ਕੌਮੀ ਗੈਰਤ ਅਤੇ ਦੇਸ਼ ਭਗਤੀ ਨੇ ਪਰਵਾਨ ਨਾ ਕੀਤਾ ਅਤੇ ਉਹ ਸਰਦਾਰ ਮਿੱਤ ਸਿੰਘ ਦੀ ਨੌਕਰੀ ਨੂੰ ਠੋਕਰ ਮਾਰ ਕੇ ਕੁਝ ਸਮਾਂ ਅਧਿਆਤਮ ਦੇ ਮੰਡਲਾਂ ਵਿਚ ਤਾਰੀਆਂ ਲਾਉਣ ਲਈ ਨਿਰਮਲੇ ਸਾਧਾਂ ਨਾਲ ਤੁਰਿਆ ਫਿਰਿਆ।[6]

ਜਦੋਂ ਉਸਨੇ ਆਪਣੇ ਗਰਾਈਂ ਲੱਖਾ ਸਿੰਘ ਤੋਂ ਸਤਿਗੁਰੂ ਰਾਮ ਸਿੰਘ ਜੀ ਦੀ ਨਾ

ਸਿਰਫ ਸੋਭਾ ਸੁਣੀ, ਸਗੋਂ ਉਹਨਾਂ ਦੇ ਉਪਦੇਸ਼ਾਂ ਵਿਚੋਂ ਉਸਨੂੰ ਆਪਣੇ ਗੁਆਚੇ ਸੁਪਨੇ ਦੀ ਪੂਰਤੀ ਹੁੰਦੀ ਦਿਸੀ, ਪੰਜਾਬ ਵਿਚ ਫਿਰ ਸਾਂਝੇ ਪੰਜਾਬੀ ਰਾਜ ਜਾਂ ਖਾਲਸਾ ਰਾਜ ਦੇ ਨਗਾਰੇ ਵੱਜਣ ਲੱਗ ਪਏ ਤਾਂ ਉਹਦੇ ਕਦਮ ਵੀ ਉਸਨੂੰ ਸ੍ਰੀ ਭੈਣੀ ਸਾਹਿਬ ਦੀ ਜੂਹ ਵੱਲ ਲੈ ਗਏ। ਛੇ ਸੱਤ ਵਰ੍ਹੇ ਉਸ ਨਵੇਂ ਪੰਥ, ਨਾਮਧਾਰੀ ਸੰਤ ਖਾਲਸਾ ਵਿਚ, ਨਾਮ ਬਾਣੀ ਦਾ ਅਭਿਆਸ ਕੀਤਾ। ਉਸਦੀ ਸੰਗਠਨ ਯੋਗਤਾ, ਆਚਰਣ ਦੀ ਉੱਚਤਾ, ਇਰਾਦੇ ਦੀ ਪਕਿਆਈ ਅਤੇ ਸਮੂਹ ਪ੍ਰਾਣੀ ਮਾਤਰ ਦੇ ਭਲੇ ਲਈ, ਸਭ ਦੀ ਬੰਦ ਖਲਾਸੀ ਲਈ, ਧਰਮ ਯੁੱਧ ਦੇ ਵਾਸਤੇ ਜੂਝਣ ਲਈ, ਉਸਦੇ ਚਾਉ ਨੂੰ ਵੇਖ ਕੇ, ਪਾਰਖੂ ਸਤਿਗੁਰੂ ਜੀ ਨੇ ਉਸਨੂੰ ਸੂਬਾ ਪਦ ਦੀ ਬਖਸ਼ਿਸ਼ ਕਰਕੇ, ਆਪਣੇ ਨਿਕਟੀ ਅਤੇ ਪਿਆਰੇ ਸਿੰਘਾਂ ਦੇ ਘੇਰੇ ਵਿਚ ਸ਼ਾਮਲ ਕਰ ਲਿਆ।

ਜਦੋਂ ਨਾਮਧਾਰੀ ਸਿੰਘਾਂ ਤੇ ਬੁੱਚੜ ਬੱਧ ਸਾਕਿਆਂ ਤੋਂ ਬਾਦ, ਸਰਕਾਰ ਦੀ ਨਿਗਾਹ ਕਰੜੀ ਹੋਈ ਤਾਂ ਸਤਿਗੁਰੂ ਜੀ ਅਤੇ ੧੦ ਪ੍ਰਮੁੱਖ ਸੂਬਿਆਂ ਨੂੰ ਦੇਸ਼ ਨਿਕਾਲਾ ਦਿੱਤਾ ਗਿਆ। ਉਸ ਸਮੇਂ ਸਾਰੇ ਹੀ ਪੰਜਾਬ ਵਿਚ ਸਰਕਾਰੀ ਖ਼ੈਰ ਖੁਆਹਾਂ ਨੇ ਚਿੱਠੀਆਂ ਅਤੇ ਮੰਗ-ਪੱਤਰਾਂ ਰਾਹੀਂ, ਸਰਕਾਰ ਤੋਂ ਇਹੋ ਮੰਗ ਕੀਤੀ ਸੀ ਕਿ ਕੂਕਿਆਂ ਦੇ ਇਰਾਦੇ ਖ਼ਤਰਨਾਕ ਹਨ।

"ਡਿਪਟੀ ਇਨਸਪੈਕਟਰ ਜਨਰਲ ਪੁਲਿਸ ਅੰਬਾਲਾ, ਉਸ ਨੂੰ ਇਕ ਫ਼ਕੀਰ ਹੀ ਸਮਝਦਾ ਸੀ, ਪਰ ਇਸੇ ਅਹੁਦੇ ਦੇ ਲਾਹੌਰ ਸਥਿਤ ਪੁਲਿਸ ਅਫਸਰ ਦਾ ਵਿਚਾਰ ਸੀ ਕਿ ਅੰਮ੍ਰਿਤਸਰ ਦੇ ਬੁੱਚੜਬੱਧ ਦੀ ਯੋਜਨਾ ਲੈ ਕੇ ਗੁਰੂ ਰਾਮ ਸਿੰਘ ਪਾਸ ਜਾਣ ਵਾਲਾ ਵਿਅਕਤੀ, ਇਹੋ ਸੂਬਾ ਪਹਾੜਾ ਸਿੰਘ ਹੀ ਸੀ, ਜੋ ਉਕਤ ਘਟਨਾ ਤੋਂ ਪਹਿਲਾਂ ਲੋਪੋਕੀ ਵਿਚ ਹੋਈ ਇਕੱਤਰਤਾ ਵਿਚ, ਆਪਣੀ ਸ਼ਮੂਲੀਅਤ ਦਾ ਇਕਬਾਲ, ਇਸ ਪੁਲੀਸ ਅਫਸਰ ਕੋਲ ਕਰ ਚੁੱਕਾ ਸੀ।"[7]

ਇਸ ਗੱਲ ਦਾ ਜ਼ਿਕਰ ਵੀ ਸਰਕਾਰੀ ਰੀਕਾਰਡ ਵਿਚ ਮਿਲਦਾ ਹੈ ਕਿ ਮਾਘੀ ੧੮੭੨ ਈ. ਦੇ ਭੈਣੀ ਸਾਹਿਬ ਵਾਲੇ ਮੇਲੇ ਤੋਂ ੨੦ ਕੁ ਦਿਨ ਪਹਿਲਾਂ ਹੀ ਸੂਬਾ ਪਹਾੜਾ ਸਿੰਘ ਭੈਣੀ ਸਾਹਿਬ ਪੁੱਜਦਾ ਹੈ ਅਤੇ ਬਾਹਰ ਕਿਸੇ ਖੂਹ 'ਤੇ ਡੇਰਾ ਲਾਉਂਦਾ ਹੈ।

"ਭੋਲਾ ਪੁੱਤਰ ਬਗਲਾ ਸਿੰਘ, ਸੀ. ਬੀਦਨ ਮੈਜਿਸਟ੍ਰੇਟ ਲੁਧਿਆਣਾ ਦੀ ਅਦਾਲਤ ਵਿਚ ੧੬ ਅਪ੍ਰੈਲ ੧੮੭੨ ਈ. ਨੂੰ ਸਹੁੰ ਚੁੱਕ ਕੇ ਦਿੱਤੀ ਆਪਣੀ ਗਵਾਹੀ ਵਿਚ, ਦੱਸਦਾ ਹੈ ਕਿ ਉਹ ਪਿੰਡ ਕਟਾਣੀ ਕਲਾਂ ਥਾਣਾ ਸਾਹਨੇਵਾਲ (ਲੁਧਿਆਣਾ) ਦਾ ਲੰਬੜਦਾਰ ਹੈ। ਜੱਟ ਸਿੱਖ ਹੈ, ਉਮਰ ੫੫ ਸਾਲ। ਉਸਦਾ ਪਿੰਡ ਭੈਣੀ ਸਾਹਿਬ ਦਾ ਗੁਆਂਢੀ ਪਿੰਡ ਹੈ ਅਤੇ ਉਹ ਪਹਾੜਾ ਸਿੰਘ ਸਮੇਤ ੧੦ ਸੂਬਿਆਂ ਅਤੇ ਸ. ਮੰਗਲ ਸਿੰਘ ਨੂੰ ਨਿਜੀ ਤੌਰ 'ਤੇ ਜਾਣਦਾ ਪਹਿਚਾਣਦਾ ਹੈ। ਪਿਛਲੇ ੧੧ ਸਾਲਾਂ ਤੋਂ ਜਾਣਦਾ ਹੈ... ਕਿਉਂ ਜੁ ਮੁਗਲ ਪਾਤਸ਼ਾਹਾਂ ਜਿਉਂ ਭਾਈ (ਗੁਰੂ) ਰਾਮ ਸਿੰਘ ਨੇ ੨੨ ਸੂਬੇ ਬਣਾ ਦਿੱਤੇ ਸਨ। ਅਤੇ ਜਦੋਂ ਵੀ ਗੁਰੂ ਰਾਮ ਸਿੰਘ ਦਾ ਰਾਜ ਹੋਣਾ ਸੀ, ਇਹ ਸਾਰੇ ਸੂਬੇ, ਗਵਰਨਰ ਬਣਾ ਦਿੱਤੇ ਜਾਣੇ ਸਨ। ਉਹ ਕਹਿੰਦੇ ਸਨ ਕਿ (ਗੁਰੂ) ਰਾਮ ਸਿੰਘ ਅਤੇ ਕੂਕਿਆਂ ਦਾ ਛੇਤੀ ਹੀ ਕਲਕੱਤੇ ਤੋਂ ਗਜ਼ਨੀ ਤੱਕ ਰਾਜ ਹੋ ਜਾਏਗਾ।... ਉਹ ਕਹਿੰਦਾ ਹੈ ਕਿ ਵੈਸੇ ਤਾਂ

ਇਹ ਦਸੇ ਦੇ ਦਸੇ (ਨਜ਼ਰਬੰਦ ਸੂਬੇ), ਹੀਰਾ ਸਿੰਘ ਲਹਿਣਾ ਸਿੰਘ ਨੂੰ ਮਲੌਦ ਅਤੇ ਮਲੇਰਕੋਟਲੇ ਤੇ ਹਮਲਾ ਕਰਨ ਲਈ ਉਕਸਾਉਂਦੇ ਸਨ, ਪਰ ਸਾਹਿਬ ਸਿੰਘ, ਲੱਖਾ ਸਿੰਘ ਅਤੇ ਪਹਾੜਾ ਸਿੰਘ ਨੇ ਤਾਂ ਇਸ ਕੰਮ ਨੂੰ ਸਿਰੇ ਚੜ੍ਹਾਉਣ ਲਈ ਕੋਈ ਕਸਰ ਨਹੀਂ ਛੱਡੀ।[8]

ਭੈਣੀ ਸਾਹਿਬ ਦਾ ਇਕ ਲੰਬੜਦਾਰ ਘਮੰਡਾ ਸੀ, ਉਹ ਵੀ ਉਪਰੋਕਤ ਮੈਜਿਸਟਰੇਟ ਸਾਂਹਵੇਂ, ਆਪਣੇ ਬਿਆਨ ਵਿਚ ਲੱਖਾ ਸਿੰਘ, ਕਾਹਨ ਸਿੰਘ, ਜਵਾਹਰ ਸਿੰਘ, ਮੰਗਲ ਸਿੰਘ ਅਤੇ ਪਹਾੜਾ ਸਿੰਘ "ਸਭ ਤੋਂ ਭੈੜੇ" ਸੂਬੇ ਦੱਸਦਾ ਸੀ।[9]

ਈ.ਸੀ. ਬੇਲੀ, ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੇ, ੧੭-੭-੧੮੭੨ ਨੂੰ ਅਲਾਹਾਬਾਦ ਵਿਖੇ ਨਜ਼ਰਬੰਦ, ਕੂਕੇ ਸੂਬਿਆਂ, ਜਿਹੜੇ ੧੯ ਜਨਵਰੀ ੧੮੭੨ ਈ. ਨੂੰ ਇੱਥੇ ਰੇਲ ਦੁਆਰਾ ਲੁਧਿਆਣਾ ਤੋਂ ਲਿਆਂਦੇ ਗਏ ਸਨ, ਬਾਰੇ ਮੈਕਨਬ ਦੀ ਰੀਪੋਰਟ ਦੇ ਆਧਾਰ 'ਤੇ ਆਪਣੀ ਰਾਇ ਇਉਂ ਪੇਸ਼ ਕੀਤੀ ਹੈ ਜਿਸ ਵਿਚੋਂ ਅਸੀਂ ਸੰਬੰਧਿਤ ਸੂਬਾ ਜੀ ਬਾਰੇ ਹੀ ਦਰਜ ਕਰਾਂਗੇ—

*"ਪਹਾੜਾ ਸਿੰਘ, ਜੋ ਵੀ ਹੈ, ਬਹੁਤ ਖ਼ਤਰਨਾਕ ਹੈ। ਉਸਨੇ ਅੰਮ੍ਰਿਤਸਰ ਦੇ ਬੁੱਚੜ-ਬੱਧ ਦੀ ਯੋਜਨਾ ਬਨਾਉਣ ਵਿਚ ਸਰਗਰਮ ਭਾਗੀਦਾਰੀ ਕੀਤੀ ਹੈ, ਭਾਵੇਂ ਉਹ (ਸੂਬਾ) ਬ੍ਰਹਮਾ ਸਿੰਘ ਦੇ ਅਧੀਨ ਕੰਮ ਕਰ ਰਿਹਾ ਸੀ ਅਤੇ ਉਹ ਵੀ ਪਰਦੇ ਦੇ ਪਿੱਛੇ ਹੀ ਸੀ, ਅਤੇ ਜੇ ਗਵਾਹੀਆਂ ਭਰੋਸੇਮੰਦ ਹਨ ਤਾਂ ਭੈਣੀ (ਸਾਹਿਬ) ਵਿਖੇ ਲੋਹੜੀ ਦੇ ਤਿਉਹਾਰ ਵੇਲੇ ਵੀ ਉਹ ਬਹੁਤ ਸਰਗਰਮ ਸੀ ਅਤੇ ਮਲੌਦ 'ਤੇ ਹਮਲਾ, ਉਸੇ ਦੀ ਰਾਇ ਦਾ ਨਤੀਜਾ ਹੋ ਸਕਦਾ ਹੈ।"*[10]

ਇਸ ਤੋਂ ਅੱਗੇ ਚੱਲਕੇ ਇਸੇ ਰੀਪੋਰਟ ਵਿਚ ਬੇਲੀ ਲਿਖਦਾ ਹੈ—

*"ਦੋ ਨੁਕਤਿਆਂ ਦਾ ਹੋਰ ਧਿਆਨ ਰੱਖਣਾ ਪਵੇਗਾ। ਕੂਕਾ-ਲਹਿਰ ਦੀ ਫਿਤਰਤ ਅਤੇ ਮਹੱਤਵ 'ਤੇ ਅਤੇ (ਗੁਰੂ) ਰਾਮ ਸਿੰਘ ਦੇ ਜੀਵਨ ਅਤੇ ਚਰਿੱਤਰ ਤੇ, ਵਰਤਮਾਨ ਗਵਾਹੀਆਂ ਜੋ ਰੋਸ਼ਨੀ ਪਾਉਂਦੀਆਂ ਹਨ ਅਤੇ ਦੂਸਰਾ, ਨਜ਼ਰਬੰਦੀ ਦੇ ਦੌਰਾਨ ਕੈਦੀਆਂ ਦੀ ਸੁਰੱਖਿਅਤ ਹਿਰਾਸਤ ਦੇ ਲਈ, ਕੀਤੇ ਜਾਣ ਵਾਲੇ ਪ੍ਰਬੰਧਾਂ ਨੂੰ ਵਿਚਾਰਨਾ।*

*"ਭਾਵੇਂ ਇਹ ਮੰਨ ਲਿਆ ਜਾਵੇ ਕਿ ਕੂਕਾ ਫਿਰਕਾ (ਗੁਰੂ) ਬਾਲਕ ਸਿੰਘ ਅਤੇ ਪਹਿਲੋਂ ਪਹਿਲ (ਗੁਰੂ) ਰਾਮ ਸਿੰਘ ਦੇ ਮਾਤਹਿਤ ਵੀ, ਨਿਰੋਲ ਧਾਰਮਿਕ ਫਿਰਕਾ ਸੀ, ਪਰ ਹੁਣ ਇਹ ਪ੍ਰਤੱਖ ਹੈ ਕਿ ਇਸਨੇ ਚਿਰੋਕਣਾ ਸਿਆਸੀ ਸੁਭਾਅ ਗ੍ਰਹਿਣ ਕਰ ਲਿਆ ਸੀ। ਇਹ ਤੇ ਨਹੀਂ ਪੂਰਾ ਸਾਫ ਕਿ ਤਬਦੀਲੀ ਕਦੋਂ ਵਾਪਰੀ, ਸ਼ਾਇਦ ਹੌਲੇ ਹੌਲੇ, ਹੋ ਸਕਦਾ ਹੈ ਕਿ (ਗੁਰੂ) ਰਾਮ ਸਿੰਘ ਨੂੰ ਇਸ ਤਬਦੀਲੀ ਲਈ ਉਸਦੇ ਪੈਰੋਕਾਰਾਂ ਨੇ ਮਜਬੂਰ ਕੀਤਾ ਹੋਵੇ, ਕਿਉਂ ਜੁ ਉਹ ਸਿੱਖ ਧਰਮ ਦੀ ਪਵਿੱਤਰਤਾ ਦੀ ਸੁਰਜੀਤੀ ਲਈ ਬੜੇ ਜੋਸ਼ੀਲੇ ਸਨ ਅਤੇ ਛੇਤੀ ਹੀ ਆਪਣੇ ਸਿਆਸੀ ਪ੍ਰਭੁਤਵ ਦੀ ਪੁਨਰ ਸਥਾਪਨਾ ਲਈ ਲੋਚਾ ਰੱਖਣ ਲੱਗ ਪਏ ਸਨ।"*[11]

ਭਾਰਤ ਸਰਕਾਰ ਦੇ ਤਦੋਂਕੇ ਗ੍ਰਹਿ ਸਕੱਤਰ ਦੀਆਂ ਇਹ ਟਿੱਪਣੀਆਂ, ਇਸ ਝਮੇਲੇ ਨੂੰ ਸ਼ਾਂਤ ਕਰਨ ਲਈ ਸਹਾਈ ਹੋ ਸਕਦੀਆਂ ਹਨ ਕਿ ਕੂਕਾ ਅੰਦੋਲਨ ਭਾਰਤੀ ਸੁਤੰਤਰਤਾ ਸੰਗਰਾਮ ਵਿਚ ਕੀ ਵਿਸ਼ੇਸ਼ ਰੁਤਬਾ ਰੱਖਦਾ ਸੀ।

ਥੇਲੀ ਜਿਹਨਾਂ ਪੰਜਾਂ ਸੂਬਿਆਂ ਨੂੰ ਭਾਰਤ ਦੇ ਹੀ ਪੰਜਾਬ ਤੋਂ ਦੁਰੇਡੇ, ਕਿਸੇ ਪ੍ਰਾਂਤ ਵਿਚ ਰੱਖਣ ਦੀ ਸਿਫਾਰਸ਼ ਕਰਦਾ ਹੈ ਉਹਨਾਂ ਵਿਚੋਂ ਇਕ ਹਨ ਸੂਬਾ ਪਹਾੜਾ ਸਿੰਘ ਜੀ। ਬਾਕੀ ਪੰਜਾਂ ਨੂੰ ਉਹ ਭਾਰਤ ਦੀ ਹਦੂਦ ਤੋਂ ਬਾਹਰ ਭੇਜਣ ਲਈ ਫ਼ਿਕਰਮੰਦ ਹੈ ਜਿਹਨਾਂ ਵਿਚ ਸਤਿਗੁਰੂ ਜੀ, ਸਾਹਿਬ ਸਿੰਘ, ਲੱਖਾ ਸਿੰਘ, ਬ੍ਰਹਮਾ ਸਿੰਘ, ਕਾਹਨ ਸਿੰਘ, ਜਵਾਹਰ ਸਿੰਘ ਸ਼ਾਮਲ ਹਨ।

ਥੇਲੀ ਇਹ ਵੀ ਲਿਖਦਾ ਹੈ ਕਿ ਦੌਲਤ ਰਾਮ ਲੰਬੜਦਾਰ ਭੈਣੀ (ਸਾਹਿਬ) ਜਾਤੀ ਬ੍ਰਾਹਮਣ ਹੀ, ਬੀਦਨ ਸਾਹਮਣੇ ਆਪਣੀ ਗਵਾਹੀ ਵਿਚ, ਪਹਾੜਾ ਸਿੰਘ ਤੇ ੭ ਹੋਰ ਸੂਬਿਆਂ 'ਤੇ ਬਗਾਵਤ ਦਾ ਪ੍ਰਚਾਰ ਕਰਨ ਦਾ ਦੋਸ਼ ਲਾਉਂਦਾ ਹੈ।

੩੧ ਅਕਤੂਬਰ, ੧੮੭੨ ਨੂੰ ਗਵਰਨਰ ਜਨਰਲ-ਇਨ-ਕੌਂਸਿਲ ਨੇ ਸੂਬਾ ਪਹਾੜਾ ਸਿੰਘ, ਮਲੂਕ ਸਿੰਘ ਅਤੇ ਰੂੜ ਸਿੰਘ ਦੇ ਬੰਬਈ ਪ੍ਰੈਜ਼ੀਡੈਂਸੀ ਦੇ ਅਸੀਰਗੜ੍ਹ ਦੇ ਆਫੀਸਰ-ਇਨ-ਚਾਰਜ ਦੇ ਨਾਮ, ਵਾਰੰਟ ਜਾਰੀ ਕਰ ਦਿੱਤੇ। ਇਹਨਾਂ ਨਾਲ ਇਕ ਸੇਵਾਦਾਰ ਨੂੰ ਇਸ ਸ਼ਰਤ 'ਤੇ ਜਾਣ ਦੀ ਆਗਿਆ ਦਿੱਤੀ ਜਾ ਸਕਦੀ ਸੀ ਕਿ ਉਹ ਇਹਨਾਂ ਵਾਲੀਆਂ ਸ਼ਰਤਾਂ ਹੀ ਆਪਣੇ ਤੇ ਆਇਦ ਸਮਝੇਗਾ ਅਤੇ ਸਿਆਸੀ ਕੈਦੀਆਂ ਦੇ ਪੰਜਾਬ ਨਾਲ ਕਿਸੇ ਤਰ੍ਹਾਂ ਦੇ ਪੱਤਰ ਵਿਹਾਰ ਵਿਚ ਭਾਗੀਦਾਰੀ ਨਹੀਂ ਕਰੇਗਾ। ੪੦੦ ਰੁਪੈ ਖਰਚ ਕੇ ਅਸੀਰਗੜ੍ਹ ਦੇ ਕਿਲ੍ਹੇ ਵਿਚ ਇਹਨਾਂ ਕੂਕੇ ਆਗੂਆਂ ਲਈ ਬੰਬਈ ਸਰਕਾਰ ਨੇ ਰਿਹਾਇਸ਼ ਠੀਕ ਠਾਕ ਕਰ ਦਿੱਤੀ। ਭੱਤੇ ਆਦਿ ਤਹਿ ਕਰਨ ਲਈ ਇਹਨਾਂ ਦਾ ਰੁਤਬਾ, ਸਧਾਰਨ ਦਸਤਕਾਰ ਜਾਂ ਛੋਟੇ ਜ਼ਿਮੀਂਦਾਰ ਵਾਲਾ ਰੱਖਿਆ ਗਿਆ।

ਅਲਾਹਾਬਾਦ ਕਿਲ੍ਹੇ ਵਿਚੋਂ ਸਤਿਗੁਰੂ ਜੀ 9 ਮਾਰਚ 1872 ਈ. ਨੂੰ ਹੀ ਰੰਗੂਨ ਭੇਜ ਦਿੱਤੇ ਗਏ ਸਨ, ਪਰ ਸੂਬਾ ਪਹਾੜਾ ਸਿੰਘ ਅਤੇ ਉਸਦੇ ਦੋਵੇਂ ਸਾਥੀ ਸੂਬੇ, ਅਸੀਰਗੜ੍ਹ* ਵਿਖੇ ੧੫ ਦਿਸੰਬਰ ੧੮੭੨ ਨੂੰ ਪੁੱਜੇ ਸਨ। ਤਿੰਨਾਂ ਸੂਬਿਆਂ ਤੋਂ ਰਿਹਾਇਸ਼, ਭੋਜਨ, ਬਸਤਰ, ਸੇਵਾਦਾਰਾਂ ਆਦਿ ਦਾ ਪ੍ਰਸਤਾਵਿਤ ਸਾਲਾਨਾ ਖਰਚਾ ੧੬੩੧ ਰੁਪੈ ਸੀ। ਜਿਸ ਨੂੰ ਇੱਥੇ ਚੁਨਾਰ ਨਾਲੋਂ ਮਹਿਗਾਈ ਵੱਧ ਹੋਣ ਕਾਰਨ ਵਧਾ ਦਿੱਤਾ ਗਿਆ ਸੀ।

ਕਿਲ੍ਹੇ ਵਿਚ ਫੌਜੀ ਗਾਰਦ ਦੇ ਪਹਿਰੇ ਹੇਠ ਉਹ ਇੱਧਰ ਉੱਧਰ ਘੁੰਮ ਸਕਦੇ ਸਨ। ਸੰਬਲਪੁਰ ਤੋਂ ਆਏ ਸੱਤ ਸ਼ਾਹੀ ਕੈਦੀ ਪਹਿਲਾਂ ਵੀ ਇਸ ਕਿਲ੍ਹੇ ਵਿਚ ਬੰਦ ਸਨ। ਪਹਿਲੇ ਛੇ ਮਹੀਨੇ ਸਾਡੇ ਸੂਬੇ ਫਰਸ਼ 'ਤੇ ਹੀ ਸੁੱਤੇ ਕਿਉਂ ਜੁ ਮੰਜੇ ਨਹੀਂ ਸਨ ਮਿਲੇ। ਫਿਰ ਅਸੀਰਗੜ੍ਹ ਦੇ ਕਮਾਂਡਰ ਨੇ ਮੰਜਿਆਂ ਦੀ ਮੰਗ ਮਨਜ਼ੂਰ ਕਰਵਾਈ ਕਿ ਕੈਦੀਆਂ ਦੀ ਸਿਹਤ ਵਿਗੜ ਸਕਦੀ ਹੈ।

ਪੰਜਾਬ ਸਰਕਾਰ ਦੇ ਸਕੱਤਰ ਲੈਪਲ ਐਚ. ਗ੍ਰਿਫਿਨ ਨੇ ਭਾਰਤ ਸਰਕਾਰ ਦੇ ਵਿਦੇਸ਼ ਵਿਭਾਗ ਵੱਲੋਂ ਕੀਤੀ ਗਈ ਪੁੱਛ ਦੇ ਆਧਾਰ 'ਤੇ ਲਿਖਿਆ, ੨੭ ਜੂਨ, ੧੮੭੬ ਈ. ਨੂੰ ਕਿ ਅਜੇ ਕਿਸੇ ਵੀ ਕੂਕੇ ਬੰਦੀ ਸੂਬੇ ਨੂੰ ਪੰਜਾਬ ਭੇਜੇ ਜਾਣ ਦੇ ਹਾਲਾਤ ਸਾਜ਼ਗਾਰ ਨਹੀਂ ਹਨ।[12]

---

* ਸੱਤ ਪੁੜਾ ਦੀਆਂ ਪਹਾੜੀਆਂ ਤੇ ਸਥਿੱਤ ਇਸ ਕਿਲੇ ਨੂੰ ਦੱਖਣ ਦਾ ਦਰਵਾਜ਼ਾ ਕਿਹਾ ਜਾਂਦਾ ਹੈ।

ਜੀ.ਟੀ. ਮੂਰਕਾਲ ਕਮਾਂਡੈਂਟ ਅਸੀਰਗੜ੍ਹ ਅਤੇ ਸੀ.ਐਫ. ਵਿਲੀਜ਼, ਐਮ.ਬੀ. ਸਰਜਨ, ਇੰਚਾਰਜ ਗੈਰੀਸਨ ਸਟਾਫ ਨੇ ਆਪਣੇ ਦਸਤਖਤਾਂ ਹੇਠ ਹਸਪਤਾਲ ਦੇ ਮ੍ਰਿਤਕਾਂ ਦੀ ਸੂਚੀ ਮੁਤਾਬਿਕ ਸ਼ਾਹੀ ਕੈਦੀ ਪਹਾੜਾ ਸਿੰਘ, ਉਮਰ ਅੰਦਾਜ਼ਨ ੫੮, ਜਾਤੀ ਹਿੰਦੂ ਸਿੱਖ, ਦਰਦ ਗੁਰਦਾ ਅਤੇ ਤਿੱਖੀ ਜਲਣ ਮਹਿਸੂਸ ਕਰ ਕਾਰਨ, ੨੦ ਫਰਵਰੀ, ੧੮੮੨ ਈ. ਨੂੰ ਇਸ ਸੈਨਿਕ ਹਸਪਤਾਲ ਵਿਚ ਦਾਖਲ ਕੀਤਾ ਗਿਆ ਅਤੇ ੨ ਮਾਰਚ ੧੮੮੨ ਈ. ਨੂੰ ਹਸਪਤਾਲ ਤੋਂ ਬਾਹਰ, ਸੁਬਹਾ ਪੰਜ ਵਜੇ, ਆਪਣਾ ਪੰਜ ਭੌਤਿਕ ਠੀਕਰਾ, ਜ਼ਾਲਮ ਫਿਰੰਗੀ ਹਾਕਮਾਂ ਦੇ ਸਿਰ ਭੰਨ ਕੇ, ਸਦਾ ਲਈ ਅਮਰ ਹੋ ਗਿਆ। ਉਸਦੀ ਉਮਰ ੫੨ ਵਰ੍ਹੇ ਹੋਣਾ ਵਧੇਰੇ ਠੀਕ ਹੈ ਕਿਉਂ ਜੁ ਉਸਦਾ ਜਨਮ ਸੰਨ ੧੮੩੦ ਈ. ਹੈ। ਸਰਕਾਰੀ ਰੀਕਾਰਡ ਵਿਚ ਵੀ ਉਮਰ ੫੨ ਸਾਲ ਲਿਖੀ ਹੈ, ਪਰ ੫੮ ਵਰ੍ਹੇ ਡਾਕਟਰ ਦੇ ਅਨੁਮਾਨ ਅਨੁਸਾਰ ਲਿਖੀ ਉਮਰ ਹੈ। ਇਉਂ ੧੦ ਨਜ਼ਰਬੰਦ ਸੂਬਿਆ ਵਿਚੋਂ ਜੇਲ੍ਹ ਵਿਚ ਸ਼ਹੀਦੀ ਪਾਉਣ ਵਾਲਾ ਸੂਬਾ ਸਾਹਿਬ ਸਿੰਘ ਤੋਂ ਬਾਦ ਉਹ ਦੂਸਰਾ ਸੂਬਾ ਹੋ ਨਿੱਬੜਦਾ ਹੈ। ਉੱਥੇ ਹੁਣ ਰੂੜ ਸਿੰਘ ਅਤੇ ਮਲੂਕ ਸਿੰਘ ਜੀ ਰਹਿ ਗਏ ਸਨ।

ਸਰਕਾਰੀ ਰੀਕਾਰਡ ਵਿਚੋਂ ਪਹਾੜਾ ਸਿੰਘ ਹੋਰਾਂ ਬਾਰੇ ਮਿਲਦੇ, ਇਹਨਾਂ ਸੰਖੇਪ ਵੇਰਵਿਆਂ ਦੀ ਚਰਚਾ ਬਾਦ, ਨਾਮਧਾਰੀ ਇਤਿਹਾਸ ਦੇ ਅਨਮੋਲ ਖਜ਼ਾਨੇ "ਸਤਿਗੁਰੂ ਬਿਲਾਸ" ਭਾਈ ਸੰਤੋਖ ਸਿੰਘ ਬਾਹੋਵਾਲ ਵਿਚੋਂ ਸੂਬਾ ਜੀ ਬਾਰੇ ਮਿਲਦੇ ਕੁਝ ਵੇਰਵੇ ਦੇ ਕੇ, ਉਸ ਮਹਾਨ ਸੁਤੰਤਰਤਾ-ਸੈਨਾਨੀ, ਆਦਰਸ਼-ਗੁਰਸਿੱਖ ਅਤੇ ਵਿਰਕਤ ਸੁਭਾਊ ਵਾਲੇ ਜਾਂਬਾਜ਼ ਦੀ ਚਰਚਾ ਕਰਨਾ ਸਾਡਾ ਫਰਜ਼ ਹੈ।

ਸਤਿਗੁਰੂ ਜੀ ਆਪਣੇ ਸੂਬਿਆਂ ਨੂੰ ਨਾ ਤਾਂ ਮਰਿਆਦਾ ਵਿਚ ਢਿੱਲਾ ਵੇਖਣਾ ਚਾਹੁੰਦੇ ਸਨ ਅਤੇ ਨਾ ਹੀ ਉਹਨਾਂ ਵਿਚੋਂ ਦਇਆ, ਤਰਸ, ਸਹਿਯੋਗ ਆਦਿ ਮਾਨਵੀ ਗੁਣਾਂ ਦਾ ਅਭਾਵ ਵੇਖਣਾ ਚਾਹੁੰਦੇ ਸਨ। ਫਿਰ ਅਨੁਸ਼ਾਸਨ ਭਾਵੇਂ ਕੋਈ ਸੂਬਾ ਭੰਗ ਕਰੇ ਤੇ ਭਾਵੇਂ ਸਧਾਰਨ ਸਿੱਖ, ਲਿਹਾਜ ਕਿਸੇ ਦਾ ਨਹੀਂ। ਸਗੋਂ ਜਿੰਨੀ ਜ਼ਿੰਮੇਵਾਰੀ ਵਧੇਗੀ, ਉੱਨੀ ਸਜ਼ਾ ਕਠੋਰ ਤੇ ਪਹਾੜਾ ਸਿੰਘ ਹੋਰਾਂ ਨੇ ਖਿੜੇ ਮੱਥੇ ਸਜ਼ਾ ਕਿਵੇਂ ਭੁਗਤੀ—

*"ਇਕ ਦਿਨ ਸੂਬਾ ਪਹਾੜਾ ਸਿੰਘ ਖੂਹ ਪਰ ਇਸ਼ਨਾਨ ਕਰਦਾ ਸੀ। ਕਿਸੇ ਨੇ ਆ ਕੇ ਜਲ ਮੰਗਿਆ। ਗੜਵਾ ਮਾਂਜਣ ਦੇ ਮਾਰੇ ਨੇ ਜਲ ਨਾ ਪਿਲਾਇਆ। ਸ੍ਰੀ ਸਤਿਗੁਰੂ ਜੀ ਨੇ ਸੁਣ ਕੇ ਬਚਨ ਕੀਤਾ, "ਜੇਕਰ ਤੁਸਾਂ ਖੂਹ ਪਰ ਜਲ ਨਾ ਪਿਲਾਇਆ ਤਾਂ ਹੋਰ ਕੀ ਸਵਾਰਨਾ ਹੈ।" ਸਤਿਗੁਰੂ ਜੀ ਉਸਨੂੰ ਤਨਖ਼ਾਹ ਲਾਈ ਕਿ ਸਵਾ ਮਣ ਦਾਣੇ ਪੀਹ। ਬਾਬਾ ਪਹਾੜਾ ਸਿੰਘ ਨੇ ਸਵਾ ਮਣ ਦਾਣੇ ਪੀਸੇ।"*[13]

ਸਤਿਗੁਰੂ ਜੀ ਇਕ ਦਿਨ ਆਪਣੀ ਮੌਜ ਵਿਚ ਘੋੜੀ ਭਜਾ ਕੇ ਸੂਬਿਆਂ ਅਤੇ ਸੰਗਤ ਵਿਚੋਂ ਪਾਸੇ ਨਿਕਲ ਗਏ। ਦੋ ਪਹਿਰ ਬਾਅਦ ਦੂਰੋਂ ਆਉਂਦੇ ਦਿਸੇ। ਸੂਬਿਆਂ ਨੂੰ ਸੁੱਖ ਦਾ ਸਾਹ ਆਇਆ, ਅੱਗੇ ਹੋ ਕੇ ਜਾ ਕੇ ਮਿਲੇ। ਮੰਗਲ ਸਿੰਘ ਬਿਸ਼ਨ ਪੁਰੀਏ ਨੇ ਇਕ ਮਸਤਾਨੇ ਨੂੰ ਮਾਰਿਆ ਸੀ, ਸਤਿਗੁਰੂ ਜੀ ਨੇ ਕਿਹਾ, "ਮੈਥੋਂ ਨਹੀਂ ਮਸਤਾਨੇ ਤੋਂ ਭੁੱਲ ਮੰਗ।" ਫਿਰ ਸਤਿਗੁਰੂ ਜੀ ਨੇ ਖੋਟੇ ਕਰਮ ਵਾਲਿਆਂ ਨੂੰ ਜੁੱਤੀਆਂ ਵੀ ਮੋਰਾਂ ਵਿਚ ਪੁਆਈਆਂ ਅਤੇ ਅੱਗੋਂ ਲਈ ਸਖ਼ਤ ਸਜ਼ਾ ਦੇਣ ਦੀ ਤਾੜਨਾ ਵੀ ਕੀਤੀ। *"ਅਤੇ ਇਹ*

*ਭੀ ਬਚਨ ਕੀਤਾ ਗੁਰੂ ਜੀ ਕਿ ਐਸਾ ਸਮਾਂ ਆਵੇਗਾ ਕਿ ਧਨ ਪਦਾਰਥ ਦੇ ਉੱਤੋਂ ਦੀ, ਮੇਰੇ ਸਿੰਘ ਲੰਘ ਜਾਣਗੇ ਚੱਕਣਗੇ ਨਹੀਂ। ਘਾਟਾ ਕਿਸੇ ਚੀਜ਼ ਦਾ ਨਹੀਂ ਹੋਊ। ਦੁੱਧ ਦੇ ਸਮੁੰਦਰ ਹੋ ਜਾਣਗੇ, ਪਾਰਸਾਂ ਕੇ ਪਰਬਤ ਹੋ ਜਾਣਗੇ।"*[14]

ਮਾਨਵ-ਜਾਤੀ ਦੇ ਉੱਜਲ ਭਵਿੱਖ ਦੀ ਕਾਮਨਾ ਕਰਨ ਵਾਲਾ ਕੋਈ ਮਹਾਂ-ਮਾਨਵ ਹੀ, ਇਸ ਤਰ੍ਹਾਂ ਦੇ ਭਵਿੱਖ ਨਕਸ਼ੇ ਉਲੀਕ ਸਕਦਾ ਹੈ। ਸ੍ਰੀ ਸਤਿਗੁਰੂ ਜੀ ਦੀ ਸਾਰੀ ਸਿੱਖਿਆ ਹੀ ਭਵਿੱਖ-ਮੁਖੀ ਹੈ। ਇਹੋ ਕੂਕਾ-ਅੰਦੋਲਨ ਦਾ ਪ੍ਰਗਤੀਸ਼ੀਲ ਖਾਸਾ ਹੈ।

ਅਨੰਦਪੁਰ ਸਾਹਿਬ ਦੇ ਦੂਸਰੇ ਹੋਲੇ-ਮਹੱਲੇ ੧੮੭੦ ਈ. ਵਾਲੇ ਤੋਂ ਵਾਪਸ ਆ ਰਹੇ ਸਨ, ਇਕੋ ਪਰਿਵਾਰ ਦੇ ਜੀਆਂ ਦਾ ਆਪੋ ਵਿਚ ਕਦੇ ਮੱਤਭੇਦ ਵੀ ਹੋ ਜਾਂਦਾ ਹੈ।

"ਬਾਬਾ ਪਹਾੜਾ ਸਿੰਘ ਅਤੇ ਬਾਬਾ ਸੁੱਧ ਸਿੰਘ ਦੋਵੇਂ ਆਪਸ ਮੈਂ ਬੋਲਦੇ ਸੇ। ਬਚਨ ਹੋਇਆ ਕਿਉਂ ਲੜਦੇ ਹੋ ? ਸੁੱਧ ਸਿੰਘ ਨੇ ਆਖਿਆ ਜੀ ਮੈਂ ਰਸਤ ਏਸ ਕੋ ਟਹਿਲੇ ਵਾਲੇ ਕੋ ਦੇ ਦਿੱਤੀ ਹੈ। ਇਹ ਮੇਰੇ ਨਾਲ ਖਾਹ ਮਖਾਹ ਬੋਲਦਾ ਹੈ। ਬਚਨ ਕੀਤਾ ਦੇਖੋ ਇਹ ਸਿੰਘ ਮੁਲਤਾਨ ਸੇ ਆਇਆ ਹੈ। ਇਹ ਸਿੰਘ ਜਪੁ ਜਾਪ ਪੜ੍ਹਦੇ ਦੇਖਕੇ ਬੈਠ ਗਿਆ ਸੀ। ਦੱਸ ਤਾਂ ਸਾਹਿਬ ਸਿੰਘ! ਮੈਂ ਕਿਸ ਦਾ ਪਾਠ ਕਰਦਾ ਹਾਂ ? ਬਾਬੇ ਨੇ ਕਹਾ ਜੀ ਤੁਸੀਂ ਜਾਣੋ। ਬਚਨ ਹੋਇਆ ਜਿਨ੍ਹਾਂ ਨੇ ਸਾਨੂੰ ਕੰਮ ਦੇਣਾ ਹੈ ਤੂੰ ਜਾਣਦਾ ਹੈ ਉਨ੍ਹਾਂ ਕੋ ? ਦੱਸ ਤਾਂ ਕੌਣ ਕੌਣ ਹੈ ? ਬਾਬੇ ਜੀ ਆਖਿਆ ਜੀ ਤੁਹਾਡੀਆਂ ਤੁਸੀਂ ਜਾਣੋ। ਸਾਨੂੰ ਕੀ ਖਬਰ ਹੈ ਆਪ ਕੀਆ ਕੁਦਰਤਾਂ ਕੀ।

"ਮੁਲਤਾਨ ਵਾਲੇ ਸਿੰਘ ਨੇ ਅਰਜ਼ ਕੀਤੀ ਜੀ ਜਦੋਂ ਦਾ ਮੈਂ ਆਇਆ ਹਾਂ, ਆਪ ਕਾ ਦਰਸ਼ਨ ਕੀਤਾ ਹੈ, ਸੋ ਤਦੋਂ ਦੀ ਮੈਥੋਂ ਬਾਣੀ ਨਹੀਂ ਪੜ੍ਹ ਹੁੰਦੀ। ਗੁਰੂ ਜੀ ਬਚਨ ਕੀਤਾ ਅਸੀਂ ਭਜਨ ਬੰਦਗੀ ਹਟਾਉਣ ਵਾਲੇ ਹਾਂ ? ਏਤਨੇ ਬਚਨ ਕਹਿਣੇ ਸੇ ਸਿੰਘ ਕਾ ਦਿਲ ਗਿਣਤੀਆਂ ਮੇਂ ਪੈ ਗਿਆ ਉਸ ਕਾ ਸੰਸਾ ਨਵਿਰਤ ਕਰਨੇ ਕੋ ਗੁਰੂ ਜੀ ਬਚਨ ਕੀਤਾ, ਜਿਸ ਵਾਸਤੇ ਤੁਸੀਂ ਭਜਨ ਬਾਣੀ ਪੜ੍ਹਦੇ ਹੋ, ਸੋ ਜੇਕਰ ਉਸ ਕਾ ਦਰਸ਼ਨ ਹੋ ਜਾਏ ਤਾਂ ਦੋਵੇਂ ਹੀ ਛੁੱਟ ਜਾਂਦੀਆਂ ਹਨ। ਭਜਨ ਅਤੇ ਬਾਣੀ ਆਪਣੇ ਦੇਸ ਕੋ ਲੈ ਜਾਂਦੀ ਹੈ। ਭਜਨ ਬਾਣੀ ਕੇ ਪ੍ਰਤਾਪ ਸੇ ਜਿੱਥਿ ਤੈ ਆਉਣਾ ਸੀ ਉੱਥੇ ਆਇ ਗਿਆ ਹੈ।"[15]

ਸਾਰੇ ਸੂਬਿਆਂ ਵਿਚੋਂ ਛੋਟੀ ਉਮਰ ਦੇ ਸੂਬੇ ਸਾਹਿਬ ਸਿੰਘ, ਲੱਖਾ ਸਿੰਘ, ਪਹਾੜਾ ਸਿੰਘ ਹੋਰੀਂ ਸਨ। ਇਹ ਪ੍ਰੇਮ ਨਾਲ ਸਤਿਗੁਰੂ ਜੀ ਨੂੰ ਬਾਪੂ ਜੀ ਵੀ ਕਿਹਾ ਕਰਦੇ ਸਨ। ਵੈਸੇ ਵੀ ਗੁਰ-ਸਿੱਖ ਦਾ ਨਾਤਾ, ਪਿਉ-ਪੁੱਤਰਾਂ ਵਾਲਾ ਹੀ ਹੁੰਦਾ ਹੈ। ਇਸ ਨਾਤੇ ਵਿਚ ਇਹ ਲੌਕਿਕ ਤੇ ਪਾਰਲੌਕਿਕ ਦੋਵੇਂ ਰੰਗ ਹੁੰਦੇ ਹਨ। ਪਹਾੜਾ ਸਿੰਘ ਹੋਰੀਂ, ਪਿਉ-ਪੁੱਤਰਾਂ ਦੇ ਵਿਚਾਲੇ ਲਾਡ ਮਲ੍ਹਾਰ ਦੀ ਸ਼ੈਲੀ ਵਿਚ ਕਦੇ ਕਦੇ ਇਹੋ ਜਹੀਆਂ ਮੰਗਾਂ ਵੀ ਕਰ ਲੈਂਦੇ ਸਨ ਕਿ ਅਸੀਂ ਵੀ ਸਤਿਗੁਰੂ ਜੀ ਜਿਹੀ ਵਸਤੂ ਵਰਤਣ ਦੇ ਅਧਿਕਾਰੀ ਹਾਂ-ਪੁੱਤਰ ਜੁ ਹੋਏ। ਫਿਰ ਸਤਿਗੁਰੂ ਜੀ ਸਾਦਾ ਰਹਿਣੀ ਦੀ ਸਿੱਖਿਆ ਦਿੰਦੇ ਸਨ—

"ਦਮਦਮੇ ਨੂੰ ਜਾਂਦਿਆਂ ਸ੍ਰੀ ਸਤਿਗੁਰੂ ਜੀ ਹੁਕਮ ਦਿੱਤਾ ਦਿਓ ਘੋੜੀ ਪਹਾੜਾ ਸਿੰਘ ਨੂੰ ? ਪਹਾੜਾ ਸਿੰਘ ਨੇ ਕਹਾ ਕਿ ਮੈਂ ਘੋੜੀ ਉਹ ਲਵਾਂਗਾ ਜੇੜੀ ਸਤਿਗੁਰੂ ਜੀ ਦੀ

ਘੋੜੀ ਵਰਗੀ ਹੋਵੇ। ਅਸੀਂ ਭੀ ਪੁੱਤਰ ਹਾਂ ਜੋ ਪੈਹਰਨਗੇ ਸੋ ਪੈਹਰਾਂਗੇ। ਇਕ ਹੋਰ ਘੋੜੀ ਆਈ ਉਹ ਲੇ ਲਈ ਰਾਜੀ ਹੋਕੇ। ਗੁਰੂ ਜੀ ਬਚਨ ਕੀਤਾ ਇਕ ਬੱਟਾ ਤਾਂ ਲੱਥਾ ਹੈ। ਫੇਰ ਕਿਸੇ ਦੁਸ਼ਾਲਾ ਭੇਟਾ ਧਰਿਆ। ਪਹਾੜਾ ਸਿੰਘ ਕੋ ਦੇ ਕੇ ਬਚਨ ਕਰਿਆ ਦੂਆ ਬੱਟਾ ਲੱਥਾ ਹੈ। ਪਹਾੜਾ ਸਿੰਘ ਸੂਬੇ ਨੇ ਆਖਿਆ ਇਹ ਤਾਂ ਸੌ ਰੁਪਈਏ ਦੀ ਕੀਮਤ ਕਾ ਹੈ। ਧੁਆਡੇ ਉੱਤੇ ਜਿਆਦਾ ਕੀਮਤ ਕਾ ਹੈ।

"ਪਹਾੜਾ ਸਿੰਘ ਬੜੇ ਉੱਚੇ ਲੱਠੇ ਕੇ ਕਛਹਿਰੇ ਪਾਉਂਦਾ ਸੀ। ਲੱਠਾ ਲੈਣ ਗਿਆ ਤਾਂ ਪਸੰਦ ਨਾ ਆਇਆ। ਸ੍ਰੀ ਸਤਿਗੁਰੂ ਜੀ ਬਚਨ ਕੀਤਾ–"ਦੇਖ ਪਹਾੜਾ ਸਿੰਘ! ਮੇਰੇ ਕਛਹਿਰੇ ਮੋਟੇ ਕੱਪੜੇ ਦੇ ਹਨ। ਤੇਰੀ ਪਸੰਦ ਲੱਠਾ ਵੀ ਨਹੀਂ ਆਉਂਦਾ।" ਪਹਾੜਾ ਸਿੰਘ ਨੇ ਕਹਾ ਜੀ ਸਤਿ ਬਚਨ, ਮੈਂ ਵੀ ਮੋਟੇ ਕੱਪੜੇ ਕੇ ਈ ਕਛਹਿਰੇ ਪਾਵਾਂਗਾ। ਸੂਬਿਆਂ ਕੋ ਸੇਵਾ ਟਹਿਲ ਕਰਨ ਵਾਸਤੇ ਸਿੰਘ ਦਿੱਤੇ ਹੋਏ ਹੈ।"[16]

ਦੇਸ਼ ਕੌਮ ਨਾਲ ਗੂਹੜਾ ਪ੍ਰੇਮ ਪਾ ਕੇ ਪਹਾੜਾ ਸਿੰਘ ਹੋਰਾਂ ਨੇ ਆਪਣਾ ਘਰ ਪਰਿਵਾਰ ਵਸਾਉਣ ਦਾ ਕਦੇ ਸੁਪਨਾ ਵੀ ਨਹੀਂ ਲਿਆ।

## ਹਵਾਲੇ ਅਤੇ ਟਿੱਪਣੀਆਂ


1. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ–ਨਾਹਰ ਸਿੰਘ ਕ੍ਰਿਪਾਲ ਸਿੰਘ–ਦਿੱਲੀ–੧੯੮੯–ਸਫਾ–੯੨
2. ਉਪਰੋਕਤ–ਸਫਾ ੮੨
3. ਉਪਰੋਕਤ–ਸਫਾ ੪੭੭
4. ਉਪਰੋਕਤ–ਸਫਾ ੫੧੮
5. ਉਪਰੋਕਤ–ਸਫਾ ੧੬੨
6. ਕੂਕਾ ਮੂਵਮੈਂਟ–ਫੌਜਾ ਸਿੰਘ ਬਾਜਵਾ–ਦਿੱਲੀ–੧੯੬੫ ਈ. ਸਫਾ ੨੨੬
7. ਸਤਿਜੁਗ ਦਾ ਬਸੰਤ ਅੰਕ–੨੧ ਮਾਘ ੨੦੪੩ ਬਿਕ੍ਰਮੀ–ਜੀਵਨ ਨਗਰ–ਸਫਾ ੭੬–੭੭
8. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ–ਸਫਾ ੪੮੬
9. ਉਪਰੋਕਤ–ਸਫਾ ੪੮੭
10. ਉਪਰੋਕਤ–ਸਫਾ ੫੨੮–੨੯
11. ਉਪਰੋਕਤ–ਸਫਾ ੫੨੯
12. ਉਪਰੋਕਤ–ਸਫਾ ੭੬੯
13. ਸਤਿਗੁਰੂ ਬਿਲਾਸ ਭਾਗ ਪਹਿਲਾ–ਭਾਈ ਸੰਤੋਖ ਸਿੰਘ ਬਾਹੋਵਾਲ–ਭੈਣੀ ਸਾਹਿਬ (ਸੰਪਾਦਕ ਜਸਵਿੰਦਰ ਸਿੰਘ) ਸੰਨ ੨੦੦੨ ਈ. ਸਫਾ ੨੪੩
14. ਉਪਰੋਕਤ–ਸਫਾ ੨੫੯
15. ਉਪਰੋਕਤ–ਸਫਾ ੩੪੮–੪੯
16. ਉਪਰੋਕਤ–ਸਫਾ ੩੯੮

# ਕੂਕਾ-ਲਹਿਰ ਦੇ ਅਮਰ ਨਾਇਕ
# ਅਦਾਲਤੀ-ਸੂਬਾ, ਸੂਬਾ ਗਿਆਨੀ ਸਿੰਘ

"ਚੰਦਾ ਸਿੰਘ ਗੁਰ ਰਚਿਆ ਭਾਣਾ,
ਸਿੰਘ ਕਰਦੇ ਜ਼ੋਰ ਧਿਙਾਣਾ,
ਕਹਿੰਦੇ ਮਲੇਰ ਕੋਟਲੇ ਧਾਣਾ,
ਜੰਵੇ ਗਿਆਨ ਸਿੰਘ ਦੀ ਜਾਣਾ,
ਬਦਲਾ ਲੈਣਾ ਪਾਸ ਪਠਾਣਾ,
ਇਹ ਮਨ ਵਿਚਾਰਦੇ।

—ਬਾਰਾਂਮਾਹ, ਭਾਈ ਚੰਦਾ ਸਿੰਘ 'ਝੱਬਰ'

ਸਾਕਾ ਮਲੇਰਕੋਟਲੇ ਦਾ ਇਕ ਮਹੱਤਵਪੂਰਨ ਕਾਰਨ, ਰਾਇਕੋਟ ਬੁੱਚੜਬੱਧ ਵਾਲੇ ਸਾਕੇ ਵਿਚ, ੨੬ ਨਵੰਬਰ ੧੮੭੧ ਈ. ਨੂੰ ਬੇਦੋਸ਼ ਸੂਬੇ ਗਿਆਨਾ ਸਿੰਘ ਜਾਂ ਗਿਆਨੀ ਸਿੰਘ ਦਾ ਲੁਧਿਆਣਾ ਵਿਖੇ ਫਾਂਸੀ ਲਾਕੇ, ਇਕ ਹੋਰ ਸਿੰਘ ਜੋ ਆਪ ਦਾ ਹੀ ਸਿਰਨਾਵੀਆਂ ਸੀ, ਰਤਨ ਸਿੰਘ ਜੀ ਦੇ ਨਾਲ ਇਕੱਠਾ ਸ਼ਹੀਦ ਕਰ ਦੇਣਾ ਸੀ। ਗਿਆਨਾ ਸਿੰਘ ਦਾ ਨਾਮ ਰਤਨ ਸਿੰਘ ਸੀ ਅਤੇ ਉਹ ਅਜੇ ਵਿਆਹਿਆ ਨਹੀਂ ਸੀ। ਇਸ ਲਈ ਹੀਰਾ ਸਿੰਘ ਲਹਿਣਾ ਸਿੰਘ ਦੇ ਮਸਤਾਨਾ ਦਲ ਨੇ ਜਨਵਰੀ ੧੮੭੨ ਈ. ਵਿਚ ਮਲੇਰਕੋਟਲੇ ਦੇ ਬੁੱਚੜਾਂ 'ਤੇ ਹਮਲਾ ਕਰਕੇ ਰਿਆਸਤੀ ਰਾਜ ਦੇ ਰਾਖੇ ਅੰਗਰੇਜ਼ ਹਾਕਮਾਂ ਨਾਲ ਲੋਹਾ ਲੈ ਕੇ, ਗਿਆਨੀ ਸਿੰਘ ਹੋਰਾਂ ਦੀ ਜੰਞ ਚੜ੍ਹਨ ਦੀ ਇਹ ਨਿਵੇਕਲੀ ਰੀਝ, ਇਸ ਤਰ੍ਹਾਂ ਪੂਰੀ ਕੀਤੀ ਸੀ ਜਿਸ ਨੂੰ 'ਬਾਰਾਂਮਾਂਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ' ਦੇ ਕਵੀ ਉਪਰੋਕਤ ਭਾਈ ਚੰਦਾ ਸਿੰਘ ਨੇ ਘਟਨਾ ਦੇ ਬੀਤਣ ਤੋਂ ਕੋਈ ੧੦-੧੨ ਵਰ੍ਹੇ ਬਾਦ ਹੀ ਕਾਨੀਬੰਦ ਕਰਕੇ, ਨਾਮਧਾਰੀ ਇਤਿਹਾਸ ਅਤੇ ਪੰਜਾਬੀ ਸਾਹਿਤ ਵਿਚ, ਸੂਬਾ ਗਿਆਨੀ ਸਿੰਘ ਜੀ ਦਾ ਉੱਚ ਮੁਕਾਮ ਸੁਨਿਸ਼ਚਿਤ ਕਰ ਦਿੱਤਾ ਸੀ।

ਇਹੋ ਕਵੀ ਦੇ ਸ਼ਬਦਾਂ ਦਾ ਜਾਦੂ ਹੁੰਦਾ ਹੈ ਜੋ ਸਿਰ ਚੜ੍ਹ ਕੇ ਬੋਲਦਾ ਹੈ। ਪੰਜਾਬ ਦੇ ਸ਼ਾਇਰਾਂ ਨੇ ਭਾਵੇਂ ਉਹ ਵਾਰਕਾਰ ਸਨ ਜਾਂ ਕਿੱਸਾ ਕਾਰ ਜਾਂ ਸੂਫੀ ਰੰਗਣ ਵਾਲੇ ਭਗਤ-ਸੰਤ ਕਵੀ, ਆਪਣੇ ਪਾਤਰ ਚੁਨਣ ਲੱਗਿਆਂ, ਜੂਝਦੀ ਲੋਕਾਈ ਨੂੰ ਧਿਆਨ ਗੋਚਰੇ ਰੱਖਿਆ। ਬਰਤਾਨਵੀ ਬਸਤੀਵਾਦੀਆਂ ਵਿਰੁੱਧ ਸਤਿਗੁਰੂ ਰਾਮ ਸਿੰਘ ਜੀ ਦੀ ਅਗੁਆਈ ਹੇਠ ਚੱਲੀ ਕੂਕਾ ਲਹਿਰ ਵਿਚ, ੬-੭ ਸਾਲ ਸਰਗਰਮ ਹਿੱਸਾ ਪਾਕੇ ੩੫ ਸਾਲ ਦੀ ਭਰ ਜੁਆਨ ਉਮਰ ਵਿਚ, ਆਪਣਾ ਠੀਕਰਾ ਬਦੇਸ਼ੀ ਹਾਕਮਾਂ ਦੇ ਸਿਰ ਭੰਨਣ ਸਦਕਾ ਅਤੇ ਪੰਜਾਬ ਦੀ ਵੀਰ ਜਾਂ ਨਾਇਕ ਪਰੰਪਰਾ ਤੇ ਅੱਖਰ ਅੱਖਰ ਖਰਾ ਉਤਰਨ ਸਦਕਾ, ਸੂਬਾ ਗਿਆਨੀ ਸਿੰਘ, ਲਹਿਰ ਦੇ ਇਤਿਹਾਸ ਵਿਚ ਅਮਰ ਸਥਾਨ ਪ੍ਰਾਪਤ ਕਰ ਗਏ।

ਸੂਬਾ ਜੀ ਦੇ ਮੁੱਢਲੇ ਜੀਵਨ ਵੇਰਵਿਆਂ ਬਾਰੇ ਸਾਡਾ ਇਤਿਹਾਸ ਖਾਮੋਸ਼ ਹੈ।

ਉਹਨਾਂ ਦਾ ਪਿਤਾ ਰਾਮ ਕਿਸ਼ਨ ਅੱਜਕਲ੍ਹ ਦੇ ਹਰਿਆਣੇ ਦੇ ਜਾਟ (ਗੋਦਾਰਾ) ਭਾਈਚਾਰੇ ਨਾਲ ਸੰਬੰਧਿਤ ਸੀ। ਜਿਵੇਂ ਕਿ ਖੇਤੀਬਾੜੀ ਦੇ ਕੰਮਾਂ ਵਿਚ ਵਾਪਰ ਜਾਂਦਾ ਸੀ ਲੜਾਈ ਝਗੜਾ ਜਾਂ ਕੋਈ ਖੂਨ ਖਰਾਬਾ ਹੋ ਗਿਆ ਤਾਂ ਰਾਮ ਕਿਸ਼ਨ ਨੂੰ ਹੁਣ ਦੇ ਫਤੇਹਾਬਾਦ (ਪਹਿਲਾਂ ਹਿਸਾਰ) ਜ਼ਿਲ੍ਹੇ ਦੇ ਪ੍ਰਸਿੱਧ ਪਿੰਡ ਬੜੋਪਲ ਤੋਂ, ਜੋ ਦਿੱਲੀ ਫਾਜ਼ਿਲਕਾ ਸ਼ਾਹਰਾਹ ਤੇ ਅਗਰੋਹੇ ਅਤੇ ਫਤੇਹਾਬਾਦ ਦੇ ਵਿਚਾਲੇ ਜਿਹੇ ਹੈ, ਤਦੋਕੀ ਪਟਿਆਲਾ ਰਿਆਸਤ (ਅੱਜਕਲ੍ਹ ਜ਼ਿਲ੍ਹਾ ਬਠਿੰਡਾ-ਪੰਜਾਬ) ਦੇ ਪਿੰਡ ਮੰਡੀਕਲਾਂ ਵਿਚ ਆਉਣਾ ਪਿਆ। ਉਹਨਾਂ ਦੇ ਇਕ ਭਾਈ ਦਾ ਨਾਮ ਹਰਨਾਮ ਸਿੰਘ ਸੀ ਜਿਸ ਦੇ ਕੰਨ ਦੀਆਂ ਪੇਪੜੀਆਂ ਦੋ ਦੋ ਉਂਗਲ ਲੰਮੀਆਂ ਹੋਣ ਕਾਰਨ ਉਸਨੂੰ 'ਕੰਨੂ' ਵੀ ਕਿਹਾ ਜਾਂਦਾ ਸੀ। ਕਿਤੇ ਕਿਤੇ ਉਸਦੇ ਵੀ ਗਿਆਨੀ ਰਤਨ ਸਿੰਘ ਜਿਉਂ ਹੀ ਸਤਿਗੁਰੂ ਜੀ ਦੁਆਰਾ ਸੂਬੇ ਥਾਪੇ ਜਾਣ ਦਾ ਵੇਰਵਾ ਵੀ ਮਿਲਦਾ ਹੈ। ਪ੍ਰੰਤੂ ਇਸ ਹਰਨਾਮ ਸਿੰਘ ਦਾ ਪਿੰਡ ਮੰਡੀ ਰਿਆਸਤ ਜੀਂਦ ਹੈ ਅਤੇ ਇਸਦਾ ਪਿਤਾ ਆਸਾ ਸਿੰਘ ਹੈ। ਪੰਜਾਬ ਪੁਲੀਸ ਦੇ ਆਈ.ਜੀ. ਦੀ ਪੰਜਾਬ ਸਰਕਾਰ ਦੇ ਸਕੱਤਰ ਨੂੰ ੨੦ ਜਨਵਰੀ ਨੂੰ ੧੮੬੮ ਈ. ਰੀਪੋਰਟ ਵਿਚ ਪਿਛਲੀ ਦੀਵਾਲੀ ਤੇ ਜਾਣ ਵਾਲੇ ਸੂਬਿਆਂ ਵਿਚ ਉਪਰੋਕਤ ਹਰਨਾਮ ਸਿੰਘ ਦਾ ਨਾਮ ਤਾਂ ਮਿਲਦਾ ਹੈ ਪਰ ਗਿਆਨੀ ਸਿੰਘ ਦਾ ਨਹੀਂ।[1] ਹੁਸ਼ਿਆਰਪੁਰ ਪੁਲੀਸ ਦੇ ਇੰਸਪੈਕਟਰ ਫਜ਼ਲ ਹੁਸੈਨ, ਜਿਸਦੀ ਡਿਊਟੀ, ਅਨੰਦਪੁਰ ਸਾਹਿਬ ਦੇ ੧੮੬੭ ਈ. ਦੇ ਹੋਲੇ ਮਹੱਲੇ ਸਮੇਂ ਕੂਕਿਆਂ ਤੇ ਗੈਰ ਕੂਕਿਆਂ ਵਿਚਾਲੇ, ਝਗੜੇ ਦੀ ਸੂਰਤ ਵਿਚ ਵਿਵਸਥਾ ਬਣਾਈ ਰੱਖਣ 'ਤੇ ਲਾਈ ਗਈ ਸੀ, ਆਪਣੀ ਵਿਸ਼ੇਸ਼ ਰੀਪੋਰਟ ਵਿਚ ਅਨੰਦਪੁਰ ਸਾਹਿਬ ਸਤਿਗੁਰੂ ਜੀ ਨਾਲ ਪਹੁੰਚੇ ਜਿਹਨਾਂ ਸੂਬਿਆਂ ਦਾ ਜ਼ਿਕਰ ਕਰਦਾ ਹੈ, ਉਸ ਵਿਚ ਇਕ ਨਾਮ ਰਤਨ ਸਿੰਘ ਹੋਰਾਂ ਦਾ ਸ਼ਾਮਲ ਹੈ, ਜੋ ਨਿਸ਼ਚੇ ਹੀ ਸੂਬਾ ਗਿਆਨੀ ਸਿੰਘ ਜੀ ਹੀ ਹਨ।[2] ਫਜ਼ਲ ਹੁਸੈਨ ਜਿਹਨਾਂ ੨੨ ਸੂਬਿਆਂ ਦੀ ਲਿਸਟ ਬਣਾਉਂਦਾ ਹੈ, ਉਹਨਾਂ ਵਿਚੋਂ ਸਿਰਫ ਜੋਤਾ ਸਿੰਘ ਢਪਈ ਹਾਜ਼ਰ ਨਹੀਂ ਸੀ। ਉਹ ਇਹ ਵੀ ਲਿਖਦਾ ਹੈ ਕਿ ਮੈਂ ਇਹਨਾਂ ਸਾਰੇ ਸੂਬਿਆਂ ਤੋਂ ਜਦੋਂ ਇਹਨਾਂ ਦਾ ਪਤਾ ਟਿਕਾਣਾ ਪੁੱਛਿਆ ਤਾਂ ਉਹਨਾਂ ਨੇ ਭੈਣੀ ਸਾਹਿਬ ਹੀ ਦੱਸਿਆ ਅਤੇ ਇਹ ਵੀ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਬਾਅਦ ਸਾਨੂੰ ਆਪਣੇ ਪਹਿਲੇ ਘਰ ਘਾਟ ਜੇ ਕੋਈ ਸਨ ਤਾਂ ਉੱਕਾ ਵਿੱਸਰ ਗਏ ਹਨ। ਪੰਜਾਬੀ ਦਾ ਪਹਿਲਾ ਕਿੱਸਾਕਾਰ ਦਮੋਦਰ ਇਹ ਕੁਝ ਹੀ ਤਾਂ ਰਾਂਝੇ ਨੂੰ ਮਿਲਣ ਬਾਅਦ ਹੀਰ ਦੇ ਮੂੰਹੋਂ ਕਢਾਉਂਦਾ ਹੈ–

"ਜ਼ਾਤ ਸਨਾਤ ਪਛਾਣੋ ਨਾਂਹੀ ਮੈਂ ਚਾਕੇ ਨਾਲ ਚਕੇਟੀ।
ਕੱਦਣ ਚੂਚਕ ਮਾਂ ਪਿਓ ਮੈਂਡਾ ਤੇ ਮੈਂ ਕੱਦਣ ਉਹਨਾਂ ਦੀ ਬੇਟੀ ?"

੧੮੬੮ ਈ. ਦੀ ਸ੍ਰੀ ਅੰਮ੍ਰਿਤਸਰ ਦੀ ਦੀਪਮਾਲਾ ਸਮੇਂ ਵੀ ਸੂਬਾ ਜੀ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਨ। ਸਤਿਗੁਰੂ ਜੀ ਅਤੇ ਸੰਗਤ ਦਰਿਆ ਸਤਿਲੁਜ ਦੇ ਪੱਤਣ 'ਤੇ ਪੁੱਜ ਗਏ। ਇਥੇ ਵਾਪਰੇ ਇਕ ਕਉਤਕ ਨੂੰ ਭਾਈ ਸੰਤੋਖ ਸਿੰਘ ਬਾਹੋਵਾਲ ਨੇ ਆਪਣੇ ਗ੍ਰੰਥ ਵਿਚ ਇਉਂ ਬਿਆਨਿਆ ਹੈ–"ਮਹੀਨਾ ਅੱਸੂ ਬਾਰਸ਼ ਹੁੰਦੀ ਰਹੀ।

ਦਰਿਆਉਂ ਚੜ੍ਹਿਆ ਹੋਇਆ ਸੀ। ਦੋ ਫੇਰੀ ਤਾਂ ਸਤਿਗੁਰੂ ਜੀ ਮੁੜ ਆਏ। ਤੀਜੀ ਫੇਰੀ ਬਚਨ ਕੀਤਾ ਹੁਣ ਨਹੀਂ ਅਟਕਣਾ ਹੈ, ਬੇੜੀ ਪਰ ਚੜ੍ਹ ਬੈਠੇ। ਮਲਾਹਾਂ ਕਹਾ ਜੀ ਦਿਨ ਥੋੜ੍ਹਾ ਰਹਿ ਗਿਆ ਹੈ। ਬਚਨ ਕੀਤਾ ਹੋਰ ਥੋੜ੍ਹਾ ਖਿੱਚ ਕੇ ਰੱਬ ਨੂੰ ਯਾਦ ਕਰਕੇ ਛੱਡ ਦਿਓ ਬੇੜੀ। ਚਾਰ ਬੇੜੀਆਂ ਹੋਰ ਤੇ ਪੰਜਵੀਂ ਸਤਿਗੁਰਾਂ ਵਾਲੀ, ਪੰਜੇ ਬੇੜੀਆਂ ਅਕੱਠੀਆਂ ਛੱਡੀਆਂ। ਦੋ ਬੇੜੀਆਂ ਦਾ ਕੁਛ ਪਤਾ ਨਹੀਂ ਲੱਗਾ। ਪੁਲ ਰੇਲ ਦਾ ਬਣਦਾ ਸੀ ਟਕਰਾ ਕੇ ਡੁੱਬ ਗਈਆਂ। ਚੌਥੀ ਬੇੜੀ ਜੋ ਥੀ ਤਿਸ ਵਿਚ ਗੱਡਾ ਸੀ, ਦੋ ਬੈਲ ਥੇ ਵਿਚ। ਮੱਲਾਹਾਂ ਨੇ ਪੁਕਾਰ ਕੀਤੀ ਸਾਡੀ ਕੋਈ ਵਾਹ ਨਹੀਂ। ਬੇੜੀ ਪਾਟ ਚੱਲੀ ਹੈ। ਸੂਬਾ ਗਿਆਨ ਸਿੰਘ ਨੇ ਪੁਕਾਰ ਕੀਤੀ, "ਸੱਚੇ ਪਾਤਸ਼ਾਹ ਜੀ ਤੇਰੇ ਸਾਮ੍ਹਣੇ ਗਊਆਂ ਮਟਨਗੀਆਂ, ਰੌਛਿਆ ਕਰੋ। ਤਤਕਾਲ ਬੇੜੀ ਬਰੇਤੀ ਪਰ ਲੱਗੀ। ਜੋ ਸਤਿਗੁਰੂ ਜੀ ਵਾਲੀ ਬੇੜੀ ਸੀ ਸੋ ਭੀ ਪਾਣੀ ਦੇ ਜ਼ੋਰ ਨਾਲ ਬਹੁਤ ਚੱਲੀ ਬੇਵੱਸ ਹੋਇਕੇ। ਮਲਾਹਾਂ ਨੇ ਪੁਕਾਰ ਕੀਤੀ ਜੀ ਬੇੜੀ ਬੇਵੱਸ ਹੋ ਗਈ ਹੈ, ਸਾਡੀ ਕੋਈ ਵਾਹ ਨਹੀਂ ਹੈ। ਰੌਛਿਆ ਕਰੋ। ਤਾਂ ਹੀ ਖਬਰ ਲੱਗੀ ਜੋ ਬੇੜੀ ਪੱਤਣ ਕੋ ਸਿੱਧੀ ਜਾਇ ਲੱਗੀ। ਮੱਲਾਹ ਨੇ ਉੱਚੀ ਸੇ ਪੁਕਾਰ ਕੀਤੀ ਬੇੜੀ ਬੇਵੱਸ ਹੋਈ ਹੋਈ ਬੰਨੇ ਲੱਗੀ ਹੈ, ਏਹ ਤਾਂ ਆਪ ਖ਼ੁਦਾਇ ਹੈ।"[3]

ਸ਼ਰਧਾਵਾਨ ਗੁਰੂ ਦੇ ਸਿੱਖ ਇਹਨਾਂ ਸਾਖੀਆਂ ਦੁਆਰਾ ਆਪਣਾ ਸਿੱਖੀ ਸਿਦਕ ਸੁਦ੍ਰਿੜ੍ਹ ਕਰਦੇ ਹਨ। ਪੁਰਾਤਨ ਗ੍ਰੰਥਾਂ ਵਿਚ ਵੀ ਇਸ ਤਰ੍ਹਾਂ ਦੀਆਂ ਸਾਖੀਆਂ ਮਿਲਦੀਆਂ ਹਨ। ਇਸੇ ਲਈ ਪ੍ਰੋ. ਮੋਹਨ ਸਿੰਘ ਮਹਾਂਕਾਵਿ "ਨਾਨਕਾਇਣ" ਵਿਚ ਆਦਿ ਗੁਰੂਦੇਵ ਬਾਰੇ ਇਹਨਾਂ ਸਾਖੀਆਂ ਦਾ ਵਰਣਨ ਕਰਨ ਲੱਗੇ 'ਸਾਖੀਕਾਰਾਂ' ਦਾ ਸਹਾਰਾ ਲੈ ਕੇ ਲਿਖਦੇ ਹਨ—

"ਏਸ ਤਰ੍ਹਾਂ ਹੈ ਲਿਖਦਾ ਸਾਡਾ ਸਾਖੀਕਾਰ।"

ਸਾਖੀ ਦਾ ਮਤਲਬ ਹੈ ਗਵਾਹੀ। ਸਾਖੀ ਵਿਚਲੇ ਪਾਤਰ ਦੇ ਵਰਣਨ ਤੋਂ ਉਸਦੇ ਉਸ ਜਗ੍ਹਾ ਵਿੱਦਮਾਨ ਹੋਣ ਦੇ ਸਬੂਤ ਵਜੋਂ ਗਵਾਹੀ ਮਿਲ ਜਾਂਦੀ ਹੈ। ਗਿਆਨ ਸਿੰਘ ਹੋਰਾਂ ਬਾਰੇ ਇਕ ਹੋਰ ਪ੍ਰਸਿੱਧ ਸਾਖੀ ਮਾਨਾਂ ਵਾਲੇ ਦੇ ਹੋਲੇ (ਮਾਰਚ ੧੮੬੯ ਈ.-ਸੰਮਤ ੧੯੨੫ ਬਿਕ੍ਰਮੀ) ਨਾਲ ਸੰਬੰਧਿਤ ਹੈ। ਇਹ ਹੋਲਾ ਸ੍ਰ. ਸਿਮਰਨਜੀਤ ਸਿੰਘ ਮਾਨ ਦੇ ਵਡੇਰੇ ਸ੍ਰ. ਹੀਰਾ ਸਿੰਘ ਨੇ ਪਿੰਡ ਮਾਨਾਂ ਵਾਲੇ ਕਾਲਰ (ਜ਼ਿਲ੍ਹਾ ਸਿਆਲਕੋਟ) ਵਿਖੇ ਕਰਵਾਇਆ ਸੀ। ਬਾਹੋਵਾਲ ਜੀ ਦੇ ਸ਼ਬਦਾਂ ਵਿਚ ਹੀ ਇਸ ਪ੍ਰਸੰਗ ਦਾ ਰਸ ਮਾਣੀਏ— "ਸਵਾ ਪਹਿਰ ਰਾਤ ਸੇ ਇਸ਼ਨਾਨ ਕੀਤਾ। ਆਸਾ ਦੀ ਵਾਰ ਲੱਗੀ। ਅਰਦਾਸਾ ਕੀਤਾ, ਨਿੱਤਨੇਮ ਕੀ ਬਾਣੀ ਪੜ੍ਹੀ। ਮਹੱਲੇ ਚੜ੍ਹਨੇ ਲਗੇ। ਅਲਤਾ (ਰੰਗ) ਭੀ ਦੀਵਾਨ ਮੈਂ ਉਡਾਇਆ ਮਾਨੋਂ ਲਾਲੋ-ਈ-ਲਾਲ ਦਿਸਦੀ ਹੈ। ਮਾਨਾਂ ਵਾਲੀਏ ਸਰਦਾਰ ਨੇ ਕੇਸਰੀ ਪੁਸ਼ਾਕ ਪਹਿਰਾਈ ਸਤਿਗੁਰੂ ਜੀ ਕੋ। ਅਗਲੀ ਤਹਿ ਕਰਕੇ ਰੱਖੀ। ਮੱਥਾ ਟੇਕਦੇ ਹੈ ਹਮੇਸ਼ਾਂ ਹੀ। ਏਕ ਸਰਦਾਰ ਨੇ ਹਾਥੀ ਆਂਦਾ। ਤਿਸ ਪਰ ਸ੍ਰੀ ਸਤਿਗੁਰੂ ਜੀ ਸਹਿਤ ਸੂਬਿਆਂ ਦੇ ਬੈਠੇ। ਆਗੇ ਚਲੇ। ਪਾਛੇ ਸਭ ਸਿੰਘ ਹੋਲਾ ਮਹੱਲਾ ਖੇਡਣ ਚੱਲੇ ਹੈ। ਬੜੀ ਧੂਮਧਾਮ ਸੇ ਚੜ੍ਹੇ, ਲਾਰੇ ਕਾ ਲਾਰਾ।

ਲੜਕਾ ਜਿਊਂਦਾ ਕੀਤਾ—ਏਕ ਲੜਕਾ ਘੁਮਿਆਰ ਕਾ ਗਿਆਨ ਸਿੰਘ ਕੇ ਘੋੜੇ ਦੀ ਫੇਟ ਲੱਗਣੇ ਸੇ ਮਰ ਗਿਆ। ਰੌਲਾ ਪੈ ਗਿਆ। ਸਿੰਘਾਂ ਨੇ ਮਗਰੋਂ ਖ਼ਬਰ ਦਿੱਤੀ ਜੀ ਗਿਆਨ ਸਿੰਘ ਕੇ ਘੋੜੇ ਦੀ ਫੇਟ ਲੱਗਣੇ ਸੇ ਏਕ ਘੁਮਿਆਰ ਕਾ ਲੜਕਾ ਮਰ ਗਿਆ ਹੈ। ਪੁਲਿਸ ਕਹਿਣੇ ਲੱਗੀ ਮੁੰਡਾ ਕੂਕਿਆਂ ਨੇ ਮਾਰਿਆ ਹੈ। ਜੈਸੇ ਖੁਸ਼ੀ ਸੇ ਚੜ੍ਹੇ ਤੈਸੇ ਗ਼ਮੀਂ ਪੈਦਾ ਹੋਇ ਗਈ। ਸਿੰਘਾਂ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ! ਆਪ ਹੀ ਰੱਛਿਆ ਕਰੋਗੇ ਤਾਂ ਠੰਢ ਪਵੇਗੀ। ਨਹੀਂ ਤੇ ਕੋਈ ਗੱਲ ਠੀਕ ਨਹੀਂ ਹੈ। ਜੈਸੇ ਦਰੋਪਦੀ ਕੀ ਲਾਜ ਰੱਖੀ ਸੀ, ਜੈਸੇ ਗਜ ਗ੍ਰਾਹ ਤੇ ਛੁਡਾਇਆ ਸੀ, ਤਿਸੀ ਤਰ੍ਹਾਂ ਰੱਛਿਆ ਕਰੋ।"

"ਇਤਨੀ ਸੁਣ ਕੇ ਹਾਥੀ ਝੱਟ ਮੋੜਿਆ। ਜਿਸ ਜਗ੍ਹਾ ਲੜਕਾ ਪਿਆ ਸੀ, ਉੱਥੇ ਆਏ। ਉਤਰ ਕੇ ਉਸ ਮ੍ਰਿਤ ਲੜਕੇ ਨੂੰ ਹੱਥਾਂ ਉੱਤੇ ਚੁੱਕ ਕੇ ਬਚਨ ਕੀਤਾ ਲੜਕੇ ਕੋ ਮੂਰਛਾ ਆਈ ਹੋਈ ਹੈ। ਉੱਤੇ ਚਾਦਰ ਪਵਾਈ। ਜਾਂ ਹੱਥ ਧਰੇ ਨੂੰ ਛਿਨ ਭਰ ਗੁਜ਼ਰਿਆ ਤਾਂ ਅੰਗੂਠਾ ਹਿੱਲਿਆ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਦੇਖੋ ਅੰਗੂਠਾ ਹਿੱਲਿਆ ਹੈ, ਲੜਕਾ ਜਿਊਂਦਾ ਹੈ। ਏਕ ਘੜੀ ਪਿੱਛੇ ਲੜਕਾ ਉੱਠ ਬੈਠਾ। ਰਾਤ ਤੋੜੀ ਤੁਰਕੇ ਘਰ ਜਾਇ ਰਿਹਾ। ਦੂਜੇ ਪਿੰਡ ਸੋਹਲ ਦਾ ਸੀ। ਜ਼ਾਹਰ ਕਲਾ ਦੇਖਕੇ ਲੋਕ ਕਹਿੰਦੇ ਹੈ ਸਰਦਾਰ ਜੋ ਕਹਿੰਦਾ ਹੈ ਕਿ ਪੂਰਨ ਗੁਰੂ ਅਵਤਾਰ ਹੈ, ਸੋ ਠੀਕ ਹੈ। ਮੁਰਦੇ ਮੇਂ ਸਵਾਸ ਪਾਇ ਹੈਨ। ਧੰਨ ਗੁਰੂ ਧੰਨ ਗੁਰੂ ਹੋਇ ਰਹੀ ਹੈ ਚਾਰੋਂ ਬਰਨ ਔਰ ਖ਼ਾਲਸਾ ਉਸਤਤ ਕਰ ਰਹੇ ਹੈਂ। ਖੁਸ਼ੀਆਂ ਖਾਲਸੇ ਨੂੰ ਚੜ੍ਹੀਆਂ ਹੋਈਆਂ ਹੈ। ਜੈਕਾਰੇ ਗਜਾਉਂਦੇ ਹੈ। ਸਰਬ ਦੁਨੀਆਂ ਦੇ ਦਿਲ ਨਰਮ ਹੋਏ। ਕਈਆਂ ਨੇ ਭਜਨ ਲੈ ਲਿਆ ਜਿਹਨਾਂ ਕੇ ਮਸਤਕ ਮੇਂ ਲਿਖਾ ਸੀ।"[4]

ਸੂਬਾ ਗਿਆਨਾ ਸਿੰਘ ਆਪਣੇ ਸਮਕਾਲੀ ਸੂਬਿਆਂ ਨਾਲ ਹਾਸਾ ਠੱਠਾ ਵੀ ਕਰ ਲੈਂਦਾ ਸੀ। ਸ੍ਰੀ ਸਤਿਗੁਰੂ ਜੀ ਦਾ ਵੀ ਉਹ ਵਿਸ਼ੇਸ਼-ਕ੍ਰਿਪਾ ਪਾਤਰ ਸੀ। ਬੁੱਧ ਬਿਬੇਕ ਅਤੇ ਸਹਿਜ ਅਵਸਥਾ ਵਿਚ ਵਿਚਰਦਾ ਸੀ। ਉਪਰੋਕਤ ਪ੍ਰਸੰਗ ਵਿਚ ਹੀ ਦਰਜ ਹੈ ਕਿ ਹੋਲੇ ਦੀ ਸਮਾਪਤੀ ਬਾਅਦ, ਸਰਦਾਰ ਹੀਰਾ ਸਿੰਘ ਨੇ ਸੁਨਹਿਰੀ ਸਾਜ ਕੱਸਕੇ ਚੰਗੀ ਘੋੜੀ ਸਤਿਗੁਰੂ ਜੀ ਦੀ ਭੇਟਾ ਕੀਤੀ। ਮਾਇਆ ਵੀ ਭੇਟ ਕੀਤੀ ਅਤੇ ਇਕ ਚੋਗਾ ਪੰਜ ਸੋ ਦਮੜੇ ਮੁੱਲ ਵਾਲਾ, ਸ੍ਰੀ ਸਤਿਗੁਰੂ ਜੀ ਨੂੰ ਭੇਟਾ ਧਰਿਆ। ਹਜ਼ੂਰ ਨੇ ਉਹ ਚੋਗਾ ਸੂਬਾ ਸਾਹਿਬ ਸਿੰਘ ਹੋਰਾਂ ਨੂੰ ਦੇ ਦਿੱਤਾ। ਇਸ ਤੇ ਗਿਆਨਾ ਸਿੰਘ ਹੋਰਾਂ ਨੇ ਵਿਅੰਗ ਕੀਤਾ "ਤੂੰ ਮੀਰਜ਼ਾਦਾ ਹੋਇ ਗਿਆ ਹੈ! ਉਤਾਰ ਲੈ ਲਿਆ ਹੈ। ਸਾਧੂ ਪਦ ਨਾ ਰਿਹਾ। ਗੁਰੂ ਜੀ ਬਚਨ ਕੀਤਾ ਤੂੰ ਦਿੱਤੂ ਰਾਗੀ ਕੋ ਦੇ ਦੇ। ਬਾਬੇ ਨੇ ਝੱਟ ਦਿੱਤੂ ਰਾਗੀ ਨੂੰ ਦੇ ਦਿੱਤਾ।"[5]

ਫਰਵਰੀ ੧੯੬੯ ਈ. ਵਿਚ ਮਸਤਾਨ ਸਿੰਘ ਉਰਫ ਸਮੁੰਦ ਸਿੰਘ ਪਿੰਡ ਬਰਾਜਵਾਲਾ ਅਤੇ ਮੁਕਤਸਰ ਦੇ ਦੋ ਢਾਈ ਸੌ ਮਲਵਈ ਕੂਕੇ ਸਿੰਘਾਂ ਨੇ ਉਸਦੀ ਅਗਵਾਈ ਵਿਚ ਇਕ ਜੱਥਾ ਬਣਾ ਲਿਆ। ਸਾਰਾ ਧਨ ਪਦਾਰਥ ਆਪੋ ਆਪਣਾ ਇਕ ਜਗ੍ਹਾ ਇਕੱਠਾ ਕਰਕੇ ਸਾਂਝਾ ਲੰਗਰ ਪਕਾਉਂਦੇ ਅਤੇ ਛਕਦੇ। ਸਰਕਾਰ ਨਾਲ ਟਾਕਰਾ ਹੋਇਆ ਕਿਉਂ ਜੁ ਕੂਕੇ ਸਿੰਘ ਖਾਲਸੇ ਦਾ ਰਾਜ ਹੋ ਗਿਆ ਹੈ ਦਾ ਖੁੱਲ੍ਹਮ ਖੁੱਲ੍ਹਾ ਐਲਾਨ ਕਰ ਰਹੇ ਸਨ। ਪਕੜੇ ਗਏ ੪੪ ਸਿੰਘਾਂ ਵਿਚੋਂ ੩੮ ਨੂੰ ਚੇਤਾਵਨੀ ਦੇ ਕੇ ਛੱਡ ਦਿੱਤਾ। ਛਿਆਂ ਨੂੰ ਤਿੰਨ ਮਹੀਨੇ ਤੋਂ ਡੇਢ ਸਾਲ ਤੱਕ ਦੀਆਂ ਸਜ਼ਾਵਾਂ ਹੋਈਆਂ। ਆਪ ਹੁਦਰੀਆਂ ਕਾਰਵਾਈਆਂ

ਕਿਸੇ ਵੀ ਅੰਦੋਲਨ ਲਈ ਘਾਤਕ ਹੁੰਦੀਆਂ ਹਨ। ਮਸਤਾਨ ਸਿੰਘ ਦੀ ਗ੍ਰਿਫਤਾਰੀ ਤੋਂ ਬਾਅਦ ਸੁਆਂਗ ਪਿੰਡ ਦਾ ਭਗਵਾਨ ਸਿੰਘ ਜਿਸ ਦਾ ਨਾਮ ਸਿੰਘਾਂ ਨੇ ਰਿਖੀ ਸਿੰਘ ਰੱਖਿਆ ਸੀ "ਤਿਸ ਵਿਚ ਚਮਤਕਾਰਾ ਹੋਣ ਲੱਗਾ।" ਫੇਰ ਓਵੇਂ ਹੀ ਸਿੰਘ ਮਸਤ ਹੋਇ ਕੇ ਫਿਰਨ ਲੱਗੇ। ਸਿਘਾਂ ਨੂੰ ਏਹੋ ਫੁਰਨਾ ਹੋਵੇ ਜੋ ਹੁਣੇ ਹੀ ਭਾਣਾ ਵਰਤਾਵਣਾ ਹੈ, ਦੇਰ ਨਾ ਕਰੋ।" "ਸ੍ਰੀ ਸਤਿਗੁਰੂ ਜੀ ਮਾਨਾਂ ਵਾਲੇ ਕਾ ਹੋਲਾ ਕਰ ਕੇ ਆਏ ਤਾਂ ਸਿੰਘਾਂ ਨੇ ਖ਼ਬਰ ਦਿੱਤੀ ਜੀ ਮੁਕਤਸਰੀਏ ਫੇਰ ਕਮਲਾ ਸੁਭਾਉ ਵਰਤਣ ਲੱਗ ਪਏ ਹਨ। ਰਿਖੀ ਸਿੰਘ ਕਾ ਹੁਕਮ ਮੰਨਣ ਲੱਗ ਪਏ ਹੈਂ। ਸ੍ਰੀ ਸਤਿਗੁਰੂ ਜੀ ਤਿੰਨ ਸੂਬੇ ਭੇਜੇ। ਬਾਬਾ ਜਵਾਹਰ ਸਿੰਘ, ਬਾਬਾ ਲੱਖਾ ਸਿੰਘ, ਬਾਬਾ ਗਿਆਨਾ ਸਿੰਘ ਸੁਆਂਗੀ ਗਏ। ਰਿਖੀ ਸਿੰਘ ਕੋ ਕੁੱਟਿਆ ਨਾਲੇ ਜੋ ਹੋਰ ਹਾਜ਼ਰ ਸੇ ਉਨ੍ਹਾਂ ਕੋ ਭੀ ਕੁੱਟਿਆ। ਕੁਝ ਧਨ ਵੰਡ ਦਿੱਤਾ ਜਿਨ੍ਹਾਂ ਜਿਨ੍ਹਾਂ ਦਾ ਸੀ। ਫੇਰ ਰਿਖੀ ਸਿੰਘ ਕੋ ਫੜ ਕੇ ਲੈ ਆਏ ਰਾਮਦਾਸਪੁਰੇ (ਭੈਣੀ ਸਾਹਿਬ) ਮੈਂ।

ਰਿਖੀ ਸਿੰਘ ਹੋਰਾਂ ਕਹਿਆ "ਜੀ! ਸਾਨੂੰ ਸੂਬਿਆਂ ਨੇ ਬਹੁਤ ਮਾਰਿਆ ਹੈ। ਅਸਾਂ ਹੱਥ ਨਹੀਂ ਉਠਾਇਆ ਹੈ।" ਸ੍ਰੀ ਸਤਿਗੁਰੂ ਜੀ ਬਚਨ ਕੀਤਾ, "ਲੱਖਾ ਸਿੰਘ! ਤੈਨੂੰ ਲਿਆਵਣ ਨੂੰ ਕਹਿਆ ਸੀ, ਮਾਰਨ ਕੋ ਤੇ ਨਾਂ ਸੀ ਕਹਿਆ। ਤੈਂ ਕਿਉਂ ਏਨ੍ਹਾਂ ਨੂੰ ਮਾਰਿਆ ਹੈ ? ਤੁਸੀਂ ਸਭ ਮਨ ਹੱਠ ਕਮਾਂਵਦੇ ਹੋ। ਮੇਰਾ ਕਹਿਣਾ ਨਹੀਂ ਮੰਨਦੇ ਹੋ। ਮਨ ਦੇ ਚਾਲੇ ਪਰ ਚੱਲਦੇ ਹੋ।" ਉਨ੍ਹਾਂ ਕਿਹਾ, "ਜੀ ਸਾਡੇ ਕੁਝ ਵੱਸ ਨਹੀਂ। ਜਿਵੇਂ ਤੁਸੀਂ ਚਲਾਉਂਦੇ ਹੋ ਤਿਵੇਂ ਚੱਲਦੇ ਹਾਂ। ਜੋ ਖੇਡ ਕਰਾਈ ਹੈ ਸੋਈ ਕੀਤੀ ਹੈ। ਅਸੀਂ ਜੀਵ ਭੁੱਲਣ ਹਾਰੇ ਹੈਂ ਅਜਾਣ। ਤੂੰ ਸਾਹਿਬ ਸੁਜਾਣ ਹੈ। ਜੋ ਖੇਲ ਤੁਸਾਂ ਸਾਥੋਂ ਕਰਾਇਆ ਹੈ ਸੋ ਅਸਾਂ ਕੀਤਾ ਹੈ ਯਾ ਨਾਮ ਨੇ ਕੀਤਾ ਹੈ। ਅਸੀਂ ਕੌਣ ਜੀਵ ਹਾਂ ਕਰਨ ਵਾਲੇ। ਅਸਾਂ ਆਪ ਨਹੀਂ ਕੀਤਾ ਹੈ।" ਗੁਰੂ ਜੀ ਬਚਨ ਕੀਤਾ, "ਤੂੰ ਤਾਂ ਏਨ੍ਹਾਂ ਨੂੰ ਕੈਦ ਕਰਾਉਂਦਾ ਸੈਂ, ਏਨ੍ਹਾਂ ਦੇ ਚਰਨ ਧੋਇ ਕੇ ਪੀਤੇ ਚਾਹੀਏ।" ਸਾਰਿਆਂ ਸਿੰਘਾਂ ਕੋ ਪਿਆਰ ਦਿੱਤਾ ਆਦਰ ਕੇ ਬਚਨ ਕੀਤੇ। ਮਲਵਈਆਂ ਨੇ ਕਹਾ ਜੀ, "ਨਾਮ ਕੀ ਕਾਰ ਸੀ ਸਾਰੀ। ਹੁਣ ਅਸੀਂ ਨਾਂ ਕਰਾਂਗੇ।" ਗੁਰੂ ਜੀ ਬਚਨ ਕੀਤਾ, "ਘਰੀ ਜਾਇਕੇ ਖੇਤੀਆਂ ਕਰੋ ਤੇ ਫਿਰੋ ਨਾ।" ਸਿੰਘ ਸਿੰਘਣੀਆਂ ਨੇ ਭੂਰਿਆਂ ਕੇ ਬਸਤਰ ਪਾਏ ਹੋਏ ਸੇ।"[6]

ਮਸਤਾਨੇ ਨਾਮ ਦੀ ਕਾਰ ਵਿਚ ਸਨ ਅਤੇ ਦਾਨੇ ਸੂਬੇ ਵੀ ਨਾਮ ਦੀ ਕਾਰ ਵਿਚ ਸਨ। ਸ੍ਰੀ ਸਤਿਗੁਰੂ ਜੀ ਸਾਰੀ ਕਾਰ ਦੇ ਸੂਤਰਧਾਰ ਸਨ। ਉਹਦੀ ਰਮਜ਼ ਨੂੰ ਸਮਝਣਾਂ, ਉਹਦੀ ਅੱਖ ਨੂੰ ਪਹਿਚਾਨਣਾਂ, ਉਹਦੇ ਨਾਲ ਇਕ ਸੁਰ ਰਹਿਣਾ, ਉਹਦੀ ਮੁਸਕਰਾਹਟ 'ਤੇ ਵੀ ਖੁਸ਼ ਰਹਿਣਾ ਅਤੇ ਉਹਦੀ ਘੂਰੀ ਵੀ ਖਿੜੇ ਮੱਥੇ ਬਰਦਾਸ਼ਤ ਕਰਨੀ, ਇਹ ਉਸਦੇ ਕ੍ਰਿਪਾ-ਪਾਤਰਾਂ ਦੇ ਹੀ ਹਿੱਸੇ ਆਉਂਦਾ ਹੈ। ਸਿੱਖ ਤੇ ਸਤਿਗੁਰੂ ਦੇ ਰਿਸ਼ਤੇ ਦੀ ਠੀਕ ਸੰਦਰਭ ਵਿਚ ਦਰੁਸਤ ਵਿਆਖਿਆ ਹੀ ਸਿੱਖੀ ਦਾ ਆਧਾਰਭੂਤ ਸਤੰਭ ਹੈ। ਨਾਮਧਾਰੀ ਇਤਿਹਾਸਕਾਰ, ਸੂਬਿਆਂ, ਮਸਤਾਨਿਆਂ ਅਤੇ ਹੋਰ ਸਿਦਕੀ ਸਿੱਖਾਂ ਦੀਆਂ ਸਤਿਗੁਰੂ ਨਾਲ ਸੰਬੰਧਿਤ ਸਾਖੀਆਂ ਦੁਆਰਾ, ਸਾਡੇ ਇਤਿਹਾਸ ਨੂੰ ਰੋਚਿਕਤਾ ਵੀ ਪ੍ਰਦਾਨ ਕਰਦੇ ਹਨ ਅਤੇ ਸਿੱਖੀ ਸਿਦਕ ਦੀ ਕੁਠਾਲੀ ਵਿਚ ਪੈ ਕੇ ਸੂਰਮਿਆਂ ਦੀ

ਸਿਰਜਣਾ ਕਿਵੇਂ ਹੁੰਦੀ ਹੈ, ਇਸ ਬੁਨਿਆਦੀ ਭੇਦ ਤੋਂ ਵੀ ਪਰਦਾ ਲਾਹੁਣ ਦਾ ਵਧੀਆ ਆਹਰ ਕਰਦੇ ਹਨ।

"ਭਾਗੀ ਪੁਰ (ਜ਼ਿਲ੍ਹਾ ਫੀਰੋਜ਼ਪੁਰ) ਗਏ। ਦੀਵਾਨ ਕੇ ਬੀਚ ਲੈਹਣਾ ਸਿੰਘ (ਸਕਰੌਦੀ) ਮੁੜ ਮੁੜ ਕੇ ਜੈਕਾਰੇ ਗਜਾਵੇ। ਸਭੇ ਬੰਦ ਕਰ ਰਹੇ ਨਾ ਬੰਦ ਹੋਇਆ। ਗੁਰੂ ਜੀ ਪਾਸ ਅਰਜ਼ ਕੀਤੀ ਲੈਹਣਾ ਸਿੰਘ ਸ਼ਬਦ ਕੀਰਤਨ ਨਹੀਂ ਸੁਣਨ ਦੇਂਦਾ। ਗੁਰੂ ਜੀ ਬਚਨ ਕੀਤਾ ਦੀਵਾਨ ਸੇ ਬਾਹਰ ਕਰ ਦਿਓ। ਗਿਆਨਾ ਸਿੰਘ ਤੇ ਹਰਨਾਮ ਸਿੰਘ ਏਹਨਾਂ ਦੋਹਾਂ ਨੇ ਮਾਰਿਆ ਲੱਤਾਂ ਤੇ ਮੁੱਕੀਆਂ ਨਾਲ। ਗੁਰੂ ਜੀ ਬਚਨ ਕੀਤਾ ਮੈਂ ਤੁਹਾਨੂੰ ਮਾਰਨ ਨੂੰ ਤਾਂ ਨਹੀਂ ਸੀ ਕਹਿਆ। ਬਾਹਰ ਕਰਨ ਨੂੰ ਕਹਿਆ ਸੀ। ਜੇਕਰ ਤੁਸੀਂ ਐਤਨੇ ਸੂਰਮੇ ਹੋ ਤਾਂ ਬੁੱਚੜਾਂ ਨੂੰ ਮਾਰੋ। ਜੇਕਰ ਸ਼ਸ਼ਤਰ ਨਹੀਂ ਹੱਥ ਔਂਦੇ ਤਾਂ ਮੈਥੋਂ ਲਵੋ। ਫਰੰਗੀਆਂ ਦਾ ਇੰਸਪੈਕਟਰ ਵਿਚ ਬੈਠਾ ਸੀ।"[7]

ਸ੍ਰੀ ਸਤਿਗੁਰੂ ਜੀ ਦੁਆਰਾ ਸੁਭਾਵਿਕ ਕਹੇ ਗਏ ਬਚਨਾਂ ਦਾ ਤੀਰ ਚੱਲ ਗਿਆ; ਜਿਸਨੇ ਗਊਘਾਤੀਆਂ ਨੂੰ ਸੋਧਣ ਵਾਸਤੇ ਸਿੰਘਾਂ ਨੂੰ ਪ੍ਰੇਰਿਆ। ਭਾਵੇਂ ਸਤਿਗੁਰੂ ਜੀ ਦਾ ਨਿਸ਼ਾਨਾ ਵਿਆਪਕ ਲਾਮਬੰਦੀ ਅਤੇ ਪੂਰੀ ਤਿਆਰੀ ਨਾਲ ਆਂਢ ਗੁਆਂਢ ਦੇ ਸੁਤੰਤਰ ਦੇਸ਼ਾਂ ਦੀ ਮੱਦਦ ਨਾਲ ਵੱਡੀ ਪੱਧਰ 'ਤੇ ਵਿਊਹ ਰਚਨਾ ਕਰਕੇ, ਹੇਠੋਂ ਅੰਗਰੇਜ਼ਾ ਦੀਆਂ ਸੰਸਥਾਵਾਂ ਅਤੇ ਮਾਲ ਦਾ ਬਾਈਕਾਟ ਕਰਕੇ, ਪੁਲੀਸ ਅਤੇ ਫੌਜਾਂ ਵਿਚ ਕੂਕੇ ਸਿੰਘਾਂ ਦੀ ਸ਼ਸਤਰਬੱਧ ਸੰਗਰਾਮ ਲਈ ਪੂਰੀ ਤਿਆਰੀ ਕਰਵਾਕੇ, ਸਭ ਤੋਂ ਸ਼ਕਤੀਸ਼ਾਲੀ ਸਾਮਰਾਜੀ ਤਾਕਤ ਨੂੰ ਲੋਕ ਲਹਿਰ ਜਥੇਬੰਦ ਕਰਕੇ, ਲੋਕ-ਯੁੱਧ ਵਿਚ ਭਾਂਜ ਦੇਣਾ ਸੀ, ਪਰ ਘਟਨਾਵਾਂ ਦਾ ਵਹਿਣ ਵੀ ਦਰਿਆਵਾਂ ਦੇ ਵਹਿਣ ਜਿਉਂ ਆਪ ਮੁਹਾਰੇ ਚੱਲਣ ਲੱਗ ਪੈਂਦਾ ਹੈ ਅਤੇ ਵਾਂਛਿਤ ਪਰਿਣਾਮ ਹਾਸਲ ਕਰਨ ਵਿਚ ਬਾਧਾ ਉਪਜਦੀ ਹੈ। ਸੂਬਾ ਗਿਆਨੀ ਸਿੰਘ ਸਤਿਗੁਰੂ ਜੀ ਦੇ ਬਚਨ ਦਾ ਸਾਰ ਸਮਝਣ ਵਾਲਾ, ਵਿਊਹ-ਰਚਨਾਕਾਰ ਸੀ ਪਰ ਕਿਤੇ ਕਿਤੇ ਸੁਭਾ ਦੀ ਕਾਹਲੀ ਕਾਰਨ, ਵਾਧਾ ਘਾਟਾ ਉਸ ਤੋਂ ਹੋ ਹੀ ਜਾਂਦਾ ਰਿਹਾ ਹੈ। ੧੮੭੧ ਈ. ਦੀ ਵੈਸਾਖੀ ਦਾ ਮੇਲਾ ਸ੍ਰੀ ਸਤਿਗੁਰੂ ਜੀ ਨੇ ਸੂਬਿਆਂ ਅਤੇ ਸੰਗਤ ਸਮੇਤ, ਦਮਦਮਾ ਸਾਹਿਬ-ਗੁਰੂ ਕੀ ਕਾਸ਼ੀ ਵਿਖੇ ਮਨਾਇਆ। ਮੇਲੇ ਤੋਂ ਬਾਅਦ ਹਜ਼ੂਰ ਹਿਸਾਰ ਜ਼ਿਲ੍ਹੇ ਦੇ ਸੂਬੇ ਬਾਬਾ ਖੁਸ਼ਹਾਲ ਸਿੰਘ ਦੀ ਅਰਜ਼ ਤੇ ਉਸਦੇ ਨਗਰ ਥਰਾਜ ਅਤੇ ਸਿਰਸਾ ਦੇ ਪਰਗਣੇ ਵਿਚ ਬੜਾ-ਗੁੜ੍ਹਾ, ਸੂਰਤੀਆ ਆਦਿ ਪਿੰਡਾਂ ਦੀ ਸੰਗਤ ਨੂੰ ਦਰਸ਼ਨ ਦੇ ਕੇ ਵਾਪਸ ਸ੍ਰੀ ਭੈਣੀ ਸਾਹਿਬ ਨੂੰ ਮੁੜ ਰਹੇ ਸਨ। ਰਸਤੇ ਵਿਚ ਮਸਤਾਨਿਆਂ ਸਿੰਘਾਂ ਭਾਈ ਹੀਰਾ ਸਿੰਘ ਲਹਿਣਾ ਸਿੰਘ ਸਕਰੌਦੀ ਵਾਲਿਆਂ ਨੇ ਸੂਬਾ ਗਿਆਨੀ ਸਿੰਘ ਦੇ ਛੋਟੇ ਭਾਈ ਹਰਨਾਮ ਸਿੰਘ ਨੂੰ ਕੁਝ ਬੀਬੀਆਂ ਨਾਲ ਹਾਸੇ ਠੱਠੇ ਦੇ ਬਚਨ ਕਰਦਿਆਂ ਵੇਖਿਆ ਸੁਣਿਆ। ਅਗਲਾ ਬਿਰਤਾਂਤ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ ਵਿਚੋਂ ਸਰਵਣ ਕਰੋ—

"ਹੀਰਾ ਸਿੰਘ ਹੋਰੀਂ ਕਹਿੰਦੇ, "ਓਏ! ਹਰਨਾਮ ਸਿੰਘਾ! ਇਹ ਕੀ ਗੱਲ, ਉਏ! ਤੁਹਾਨੂੰ ਸਤਿਗੁਰਾਂ ਨੇ ਤੇਰੇ ਭਰਾ ਨੂੰ ਸੂਬਾ ਬਣਾਇਆ। ਉਏ! ਇਹ ਕੀ ਕਰਨ ਲੱਗੇ ਹੋ ?" ਕਹਿਣ ਲੱਗਾ, "ਇਹ ਸਾਡੇ ਹੀ ਵਾਸਤੇ ਹਨ।"

"ਘੋੜੀ ਉੱਤੋਂ ਲਾਹ ਲਿਆ, ਖ਼ੂਬ ਕੁੱਟਿਆ ਬਣਾ ਕੇ, "ਤੁਸੀਂ ਖਾ-ਖਾ ਕੇ ਕੜਾਹ ਪ੍ਰਸ਼ਾਦ ਤੇ ਸਤਿਗੁਰਾਂ ਦੇ ਕੋਲ ਬੀਬੀਆਂ ਭੈਣਾਂ ਵੱਲ ਝਾਕੋ।" ਕੋਈ ਲਿਹਾਜ਼ ਨਹੀਂ ਕੀਤਾ—ਸੂਬੇ ਦਾ ਭਰਾ ਹੈ ਜਾਂ ਕੋਈ ਹੋਰ ਹੈ।

"ਇਹ (ਮਸਤਾਨੇ) ਸੂਬਿਆਂ ਨੂੰ ਕਹਿੰਦੇ ਹੁੰਦੇ ਸਨ ਕਦੇ-ਕਦੇ, "ਤੁਹਾਡੇ ਕਾਲਜੇ ਮੁਸ਼ਕਦੇ ਹਨ ਜਿਸ ਤਰ੍ਹਾਂ ਡੈਣ ਕਹਿੰਦੀ ਹੈ।" ਕਿਸ ਕਰਕੇ-ਕੋਈ ਛਕਣ ਛਕਾਉਣ ਵਾਲੇ ਸਰੀਰ ਸਨ, ਕੋਈ ਰੌਲਾ ਗੌਲਾ ਕਿਸੇ ਗੱਲ ਦਾ ਹੁੰਦਾ ਉਹ ਬਿਲਕੁਲ ਨਿਹੰਗ ਆਦਮੀ ਸਨ ਜਿਹੜੇ ਸੱਚ ਬੋਲਦੇ ਸੀ। ਸਤਿਗੁਰਾਂ ਕੋਲ ਅਰਜ਼ ਹੋਈ ਕਿ ਹਰਨਾਮ ਸਿੰਘ ਨੂੰ ਮਾਰਿਆ ਹੈ। ਗਿਆਨੀ ਸਿੰਘ ਹੋਰੀਂ ਬੜੇ ਨਰਾਜ਼ ਹੋਏ। ਸਾਰੇ ਸੂਬੇ ਇਕੱਠੇ ਹੋਕੇ, ਆਕੇ ਅਰਜ਼ ਕਰਦੇ ਨੇ, "ਤੁਸਾਂ ਇਨ੍ਹਾਂ ਨੂੰ ਮਸਤਾ ਦਿੱਤਾ ਹੈ, ਇਹ ਹਰ ਇਕ ਦੀ ਇੱਜ਼ਤ ਲਾਹੁੰਦੇ ਹਨ।"

"ਸਤਿਗੁਰਾਂ ਨੇ ਬੁਲਾਏ, ਦੋ ਮਾਈਆਂ ਵੀ ਨਾਲ ਸੀਆਂ—ਇੱਕ ਮਾਈ ਦਿੱਤੂਪੁਰੇ ਦੀ ਸੀ, ਇਕ ਹੰਢਿਆਏ ਦੀ ਸੀ। ਸਤਿਗੁਰਾਂ ਨੇ ਸੋਟਾ ਬਾਂਸ ਦਾ ਮੰਗਵਾਇਆ, ਲੈ ਕੇ ਜ਼ਮੀਨ ਤੇ ਮਾਰਿਆ-ਟੁੱਟ ਗਿਆ। ਹੋਰ ਮੰਗਵਾਇਆ ਤੇ ਦੋ ਵਾਰ ਜ਼ਮੀਨ 'ਤੇ ਮਾਰ ਕੇ ਵੇਖਿਆ, ਨਾ ਟੁੱਟਿਆ। ਨੰਗਲੇ ਪਿੰਡ ਵਿਚ (ਮਾਨਸਾ) ਸੁੱਕਾ ਹੋਇਆ ਛੱਪੜ ਸੀ, ਇਕ ਕੰਢੇ 'ਤੇ ਖੜ੍ਹੇ ਹੋ ਗਏ। ਉਹਨਾਂ (ਮਸਤਾਨਿਆਂ) ਨੇ ਚੱਕਰ ਬੰਨ੍ਹਿਆ। ਸਤਿਗੁਰੂ ਜੀ ਵਿਚ ਆਏ, ਇਕ-ਇਕ ਡਾਂਗ ਇਕ ਪਾਸੇ ਵੱਜਦੀ ਗਈ-ਸਾਰਿਆਂ ਨੂੰ। ਸੀ-ਹਾਏ ਕਿਸੇ ਨੇ ਨਹੀਂ ਕੀਤੀ। ਜਿਸ ਵੇਲੇ ਚੱਕਰ ਪੂਰਾ ਹੋ ਗਿਆ, ਕਹਿੰਦੇ ਹਨ, "ਸੱਚੇ ਪਾਤਸ਼ਾਹ ਐਸ ਪਾਸੇ ਦੇ ਪਾਪ ਰਹਿੰਦੇ ਹਨ-ਇਹ ਵੀ ਝਾੜੋ।"

"ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ।
ਇਤੁ ਮਾਰਗਿ ਪੈਰੁ ਧਰੀਜੈ। ਸਿਰ ਦੀਜੈ ਕਾਣਿ ਨ ਕੀਜੈ।"

"ਦੂਸਰੇ ਪਾਸੇ ਵੱਜੀਆਂ। ਹੁਕਮ ਮਿਲ ਗਿਆ, "ਭਾਈ ਕੋਈ ਇਨ੍ਹਾਂ ਨੂੰ ਰੋਟੀ ਨਾ ਦੇਵੇ, ਕੋਈ ਇਨ੍ਹਾਂ ਨੂੰ ਘਰ ਨਾ ਵੜਨ ਦੇਵੇ।"

"ਅੱਜਕਲ੍ਹ ਵਰਗਾ ਸੌਦਾ ਨਹੀਂ ਸੀ, ਜੇ ਇੱਥੋਂ ਕਿਸੇ ਨੂੰ ਆਖੀਏ, "ਕੱਢ ਦਿਉ" ਤਾਂ ਦਸ ਉਹਦੇ ਨਾਲ ਦੋ ਸਾਥੀ ਹੁੰਦੇ ਹਨ। ਸਤਿਗੁਰਾਂ ਦਾ ਹੁਕਮ ਸੀ-ਬਾਬੇ ਲਾਲ ਸਿੰਘ ਹੋਰੀਂ ਲਤਾਲੀਏ ਕਹਿੰਦੇ ਸਨ-ਕਿ ਨਾਦਰਸ਼ਾਹੀ ਹੁਕਮ ਸੀ ਸਤਿਗੁਰਾਂ ਦਾ-ਕੀ ਮਜਾਲ ਹੈ ਰਤਾ ਭੀ ਕੋਈ ਫਰਕ ਪਵੇ। ਉਹਨਾਂ ਨੂੰ ਹੁਕਮ ਦਿੱਤਾ, "ਜਾਓ ਤੁਰ ਜਾਓ।"

"ਹੁਣ ਜਾਣ ਕਿੱਧਰ-ਥਾਂ ਤੇ ਕੋਈ ਰਹਿ ਨਾ ਗਿਆ, ਨਾ ਕਿਸੇ ਨਾਲ ਪਿਆਰ ਰਹਿ ਗਿਆ; ਨਾ ਕੋਈ ਚੀਜ਼ ਰਹਿ ਗਈ; ਇੱਕੋ ਸੌਦਾ ਸਭ ਕੁਛ ਤੋੜ ਕੇ—

"ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ।"

ਦੂਰ ਰਹਿਣ ਸਤਿਗੁਰਾਂ ਤੋਂ, ਦੂਰੋਂ ਦਰਸ਼ਨ ਕਰਨ; ਸਾਹਮਣੇ ਨਾ ਆਉਣ, ਹੁਕਮ ਨਾ ਮੋੜਨ। ਗੀਠਿਆਂ ਦੀ ਛਿੱਲ ਰਗੜ ਕੇ ਸ਼ਰਦਾਈ ਬਨਾਉਣੀ। ਭਾਈ ਕਾਲਾ ਸਿੰਘ ਨੇ ਲਿਖਿਆ ਹੈ—

ਪੈਂਤੀ ਅੱਖਰੀ ਵਿਚ;

'ਘੋਟ ਗੀਠੜੇ ਦੇਗ ਤਿਆਰ ਕੀਤੀ'

"ਪਰ ਉੱਥੇ ਕੌੜੀ ਕਿਉਂ ਲੱਗਣੀ ਸੀ, ਉੱਥੇ ਅੰਦਰ ਸਤਿਗੁਰੂ ਰਾਮ ਸਿੰਘ ਬੈਠਾ ਸੀ, ਉਥੇ ਕੋਈ ਚੀਜ਼ ਨਹੀਂ ਸੀ-ਕੌੜੀ ਲੱਗਦੀ। ਪ੍ਰਸ਼ਾਦਾ ਬੰਦ ਹੋ ਗਿਆ।

"ਉਧਰ ਸਤਿਗੁਰਾਂ ਨੇ ਸਾਂਗ ਵਰਤਾ ਦਿੱਤਾ, "ਸਾਡੇ ਸੰਘ ਵਿਚ ਪੱਤਰੀਆਂ ਪੈ ਗਈਆਂ ਹਨ, ਸਾਨੂੰ ਅੰਨ ਨਹੀਂ ਲੰਘਦਾ।" ਸਤਿਗੁਰਾਂ ਨੇ ਵੀ ਛੱਡ ਦਿੱਤਾ।...

"ਸਰਦਾਰ ਗੁਰਦਿੱਤ ਸਿੰਘ ਕਰਤਾਰਗੜ੍ਹ ਵਾਲੇ ਅਰਜ਼ ਕਰਦੇ ਹਨ, "ਸੱਚੇ ਪਾਤਸ਼ਾਹ, ਮੇਰਾ ਲੰਗਰ ਹੋਵੇ, ਪਰ ਮੇਰਾ ਲੰਗਰ ਸੰਪੂਰਨ ਨਹੀਂ ਹੁੰਦਾ ਜਿੰਨਾ ਚਿਰ ਮਸਤਾਨਿਆਂ ਨੂੰ ਪ੍ਰਸ਼ਾਦਾ ਨਾ ਮਿਲੇ।"

"ਸਤਿਗੁਰ ਹੁਕਮ ਦਿੰਦੇ ਹਨ, "ਜਾ ਭਾਈ, ਉਨ੍ਹਾਂ ਨੂੰ ਵੀ ਛਕਾ ਦੇ।"

"ਸ. ਗੁਰਦਿੱਤ ਸਿੰਘ ਜੀ ਜਾਂਦੇ ਹਨ, ਜਿਸ ਵੇਲੇ ਜਾਕੇ ਕਹਿੰਦੇ ਹਨ, "ਭਾਈ, ਪ੍ਰਸ਼ਾਦੇ ਛੱਕੋ, ਸਤਿਗੁਰਾਂ ਦਾ ਹੁਕਮ ਹੈ।" ਮਸਤਾਨੇ ਕਹਿੰਦੇ ਹਨ, "ਇਉਂ ਨਹੀਂ ਗੱਲ ਸਰਦਾਰ ਜੀ, ਖਵਰੇ ਤੂੰ ਛਕਾਉਣ ਦਾ ਮਾਰਾ ਕਹਿੰਦੇ ਹੋਵੇਂ; ਸਾਡਾ ਇਕ ਸਰੀਰ ਨਾਲ ਲੈ ਕੇ ਜਾਉ, ਉਹਨੂੰ ਸੱਚੇ ਪਾਤਸ਼ਾਹ ਹੁਕਮ ਦੇਣ, ਫਿਰ ਅਸੀਂ ਛਕਾਂਗੇ, ਕਿਉਂਕਿ ਸਾਨੂੰ ਹੁਕਮ ਮਿਲਿਆ ਹੈ ਕਿ ਨਹੀਂ ਛੱਕਣਾ।"

"ਫਿਰ ਕੋਈ ਦਿਲ ਵਿਚ ਦੁੱਖ ਲੱਗਾ ? "ਸਤਿਗੁਰਾਂ ਨੇ ਸਾਡਾ ਪ੍ਰਸ਼ਾਦਾ ਬੰਦ ਕਰ ਦਿੱਤਾ; ਸਾਨੂੰ ਡਾਂਗਾਂ ਮਾਰੀਆਂ; ਸਾਨੂੰ ਨਿਰਦੋਸ਼ਿਆਂ ਨੂੰ ਮਾਰਿਆ।" ਜੇ ਅੱਜ-ਕਲ੍ਹ ਵਾਂਗੂੰ ਸਾਡਾ ਹਿਸਾਬ ਕਿਤਾਬ ਹੁੰਦਾ-ਆਂਹਦੇ, "ਕਿਉਂ ਜੀ! ਉਹ ਤਾਂ ਬੀਬੀਆਂ ਨੂੰ ਮਖੌਲ ਕਰਦੇ ਸੀ, ਅਸੀਂ ਉਹਨਾਂ ਨੂੰ ਤਾਂ ਮਾਰਿਆ-ਸਾਨੂੰ ਕਿਉਂ ਮਾਰ ਪਈ ?" ਹੁਣ ਅੱਜਕਲ੍ਹ ਸਾਡੇ ਵਿਚ ਵਕਾਲਤ ਆ ਗਈ ਹੈ, ਅਸੀਂ ਦਲੀਲ-ਬਾਜੀ ਦੇਣ ਲੱਗ ਪਏ ਹਾਂ; ਉੱਥੇ ਦਲੀਲ ਨਹੀਂ ਕੰਮ ਕਰ ਸਕਦੀ-ਜਾਕੇ ਪ੍ਰਸ਼ਾਦ ਪਾਣੀ ਛਕਿਆ।"[8]

ਅੱਗੇ ਚੱਲ ਕੇ ਅਸੀਂ ਵੇਖਾਂਗੇ ਕਿ ਸੂਬਾ ਗਿਆਨੀ ਸਿੰਘ ਹੋਰਾਂ ਨਾਲ ਮਸਤਾਨੇ ਸਿੰਘਾਂ ਦਾ ਇਹ ਵਿਰੋਧ, ਉਸਦੇ ਭਾਈ ਦੀ ਹਰਕਤ ਕਾਰਨ, ਸਦੀਵੀ ਨਹੀਂ ਸੀ ਰਿਹਾ ਸਗੋਂ ਬਿਲਕੁਲ ਥੋੜ੍ਹ ਚਿਰਾ ਸਾਬਤ ਹੋਇਆ ਕਿਉਂਕਿ ਮਸਤਾਨੇ ਵੀ ਅਤੇ ਸੂਬਾ ਜੀ ਵੀ ਗੁਰੂ ਕੇ ਭਾਣੇ ਵਿਚ ਵਿਚਰਨ ਵਾਲੇ ਧੀਰਜਵਾਨ, ਸੰਜਮੀ ਅਤੇ ਸੰਤੋਖੀ ਸਿੰਘ ਸਨ। ਗੁਣਾਂ ਦੀ ਇਹ ਸਾਂਝ ਹੀ ਵਕਤੀ ਵਿਰੋਧਾਂ ਦੇ ਬਾਵਜੂਦ, ਉਹਨਾਂ ਨੂੰ ਇਕ ਦੂਜਿਆਂ ਦੇ ਨੇੜੇ ਲੈ ਆਉਂਦੀ ਸੀ।

੪ ਨਵੰਬਰ ੧੯੭੧ ਈ. ਦੀ ਅੰਬਾਲਾ ਡਿਵੀਜ਼ਨ ਦੇ ਕਾਰਜਕਾਰੀ ਕਮਿਸ਼ਨਰ ਜੇ.ਡਬਲਯੂ. ਮੈਕਨਬ ਦੀ ਰੀਪੋਰਟ ਵਿਚ, ਸੂਬਾ ਗਿਆਨੀ ਸਿੰਘ ਬਾਰੇ ਮਹੱਤਵਪੂਰਨ ਜਾਣਕਾਰੀ ਦਰਜ ਕਰਦਿਆਂ ਦੱਸਿਆ ਹੈ ਕਿ ਉਹ ਅਦਾਲਤੀ ਸੂਬਾ ਹੈ ਜਿਸਦੇ ਜਿੰਮੇ ਕੂਕਿਆਂ ਦੇ ਆਪਸੀ ਵਿਵਾਦਾਂ ਦਾ ਨਿਪਟਾਰਾ ਹੈ ਜਾਂ ਉਹਨਾਂ ਦੇ ਕੇਸਾਂ ਦੀ ਸਰਕਾਰੇ ਦਰਬਾਰੇ ਪੈਰਵੀ ਕਰਨੀ ਹੈ—"ਫਿਰ, ਜਦੋਂ ਸੂਬਾ ਗਿਆਨੀ ਸਿੰਘ ਨੇ ਇਸ ਜਾਂ ਉਸ ਪਿੰਡ ਵਿਚ ਆਪਣੀ ਹਾਜਰੀ ਬਾਰੇ ਦੱਸਣਾ ਹੁੰਦਾ ਹੈ, ਉਹ ਕਹਿੰਦਾ ਹੈ ਕਿ ਉੱਥੇ ਉਹ

ਕੂਕਿਆਂ ਦੇ ਕੁਝ ਝਗੜਿਆਂ ਦੇ ਨਿਪਟਾਰੇ ਵਾਸਤੇ ਗਿਆ ਸੀ, ਕਿਸੇ ਹੋਰ ਦੌਰੇ ਬਾਰੇ ਉਹ ਕਹਿੰਦਾ ਹੈ ਕਿ ਪਟਿਆਲਾ ਪੁਲੀਸ ਜਾਂ ਦਰਬਾਰ ਦੇ ਸਾਂਹਵੇਂ ਕੁਝ ਕੂਕਿਆਂ ਦੇ ਮੁਆਮਲੇ ਦੀ ਪੈਰਵੀ ਵਾਸਤੇ ਵੀ ਉਸਨੂੰ ਅਕਸਰ ਜਾਣਾ ਪੈਂਦਾ ਹੈ। ਦਰਅਸਲ ਉਹ ਕੂਕਿਆਂ ਦਾ ਇਕ ਮੁਨਸਫ (ਮੈਜਿਸਟਰੇਟ) ਹੈ ਅਤੇ ਇਕ ਆਗੂ ਹੈ-ਉਹ ਕੋਈ ਰੂਹਾਨੀ ਪੇਸ਼ਵਾ ਨਹੀਂ।"[9]

੯ ਸਿਤੰਬਰ ੧੮੭੧ ਦੀ ਐਲ.ਐਚ. ਗਰਿਫਿੱਨ, ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ ਦੀ ਈ.ਸੀ. ਬੇਲੀ, ਭਾਰਤ ਸਰਕਾਰ ਦੇ ਸਕੱਤਰ ਦੇ ਨਾਂ ਲੰਮੀ ਚਿੱਠੀ ਵਿਚ ਅੰਮ੍ਰਿਤਸਰ ਅਤੇ ਰਾਇਕੋਟ ਬੁੱਚੜ ਬੱਧ ਸਾਕਿਆਂ ਦੇ ਮਗਰਲੇ ਹਾਲਾਤ ਬਾਰੇ ਇਕ ਲੰਮੀ ਚਿੱਠੀ ਹੈ ਜਿਸ ਵਿਚ ਗਰਿਫਿੱਨ ਲਿਖਦਾ ਹੈ ਕਿ ਪੰਜਾਬ ਦਾ ਲੈਫਟੀਨੈਂਟ ਗਵਰਨਰ, ਹਿੰਦ ਦੇ ਮਾਨਯੋਗ ਵਾਇਸਰਾਏ ਦੇ ਧਿਆਨ ਵਿਚ, ਅੰਮ੍ਰਿਤਸਰ ਅਤੇ ਰਾਇਕੋਟ ਦੇ ਹਾਲੀਆ ਕਤਲਾਂ ਦਾ, ਕੂਕਾ ਗੁਰੂ ਰਾਮ ਸਿੰਘ ਅਤੇ ਉਸਦੇ ਕੁਝ ਬਹੁਤ ਹੀ ਵਿਸ਼ਵਾਸ ਪਾਤਰ ਸੂਬਿਆਂ ਦਾ ਉਹਨਾਂ ਨਾਲ ਜੋ ਸੰਬੰਧ ਜੁੜਦਾ ਹੈ, ਲਿਆਉਣਾ ਚਾਹੁੰਦਾ ਹੈ।... ਉਹ ਲਿਖਦਾ ਹੈ ਕਿ ਹੁਣ ਇਹ ਆਮ ਤੌਰ 'ਤੇ ਪ੍ਰਵਾਨਿਤ ਤੱਥ ਹੈ ਕਿ (ਗੁਰੂ) ਰਾਮ ਸਿੰਘ ਇਹਨਾਂ ਕਤਲਾਂ ਨੂੰ ਉਕਸਾਉਣ ਵਾਲਾ ਹੈ, ਭਾਵੇਂ ਕਿ ਫੌਜਦਾਰੀ ਅਦਾਲਤ ਵਿਚ ਉਸ 'ਤੇ ਦੋਸ਼ਾਰੋਪਣ ਕਰਕੇ, ਉਸਨੂੰ ਸਜ਼ਾ ਦੁਆਉਣ ਜੋਗੀ ਗਵਾਹੀ ਉਸ ਦੇ ਖਿਲਾਫ ਹਾਸਲ ਨਹੀਂ ਹੋਈ।... (ਗੁਰੂ) ਰਾਮ ਸਿੰਘ ਬਾਰੇ ਪ੍ਰਾਪਤ ਜਿਹੋ ਜਿਹੀਆਂ ਗਵਾਹੀਆਂ ਹਨ ਉਹਨਾਂ ਨੂੰ ਘੋਖਿਆ ਪਰਖਿਆ ਜਾ ਰਿਹਾ ਹੈ ਅਤੇ ਉਹਨਾਂ ਦੇ ਖਿਲਾਫ ਕੋਈ ਵੀ ਕਾਰਵਾਈ ਮਾਨਯੋਗ ਵਾਇਸਰਾਏ ਹਿੰਦ ਦੀ ਸਹਿਮਤੀ ਬਿਨਾਂ ਨਹੀਂ ਕੀਤੀ ਜਾਏਗੀ।... ਗੁਰੂ ਰਾਮ ਸਿੰਘ ਦੇ ਦੋ ਸੂਬੇ, ਮੈਂ ਤੁਹਾਨੂੰ ਦੱਸਣਾ ਚਾਹਾਂਗਾ, ਇਸ ਸਮੇਂ ਲੁਧਿਆਣੇ ਹਿਰਾਸਤ ਵਿਚ ਹਨ। ਇਕ ਗਿਆਨੀ (ਸੂਬਾ ਰਤਨ ਸਿੰਘ) ਦੇ ਵਿਰੁੱਧ, ਉਸਨੂੰ ਸੈਸ਼ਨ ਸਪੁਰਦ ਕਰਨ ਜੋਗੀ ਗਵਾਹੀ ਮੌਜੂਦ ਹੈ ਕਿਉਂ ਜ ਉਹ (ਕਤਲਾਂ ਲਈ) ਉਕਸਾਉਂਦਾ ਹੈ ਤੇ ਉਸਦੇ ਖਿਲਾਫ ਕਾਰਵਾਈ ਕੀਤੀ ਜਾਏਗੀ। ਦੂਜੇ ਸੂਬਾ ਲੱਖਾ ਸਿੰਘ ਨੂੰ ਗਿਆਨੀ ਦੇ ਖਿਲਾਫ ਮੁਕੱਦਮੇ ਵਿਚ ਗਵਾਹ ਵਜੋਂ ਸੱਦਿਆ ਗਿਆ ਹੈ, ਪਰ ਜੇ ਉਸ ਖਿਲਾਫ ਵੀ ਮੌਕੂਲ ਗਵਾਹੀ ਮਿਲ ਗਈ ਤਾਂ ਉਸ ਉੱਤੇ ਵੀ ਮੁਕੱਦਮਾ ਚਲਾਇਆ ਜਾਵੇਗਾ। ਮੈਜਿਸਟਰੇਟ ਨੂੰ ਤਾੜਨਾ ਕੀਤੀ ਗਈ ਹੈ ਕਿ ਸਜ਼ਾਵਾਂ ਜੋਗੀਆਂ ਮੌਕੂਲ ਗਵਾਹੀਆਂ ਦੀ ਅਣਹੋਂਦ ਵਿਚ ਮੁਕੱਦਮਾ ਨਾ ਚਲਾਇਆ ਜਾਵੇ।

"ਲੈਫਟੀਨੈਂਟ ਗਵਰਨਰ ਇਸ ਵਿਚਾਰ ਦਾ ਹੈ ਕਿ ਜੇ ਕਿਸੇ ਵੀ ਕੂਕਾ ਸੂਬੇ (ਜਿਹਨਾਂ ਦੀ ਗਿਣਤੀ ੪੦ ਦੇ ਲਗਭਗ ਹੈ) ਦਾ ਸੰਬੰਧ ਇਹਨਾਂ ਕਤਲਾਂ ਨਾਲ ਸਾਬਤ ਹੁੰਦਾ ਹੈ ਤਾਂ ਉਹਨਾਂ ਤੇ ਮੁਕੱਦਮਾ ਸਧਾਰਨ ਅਦਾਲਤਾਂ ਵਿਚ ਹੀ ਚਲਾਇਆ ਜਾਵੇ।"

ਅੰਮ੍ਰਿਤਸਰ ਬੁੱਚੜ ਬੱਧ ਸਾਕੇ ਦਾ ਵਰਣਨ ਕਰਨ ਬਾਅਦ ਉਪਰੋਕਤ ਅਧਿਕਾਰੀ ਲਿਖਦਾ ਹੈ ਕਿ ੧੫ ਜੁਲਾਈ ੧੮੭੧ ਈ. ਨੂੰ ਲੁਧਿਆਣਾ ਜ਼ਿਲ੍ਹੇ ਦੇ ਰਾਇਕੋਟ ਵਿਚ ਬੁੱਚੜਾਂ ਤੇ, ਅੰਮ੍ਰਿਤਸਰ ਵਾਂਗੂੰ ਹੀ ਰਾਤ ਦੇ ੧੧ ਵਜੇ ਹਮਲਾ ਕੀਤਾ ਗਿਆ। ਜਿਸ ਵਿਚ ਕੁਝ ਜਣੇ ਮਾਰੇ ਗਏ ਕੁਝ ਫੱਟੜ ਹੋਏ।...

"ਪਟਿਆਲਾ ਰਿਆਸਤ ਦੇ ਅਹਿਲਕਾਰਾਂ ਦੀ ਮੱਦਦ ਨਾਲ ਕੁਝ ਕੂਕੇ ਗ੍ਰਿਫਤਾਰ ਕੀਤੇ ਗਏ ਅਤੇ ਰਾਇਕੋਟ ਕਤਲਾਂ ਵਿਚ ਸ਼ੱਕ ਦੀ ਬਿਨਾ 'ਤੇ ਅੰਗਰੇਜ਼ੀ ਹਦੂਦ ਵਿਚ ਲਿਆਂਦੇ ਗਏ। ਕੂਕਿਆਂ ਨੇ ਮੁਕੰਮਲ ਇਕਬਾਲ ਕੀਤਾ ਜਿਸ 'ਤੇ ਤਿੰਨ ਜਣਿਆਂ ਮਸਤਾਨ ਸਿੰਘ, ਮੰਗਲ ਸਿੰਘ ਤੇ ਗੁਰਮੁਖ ਸਿੰਘ ਤੇ ਮੁਕੱਦਮਾ ਚਲਾ ਕੇ ਉਹਨਾਂ ਨੂੰ ਸਜ਼ਾ-ਇ-ਮੌਤ ਸੁਣਾ ਕੇ ੫ ਅਗਸਤ (੧੮੭੧) ਨੂੰ ਫਾਂਸੀ 'ਤੇ ਟੰਗ ਦਿੱਤਾ। ਚੌਥਾ ਗੁਲਾਬ ਸਿੰਘ ਵਾਅਦਾ ਮੁਆਫ ਹੋਇਆ। ਉਸਨੇ ਅੰਮ੍ਰਿਤਸਰ ਦੇ ਬੁੱਚੜ ਥੱਧ ਦੇ ਦਸ ਕੂਕਿਆਂ ਦੇ ਨਾਮ ਲਏ। (ਪੰਤੂ ਜਾਦੂ ਉਹ ਜੋ ਸਿਰ ਚੜ੍ਹ ਕੇ ਬੋਲੇ) ਫੜੇ ਗਏ ਕੂਕਿਆਂ ਵਿਚੋਂ ਬੀਹਲਾ ਸਿੰਘ ਅਤੇ ਇਕ ਹੋਰ ਇਕਬਾਲੀ ਹੋ ਗਏ।...

"ਅੰਮ੍ਰਿਤਸਰ ਦੇ ਕੂਕਿਆਂ ਦੇ ਇਕ ਮੁਖੀ ਸੂਬਾ ਲਹਿਣਾ ਸਿੰਘ ਨੂੰ, ਜੋ ਅੰਮ੍ਰਿਤਸਰ ਸਾਕੇ ਨੂੰ ਉਕਸਾਉਣ ਵਾਲਾ ਸੀ ਕਾਲੇਪਾਣੀ ਤਾ ਉਮਰ ਲਈ ਭੇਜਿਆ ਜਾ ਚੁੱਕਾ ਹੈ।... ਅਤੇ ਹੁਣ ਰਾਇਕੋਟ ਵਾਲੇ ਸਾਕੇ ਵਿਚ ਇਕ ਗਿਆਨੀ ਸਿੰਘ ਅਤੇ ਰਤਨ ਸਿਘ ਨੂੰ ਅੰਮ੍ਰਿਤਸਰ ਦੇ ਕਮਿਸ਼ਨਰ ਨੇ ਦੋਸ਼ੀ ਗਰਦਾਨ ਦਿੱਤਾ ਹੈ ਅਤੇ ਉਹਨਾਂ ਦਾ ਕੇਸ ਹੁਣ ਹਾਈਕੋਰਟ ਦੇ ਅਧੀਨ ਹੈ ਸਜ਼ਾਵਾਂ ਦੀ ਪੁਸ਼ਟੀ ਲਈ।"[10]

ਪੁਸਤਕ "ਨਾਮਧਾਰੀ ਇਤਿਹਾਸ" ਵਿਚ ਸ੍ਰ. ਨਾਹਰ ਸਿੰਘ ਐਮ.ਏ. ਲਿਖਦੇ ਹਨ— ਸੂਬਿਆਂ 'ਤੇ ਮੁਕੱਦਮੇ ਚਲਾ ਕੇ ਫੈਲਦੀ ਜਾਂਦੀ ਨਾਮਧਾਰੀ ਲਹਿਰ ਨੂੰ ਖ਼ਤਮ ਕਰ ਦਿੱਤਾ ਜਾਵੇ। ਗਿਆਨੀ ਰਤਨ ਸਿੰਘ ਮੰਡੀ ਵਾਲਾ ਨਾਮਧਾਰੀ ਸਿੰਘਾਂ ਵਿਚ ਚੰਗਾ ਵਿਦਵਾਨ, ਸਿਆਣਾ ਅਤੇ ਮਾਨ ਪ੍ਰਤਿਸ਼ਠਾ ਵਾਲਾ ਸੱਜਣ ਸੀ। ਨਾਮਧਾਰੀ ਸਿੰਘਾਂ ਨੇ ਗੁਰੂ ਰਾਮ ਸਿੰਘ ਦਿਆਂ ਹੁਕਮਾਂ ਅਨੁਸਾਰ ਹਕੂਮਤ ਦੀਆਂ ਸਰਕਾਰੀ ਕਚੈਹਰੀਆਂ ਦਾ ਬਾਈਕਾਟ ਕੀਤਾ ਹੋਇਆ ਸੀ। ਆਪਸ ਦੇ ਝਗੜੇ ਮੁਕਾਵਣ ਲਈ ਨਾਮਧਾਰੀਆਂ ਵਿਚੋਂ ਹੀ ਮੁਕੱਦਮੇ ਸੁਨਣ ਵਾਲੇ ਪੰਚ ਸਰਪੰਚ, ਅਦਾਲਤੀ ਅਤੇ ਜੱਜ ਵੀ ਬਣਾਏ ਹੋਏ ਸਨ। ਗਿਆਨੀ ਸਿੰਘ ਯਾ ਗਿਆਨੀ ਰਤਨ ਸਿੰਘ ਮੰਡੀ ਵਾਲਾ, ਹਿਠਾੜ ਸਤਿਲੁਜ ਦੇ ਅਲਾਕਿਆਂ ਵਿਚ ਨਾਮਧਾਰੀਆਂ ਦਾ ਵੱਡਾ ਅਦਾਲਤੀ ਮੰਨਿਆ ਜਾਂਦਾ ਸੀ।... ਇਸ ਕੰਮ ਲਈ ਉਸਨੂੰ ਹਰ ਸਮੇਂ ਥਾਂ ਥਾਂ ਆਉਣਾ ਜਾਣਾ ਪੈਂਦਾ ਸੀ।...

ਜਾਪਦਾ ਹੈ ਕਿ ਸਰਕਾਰੀ ਗੁਆਹ ਗੁਲਾਬ ਸਿੰਘ, ਦਲ ਸਿੰਘ ਅਤੇ ਕਾਹਨੇ ਆਦਿ ਦੁਆਰਾ ਬੋਲੇ ਗਏ ਝੂਠ ਤੂਫਾਨ ਸਦਕਾ ਹੀ (੧) ਰਤਨ ਸਿੰਘ ਪੁੱਤਰ ਸੁੱਧ ਸਿੰਘ ਜ਼ਾਤ ਕੂਕਾ ਉਮਰ ੨੮ ਸਾਲ ਪਿੰਡ ਨਾਈਵਾਲਾ ਅਤੇ (੨) ਗਿਆਨੀ ਪੜਨਾਓਂ ਰਤਨ ਸਿੰਘ ਪੁੱਤਰ ਰਾਮ ਕਿਸ਼ਨ, ਜ਼ਾਤ ਕੂਕਾ, ਉਮਰ ੩੫ ਸਾਲ ਪਿੰਡ ਮੰਡੀ। ਜੁਰਮ-ਕਤਲ ਕਰਵਾਉਣ ਲਈ ਚੁੱਕਣਾਂ ਦੇਣੀ, ਹੇਠ ਹਿੰਦ ਡੰਡਾਵਲੀ ਦੀਆਂ 'ਧਾਰਾ' ੧੦੯ ਅਤੇ ੩੦੨ ਅਧੀਨ ਮੁਕੱਦਮਾ ਚੱਲਿਆ।

"ਇਹ ਮੁਕੱਦਮਾ ਚੀਫ ਕੋਰਟ ਦੇ ਤਿੰਨ ਜੱਜਾਂ ਸੀ. ਬੋਲੀਨੋਸ, ਸੀ.ਆਰ. ਲਿੰਡਸੇ ਅਤੇ ਜੇ.ਸੀ. ਕੈਮਪਬੈਲ ਦੇ ਬੈਂਚ ਦੇ ਸਾਹਮਣੇ ਪੇਸ਼ ਹੋਇਆ।...

"ਜੱਜ ਬੋਲੀਨੋਸ ਨੇ ਹਰ ਨੁਕਤੇ 'ਤੇ ਬੜੀ ਹੀ ਸਿਆਣਪ ਅਤੇ ਖੋਜ ਨਾਲ ਬਹਿਸ ਕੀਤੀ। ਉਸਨੇ ਲਿਖਿਆ ਕਿ ਸਿਸ਼ਨ ਜੱਜ ਨੇ ਰਤਨ ਸਿੰਘ ਨਾਈ ਵਾਲੀਏ ਦੇ ਬਿਆਨ

ਨੂੰ ਗਵਾਹੀ ਬਣਾਕੇ ਗਿਆਨੀ ਸਿੰਘ ਨੂੰ ਮੌਤ ਦੀ ਸਜ਼ਾ ਦਿੱਤੀ ਹੈ। ਇਹ ਕਾਨੂੰਨ ਅਤੇ ਫੌਜਦਾਰੀ ਮੁਕੱਦਮੇ ਦੀ ਕਾਰਵਾਈ ਦੀ ਰੀਤ ਦੇ ਸਖ਼ਤ ਵਿਰੁੱਧ ਹੈ। ਦੋਹਾਂ ਦੋਸ਼ੀਆਂ 'ਤੇ ਸਾਂਝੇ ਰੂਪ ਵਿਚ ਇਕ ਹੀ ਜੁਰਮ ਹੇਠ ਇਕ ਹੀ ਮੈਜਿਸਟਰੇਟ ਸਾਂਹਵੇਂ ਮੁਕੱਦਮਾ ਚੱਲ ਰਿਹਾ ਹੈ। ਇਸ ਲਈ ਜੋ ਕੁਝ ਵੀ ਰਤਨ ਸਿੰਘ ਨਾਈਵਾਲੀਆ ਗਿਆਨੀ ਰਤਨ ਸਿੰਘ ਦੇ ਵਿਰੁੱਧ ਕਹਿੰਦਾ ਹੈ, ਨਿਆਂ ਦੇ ਨਿਯਮਾਂ ਅਨੁਸਾਰ ਇਸਨੂੰ ਗਵਾਹੀ ਨਹੀਂ ਮੰਨਿਆ ਜਾ ਸਕਦਾ। ਜੱਜ ਨੇ ਗੁਲਾਬ ਸਿੰਘ, ਦੀਦਾਰ ਸਿੰਘ ਮੌੜਵਾਲਾ, ਗੁਰਦਿਤ ਸਿੰਘ, ਰਾਮ ਕੌਰ, ਦਲ ਸਿੰਘ ਦੀਆਂ ਗਵਾਹੀਆਂ ਦੇ ਝੂਠ ਸੱਚ ਦਾ ਖ਼ੂਬ ਵਿਸ਼ਲੇਸ਼ਣ ਕੀਤਾ। ਇੱਥੋਂ ਤੱਕ ਲਿਖਿਆ ਕਿ ਦਲ ਸਿੰਘ ਤੇ ਰਾਮ ਕੌਰ ਆਪਣੇ ਆਪ ਨੂੰ ਬਚਾਉਣ ਲਈ ਗਿਆਨੀ ਦੇ ਵਿਰੁੱਧ ਐਸੀਆਂ ਗਵਾਹੀਆਂ ਦਿੰਦੇ ਹਨ, ਜੋ ਠੀਕ ਨਹੀਂ ਮੰਨੀਆਂ ਜਾ ਸਕਦੀਆਂ। ਇਹ ਵੀ ਲਿਖਿਆ ਕਿ ਪੁਲੀਸ ਵਾਲੇ ਗਵਾਹਾਂ ਨੂੰ ਬਿਆਨ ਪੜ੍ਹਾਉਂਦੇ ਸਿਖਾਉਂਦੇ ਹਨ।

"ਗੁਲਾਬ ਸਿੰਘ ਦੀ ਗਵਾਹੀ ਬਾਰੇ ਜੱਜ ਨੇ ਲਿਖਿਆ ਕਿ ਇਹ ਗਵਾਹ ਗਿਆਨੀ ਸਿੰਘ ਦੇ ਵਿਰੁੱਧ ਬਹੁਤ ਕਰੜੀ ਗਵਾਹੀ ਦਿੰਦਾ ਹੈ, ਪ੍ਰੰਤੂ ਉਸਦੀ ਗਵਾਹੀ ਇਕ ਵਾਅਦਾ ਮੁਆਫ ਵਿਅਕਤੀ ਦੀ ਗਵਾਹੀ ਹੈ। ਅਤੇ ਇਸ ਰੂਪ ਵਿਚ ਇਸ ਗਵਾਹੀ ਵਿਚ ਉਹ ਸਾਰਾ ਬਨਾਉਟੀਪਣ ਅਤੇ ਤਰੁਟੀਆਂ ਹਨ, ਜੋ ਐਸੇ ਗੁਵਾਹਾਂ ਦੀਆਂ ਗਵਾਹੀਆਂ ਵਿਚ ਹੁੰਦੇ ਹਨ। ਜੀਵਨ ਸਿੰਘ ਤੇ ਕਾਲਾ ਸਿੰਘ ਦੀਆਂ ਗਵਾਹੀਆਂ ਗਿਆਨੀ ਦੇ ਵਿਰੁੱਧ ਨਹੀਂ ਜਾਂਦੀਆਂ।

"ਅੰਤ ਵਿਚ ਜੱਜ ਲਿਖਦਾ ਹੈ ਕਿ ਮੈਂ ਮੁਕੱਦਮੇ ਦੇ ਸਾਰੇ ਪੱਖਾਂ 'ਤੇ ਵਿਚਾਰ ਕਰਨ ਬਾਅਦ ਸਜ਼ਾ-ਇ-ਮੌਤ ਦੇਣ ਤੋਂ ਝਿਜਕਦਾ ਹਾਂ।... ਮਿਸਲ ਵਿਚ ਆਈਆਂ ਗਵਾਹੀਆਂ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਗਿਆਨੀ ਨੇ ਹਕੀਕਤ ਵਿਚ ਇਹਨਾਂ ਕਤਲਾਂ ਵਿਚ ਸਿੱਧਾ ਭਾਗ ਲਿਆ।... ਇਸ ਲਈ ਜੱਜ ਨੇ ਗਿਆਨੀ ਦੀ ਮੌਤ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲਣ ਦੀ ਸਿਫਾਰਸ਼ ਕੀਤੀ ਅਤੇ ਰਤਨ ਸਿੰਘ ਨਾਈਵਾਲੀਆ ਨੂੰ ਵੀ ਮੌਤ ਦੀ ਬਜਾਏ ਤਾ ਉਮਰ ਕੈਦ ਰੱਖਣ ਦੀ ਸਜ਼ਾ ਸੁਣਾਈ।"[11]

ਜੱਜ ਕੈਂਪਬੈਲ ਨੇ ੧੪ ਨਵੰਬਰ ੧੯੭੧ ਈ. ਨੂੰ ਅਤੇ ਜੱਜ ਲਿੰਡਸੇ ਨੇ ੨੩ ਨਵੰਬਰ ੧੯੭੧ ਈ. ਨੂੰ ਦੋਹਾਂ ਕੂਕੇ ਸੂਰਬੀਰਾਂ ਦੀ ਮੌਤ ਦੀ ਸਜ਼ਾ ਕਾਇਮ ਰੱਖਣ ਦੇ ਫੈਸਲੇ ਜਾਰੀ ਕੀਤੇ। ਅਤੇ ਦੋਵੇਂ ਸਿਰਨਾਵੀਏਂ-ਗਿਆਨੀ ਰਤਨ ਸਿੰਘ ਸੂਬਾ ਅਤੇ ਉਸਦਾ ਨਾਇਬ ਸੂਬਾ ਰਤਨ ਸਿੰਘ ਨਾਈਵਾਲਾ ੨੬ ਨਵੰਬਰ ੧੯੭੧ ਈ. ਨੂੰ ਲੁਧਿਆਣਾ ਜੇਲ੍ਹ ਦੇ ਬਾਹਰ ਬੋਹੜ ਨਾਲ, ਫਾਂਸੀ ਲਾਕੇ ਸ਼ਹੀਦ ਕਰ ਦਿੱਤੇ ਗਏ। ਰਤਨ ਸਿੰਘ ਨਾਈਵਾਲੇ ਦੇ ਵਾਰਸਾਂ ਨੇ ਦੋਹਾਂ ਸ਼ਹੀਦਾਂ ਦੀਆਂ ਮ੍ਰਿਤਕ ਦੇਹਾਂ ਦਾ ਲੁਧਿਆਣੇ ਬੁੱਢੇ ਦਰਿਆ ਦੇ ਕੰਢੇ ਸਸਕਾਰ ਕਰ ਦਿੱਤਾ।

ਸੂਬਾ ਗਿਆਨੀ ਸਿੰਘ ਹੋਰਾਂ ਦਾ ਨਾਲ ਦਾ ਸਾਥੀ ਅੰਤ ਸਮੇਂ ਥੋੜ੍ਹਾ ਡੋਲ ਗਿਆ ਕਿਉਂਕਿ ਉਹ ਜਗੀਰਦਾਰ ਪਰਿਵਾਰ ਵਿਚੋਂ ਸੀ। ਗਿਆਨੀ ਸਿੰਘ ਹੋਰਾਂ ਕਿਹਾ ਕਿ ਤੂੰ ਸਰਬਾਲਾ ਬਨਾਉਣ ਦੇ ਜੋਗ ਤਾਂ ਨਹੀਂ ਰਿਹਾ ਪਰ ਹੁਣ ਮੇਰੇ ਪਾਸ, ਤੇਰਾ ਕੋਈ ਬਦਲ ਵੀ ਨਹੀਂ, ਇਸ ਲਈ ਗਿਆਨੀ ਜੀ ਨੇ ਉਸਨੂੰ ਦਲੇਰੀ ਦੇ ਬਚਨ ਸੁਣਾ ਕੇ, ਬੜੀ ਹੱਲਾ

ਸ਼ੇਰੀ ਦਿੱਤੀ ਅਤੇ ਫਿਰ ਕਾਇਮ ਕਰ ਦਿੱਤਾ। ਗਿਆਨੀ ਜੀ ਨੇ ਆਪਣੇ ਸ਼ਬਦਾਂ ਵਿਚ ਰਤਾ ਵੀ ਕਮਜ਼ੋਰੀ ਨਹੀਂ ਵਿਖਾਈ ਅਤੇ ਉਹਨਾਂ ਦੁਆਰਾ ਮੌਤ ਵਰਨ ਦੇ ਅਦੁੱਤੀ ਪ੍ਰਸੰਗ ਨੂੰ ਬਾਹੋਵਾਲ ਜੀ ਨੇ ਆਪਣੀ ਰਚਨਾ ਵਿਚ ਇਉਂ ਕਾਨੀਬੱਧ ਕਰਕੇ ਪੰਜਾਬ ਦੀ ਵੀਰ-ਨਾਇਕ ਪਰੰਪਰਾ ਵਿਚ ਇਕ ਨਿੱਗਰ ਅਧਿਆਇ ਦਾ ਵਾਧਾ ਕੀਤਾ ਹੈ–

"ਜਾਂ ਬਾਬਾ ਗਿਆਨੀ ਸਿੰਘ ਤਖ਼ਤੇ ਪਰ ਚੜ੍ਹੇ ਤਾਂ ਬੋਲਾ ਕੀਤਾ, "ਬਿੱਲਿਆ ! ਮੂੰਹ ਤਾਂ ਸਾਹਮਣੇ ਰੱਖ ਜਵਾਈ ਵੰਨੇਂ। ਪਿੱਠ ਕਿਉਂ ਕੀਤੀ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿਚ ਕੱਟ ਕੇ ਫੇਰ ਆਇਆ ਜਾਣ। ਜੁਆਨ ਹੋਕੇ ਬਦਲੇ ਲਵਾਂਗਾ। ਸੁਣ ਓਏ ਬਿੱਲਿਆ ਤੇਰੀ ਮੱਤ ਮਾੜੀ ਦੇਖੀ ਹੈ। ਤੁਹਾਡੀ ਅਦਾਲਤ ਨਹੀਂ ਹੈ। ਬੇ-ਅਦਾਲਤੀ ਹੋਣੇ ਲੱਗੀ ਹੈ। ਮੈਨੂੰ ਮਾਰਕੇ ਕੋਈ ਅੱਗੇ ਬੰਦ ਤਾਂ ਨਹੀਂ ਹੋਇ ਜਾਣੇ ਹੈਂ। ਜਿੰਨ੍ਹਾਂ ਤੁਹਾਨੂੰ ਮਾਰਨਾ ਹੈ ਰਾਮਦਾਸਪੁਰੇ ਮੈਂ ਬੈਠਾ ਹੈ। ਪਾਛੇ ਤੁਹਾਡਾ ਨਾਸ ਕਰੇਗਾ। ਏਹ ਤਾਂ ਅਜੇ ਮੁੰਡਿਆਂ ਕੀ ਖੇਡ ਹੋਈ ਹੈ। ਸ਼ੇਸ਼ਨਾਗ ਤਾਂ ਬੈਠਾ ਹੈ। ਜੇ ਇਕ ਦੋ ਸਰਪ ਮਾਰ ਦੀਏ ਤਾਂ ਕੀ ਹੁਆ ? ਤੁਹਾਡਾ ਕਾਲ ਤੁਹਾਡੇ ਸਿਰ ਉੱਤੇ ਬੈਠਾ ਹੈ।

..."ਹਿਦੂਆਂ ਨੂੰ ਬੋਲਾ ਕੀਤਾ ਰਾਮ ਰਾਮ ਕਾ ਜਾਪ ਕਰੋ। ਮੁਸਲਮਾਨਾਂ ਨੂੰ ਕਿਹਾ ਤੁਸੀਂ ਖ਼ੁਦਾਇ ਖ਼ੁਦਾਇ ਜਪੋ। ਬੋਲਾ ਕੀਤਾ–"ਸਾਈਂ ਨਾਲ ਤਿਨਾਂ ਦਾ ਦਾਵਾ ਜਿੰਨਾ ਸਿਰ ਸਾਂਈ ਨੂੰ ਦਿੱਤਾ। ਹੋਰੀਂ ਵੱਲੋਂ ਚਿਤ ਚਾਇ ਖਲੋਤਾ ਇਕ ਸਾਕ ਸਾਈਂ ਨਾਲ ਕਿੱਤਾ। ਜੈਸੀ ਲਾਵਣ ਤੋੜ ਨਿਭਾਵਣ ਕਦੇ ਨਾਂ ਫੇਰਨ ਚਿਤਾ। ਬਿਨ ਸਿਰ ਦਿੱਤਿਆਂ ਸਹੁ ਨਹੀਂ ਮਿਲਦਾ ਲੱਖਾਂ ਜੇਹੀ ਗਲ ਇੱਕਾ।"[12] ਇਹ ਰਚਨਾਂ ਸੰਤ ਰੇਣ ਦੀ ਹੈ।

ਇਹਨਾਂ ਸਿੰਘਾਂ ਦੀ ਸ਼ਹੀਦੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬੜਾ ਤਕੜਾ ਪ੍ਰਤੀਕਰਮ ਕੀਤਾ। ਆਪ ਵੈਰਾਗੀ ਅਵਸਥਾ ਵਿਚ ਆ ਗਏ। ਬਾਹੋਵਾਲ ਜੀ ਲਿਖਦੇ ਹਨ–

"ਜਾਂ ਸਿੰਘ ਫਾਂਸੀ ਆਏ ਤਾਂ ਰਾਮਦਾਸਪੁਰੇ ਸਾਹਿਬ ਮੈਂ ਦੀਨਾਨਾਥ ਜੀ ਕੇ ਨੇਤਰਾਂ ਵਿਚੋਂ ਜਲ ਜਾਣ ਲੱਗਾ। ਅਗਲੇ ਦਿਨ ਆਸਾ ਕੀ ਵਾਰ ਲੱਗੀ। ਅੰਤਰਜਾਮੀ ਗੁਰੂ ਜੀ ਬਚਨ ਕੀਤਾ ਸਾਡਾ ਰੋਮ ਟੁੱਟਾ ਹੈ, ਜਿਸ ਨੇ ਧਰਮ ਹੇਤ ਸੀਸ ਦਿੱਤਾ ਹੈ। ਗਊਆਂ ਕਾ ਦੁੱਖ ਭਾਰਾ ਹੈ। ਬੱਡਾ ਗੁਰੂ ਕਾ ਪਿਆਰਾ ਹੈ, ਜਿਸਨੇ ਸਿੰਘ ਹੋਇਕੇ ਸੀਸ ਦੀਆ ਹੈ।"[13]

ਕਾਵਨ ਦੇ ਸਾਹਮਣੇ ਆਪਣੇ ਬਿਆਨਾਂ ਵਿਚ ਸੂਬਾ ਗਿਆਨੀ ਸਿੰਘ ਨੇ ਕਿਹਾ ਸੀ ਕਿ ਨਾਮਧਾਰੀਆਂ ਦੀ ਗਿਣਤੀ ਇਸ ਸਮੇਂ ਦਸ ਲੱਖ ਹੈ ਜਿਹਨਾਂ ਵਿਚੋਂ ਤੀਜਾ ਹਿੱਸਾ ਪੰਜ ਕਕਾਰ ਦੀ ਰਹਿਤ ਧਾਰਨ ਕਰਨ ਵਾਲੇ ਹਨ ਅਤੇ ਬਾਕੀ ਸਹਿਜਧਾਰੀ ਹੋ ਸਕਦੇ ਹਨ। ਬਾਬਾ ਸਾਹਿਬ ਸਿੰਘ ਬੇਦੀ ਅਤੇ ਭਾਈ ਮਹਾਰਾਜਾ ਸਿੰਘ ਤੋਂ ਬਾਅਦ, ਪ੍ਰੋ. ਗੰਡਾ ਸਿੰਘ ਲਿਖਦੇ ਹਨ ਵੱਡੀ ਗਿਣਤੀ ਵਿਚ ਹਿੰਦੂਆਂ ਵਿਚੋਂ ਸਿੱਖ ਬਾਬਾ ਰਾਮ ਸਿੰਘ ਜੀ ਨੇ ਬਣਾਏ ਸਨ।"[14]

ਸਤਿਗੁਰੂ ਰਾਮ ਸਿੰਘ ਜੀ ਦੇ ਲੜਕਾ ਨਹੀਂ ਸੀ। ਗੁਰੂ ਮਹਿਲ ਮਾਤਾ ਜੱਸਾਂ ਦੀ ਸਿਹਤ ਵੀ ਠੀਕ ਨਹੀਂ ਸੀ ਰਹਿੰਦੀ। ਸੂਬਾ ਗਿਆਨੀ ਸਿੰਘ ਅਤੇ ਕੁਝ ਹੋਰ ਜ਼ਿੰਮੇਵਾਰ ਸਿੰਘ ਮਾਈਸਰਖਾਨੇ ਦੀ ਇਕ ਮੁਟਿਆਰ ਲੜਕੀ, ਬੀਬੀ ਅਤਰ ਕੌਰ ਨਾਲ ਸਤਿਗੁਰੂ

ਜੀ ਦਾ ਅਨੰਦ ਪੜ੍ਹਾਉਣ ਦੀ ਤਜਵੀਜ਼ ਰੱਖੀ ਜਦੋਂ ਆਪ ਨੇ ਮਾਈਸਰਖਾਨੇ, ਦਮਦਮਾ ਸਾਹਿਬ ਤੋਂ ਮੁੜਦਿਆਂ ਇਸੇ ਵਰ੍ਹੇ ਪੜਾਉ ਕੀਤਾ ਸੀ।"ਗੁਰੂ ਜੀ ਬਚਨ ਕੀਤਾ ਗਿਆਨ ਸਿੰਘ ਏਹ ਗੱਲ ਨਹੀਂ ਕਰਨੀ ਹੈ। ਸਾਡਾ ਏਕ ਗਾਨਾ ਬੱਧਾ ਹੋਇਆ ਹੈ। ਜੇਕਰ ਇਹ ਪੂਰਾ ਹੋਇ ਗਿਆ ਤਾਂ ਇਕ ਕੀ ਅਨੇਕਾਂ ਗਾਨੇ ਬੰਨ੍ਹਾਂਗੇ। ਗਿਆਨਾ ਸਿੰਘ ਤੂੰ ਮੈਨੂੰ ਬਹੁਤ ਅਕਾਉਂਦਾ ਹੈ। ਮੈਂ ਤੈਨੂੰ ਸਰਾਫ਼ ਦੇਊਂਗਾ। ਗਿਆਨਾ ਸਿੰਘ ਨੇ ਕਹਿਣਾ ਜੀ ਮੈਨੂੰ ਨਹੀਂ ਧੁਆਡਾ ਸਰਾਫ ਲੱਗਦਾ। ਬਚਨ ਹੋਇਆ ਕਿਉਂ ਨਹੀਂ ਲੱਗਦਾ ਹੈ ? ਕਹਾ ਕਿ ਜੇ ਤੂੰ ਗੋਬਿੰਦ ਹੈ ਤਾਂ ਤੇਰੇ ਰੰਗ ਵਿਚ ਮੈਂ ਗੁੱਧਾ ਹੋਇਆ ਹਾਂ। ਜੇਕਰ ਮਨੁੱਖ ਹੈ ਤਾਂ ਭੀ ਨਹੀਂ ਲੱਗਦਾ। ਦੀਨਾ ਨਾਥ ਜੀ ਬਚਨ ਕੀਤਾ ਜੋ ਪੜ੍ਹਿਆ ਹੋਇਆ ਹੁੰਦਾ ਹੈ ਜੈਸੇ ਬੰਦਰ ਪਿੱਠ ਪਰਣੇ ਸਿੱਟੀਏ ਤਾਂ ਭੀ ਪੈਰਾਂ ਭਾਰ ਡਿਗਦਾ ਹੈ।"[15]

ਬਾਹੋਵਾਲ ਜੀ ਤਾਂ ਇਹ ਵੀ ਲਿਖਦੇ ਹਨ ਕਿ ਅਤਰੀ ਦੀ ਮੁੰਦਰੀ ਗਿਆਨਾ ਸਿੰਘ ਹੋਰਾਂ ਨੇ ਸਤਿਗੁਰੂ ਜੀ ਦੀ ਉਂਗਲ ਵਿਚ ਪਾ ਦਿੱਤੀ ਜਿਸ ਤੇ ਆਪ ਨੇ ਗਿਆਨੀ ਸਿੰਘ ਨੂੰ ਕਿਹਾ ਕਿ ਇਹ ਫਾਂਸੀ ਕਿਸੇ ਹੋਰ ਦੇ ਗਲ਼ ਪਾ। ਜ਼ਰਧਾਲੂ ਸਿੰਘਾਂ ਨੇ ਸਮਝ ਲਿਆ ਕਿ ਗਿਆਨਾ ਸਿੰਘ ਸਤਿਗੁਰੂ ਜੀ ਤੋਂ ਖੁਸ਼ੀਆਂ ਲੈਣ ਗਿਆ ਸਰਾਪ ਲੈ ਆਇਆ ਹੈ। ਖ਼ੈਰ ਆਪਣੇ ਗੁਰੂ ਦੀ ਬੰਸ ਚੱਲਦੀ ਵੇਖਣ ਲਈ ਗਿਆਨੀ ਸਿੰਘ ਦੀ ਪ੍ਰਬਲ ਲਾਲਸਾ, ਉਸਨੂੰ ਵਰਾਂ-ਸਰਾਪਾਂ ਤੋਂ ਬੰਧਨ ਮੁਕਤ ਕਰ ਚੁੱਕੀ ਸੀ।

ਗਿਆਨੀ ਸਿੰਘ ਦਾ ਕੂਕਾ-ਜੀਵਨ ਮਸਾਂ ੬-੭ ਵਰ੍ਹੇ ਦਾ ਹੈ। ਪਰ ਏਨੇ ਸਮੇਂ ਵਿਚ ਹੀ ਉਸਦੇ ਪਰਾਕਰਮ, ਪੁਰਸ਼ਾਰਥ, ਵਿਦਵਤਾ ਅਤੇ ਵੀਰਤਾ ਦੀ ਧਾਂਕ ਨਾ ਸਿਰਫ ਨਾਮਧਾਰੀ ਪੰਥ ਜਾਂ ਸਿੱਖ ਭਾਈਚਾਰੇ ਵਿਚ ਸਗੋਂ ਅੰਗਰੇਜ਼ ਹਾਕਮਾਂ ਅਤੇ ਰਿਆਸਤਾਂ ਦੇ ਰਾਜਿਆਂ ਦੇ ਮਨ੍ਹਾਂ 'ਤੇ ਵੀ ਬੈਠ ਚੁੱਕੀ ਸੀ। ਕੂਕਾ ਪੰਥ ਦੇ ਪਰਚਾਰ ਪਰਸਾਰ ਲਈ ਉਸਦੀ ਜੀਅ ਤੋੜ ਮਿਹਨਤ ਨੇ ਦੇਸੀ ਰਾਜੇ ਅਤੇ ਅੰਗਰੇਜ਼ ਸਰਕਾਰ ਉਸ ਦੇ ਖ਼ੂਨ ਦੇ ਪਿਆਸੇ ਬਣਾ ਦਿੱਤੇ ਸਨ। ਪਟਿਆਲਾ ਦਰਬਾਰ ਨੇ ਉਸ ਨੂੰ ਦੋ ਸਾਲ ਕੈਦ ਵਿਚ ਰੱਖਿਆ ਅਤੇ ਅੰਗਰੇਜ਼ ਸਰਕਾਰ ਨੇ ਉਸਦਾ ਕਨੂੰਨੀ ਕਤਲ ਕਰਕੇ ਆਪਣੀ ਹਿੱਕ ਠਾਰੀ। ਸ਼ਹੀਦੇ-ਆਜ਼ਮ ਭਗਤ ਸਿੰਘ ਨੇ ਵੀ ਗਿਆਨਾ ਸਿੰਘ ਦੀ ਸੁਰ ਵਿਚ ਹੀ ਅੰਗਰੇਜ਼ ਹਾਕਮਾਂ ਨੂੰ ਵੰਗਾਰਿਆ ਸੀ ਕਿ ਤੁਹਾਡੇ ਰਾਜ ਵਿਚ ਨਿਆਂ ਬਿਲਕੁਲ ਨਹੀਂ ਮਿਲਦਾ।

ਮੈਕਨਬ ਦੀ ੧ ਫਰਵਰੀ ੧੮੭੨ ਦੀ ਚਿੱਠੀ ਵਿਚ ਇਕ ਤੋਂ ਵੱਧ ਵੇਰ ਇਹ ਜ਼ਿਕਰ ਆਇਆ ਹੈ ਕਿ ਕੂਕਿਆਂ ਨੇ ਮਲੇਰਕੋਟਲੇ 'ਤੇ ਧਾਵਾ "ਗਿਆਨੀ ਸਿੰਘ ਸੂਬੇ" ਨੂੰ ਬੇਦੋਸ਼ ਫਾਂਸੀ ਲਏ ਜਾਣ ਦੇ ਰੋਸ ਵਜੋਂ ਕੀਤਾ ਹੈ। ਉਹ ਕਾਵਨ ਸਾਹਮਣੇ ਆਪਣੇ ਬਿਆਨ ਵਿਚ ਕੂਕਾ ਅੰਦੋਲਨ ਦੇ ਜਥੇਬੰਦਕ ਪਸਾਰ ਬਾਰੇ ਜ਼ਿਕਰ ਕਰਦਾ ਹੋਇਆ ਦੱਸਦਾ ਹੈ "ਬਿਸ਼ਨ ਸਿੰਘ ਸੂਬਾ ਕਾਬਲ ਵਿਚ ਲੋਕਾਂ ਨੂੰ ਕੂਕੇ ਬਣਾ ਰਿਹਾ ਹੈ, ਨਰਾਇਣ ਸਿੰਘ ਗਵਾਲੀਅਰ ਵਿਚ, ਕਾਹਨ ਸਿੰਘ ਬਨਾਰਸ ਵਿਚ, ਨਿਹੰਗ ਸਿੰਘ ਅਤੇ ਸਾਹਿਬ ਸਿੰਘ ਨੇਪਾਲ ਜਾ ਚੁੱਕੇ ਹਨ। ਸੂਬਾ ਹੀਰਾ ਸਿੰਘ "ਲੰਮੂ" ਕਸ਼ਮੀਰ ਵਿਚ ਕਾਰਜਸ਼ੀਲ ਹੈ। ਦੇਸੀ ਫੌਜਾਂ ਵਿਚ ਚੋਖੇ ਕੂਕੇ ਹਨ। ਅੰਗਰੇਜ਼ੀ ਸੈਨਾ ਵਿਚ ਵੀ ਹਜ਼ਾਰਾਂ ਕੂਕੇ ਹਨ।

ਸੂਬਾ ਜਵਾਹਰ ਸਿੰਘ ਦੀ ਹਦਾਇਤ ਹੈ ਕਿ ਫੌਜ ਵਿਚ ਕੂਕਿਆਂ ਦੀ ਗਿਣਤੀ ਨਾ ਦੱਸੀ ਜਾਵੇ। ਨੇਪਾਲ ਤੇ ਜੰਮੂ ਦੇ ਰਾਜਿਆਂ ਵੱਲੋਂ (ਸਤਿਗੁਰੂ) ਰਾਮ ਸਿੰਘ ਨੂੰ ਪੱਤਰ ਅਤੇ ਸੁਨੇਹੇ ਪੁੱਜਦੇ ਰਹਿੰਦੇ ਹਨ।"[16]

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਉਪਦੇਸ਼ਾਂ ਵਿਚ ਅਕਸਰ ਫੁਰਮਾਇਆ ਕਰਦੇ ਸਨ ਕਿ ਗਿਆਨੀ ਸਿੰਘ ਹੋਰਾਂ ਦੀ ਨਵੇਂ ਚੋਲੇ ਪਹਿਨ ਕੇ, ਸ੍ਰੀ ਸਾਹਿਬ ਪਕੜ ਕੇ ਅੰਗਰੇਜ਼ਾਂ ਦੇ ਤਹਿਤ ਨੂੰ ਉਠਾਉਣ ਦੀ ਪ੍ਰਤੱਗਿਆ ਪੂਰੀ ਕਰਨ ਵਾਲੇ, ਸਾਡੇ ਵੀਹਵੀਂ ਸਦੀ ਦੇ ਮਹਾਨ ਕੌਮੀ ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ ਭਗਤ ਸਿੰਘ ਹੋਰੀਂ ਸਨ। ਪਟਿਆਲਾ ਸਰਕਾਰ ਦੇ ਰੀਕਾਰਡ ਮੁਤਾਬਿਕ ਰਾਇਕੋਟ ਸਾਕੇ ਬਾਰੇ ਗਿਆਨੀ ਸਿੰਘ ਨੂੰ ਲਾਲਗੜ੍ਹ (ਰਿਆਸਤ ਬੀਕਾਨੇਰ) ਤੋਂ ਗ੍ਰਿਫਤਾਰ ਕੀਤਾ ਗਿਆ ਸੀ। ਪਟਿਆਲੇ ਦੇ ਕਿਲ੍ਹਾ ਬਹਾਦਰਗੜ੍ਹ ਵਿਚ ਹੀ ਉਸਨੂੰ ਕੂਕਾ ਕਾਰਵਾਈਆਂ ਕਾਰਨ ਕੈਦ ਰੱਖਿਆ ਗਿਆ ਸੀ।

## ਹਵਾਲੇ ਅਤੇ ਟਿੱਪਣੀਆਂ


1. ਰੀਬੈਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ-ਨਾਹਰ ਸਿੰਘ ਕ੍ਰਿਪਾਲ ਸਿੰਘ-੧੯੮੯ ਈ. ਨਵੀਂ ਦਿੱਲੀ ਸਫਾ ੮੧੦-੮੩.
2. ਉਪਰੋਕਤ-ਸਫਾ ੬੦
3. ਸਤਿਗੁਰੂ ਬਿਲਾਸ ਭਾਗ ਪਹਿਲਾ-ਸ੍ਰੀ ਭੈਣੀ ਸਾਹਿਬ-੨੦੦੨ ਈ. ਸਫਾ ੨੯੪
4. ਉਪਰੋਕਤ ਸਫਾ ੩੧੦-੩੧੧
5. ਉਪਰੋਕਤ ਸਫਾ ੩੧੨
6. ਉਪਰੋਕਤ ਸਫਾ ੩੨੩-੩੨੪
7. ਉਪਰੋਕਤ ਸਫਾ ੩੮੩
8. ਲਾਲ ਦੇਹਿ ਰਤਨ-ਭਾਗ ੧ ਸ੍ਰੀ ਭੈਣੀ ਸਾਹਿਬ ੧੯੮੫ ਈ. ਸਫਾ ੨੬-੨੭-੨੮
9. ਰੀਬੈਲਜ਼ ਅਗੇਂਸਟ ਦੀ ਬ੍ਰਿਟਿਸ਼ ਸਫਾ ੧੪੭
10. ਉਪਰੋਕਤ ਸਫਾ ੧੨੪-੧੩੦
11. ਨਾਮਧਾਰੀ ਇਤਿਹਾਸ-ਨਾਹਰ ਸਿੰਘ ਐਮ.ਏ. ੧੯੫੭ ਈ. ਨਵੀਂ ਦਿੱਲੀ ਸਫਾ ੩੩੮-੩੪੮
12. ਸਤਿਗੁਰੂ ਬਿਲਾਸ ਭਾਗ ੧ ਸਫਾ ੪੪੪-੪੪੫
13. ਉਪਰੋਕਤ-ਸਫਾ ੪੪੫
14. ਕੂਕਿਆਂ ਦੀ ਵਿੱਥਿਆ-ਪ੍ਰੋ. ਗੰਡਾ ਸਿੰਘ-ਅੰਮ੍ਰਿਤਸਰ-੧੯੪੬ ਈ. ਸਫਾ ੩੪੪
15. ਸਤਿਗੁਰੂ ਬਿਲਾਸ ਭਾਗ ੧-ਸਫਾ ੩੯੬
16. ਰੀਬੈਲਜ਼ ਅਗੇਂਸਟ ਦੀ ਬ੍ਰਿਟਿਸ਼-ਸਫਾ ੩੦੭

# ਹਜ਼ੂਰੀ ਸੂਬਾ ਹੁਕਮਾ ਸਿੰਘ 'ਪਿੱਥੋ'

ਜਿਹਨਾਂ ਜਲਾਵਤਨ ਸੂਬਿਆਂ ਬਾਰੇ ਸਾਡੇ ਇਤਿਹਾਸ ਦੇ ਮੂਲ ਸਰੋਤਾਂ "ਸਤਿਗੁਰੂ ਬਿਲਾਸ" ਕ੍ਰਿਤ ਭਾਈ ਸੰਤੋਖ ਸਿੰਘ ਬਾਹੋਵਾਲ ਵਿਚੋਂ ਉੱਕਾ ਹੀ ਕੋਈ ਜਾਣਕਾਰੀ ਨਹੀਂ ਮਿਲਦੀ ਉਹ ਦੋ ਸੂਬੇ ਹਨ ਸੂਬਾ ਹੁਕਮਾ ਸਿੰਘ ਅਤੇ ਸੂਬਾ ਰੂੜ ਸਿੰਘ ਜੀ। "ਸਤਿਗੁਰੂ ਬਿਲਾਸ" ਜੋ ਭਾਈ ਧਿਆਨ ਸਿੰਘ ਕਾਦਰਾਬਾਦੀ ਦੁਆਰਾ ਛੰਦਾ ਬੰਦੀ ਅਤੇ ਬ੍ਰਿਜ ਭਾਸ਼ਾ ਵਿਚ ਲਿਖਿਆ ਹੈ, ਉਸ ਵਿਚ ਪ੍ਰਦੇਸ ਗਵਨ ਵਾਲੇ ਸਾਕੇ ਵਿਚ ਸੰਖੇਪ ਜਿਹਾ ਹੀ ਵੇਰਵਾ ਹੈ। ਪਰ ਉਹ ਸੂਬਾ ਹੁਕਮਾ ਸਿੰਘ ਹੋਰਾਂ ਦਾ ਜਿਹਨਾਂ ਹੋਰ ਤਿੰਨ ਸੂਬਿਆਂ ਸਮੇਤ ਜ਼ਿਕਰ ਕਰਦਾ ਹੈ, ਇਥੋਂ ਪਤਾ ਲੱਗਦਾ ਹੈ ਕਿ ਸੂਬਾ ਹੁਕਮਾ ਸਿੰਘ ਕੋਈ ਘੱਟ ਮਹੱਤਵਪੂਰਨ ਸੂਬੇ ਨਹੀਂ ਸਨ ਜਿਹਾ ਕਿ ਸਰਕਾਰੀ ਰੀਕਾਰਡ ਵਿਚ ਦਰਜ ਹੈ। ਉਹ ਸੋਲਾਂ ਸੂਬਿਆਂ ਨੂੰ ਕਮਰ ਕੱਸ ਕੇ ਸਤਿਗੁਰਾਂ ਨਾਲ ਜਾਂਦੇ ਲਿਖਦਾ ਹੈ। ਪ੍ਰੰਤੂ ਇਹਨਾਂ ਵਿਚੋਂ ਤਿੰਨੇ ਸੂਬੇ ਜੋਗਾ ਸਿੰਘ, ਗੋਪਾਲ ਸਿੰਘ ਅਤੇ ਖਜ਼ਾਨ ਸਿੰਘ ਨੂੰ ਇਕ ਅੱਧਾ ਦਿਨ ਲੁਧਿਆਣੇ ਹੀ ਰੱਖ ਕੇ ਫਿਰ ਛੱਡ ਦਿੱਤਾ ਗਿਆ। ਸਤਿਗੁਰੂ ਜੀ, ਸੇਵਕ ਨਾਨੂੰ ਸਿੰਘ ਅਤੇ ਇਹ ਤਿੰਨ ਪਾ ਕੇ ਕੁੱਲ ਚੌਦਾਂ ਸੂਬੇ, ਇਉਂ ਗਿਣਤੀ ਸੋਲਾਂ ਹੋ ਜਾਂਦੀ ਹੈ। ਜਿਸ ਦਾ ਸਾਡਾ ਕਵੀ ਇਤਿਹਾਸਕਾਰ ਇਉਂ ਜ਼ਿਕਰ ਕਰਦਾ ਹੈ—

"ਔਰ ਸਿੰਘ ਸੂਬੇ ਪੁਨ ਆਇ।
ਬਾਂਧ ਕਮਰ ਗੁਰ ਸੰਗ ਸਿਧਾਏ। ੨੬।
ਸਾਹਿਬ ਸਿੰਘ ਜਵਾਹਰ ਸਿੰਘ ਨਾਨੂੰ।
ਹੁਕਮਾ ਸਿੰਘ ਬ੍ਰਹਮਾ ਸਿੰਘ ਜਾਨੂੰ।
ਏਤੇ ਆਦਿ ਖੋੜਸ ਕਟ ਕਸੈ।
ਸਤਿਗੁਰ ਸੰਗਨ ਸੋ ਦਿਨ ਬਸੈ। ੨੭।
ਗਿਆਰਾਂ ਸੁਣੇ ਹਟਾਏ ਪਿਛਾਰੇ।
ਪਾਂਚ ਲਿਖੇ ਸੋ ਸੰਗ ਸਿਧਾਰੇ।
ਟਾਪੂ ਮੋ ਲੈ ਗਏ ਗੁਰ ਰਾਇ।
ਸਿੰਘਨ ਕੋ ਕਿਤਪ੍ਰਿਥਕ ਬਿਰਾਇ। ੨੮।
ਕੇਹਰ ਨਾਨੂੰ ਏਕਲ ਸੰਗ।
ਗੁਰ ਟਹਿਲੇ ਮੋ ਰਹੇ ਅਭੰਗ।
ਸ੍ਰੀ ਗੁਰ ਭਾਣਾ ਇਤ ਬਿਧ ਮਾਨਿਓ।
ਸ੍ਰੋਤ ਕੀਆ ਜਿਮ ਤਿਵੈ ਬਖਾਨਿਓ। ੨੯।"[1]

ਕਵੀ ਜੀ ਕਹਿ ਰਹੇ ਹਨ ਕਿ ਉਹਨਾਂ ਨੇ ਜਿਵੇਂ ਸੁਣਿਆ ਹੈ ਉਵੇਂ ਲਿਖ ਰਹੇ ਹਨ। ਵੈਸੇ ਕਵੀ ਜੀ ਕੋਈ ਗ਼ਲਤ ਵੀ ਨਹੀਂ ਲਿਖ ਰਹੇ। ਸੇਵਕ ਨਾਨੂੰ ਸਿੰਘ, (ਉੱਪਰ

ਵਰਣਿਤ ਤਿੰਨ ਸੂਬੇ ਜੋ ਦੂਜੇ ਦਿਨ ਛੱਡ ਦਿੱਤੇ ਗਏ ਸਨ), ਛੇ ਹੋਰ ਸੂਬੇ ਮੰਗਲ ਸਿੰਘ, ਕਾਹਨ ਸਿੰਘ, ਮਲੂਕ ਸਿੰਘ, ਹੁਕਮਾ ਸਿੰਘ, ਮਾਨ ਸਿੰਘ ਅਤੇ ਬ੍ਰਹਮਾ ਸਿੰਘ ਵੱਖ-ਵੱਖ ਸਮਿਆਂ 'ਤੇ ਪੰਜਾਬ ਭੇਜ ਦਿੱਤੇ ਗਏ ਸਨ ਅਤੇ ਸਤਿਗੁਰੂ ਜੀ ਆਪਣੀ ਰਜ਼ਾ ਵਿਚ ਹੀ ਮਰਗੋਈ ਤੋਂ ਅਲੋਪ ਹੋ ਗਏ। ਬਾਕੀ ਪੰਜ ਸੂਬੇ ਹੀ ਬਚਦੇ ਹਨ, ਸਾਹਿਬ ਸਿੰਘ, ਪਹਾੜਾ ਸਿੰਘ, ਰੂੜ ਸਿੰਘ, ਜਵਾਹਰ ਸਿੰਘ ਅਤੇ ਲੱਖਾ ਸਿੰਘ, ਜੋ ਪੰਜੇ ਹੀ ਜਲਾਵਤਨੀ ਦੇ ਵਿਚ ਹੀ ਬਸਤੀਵਾਦੀ ਸਰਕਾਰ ਦੇ ਸਿਰ ਆਪੋ ਆਪਣੇ ਦੇਹ-ਰੂਪੀ ਠੀਕਰੇ ਭੰਨ ਕੇ ਸਦਾ ਲਈ ਆਪਣੇ ਸਤਿਗੁਰੂ ਦੇ ਸੰਗ ਵਿਚ ਜਾ ਸਮਾਏ ਸਨ।

ਸੂਬਾ ਹੁਕਮਾ ਸਿੰਘ ਜੀ, ਪਹਿਲੇ ਪੰਜਾਂ ਤੋਂ ਬਾਅਦ, ਜਦੋਂ ਹੋਰ ਸਤਾਰਾਂ ਸੂਬੇ ਸਤਿਗੁਰੂ ਜੀ ਨੇ ਥਾਪੇ ਸਨ, ਉਸ ਸਮੇਂ ਸੂਬੇ ਬਣਾਏ ਗਏ ਸਨ। ਮੈਕਨੇਬ ਸਾਹਮਣੇ ਅਲਾਹਾਬਾਦ ਕਿਲ੍ਹੇ ਵਿਖੇ ਦਿੱਤੇ ਬਿਆਨਾਂ ਵਿਚ ਉਹ ਆਪਣੇ ਬਾਰੇ ਇਹ ਜਾਣਕਾਰੀ ਦਰਜ ਕਰਵਾਉਂਦੇ ਹਨ—

"ਹੁਕਮਾ ਸਿੰਘ ਪਿੰਡ ਪਿੱਥੋਕੇ, ਰਿਆਸਤ ਨਾਭਾ, ਉਮਰ ੩੫ ਸਾਲ, ਜਾਤ ਜੱਟ।"

"ਮੈਨੂੰ (ਸਤਿਗੁਰੂ) ਰਾਮ ਸਿੰਘ ਨੇ ਸੰਬਤ ੧੯੧੪ (੧੮੫੭-੫੮ ਈ.) ਵਿਚ, ਭੈਣੀ (ਸਾਹਿਬ) ਵਿਖੇ ਕੂਕਾ ਬਣਾਇਆ ਸੀ ਅਤੇ ਸੰਬਤ ੧੯੨੩ (੧੮੬੬-੬੭ ਈ.) ਵਿਚ ਮੈਨੂੰ ਸੂਬਾ ਬਣਾ ਦਿੱਤਾ ਗਿਆ ਸੀ। ਕੂਕਾ ਬਨਣ ਤੋਂ ਪਹਿਲਾਂ ਮੈਂ ਨਿਰਮਲਾ ਸਾਧ ਹੁੰਦਾ ਸਾਂ ਅਤੇ ਪਿਛਲੇ ੨੦ ਸਾਲਾਂ ਵਿਚ ਮੈਂ ਕਦੇ ਕਦਾਈਂ ਹੀ ਆਪਣੇ ਪਿੰਡ ਗਿਆ ਹੋਵਾਂਗਾ। ਮੈਂ ਘਰ ਪਰਿਵਾਰ ਨਹੀਂ ਵਸਾਇਆ ਹੈ। ਮੈਂ ਭੈਣੀ (ਸਾਹਿਬ) ਵਿਖੇ ਹੀ ਰਹਿੰਦਾ ਹਾਂ ਅਤੇ ਪਵਿੱਤਰ ਪੁਸਤਕਾਂ (ਪੋਥੀਆਂ) ਦੇ ਉਤਾਰੇ ਕਰਦਾ ਹਾਂ। ਅਤੇ ਜੇ ਕੋਈ ਨਾਮ ਅਭਿਲਾਖੀ ਯਾਚਨਾ ਕਰਦਾ ਹੈ ਤਾਂ ਮੈਂ ਉਹਨੂੰ "ਨਾਮ" ਦੇ ਦਿੰਦਾ ਹਾਂ।"

**ਗਵਾਹੀਆਂ ਦੇ ਸਾਰ ਵਿਚੋਂ ਟਿੱਪਣੀ—**

"ਇਕ ਜੋਸ਼ੀਲਾ-(ਉਤਸ਼ਾਹੀ) ਸੂਬਾ, ਹਮੇਸ਼ਾ (ਸਤਿਗੁਰੂ) ਰਾਮ ਸਿੰਘ ਦੇ ਨਾਲ... ਅਕਸਰ ਬਗਾਵਤ ਦਾ ਪ੍ਰਚਾਰ ਕਰਦਾ ਹੈ।"

੨੩ ਅਪ੍ਰੈਲ, ੧੮੭੨ (ਦਸਤਖਤ) *ਜੇ. ਡਬਲਯੂ. ਮੈਕਨੇਬ*

ਰਾਇ—"ਹੁਕਮਾ ਸਿੰਘ ਕੋਈ ਗਿਣਤੀ ਵਿਚ ਆਉਣ ਵਾਲਾ ਮਹੱਤਵਪੂਰਨ ਵਿਅਕਤੀ ਮਾਲੂਮ ਨਹੀਂ ਹੁੰਦਾ... ਉਹ ਕਈ ਵਰ੍ਹਿਆਂ ਤੋਂ (ਸਤਿਗੁਰੂ) ਰਾਮ ਸਿੰਘ ਦਾ ਨਿਕਟਵਰਤੀ ਨਿਜੀ ਸੇਵਕ ਚੱਲਿਆ ਆ ਰਿਹਾ ਹੈ ਅਤੇ ਉਸ ਨੂੰ ਪੋਥੀਆਂ ਦੇ ਉਤਾਰੇ ਜਾਂ ਨਕਲਾਂ ਕਰਨ 'ਤੇ ਲਾਇਆ ਗਿਆ ਹੈ। ਅਤੇ ਜਿਹੜੀਆਂ ਪੋਥੀਆਂ ਕੂਕਿਆਂ ਪਾਸੋਂ ਮਿਲਦੀਆਂ ਹਨ ਉਹ ਆਪਣੇ ਰੁਝਾਨ ਵਿਚ ਬਾਗੀਆਨਾ ਲਿਖਤਾਂ ਹਨ... ਮੈਂ ਸਮਝਦਾ ਹਾਂ ਕਿ ਜੇ ਸਭ ਠੀਕ ਠਾਕ ਰਹੇ ਤਾਂ ਉਸਨੂੰ ਇਕ ਸਾਲ ਦੇ ਵਕਫੇ ਬਾਅਦ ਵਾਪਸ ਭੇਜਿਆ ਜਾ ਸਕਦਾ ਹੈ। ਇਸ ਤੋਂ ਬਾਅਦ ਉਹ ਨਾਭੇ ਦੇ ਰਾਜੇ ਦੇ ਹਵਾਲੇ ਕੀਤਾ ਜਾ ਸਕਦਾ ਹੈ ਅਤੇ ਜਿਹੜਾ ਇਸ ਗੱਲ ਦੀ ਖਾਹਿਸ਼ ਕਰੇਗਾ ਕਿ ਇਹ (ਹੁਕਮਾ ਸਿੰਘ)

ਪੁਲੀਸ ਨਿਗਰਾਨੀ ਹੇਠ ਆਪਣੇ ਪਿੰਡ ਪਿੱਥੋਕੇ ਵਿਚ ਚੁੱਪ-ਚਾਪ ਦਿਨ ਕਟੀ ਕਰੇਗਾ, ਨਾ ਕੋਈ ਸਭਾ ਜਾਂ ਦੀਵਾਨ ਆਯੋਜਿਤ ਕਰੇਗਾ ਅਤੇ ਨਾ ਮੇਲਿਆਂ ਵਿਚ ਹਿੱਸਾ ਲਏਗਾ।" (*ਦਸਤਖਤ*) *ਜੇ.ਡਬਲਯੂ. ਮੈਕਨੇਬ*[1]

ਇਸ ਤੋਂ ਸਾਬਤ ਹੁੰਦਾ ਹੈ ਕਿ ਹੁਕਮਾ ਸਿੰਘ ਦਾ ਜਨਮ ੧੮੩੭ ਈ. ਵਿਚ ਪਿੱਥੋਕੇ ਦੇ ਇਕ ਕਿਸਾਨ ਪਰਿਵਾਰ ਵਿਚ ਹੋਇਆ। ਉਹ ਮਾਨ ਗੋਤ ਦਾ ਜੱਟ ਸੀ ਜਿਸ ਦਾ ਜ਼ਿਕਰ ਵੀ ਸਰਕਾਰੀ ਰੀਕਾਰਡ ਵਿਚ ਹੈ। ਪਿੱਥੋ ਥਾਣਾ ਫੂਲ, ਰਿਆਸਤ ਨਾਭਾ ਦਾ ਇਕ ਪੁਰਾਣਾ ਤੇ ਵੱਡਾ ਪਿੰਡ ਸੀ ਜਿਸ ਵਿਚ ਹੋਰ ਜਾਤੀਆਂ ਤੋਂ ਇਲਾਵਾ ਜੱਟਾਂ ਦੇ ਵੀ ਕਈ ਗੋਤ ਵੱਸਦੇ ਸਨ। ਰਾਇਕੋਟ ਸਾਕੇ ਦੇ ਦੋ ਨਾਮਧਾਰੀ ਸ਼ਹੀਦ ਮੰਗਲ ਸਿੰਘ, ਮਸਤਾਨ ਸਿੰਘ ਭੁੱਲਰ ਅਤੇ ਤੀਜਾ ਇਸੇ ਪਿੰਡ ਦਾ ਸ਼ਹੀਦ ਗੁਰਮੁਖ ਸਿੰਘ ਮੁਹਾਰ ਗੋਤ ਦਾ ਸੀ। ਪ੍ਰਸਿੱਧ ਸਿੱਖ ਵਿਦਵਾਨ ਭਾਈ ਕਾਹਨ ਸਿੰਘ ਨਾਭਾ ਦੇ ਪੁਰਖੇ ਵੀ ਇਸੇ ਪਿੰਡ ਨਾਲ ਸੰਬੰਧਿਤ ਢਿੱਲੋਂ ਗੋਤ ਦੇ ਕਿਸਾਨ ਸਨ। ਮਲੇਰਕੋਟਲੇ ਸਾਕੇ ਵਿਚ ੧੮ ਜਨਵਰੀ ੧੮੭੨ ਈ. ਨੂੰ ਸ਼ਹੀਦ ਹੋਣ ਵਾਲਾ ਹੀਰਾ ਸਿੰਘ ਸਪੁੱਤਰ ਵੀਰ ਸਿੰਘ ਵੀ ਪਿੱਥੋ ਦੇ ਇਕ ਜ਼ਿਮੀਂਦਾਰ ਪਰਿਵਾਰ ਵਿਚੋਂ ਹੀ ਸੀ। ਇਸ ਤੋਂ ਪਤਾ ਲੱਗਦਾ ਹੈ ਕਿ ਇਸ ਪਿੰਡ ਦਾ ਨਾਮਧਾਰੀ ਇਤਿਹਾਸ ਵਿਚ ਕਿੰਨਾ ਮਹੱਤਵਪੂਰਨ ਸਥਾਨ ਸੀ—ਚਾਰ ਸ਼ਹੀਦਾਂ ਅਤੇ ਪੰਜਵੇਂ ਜਲਾਵਤਨ ਸੂਬਾ ਹੁਕਮਾ ਸਿੰਘ ਹੋਰਾਂ ਦੀ ਜਨਮ ਭੂਮੀ ਹੋਣ ਦਾ ਮਾਣ ਜਿਸਨੂੰ ਮਿਲਿਆ।

ਸੂਬਾ ਜੀ ਵੀਹ ਇੱਕੀ ਵਰ੍ਹਿਆਂ ਦੀ ਉਮਰ ਵਿਚ ਕੂਕੇ ਬਣ ਕੇ ਸਤਿਗੁਰੂ ਦੀ ਸ਼ਰਨ ਵਿਚ ਆ ਗਏ ਸਨ। ਇਸ ਤੋਂ ਪਹਿਲਾਂ ਉਹ ਨਿਰਮਲੇ ਸਾਧ ਸਨ। ਉਹ ਲਾਜ਼ਮੀ ਦਸਾਂ ਸਾਲਾਂ ਦੀ ਉਮਰ ਤੋਂ ਪਹਿਲਾਂ ਪਹਿਲਾਂ ਹੀ ਕਿਸੇ ਮਹਾਂਪੁਰਖ ਸਾਧੂ ਦੇ ਡੇਰੇ 'ਤੇ ਪੁੱਜ ਗਏ ਹੋਣਗੇ। ਸਿੱਖ ਰਾਜ ਦੀ ਖਾਨਾ ਜੰਗੀ ਉਹਨਾਂ ਦੇ ਬਾਲ ਕਾਲ ਵਿਚ ਹੀ ਵਾਪਰ ਗਈ ਸੀ। ਫਿਰ ਇਸੇ ਡੇਰੇ ਤੋਂ ਹੀ ਉਹਨਾਂ ਨਾਮ ਬਾਣੀ ਅਤੇ ਗੁਰਮਤ ਜੀਵਨ ਜਾਚ ਗ੍ਰਹਿਣ ਕੀਤੀ ਹੋਵੇਗੀ। ਪਰ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ-ਸੰਗਤਾਂ ਵਿਚ ਵਧਦਾ ਪ੍ਰਭਾਵ ਅਤੇ ਪੰਜਾਬੀ ਸੱਤਾ ਦੇ ਗੁਆਚੇ ਗੌਰਵ ਨੂੰ ਮੁੜ ਬਹਾਲ ਕਰਨ ਦੀ ਉਹਨਾਂ ਦੀ ਲੋਚਾ ਨੇ, ਹੋਰ ਬਹੁਤ ਸਾਰੇ ਉਦਾਸੀ-ਨਿਰਮਲੇ-ਬੈਰਾਗੀ ਸਾਧੂਆਂ ਜਿਉਂ, ਹੁਕਮਾ ਸਿੰਘ ਹੋਰਾਂ ਨੂੰ ਵੀ ਆਪ ਵੱਲ ਆਕਰਸ਼ਿਤ ਕਰ ਲਿਆ ਹੋਵੇਗਾ। ਨਿਰਮਲੇ ਸਾਧੂ ਗੁਰਮੁਖੀ ਲਿਖਣ ਪੜ੍ਹਨ ਅਤੇ ਪਾਠ ਬੋਧ ਕਰਾਉਣ ਵਿਚ ਵਿਖਿਆਤ ਸਨ। ਅਤੇ ਹੁਕਮਾ ਸਿੰਘ ਦਾ ਇਹ ਗੁਣ ਜਾਣ ਕੇ ਹੀ ਸਤਿਗੁਰੂ ਜੀ ਨੇ ਉਸਨੂੰ, ਆਪਣੀ ਸੇਵਾ ਵਿਚ ਰੱਖਣ ਦਾ ਫੈਸਲਾ ਲਿਆ ਅਤੇ ਆਪਣੇ ਰਾਜਨੀਤਕ ਮਨੋਰਥਾਂ ਵਿਚ ਸਹਾਈ ਹੋਣ ਵਾਲੀਆਂ ਦਸਵੇਂ ਪਾਤਸ਼ਾਹ ਦੀ ਬੀਰ-ਰਸੀ ਬਾਣੀ, ਸੌ-ਸਾਖੀ, ਕਰਨੀ-ਨਾਮਾ ਅਤੇ ਹੋਰ ਅਜੇਹੀਆਂ ਭਵਿੱਖ ਬਾਣੀਆਂ ਵਾਲੀਆਂ ਪੋਥੀਆਂ, ਲੋਕ-ਮਾਨਸਿਕਤਾ ਨੂੰ ਜੂਝਣ ਦੀ ਪਾਹ ਲਾਉਣ ਲਈ, ਹੁਕਮਾ ਸਿੰਘ ਹੋਰਾਂ ਤੋਂ ਲਿਖਵਾਉਣ ਲੱਗ ਪਏ। ਹੋ ਸਕਦਾ ਹੈ ਕਿ ਉਸ ਦੀ ਵੇਖਾ ਵੇਖੀ ਕੁਝ ਹੋਰ ਯੁਵਾ-ਜਨ ਵੀ ਇਸ ਕਾਰਜ ਵਿਚ ਸਹਾਈ ਹੋ ਗਏ ਹੋਣਗੇ। ਇਹ ਸਮਾਂ ਦੀਵਾਨ ਬੂਟਾ ਸਿੰਘ ਦੇ ਲਾਹੌਰ ਵਿਚ ਛਾਪਾਖਾਨਾ ਸਥਾਪਿਤ ਕਰਨ ਤੋਂ ਪਹਿਲਾਂ ਦਾ ਸਮਾਂ ਹੈ।

ਭਾਵੇਂ ਉਸਨੂੰ ਉਹ ਘੱਟ ਮਹੱਤਵਪੂਰਨ ਸੂਬਾ ਲਿਖਦੇ ਹਨ ਪਰ ਪੂਰੇ ਪੰਦਰਾਂ ਸਾਲ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਿਤਾਉਣ ਵਾਲੇ, ਹਜ਼ੂਰੀ ਸੇਵਕ ਦਾ, ਕੂਕਾ ਮਾਨਸਿਕਤਾ ਤੇ ਕਿੰਨਾ ਗਹਿਰਾ ਪ੍ਰਭਾਵ ਹੋ ਸਕਦਾ ਹੈ ਅਤੇ ਉਸਦੇ ਗਿਰਦੇ ਜੁੜਨ ਲਈ ਨਾਮਧਾਰੀ ਸੰਗਤਾਂ ਨੂੰ ਉਹ ਇਕ ਕੇਂਦਰ ਬਿੰਦੂ ਦਾ ਕੰਮ ਦੇ ਸਕਦਾ ਹੈ, ਇਸੇ ਲਈ ਜਲਾਵਤਨ ਸੂਬਿਆਂ ਦੀ ਸੂਚੀ ਵਿਚ ਹੁਕਮਾ ਸਿੰਘ ਹੋਰਾਂ ਦਾ ਨਾਮ ਆਉਣਾ ਜ਼ਰੂਰੀ ਹੋ ਗਿਆ ਸੀ। ਜਦੋਂ ਤੋਂ ਸਰਕਾਰ ਅੰਗਰੇਜ਼ੀ ਨੇ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੇ ਸੂਬਿਆਂ ਅਤੇ ਸਰਗਰਮ ਕੂਕਿਆਂ ਤੇ ਖੁਫੀਆ ਨਿਗਰਾਨੀ ਰੱਖਣੀ ਸ਼ੁਰੂ ਕੀਤੀ, ਹੁਕਮਾ ਸਿੰਘ ਹੋਰਾਂ ਬਾਰੇ ਵੀ ਗਾਹੇ-ਬਗਾਹੇ ਸਰਕਾਰੀ ਦਸਤਾਵੇਜ਼ ਵਿਚ ਬਾਤਾਂ ਪੈਂਦੀਆਂ ਸੁਣੀਦੀਆਂ ਹਨ।

੧੮੬੭ ਈ. ਦੀ ਅੰਮ੍ਰਿਤਸਰ ਦੀ ਦੀਵਾਲੀ ਦੇ ਪੁਰਬ ਤੇ ਜਿਹਨਾਂ ੨੨ ਸੂਬਿਆਂ ਦਾ ਸਰਕਾਰੀ ਰੀਕਾਰਡ ਵਿਚ ਸਤਿਗੁਰੂ ਜੀ ਦੇ ਨਾਲ ਜਾਣਾ ਲਿਖਿਆ ਹੈ, ਉਸ ਵਿਚ, ਸੂਬਾ ਜੀ ਬਾਰੇ ਇਉਂ ਇੰਦਰਾਜ ਹੈ—

"ਸੱਤਵਾਂ ਹੁਕਮਾ ਸਿੰਘ ਸਪੁੱਤਰ ਮੋਹਰ ਸਿੰਘ ਜਾਤ ਵਾਹੀਵਾਨ ("ਮਾਨ") ਨਿਵਾਸੀ ਨਾਭਾ ਰਿਆਸਤ ਦਾ ਪਿੰਡ ਪਿੱਥੋ ਉਮਰ ੨੫ ਸਾਲ, ਉਹ (ਧਰਮ) ਪਰਚਾਰ ਲੁਧਿਆਣਾ ਅਤੇ ਮਾਝੇ ਦੇ ਇਲਾਕੇ ਵਿਚ ਕਰਦਾ ਹੈ।"[3]

ਇਸ ਇੰਦਰਾਜ ਦੁਆਰਾ ਮਗਰਲੇ ਹਵਾਲਿਆਂ ਨਾਲੋਂ ਸੂਬਾ ਜੀ ਦੀ ਉਮਰ ੫ ਸਾਲ ਘੱਟ ਬਣਦੀ ਹੈ। ਪਰ ਇਹ ਉਮਰ ਤਾਂ ਸੁਣ ਸੁਣਾ ਕੇ ਲਿਖੀ ਗਈ ਹੈ। ਇਸ ਲਈ ਮੈਕਨੋਬ ਦੇ ਸਾਹਮਣੇ ਦਿੱਤੇ ਬਿਆਨਾਂ ਵਿਚਲੀ ਸੂਬਾ ਜੀ ਦੀ ਉਮਰ ਨੂੰ ਹੀ ਪ੍ਰਮਾਣਿਕ ਮੰਨਿਆ ਜਾਵੇਗਾ। ਜਿਸ ਵਿਚ ਵਾਧੇ ਘਾਟੇ ਦੀ ਕੋਈ ਗੁੰਜਾਇਸ਼ ਨਹੀਂ ਹੋ ਸਕਦੀ। ਸੂਬਾ ਜੀ ਦੇ ਪਿਤਾ ਦੇ ਨਾਮ ਵੀ ਇੱਥੋਂ ਹੀ ਪਤਾ ਲੱਗਦਾ ਹੈ। ਉਹਨਾਂ ਦਾ ਕਾਰਜ ਖੇਤਰ ਵੀ ਮਿੱਥਿਆ ਗਿਆ ਹੈ। ਭਾਵੇਂ ਉਹਨਾਂ ਦਾ ਨਿਵਾਸ ਲਗਾਤਾਰ ਭੈਣੀ ਸਾਹਿਬ ਵਿਖੇ ਹੀ ਰਿਹਾ।

ਇਸੇ ਸਾਲ ਦੇ ਮਾਰਚ ਮਹੀਨੇ ਵਿਚ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਜਿਹਨਾਂ ਸੂਬਿਆਂ ਸਮੇਤ ਭਾਗ ਲਿਆ ਉਹਨਾਂ ਵਿਚੋਂ ਹੁਕਮਾ ਸਿੰਘ ਜੀ ਦਾ ਨਾਮ ਛੇਵੇਂ ਨੰਬਰ 'ਤੇ ਆਉਂਦਾ ਹੈ। ਕੁੱਲ ਸੂਬੇ ੨੨ ਲਿਖੇ ਹਨ ਇੱਥੇ ਵੀ। ਇਹਨਾਂ ਵਿਚੋਂ ਜੋਤਾ ਸਿੰਘ ਢਪਈ ਤੋਂ ਬਿਨਾਂ ਬਾਕੀ ੨੧ ਸਤਿਗੁਰੂ ਜੀ ਦੇ ਨਾਲ ਹਾਜ਼ਰ ਦੱਸੇ ਗਏ ਹਨ।[4] ੧੮੬੭ ਈ. ਦਾ ਸਾਲ ਕੂਕਾ ਅੰਦੋਲਨ ਵਿਚ ਬਹੁਤ ਮਹੱਤਵਪੂਰਨ ਹੈ। ੧੮੬੩ ਈ. ਦੇ ਜੂਨ ਮਹੀਨੇ ਤੋਂ ਲੈ ਕੇ ੧੮੬੬ ਈ. ਦੇ ਅੰਤ ਤੱਕ ਸਤਿਗੁਰੂ ਜੀ ਤੇ ਪ੍ਰਮੁੱਖ ਸੂਬਿਆਂ ਦੇ ਖੁੱਲ੍ਹਮ ਖੁੱਲ੍ਹਾ ਪਰਚਾਰ ਦੌਰਿਆਂ 'ਤੇ ਪਾਬੰਦੀਆਂ ਆਇਦ ਸਨ। ਅਨੰਦਪੁਰ ਸਾਹਿਬ ਦਾ ਮਾਰਚ ੧੮੬੭ ਈ. ਦਾ ਹੋਲਾ ਮਹੱਲਾ, ਸੰਤ ਨਿਧਾਨ ਸਿੰਘ 'ਆਲਿਮ' ਦੀ ਲਿਖਤ ਮੁਤਾਬਿਕ ਸਤਿਗੁਰੂ ਜੀ ਨੇ ਬਿਨਾਂ ਸਰਕਾਰੀ ਮਨਜ਼ੂਰੀ ਹਾਸਲ ਕੀਤਿਆਂ, ਸੱਤਿਆਗ੍ਰਹਿ ਦੇ ਤੌਰ 'ਤੇ ਪਾਬੰਦੀਆਂ ਤੋੜ ਕੇ, ਜਾ ਮਨਾਇਆ ਸੀ।[5]

ਅਨੰਦਪੁਰ ਸਾਹਿਬ ਵਿਖੇ, ਖਾਲਸੇ ਦਾ ਜਨਮ ਸਥਾਨ 'ਤਖਤ ਸ੍ਰੀ ਕੇਸਗੜ੍ਹ ਸਾਹਿਬ' ਅਤੇ ਅੰਮ੍ਰਿਤਸਰ ਜੀ ਵਿਖੇ ਮੀਰੀ ਪੀਰੀ ਦੇ ਵਾਲੀ, ਗੁਰੂ ਹਰਗੋਬਿੰਦ ਸਾਹਿਬ ਦੁਆਰਾ ਸਥਾਪਿਤ "ਸ੍ਰੀ ਅਕਾਲ ਤਖਤ ਸਾਹਿਬ" ਹਰਿਮੰਦਰ ਸਾਹਿਬ ਦੇ ਸਾਂਹਵੇਂ ਸਥਿਤ ਹੈ। ਇਹਨਾਂ ਦੋਹਾਂ ਸਿੱਖ ਤਖਤਾ ਨੂੰ, ਜੋ ਉਸ ਸਮੇਂ ਸਰਕਾਰ ਅੰਗਰੇਜ਼ੀ ਦੇ ਖ਼ੈਰ ਖਾਹ ਸਿੱਖ ਪੁਜਾਰੀਆਂ ਦੇ ਪ੍ਰਬੰਧ ਵਿਚ ਸਨ, ਕੂਕਾ ਅਤੇ ਸਿੱਖ ਭਾਈਚਾਰੇ ਦੇ ਵਿਚਾਲੇ ਤਫਰਕਾ ਪੈਦਾ ਕਰਨ ਲਈ, ਸਰਕਾਰ ਨੇ ਭਲੀ ਭਾਂਤ ਵਰਤਿਆ ਸੀ। ਸਤਿਗੁਰੂ ਜੀ ਨੇ ਇੱਥੇ ਬੇਖੌਫ ਹੋ ਕੇ ਸਿੱਖ ਮੱਤ ਅਤੇ ਗੁਰਬਾਣੀ ਆਸ਼ੇ ਅਨੁਸਾਰ, ਆਪਣੀ ਜੀਵਨ ਜਾਂਚ ਤੇ ਰਹਿਣੀ ਬਹਿਣੀ ਨੂੰ ਦਰੁਸਤ ਸਿੱਧ ਕਰਦਿਆਂ, ਨਾਮਧਾਰੀਆਂ ਨੂੰ ਟਕਸਾਲੀ ਸਿੱਖੀ ਦੇ ਅੰਗ ਸਾਬਤ ਕੀਤਾ ਸੀ। ਅਜੇਹੇ ਇਤਿਹਾਸਕ ਅਵਸਰਾਂ 'ਤੇ ਸੂਬਾ ਹੁਕਮਾ ਸਿੰਘ ਹੋਰਾਂ ਦੀ ਮੌਜੂਦਗੀ ਉਹਨਾਂ ਦੀ ਮੰਜ਼ੂਰੇ ਨਜ਼ਰ, ਅਧਿਆਤਮਕ ਜੀਵਨ ਜਾਚ ਦੇ ਉੱਚੇ ਪ੍ਰਮਾਣ ਵਜੋਂ ਪੇਸ਼ ਕੀਤੀ ਜਾ ਸਕਦੀ ਹੈ।

ਕੂਕਾ ਜਥੇਬੰਦੀ ਬਾਰੇ ਪ੍ਰੋਫੈਸਰ ਰੁਚੀ ਰਾਮ ਜੀ ਸਾਹਨੀ, ਲਾਹੌਰ ਲਿਖਦੇ ਹਨ ਕਿ "ਉਨ੍ਹਾਂ (ਭਾਵ ਸਤਿਗੁਰੂ ਰਾਮ ਸਿੰਘ ਜੀ) ਨੇ ਹਰ ਜ਼ਿਲ੍ਹੇ ਵਿਚ ਇਕ ਸੂਬਾ ਨੀਯਤ ਕੀਤਾ। ਹਰ ਤਸੀਲ ਵਿਚ ਦੋ ਜਥੇਦਾਰ ਅਤੇ ਹਰ ਇਕ ਪਿੰਡ ਵਿਚ ਇਕ ਗ੍ਰੰਥੀ ਟਿਕਿਆ। ਮੁੱਢਲੀ ਪੜ੍ਹਾਈ ਲਈ ਕੌਮੀ ਆਸ਼ਰਮ ਖੋਲ੍ਹੇ ਗਏ ਅਤੇ ਜਿੱਥੇ ਗਏ ਉੱਥੇ ਮੁਫਤ ਲੰਗਰ (ਫਰੀ ਕਿਚਨ) ਜਾਰੀ ਕੀਤਾ। ਆਪਣੇ ਸਿੱਖਾਂ ਨੂੰ ਸਾਦਾ ਜੀਵਨ ਵਿਤੀਤ ਕਰਨ ਅਤੇ ਆਪਣੇ ਆਸ਼ਰਮਾਂ ਦੀ ਸਹਾਇਤਾ ਕਰਨ ਦੀ ਨਸੀਹਤ ਕੀਤੀ। ਆਪ ਨੇ ਵੇਖਿਆ ਕਿ ਪੱਛਮੀ ਸੱਭਿਅਤਾ ਜੀਵਨ ਦੀ ਸਾਦਗੀ ਅਤੇ ਸਦਾਚਾਰਕ ਸ਼ਕਤੀ ਨੂੰ ਫਰੇਬ ਨਾਲ ਨਸ਼ਟ ਕਰ ਰਹੀ ਹੈ, ਏਸ ਲਈ ਆਪ ਨੇ ਪੱਛਮੀ ਸਿੱਖਿਆ ਤੇ ਮੁਲਾਮਤ ਪਾਈ, ਅਤੇ ਸਰਕਾਰੀ ਨੌਕਰੀਆਂ ਤੇ ਕਚੈਹਰੀਆਂ ਵਿਚ ਜਾਣ ਦੀ ਮਨਾਹੀ ਕੀਤੀ। ਆਪਦੇ ਪ੍ਰਚਾਰ ਨੇ ਦੇਸ਼ ਨੂੰ ਚੁਕੰਨਿਆਂ ਕਰ ਦਿੱਤਾ। ਪੁਜਾਰੀ ਸਮਾਜ ਉਹਨਾਂ ਦੀ ਨੁਕਤਾਚੀਨੀ ਤੇ ਬਹੁਤ ਚਿੜ੍ਹ ਗਿਆ। ਆਪ ਤੇ ਆਪ ਦੇ ਸਿੱਖਾਂ ਲਈ ਗੁਰਦੁਆਰਿਆਂ ਦੇ ਬੂਹੇ ਬੰਦ ਕਰ ਦਿੱਤੇ ਗਏ। ਗਵਰਨਮੈਂਟ ਨੇ ਆਪਦੀਆਂ ਸਰਗਰਮੀਆਂ ਨੂੰ ਰੋਕਣ ਲਈ ਕਾਨੂੰਨ ਦਾ ਸਹਾਰਾ ਲਿਆ। (ਗੁਰਦਵਾਰਾ ਰੀਫਾਰਮ ਮੂਵਮੈਂਟ ਪੰਨਾ ੩੪)"[6]

ਆਲਿਮ ਜੀ ਨੇ ਆਪਣੀ ਪੁਸਤਕ ਵਿਚ ਸੂਬਾ ਹੁਕਮਾ ਸਿੰਘ ਦੇ ਪਿਤਾ ਦਾ ਨਾਮ ਮੋਹਰ ਸਿੰਘ ਦੀ ਬਜਾਏ ਮੋਹਰ ਸਿੰਘ ਲਿਖਿਆ ਹੈ। ਸਰਕਾਰੀ ਰੀਕਾਰਡ ਵਿਚ ਮੈਕਨੇਬ ਸਾਂਹਵੇਂ ਬਿਆਨ ਵਿਚ ਸੂਬਾ ਜੀ ਦੇ ਪਿਤਾ ਜੀ ਦਾ ਨਾਮ ਵੀ ਦਰਜ ਨਹੀਂ ਹੈ। ਹੋ ਸਕਦਾ ਹੈ ਸੂਬਾ ਜੀ ਪਿਤਾ ਵਾਲੇ ਖਾਨੇ ਵਿਚ ਆਮ ਨਾਮਧਾਰੀ ਸਿੰਘਾਂ ਵਿਚ ਪ੍ਰਚਲਿਤ ਧਾਰਨਾ ਸਦਕੇ, ਪਿਤਾ ਸਤਿਗੁਰੂ ਰਾਮ ਸਿੰਘ ਲਿਖਵਾਉਂਦੇ ਹੋਣਗੇ ਜੋ ਹਾਕਮਾਂ ਨੇ ਨਾ ਲਿਖਿਆ ਹੋਵੇਗਾ। ਕਿਉਂਕਿ ਅਨੰਦਪੁਰ ਦੇ ਉਪਰੋਕਤ ਹੋਲੇ ਸਮੇਂ ਇਕ ਪੁਲਿਸ ਇਨਸਪੈਕਟਰ ਫ਼ਜ਼ਲ ਹੁਸੈਨ ਦੀ ੨੦ ਮਾਰਚ ੧੮੬੭ ਈ. ਦੀ ਰੀਪੋਰਟ ਵਿਚ ਦਰਜ ਹੈ "ਸੂਬਿਆਂ ਦਾ ਵਰਣਨ ਕਰਦਾ ਹੋਇਆ ਮੀਆਂ ਫ਼ਜ਼ਲ ਹੁਸੈਨ ਲਿਖਦਾ ਹੈ ਕਿ—"ਮੈਂ ਇਨ੍ਹਾਂ ਦੇ ਰਿਹਾਇਸ਼ੀ ਪਿੰਡਾਂ ਦਾ ਪਤਾ ਕਰਨ ਲਈ ਕਈ ਵਾਰ ਜਤਨ ਕੀਤਾ ਪਰ ਸਫਲਤਾ ਨਾ ਹੋਈ। ਇਸ

ਬਾਬਤ ਮੈਨੂੰ ਹਰ ਇਕ ਨੇ ਇਹੀ ਉੱਤਰ ਦਿੱਤਾ ਕਿ "ਜਦ ਤੋਂ ਅਸੀਂ ਕੂਕੇ ਹੋਏ ਹਾਂ ਸਾਨੂੰ ਆਪਣੇ ਪਿੰਡਾਂ ਦਾ ਚੇਤਾ ਵਿੱਸਰ ਗਿਆ ਹੈ। ਹੁਣ ਤਾਂ ਕੇਵਲ ਏਨਾਂ ਹੀ ਜਾਣਦੇ ਹਾਂ ਕਿ ਸਾਡਾ ਪਿੰਡ ਭੈਣੀ ਸਾਹਿਬ ਅਤੇ ਪਿਤਾ ਸਤਿਗੁਰੂ ਰਾਮ ਸਿੰਘ ਜੀ ਹਨ।"[7]

ਮਿਸਟਰ ਟੀ.ਏ.ਓ. ਕੂਨਰ ਕਾਰਜਕਾਰੀ ਪੁਲਿਸ ਕਪਤਾਨ ਹੁਸ਼ਿਆਰਪੁਰ ਦੀ ਉੱਥੋਂ ੨੨ ਨਵੰਬਰ ੧੮੭੧ ਨੂੰ ਪੰਜਾਬ ਪੁਲੀਸ ਦੇ ਕਾਰਜਕਾਰੀ ਇੰਨਸਪੈਕਟਰ ਜਨਰਲ ਪੁਲੀਸ ਨੂੰ ਭੇਜੀ ਰੈਪੋਰਟ ਵਿਚ, ਜਿਸ ਵਿਚ ਉਹ ਕੂਕਾ ਮੱਤ ਦੇ ਮੁਖੀਆਂ ਦਾ ਨਾਮ ਪਤਾ ਲਿਖਦਾ ਹੈ, ਹੁਕਮਾ ਸਿੰਘ ਪੁੱਤਰ ਮੇਹਰ ਸਿੰਘ ਜੱਟ ਅਤੇ ਉਸਨੂੰ ਹੁਕਮਾ ਸਿੰਘ ਉਰਫ ਗ੍ਰੰਥੀ ਕਰਕੇ ੫੦ ਨੰਬਰ 'ਤੇ ਦਰਜ ਕੀਤਾ ਹੈ ਅਤੇ ਪਿੰਡ ਰਿਆਸਤ ਨਾਭਾ ਵਿਚ ਲੁਭਾਰ ਲਿਖਿਆ ਹੈ। ਬਿਆਨ ਨੂੰ ਤੋੜ ਮਰੋੜ ਕੇ ਲਿਖਣ ਦੀ ਰਵਾਇਤ ਅੱਜ ਤੱਕ ਕਾਇਮ ਹੈ, ਵਿਸ਼ੇਸ਼ਕਰ ਅੰਗਰੇਜ਼ੀ ਦੀ ਜਾਣਕਾਰੀ ਨਾ ਹੋਣ 'ਤੇ। ਉਸਦਾ ਰੁਤਬਾ ਸੂਬੇ ਦਾ ਬਿਆਨ ਕੀਤਾ ਹੈ ਅਤੇ ਉਸਦੇ ਸੈਨਿਕ ਜੀਵਨ ਬਾਰੇ ਵੇਰਵੇ ਵਾਲੇ ਖਾਨੇ ਵਿਚ, ਨਾ ਮਲੂਮ ਲਿਖਿਆ ਹੈ। ਗ੍ਰੰਥੀ ਲਿਖਣ ਤੋਂ ਭਾਵ ਹੈ ਕਿ ਸੂਬਾ ਜੀ ਆਪਣਾ ਜ਼ਿਆਦਾ ਸਮਾਂ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੇ ਪਠਨ ਪਾਠਨ ਵਿਚ ਹੀ ਬਿਤਾਂਦੇ ਸੀ।[8] ਇਉਂ ਉਹ ਧਾਰਮਿਕ ਬਿਰਤੀ ਵਾਲੇ ਸੰਤ ਮਹਾਂਪੁਰਖ ਸਿੱਧ ਹੁੰਦੇ ਹਨ, ਜੋ ਬੜੇ ਸਾਧੂ ਸੁਭਾਉ ਵਿਚ ਵਿਚਰਦੇ ਸਨ ਅਤੇ ਅੱਠੋ ਪਹਿਰ, ਆਪਣੇ ਸਤਿਗੁਰੂ ਦੀ ਨਿਕਟਤਾ ਮਾਣ ਕੇ, ਪ੍ਰਸੰਨ ਚਿੱਤ, ਸੰਜਮੀ ਜੀਵਨ ਬਿਤਾ ਰਹੇ ਸਨ।

ਮੈਕਨੇਬ ਦੀ ਰਿਪੋਰਟ ਨਵੰਬਰ 1871 ਅਨੁਸਾਰ ਮਲੇਰਕੋਟਲੇ ਸਾਕੇ ਤੋਂ ਪਹਿਲਾਂ ਹੀ ਸਰਕਾਰ, ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪ੍ਰਮੁੱਖ ਸੂਬਿਆਂ ਨੂੰ ਦੇਸ਼ ਨਿਕਾਲਾ ਦੇਣ ਬਾਰੇ ਸੋਚ ਚੁੱਕੀ ਸੀ। ਪਰ ਵੱਡੀ ਪੱਧਰ 'ਤੇ ਹੋਈ ਇਸ ਘਟਨਾ ਤੋਂ ਬਾਦ ਇਹ ਸਭ ਕੁਝ ਤੁਰਤ ਫੁਰਤ ਕਰ ਦਿੱਤਾ ਗਿਆ। ਅਧਿਕਾਰੀਆਂ ਨੇ ਪੰਜਾਬ ਦੀ ਸਥਿਤੀ ਬਾਰੇ ਲਿਖ ਦਿੱਤਾ ਸੀ ਕਿ ਦੇਸ਼ ਸੁਰੱਖਿਅਤ ਨਹੀਂ ਸਮਝਿਆ ਜਾ ਸਕਦਾ, ਜਦੋਂ ਤੱਕ ਕੂਕਾ ਅੰਦੋਲਨ ਦੇ ਆਗੂ ਭਾਵ ਸੂਬੇ ਖੁੱਲਮ ਖੁੱਲ੍ਹੇ ਵਿਚਰ ਰਹੇ ਹੋਣ।

ਲੁਧਿਆਣੇ ਦੇ ਮੈਜਿਸਟਰੇਟ ਸੀ. ਬੀਦਨ ਦੇ ਸਾਹਮਣੇ ਭੈਣੀ ਸਾਹਿਬ ਅਤੇ ਆਸੇ ਪਾਸੇ ਦੇ ਪਿੰਡਾਂ ਦੇ ਲੰਬੜਦਾਰਾਂ, ਸਪੇਦਪੋਸ਼ਾਂ ਅਤੇ ਹੋਰਨਾਂ ਵਿਅਕਤੀਆਂ ਦੀਆਂ ਗਵਾਹੀਆਂ ਵਿਚ, ਜਨਵਰੀ ੧੮੭੨ ਈ. ਵਿਚ ਭੈਣੀ ਸਾਹਿਬ ਵਿਖੇ ਹੋਏ, ਮਾਘੀ ਦੇ ਮੇਲੇ ਸਮੇਂ, ਜਿਹਨਾਂ ਪ੍ਰਮੁੱਖ ਸੂਬਿਆਂ ਨੂੰ ਉੱਥੇ ਹਾਜ਼ਰ ਵੇਖਿਆ ਗਿਆ ਸੀ, ਉਹਨਾਂ ਵਿਚੋਂ ਤਕਰੀਬਨ ਹਰ ਗਵਾਹੀ ਵਿਚ ਸੂਬਾ ਹੁਕਮਾ ਸਿੰਘ ਹੋਰਾਂ ਦੀ ਹਾਜ਼ਰੀ ਉੱਥੇ ਮੰਨੀ ਗਈ ਸੀ। ਕਈ ਗਵਾਹ ਇਹ ਕਹਿੰਦੇ ਸਨ ਕਿ ਅਸੀਂ ਭਾਵੇਂ ਨਿਜੀ ਤੌਰ 'ਤੇ ਲੱਖਾ ਸਿੰਘ, ਬ੍ਰਹਮਾ ਸਿੰਘ, ਸਾਹਿਬ ਸਿੰਘ, ਜਵਾਹਰ ਸਿੰਘ, ਕਾਹਨ ਸਿੰਘ ਆਦਿ ਜ਼ਿਆਦਾ ਪ੍ਰਸਿੱਧ ਸੂਬਿਆਂ ਨੂੰ ਜਾਣਦੇ ਸਾਂ, ਪ੍ਰੰਤੂ ਬਾਕੀ ਜਿਹਨਾਂ ਵਿਚ ਹੁਕਮਾ ਸਿੰਘ ਹੋਰੀਂ ਵੀ ਆਉਂਦੇ ਸਨ ਉਹਨਾਂ ਦੇ ਨਾਂਵਾਂ ਤੋਂ, ਉਹਨਾਂ ਦੀ ਪੰਥ ਵਿਚ ਹੋ ਰਹੀ ਮਸ਼ਹੂਰੀ ਤੋਂ ਜ਼ਰੂਰ

ਜਾਣਦੇ ਸਾਂ। ਫਿਰ ਸੂਬਾ ਹੁਕਮਾ ਸਿੰਘ ਤਾਂ ਰਹਿੰਦੇ ਹੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਨ ਅਤੇ ਹਜ਼ੂਰੀ ਸੇਵਕ ਦੀ ਪ੍ਰਸਿੱਧੀ ਵਾਲੇ ਸੂਬੇ ਨੂੰ ਇਸ ਧਰ ਪਕੜ ਵਿਚ ਸੁੱਕਾ ਛੱਡ ਦੇਣਾ, ਜਿਹਾ ਕਿ ਉਪਰ ਲਿੱਖ ਆਏ ਹਾਂ ਸਰਕਾਰ ਨੂੰ ਉੱਕਾ ਹੀ ਗਵਾਰਾ ਨਹੀਂ ਹੋ ਸਕਦਾ ਸੀ।

ਭਾਵੇਂ ਸੂਬਾ ਜੀ ਪਿਛਲੇ ਸਮੇਂ ਵਿਚ ਪਿੰਡ ਪਿੱਥੋ, ਬਹੁਤ ਘੱਟ ਜਾਣ ਦੀ ਗੱਲ, ਮੈਕਨੇਬ ਸਾਂਹਵੇਂ ਦਿੱਤੇ ਬਿਆਨ ਵਿਚ ਕਰਦੇ ਹਨ, ਪਰ ਇਹ ਪਿੰਡ ਪਿੱਥੋ ਹੀ ਸੀ, ਜਿਸ ਦੇ ਤਿੰਨ ਸਿੰਘ ਰਾਇਕੋਟ ਸਾਕੇ ਦੇ ਮੁੱਖ ਮੁਜਰਿਮ ਗਰਦਾਨ ਕੇ, ੫ ਅਗਸਤ ੧੮੭੧ ਈ. ਨੂੰ ਬੱਸੀਆਂ ਦੀ ਕੋਠੀ (ਰਾਇਕੋਟ ਦੇ ਸਮੀਪ) ਵਿਚ ਫਾਂਸੀ ਲਾ ਕੇ ਸ਼ਹੀਦ ਕੀਤੇ ਗਏ ਸਨ। ਇਹਨਾਂ ਰਾਇਕੋਟ ਦੇ ਸ਼ਹੀਦਾਂ ਨੂੰ ਉਕਸਾਉਣ ਦੇ ਦੋਸ਼ ਹੇਠ ਹੀ, ੨੬ ਨਵੰਬਰ ੧੮੭੧ ਨੂੰ ਪੁਰਾਣੀ ਲੁਧਿਆਣਾ ਜੇਲ੍ਹ ਦੇ ਪਾਸ, ਦੋ ਪ੍ਰਮੁੱਖ ਕੂਕੇ ਸੂਬੇ ਗਿਆਨੀ ਸਿੰਘ ਉਰਫ ਰਤਨ ਸਿੰਘ ਅਤੇ ਰਤਨ ਸਿੰਘ ਨਾਈਵਾਲਾ ਨੂੰ ਫਾਂਸੀ ਦਿੱਤੀ ਗਈ ਸੀ। ਅਤੇ ਸੂਬਾ ਗਿਆਨੀ ਸਿੰਘ ਹੋਰਾਂ ਦੇ ਹੋਏ, ਬਦਲੇ ਦੀ ਭਾਵਨਾ ਨਾਲ ਸਰਕਾਰ ਹੱਥੋਂ ਕਾਨੂੰਨੀ ਕਤਲ ਸਦਕਾ ਹੀ, ਹੋਰਨਾਂ ਕਾਰਨਾਂ ਤੋਂ ਇਲਾਵਾ ਮਲੇਰਕੋਟਲੇ ਸਾਕੇ ਦਾ ਮੁੱਢ ਬੱਝਾ ਸੀ। ਇਉਂ ਖਾਮੋਸ਼ ਵਿਚਰਨ ਵਾਲੇ, ਆਪਾ ਨਾ ਜਨਾਉਣ ਵਾਲੀ, ਸ਼ਖਸੀਅਤ ਹੋਣ ਸਦਕਾ ਵੀ, ਸੂਬਾ ਹੁਕਮਾ ਸਿੰਘ ਹੋਰਾਂ ਦਾ ਪਰਛਾਵਾਂ ਸਰਕਾਰ ਅੰਗਰੇਜ਼ੀ ਨੂੰ ਇਸ ਮਹਾਂ-ਸੰਗਰਾਮ ਦੀਆਂ, ਸਾਰੀਆਂ ਘਟਨਾਵਾਂ ਤੇ ਫੈਲਿਆ ਮਾਲੂਮ ਹੁੰਦਾ ਸੀ। ਇਸੇ ਵਾਸਤੇ ਭਾਵੇਂ ਉਹਨਾਂ ਨੂੰ ਸਤਿਗੁਰੂ ਜੀ ਤੋਂ ਬਾਅਦ ਵਾਲੀ, ਅਲਾਹਾਬਾਦ ਜਾਣ ਵਾਲੀ ਦੂਸਰੀ ਗੱਡੀ ਵਿਚ ਹੀ, ੧੯ ਜਨਵਰੀ ੧੮੭੨ ਈ. ਨੂੰ ਹੀ ਭੈਣੀ ਸਾਹਿਬ ਤੋਂ ਗ੍ਰਿਫਤਾਰ ਕਰਕੇ ਭੇਜ ਦਿੱਤਾ ਗਿਆ ਸੀ। ਅਤੇ ਭਾਵੇਂ ਮੈਕਨੇਬ ਦੀ ਰਾਇ ਮੁੱਢ ਵਿਚ ਆਪ ਨੂੰ ਸਭ ਤੋਂ ਘੱਟ ਸਮਾਂ ਇਕ ਸਾਲ ਦੀ ਨਜ਼ਰਬੰਦੀ ਰੱਖਣ ਲਈ ਮਿਥਿਆ ਗਿਆ ਸੀ ਪਰ ਇਹ ਇਕ ਸਾਲ ਵੀ, ਡੇਢ ਦਹਾਕੇ ਤੋਂ ਵੱਧ ਸਾਲਾਂ ਜਿੱਡਾ ਲੰਮਾ ਹੋ ਗਿਆ ਸੀ। ਇਸੇ ਵਿਚ ਛੁਪਿਆ ਸੀ ਸੂਬਾ ਹੁਕਮਾ ਸਿੰਘ ਹੋਰਾਂ ਦੀ ਅਬੋਲ ਸ਼ਖਸੀਅਤ ਦੀ ਮਹੱਤਤਾ ਦਾ ਰਾਜ਼, ਜੋ ਚੁੱਪ ਰਹਿ ਕੇ ਬਹੁਤ ਸ਼ਕਤੀਸ਼ਾਲੀ ਬਰਤਾਨਵੀ ਸਾਮਰਾਜ ਦੀਆਂ ਨੀਂਹਾਂ ਹਿਲਾਉਣ ਦੀ ਸਮਰੱਥਾ, ਆਪਣੇ ਸਤਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ, ਹਿਰਦੇ ਵਿਚ ਸਮੋਈ ਬੈਠੇ ਸਨ।

ਆਰ.ਐਚ. ਵਾਲ ਮੇਜਰ, ਜ਼ਿਲ੍ਹਾ ਪੁਲਿਸ ਕਪਤਾਨ ਫੀਰੋਜ਼ਪੁਰ ਦੀ, ੩੦ ਮਾਰਚ ੧੮੭੨ ਦੀ, ਨਿਰਵਾਸਤ ੧੧ ਸੂਬਿਆਂ ਵਾਲੀ ਸੂਚੀ ਵਿਚ ਹੁਕਮਾ ਸਿੰਘ ਹੋਰਾਂ ਦਾ ਜ਼ਿਕਰ ਨੌਵੇਂ ਸਥਾਨ 'ਤੇ ਆਉਂਦਾ ਹੈ ਅਤੇ ਉਹਨਾਂ ਨੂੰ ਵਾਸੀ ਪਿੱਥੋ ਥਾਣਾ ਭਿੱਖੀ (ਹੁਣ ਥਾਣਾ ਤੇ ਤਸੀਲ 'ਰਾਮਪੁਰਾ-ਫੂਲ'-ਜ਼ਿਲ੍ਹਾ ਬਠਿੰਡਾ) ਰਿਆਸਤ ਪਟਿਆਲਾ ਲਿਖਿਆ ਹੈ। ਜਦੋਂ ਕਿ ਕੁਝ ਹੋਰਨਾਂ ਥਾਂਵਾਂ 'ਤੇ ਰਿਆਸਤ ਨਾਭਾ ਹੀ ਲਿਖਿਆ ਮਿਲਦਾ ਹੈ। ਉਹਨਾਂ ਦੇ ਧੰਦੇ ਵਾਲੇ ਖਾਨੇ ਵਿਚ, ਮਹੰਤ ਲਿਖਿਆ ਹੈ। ਕੁਝ ਥਾਂਵਾਂ ਤੇ ਉਹਨਾਂ ਦੇ ਨਾਮ ਨਾਲ ਗ੍ਰੰਥੀ ਵੀ ਲਿਖਿਆ ਮਿਲਦਾ ਹੈ। ਜਦੋਂ ਕਿ ਇਸੇ ਗੁਰਦੁਆਰੇ ਦੇ ਹੈੱਡ ਗ੍ਰੰਥੀ ਸੂਬਾ ਜਵਾਹਰ ਸਿੰਘ ਸਨ। ਉੱਭ ਰੁਤਬੇ ਵਾਲੇ ੯ ਨੰਬਰ ਖਾਨੇ ਵਿਚ ਹੁਕਮਾ ਸਿੰਘ ਹੋਰਾਂ

ਨੂੰ 'ਸੂਬਾ' ਹੀ ਲਿਖਿਆ ਮਿਲਦਾ ਹੈ। ਉਹਨਾਂ ਦੇ ਖਿਲਾਫ ਸਰਕਾਰ ਅੰਗਰੇਜ਼ੀ ਵਿਰੁੱਧ ਬਗਾਵਤੀ ਪਰਚਾਰ ਕਰਨ ਵਾਲੀ, ਸਰਕਾਰੀ ਸ਼ਬਦਾਂ ਵਿਚ 'ਸ਼ਰਾਰਤੀ ਕਾਰਵਾਈ' ਦੀ ਸ਼ਾਹਦੀ, ਰੀਕਾਰਡ ਵਿਚ, ਸੂਬਾ ਜੀ ਦੇ ਖਿਲਾਫ ਗੁਲਾਬ ਸਿੰਘ, ਰਾਮ ਸਿੰਘ ਅਤੇ ਦਿਆਲ ਸਿੰਘ ਜੋ ਸਾਰੇ ਸੈਦੋਕੀ (ਤਦੋਕਾ ਜ਼ਿਲ੍ਹਾ ਫੀਰੋਜ਼ਪੁਰ) ਦੇ ਲੰਬੜਦਾਰ ਸਨ, ਭਰਦੇ ਹਨ।

ਕਾਮਯਾਬ ਹੋ ਜਾਏ ਤਾਂ ਬਗਾਵਤ ਜਾਂ ਕ੍ਰਾਂਤੀ,
ਅਸਫਲ ਹੋ ਕੇ ਕੁਚਲੀ ਜਾਏ ਤਾਂ ਸ਼ਰਾਰਤ-ਅਰਾਜਕਤਾ-ਆਤੰਕ।

ਸੂਬਾ ਜੀ ਦੇ ਕਾਰਜ ਖੇਤਰ ਵਿਚ ਪਿੱਛੇ ਦਾ ਆਲਾ ਦੁਆਲਾ ਅਤੇ ਪਟਿਆਲਾ ਰਿਆਸਤ ਸ਼ਾਮਲ ਹਨ। ਇਉਂ ਅਸੀਂ ਵੇਖਦੇ ਹਾਂ ਕਿ ਮਾਝੇ ਅਤੇ ਮਾਲਵੇ ਦਾ ਵੱਡਾ ਹਿੱਸਾ, ਜਿਸ ਬਾਰੇ ਉੱਪਰ ਜ਼ਿਕਰ ਆ ਚੁੱਕਾ ਹੈ, ਸੂਬਾ ਜੀ ਦੁਆਰਾ ਕੀਤੇ ਜਾਣ ਵਾਲੇ ਪ੍ਰਚਾਰ ਦੇ ਖਿੱਤੇ ਵਿਚ ਸ਼ਾਮਲ ਸੀ। ਉਹਨਾਂ ਬਾਰੇ ਆਮ ਟਿੱਪਣੀ ਵਾਲੇ ਖਾਨੇ ਵਿਚ ਲਿਖਿਆ ਹੈ "ਇਹ ਆਦਮੀ ਹਰ ਸਮੇਂ (ਸਤਿਗੁਰੂ) ਰਾਮ ਸਿੰਘ (ਜੀ) ਦੇ ਨਾਲ ਹੀ ਰਹਿੰਦਾ ਹੈ।" ਇਹਨਾਂ ਦੇ ਸਾਥੀ ਬਾਕੀ ੧੦ ਜਲਾਵਤਨ ਸੂਬਿਆਂ ਵਿਚੋਂ, ਹਰ ਸਮੇਂ ਸਤਿਗੁਰੂ ਜੀ ਦੇ ਨਾਲ ਰਹਿਣ ਦਾ ਵਰਣਨ, ਕਿਸੇ ਵੀ ਸੂਬਾ ਜੀ ਬਾਰੇ ਨਹੀਂ ਮਿਲਦਾ। ਇਉਂ ਅਸੀਂ ਸੂਬਾ ਹੁਕਮਾ ਸਿੰਘ ਜੀ ਨੂੰ 'ਹਜ਼ੂਰੀ-ਸੂਬੇ' ਦੇ ਲਕਬ ਨਾਲ ਪੁਕਾਰ ਸਕਦੇ ਹਾਂ। ਇਉਂ ਉਹਨਾਂ ਦੀ ਮਹਾਨ ਪ੍ਰਾਪਤੀ ਅਤੇ ਵਿਲੱਖਣਤਾ ਹੈ ਕਿ ੧੮੫੭ ਈ. ਤੋਂ ਲੈ ਕੇ ਮਾਰਚ ੧੮੭੨ ਈ. ਤੱਕ, ਪੂਰੇ ਪੰਦਰਾਂ ਵਰ੍ਹੇ ਲਗਾਤਾਰ ਉਸ ਜੁੱਗ-ਪਲਟਾਊ ਸਤਿਗੁਰੂ ਦੀ ਹਜ਼ੂਰੀ ਵਿਚ ਰਹਿ ਕੇ, ਗੁਰਸਿੱਖੀ ਪ੍ਰਚਾਰ ਅਤੇ ਕੌਮੀ ਸੁਤੰਤਰਤਾ ਸੰਗਰਾਮ ਦੀ ਜੁਆਲਾ ਪ੍ਰਚੰਡ ਕਰਨ ਦਾ ਸ਼ਰਫ ਆਪ ਨੂੰ ਹਾਸਲ ਹੋਇਆ।

ਨਜ਼ਰਬੰਦੀ ਦੇ ਸਥਾਨ ਦੀ ਚੋਣ ਕਰਦਿਆਂ, ਅੰਗਰੇਜ਼ ਸਰਕਾਰ ਨੇ ਇਹ ਵਿਸ਼ੇਸ਼ ਧਿਆਨ ਰੱਖਿਆ ਕਿ ਸੂਬਾ ਹੁਕਮਾ ਸਿੰਘ ਅਤੇ ਸੂਬਾ ਮਾਨ ਸਿੰਘ ਹੋਰਾਂ ਨੂੰ ਇਹਨਾਂ ਦੇ ਇਲਾਕੇ ਦੇ ਹੀ ਤੀਸਰੇ ਪ੍ਰਸਿੱਧ ਸੂਬੇ, ਮਲੂਕ ਸਿੰਘ ਹੋਰਾਂ ਤੋਂ ਅਲੱਗ ਰੱਖਿਆ ਜਾਵੇ ਅਤੇ ਪੰਜਾਬ ਦੇ ਸਭ ਤੋਂ ਨੇੜਲੇ ਸਥਾਨ, ਅਲਾਹਾਬਾਦ ਲਾਗੇ ਚੁਨਾਰ ਫੋਰਟ ਵਿਚ ਹੀ ਆਪ ਦੋਹਾਂ ਨੂੰ ੩੧ ਅਕਤੂਬਰ, ੧੮੭੨ ਨੂੰ ਭਾਰਤ ਦੇ ਗਵਰਨਰ-ਜਨਰਲ-ਇਨ ਕੌਂਸਿਲ ਦੇ ਹੁਕਮ ਨਾਲ ਗ੍ਰਹਿ ਵਿਭਾਗ ਦੇ ਸਕੱਤਰ ਦੇ ਦਸਤਖਤਾਂ ਹੇਠ, ਬੰਗਾਲ ਰੈਗੂਲੇਸ਼ਨ ਐਕਟ ੧੮੧੮ ਧਾਰਾ ਤਿੰਨ ਦੇ ਤਹਿਤ ਜਾਰੀ ਵਾਰੰਟਾਂ ਦੁਆਰਾ, ਮਿਤੀ ੧ ਦਿਸੰਬਰ ੧੮੭੨ ਈ. ਦੀ ਰਾਤ ਨੂੰ ਚੁਨਾਰ ਕਿਲ੍ਹੇ ਵਿਚ ਪੁਚਾ ਦਿੱਤਾ ਗਿਆ ਸੀ।

ਈ.ਸੀ. ਬੇਲੀ, ਪੰਜਾਬ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੇ ਮੇਕਨੇਬ ਦੀ ਰੀਪੋਰਟ ਤੋਂ ਟਿੱਪਣੀ ਕਰਦਿਆਂ ਮਾਨ ਸਿੰਘ, ਮਲੂਕ ਸਿੰਘ, ਪਹਾੜਾ ਸਿੰਘ ਅਤੇ ਹੁਕਮਾ ਸਿੰਘ ਨੂੰ ਮਹੱਤਵਪੂਰਨ ਵਿਅਕਤੀ, ਗਵਾਹੀਆਂ ਦੇ ਆਧਾਰ 'ਤੇ ਮੰਨਦਿਆਂ ਅਤੇ ਉਹਨਾਂ ਦੁਆਰਾ ਨਿਭਾਈ ਗਈ ਭੂਮਿਕਾ ਨੂੰ ਭਾਵੇਂ ਦੂਜਿਆਂ ਸੂਬਿਆਂ ਤੋਂ ਘੱਟ ਤੀਖਣ ਸਥਾਨ 'ਤੇ ਰੱਖਿਆ ਪਰ ਇਹ ਵੀ ਮੰਨਦਾ ਹੈ ਕਿ ਉਹ ਦੂਜੇ ਯੋਗ ਆਗੂਆਂ ਨਾਲੋਂ, ਵੱਧ "ਉਤਸ਼ਾਹੀ ਔਜ਼ਾਰ" ਹਨ ਅਤੇ ਆਪਣੇ ਮੰਤਵ ਦੀ ਪੂਰਤੀ ਲਈ ਉਹਨਾਂ

ਦੀ ਬਜਾਏ "ਬੇ ਅਸੂਲੇ" ਵੀ ਹੋ ਸਕਦੇ ਹਨ। ਇਸ ਦੇ ਬਾਵਜੂਦ ਉਹਨਾਂ ਨੇ ਆਪਣੀਆਂ ਕਾਰਵਾਈਆਂ ਨਾਲ ਬੜੇ ਗਹਿਰੇ ਟਿਕਾਣੇ ਤੇ ਜਾਣਬੁੱਝ ਕੇ ਖ਼ੁਦ ਨੂੰ ਜੋੜਿਆ ਹੈ।...

"ਹੁਕਮਾ ਸਿੰਘ ਹੋਰਾਂ ਬਾਰੇ ਬੇਲੀ ਦੀ ਰਾਇ ਹੈ : ਉਸਦੀ ਪ੍ਰਸਿੱਧੀ ਨਾ ਸਿਰਫ਼ (ਸਤਿਗੁਰੂ) ਰਾਮ ਸਿੰਘ ਦੇ ਭਰੋਸੇਯੋਗ ਗੁਪਤ ਸਲਾਹਕਾਰ ਦੇ ਤੌਰ 'ਤੇ ਜਾਂ ਉਹਨਾਂ ਦੇ ਹਜ਼ੂਰੀ-ਸੇਵਕ ਹੋਣ ਕਰਕੇ ਹੈ, ਅਤੇ ਨਾ ਹੀ ਇਸ ਲਈ ਕਿ ਫਿਰਕੇ ਦੀਆਂ ਕਾਰਵਾਈਆਂ ਵਿਚ, ਉਸ ਦੁਆਰਾ ਲਏ ਭਾਗ ਦੀ ਕਿਆਸਅਰਾਈ ਕੀਤੀ ਜਾ ਸੱਕੇ। ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਇਹਨਾਂ ਬਾਰੇ ਜਾਣਦਾ ਨਹੀਂ ਸੀ ਜਾਂ ਉਹ ਇਹਨਾਂ ਦਾ ਵਿਰੋਧੀ ਸੀ। ਅਤੇ ਨਾ ਹੀ ਉਹ ਆਪਣਾ ਵਰਤਿਆ ਜਾ ਸਕਣ ਵਾਲਾ ਪ੍ਰਭਾਵ (ਸਤਿਗੁਰੂ) ਰਾਮ ਸਿੰਘ ਤੇ ਵਰਤ ਕੇ, ਇਹਨਾਂ ਘਟਨਾਵਾਂ ਨੂੰ ਘਟਿਤ ਹੋਣ ਤੋਂ ਰੋਕਣ ਵਿਚ ਹਿੱਸਾ ਪਾ ਸਕਿਆ ਹੈ।"

"ਇਹ ਚਾਰੇ ਬੰਦੇ ਗੁੜ ਸਿੰਘ ਵਾਲੇ ਵਰਗ ਵਿਚ ਹੀ ਲਿਆਂਦੇ ਜਾਣ ਅਤੇ ਉਦੋਂ ਤੱਕ ਨਜ਼ਰਬੰਦ ਰੱਖੇ ਜਾਣ, ਜਦੋਂ ਤੱਕ ਲਹਿਰ ਆਪਣੀ ਜੀਵੰਤਤਾ ਸਮਾਪਤ ਨਹੀਂ ਕਰ ਲੈਂਦੀ ਅਤੇ ਨਾ ਹੀ ਇਸ ਦੇ ਮੁੜ ਉੱਭਰਨ ਦੇ ਸਾਰੇ ਮੌਕੇ ਸਮਾਪਤ ਹੋ ਜਾਣ।"[9]

ਇਉਂ ਅਸੀਂ ਵੇਖਦੇ ਹਾਂ ਕਿ ਕਮਿਸ਼ਨਰ ਅੰਬਾਲਾ, ਮੈਕਨੇਬ ਦੀਆਂ ਸਿਫਾਰਸ਼ਾਂ ਤੋਂ ਵੀ ਕਿਤੇ ਕਰੜਾ ਰੁਖ਼, ਪੰਜਾਬ ਸਰਕਾਰ ਨੇ ਧਾਰਨ ਕਰਕੇ, ਕੂਕਾ ਸੰਗਰਾਮੀਆਂ ਪ੍ਰਤੀ ਆਪਣੀ ਵੱਡੀ ਹਕੂਮਤੀ ਸ਼ਕਤੀ ਦਾ ਸਬੂਤ ਦਿੱਤਾ। ਦਰਅਸਲ ੧੮੫੭ ਈ. ਤੋਂ ੧੯੦੭ ਈ. ਦੇ ਪੂਰੇ ਅੱਧੀ ਸਦੀ ਲੰਮੇ ਸਮੇਂ ਤੱਕ, ਅੰਗਰੇਜ਼ ਸਰਕਾਰ ਦੀ ਨੀਂਦ ਹਰਾਮ ਕਰਨ ਵਾਲੀ, ਪੰਜ ਦਰਿਆਵਾਂ ਦੀ ਧਰਤੀ 'ਤੇ ਚੱਲੀ ਕੂਕਾ ਲਹਿਰ ਸੀ ਅਤੇ ਜਿਸ ਦਾ ਮੰਤਵ ਹਰ ਬਸ਼ਰ ਦੇ ਵਧਣ ਫੁੱਲਣ ਦੇ ਮੌਕੇ ਸਿਰਜਣ ਵਾਲਾ, ਚੰਗੇਰਾ ਮਾਨਵੀ ਸਮਾਜ ਸਿਰਜਿਆ ਜਾ ਸੱਕਣਾ ਸੀ।

ਸੂਬਾ ਹੁਕਮਾ ਸਿੰਘ ਜਿਹਨਾਂ ਨੂੰ ਮੈਕਨੇਬ ਸਿਰਫ ੧ ਸਾਲ ਨਜ਼ਰਬੰਦੀ ਵਿਚ ਰੱਖਣ ਦੀ ਸਿਫਾਰਸ਼ ਕਰਦਾ ਸੀ, ਉਹਨਾਂ ਨੂੰ ਪੂਰੇ ੧੫ ਸਾਲ ੧ ਮਹੀਨਾ ਬੰਦੀ ਜੀਵਨ ਵਿਚ ਵਤਨ ਤੋਂ ਦੁਰਾਡੇ ਰਹਿਣਾ ਪਿਆ। ੧੭ ਫਰਵਰੀ ੧੮੮੭ ਈ. ਨੂੰ ਉਹਨਾਂ ਅਤੇ ਸੂਬਾ ਮਾਨ ਸਿੰਘ ਹੋਰਾਂ ਨੂੰ ਚੁਨਾਰ ਕਿਲ੍ਹੇ ਦੇ ਕਮਾਂਡਰ ਨੇ ਰਿਹਾਅ ਕਰਕੇ, ਪੰਜਾਬ ਵਾਲੀ ਰੇਲ ਤੇ ਚੜ੍ਹਾ ਦਿੱਤਾ। ਨਾਲ ਹੀ ਇਹ ਸ਼ਰਤ ਵੀ ਲਾ ਦਿੱਤੀ ਗਈ ਕਿ ਉਹ ਆਪਣੇ ਦੁਆਰਾ ਦੱਸੇ ਕਿਸੇ ਇਕ ਪਿੰਡ ਦੀ ਜੂਹ ਵਿਚ ਹੀ ਰਹਿ ਸਕਣਗੇ। ਉਸ ਤੋਂ ਬਾਹਰ ਉਹ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਜਾਂ ਪੁਲਿਸ ਕਪਤਾਨ ਦੀ ਲਿਖਤੀ ਆਗਿਆ ਬਿਨਾਂ ਨਹੀਂ ਜਾਣਗੇ। ਮਾਲੂਮ ਹੁੰਦਾ ਹੈ ਕਿ ਸੂਬਾ ਹੁਕਮਾ ਸਿੰਘ ਜੀ ਨੇ ਆਪਣੇ ਲਈ ਫੀਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਗੱਦਾਂ ਡੋਬ (ਗੁਰੂ ਸਰ) ਦੀ ਚੋਣ ਕੀਤੀ ਸੀ, ਜਿੱਥੋਂ ਦੇ ਪ੍ਰਸਿੱਧ ਨਾਮਧਾਰੀ ਸ. ਸੁੰਦਰ ਸਿੰਘ ਸੋਹੂ (ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਨਾ ਜੀ) ਅਤੇ ਉਹਨਾਂ ਦੇ ਘਰੋਂ ਮਾਤਾ ਰਾਮ ਕੌਰ, ਆਪ ਜੀ ਦੇ ਪਰਮ ਸ਼ਰਧਾਲੂ ਸਨ। ਸੂਬਾ ਜੀ ਦਾ ਅਕਾਲ ਚਲਾਣਾ ਇਸੇ ਨਗਰ ਵਿਚ ਹੀ ਹੋਇਆ ਜਿੱਥੇ ਆਪ ਦੀ ਸਮਾਧ ਬਣੀ ਹੋਈ ਸੀ। ਜਿਸ ਦੀ ਹਿੰਦੂਆਂ ਅਤੇ ਸਿੱਖਾਂ ਇਲਾਕੇ ਭਰਦਿਆਂ ਵਿਚ ਕਾਫੀ ਮਾਨਤਾ ਹੈ।[10] ਸੂਬਾ ਜੀ ਦਾ ਅਕਾਲ

ਚਲਾਣਾ ੧੯੧੦ ਈ. ਦੇ ਲਾਗੇ ਚਾਗੇ ਹੋਇਆ ਮਾਲੂਮ ਹੁੰਦਾ ਹੈ। ਸੂਬਾ ਜੀ ਦੇ ਇਸ ਨਗਰ ਵਿਚ ਟਿਕੇ ਹੋਣ ਕਾਰਨ ਹੀ ਗੁਰੂ ਹਰੀ ਸਿੰਘ ਜੀ ਮੁਕਤਸਰ ਇਲਾਕੇ ਦੇ ਦੌਰੇ ਸਮੇਂ ਇਥੇ ਦਰਸ਼ਨ ਦਿਆ ਕਰਦੇ ਸਨ।

ਸੂਬਾ ਜੀ ਬਿਹੰਗਮ ਸਿੰਘ ਸਨ, ਗ੍ਰਹਿਸਤੀ ਨਹੀਂ। ਉਹਨਾਂ ਦੇ ਭਾਈਆਂ ਦੀ ਸੰਤਾਨ ਅਜੇ ਮੌਜੂਦ ਹੈ। ਜ਼ਿਆਦਾ ਪਰਿਵਾਰ ਪਿੱਥੋ ਹੈ। ਇਕ ਸ਼ਾਖ ਗੋਰੀ ਵਾਲਾ ਮੰਡੀ ਡੱਬਵਾਲੀ (ਹਰਿਆਣਾ) ਵਿਚ ਹੈ।

## ਹਵਾਲੇ ਅਤੇ ਟਿੱਪਣੀਆਂ

1. ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ-ਸ੍ਰੀ ਭੈਣੀ ਸਾਹਿਬ-ਤੀਜੀ ਵਾਰ-੧੯੯੮ ਈ. ਸਫਾ ੧੩੫
2. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ (ਸੰਪਾਦਕ ਭਾਈ ਨਾਹਰ ਸਿੰਘ ਭਾਈ ਕਿਰਪਾਲ ਸਿੰਘ) ੧੯੮੯ ਈ. ਨਵੀਂ ਦਿੱਲੀ ਸਫਾ ੫੧੭-੧੮
3. ਉਹੀ-ਸਫਾ ੮੨
4. ਉਹੀ-ਸਫਾ ੬੦
5. ਜੁੱਗ ਪਲਟਾਊ ਸਤਿਗੁਰੂ-ਸੰਤ ਨਿਧਾਨ ਸਿੰਘ ਆਲਮ-ਦਿੱਲੀ-੧੯੪੭ ਈ. ਸਫਾ ੯੦
6. ਉਹੀ-ਆਲਿਮ ਜੀ ਦੁਆਰਾ ਉਦਰਿਤ-ਸਫਾ ੮੧
7. ਉਹੀ-ਸਫਾ ੯੯
8. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, ਸਫਾ ੧੬੪-੧੬੫
9. ਉਹੀ-ਸਫਾ ੫੨੭-੫੨੮
10. ਬਾਬਾਣੀਆਂ ਕਹਾਣੀਆਂ-ਰਾਜਿੰਦਰ ਸਿੰਘ ਗੁਰੂਸਰ-ਸ੍ਰੀ ਭੈਣੀ ਸਾਹਿਬ-(ਹੋਲਾ ੨੦੫੬ ਬਿਕ੍ਰਮੀ)-ਸਫਾ ੨੯

## ਮਸਤਾਨੀ ਬਿਰਤੀ ਵਾਲਾ ਸੂਬਾ ਮਲੂਕ ਸਿੰਘ "ਫੂਲੇਵਾਲ"

ਧਾਰਮਿਕ ਮੁਹਾਵਰੇ ਵਿਚ ਲਪੇਟੀ ਹੋਈ, ਸੁਤੰਤਰਤਾ ਸੰਗਰਾਮ ਦੇ ਇਕ ਮਹੱਤਵਪੂਰਨ ਅੰਗ ਵਜੋਂ, ਕੂਕਾ ਅੰਦੋਲਨ ਨਾਂ ਦੀ ਸਿਆਸੀ ਲਹਿਰ ਨੂੰ ਸਮਝਣ ਲਈ, ਕਈ ਵੇਰ ਵਿਸ਼ਲੇਸ਼ਕ ਭਾਰੀ ਟਪਲਿਆਂ ਦਾ ਸ਼ਿਕਾਰ ਹੁੰਦੇ ਰਹੇ ਹਨ। ਉਹ ਇਹਨੂੰ ਗਊ ਭਗਤੀ ਜਾਂ ਸਿੱਖ ਰਾਜ/ਖਾਲਸਾ ਰਾਜ ਦੀ ਪੁਨਰ ਸਥਾਪਨਾ ਦੀ ਲਹਿਰ ਸਮਝ ਕੇ ਸੰਪ੍ਰਦਾਇਕ ਲਹਿਰਾਂ ਤੱਕ ਹੀ ਸੀਮਤ ਕਰ ਦਿੰਦੇ ਹਨ। ਇਸ ਵਰਤਾਰੇ ਤੇ ਪੜਚੋਲਵੀਂ ਨਜ਼ਰ ਉੱਘੇ ਇਤਿਹਾਸਕਾਰ ਡਾ. ਫੌਜਾ ਸਿੰਘ ਬਾਜਵਾ ਬਹੁਤ ਪਹਿਲਾਂ ਇਉਂ ਪਾ ਗਏ ਹਨ—

"ਜਦੋਂ ਅਸੀਂ ਕੂਕਿਆਂ ਦੀ ਸਿਆਸੀ ਕਾਰਜ ਪ੍ਰਣਾਲੀ ਦੀ ਚਰਚਾ ਕਰਦੇ ਹਾਂ ਤਾਂ ਇਹ ਵੀ ਜ਼ਰੂਰੀ ਹੈ ਕਿ ਅਸੀਂ ਉਹਨਾਂ ਦੀ ਧਾਰਮਿਕ ਜਜ਼ਬੇ ਉਭਾਰਨ ਵਾਲੀ ਅਪੀਲ ਦਾ ਜ਼ਿਕਰ ਕਰੀਏ। ਉਹਨਾਂ ਦੁਆਰਾ "ਸੌ ਸਾਖੀਆਂ" ਦੇ ਭਵਿੱਖਤ ਬਚਨਾਂ ਦਾ ਵਾਰ ਵਾਰ ਜ਼ਿਕਰ ਕਰਨਾ ਅਤੇ ਇਹਨਾਂ ਨੂੰ ਗੁਰੂ ਗੋਬਿੰਦ ਸਿੰਘ ਦੁਆਰਾ ਉਚਰਿਤ ਦੱਸਣਾ ਅਤੇ ਬਾਬਾ ਰਾਮ ਸਿੰਘ ਨੂੰ ਪਰਮੇਸ਼ਰ ਨਾਲ ਅਭੇਦ ਹੋਇਆ ਚਮਤਕਾਰੀ ਤਾਕਤਾਂ ਵਾਲਾ ਅਤੇ ਭਵਿੱਖ ਬਾਰੇ ਪੇਸ਼ੀਨਗੋਈਆਂ ਕਰਨ ਵਾਲਾ ਵਿਅਕਤੀ ਦੱਸ ਕੇ, ਇਹਨਾਂ ਯਤਨਾਂ ਦੁਆਰਾ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਉਭਾਰਨਾ ਹੀ ਮਕਸਦ ਸੀ। ਇਸੇ ਲੜੀ ਵਿਚ ਹੀ ਉਹ ਗਊ-ਹੱਤਿਆ ਅਤੇ ਚੰਡੀ-ਪਾਠਾਂ ਦਾ ਜ਼ਿਕਰ ਕਰਦੇ ਸਨ, ਜਿਹੜੀ ਇਕ ਐਸੀ ਧਾਰਮਿਕ ਕ੍ਰਿਆ ਸੀ ਜਿਸ ਦੁਆਰਾ ਮਾਰਸ਼ਲ-ਗੁਣ ਪੈਦਾ ਕੀਤੇ ਜਾਂਦੇ ਸਨ। ਅੰਗਰੇਜ਼ਾਂ ਵਾਸਤੇ ਮਲੇਛ ਸ਼ਬਦ ਦੀ ਵਰਤੋਂ ਅਤੇ ਸਮਕਾਲੀ ਰਿਕਾਰਡ ਵਿਚ ਵਾਰ ਵਾਰ ਇਹ ਸ਼ਬਦ ਵਰਤਿਆ ਗਿਆ ਹੈ ਇਹ ਵੀ ਇਕ ਧਾਰਮਿਕ ਅਸਰ ਪਾਉਣ ਲਈ ਵਰਤਿਆ ਗਿਆ। ਕੂਕਾ ਆਗੂਆਂ ਨੇ ਧਾਰਮਿਕ ਅਪੀਲ ਦੀ ਸਿਆਸੀ ਮਨੋਰਥ ਲਈ ਵਰਤੋਂ ਕਰਕੇ, ਭਾਰਤੀ ਲੋਕਾਂ ਦੇ ਮਨੋਵਿਗਿਆਨ 'ਤੇ ਆਪਣੀ ਪਕੜ ਨੂੰ ਬੜੀ ਦਰੁਸਤਗੀ ਨਾਲ ਪੇਸ਼ ਕੀਤਾ ਹੈ ਅਤੇ ਇਸ ਤਰ੍ਹਾਂ ਉਸ ਮਾਰਗ ਵੱਲ ਇਸ਼ਾਰਾ ਕੀਤਾ ਹੈ ਜਿਹੜਾ ਕਿ ਬੜੀ ਸਫਲਤਾ ਨਾਲ ਇਸ ਤੋਂ ਮਗਰਲੇ ਸਮੇਂ ਦੇ ਬਿਪਿਨ ਚੰਦਰ ਪਾਲ, ਅਰਬਿੰਦੂ ਘੋਸ਼, ਬੀ.ਜੀ. ਤਿਲਕ ਅਤੇ ਗਾਂਧੀ ਜੀ ਜਿਹੇ ਕੌਮਪ੍ਰਸਤਾਂ ਦੁਆਰਾ ਵਰਤਿਆ ਗਿਆ।

"ਜਿੱਥੋਂ ਤੱਕ ਕੂਕਿਆਂ ਦੇ ਆਜ਼ਾਦੀ ਦੇ ਸੰਕਲਪ ਦਾ ਸੰਬੰਧ ਹੈ, ਉਹਨਾਂ ਦੁਆਰਾ ਪੰਜਾਬ ਵਿਚ ਖਾਲਸਾ-ਰਾਜ ਦੀ ਪੁਨਰ ਸਥਾਪਨਾ ਦੇ ਨਿਸ਼ਾਨੇ ਨੂੰ, ਉਸ ਇਤਿਹਾਸਕ ਪੜਾਅ ਦੇ ਤੌਰ 'ਤੇ ਵਿਚਾਰਿਆ ਜਾਣਾ ਚਾਹੀਦਾ ਹੈ, ਜਿਸ ਵਿਚ ਉਸ ਸਮੇਂ ਦੇ ਭਾਰਤ ਦਾ ਵਿਕਾਸ ਹੋ ਰਿਹਾ ਸੀ। ਵੀਹਵੀਂ ਸਦੀ ਦੀਆਂ ਹਾਲਤਾਂ ਵਿਚ ਘੋਖਦਿਆਂ, ਇਹ ਨਿਸ਼ਾਨਾ ਸੌੜਾ ਜਾਪਦਾ ਹੈ, ਪਰ ਉਸ ਵਕਤ ਜਦੋਂ ਕੂਕਾ-ਲਹਿਰ ਪ੍ਰਗਟ ਹੁੰਦੀ

ਹੈ, ਇਹੋ ਜਿਹਾ ਕੋਈ ਸੰਕਲਪ ਮੌਜੂਦ ਨਹੀਂ ਸੀ ਜਿਹਨੂੰ ਅਸੀਂ ਅੱਜਕਲ੍ਹ ਭਾਰਤੀ ਕੌਮਵਾਦ ਕਹਿੰਦੇ ਹਾਂ। ਲੋਕ ਉਦੋਂ ਇਲਾਕਿਆਂ ਅਤੇ ਫਿਰਕਿਆਂ ਦੀ ਸ਼ਬਦਾਵਲੀ ਵਿਚ ਹੀ ਸੋਚਦੇ ਸਨ ਅਤੇ ਨਾ ਕਿ ਭਾਰਤ ਜਾਂ ਇਕ ਮੁੱਠ ਭਾਰਤੀ ਰਾਸ਼ਟਰ ਦੇ ਤੌਰ 'ਤੇ। ਆਪਣੇ ਚੇਤੰਨ ਅਤੇ ਕਾਰਜਕਾਰੀ ਰੂਪ ਵਿਚ ਭਾਰਤੀ ਕੌਮਵਾਦ ਇਸ ਤੋਂ ਪਿਛਲੇਰੇ ਸਮੇਂ ਦੀ ਪਰਿਘਟਨਾ ਸੀ ਅਤੇ ਇਸ ਦੇ ਉਦੈ ਹੋਣ ਬਾਦ ਵੀ ਇਸ ਦਾ ਵਿਕਾਸ, ਧੀਮੀ ਗਤੀ ਨਾਲ ਹੀ ਹੋਇਆ। ਫਿਰ ਵੀ ਜਦੋਂ ਭਾਰਤੀ ਕੌਮਵਾਦ, ਇਕ ਹਕੀਕਤ ਬਣ ਗਿਆ ਤਾਂ ਕੂਕਿਆਂ ਨੇ ਰਾਸ਼ਟਰਵਾਦ ਦੀ ਮੁੱਖਧਾਰਾ ਨਾਲ ਸਮਾਵੇਸ਼ ਕਰਨ ਵਿਚ ਕੋਈ ਹਿਚਕਿਚਾਹਟ ਨਹੀਂ ਵਿਖਾਈ। ਇਹ ਇਸ ਕਰਕੇ ਸੀ ਕਿ ਸਾਮਰਾਜ ਵਿਰੋਧੀ ਲੜਾਈ ਦੀ ਆਪਣੀ ਲੰਮੀ ਪਰੰਪਰਾ ਹੋਣ ਸਦਕਾ, ਉਹਨਾਂ ਨੂੰ ਮੁਲਕ ਦੀ ਆਜ਼ਾਦੀ ਲਈ ਕਾਰਜ ਰਤ ਸ਼ਕਤੀਆਂ ਨਾਲ, ਆਪਣੀ ਪਹਿਚਾਣ ਜੋੜਨ ਵਿਚ ਕੋਈ ਮੁਸ਼ਕਿਲ ਪੇਸ਼ ਨਹੀਂ ਆਈ।"[1]

ਬਰਤਾਨਵੀ ਸਰਕਾਰ ਨੇ ਕੂਕਿਆਂ ਦੁਆਰਾ ਗਊ ਘਾਤਕਾਂ ਨੂੰ ਸੋਧਣ ਅਤੇ ਉਹਨਾਂ ਦੁਆਰਾ ਖਾਲਸਾ ਰਾਜ, ਮੁੜ ਕਾਇਮ ਕਰਨ ਦੇ ਉਦਘੋਸ਼ ਨੂੰ, ਆਪਣੀ ਪ੍ਰਭੁਸੱਤਾ ਲਈ ਵੰਗਾਰ ਵਜੋਂ ਲਿਆ ਅਤੇ ਦਮਨਾਤਮਕ ਕਾਰਵਾਈਆਂ ਦੁਆਰਾ ਸਿੰਘਾਂ ਦੀਆਂ ਸ਼ਹੀਦੀਆਂ, ਲੰਮੀਆਂ ਸਜ਼ਾਵਾਂ ਤੇ ਜਾਇਦਾਦ ਜ਼ਬਤੀਆਂ ਬਾਦ ਸਤਿਗੁਰੂ ਜੀ ਤੇ ਪ੍ਰਮੁੱਖ ਸੂਬਿਆਂ ਦੇ ਦੇਸ਼-ਨਿਕਾਲੇ ਦੀਆਂ ਸਜ਼ਾਵਾਂ ਸੁਣਾਈਆਂ ਗਈਆਂ। ਪਹਿਲੋਂ ਪਹਿਲ ਸਰਕਾਰ ਸਤਿਗੁਰੂ ਜੀ ਨੂੰ ਧਾਰਮਿਕ ਕੰਮਾਂ ਅਤੇ ਸੂਬਿਆਂ ਨੂੰ ਸਿਆਸੀ ਗਤੀਵਿਧੀਆਂ ਲਈ ਜ਼ਿੰਮੇਵਾਰ ਸਮਝਦੀ ਰਹੀ। ਪਰ ਸਮਾਂ ਪਾ ਕੇ ਇਹ ਸੋਚ ਬਦਲ ਗਈ। "ਸਾਰੇ ਹੀ ਸਰਕਾਰੀ ਕਾਰਜਾਂ ਵਿਚ ਜਿਹੜੇ ੧੮੭੧ ਜਾਂ ਇਸ ਤੋਂ ਬਾਦ ਦੇ ਸਮੇਂ ਨਾਲ ਸੰਬੰਧਿਤ ਹਨ, ਕੋਈ ਅਜੇਹਾ ਇਸ਼ਾਰਾ ਨਹੀਂ ਮਿਲਦਾ ਜਿਸ ਤੋਂ ਬਾਬਾ ਰਾਮ ਸਿੰਘ ਅਤੇ ਉਹਨਾਂ ਦੇ ਸੂਬਿਆਂ ਵਿਚ ਕੋਈ ਵੱਖਰੇਵਾਂ ਸਾਬਤ ਹੁੰਦਾ ਹੋਵੇ। ਇਸ ਦੇ ਉਲਟ, ਕੂਕਾ ਲਹਿਰ ਨੂੰ ਇਸ ਦੇ ਸਮੁੱਚ ਵਿਚ ਸਮਝਿਆ ਜਾ ਰਿਹਾ ਹੈ ਜਿਸਦੇ ਆਗੂ (ਸਤਿਗੁਰੂ) ਰਾਮ ਸਿੰਘ ਹਨ ਅਤੇ ਜਿਹੜੀ ਉਹਨਾਂ ਅਤੇ ਉਹਨਾਂ ਦੇ ਸੂਬਿਆਂ ਦੇ ਨਿਰਦੇਸ਼ਨ ਅਤੇ ਕਾਬੂ ਵਿਚ ਰਹਿ ਕੇ ਕਾਰਜਸ਼ੀਲ ਹੈ।"[2]

ਪਹਿਲਾਂ ਪਹਿਲਾਂ ਕੂਕਾ ਮੱਤ ਦਾ ਜ਼ਿਆਦਾ ਪ੍ਰਚਾਰ ਲੁਧਿਆਣਾ, ਅੰਬਾਲਾ ਅਤੇ ਫੀਰੋਜ਼ਪੁਰ, ਮਾਲਵੇ ਦੇ ਇਸ ਖਿੱਤੇ ਵਿਚ ਹੋਇਆ। ਇਸ ਲਈ ਆਪਣੀ ਨਜ਼ਰਬੰਦੀ ਸਮੇਂ ਸਤਿਗੁਰੂ ਜੀ ਨੇ ੧੮੬੫-੬੬ ਈ. ਵਿਚ, ਜੋ ਸੂਬੇ ਪਹਿਲੇ ਪੰਜ ਸੂਬਿਆਂ ਦੀ ਨਜ਼ਰਬੰਦੀ ਬਾਦ ਥਾਪੇ ਉਹਨਾਂ ਵਿਚੋਂ ਸੂਬਾ ਮਲੂਕ ਸਿੰਘ ਵੀ ਸਨ, ਜਿਹਨਾਂ ਜ਼ਿੰਮੇਵਾਰੀ ਮੁਕਤਸਰ ਅਤੇ ਫਾਜ਼ਿਲਕਾ ਬੰਗਲਾ ਆਦਿ ਜ਼ਿਲ੍ਹਾ ਫੀਰੋਜ਼ਪੁਰ ਦੇ ਇਲਾਕਿਆਂ ਵਿਚ, ਧਰਮ ਪ੍ਰਚਾਰ ਅਤੇ ਲਹਿਰ ਦੇ ਰਾਜਸੀ ਮਨੋਰਥ ਲਈ, ਜਨ ਲਾਮਬੰਦੀ ਵਾਸਤੇ ਲਾਈ ਗਈ ਸੀ। ਮੇਜਰ ਐਚ.ਆਰ. ਵਾਲ, ਪੁਲੀਸ ਕਪਤਾਨ ਫੀਰੋਜ਼ਪੁਰ ਦੇ ਪੰਜਾਬ ਦੇ ਇੰਸਪੈਕਟਰ ਜਨਰਲ, ਕਰਨਲ ਹਚਿੰਨਸੰਨ ਦੇ ਨਾਂ ੨੦ ਮਾਰਚ ੧੮੭੨ ਦੇ ਪੱਤਰ ਵਿਚੋਂ ਉਸ ਦੇ ਆਪਣੇ ਜ਼ਿਲ੍ਹੇ ਨਾਲ ਸੰਬੰਧਿਤ, ਤਿੰਨਾਂ ਨਿਰਵਾਸਿਤ ਸੂਬਿਆਂ ਵਿਚੋਂ

ਇਕ ਮਲੂਕ ਸਿੰਘ, ਜੋ ਹੁਣ ਅਲਾਹਾਬਾਦ ਕਿਲ੍ਹੇ ਵਿਚ ਕੈਦ ਹੈ, ਬਾਰੇ ਇਹ ਜਾਣਕਾਰੀ ਮਿਲਦੀ ਹੈ—

**"ਮਲੂਕ ਸਿੰਘ ਸੂਬਾ ਪੁੱਤਰ ਸੁੱਖਾ ਸਿੰਘ, ਕਿੱਤਾ ਖੇਤੀਬਾੜੀ, ਪਿੰਡ ਫੂਲੇਵਾਲਾ, ਥਾਣਾ ਮੁਕਤਸਰ, ਜ਼ਿਲ੍ਹਾ ਫੀਰੋਜ਼ਪੁਰ**

**ਪਹਿਲੀ**—੪੦ ਸਾਲਾਂ ਤੋਂ ਇਸੇ ਜ਼ਿਲ੍ਹੇ ਵਿਚ ਹੈ। ਆਇਆ ਰਿਆਸਤ ਫਰੀਦਕੋਟ ਦੇ ਪਿੰਡ ਅਬਲੂ ਤੋਂ ਸੀ, ਜਿੱਥੇ ਉਹ ਪੈਦਾ ਹੋਇਆ ਸੀ।

**ਦੂਜੀ**—ਉਹ ਥਾਣਾ ਮੁਕਤਸਰ ਦੇ ਪਿੰਡ ਫੂਲੇਵਾਲਾ ਵਿਚ ਰਹਿੰਦਾ ਰਿਹਾ ਹੈ।

**ਤੀਜੀ**—ਉਹ ਪਰਿਵਾਰ ਵਾਲਾ ਹੈ (ਘਰ-ਬਾਰ) ਦੀਆਂ ਵਸਤਾਂ ਅਤੇ ਮਾਲ ਡੰਗਰ ਵੀ ਰੱਖਦਾ ਹੈ। ਸੱਤ ਮਹੀਨੇ ਪਹਿਲਾਂ ਉਹ ਪਰਿਵਾਰ ਸਣੇ ਰੋਪੜ ਵਾਲੀ ਨਹਿਰ (ਹੁਣ ਸਰਹਿੰਦ ਨਹਿਰ) 'ਤੇ ਪੁੱਜ ਗਿਆ ਅਤੇ ਆਪਣੀ ਜ਼ਮੀਨ ਆਪਣੇ ਭਰਾਵਾਂ ਸਲੂਕ ਸਿੰਘ, ਭੂਪ ਸਿੰਘ ਅਤੇ ਸ਼ੇਰ ਸਿੰਘ ਨੂੰ ਦੇ ਗਿਆ।

**ਚੌਥੀ**—ਉਹ ਭਵਿੱਖ ਬਚਨ ਕਰਦਾ ਹੈ ਅਤੇ ਕਿਸਮਤ ਵੀ ਦੱਸਦਾ ਹੈ, ਪਰ ਉਹ ਆਪਣੇ ਆਪ ਲੋਕਾਂ ਨੂੰ ਕੂਕੇ ਬਨਾਉਣ ਦੀ ਆਦਤ ਵਿਚ ਨਹੀਂ ਸੀ। ਉਹ ਲੋਕਾਂ ਨੂੰ ਇਕੱਠਿਆਂ ਕਰਕੇ (ਸਤਿਗੁਰੂ) ਰਾਮ ਸਿੰਘ ਪਾਸ ਲਿਆਉਂਦਾ ਸੀ ਤਾਂ ਕਿ ਉਹਨਾਂ ਨੂੰ ਕੂਕੇ ਬਣਾਇਆ ਜਾ ਸਕੇ। ਉਹਨਾਂ ਲੋਕਾਂ ਵਿਚ ਉਸਦਾ ਬਹੁਤ ਪ੍ਰਭਾਵ ਸੀ।

**ਪੰਜਵੀਂ**—ਜੱਟਾਂ ਜ਼ਿਮੀਂਦਾਰਾਂ ਦੀਆਂ ਜ਼ਾਤਾਂ ਵਿਚੋਂ ਉਹ ਕੂਕੇ ਬਣਵਾਉਂਦਾ ਹੈ, ਉਹ ਮੇਲਿਆਂ ਵਿਚ ਹਾਜ਼ਰੀ ਭਰਨ ਅਤੇ ਕੂਕਾ ਰਾਜ ਦੇ ਵਿਸਥਾਰ ਲਈ ਸਦਾ ਕ੍ਰਿਆਸ਼ੀਲ ਰਹਿੰਦਾ ਹੈ।

**ਛੇਵੀਂ**—ਉਹ ਇਹ ਘੋਸ਼ਣਾ ਕਰਦਾ ਰਿਹਾ ਕਿ ਉਹ ਇਕ ਕੂਕਾ ਹੈ, ਬਾਅਦ ਵਿਚ ਉਸਨੇ ਇਹ ਤੱਥ ਛਿਪਾਉਣਾ ਸ਼ੁਰੂ ਕੀਤਾ ਅਤੇ ਕਹਿਣ ਲੱਗਾ ਕਿ ਉਹ ਕੂਕਾ ਨਹੀਂ (ਕੂਟਨੀਤਕ ਕਾਰਨਾਂ ਕਰਕੇ ਇਹ ਪੈਂਤੜਾ ਸੂਬਾ ਜੀ ਨੇ ਲਿਆ ਹੋਵੇ ਜਾਂ ਗ਼ਲਤ ਸਰਕਾਰੀ ਪ੍ਰਾਪੇਗੰਡੇ ਵਜੋਂ ਲਿਖਿਆ ਗਿਆ ਹੈ)

**ਸੱਤਵੀਂ**—ਪੁਲੀਸ ਦੇ ਕਾਰਜਾਂ ਵਿਚ ਉਸਦਾ ਨਾਮ ਭੈੜੇ ਬੰਦੇ ਜਿਉਂ ਦਰਜ ਨਹੀਂ ਹੈ ਜਿਸ ਦਾ ਚਾਲ ਚਲਣ ਮਾੜਾ ਹੋਵੇ।

**ਅੱਠਵੀਂ**—ਉਸ ਤੋਂ ਕਦੇ ਵੀ ਨੇਕ ਚਲਣੀ ਦੀ ਜ਼ਮਾਨਤ ਨਹੀਂ ਮੰਗੀ ਗਈ।

**ਨੌਵੀਂ**—ਹਰ ਛਿਮਾਹੀ ਬਾਦ ਉਹ (ਸਤਿਗੁਰੂ) ਰਾਮ ਸਿੰਘ ਪਾਸ ਜਾਂਦਾ ਆਉਂਦਾ ਸੀ।

**ਦਸਵੀਂ**—ਸੁਜਾਨ ਸਿੰਘ ਲੰਬੜਦਾਰ, ਫੂਲੇਵਾਲਾ (ਮੁਕਤਸਰ), ਖਜ਼ਾਨ ਸਿੰਘ ਲੰਬੜਦਾਰ, ਉਦੈ ਕਰਨ, ਗੁਰਮੁਖ ਸਿੰਘ ਲੰਬੜਦਾਰ ਰੁਪਾਣਾ ਥਾਣਾ ਮੁਕਤਸਰ, ਉਪਰੋਕਤ ਵਾਕਿਆਤ ਦੀ ਪੁਸ਼ਟੀ ਕਰਦੇ ਹਨ।"[3]

ਜ਼ਿਲ੍ਹਾ ਮੈਜਿਸਟ੍ਰੇਟ ਲੁਧਿਆਣਾ, ਮਿਸਟਰ ਸੀਸਲ ਬੀਦਨ ਦੀ ਅਦਾਲਤ ਵਿਚ ਜਿਹੜੇ ਗਵਾਹ ਕੂਕਾ ਸੂਬਿਆਂ ਦੇ ਖਿਲਾਫ਼ ਉਹਨਾਂ ਦੇ ਰਾਜਸੀ ਮੰਤਵ ਨੂੰ ਸਿੱਧ ਕਰਨ ਲਈ ਗਵਾਹੀ ਦਿੰਦੇ ਹਨ ਉਹਨਾਂ ਵਿਚੋਂ ਭੈਣੀ ਸਾਹਿਬ ਦੇ ਗੁਆਂਢੀ ਪਿੰਡ ਕਟਾਣੀ

ਕਲਾਂ ਦਾ ਲੰਬੜਦਾਰ ਬਗਲਾ ਸਿੰਘ, ਜਿਹੜੇ ੧੧ ਸੂਬਿਆਂ ਦੀ ਜਾਣਕਾਰੀ ਰੱਖਦਾ ਹੈ, ਜੋ ਦੇਸ਼ ਬਦਰ ਕੀਤੇ ਗਏ ਹਨ, ਸ. ਮੰਗਲ ਸਿੰਘ ਬਿਸ਼ਨਪੁਰੇ ਸਮੇਤ ਉਹਨਾਂ ਵਿਚ ਸੂਬਾ ਮਲੂਕ ਸਿੰਘ ਦਾ ਨਾਂ ਵੀ ਲਿਖਾਉਂਦਾ ਹੈ। ਉਹ ਇਹਨਾਂ ਨੂੰ ਪਿਛਲੇ ੧੧ ਸਾਲਾਂ ਤੋਂ ਜਾਨਣ ਦੀ ਗੱਲ ਕਰਦਾ ਹੈ। ਇਹ ਸੂਬੇ ਪਹਿਲਾਂ ਲੁਭਾਉਣੇ ਵਾਅਦਿਆਂ ਨਾਲ ਅਤੇ ਫਿਰ ਖ਼ਤਰਨਾਕ ਨਤੀਜੇ ਭੁਗਤਣ ਦੀਆਂ ਧਮਕੀਆਂ ਨਾਲ ਉਸਨੂੰ ਵੀ ਕੂਕਾ ਬਣਨ ਲਈ ਪ੍ਰੇਰਦੇ ਰਹੇ ਸਨ। ਇਹੋ ਸਾਰੇ ਸੂਬੇ ਹੀਰਾ ਸਿੰਘ ਲਹਿਣਾ ਸਿੰਘ ਸਕਰੌਦੀ ਵਾਲਿਆਂ ਨੂੰ ਮਲੌਦ 'ਤੇ ਹਮਲੇ ਲਈ ਉਕਸਾਉਂਦੇ ਰਹੇ ਸਨ।

੨੩ ਅਪ੍ਰੈਲ, ੧੮੭੨ ਈ. ਨੂੰ ਅਲਾਹਾਬਾਦ ਵਿਖੇ ਮੈਕਨੇਬ ਦੇ ਸਾਹਮਣੇ ਸੂਬਾ ਮਲੂਕ ਸਿੰਘ ਹੋਰਾਂ ਦਾ ਬਹੁਤ ਸੰਖੇਪ ਬਿਆਨ ਦਰਜ ਹੈ—

"ਮਲੂਕ ਸਿੰਘ ਪੁੱਤਰ ਸੁੱਖਾ ਸਿੰਘ ਉਮਰ ੩੯ ਸਾਲ, ਪਿੰਡ ਫੂਲੇ ਵਾਲਾ ਮੁਕਤਸਰ (ਫੀਰੋਜ਼ਪੁਰ)"

"(ਸਤਿਗੁਰੂ) ਰਾਮ ਸਿੰਘ ਨੇ ਸੰਬਤ ੧੯੨੧ (੧੮੬੪-੬੫ ਈ.) ਵਿਚ ਭੈਣੀ (ਸਾਹਿਬ) ਵਿਖੇ ਮੈਨੂੰ ਕੂਕਾ ਬਣਾਇਆ ਅਤੇ ਦੋ ਸਾਲਾਂ ਬਾਦ ਸੂਬਾ ਬਣਾ ਦਿੱਤਾ ਗਿਆ ਸਾਂ।"

**ਰਾਇ**

"ਇਹ ਮਾਲੂਮ ਹੁੰਦਾ ਹੈ ਕਿ ਮਲੂਕ ਸਿੰਘ ਇਕ ਪ੍ਰਭਾਵਸ਼ਾਲੀ ਅਤੇ ਬਾਗ਼ੀਆਨਾ ਸੁਰ ਵਾਲਾ ਉਨਮਾਦੀ ਵਿਅਕਤੀ ਹੈ, ਫਰਵਰੀ ੧੮੬੯ ਦੀਆਂ ਘਟਨਾਵਾਂ ਵਿਚ। "ਉਹਨੂੰ ਦੋ ਸਾਲਾਂ ਬਾਦ ਵਾਪਸ ਮੁੜਨ ਦੀ ਆਗਿਆ ਇਹਨਾਂ ਸ਼ਰਤਾਂ 'ਤੇ ਦਿੱਤੀ ਜਾਏਗੀ, ਇਸ ਸ਼ਰਤ 'ਤੇ ਕਿ ਉਹ ਪੁਲਿਸ ਦੀ ਨਿਗਰਾਨੀ ਹੇਠ ਆਪਣੇ ਘਰ ਵਿਖੇ ਹੀ ਰਹੇਗਾ ਅਤੇ ਕਿਸੇ ਤਰ੍ਹਾਂ ਦੀਆਂ ਮੀਟਿੰਗਾਂ ਜਾਂ ਮੇਲਿਆਂ ਵਿਚ ਭਾਗ ਨਹੀਂ ਲਏਗਾ।"[4]

ਬੰਗਾਲ ਰੈਗੂਲੇਸ਼ਨ ਐਕਟ ੧੮੧੮ ਧਾਰਾ ੩ ਦੇ ਅਧੀਨ ਗ੍ਰਿਫਤਾਰ ਪੰਜ ਭਾਰਤ ਵਿਚ ਰਹਿਣ ਵਾਲੇ ਸੂਬਿਆਂ ਵਿਚੋਂ ਮਲੂਕ ਸਿੰਘ ਇਕ ਸਨ। ਇਹ ਵੱਖਰੀ ਗੱਲ ਹੈ ਕਿ ਜਿਹਨਾਂ ਨੂੰ ਸਿਰਫ ਦੋ ਸਾਲ ਕੈਦ ਰੱਖਣ ਦੀ ਸਿਫਾਰਸ਼ ਸੀ ਉਹਨਾਂ ਨੂੰ ਸਰਕਾਰ ਬਰਤਾਨੀਆਂ ਨੇ ਪੂਰੇ ਪੰਦਰਾਂ ਵਰ੍ਹੇ ਤੋਂ ਵੀ ੧੧ ਮਹੀਨੇ ਉੱਪਰ ਕੈਦ ਰੱਖ ਕੇ ਕੂਕਾ ਅੰਦੋਲਨ ਕਾਰਨ, ਉਸਦੇ ਸੀਨੇ ਵਿਚ ਸੁਲਗਦੀਆਂ ਚੰਗਿਆੜੀਆਂ ਨੂੰ ਸ਼ਾਂਤ ਕੀਤਾ।

ਉੱਪਰ ਵਰਣਿਤ ਫਰਵਰੀ ੧੮੬੯ ਈ. ਦੀਆਂ ਬਾਗ਼ੀਆਨਾਂ ਕਾਰਵਾਈਆਂ ਕੀ ਸਨ, ਜਿਹਨਾਂ ਕਾਰਨ ਸਰਕਾਰ ਸੂਬਾ ਮਲੂਕ ਸਿੰਘ ਨੂੰ ਸ਼ਾਂਤ ਪ੍ਰਵਿਰਤੀ ਦੇ ਨਾਮ-ਬਾਣੀ ਜਪਣ ਅਤੇ ਹੱਥੀਂ ਕਾਰ ਵਿਹਾਰ ਕਰਕੇ ਪ੍ਰਸ਼ਾਦਾ ਛਕਣ ਵਾਲੇ ਗੁਰਸਿੱਖ ਹੋਣ ਕਾਰਨ ਵੀ ਏਨਾ ਖ਼ਤਰਨਾਕ ਸਮਝਦੀ ਸੀ। ਨਾਮਧਾਰੀ ਇਤਿਹਾਸ ਵਿਚ ਇਸਨੂੰ "ਬਰਾਜਵਾਲੇ ਦੀ ਘਟਨਾ" ਕਰਕੇ ਯਾਦ ਕੀਤਾ ਜਾਂਦਾ ਹੈ। ਭਾਈ ਸੰਤੋਖ ਸਿੰਘ ਬਾਹੋਵਾਲ ਲਿਖਦੇ ਹਨ—

"ਮੁਕਤਸਰੀਆਂ ਮੈਂ ਕਿਵੇਂ ਬੀਤੀ ਸੋ ਸੁਣੋ। ਬਰਾਜਵਾਲੇ ਸਮੁੰਦ ਸਿੰਘ ਤਿਸ ਕੋ ਚਮਤਕਾਰ੍ਹਾ ਹੋਇਆ। ਜੋ ਕੋਈ ਕਰਮ ਕਰੇ ਉਸਨੂੰ ਦੱਸ ਦੇਣਾ ਤੈਨੇ ਫਲਾਣਾ ਕਰਮ

ਕੀਤਾ ਹੈ। ਸੱਚ ਸੱਚ ਦੱਸ ਦੇਵੇ ਤਾਂ ਬਖਸ਼ ਦੇਣਾ ਜੇ ਨਾ ਸੱਚ ਦੱਸੇ ਤਾਂ ਅਗਨ ਲੱਗ ਜਾਣੀ। ਫੇਰ ਸੱਚ ਦੱਸੇ ਤਾਂ ਸ਼ਾਂਤ ਔਣੀ। ਸਿੰਘ ਉਸ ਨੂੰ ਮੰਨਣ ਲੱਗ ਪਏ ਕਿ ਏ ਬੀ ਕਲਾ ਪ੍ਰਗਟ ਹੋਈ ਹੈ। ਕਈਆਂ ਸਿੰਘਾਂ ਕੇ ਆਪਸ ਮੇਂ ਸੁਭਾਉ ਮਿਲੇ। ਦਿਨੋਂ ਦਿਨ ਸਿੰਘ ਵਧਦੇ ਜਾਂਦੇ ਹੈਂ।

"ਆਪਸ ਮੈਂ ਖਾਲਸੇ ਨੇ ਸਲਾਹ ਕੀਤੀ ਦਸਵੇਂ ਪਾਤਸ਼ਾਹ ਜੀ ਕਾ ਬਚਨ ਹੈ– 'ਮਾਲਵੇ ਤੇ ਪਹਿਲੇ ਭੈ ਖਾਈ, ਪਾਛੈ ਸਭ ਦੇਸਨ ਮੈਂ ਜਾਈ।'... (ਸੋ ਸਾਖੀ) ਤਾਂ ਤੇ ਮਾਲਵੇ ਸੇ ਭੈ ਦਿੱਤਾ ਚਾਹੀਏ। ਏਹੀ ਮੌਕਾ ਹੈ।"

ਇਸ ਘਟਨਾ ਦੀ ਭੂਮਿਕਾ ਬੰਨ੍ਹਦਿਆਂ ਸ. ਨਾਹਰ ਸਿੰਘ ਐਮ.ਏ. ਆਪਣੀ ਪ੍ਰਸਿੱਧ ਰਚਨਾ ਵਿਚ ਇਉਂ ਲਿਖਦੇ ਹਨ–"ਨਾਮਧਾਰੀਆਂ ਦੀਆਂ ਇਕੱਤਰਤਾਵਾਂ 'ਤੇ ਪਾਬੰਦੀਆਂ ਢਿੱਲੀਆਂ ਹੋਵਣ ਪਿਛੋਂ ਕੂਕਿਆਂ ਨੇ ਆਪਣੇ ਆਪਣੇ ਇਲਾਕਿਆਂ ਵਿਚ ਮੇਲੇ ਯਾ ਦੀਵਾਨ ਲਗਾਵਣੇ ਸ਼ੁਰੂ ਕੀਤੇ। ਸੰਮਤ ੧੯੨੫ ਦੇ ਯਾ ਮਾਰਚ ੧੮੬੯ ਹੋਲੇ ਦੇ ਮੇਲੇ ਲਈ ਬਾਬਾ ਖੁਸ਼ਹਾਲ ਸਿੰਘ ਅਤੇ ਮਸਤਾਨ ਸਿੰਘ ਬਰਾਜਵਾਲੇ ਵਾਲਿਆਂ ਨੇ ਦੂਰ ਨੇੜੇ ਦੇ ਨਾਮਧਾਰੀ ਸਿੰਘਾਂ ਨੂੰ ਸੱਦੇ ਭੇਜ ਦਿੱਤੇ। ਇਸ ਵਰ੍ਹੇ ਹੋਲੇ ਦਾ ਮੇਲਾ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਮਾਨਾਂਵਾਲਾ ਜ਼ਿਲ੍ਹਾ ਸਿਆਲਕੋਟ ਵਿਚ ਮਨਾਇਆ ਸੀ। ਦੂਰ ਦੀ ਵਾਟ ਹੋਣ ਕਾਰਨ ਸ਼ਾਇਦ ਮਾਲਵੇ ਦੀ ਸੰਗਤ ਉੱਧਰ ਪੁੱਜ ਨਾ ਸਕਦੀ ਹੋਵੇ ਤਾਂ ਇਹ ਹੋਲਾ ਜਾਂ ਛੋਟਾ ਮੇਲਾ ਉਹਨਾਂ ਦਿਨਾਂ ਵਿਚ ਇੱਥੇ ਰੱਖ ਦਿੱਤਾ। ਮੁਕਤਸਰ, ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕਿਆਂ ਦੀ ਨਵੀਂ ਬੰਦੋਬਸਤ ਹੋ ਰਹੀ ਸੀ। ਮੋਗੇ, ਬਠਿੰਡੇ, ਫਰੀਦਕੋਟ ਦੇ ਇਲਾਕਿਆਂ ਦੇ ਕੇਸਾਂ ਵਾਲੇ ਜੱਟ, ਮੁਸਲਮਾਨ ਬੋਦਲਿਆਂ, ਵੱਟੂਆਂ, ਖੋਖਰਾਂ, ਬਾਗੜੀਏ ਬਿਸ਼ਨੋਈਆਂ ਜਾਟਾਂ ਆਦਿ ਤੋਂ ਚਾਰ ਆਨੇ ਤੋਂ ਲੈ ਕੇ ਇਕ ਰੁਪਿਆ ਬਿਘਾ, ਬੈ ਜ਼ਮੀਨਾਂ ਖਰੀਦ ਰਹੇ ਸਨ। ਜ਼ਮੀਨਾਂ ਬਰਾਨੀ ਸਨ। ਹਾੜ੍ਹੀ ਸੌਣੀ ਦੀਆਂ ਫਸਲਾਂ ਮੀਂਹ ਪੈਣ 'ਤੇ ਹੋ ਜਾਂਦੀਆਂ ਸਨ।... ਪ੍ਰਬੰਧ ਇਹ ਰੱਖਿਆ ਹੋਇਆ ਸੀ ਕਿ ਇਕ ਟੱਬਰ ਦੇ ਕੁਝ ਜੀ ਪਿਛਲੇ ਪਿੰਡ ਰਹਿੰਦੇ ਅਤੇ ਕੁਝ ਅਗਲੇ ਪਿੰਡ ਚਲੇ ਜਾਂਦੇ। ਕਈ ਕਈ ਪਿੰਡਾਂ ਦੇ ਲੋਕੀਂ ਚੋਰੀ ਧਾੜਿਆਂ ਤੋਂ ਡਰਦੇ ਕੱਠੇ ਹੋ ਕੇ ਤੁਰਦੇ। ਬਰਾਜਵਾਲੇ ਦੇ ਹੋਲੇ ਦੀਆਂ ਖ਼ਬਰਾਂ ਸੁਣ ਕੇ ਆਲੇ ਦੁਆਲੇ ਦੇ ਬਹੁਤ ਸਾਰੇ ਨਾਮਧਾਰੀ ਸਿੰਘ ਅਤੇ ਉਨ੍ਹਾਂ ਦੇ ਸੰਗੀ ਸਾਥੀ ਮੁਕਤਸਰ ਤੋਂ ਪਰ੍ਹੇ ਪਿੰਡ ਰੁਪਾਣੇ 'ਕੱਠੇ ਹੋ ਗਏ।"[6]

ਮਸਤਾਨੀ ਬਿਰਤੀ ਕਰਕੇ ਸਮੁੰਦ ਸਿੰਘ ਦਾ ਨਾਮ ਮਸਤਾਨ ਸਿੰਘ ਪ੍ਰਚਲਿਤ ਹੋ ਗਿਆ ਸੀ। ਉਸ ਦੀ ਮਸਤਾਨੀ ਬਿਰਤੀ ਵੇਖ ਕੇ ਬਹੁਤ ਸਾਰੇ ਮਸਤਾਨੇ ਸਿੰਘ ਉਸ ਨਾਲ ਰਲ ਗਏ। ਘਰਾਂ ਦਾ ਗਹਿਣਾ ਗੱਟਾ ਨਕਦੀ ਇਕੱਠੀ ਕਰ ਲਈ। ਦੋ ਮਣ ਚਾਂਦੀ ਇਕੱਠੀ ਹੋ ਗਈ। ਛੋਟਾ ਵੱਡਾ, ਮਾਈਆਂ ਬੱਚਿਆਂ ਸਮੇਤ, ਪੰਜ ਕੁ ਸੌ ਦਾ ਜੱਥਾ ਸੀ। ਉਹਨਾਂ ਬਾਰੇ ਚਰਚਾ ਸੀ ਕਿ ਉਹਨਾਂ ਨੇ ਘਰਾਂ ਦੇ ਬੂਹੇ ਵੀ ਬੰਦ ਨਹੀਂ ਕੀਤੇ ਅਤੇ ਸਾਰੇ ਹੋਲੇ ਮਹੱਲੇ ਦੇ ਪੁਰਬ ਦੀਆਂ ਤਿਆਰੀਆਂ ਵਿਚ, ਪਿੰਡੋ ਪਿੰਡ ਇਕ ਕਿਸਮ ਦੀਆਂ ਪ੍ਰਭਾਤ ਫੇਰੀਆਂ ਕੱਢ ਰਹੇ ਸਨ। ਸਾਂਝਾ ਲੰਗਰ ਤਿਆਰ ਹੁੰਦਾ ਅਤੇ ਨਵੇਂ ਲੋਕਾਂ ਨੂੰ ਕੂਕਾ ਬਣਨ ਦੀ ਪ੍ਰੇਰਣਾ ਕਰਦੇ। ਨਾਮਬਾਣੀ ਅਤੇ ਸ਼ਬਦ ਦੇ ਰੰਗ ਵਿਚ ਰੰਗੇ ਹੋਏ ਸਿੰਘ ਸਨ।

ਸੂਬਾ ਮਲੂਕ ਸਿੰਘ ਜੀ ਕਿਉਂਕਿ ਸਤਿਗੁਰੂ ਜੀ ਦੁਆਰਾ ਥਾਪੇ ਸੂਬੇ ਸਨ। ਉਹ ਨਾ ਤਾਂ ਮਸਤਾਨੇ ਸਿੰਘ ਦੀਆਂ ਇਸ ਤਰ੍ਹਾਂ ਦੀਆਂ ਮਸਤ ਬਿਰਤੀ ਵਿਚ ਕੀਤੀਆਂ ਕਾਰਵਾਈਆਂ ਨੂੰ ਆਪਣਾ ਸਮਰਥਨ ਦਿੰਦੇ ਸਨ ਅਤੇ ਨਾ ਹੀ ਉਹਨਾਂ ਦੀ ਮੌਜ ਵਿਚ ਰੋੜਾ ਬਣ ਕੇ ਗੁਰੂ ਦੀਆਂ ਖੁਸ਼ੀਆਂ ਤੋਂ ਵਿਰਵੇ ਹੋਣਾ ਚਾਹੁੰਦੇ ਸਨ। ਏਨੇ ਹਜੂਮ ਦੇ ਜੁੜਨ ਦੀ ਖ਼ਬਰ ਸੁਣ ਕੇ ਥਾਣੇਦਾਰ ਦੀਵਾਨਬਖਸ਼ ਇਸ ਵਹੀਰ ਦੀ ਨਿਗਰਾਨੀ ਕਰਨ ਲੱਗ ਪਿਆ। ਦੋ ਕੁ ਦਿਨ ਖ਼ਾਮੋਸ਼ ਰਿਹਾ ਫਿਰ ਬੋਲ ਕੁਬੋਲ ਕਰਨ ਲੱਗਾ ਜਿਸ 'ਤੇ ਸਿੰਘਾਂ ਨੇ, ਉਸਨੂੰ ਘੋੜੇ ਤੋਂ ਲਾਹ ਕੇ ਚਾਹਟਾ ਛਕਾ ਦਿੱਤਾ। ਤਲਵਾਰ ਉਸ ਦੀ ਖੋਹ ਕੇ ਭੰਨ ਦਿੱਤੀ ਅਤੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਦਾ ਸੰਤ-ਖਾਲਸਾ ਹੁਣ ਕਿਸੇ ਦੀ ਈਨ ਨਹੀਂ ਮੰਨੇਗਾ। ਤੈਨੂੰ ਪਤਾ ਨਹੀਂ ਇੱਥੇ ਖਾਲਸੇ ਦਾ ਰਾਜ ਕਾਇਮ ਹੋ ਗਿਆ ਹੈ, ਤੂੰ ਵੀ ਮਲੇਛਾਂ ਦੀ ਨੌਕਰੀ ਛੱਡ ਕੇ ਸਾਡੇ ਨਾਲ ਰਲਣ ਦੀ ਸਿਆਣਪ ਕਰ। ਉਸ ਨੱਸ ਭੱਜ ਕੇ ਜਾਣ ਬਚਾਈ ਤੇ ਮਿਰਚ ਮਸਾਲਾ ਲਾ ਕੇ ਉੱਚ ਅਧਿਕਾਰੀਆਂ ਅੱਗੇ ਫਰਿਆਦੀ ਹੋਇਆ। ਫੀਰੋਜ਼ਪੁਰ ਦੇ ਪੁਲਿਸ ਕਪਤਾਨ ਟਰਟਨ ਸਮਿਥ ਅਤੇ ਐਸਿਸਟੈਂਟ ਕਮਿਸ਼ਨਰ ਵੇਕਫੀਲਡ ਪੁਲੀਸ ਨਫਰੀ ਤੇ ਘੋੜ ਸਵਾਰਾਂ ਸਮੇਤ ਥਰਾਜਵਾਲੇ ਨੂੰ ਚੱਲ ਪਏ ਅਤੇ ੧ ਮਾਰਚ ੧੮੬੯ ਨੂੰ ਦਿਨ ਦੇ ਦੋ ਵਜੇ ਉੱਥੇ ਪੁੱਜ ਗਏ।

ਭਾਈ ਬਾਹੋਵਾਲ ਦੇ ਲਿਖਣ ਮੁਤਾਬਿਕ ਪੁਲਿਸ ਕਪਤਾਨ ਇਹਨਾਂ ਸਿੰਘਾਂ ਨੂੰ ਤੋਪਾਂ ਨਾਲ ਉਡਾ ਦੇਣਾ ਚਾਹੁੰਦਾ ਸੀ ਪਰ ਉੱਚ ਅਧਿਕਾਰੀਆਂ ਨੂੰ ਇਸ ਤੋਂ ੧੮੫੭ ਦਾ ਮਹਾਂ ਸੰਗਰਾਮ ਦੁਹਰਾਏ ਜਾਣ ਦਾ ਖ਼ਤਰਾ ਪੈਦਾ ਹੋਇਆ। ਸੋ ਮਾਮੂਲੀ ਸਜ਼ਾਵਾਂ ੬-੭ ਨੂੰ ਦੇ ਕੇ ਅਤੇ ਆਗੂ ਭਾਈ ਸਮੁੰਦ ਸਿੰਘ ਉਰਫ ਮਸਤਾਨ ਸਿੰਘ ਨੂੰ ਡੇਢ ਸਾਲ ਕੈਦ ਦੀ ਸਜ਼ਾ ਸੁਣਾਈ। ਕੁੱਲ ੪੪ ਗ੍ਰਿਫਤਾਰ ਕੀਤੇ। ੩੭ ਬਿਲਕੁਲ ਬਰੀ ਕਰ ਦਿੱਤੇ। ਪੰਜ ਹਜ਼ਾਰ ਰੁਪੈ ਦੀ ਨਕਦੀ ਗਹਿਣੇ ਆਦਿ ਜ਼ਬਤ ਕਰ ਲਏ। ਇਸ ਘਟਨਾ ਵਿਚ ਭਾਵੇਂ ਸੂਬਾ ਮਲੂਕ ਸਿਘ ਦਾ ਕੋਈ ਯੋਗਦਾਨ ਨਹੀਂ ਸੀ ਪਰ ਸਰਕਾਰ ਉਹਨਾਂ ਦਾ ਨਾਂ ਖੁਫੀਆ ਸਰਕਾਰੀ ਰਿਪੋਰਟਾਂ ਵਿਚ ਦਰਜ ਹੋਣ ਸਦਕਾ ਹੀ ਹਮੇਸ਼ਾ ਉਕਸਾਹਟ ਦੇ ਦੋਸ਼ ਆਇਦ ਕਰਦੀ ਰਹੀ। ਇੰਸਪੈਕਟਰ ਕੁਤਬ ਸ਼ਾਹ ਦੇ ਬਿਆਨਾਂ ਵਿਚ ਹਾਲਾਂਕਿ ਇਹ ਸਪੱਸ਼ਟ ਹੈ ਕਿ ਭਾਈ ਸਮੁੰਦ ਸਿੰਘ ਉਰਫ ਮਸਤਾਨ ਸਿੰਘ ਸੂਬਾ ਜੀ ਤੋਂ ਵੱਧ ਮਾਅਰਕਾ ਮਾਰਨ ਲਈ ਹੀ ਲੜਾਈ ਝਗੜੇ ਦੇ ਰੌਂਅ ਵਿਚ ਸੀ। ਲਹਿਰਾਂ ਵਿਚ ਸ਼ਖਸੀਅਤਾਂ ਦਾ ਟਕਰਾਓ ਸਾਧਾਰਨ ਘਟਨਾ ਹੁੰਦਾ ਹੈ। ਕੁਤਬਦੀਨ ਆਪਣੇ ਬਿਆਨ ਵਿਚ ਦੱਸਦਾ ਹੈ "ਕਿ ਫਿਦਵੀ ਨੇ ਹਜ਼ੂਰ ਦੇ ਆਵਣ ਤੋਂ ਪਹਿਲਾਂ ਫੂਲੇਵਾਲੀਏ ਕੂਕੇ ਮਲੂਕ ਸਿੰਘ ਰਾਹੀਂ ਬਾਗੀ ਕੂਕਿਆਂ ਨੂੰ ਆਪਣੇ ਆਪ ਸਾਡੇ ਹਵਾਲੇ ਕਰ ਦੇਣ ਲਈ ਹੁਕਮ ਕੀਤਾ ਸੀ, ਪਰ ਮਸਤਾਨ ਸਿੰਘ ਥਰਾਜਵਾਲੀਏ ਨੇ ਮਲੂਕ ਸਿੰਘ ਦੀ ਪੇਸ਼ ਨਹੀਂ ਜਾਣ ਦਿੱਤੀ। ਮਲੂਕ ਸਿੰਘ ਰਾਹੀਂ ਫਿਦਵੀ ਮਸਤਾਨ ਸਿੰਘ ਨੂੰ ਭੀ ਮਿਲਿਆ, ਜਿਸ ਨੇ ਹਜ਼ੂਰ ਦੇ ਨਿਮਕਖਾਰ ਨੂੰ ਮਖੌਲ ਕੀਤੇ ਅਤੇ ਫਿਦਵੀ ਨੂੰ ਸਰਕਾਰ ਦੀ ਨੌਕਰੀ ਛੱਡ ਕੇ ਕੂਕਿਆਂ ਨਾਲ ਰਲ ਜਾਣ ਲਈ ਕਿਹਾ। ਅਲੀ ਮੌਲਾ ਦੇ ਸਮਝਾਨ 'ਤੇ ਭੀ ਕੂਕਿਆਂ ਨੇ ਉਸਦੇ ਢੇਮਾਂ ਮਾਰੀਆਂ।"[7]

ਸਰਕਾਰੀ ਰੀਕਰਾਡ ਮੁਤਾਬਿਕ ਸੂਬਾ ਮਲੂਕ ਸਿੰਘ ਪਿੰਡ ਫੂਲੇਵਾਲ ਦਾ ਲੰਬੜਦਾਰ ਵੀ ਸੀ ਅਤੇ ੧੮੫੭-੫੮ ਦੇ 'ਗ਼ਦਰ' ਦੇ ਦਿਨਾਂ ਵਿਚ ਉਹ ਸੈਨਾ ਵਿਚ ਕਿਸੇ ਰੈਜੀਮੈਂਟ ਵਿਚ ਨੌਕਰੀ ਵੀ ਕਰ ਚੁੱਕਾ ਸੀ। ੨੫ ਅਕਤੂਬਰ ੧੮੬੭ ਨੂੰ ਸਤਿਗੁਰੂ ਰਾਮ ਸਿੰਘ ਦੀਵਾਲੀ ਦੇ ਪੁਰਬ ਸਮੇਂ ਅੰਮ੍ਰਿਤਸਰ ਪੁੱਜੇ। ਨਾਮਧਾਰੀ ਪੰਥ ਦਾ ਸੂਰਜ ਇਸ ਸਮੇਂ ਪੂਰੇ ਸਿਖਰ 'ਤੇ ਸੀ ਅਤੇ ਪੰਥ ਦਿਨੋਂ ਦਿਨ ਦੂਣ ਸਵਾਇਆ ਹੋ ਰਿਹਾ ਸੀ। ਸਰਕਾਰੀ ਦਸਤਾਵੇਜ਼ਾਂ ਮੁਤਾਬਿਕ ਇਸ ਸਮੇਂ ਪੁੱਜੇ ਸੂਬਿਆ ਵਿਚੋਂ ਜਿਹੜੇ ੫੦ ਸਰੀਰ ਸਤਿਗੁਰੂ ਜੀ ਦੇ ਨਾਲ ੨੭ ਅਤੇ ਫਿਰ ੨੮ ਅਕਤੂਬਰ ਨੂੰ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਗਏ ਸੂਬਾ ਮਲੂਕ ਸਿੰਘ ਉਹਨਾਂ ਵਿਚੋਂ ਇਕ ਸਨ। ਇਸ ਸੂਚੀ ਵਿਚ ਮਲੂਕ ਸਿੰਘ ਹੋਰਾਂ ਦਾ ਨਾਮ, ੧੧ ਪੁਰਾਣੇ ਸੂਬਿਆਂ ਵਿਚ ਦਰਜ ਹੈ, ਜਿੱਥੋਂ ਪਤਾ ਲੱਗਦਾ ਹੈ ਕਿ ਉਹ ਲਹਿਰ ਦੇ ਮੁੱਢਲੇ ਦਿਨਾਂ ਵਿਚ ਹੀ ਇਸ ਵੱਲ ਆਕਰਸ਼ਿਤ ਹੋ ਗਏ ਸਨ। ੨੨ ਸੂਬਿਆਂ ਦੀ ਇਸੇ ਸਮੇਂ ਬਣੀ ਸੂਚੀ ਵਿਚ ਮਲੂਕ ਸਿੰਘ ਦਾ ਨਾਮ ੨੧ਵੀਂ ਜਗ੍ਹਾ ਦਰਜ ਹੈ ਅਤੇ ਲਿਖਿਆ ਗਿਆ ਹੈ ਕਿ ਉਸਦੀ ਉਮਰ ੩੫ ਵਰ੍ਹੇ ਹੈ ਅਤੇ ਉਹ ਫੀਰੋਜ਼ਪੁਰ ਦੇ ਇਰਦ ਗਿਰਦ ਕੂਕਾਇਜ਼ਮ ਦਾ ਪ੍ਰਚਾਰ ਕਰਦਾ ਹੈ।[8]

ਇਸੇ ਤਰ੍ਹਾਂ ਇਸੇ ਸਾਲ ਦੇ ਅਰੰਭ ਵਿਚ ੧੯ ਮਾਰਚ ਨੂੰ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਵਿਚ ਭਾਗ ਲੈਣ ਵਾਲੇ ਸੂਬਿਆਂ ਵਿਚ ਵੀ ਮਲੂਕ ਸਿੰਘ ਹੋਰਾਂ ਦੇ ਸ਼ਾਮਲ ਹੋਣ ਦਾ ਵੇਰਵਾ ਦਰਜ ਹੈ। ਸਤਿਗੁਰੂ ਜੀ ਅਤੇ ਸੂਬੇ ਘੋੜਿਆਂ ਤੇ ਸਵਾਰ ਸਨ। ਸਰਕਾਰੀ ਰੀਕਾਰਡ ਆਪ ਦੇ ਭਾਰੀ ਦਲ ਵਿਚ ੪੦ ਘੋੜੇ ਹੋਣ ਦਾ ਜ਼ਿਕਰ ਕਰਦਾ ਹੈ। ਦਰਅਸਲ ਸੂਬਾ ਮਲੂਕ ਸਿੰਘ ਹੋਰਾਂ ਦਾ ਜ਼ਿਕਰ ਜਨਵਰੀ ੧੮੬੭ ਜਾਂ ਇਸ ਤੋਂ ਥੋਹੜਾ ਪਹਿਲਾਂ ਜ਼ਿਲ੍ਹਾਂ ਅਧਿਕਾਰੀਆਂ ਦੀਆਂ ਰੀਪੋਰਟਾਂ ਵਿਚ ਮਿਲਦਾ ਹੈ, ਜਿੱਥੋਂ ਉਹਨਾਂ ਦੀਆਂ ਸਰਗਰਮੀਆਂ ਦਾ ਲੇਖਾ ਜੋਖਾ ਕੀਤਾ ਜਾ ਸਕਦਾ ਹੈ।

ਮੁਕਤਸਰ ਇਲਾਕੇ ਦੇ ਸਿੰਘਾਂ ਦਾ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਉਸਾਰੀ ਵਿਚ ਵੀ ਬਹੁਤ ਯੋਗਦਾਨ ਹੈ। ਸੂਬਾ ਮਲੂਕ ਸਿੰਘ ਦੀ ਅਗੁਆਈ ਵਿਚ ਇਹਨਾਂ ਸਿੰਘਾਂ ਨੇ ਮੰਦਿਰ ਦੀ ਉਸਾਰੀ ਅਤੇ ਤਬੇਲੇ ਦੀ ਭਰਤੀ ਵਿਚ ਵੀ ਕਾਰਸੇਵਾ ਵਿਚ ਬਹੁਤ ਯੋਗਦਾਨ ਦਿੱਤਾ। ਸੰਨ ੧੮੭੧-੭੨ ਈ. ਵਿਚ ਰੋਪੜ ਨਹਿਰ ਦੀ ਪੁਟਾਈ ਦਾ ਕੰਮ ਜੋਰਾਂ ਸ਼ੋਰਾਂ ਨਾਲ ਸ਼ੁਰੂ ਹੋਇਆ। ਸੂਬਾ ਮਲੂਕ ਸਿੰਘ ਜੀ ਨੇ ਇਸ ਨਹਿਰ ਦੇ ਕੁਝ ਹਿੱਸੇ ਦਾ ਠੇਕਾ ਵੀ ਲਿਆ ਅਤੇ ਆਪਣੇ ਸਿੰਘਾਂ ਨੂੰ ਉੱਥੇ ਕੰਮ 'ਤੇ ਲਾ ਕੇ ਰੋਜ਼ਾਨਾ ਸ੍ਰੀ ਭੈਣੀ ਸਾਹਿਬ ਵਿਖੇ ਗੁਰੂ ਦਰਸ਼ਨਾਂ ਦਾ ਲਾਹਾ ਵੀ ਲੈਂਦੇ ਅਤੇ ਸਤਿਗੁਰੂ ਜੀ ਵਲੋਂ ਸਉਂਪੀ ਕੋਈ ਸੇਵਾ ਵੀ ਸਿਰੇ ਚਾੜ੍ਹਦੇ। ਬਾਹੋਵਾਲ ਜੀ ਲਿਖਦੇ ਹਨ—"ਫੇਰ ਮੁਕਤਸਰੀਏ ਗੁਰਦਵਾਰੇ (ਰਾਮਦਾਸਪੁਰੇ) ਹੀ ਰਹਿਣ ਲੱਗੇ। ਝੁੱਗੀਆਂ ਪਾਇ ਲਈਆਂ। ਮਿੱਟੀ ਕੱਢ ਕੱਢ ਕੇ ਮੰਦਰ ਉਸਾਰੇ। ਜੇੜ੍ਹਾ ਟੋਆ ਹੋਇ ਗਿਆ ਸੀ ਤਬੇਲੇ ਵਾਲੀ ਜਗ੍ਹਾ, ਰੇਤੇ ਕਾ ਟਿੱਬਾ ਮੁਕਤਸਰੀਏ ਢੋਣ ਲੱਗੇ। ਟੋਆ ਪੂਰਿਆ, ਟਿੱਬਾ ਚੌਕਿਆ ਗਿਆ।... ਇਸ ਤੋਂ ਮਗਰੋਂ ਜਦੋਂ ਨਹਿਰ ਪੱਟੀ ਸੀ, ਮੁਕਤਸਰੀਏ ਉੱਥੇ ਟਹਿਲਾ ਕਰਦੇ ਰਹੇ।"[9]

੩੦ ਮਾਰਚ ੧੮੭੨ ਨੂੰ ਫੀਰੋਜ਼ਪੁਰ ਦੇ ਪੁਲਿਸ ਕਪਤਾਨ ਆਰ.ਐਚ. ਵਾਲ ਮੇਜਰ

ਨੇ ਜਿਹੜੀ ਅਲਾਹਾਬਾਦ ਵਿਚ ਕੈਦ ਸੂਬਿਆਂ ਵਾਲੀ ਸੂਚੀ ਬਣਾ ਕੇ ਉੱਚ ਅਧਿਕਾਰੀਆਂ ਨੂੰ ਭੇਜੀ ਸੀ ਉਸ ਵਿਚ ਇਹਨਾਂ ਨੂੰ ਪ੍ਰਸਿੱਧ ਸੂਬੇ ਲਿਖਦਿਆਂ ਕਹਿੰਦਾ ਹੈ ਕਿ—"ਪਿਛਲੇ ਕੁਝ ਸਮੇਂ ਤੋਂ ਘੱਟ ਚਰਚਾ ਵਿਚ ਹਨ। ਗੁਲਾਬ ਸਿੰਘ, ਕਰਮ ਸਿੰਘ, ਦਿਆਲ ਸਿੰਘ ਸਾਰੇ ਸੈਦੋਕੀ ਅਤੇ ਕਕੇਲਾ, ਜੋ ਰਿਆਸਤ ਪਟਿਆਲਾ ਵਿਚ ਪੈਂਦੀ ਤਲਵੰਡੀ ਦਾ ਲੰਬੜਦਾਰ ਸੀ, ਸੂਬਾ ਜੀ ਦੇ ਖਿਲਾਫ ਬਾਗ਼ੀਆਨਾ ਪ੍ਰਚਾਰ ਕਰਨ, ਜਿਸ ਵਿਚ ਮੋਟੇ ਤੌਰ 'ਤੇ ਖਾਲਸਾ ਰਾਜ ਕਾਇਮ ਕਰਨ ਲਈ ਲੋਕਾਂ ਨੂੰ ਭਾਵਕ ਅਪੀਲਾਂ ਕੀਤੀਆਂ ਜਾਂਦੀਆਂ ਹਨ ਦੀਆਂ ਗਵਾਹੀਆਂ ਦਿੰਦੇ ਹਨ। ਆਪਣੀ ਵਿਸ਼ੇਸ਼ ਟਿੱਪਣੀ ਵਿਚ ਲਿਖਦਾ ਹੈ, ਇਹ ਉਹਨਾਂ ਦੰਗਿਆਂ ਵਿਚ ਸ਼ਾਮਲ ਸਨ ਜਿਹੜੇ ੧੮੬੯ ਵਿਚ ਇਸ ਜ਼ਿਲ੍ਹੇ ਵਿਚ ਹੋਏ ਸਨ (ਭਾਵ ਬਰਾੜਵਾਲੇ ਦੀ ਘਟਨਾ) ਜਦੋਂ ੪੪ ਕੂਕਿਆਂ ਨੂੰ ਗ੍ਰਿਫਤਾਰ ਕਰਨ ਲਈ ਪੁਲੀਸ ਪਾਰਟੀ ਭੇਜੀ ਗਈ ਸੀ।"[10]

ਲੈਫਟੀਨੈਂਟ ਕਰਨਲ ਬੇਲੀ, ਜੋ ਲਾਹੌਰ ਸਰਕਲ ਦਾ ਕਾਰਜਕਾਰੀ ਡੀ.ਆਈ.ਜੀ. ਪੁਲਿਸ ਸੀ, ੧੦ ਅਪ੍ਰੈਲ ੧੮੭੨ ਦੇ ਆਈ.ਜੀ. ਪੰਜਾਬ ਪੁਲੀਸ ਦੇ ਨਾਮ ਪੱਤਰ ਵਿਚ, ਸਤਿਗੁਰੂ ਜੀ ਅਤੇ ਸੂਬਿਆਂ ਦੀ ਗ੍ਰਿਫਤਾਰੀ ਬਾਰੇ ਦੱਸਦਾ ਹੋਇਆ ਲਿਖਦਾ ਹੈ—"ਉਹ ਗੁਰੂ ਰਾਮ ਸਿੰਘ ਦੇ ਦੇਸ਼ ਨਿਕਾਲੇ ਵਾਲੀ ਰਾਤ (੧੮ ਜਨਵਰੀ ੧੮੭੨) ਨੂੰ ਸਾਹਨੇਵਾਲ ਥਾਣੇ ਵਿਚ ਸੀ ਜਿੱਥੇ ਉਸਦੇ ਸੱਦਣ ਤੇ ਕਾਹਨ ਸਿੰਘ ਉਰਫ ਨਿਹੰਗ ਸਿੰਘ, ਬ੍ਰਹਮਾ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਗੋਪਾਲ ਸਿੰਘ ਤੇ ਸੁਜਾਨ ਸਿੰਘ ਪੁੱਜਗਏ। (ਮਗਰਲੇ ਦੋਵੇਂ ਵਾਪਸ ਭੇਜ ਦਿੱਤੇ ਸਨ)

ਭੈਣੀ ਸਾਹਿਬ ਵਿਚ ਉਸਨੂੰ ੧੫੦-੨੦੦ ਵਿਅਕਤੀ ਉਸੇ ਦਿਨ ਮਿਲੇ ਜਿਹਨਾਂ ਵਿਚੋਂ ੭-੮ ਪ੍ਰਸਿੱਧ ਸੂਬੇ ਸਨ ਹੋਰਨਾਂ ਵਿਚ ਵੀ ਸੂਬੇ ਹੋ ਸਕਦੇ ਹਨ ਪਰ ਉਹਨਾਂ ਆਪਣੇ ਬਾਰੇ ਦੱਸਿਆ ਨਹੀਂ।

ਦਿਨ ਦੇ ਅਗਲੇ ਸਮੇਂ ਮਲੂਕ ਸਿੰਘ ਸੂਬਾ, ਜਿਹਨੂੰ ਮੈਂ ਨਹਿਰ ਦੇ ਕੰਮ ਤੋਂ ਜਿੱਥੇ ਉਹਨੇ ਇਕ ਠੇਕਾ ਲਿਆ ਹੈ, ਸੱਦਾ ਭੇਜਿਆ ਅਤੇ ਉਹ ਪਹੁੰਚ ਗਿਆ ਹੈ, ਇਹ ਵਿਅਕਤੀ ਦੇਸ਼ ਨਿਕਾਲੇ ਲਈ ਜਿਹਨਾਂ ਸੂਬਿਆਂ ਦੇ ਨਾਮ ਹਨ ਉਹਨਾਂ ਵਿਚੋਂ ਇਕ ਹੈ।"[11]

ਇਉਂ ਮਾਲੂਮ ਹੁੰਦਾ ਹੈ ਕਿ ੧੯ ਜਨਵਰੀ ਦੀ ਰਾਤ ਜਾਂ 20 ਜਨਵਰੀ ਦਿਨੇ ਸੂਬਾ ਜੀ ਅਲਾਹਾਬਾਦ ਕਿਲ੍ਹੇ ਵਿਚ ਸਤਿਗੁਰੂ ਜੀ ਅਤੇ ਪਹਿਲੋਂ ਲੈ ਜਾਏ ਗਏ ਸੂਬਿਆਂ ਪਾਸ ਭੇਜ ਦਿੱਤੇ ਗਏ। ਸੂਬਾ ਜੀ ਦਾ ਸਾਕਾ ਮਲੇਰਕੋਟਲਾ ਅਤੇ ਸਤਿਗੁਰੂ ਜੀ ਦੀ ਗ੍ਰਿਫਤਾਰੀ ਸਣੇ ਸੂਬਿਆਂ ਦੇ ਬਾਦ ਵੀ, ਰੋਪੜ ਨਹਿਰ ਦੀ ਖ਼ੁਦਾਈ ਵਾਲੀ ਥਾਂ 'ਤੇ ਮੌਜੂਦ ਰਹਿਣਾ, ਦੱਸਦਾ ਹੈ ਕਿ ਉਹ ਆਪਣੇ ਭਵਿੱਖ ਪ੍ਰਤੀ ਚੇਤੰਨ ਪਰ ਸਹਿਜ ਅਵਸਥਾ ਵਿਚ ਸਨ। ਉਹਨਾਂ ਨੂੰ ਪਤਾ ਸੀ ਕਿ ਅੰਮ੍ਰਿਤਸਰ ਸਾਕੇ ਦੇ ਕੁਝ ਮਫਰੂਰ ਵੀ ਸਰਕਾਰ ਦੇ ਹੱਥ ਆਏ ਬਿਨਾਂ ਸੁਤੰਤਰ ਵਿਚਰ ਰਹੇ ਹਨ। ਉਹ ਵੀ ਜੇ ਆਪਣੇ ਇਲਾਕਿਆਂ ਅਤੇ ਬੀਕਾਨੇਰ ਜਾਂ ਬਹਾਵਲਪੁਰ ਦੇ ਟਿੱਬਿਆਂ ਵੱਲ ਨਿਕਲ ਜਾਂਦੇ ਤਾਂ ਕਾਬੂ ਆਉਣੋਂ ਬਚ ਸਕਦੇ ਸਨ। ਭੈਣੀ ਸਾਹਿਬ ਡੇਰੇ ਵਿਚੋਂ ਤਾਂ ਉਹ ਇਹ ਭਾਣਾ ਵਾਪਰਨ ਬਾਅਦ ਨਿਕਲ ਗਏ ਸਨ।

ਪਰ ਨਾਮਬਾਣੀ ਦੇ ਅਭਿਆਸੀ ਅਤੇ ਗੁਰੂ ਆਸ਼ੇ ਦੇ ਅਨੁਰੂਪ ਆਪਣਾ ਜੀਵਨ ਸਮਰਪਿਤ ਕਰਨ ਵਾਲੇ, ਗੁਰਸਿੱਖਾ ਜਿਉਂ ਸੂਬਾ ਜੀ ਨੇ ਖ਼ੁਦ ਨੂੰ ਆਪਣੇ ਆਉਣ ਵਾਲੇ ਕਠੋਰ ਜੀਵਨ ਲਈ ਤਿਆਰ ਕਰ ਲਿਆ ਅਤੇ ਅੰਤਲੇ ਸਮੇਂ ਤੱਕ ਆਪਣੇ ਕਾਰ ਵਿਹਾਰ ਦੀ ਨਿਗਰਾਨੀ ਵਿਚ ਬੇਖੌਫ ਰੁੱਝੇ ਰਹੇ। ਅਜਿਹੇ ਸੂਰਮਿਆਂ ਦੇ ਬਿੰਬ ਹੀ ਕੌਮੀ ਇਤਿਹਾਸ ਨੂੰ ਸਿਰਜਦੇ ਹਨ।

ਮੈਕਨੇਬ ਵਲੋਂ ਪੰਜਾਬ ਸਰਕਾਰ ਨੂੰ ਭੇਜੀ ਰੀਪੋਰਟ ਵਿਚ ਠੋਸ ਸ਼ਬਦਾਂ ਵਿਚ ਕਿਹਾ ਗਿਆ ਹੈ ਕਿ ਕੂਕਿਆਂ ਦਾ ਨਿਸ਼ਾਨਾ ਸਿੱਖ ਰਾਜ ਮੁੜ ਕਾਇਮ ਕਰਨਾ ਅਤੇ ਇਸ ਲਈ ਬਰਤਾਨਵੀ ਸੱਤਾ ਦਾ ਖ਼ਾਤਮਾ ਕਰਨਾ ਹੈ। ਅੱਗੇ ਚੱਲ ਕੇ ਉਹ ਇਸ ਫਿਰਕੇ ਅਤੇ ਇਸ ਦੀਆਂ ਸਿੱਖਿਆਵਾਂ ਨੂੰ ਰਾਜ ਦੇ ਅਮਨ ਅਮਾਨ ਲਈ ਖ਼ਤਰਨਾਕ ਦੱਸਦਾ ਹੈ। ਉਹ ਕਹਿੰਦਾ ਹੈ ਕਿ ਫਰਵਰੀ ੧੮੬੯ ਵਿਚ ਥਰਾਜਵਾਲਾ, ਮੁਕਤਸਰ ਦੇ ਨੇੜੇ ਦੀ ਬਗਾਵਤ ਸਮੇਂ ਕੂਕਿਆਂ ਨੇ ਆਪਣਾ ਦਾਣਾ ਫੱਕਾ ਅਤੇ ਪੈਸਾ ਟਕਾ ਇਕ ਸਾਂਝੀ ਥਾਂ ਇਕੱਠਾ ਕਰਕੇ ਇਸ ਖਿੱਤੇ ਦੇ ਆਸ ਪਾਸ ਦੇ ਕੂਕਿਆਂ ਨੇ ਸਿੱਖ-ਰਾਜ ਕਾਇਮ ਹੋਣ ਦੀ ਘੋਸ਼ਣਾ ਕਰ ਹੀ ਦਿੱਤੀ ਸੀ।... ਇਹ ਕੈਦੀ ਇਸ ਲਈ ਬੜੇ ਖ਼ਤਰਨਾਕ ਵਿਅਕਤੀ ਹਨ ਅਤੇ ਇਸ ਸਮੇਂ ਮੈਂ ਇਹਨਾਂ ਨੂੰ ਪੰਜਾਬ ਨੂੰ ਹਰਗਿਜ਼ ਹੀ ਵਾਪਸ ਨਾ ਭੇਜਣ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹਾਂ।... ਉਸਦੀ ਰੀਪੋਰਟ ਮੁਤਾਬਿਕ ਜਦੋਂ ਜਨਵਰੀ ੧੮੭੨ ਵਿਚ ਭੈਣੀ ਸਾਹਿਬ ਵਿਖੇ ਬਗਾਵਤ ਫੁੱਟ ਪਈ ਤਾਂ ਮੰਗਲ ਸਿੰਘ ਅਤੇ ਮਾਨ ਸਿੰਘ ਤੋਂ ਬਿਨਾਂ ਬਾਕੀ ਸਾਰੇ ਜਲਾਵਤਨ ਸੂਬੇ ਉੱਥੇ ਹਾਜ਼ਰ ਸਨ।... ਮੈਕਨੇਬ ਨੇ ਇਹ ਵੀ ਲਿਖਿਆ ਕਿ ਜੇ ਇਹਨਾਂ ਨੂੰ ਹੁਣ ਛੱਡ ਦਿੱਤਾ ਗਿਆ ਤਾਂ ਕੂਕੇ ਇਸ ਨੂੰ, ਆਪਣੇ ਗੁਰੂ ਦੀ ਤਾਕਤ ਮੰਨਣਗੇ ਅਤੇ ਕਿਉਂਕਿ ਕੂਕਿਆਂ ਨਾਲ ਸੰਬੰਧਿਤ ਕੇਸ ਵਾਲੇ ਅਧਿਕਾਰੀਆਂ ਨੂੰ ਸਜ਼ਾਵਾਂ ਵੀ ਦਿੱਤੀਆਂ ਗਈਆਂ ਹਨ, ਇਹ ਦੋਵੇਂ ਗੱਲਾਂ ਰਲ ਕੇ ਇਸ ਫਿਰਕੇ ਦੀਆਂ ਆਸ਼ਾਵਾਂ ਅਤੇ ਗਤੀਵਿਧੀਆਂ ਨੂੰ ਮੁੜ ਸੁਰਜੀਤ ਕਰ ਦੇਣਗੀਆਂ।"[12]

੧੭-੭-੧੮੭੨ ਨੂੰ ਈ.ਸੀ. ਬੇਲੀ ਵੀ ਮਲੂਕ ਸਿੰਘ ਹੋਰਾਂ ਬਾਰੇ ਥਰਾਜਵਾਲਾ ਦੀ ਬਗਾਵਤ ਨਾਲ ਜੋੜ ਕੇ ਗੱਲ ਕਰਦਾ ਹੈ ਅਤੇ ਕਹਿੰਦਾ ਹੈ ਕਿ ਮੈਕਨੇਬ ਦੀ ਰੀਪੋਰਟ ਮੁਤਾਬਿਕ ਬੇਸ਼ਕ ਕੁਝ ਸਮੇਂ ਤੋਂ ਉਹ ਕੁਝ ਨਰਮ ਹੋ ਗਿਆ ਹੈ ਪਰ ਉਹ ਇਕ ਸੂਬਾ ਹੈ ਜਿਹੜਾ ਕੂਕਾ ਮੱਤ ਦਾ ਪ੍ਰਚਾਰ ਕਰ ਰਿਹਾ ਹੈ, ਇਸ ਦਾ ਪ੍ਰਭਾਵ ਵਧਾਉਣ ਲਈ ਯਤਨਸ਼ੀਲ ਹੈ ਅਤੇ ਮੱਤ ਦੇ ਮੁੱਖੀ ਦਾ ਵਿਸ਼ਵਾਸਪਾਤਰ ਹੈ ਕਿਉਂਕਿ ਉਸਨੂੰ ਇਹ ਮੱਤ ਉਧਰ ਹੀ ਵਧਦਾ ਪ੍ਰਤੀਤ ਹੋ ਰਿਹਾ ਹੈ, ਜਿਧਰ ਵਧਣ ਲਈ ਉਸ ਦੇ ਕੀਤੇ ਯਤਨ ਸਿਰੇ ਨਹੀਂ ਸਨ ਚੜ੍ਹੇ ਤੇ ਜੇ ਅਧਿਕਾਰੀ ਮੌਕਾ ਨਾ ਸੰਭਾਲਦੇ ਤਾਂ ਉੱਥੇ (ਥਰਾਜਵਾਲੇ) ਚੋਖਾ ਖ਼ੂਨ ਖਰਾਬਾ ਹੋ ਸਕਦਾ ਸੀ। ਅਤੇ ਮੁੱਖੀ ਨੇ ਇਸ ਘਟਨਾ ਲਈ ਕਦੇ ਵੀ ਉਸਨੂੰ ਬੇਸਹਾਰਾ ਨਹੀਂ ਕੀਤਾ ਸੀ।[13]

ਸੂਬਾ ਮਲੂਕ ਸਿੰਘ ਜੀ ਨੂੰ ਜਿਸ ਅਸੀਰਗੜ੍ਹ (ਬੰਬੇ ਪ੍ਰੈਜ਼ੀਡੈਂਸੀ) ਦੇ ਕਿਲੇ ਵਿਚ ਅਲਾਹਾਬਾਦ ਤੋਂ ਬਾਦ ਕੈਦ ਵਿਚ ਰੱਖਿਆ ਗਿਆ ਸੀ, ਇਥੇ ਕੇਂਦਰੀ ਪ੍ਰਾਂਤ ਦੇ ਸੰਬਲਪੁਰ ਜ਼ਿਲ੍ਹੇ ਵਿਚੋਂ ਗੱਦੀਓਂ ਲੱਥੇ ਰਾਜਿਆਂ ਨੂੰ ਰੱਖਿਆ ਗਿਆ ਸੀ। ਇਹ ਸੱਤ ਸ਼ਾਹੀ ਕੈਦੀ

ਸਨ। ਪਹਿਲਾਂ ੨੦੦ ਰੁਪੈ ਖਰਚ ਕੇ ਇਕ ੧੯ ਫੁੱਟ ਲੰਮਾ ਕਮਰਾ ਕੂਕੇ ਸੂਬਿਆਂ ਲਈ ਸ਼ਾਹੀ ਕੈਦੀਆਂ ਦੇ ਪਾਸ ਲੰਗਰ ਵਾਲੇ ਪਾਸੇ ਬਨਾਉਣ ਦੀ ਯੋਜਨਾ ਸੀ। ਫਿਰ ਇਕ ੧੮੩੮ ਵਿਚ ਬਣੀ ਇਮਾਰਤ ਇਸੇ ਗੜ੍ਹੀ ਵਿਚ ਮਿਲ ਗਈ ਜਿਸ ਵਿਚ ਦੋ ਬਲੋਚ ਕਬੀਲਿਆਂ ਦੇ ਮੁੱਖੀ ਕੈਦ ਕੀਤੇ ਸਨ। ਕਿਉਂਕਿ ਬਲੋਚ ਮੁੱਖੀ ਅਦਨ ਭੇਜ ਦਿੱਤੇ ਗਏ ਸਨ ਅਤੇ ਹੁਣ ਤਿਨ ਕੂਕੇ ਸੂਬੇ ਮਲੂਕ ਸਿੰਘ, ਰੂੜ ਸਿੰਘ ਅਤੇ ਪਹਾੜਾ ਸਿੰਘ ਦੇ ਵਰੰਟ ਤਾਂ ਅਕਤੂਬਰ ੧੮੭੨ ਨੂੰ "ਗਵਰਨਰ-ਜਨਰਲ ਇਨ ਕੌਂਸਿਲ" ਵਲੋਂ ਅਸੀਰਗੜ੍ਹ ਕਿਲ੍ਹੇ ਦੇ ਇੰਚਾਰਜ ਨੂੰ ਭੇਜ ਦਿੱਤੇ ਗਏ ਕਿ ਇਹਨਾਂ ਕੈਦੀਆਂ ਨੂੰ ੧੮੧੮ ਦੀ ਬੰਗਾਲ ਰੈਗੂਲੇਸ਼ਨ ਐਕਟ ਦੀ ਧਾਰਾ ੩ ਦੇ ਅਧੀਨ ਇੱਥੇ ਰੱਖਿਆ ਜਾਵੇ। ਸਰਕਾਰੀ ਰੀਕਾਰਡ ਮੁਤਾਬਿਕ ਉਪਰੋਕਤ ਤਿੰਨੇ ਸੂਬੇ ੧੫ ਦਸੰਬਰ ੧੮੭੨ ਈ. ਨੂੰ ਅਸੀਰਗੜ੍ਹ ਪੁੱਜ ਗਏ ਸਨ। ਇਸ ਤਰ੍ਹਾਂ ਅਲਾਹਾਬਾਦ ਕਿਲ੍ਹੇ ਵਿਚ ਉਹਨਾਂ ੪-੫ ਦਿਨ ਘੱਟ ੧੧ ਮਹੀਨੇ ਕੈਦ ਕੱਟ ਲਈ ਸੀ।

ਸਰਕਾਰ ਇਨ੍ਹਾਂ ਸੂਬਿਆਂ 'ਤੇ ਔਸਤਨ ੩੦-੩੫ ਰੁਪੈ ਮਹੀਨਾ ਖਰਚ ਕਰਦੀ ਸੀ, ਉਹਨਾਂ ਦੇ ਰਹਿਣ ਸਹਿਣ ਤੇ ਦੇਖਭਾਲ ਤੇ ਲਾਂਗਰੀ, ਧੋਬੀ ਆਦਿ ਦਾ ਖਰਚਾ ਪਾ ਕੇ, ਇਹਨਾਂ ਦਾ ਰੁਤਬਾ ਛੋਟੇ ਜ਼ਿਮੀਂਦਾਰ ਜਾਂ ਸਾਧਾਰਨ ਦਸਤਕਾਰ ਦਾ ਰੱਖਿਆ ਜਾਂਦਾ ਸੀ। ਜਦੋਂ ਕਿ ਮਲੇਰਕੋਟਲਾ ਸਾਕੇ ਦੇ ਆਧਾਰ 'ਤੇ ਬਰਤਰਫ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਐਲ. ਕਾਵਨ ਨੂੰ ੩੦੦ ਰੁਪੈ ਮਹੀਨਾ ਪੈਨਸ਼ਨ ਦਿੱਤੀ ਜਾਂਦੀ ਸੀ। ਇਸੇ ਗੱਲ ਤੋਂ ਕੂਕੇ ਸੂਬਿਆਂ, ਗ਼ੁਲਾਮ ਦੇਸ਼ ਦੇ ਬਾਗ਼ੀ ਸਿਪਹਾਸਾਲਾਰਾਂ ਅਤੇ ਹੁਕਮਰਾਨ ਤਬਕੇ ਦੇ ਸਜ਼ਾ ਯਾਫਤਾ ਅਫਸਰ ਦੇ ਰੁਤਬਿਆਂ ਪ੍ਰਤੀ, ਸਰਕਾਰ ਦੀ ਭੇਦਭਾਵ ਵਾਲੀ ਨੀਤੀ ਸਪੱਸ਼ਟ ਹੁੰਦੀ ਹੈ ਕਿਉਂਕਿ ਨਾਮਧਾਰੀ ਜਥੇਬੰਦੀ ਵਿਚ ਇਹ ਸੂਬੇ, ਸਤਿਗੁਰੂ ਜੀ ਵਲੋਂ ਆਪੇ ਆਪਣੇ ਜ਼ਿਲ੍ਹਿਆਂ ਦੇ ਮੁੱਖੀ ਹੀ ਥਾਪੇ ਗਏ ਸਨ ਤੇ ਇਹਨਾਂ ਨੂੰ ਨਿੱਜੀ ਸੇਵਾਦਾਰ ਮਿਲੇ ਹੋਏ ਸਨ।

ਹੁਣ ਜਿਸ ਸੂਬਾ ਮਲੂਕ ਸਿੰਘ ਨੂੰ, ਮੁਲਕ ਦੇ ਸੁਖਾਵੇਂ ਸਿਆਸੀ ਹਾਲਾਤ ਹੋਣ ਦੇ ਮੱਦੇ ਨਜ਼ਰ ਸਿਰਫ ਦੋ ਸਾਲਾਂ ਬਾਦ ਛੱਡ ਦਿੱਤੇ ਜਾਣ ਦੀ ਮੈਕਨੇਬ ਦੀ ਸਿਫਾਰਿਸ਼ ਸੀ, ਪੂਰੇ ੧੪ ਸਾਲਾਂ ਤੋਂ ਵੀ ਵੱਧ ਸਮਾਂ ਬੀਤ ਜਾਣ ਬਾਅਦ, ੧੦ ਜੂਨ ੧੮੮੬ ਨੂੰ ਫੀਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੇ ਜਲੰਧਰ ਡਿਵੀਜ਼ਨ ਦੇ ਕਮਿਸ਼ਨਰ ਨੂੰ ਲਿਖਿਆ ਕਿ ੨ ਜੂਨ ਇਸੇ ਸਾਲ ਦੀ ਨੂੰ ਉਸਨੂੰ ਪੁਲੀਸ ਕਪਤਾਨ ਫੀਰੋਜ਼ਪੁਰ ਵਲੋਂ ਇਕ ਮੰਗ ਪੱਤਰ ਆਇਆ ਹੈ, ਜਿਸ ਦੇ ਆਧਾਰ 'ਤੇ ਉਹ ਵੀ ਸਮਝਦਾ ਹੈ ਕਿ ਹੁਣ ਕੋਈ ਕਾਰਨ ਨਹੀਂ ਨਜ਼ਰ ਆਉਂਦਾ ਕਿ ਕੂਕੇ ਕੈਦੀ, ਮਲੂਕ ਸਿੰਘ ਨੂੰ ਵਾਪਸ ਘਰ ਕਿਉਂ ਨਾ ਭੇਜਿਆ ਜਾਏ।[14] ੧੮ ਜੂਨ ਨੂੰ ਜਲੰਧਰ ਦੇ ਕਮਿਸ਼ਨਰ ਨੇ ਇਸ ਰਾਇ ਨਾਲ ਆਪਣਾ ਪੱਤਰ, ਸਕੱਤਰ ਪੰਜਾਬ ਸਰਕਾਰ ਨੂੰ ਭੇਜ ਦਿੱਤਾ ਕਿ ਜੇ ਕੈਦੀ ਨੇ ਆਪਣੀ ਨਜ਼ਰਬੰਦੀ ਦਾ ਸਮਾਂ ਠੀਕ ਤਰ੍ਹਾਂ ਕੱਟ ਲਿਆ ਹੈ ਤਾਂ ਵਾਪਸ ਭੇਜ ਦੇਣਾ ਚਾਹੀਦਾ ਹੈ। ੧੩ ਅਗਸਤ ੧੮੮੬ ਨੂੰ ਇਸ ਸੰਬੰਧੀ ਪੰਜਾਬ ਸਰਕਾਰ ਨੇ ਆਪਣੀ ਲੰਮੀ ਪ੍ਰਸਤਾਵਨਾ, ਭਾਰਤ ਸਰਕਾਰ ਨੂੰ ਭੇਜ ਦਿੱਤੀ ਜਿਸ ਵਿਚ ਕੂਕਾ ਅੰਦੋਲਨ ਤੇ ਇਕ ਪੰਛੀ ਝਾਤ ਪਾਈ ਗਈ।

ਮਲੂਕ ਸਿੰਘ ੧੯੬੪ ਵਿਚ ਕੂਕਾ ਅਤੇ ਦੋ ਸਾਲਾਂ ਬਾਦ ਸੂਬਾ ਬਣਾਇਆ... ਫਰਵਰੀ ੧੯੬੯ ਦੀ ਬਰਾਜਵਾਲੇ ਦੀ ਘਟਨਾ ਸਮੇਂ ਉਹ ਹਾਜ਼ਰ ਸੀ। ਗ੍ਰਿਫਤਾਰ ਕੀਤੇ ਗਏ ੪੪ ਵਿਅਕਤੀਆਂ ਵਿਚੋਂ ਉਹ ਵੀ ਇਕ ਸੀ ਅਤੇ ਉਸਨੂੰ ਤਾੜਨਾ ਕਰਨ ਬਾਦ ਛੱਡ ਦਿੱਤਾ ਗਿਆ।... ਡੀ.ਆਈ.ਜੀ. ਪੁਲਿਸ ਅੰਬਾਲਾ ਸਰਕਲ, ਮਲੂਕ ਸਿੰਘ ਬਾਰੇ ਇਉਂ ਬੋਲਦਾ ਹੈ—"ਸਮੁੱਚਾ ਕੂਕਾ ਭਾਈਚਾਰਾ ਉਸਦਾ ਆਦਰ ਅਤੇ ਭਰੋਸਾ ਕਰਦਾ ਹੈ। ਉਹ ਇਕ ਸਫਲ ਪ੍ਰਾਪੇਗੰਡਾ ਕਰਤਾ ਹੈ। ਭਾਵੇਂ ਖ਼ੁਦ ਉਹ ਕੂਕੇ ਨਹੀਂ ਬਣਾਉਂਦਾ ਪਰ ਅਭਿਲਾਖੀਆਂ ਨੂੰ (ਗੁਰੂ) ਰਾਮ ਸਿੰਘ ਪਾਸ ਲਿਆਉਂਦਾ ਹੈ।... ਬਰਾਜਵਾਲੇ ਦੀ ਘਟਨਾ ਦੇ ਬਾਰੇ, ਉਸਦੇ ਜ਼ਿਲ੍ਹੇ ਫੀਰੋਜ਼ਪੁਰ ਦੇ ਚਹੁੰਆਂ ਵਿਚੋਂ ਇਕ ਗਵਾਹ ਨੇ ਹੀ ਉਸਦੇ, ਸਰਕਾਰ ਦੇ ਖਿਲਾਫ਼ ਬਾਗੀਆਨਾ ਪ੍ਰਚਾਰ ਦੀ ਪੁਸ਼ਟੀ ਕਰਦਿਆਂ ਕਿਹਾ ਕਿ ਉਸਦਾ ਕਹਿਣਾ ਸੀ "ਛੇਤੀ ਹੀ ਅੰਗਰੇਜ਼ੀ ਰਾਜ ਦਾ ਖਾਤਮਾ ਹੋ ਜਾਏਗਾ ਅਤੇ ਉਹ ਫਿਰ ਇਕ ਰਾਜਾ ਬਣ ਜਾਏਗਾ।" "ਮੈਕਨੇਬ ਉਸਦੀ ਬਹੁਤੇ ਸੂਬਿਆਂ ਦੇ ਮੁਕਾਬਲੇ ਇਹ ਵਿਲੱਖਣਤਾ ਨੋਟ ਕਰਦਾ ਹੈ ਕਿ ਉਹ ਬਾਲ-ਬੱਚੇਦਾਰ ਹੈ।" ਇਸੇ ਲਈ ਉਸ ਲਈ ਸਿਰਫ ੨ ਸਾਲ ਦੀ ਸਜ਼ਾ ਤਜਵੀਜ਼ ਕਰਦਾ ਹੈ। ਜਦੋਂ ਕਾਨੂੰਨੀ ਮਾਹਿਰਾਂ ਪਾਸ ਕੂਕੇ ਕੈਦੀਆਂ ਦੀਆਂ ਸਜ਼ਾਵਾਂ ਦੀ ਮਿਆਦ ਦੀ ਚਰਚਾ ਛਿੜੀ ਤਾਂ ਇਹ ਕਿਹਾ ਗਿਆ ਕਿ ੧੮੧੮ ਦੇ ਐਕਟ ਮੁਤਾਬਿਕ ਨਜ਼ਰਬੰਦ ਦੀ ਕੈਦ ਦੀ ਅਵਧੀ ਸਰਕਾਰ ਦੀ ਖੁਸ਼ੀ 'ਤੇ ਨਿਰਭਰ ਕਰਦੀ ਹੈ ਨਾ ਕਿ ੧-੨-੩-੧੦ ਸਾਲ ਜਾਂ ਇਸ ਤੋਂ ਵੱਧ ਕੈਦ ਦੀ ਮਿਆਦ ਮਿਥੀ ਹੋਣਾ, ਕੋਈ ਅਰਥ ਰੱਖਦੀ ਹੈ। ਪਰ ਹੁਣ ੨੭-੮-੧੮੭੬ ਨੂੰ ਸਰਕਾਰ ਨੇ ਪੁਲਿਸ ਕਪਤਾਨ ਜਾਂ ਜ਼ਿਲ੍ਹਾ ਡੀ.ਸੀ. ਦੀ ਮਨਜ਼ੂਰੀ ਬਿਨਾਂ, ਉਸਦਾ ਪਿੰਡ ਨਾਂ ਛੱਡਣ ਦੀ ਸ਼ਰਤ ਲਾ ਕੇ ਮਲੂਕ ਸਿੰਘ ਦੀ ਰਿਹਾਈ ਨੂੰ ਆਪੱਤੀਜਨਕ ਨਾ ਸਮਝਿਆ।"[15]

ਵੇਖਣ ਚਾਖਣ ਵਿਚ ਸਰਕਾਰੀ ਕਾਗਜ਼ਾਂ ਵਿਚ ਮਲੂਕ ਸਿੰਘ ਹੋਰਾਂ ਨੂੰ ਮਸਤਾਨੀ ਬਿਰਤੀ ਵਾਲਾ ਲਿਖਿਆ ਹੈ, ਉਂਞ ਉਹ ਸਹਿਜ ਪ੍ਰਕਿਰਤੀ ਦੇ ਜੀਵ ਗਰਦਾਨੇ ਗਏ ਹਨ। ਓੜਕ ਲੰਮੇ ਪੱਤਰ ਵਿਹਾਰ ਬਾਦ ਭਾਰਤ ਸਰਕਾਰ ਨੇ, ੧੭ ਦਿਸੰਬਰ ੧੮੮੭ ਨੂੰ ਸੂਬਾ ਮਲੂਕ ਸਿੰਘ ਹੋਰਾਂ ਨੂੰ, ਅਸੀਰਗੜ੍ਹ ਤੋਂ ਫੀਰੋਜ਼ਪੁਰ ਦੀ ਟਿਕਟ ਲੈ ਕੇ ਅਤੇ ਰਸਤੇ ਲਈ ਕੁਝ ਰਾਹ ਖਰਚ ਦੇ ਕੇ, ਰੇਲ ਗੱਡੀ 'ਤੇ ਸਵਾਰ ਕਰਵਾ ਦਿੱਤਾ। ਇਸ ਸਮੇਂ ਰੀਕਾਰਡ ਵਿਚ ਉਹਨਾਂ ਦੀ ਉਮਰ ੫੪ ਵਰ੍ਹੇ ਲਿਖੀ ਗਈ ਮਿਲਦੀ ਹੈ। ਨਾਲ ਦੇ ਦੋਵੇਂ ਸੂਬੇ ਪਹਾੜਾ ਸਿੰਘ ਅਤੇ ਰੁੜ ਸਿੰਘ ਕ੍ਰਮਵਾਰ ੫ ਅਤੇ ੩ ਸਾਲ ਪਹਿਲਾਂ ਪ੍ਰਾਣਾਂ ਦੀਆਂ ਆਹੂਤੀਆਂ ਕੌਮੀ ਮੁਕਤੀ ਅੰਦੋਲਨ ਦੇ ਮਹਾਂਯੱਗ ਵਿਚ ਪਾ ਗਏ ਸਨ। ਪੂਰੇ ਤਿੰਨ ਸਾਲ ਵਤਨੋਂ ਦੂਰ, ਦੇਸ਼ਵਾਸੀਆਂ ਅਤੇ ਵਿੱਛੜੇ ਜਾਂਬਾਜ਼ਾਂ ਦੀ ਯਾਦ ਨੂੰ ਨਤਮਸਤਕ ਹੁੰਦਿਆਂ ਕਿਸ ਅਵਸਥਾ ਵਿਚ, ਸੂਬਾ ਮਲੂਕ ਸਿੰਘ ਹੋਰਾਂ ਨੇ ਇਕੱਲਿਆਂ ਕਾਲ ਕੋਠੜੀ ਵਿਚ ਕੱਟੇ ਹੋਣਗੇ, ਇਸ ਨੂੰ ਚੇਤੇ ਕੀਤਿਆਂ ਕੰਬਣੀਆਂ ਛਿੜਦੀਆਂ ਹਨ ਅਤੇ ਨੈਣ ਕਟੋਰੇ ਛਲਕਣ ਨੂੰ ਆਉਂਦੇ ਹਨ। ਕੂਕਿਆਂ ਦੀ ਦਰਦ ਕਹਾਣੀ ਨੂੰ ਸਿਰਫ ਹੰਝੂਆਂ ਦੀ ਜ਼ੁਬਾਨੀ ਹੀ ਸੁਣਿਆ ਜਾ ਸਕਦਾ ਹੈ। ਅਜੇਹੇ ਬਚਨ ਦੇ ਪੂਰੇ ਕਰਮ ਦੇ ਸੂਰੇ ਸਾਡੇ ਕੌਮੀ ਇਤਿਹਾਸ ਦੀ ਮਹਾਨ ਧਰੋਹਰ ਹਨ। ਪਿੰਡ ਵਿਚ ਆ ਕੇ ਸੂਬਾ ਜੀ ਦਾ ਬਾਕੀ ਸਮਾਂ

ਕਿਵੇਂ ਬੀਤਿਆ ਜਾਂ ਦੇਹਾਂਤ ਕਦੋਂ ਹੋਇਆ, ਇਸ ਬਾਰੇ ਹਾਲ ਦੀ ਘੜੀ ਸਾਡਾ ਇਤਿਹਾਸ ਖਾਮੋਸ਼ ਹੈ।

ਜੇ ਮੁਹਾਫਿਜ਼ਖਾਨਿਆਂ ਵਿਚ ਪਏ ਦਸਤਾਵੇਜ਼ਾਂ ਨੂੰ ਬਾਰੀਕੀ ਨਾਲ ਘੋਖਿਆ ਜਾਏ ਤਾਂ ਸ਼ਾਇਦ ਇਹ ਗੁੱਥੀ ਸੁਲਝ ਸਕੇ। ਉਂਵ ਪਿੰਡ ਵਿਚ ਉਹਨਾਂ ਦਾ ਸਤਿਕਾਰ ਇਸ ਕਦਰ ਹੁੰਦਾ ਰਿਹਾ ਹੈ ਕਿ ਲੋਕ ਉਹਨਾਂ ਦੇ ਸਮਾਧੀ ਸਥਲ ਨਾਲ 'ਮਹਾਰਾਜ ਮਲੂਕ ਸਿੰਘ' ਦਾ ਵਿਸ਼ਲੇਸ਼ਣ ਲਾਉਂਦੇ ਰਹੇ ਹਨ ਜਿਸ ਦੀ ਮਾਨਤਾ ਕਰਨ ਦੀ ਪਰੰਪਰਾ, ਪਿੰਡ ਵਿਚ ਚੱਲੀ ਆਉਂਦੀ ਹੈ।

## ਹਵਾਲੇ ਅਤੇ ਟਿੱਪਣੀਆਂ

1. ਕੂਕਾ ਮੂਵਮੈਂਟ–ਡਾ. ਫੌਜਾ ਸਿੰਘ ਬਾਜਵਾ–੧੯੬੫–ਦਿੱਲੀ–ਸਫਾ ੧੮੪–੧੮੫
2. ਉਹੀ–ਸਫਾ ੧੮੧
3. ਗੈਬੈਲਜ਼ ਅਗੋਂਸਟ ਦਾ ਬ੍ਰਿਟਿਸ਼ ਰੂਲ (ਗੁਰੂ ਰਾਮ ਸਿੰਘ ਐਂਡ ਦਾ ਕੂਕਾ ਸਿੱਖਜ਼)—(ਸੰਗ੍ਰਹਿ ਕਰਤਾ ਭਾਈ ਨਾਹਰ ਸਿੰਘ ਭਾਈ ਕਿਰਪਾਲ ਸਿੰਘ)—੧੯੮੯–ਦਿੱਲੀ ਸਫਾ ੪੮੦–੪੮੧
4. ਉਹੀ–ਸਫਾ ੫੧੬
5. ਸਤਿਗੁਰੂ ਬਿਲਾਸ (ਭਾਗ ਪਹਿਲਾ)–(ਸੰਪਾਦਕ–ਜਸਵਿੰਦਰ ਸਿੰਘ ਕਰਤਾ ਭਾਈ ਸੰਤੋਖ ਸਿੰਘ ਬਾਹੋਵਾਲ–੨੦੦੨–ਸ੍ਰੀ ਭੈਣੀ ਸਾਹਿਬ–ਸਫਾ ੩੨੧
6. ਨਾਮਧਾਰੀ ਇਤਿਹਾਸ–ਨਾਹਰ ਸਿੰਘ ਐਮ.ਏ. ਦਿੱਲੀ–੧੯੫੭–ਸਫਾ ੨੪੩–੨੪੪
7. ਉਹੀ–ਸਫਾ ੨੪੮
8. ਗੈਬੈਲਜ਼ ਅਗੋਂਸਟ ਦਾ ਬ੍ਰਿਟਿਸ਼ ਰੂਲ–ਸਫਾ ੮੩
9. ਸਤਿਗੁਰੂ ਬਿਲਾਸ ਭਾਗ ਪਹਿਲਾ–ਸਫਾ ੩੨੪
10. ਗੈਬੈਲਜ਼ ਅਗੋਂਸਟ ਦਾ ਬ੍ਰਿਟਿਸ਼ ਰੂਲ–ਸਫਾ ੪੭੬
11. ਉਪਰੋਕਤ–ਸਫਾ ੪੩੫–੪੩੬
12. ਉਪਰੋਕਤ–ਸਫਾ ੫੦੮–੫੧੦
13. ਉਪਰੋਕਤ–ਸਫਾ ੫੨੭
14. ਕੂਕਾ ਮੂਵਮੈਂਟ (ਫਰੀਡਮ ਸਟਰਗਲ ਇਨ ਪੰਜਾਬ)–ਸੰਪਾਦਕ–ਜਸਵਿੰਦਰ ਸਿੰਘ ੧੯੮੫–ਦਿੱਲੀ–ਸਫਾ ੨੪੦
15. ਉਹੀ ਸਫਾ ੨੪੧–੨੪੬

# ਮਝੈਲ ਸੂਬਾ—ਸੂਬਾ ਰੂੜ ਸਿੰਘ ਅੰਮ੍ਰਿਤਸਰ

ਆਪਣੇ ਪ੍ਰਸਿੱਧ ਮਹਾਂ-ਕਾਵਿ "ਬਾਦਸ਼ਾਹ-ਦਰਵੇਸ਼ ਗੁਰੂ ਗੋਬਿੰਦ ਸਿੰਘ" ਵਿਚ ਇੰਦਰਜੀਤ ਸਿੰਘ ਤੁਲਸੀ, ਪੰਜਾਬ ਦੇ ਮਾਝੇ ਖਿੱਤੇ ਦੀ ਭੂਗੋਲਿਕ ਸ਼ਨਾਖਤ ਕਰਦੇ ਹੋਏ, ਇਸ ਦੇ ਭੂ-ਦ੍ਰਿਸ਼ ਨੂੰ ਇਉਂ ਚਿਤਰਦੇ ਹਨ—

"ਧਰਤੀ ਦੇ ਨੇ ਖੁੱਲ੍ਹਦੇ ਮਾਝੇ ਵਿਚ ਮਸਾਮ।
ਸੁਬ੍ਹਾ ਸੰਧੂਰੀ ਜਿਸ ਜਗ੍ਹਾ ਸ਼ਿੰਗਰਫ ਵਰਗੀ ਸ਼ਾਮ।"

ਪ੍ਰਸੰਗ ਤਾਂ ਟੁੱਟੀ ਗੰਢਣ ਵਾਲਾ, ਭਾਈ ਮਹਾਂ ਸਿੰਘ ਹੋਰਾਂ ਦੀ ਖਿਦਰਾਣੇ ਦੀ ਢਾਬ ਵੱਲ ਚੜ੍ਹਾਈ ਦਾ ਹੈ, ਪਰ ਇਸ ਦੇ ਬਹਾਨੇ ਮਹਾਂ-ਕਵੀ, ਮਾਝੇ ਦੀ ਵਰਿਆਮਤਾ ਨੂੰ ਇਉਂ ਉਜਾਗਰ ਕਰ ਗਿਆ ਹੈ—

"ਰੋਹ ਵਿਚ ਆਏ ਸੂਰਮੇ ਲੱਗੇ ਕਹਿਣ ਮਝੈਲ
ਪਾਉਣੀ ਅਜ ਤਲਵਾਰ ਤੇ ਮੋਰਾਂ ਵਾਂਙੂ ਪੈਲ
ਜਿਸ ਮਾਝੇ ਵਿਚ ਸੋਭਦੇ ਨੌਂ ਜੋਤਾਂ ਦੇ ਧਾਮ
ਜਿਸ ਧਰਤੀ ਤੇ ਦੌੜਦਾ ਸਮਾਂ ਕਰੇ ਵਿਸ਼ਰਾਮ
ਜਿਸ ਧਰਤੀ ਚੋਂ ਉਪਜੇ ਬੜੇ ਬੜੇ ਬਲਕਾਰ
ਜਿਸ ਧਰਤੀ ਤੇ ਗੂੰਜਿਆ ਥਾਂ ਥਾਂ ਸਤਿ ਕਰਤਾਰ
ਜਿਸ ਧਰਤੀ ਦੀ ਜਾਨ ਹੈ ਅੰਮ੍ਰਿਤਸਰ ਦਾ ਸ਼ਹਿਰ
ਜਿਥੇ ਕਰਦੇ ਕੀਰਤਨ ਲੋਕੀਂ ਅੱਠੇ ਪਹਿਰ

..............................................
ਮਾਝਾ ਹੈ ਪੰਜਾਬ ਦਾ ਸ਼ੀਸ਼ਾ ਤੇ ਸ਼ਿੰਗਾਰ
ਕੋਠੇ ਜਿਡੇ ਗੱਭਰੂ ਜਿਸ ਦੇ ਨੇ ਸਰਦਾਰ

............................................
ਜਿਥੇ ਖੇਤੀ ਖੇਡ ਕੇ ਫ਼ਸਲਾਂ ਜਾਵਣ ਪੁੱਗ
ਰਾਤੀਂ ਬੰਦਾ ਵੱਢੀਏ ਦਿਨ ਨੂੰ ਪੈਂਦਾ ਉੱਗ"

ਮਾਝੇ ਦੀ ਜੀਵਨ ਸ਼ਕਤੀ ਦਾ ਸਟੀਕ ਵਰਣਨ ਤੁਲਸੀ ਹੋਰਾਂ ਨੇ ਬਖ਼ੂਬੀ ਕਰ ਦਿੱਤਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਬਸਤੀਵਾਦੀ ਬਰਤਾਨਵੀਂ ਹਕੂਮਤ ਦੇ ਖਿਲਾਫ ਲੋਕ ਲਹਿਰ ਲਾਮਬੰਦ ਕੀਤੀ ਤਾਂ ਮਾਝੇ ਦੀ ਜ਼ਰਖੇਜ਼ ਮਿੱਟੀ ਵਿਚੋਂ ਆਪ ਨੂੰ ਵੀ ਦਾਤੇ, ਭਗਤ ਅਤੇ ਸੂਰਮੇ ਮਿਲ ਗਏ, ਜਿਹਨਾਂ ਨੇ ਮਾਝੇ ਦੇ ਵੱਡੇ ਨਾਂ ਨੂੰ ਹੋਰ ਬੁਲੰਦੀ ਪ੍ਰਦਾਨ ਕਰ ਦਿੱਤੀ। ਆਪ ਨਾਲ ਜਲਾਵਤਨ ਹੋਣ ਵਾਲੇ ੧੦ ਸੂਬਿਆਂ ਵਿਚੋਂ ਦੋ ਸੂਬੇ ਮਾਝੇ ਦੇ ਸਨ ਅਤੇ ਇਹ ਵੀ ਇਕ ਵਿਸ਼ੇਸ਼ਤਾ ਸਮਝੀਏ ਕਿ ਮਾਝੇ ਦੇ ਇਹ ਦੋਵੇਂ ਸੂਬੇ ਸਕੇ ਭਰਾ ਸਨ।

ਮਾਝੇ ਦੇ ਇਹ ਦੋ ਸਕੇ ਭਾਈ ਸੂਬੇ, ਬੰਗਾਲੀਪੁਰ (ਹੁਣ ਜ਼ਿਲ੍ਹਾ ਤਰਨਤਾਰਨ) ਦੇ ਭਾਈ ਦਿਆਲ ਸਿੰਘ ਰਾਮਗੜ੍ਹੀਏ ਦੇ ਸਪੁੱਤਰ ਸਨ—ਸੂਬਾ ਸਾਹਿਬ ਸਿੰਘ ਅਤੇ ਸੂਬਾ ਰੂੜ ਸਿੰਘ ਜੀ। ਸੂਬਾ ਸਾਹਿਬ ਸਿੰਘ ਹੋਰਾਂ ਨੂੰ, ਬਚਪਨ ਵਿਚ ਹੀ ਸਾਧੂਆਂ ਦੀ ਸੰਗਤ ਹੋਣ ਕਾਰਨ, ਗ੍ਰਹਿਸਤ ਦਾ ਸੰਕਲਪ ਨਹੀਂ ਹੋਇਆ ਜਦੋਂ ਕਿ ਉਮਰ ਵਿਚ ਉਹਨਾਂ ਤੋਂ ਦੋ ਜਾਂ ਤਿੰਨ ਸਾਲ ਵੱਡੇ ਸੂਬਾ ਰੂੜ ਸਿੰਘ ਘਰ ਪਰਿਵਾਰ ਵਾਲੇ ਸਨ। ਸੂਬਾ ਸਾਹਿਬ ਸਿੰਘ ਤਾਂ ਕੂਕੇ ਬਨਣ ਬਾਦ ਸਤਿਗੁਰੂ ਜੀ ਦੀ ਸੇਵਾ ਵਿਚ ਸ੍ਰੀ ਭੈਣੀ ਸਾਹਿਬ ਹੀ ਰਹੇ ਆਪਣੀ ਜਲਾਵਤਨੀ ਤੱਕ। ਸੂਬਾ ਰੂੜ ਸਿੰਘ ਪਰਿਵਾਰ ਸਮੇਤ ਅੰਮ੍ਰਿਤਸਰ ਸ਼ਹਿਰ ਵਿਚ ਨਿਵਾਸ ਰੱਖਦੇ ਸਨ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ਼ਹਿਰ ਵਿਚ ਅਤੇ ਆਸ ਪਾਸ ਦੇ ਇਲਾਕਿਆਂ ਵਿਚ ਆਪਣੇ ਮਿਸ਼ਨ ਦਾ ਪ੍ਰਚਾਰ ਕਰਦੇ ਸਨ। ਇਹਨਾਂ ਦਾ ਤੀਸਰਾ ਭਾਈ ਹੀਰਾ ਸਿੰਘ ਪਿੰਡ ਬੰਗਾਲੀਪੁਰ ਹੀ ਰਹਿੰਦਾ ਸੀ। ਉਂਝ ਉਹ ਵੀ ਕੱਟੜ ਕੂਕਾ ਸੀ ਅਤੇ ਗਾਹੇ ਬਗਾਹੇ ਵਿਸ਼ੇਸ਼ ਉਤਸਵਾਂ 'ਤੇ ਜਾਂ ਖ਼ਾਸ ਪ੍ਰਯੋਜਨਾਂ ਤੇ ਸ੍ਰੀ ਭੈਣੀ ਸਾਹਿਬ ਅਕਸਰ ਜਾਇਆ ਆਇਆ ਕਰਦਾ ਸੀ।

ਸੂਬਾ ਰੂੜ ਸਿੰਘ ਦੀ ਉਹਨਾਂ ਦੇ ਆਪਣੇ ਸ਼ਬਦਾਂ ਵਿਚ ਸਰਕਾਰੀ ਰੀਕਾਰਡ ਵਿਚੋਂ ਜਾਣਕਾਰੀ ਇਉਂ ਉਪਲਬਧ ਹੁੰਦੀ ਹੈ—

"ਰੂੜ ਸਿੰਘ ਪੁੱਤਰ ਦਿਆਲ ਸਿੰਘ, ਜਾਤੀ ਤਰਖਾਣ, ਉਮਰ ੪੧ ਸਾਲ, ਪਿੰਡ ਬਨਵਾਲੀਪੁਰ (ਜਾਂ ਬੰਗਾਲੀਪੁਰ), ਮੈਂ ਹੁਣ ਅੰਮ੍ਰਿਤਸਰ ਵਿਚ ਰਹਿ ਕੇ ਕਾਰ ਵਿਹਾਰ ਕਰਦਾ ਹਾਂ। ਮੇਰਾ ਪਰਿਵਾਰ ਹੈ। ਸੰਬਤ ੧੯੧੭ ਬਿਕ੍ਰਮੀ (੧੮੬੦-੬੧ ਈ.) ਵਿਚ (ਸਤਿਗੁਰੂ) ਬਾਬਾ ਰਾਮ ਸਿੰਘ ਨੇ ਮੈਨੂੰ ਕੂਕਾ ਬਣਾਇਆ ਅਤੇ ੫ ਕੁ ਸਾਲ ਪਹਿਲਾਂ (ਭਾਵ ੧੮੬੬-੬੭ ਈ.) ਮੈਨੂੰ ਧਰਮ ਪ੍ਰਚਾਰਕ (ਜਾਂ ਸੂਬਾ) ਬਣਾ ਦਿੱਤਾ ਗਿਆ। ਮੈਂ (ਸਤਿਗੁਰੂ) ਰਾਮ ਸਿੰਘ ਦੇ ਨਾਲ ਸਾਂ ਅਨੰਦਪੁਰ ਦੇ ਮੇਲੇ ਸਮੇਂ (ਹੋਲਾ ਮਹੱਲਾ ੧੮੬੭ ਈ.) ਇਸ ਹੋਲੇ ਮਹੱਲੇ ਤੋਂ ਬਾਦ ਹੀ ਮੈਨੂੰ ਨਾਮ ਦੇਣ ਦਾ ਅਧਿਕਾਰ ਦਿੱਤਾ ਗਿਆ। ਮੈਂ ਸਿਰਫ ਅੰਮ੍ਰਿਤਸਰ (ਸ਼ਹਿਰ) ਵਿਚ ਹੀ ਧਰਮ ਪ੍ਰਚਾਰ ਕਰਦਾ ਹਾਂ।

ਨੋਟ—ਇਹ ਕੋਈ ਮਹੱਤਵਪੂਰਨ ਜਾਂ ਉੱਚ ਸ਼ਖਸੀਅਤ ਮਲੂਮ ਨਹੀਂ ਹੁੰਦਾ। ਇਸਦਾ ਸਥਾਨ ਜੋ ਵੀ ਹੈ ਸ਼ਾਇਦ ਉਹ (ਸੂਬਾ) ਸਾਹਿਬ ਸਿੰਘ ਦਾ ਭਾਈ ਹੋਣ ਸਦਕਾ ਹੀ ਹੈ।

੨੪ ਅਪ੍ਰੈਲ, ੧੮੭੨

ਦਸਤਖ਼ਤ ਜੇ.ਡਬਲਯੂ. ਮੈਕਨੇਬ[1]

ਪੰਜਾਬ ਸਰਕਾਰ ਨੇ ਕਾਇਮ ਮੁਕਾਮ ਸਕੱਤਰ ਦੇ ਹੁਕਮ ਮੁਤਾਬਕ, ਉਸ ਸਮੇਂ ਦੇ ਅੰਬਾਲਾ ਦੇ ਡਿਪਟੀ ਕਮਿਸ਼ਨਰ ਜੇ.ਡਬਲਯੂ. ਮੈਕਨੇਬ ਨੇ ਅਲਾਹਾਬਾਦ ਕਿਲ੍ਹੇ ਵਿਚ ਕੂਕੇ ਸੂਬਿਆਂ ਦੇ ਬਿਆਨ ਕਲਮਬੰਦ ਕਰਨ ਬਾਦ ਆਪਣੀ ਸਿਫਾਰਸ਼ ਉਹਨਾਂ ਦੀ ਕੈਦ ਦੀ ਮਿਆਦ ਬਾਰੇ ਲਿਖ ਭੇਜੀ ਸੀ ਜਿਸ ਵਿਚ ਉਹ ਰੂੜ ਸਿੰਘ ਅਤੇ ਹੁਕਮਾ ਸਿੰਘ ਨੂੰ ਇੱਕ-ਇੱਕ ਸਾਲ ਨਜ਼ਰਬੰਦ ਰੱਖਣ ਦੀ ਸਿਫਾਰਸ਼ ਕਰਦਾ ਹੈ।[2]

ਇਸੇ ਪੱਤਰ ਵਿਚ ਜੋ ਮੈਕਨੇਬ ਵਲੋਂ ਸਕੱਤਰ ਪੰਜਾਬ ਸਰਕਾਰ ਨੂੰ ਹੈ, ਉਹ ਲਿਖਦਾ ਹੈ—"੪ ਨਵੰਬਰ (੧੮੭੧ ਈ.) ਦੀ ਰੀਪੋਰਟ ਬਿਨਾਂ ਸ਼ੱਕ ਸਾਬਤ ਕਰਦੀ ਹੈ ਕਿ ਕੂਕਾ

ਮੱਤ ਸਿੱਖ ਰਾਜ ਦੀ ਪੁਨਰ ਸਥਾਪਨਾ ਵੱਲ ਸੇਧਿਤ ਹੈ ਅਤੇ ਇਸ ਲਈ ਲੋੜੀਂਦੀ ਕਾਰਵਾਈ ਹੈ, ਅੰਗਰੇਜ਼ੀ ਸੱਤਾ ਨੂੰ ਉਖਾੜ ਸੁੱਟਣਾ।

ਮੈਂ ਇਥੇ ਇਹ ਵੀ ਨੋਟ ਕਰਾਂਗਾ ਕਿ ਜਿੱਥੇ ਗਵਾਹ ਬ੍ਰਿਟਿਸ਼ ਰਾਜ ਦੀ ਥਾਂ ਸਿੱਖ ਰਾਜ ਦੀ ਕਾਇਮੀ ਦਾ ਜ਼ਿਕਰ ਕਰਦਾ ਹੈ ਤਾਂ ਇਹ ਮਹਿਜ਼ ਅਧਿਆਤਮਕ ਰਾਜ ਦੀ ਥਾਂ ਦੁਨਿਆਵੀਂ ਰਾਜ ਦੀ ਗੱਲ ਕਰਦਾ ਹੈ..."

ਇਸੇ ਪੱਤਰ ਵਿਚ ਮੈਕਨੇਬ ਲਿਖਦਾ ਹੈ ਕਿ ਗਵਾਹੀਆਂ ਤੋਂ ਇਹ ਸਿੱਧ ਹੁੰਦਾ ਹੈ ਕਿ ਮੰਗਲ ਸਿੰਘ ਅਤੇ ਮਾਨ ਸਿੰਘ ਤੋਂ ਬਿਨਾਂ ਸਾਰੇ ਗ੍ਰਿਫਤਾਰ ਸੂਬੇ ਭੈਣੀ (ਸਾਹਿਬ) ਮਾਘੀ ਦੇ ਮੇਲੇ (ਜਨਵਰੀ ੧੮੭੨ ਈ.) ਵਿਚ ਹਾਜਰ ਸਨ ਅਤੇ ਮਸਤਾਨਾ ਦਲ ਨੂੰ ਮਲੇਰਕੋਟਲੇ ਵੱਲ ਹਮਲਾ ਕਰਨ ਲਈ ਤੋਰਨ ਵਿਚ ਇਹਨਾਂ ਦਾ ਹੱਥ ਸੀ।"[3]

ਅੱਗੇ ਚੱਲ ਕੇ ਮੈਕਨੇਬ ਇਸੇ ਰੀਪੋਰਟ ਵਿਚ ਰੂੜ ਸਿੰਘ ਨੂੰ ਦੋ ਸਾਲ ਲਈ ਨਜ਼ਰਬੰਦ ਰੱਖਣ ਦੀ ਸਿਫਾਰਸ਼ ਕਰਦਾ ਹੈ ਬਸ਼ਰਤੇ ਕਿ ਸਜ਼ਾ ਦੀ ਅਵਧੀ ਮੁੱਕਣ 'ਤੇ ਪੰਜਾਬ ਵਿਚ ਕੂਕਾ ਮੱਤ ਕਿਸ ਸਥਿਤੀ ਵਿਚ ਹੈ, ਇਸ ਨੂੰ ਵੀ ਵਿਚਾਰ ਲਿਆ ਜਾਏ ਤੇ ਜੇ ਉਹਨਾਂ ਨੂੰ ਘਰ ਭੇਜਣਾ ਵੀ ਪਵੇ ਤਾਂ ਫਿਰ ਪੁਲੀਸ ਦੀ ਨਿਗਰਾਨੀ ਹੇਠ ਹੀ ਘਰਾਂ ਵਿਚ ਰੱਖਿਆ ਜਾਵੇ। ਮੇਲਿਆਂ ਜਾਂ ਮੀਟਿੰਗਾਂ ਵਿਚ ਭਾਗ ਲੈਣ ਦੀ ਮਨਾਹੀ ਹੋਵੇ।

ਪੰਜਾਬ ਸਰਕਾਰ ਦੇ ਲੈਫਟੀਨੈਂਟ ਗਵਰਨਰ ਨੇ ਆਮ ਤੌਰ 'ਤੇ ਮੈਕਨੇਬ ਦੀ ਰੀਪੋਰਟ ਨਾਲ ਸਹਿਮਤੀ ਹੀ ਪ੍ਰਗਟ ਕੀਤੀ। ਪ੍ਰੰਤੂ ਉਹ ਕੈਦ ਦੀ ਮਿਆਦ ਮਿਥਣ ਦਾ ਲਾਭ ਨਹੀਂ ਸਮਝਦਾ ਜੋ ਕਿ ਉਸ ਖ਼ਤਰੇ ਦੇ ਅਨੁਪਾਤ ਵਿਚ ਹੋਣੀ ਸੀ, ਜੋ ਇਕ ਇਕ ਬੰਦੀ ਸੂਬੇ ਤੋਂ ਸਮਝਿਆ ਜਾ ਰਿਹਾ ਸੀ। ਪ੍ਰੰਤੂ ਉਹ ਕਹਿੰਦਾ ਹੈ ਕਿ ਇਹਨਾਂ ਦੀਆਂ ਰਿਹਾਈਆਂ ਦੀ ਜ਼ਰੂਰਤ ਤਾਂ ਰਾਜ ਵਿਚ ਜਨ ਭਾਵਨਾਵਾਂ ਦੇ ਹਾਲਾਤ 'ਤੇ ਨਿਰਭਰ ਕਰਦੀ ਹੈ। ਫਿਰ ਵੀ ਸਥਾਨਕ ਸਰਕਾਰ ਨੂੰ ਪੁੱਛ ਕੇ ਅਜੇਹਾ ਕਦਮ ਚੁੱਕਿਆ ਜਾਵੇ। ਇਹ ਸ਼ਰਤ ਵੀ ਲਾਈ ਜਾਵੇ ਕਿ ਸਾਰੇ ਕੇਸਾਂ ਦੀ ਸਾਲਾਨਾ ਨਜ਼ਰਸਾਨੀ ਕਰਕੇ ਭਾਰਤ ਸਰਕਾਰ ਨੂੰ ਰੀਪੋਰਟ ਭੇਜੀ ਜਾਵੇ।"[4]

ਭਾਰਤ ਸਰਕਾਰ ਦੇ ਸਕੱਤਰ ਈ.ਜੀ. ਬੇਲੀ ਨੇ ੧੭ ਜੁਲਾਈ ੧੮੭੨ ਦੀ ਆਪਣੀ ਰੀਪੋਰਟ ਵਿਚ ਮੈਕਨੇਬ ਦੀ ਰੀਪੋਰਟ ਤੇ ਆਪਣੀ ਲੰਮੀ ਟਿੱਪਣੀ ਇਉਂ ਸ਼ੁਰੂ ਕੀਤੀ—

"ਜਿਸ ਮਨੋਰਥ ਵਾਸਤੇ ਮੈਕਨੇਬ ਨੂੰ ਜਾਂਚ ਪੜਤਾਲ ਦਾ ਹੁਕਮ ਦਿੱਤਾ ਗਿਆ ਸੀ ਉਹ ਸੀ, ਭਾਰਤ ਸਰਕਾਰ ਨੂੰ (ਸਤਿਗੁਰੂ) ਰਾਮ ਸਿੰਘ ਦੇ ਸੂਬਿਆਂ ਦੀ ਨਜ਼ਰਬੰਦੀ, ਅੰਬਾਲਾ ਡਿਵੀਜ਼ਨ ਦੀਆਂ ਹਾਲੀਆਂ ਘਟਨਾਵਾਂ ਤੋਂ ਪੈਦਾ ਹੋਈ ਉੱਤੇਜਨਾ ਦੇ ਸ਼ਾਂਤ ਹੋਣ ਬਾਦ ਵੀ, ਜੇ ਜ਼ਰੂਰੀ ਮਾਲੂਮ ਹੋਵੇ ਉਸ ਲਈ ਮੁਕੰਮਲ ਅਤੇ ਕਾਫੀ ਗਵਾਹੀ ਮੁਹੱਈਆ ਕਰਵਾਉਣੀ।"[5]

ਇਸੇ ਰੀਪੋਰਟ ਵਿਚ ਸੂਬਾ ਰੂੜ ਸਿੰਘ ਦੇ ਸੰਦਰਭ ਵਿਚ ਅੱਗੇ ਚੱਲ ਕੇ ਲਿਖਿਆ ਹੈ—"ਇਹ ਬਿਲਕੁਲ ਸੰਭਵ ਹੈ ਕਿ ਇਕ ਵਿਅਕਤੀ ਆਪਣੇ ਰੁਤਬੇ ਸਦਕਾ ਹੀ ਖ਼ਤਰਨਾਕ ਹੋਵੇ, ਰੁਤਬੇ ਅਤੇ ਪ੍ਰਭਾਵ ਨੂੰ ਰਲ ਗੱਡ ਕਰਨ ਬਾਰੇ ਕੁਝ ਨਾ ਕਿਹਾ ਜਾਵੇ। ਮਿਸਾਲ ਵਜੋਂ (ਸੂਬਾ) ਸਾਹਿਬ ਸਿੰਘ ਬਾਰੇ ਇਹ ਮੰਨਿਆ ਜਾਂਦਾ ਹੈ ਕਿ ਉਹ (ਸਤਿਗੁਰੂ)

ਰਾਮ ਸਿੰਘ ਦਾ ਸੰਭਾਵੀ ਉੱਤਰਾਧਿਕਾਰੀ ਹੈ ਅਤੇ (ਸੂਬਾ) ਰੂੜ ਸਿੰਘ ਉਸ ਦਾ ਭਾਈ ਹੈ, ਫਿਰ ਵੀ (ਭਾਵੇਂ ਰੂੜ ਸਿੰਘ ਬਿਲਾ ਸ਼ੱਕ (ਅੰਮ੍ਰਿਤਸਰ) ਬੁੱਚੜ-ਬੱਧ ਸਾਕੇ ਦੇ ਘਟਿਤ ਹੋਣ ਤੋਂ ਪਹਿਲਾਂ ਹੀ ਇਸ ਦੀ ਜਾਣਕਾਰੀ ਰੱਖਦਾ ਸੀ) ਕਿਉਂਕਿ ਉਹ ਕੋਈ 'ਗਿਣਤੀ ਵਿਚ ਆਉਣ ਵਾਲਾ ਵਿਅਕਤੀ ਨਾ ਹੋਣ ਕਰਕੇ' ਅਤੇ ਕਿਉਂਕਿ ਉਹ 'ਗ੍ਰਹਿਸਤੀ ਬੰਦਾ' ਹੈ, ਇਸ ਲਈ ਸ੍ਰੀ ਮੈਕਨੇਬ ਕਿਸੇ ਵੀ ਹੋਰਸ ਸੂਬੇ ਨਾਲੋਂ ਸਭ ਤੋਂ ਪਹਿਲਾਂ ਉਸ ਨੂੰ ਰਿਹਾ ਕਰਨਗੇ।

(ਸੂਬਾ) ਰੂੜ ਸਿੰਘ ਬਾਰੇ ਇਸੇ ਰੀਪੋਰਟ ਵਿਚ ਭਾਰਤ ਸਰਕਾਰ ਦਾ ਸਕੱਤਰ ਬੇਲੀ ਇਉਂ ਲਿਖਦਾ ਹੈ—

"ਰੂੜ ਸਿੰਘ ਬਾਰੇ ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ। ਉਸ ਬਾਰੇ ਇਹ ਭਰੋਸਾ ਕੀਤਾ ਜਾਂਦਾ ਹੈ ਕਿ ਉਹ ਅੰਮ੍ਰਿਤਸਰ ਬੁੱਚੜ-ਬੱਧ (ਸਾਕੇ) ਦਾ ਸਹਿਯੋਗੀ ਸੀ। ਉਸਨੇ ਅਚਾਨਕ ਅਤੇ ਸ਼ੱਕੀ ਲਹਿਜੇ ਵਿਚ ੧੯ ਹੋਰ ਕੂਕਿਆਂ ਸਮੇਤ, ੧੯ ਜਨਵਰੀ ਪਿਛਲੀ ਨੂੰ, ਭੈਣੀ (ਸਾਹਿਬ) ਨੂੰ ਅੰਮ੍ਰਿਤਸਰ ਜਾਣ ਲਈ ਛੱਡਿਆ, ਜਿਹਾ ਕਿ ਉਸ ਸਮੇਂ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਜੇ ਮਲੇਰਕੋਟਲੇ 'ਤੇ ਹਮਲਾ ਸਫਲਾ ਹੋ ਜਾਂਦਾ ਤਾਂ ਉਹ ਉਸ ਖਿੱਤੇ (ਮਾਝੇ) ਦੇ ਕੂਕਿਆਂ ਨੂੰ ਵੀ (ਵਿਦਰੋਹ ਲਈ) ਖੜ੍ਹੇ ਕਰਨ ਵਿਚ ਹਿੱਸਾ ਪਾਉਂਦਾ। ਉਹ ਆਪਣੇ ਆਪ ਨੂੰ ਇਕ ਸੂਬਾ ਮੰਨਦਾ ਹੈ। ਉਹ ਉਸ ਸਾਹਿਬ ਸਿੰਘ ਦਾ ਭਾਈ ਹੈ ਜਿਹੜਾ ਸ਼ਾਇਦ ਹੀ (ਸਤਿਗੁਰੂ) ਰਾਮ ਸਿੰਘ ਤੋਂ ਘੱਟ ਮਹੱਤਵਪੂਰਨ ਹੋਵੇ। ਮੈਂ ਨਹੀਂ ਜਾਣਦਾ ਕਿ ਸ੍ਰੀ ਮੈਕਨੇਬ ਉਸਦੇ ਮਹੱਤਵ ਨੂੰ ਕਿਵੇਂ ਘਟਾ ਕੇ ਪੇਸ਼ ਕਰ ਰਹੇ ਹਨ। ਉਹ ਖ਼ੁਦ ਭਾਵੇਂ ਇਕ ਪ੍ਰਮੁੱਖ-ਸਾਜ਼ਿਸ਼ ਕਰਤਾ ਨਾ ਵੀ ਹੋਵੇ ਤਾਂ ਵੀ ਉਹ ਸਪੱਸ਼ਟ ਤੌਰ 'ਤੇ ਇਕ ਖ਼ਤਰਨਾਕ ਹਥਿਆਰ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਜਦੋਂ ਤੱਕ ਇਸ ਫਿਰਕੇ ਦਾ ਸੰਗਠਨ ਮੁਕੰਮਲ ਤੌਰ 'ਤੇ ਛਿੰਨ ਭਿੰਨ ਨਹੀਂ ਹੋ ਜਾਂਦਾ ਅਤੇ ਇਸਦੇ ਮੁੜ ਜੀਵਤ ਹੋਣ ਦੇ ਆਸਾਰ ਸਮਾਪਤ ਨਹੀਂ ਹੋ ਜਾਂਦੇ, ਉਸਨੂੰ ਖੁੱਲ੍ਹਾ ਨਾ ਛਡਿਆ ਜਾਏ ਅਤੇ ਜਦੋਂ ਛੱਡਣਾ ਹੈ ਉਦੋਂ ਵੀ ਸਖ਼ਤ ਨਿਗਰਾਨੀ ਹੇਠ ਛੱਡਣਾ ਹੈ।"[6]

ਉਪਰੋਕਤ ਸਕੱਤਰ ਹਿੰਦ ਸਰਕਾਰ ਸੂਬਾ ਮਲੂਕ ਸਿੰਘ, ਮਾਨ ਸਿੰਘ, ਪਹਾੜਾ ਸਿੰਘ ਅਤੇ ਹੁਕਮਾ ਸਿੰਘ ਚਹੁੰਆਂ ਨੂੰ ਸੂਬਾ ਰੂੜ ਸਿੰਘ ਹੋਰਾਂ ਦੀ ਸ਼੍ਰੇਣੀ ਵਿਚ ਰੱਖ ਕੇ ਲਹਿਰ ਦੇ ਸ਼ਾਂਤ ਹੋਣ ਤੱਕ, ਮੁੜ ਜੀਵਤ ਹੋਣ ਦੇ ਲੱਛਣ ਗੁਆਉਣ ਤੱਕ, ਇਹਨਾਂ ਨੂੰ ਨਜ਼ਰਬੰਦ ਰੱਖਣ ਦਾ ਹੁਕਮ ਦੇ ਕੇ, ਨਿਸ਼ਚੇ ਹੀ ਸੂਬਾ ਰੂੜ ਸਿੰਘ ਹੋਰਾਂ ਦੇ ਸਿਆਸੀ ਅਤੇ ਇਤਿਹਾਸਕ ਮਹੱਤਵ ਵਿਚ ਵਾਧਾ ਕਰਕੇ, ਉਹਨਾਂ ਦੀ ਹਮਲਾਵਰ ਸ਼ਕਤੀ ਦਾ ਉੱਚ ਮੁਲੰਕਣ ਕਰਕੇ, ਅੰਬਾਲਾ ਦੇ ਡਿਪਟੀ ਕਮਿਸ਼ਨਰ ਮੈਕਨੇਬ ਦੀਆਂ, ਸੂਬਾ ਜੀ ਬਾਰੇ ਕੀਤੀਆਂ ਤੱਥ ਹੀਣ ਟਿੱਪਣੀਆਂ ਦੀ ਸੁਧਾਈ ਕਰ ਦਿੰਦਾ ਹੈ। ਬਦੇਸ਼ੀ ਹਾਕਮ ਜਿਸ ਸੂਬਾ ਸਾਹਿਬ ਸਿੰਘ ਦੇ ਨਾਮ ਤੋਂ ਨੀਂਦਾਂ ਵਿਚ ਬੜਾ ਬੜਾ ਕੇ ਉੱਠਦੇ ਸਨ, ਜਿਹੜਾ ਪੰਜਾਬ ਵਿਚ ਸਮਾਨੰਤਰ ਸਰਕਾਰ ਕਾਇਮ ਕਰਨ ਲਈ ਗੁਪਤ ਕੂਕਾ ਪੋਸਟਲ ਸਰਵਿਸ ਦਾ ਮੁਖੀ ਸੀ, ਜਿਹੜੇ ਕੂਕਾ-ਕੂਟਨੀਤੀ ਦੇ ਸਿਰਜਣਹਾਰ ਸਨ, ਉਸੇ ਸਾਹਿਬ ਸਿੰਘ ਦਾ ਭਾਈ ਹੋਣਾ ਛੋਟੀ ਗੱਲ ਨਹੀਂ ਸੀ। ਇਹ ਠੀਕ ਸੀ ਕਿ ਉਹ ਸਾਹਿਬ ਸਿੰਘ ਜਿਉਂ ਕੂਕਾ-

ਕੇਂਦਰ, ਭੈਣੀ ਸਾਹਿਬ ਵਿਚ ਤਾਇਨਾਤ ਨਹੀਂ ਸੀ ਪਰ ਉਹ ਸਿੱਖ-ਤੀਰਥ-ਰਾਜ ਅੰਮ੍ਰਿਤਸਰ ਵਿਚ ਡੇਰਾ ਲਾ ਕੇ, ਸਾਰੇ ਮਾਝੇ ਤੋਂ ਦਿਲਾਵਾ ਦੜਪ, ਬਾਰ, ਪੋਠੋਹਾਰ ਅਤੇ ਲਹਿੰਦੇ ਪੰਜਾਬ ਵਿਚ ਨਾਮਧਾਰੀ ਗਤੀਵਿਧੀਆਂ ਨੂੰ ਸੰਚਾਲਿਤ ਅਤੇ ਸੰਗਠਿਤ ਕਰ ਰਿਹਾ ਸੀ। ਉਸ ਦੇ ਪਾਸ ਦੂਰ ਦਰਾਜ਼ ਦੇ ਖੇਤਰਾਂ ਵਿਚੋਂ, ਅੰਮ੍ਰਿਤਸਰ ਵਿਚੋਂ ਲੰਘਣ ਵਾਲੇ ਨਾਮਧਾਰੀ ਸਿੰਘ, ਅਕਸਰ ਟਿਕਿਆ ਕਰਦੇ ਸਨ।

ਸੂਬਾ ਬ੍ਰਹਮਾ ਸਿੰਘ ਦਾ ਖਿਦਮਤਗਾਰ (ਨਿਜੀ ਸੇਵਕ ਅਤੇ ਲਾਂਗਰੀ) ਮਨਸਾ ਸਿੰਘ, ਕੂਕਾ ਪੁੱਤਰ ਦੀਵਾਨ ਸਿੰਘ ਜਾਤੀ ਜ਼ਰਗਰ ਪਿੰਡ 'ਭਾਈ ਕੇ ਮੱਟੂ' (ਜ਼ਿਲ੍ਹਾ ਗੁਜਰਾਂਵਾਲਾ), ਅਧਿਕਾਰੀਆਂ ਸਾਂਹਵੇਂ ਦਿੱਤੇ ਬਿਆਨਾਂ ਵਿਚ ਦੱਸਦਾ ਹੈ ਕਿ ਉਹ ਜਦੋਂ ਅੰਮ੍ਰਿਤਸਰ ਸ਼ਹਿਰ ਵਿਚ ਸੂਬਾ ਬ੍ਰਹਮਾ ਸਿੰਘ ਨਾਲ ਜਾਇਆ ਕਰਦਾ ਸੀ ਤਾਂ ਉੱਥੇ ਉਹਨਾਂ ਦਾ ਡੇਰਾ ਭਾਈ ਅਰੂੜ ਸਿੰਘ, 'ਤਰਖਾਣ', ਸੂਬਾ ਅੰਮ੍ਰਿਤਸਰ ਦੇ ਗ੍ਰਹਿ ਵਿਖੇ ਹੁੰਦਾ ਸੀ।[7] ਮਾਘੀ ਮੇਲਾ ੧੮੭੨ ਈ. ਤੋਂ ਬਾਦ ਭੈਣੀ ਸਾਹਿਬ ਵਿਚੋਂ ਲੰਗਰ ਦੀ ਸੇਵਾ ਕਰਕੇ ਵਾਪਸ ਮੁੜਨ ਵਾਲੇ ਇਸ ਲਾਂਗਰੀ ਸਿੰਘ ਨੂੰ, ਹੋਰ ਬਹੁਤ ਸਾਰੇ ਕੂਕੇ ਸਿੰਘਾਂ ਸਮੇਤ ਬੇੜੀਆਂ ਦੁਆਰਾ ਸਤਿਲੁਜ ਦਰਿਆ ਟੱਪਦੇ ਹੀ ਬਰਤਾਨਵੀਂ ਸਰਕਾਰ ਦੀ ਪੁਲੀਸ ਨੇ ਗ੍ਰਿਫਤਾਰ ਕਰਕੇ, ੧੧ ਦਿਨਾਂ ਤੱਕ ਫਲੌਰ ਦੇ ਕਿਲ੍ਹੇ ਵਿਚ ਕੈਦ ਰੱਖਿਆ ਸੀ।

ਪੁਲੀਸ ਵਿਭਾਗ ਫੀਰੋਜ਼ਪੁਰ ਦੀ ਨਜ਼ਰਬੰਦ ਸੂਬਿਆਂ ਦੀ ਰੀਪੋਰਟ ਵਿਚ, ਸੂਬਾ ਰੂੜ ਸਿੰਘ ਜਾਂ ਅਰੂੜ ਸਿੰਘ ਦਾ ਪੇਸ਼ਾ ਤਰਖਾਣਾਂ ਅਤੇ ਕਾਰਜ ਖੇਤਰ ਵਿਚ ਅੰਮ੍ਰਿਤਸਰ ਦਾ ਇੰਚਾਰਜ ਲਿਖਿਆ ਹੈ। ਉਹਨਾਂ ਦੇ ਖਿਲਾਫ ਸਰਕਾਰ ਵਿਰੁੱਧ ਬਾਗੀਆਨਾ ਕਾਰਵਾਈਆਂ ਦੀਆਂ ਗਵਾਹੀਆਂ, ਸੈਦੋਕੀ ਦੇ ਲੰਬੜਦਾਰ ਗੁਲਾਬ ਸਿੰਘ ਅਤੇ ਰਾਮ ਸਿੰਘ ਅਤੇ ਕਕੇਲਾ ਲੰਬੜਦਾਰ ਤਲਵੰਡੀ, ਇਲਾਕਾ ਪਟਿਆਲਾ ਦੀਆਂ ਹਨ। ਉਹਨਾਂ ਨੂੰ ਇਕ ਜ਼ਿਕਰਯੋਗ ਸੂਬਾ ਲਿਖਿਆ ਹੈ।[8]

ਟੀ.ਐਚ. ਥੋਰਨਟੋਨ ਸਕੱਤਰ ਪੰਜਾਬ ਸਰਕਾਰ ਨੇ ਭਾਰਤ ਸਰਕਾਰ ਦੇ ਕਾਰਜਕਾਰੀ ਸਕੱਤਰ ਨੂੰ ੨ ਫਰਵਰੀ ੧੮੬੭ ਨੂੰ ਲਿਖੇ ਪੱਤਰ ਵਿਚ ਕੂਕਾ ਮੱਤ ਅਤੇ ਇਸਦੇ ਆਗੂਆਂ ਬਾਰੇ ਵਿਸਤ੍ਰਿਤ ਜਾਣਕਾਰੀ ਦਿੱਤੀ। ਇਸ ਵਿਚ ਕਈ ਕੁਝ ਊਲ ਜਲੂਲ ਅਤੇ ਬੇਹੂਦਾ ਗੱਲਾਂ ਵੀ ਲਿਖੀਆਂ ਹਨ। ਪਰ ਕੁਝ ਵਾਕਿਆਤ ਦੁਆਰਾ ਇਤਿਹਾਸਕ ਜਾਣਕਾਰੀ ਵੀ ਉਪਲਬਧ ਕਰਵਾਈ ਹੈ। ਇਸ ਵਿਚ ਸਕੱਤਰ ਨੇ ਕੈਪਟਨ ਮੈਂਜ਼ੀਜ਼, ਪੁਲੀਸ ਕਪਤਾਨ ਅੰਮ੍ਰਿਤਸਰ ਦੇ ਹਵਾਲੇ ਨਾਲ ਦੀਵਾਲੀ ਨਵੰਬਰ ੧੮੬੭ ਈ. ਵਿਚ, ਸਤਿਗੁਰੂ ਰਾਮ ਸਿੰਘ ਜੀ ਦੇ ਅੰਮ੍ਰਿਤਸਰ ਜਾਣ ਅਤੇ ਸਾਰਾ ਪ੍ਰਬੰਧ ਅਮਨ ਅਮਾਨ ਨਾਲ ਸਿਰੇ ਚੜ੍ਹਨ ਬਾਰੇ ਲਿਖਿਆ ਹੈ। ਰੀਪੋਰਟ ਵਿਚ ਦਰਜ ਹੈ—"ਅੰਮ੍ਰਿਤਸਰ ਦਾ ਪ੍ਰਮੁੱਖ ਕੂਕਾ ਰੂੜ ਸਿੰਘ, ਜੋ ਦੀਵਾਲੀ ਪੁਰਬ ਵਿਚ ਹਾਜ਼ਰ ਸੀ, ਕੈਪਟਨ ਮੈਂਜ਼ੀਜ਼ ਪਾਸੋਂ ਆਪਣੇ ਅਨੁਆਈਆਂ ਲਈ ਹਿਦਾਇਤਾਂ ਲੈਣ ਗਿਆ ਅਤੇ ਜੋ ਸਲਾਹ ਦਿੱਤੀ ਗਈ ਉਸ 'ਤੇ ਅਮਲ ਕਰਦਿਆਂ, ਬੜੇ ਠੀਕ ਢੰਗ ਨਾਲ ਮੇਲਾ ਭੁਗਤ ਗਿਆ। ਭਾਵੇਂ ਸ਼ਾਇਦ ਉਹਨਾਂ ਲਈ ਇਹ ਸ਼ਕਾਇਤ ਵੀ ਰਹੀ ਕਿ (ਹਰਿਮੰਦਰ ਸਾਹਿਬ) ਦਰਬਾਰ ਵਿਚ ਉਹਨਾਂ ਦੀ ਭੇਟਾ ਸਵੀਕਾਰ ਕਰ ਲਈ ਗਈ ਪ੍ਰੰਤੂ ਬਾਬਾ ਅਟੱਲ (ਨਹੀਂ ਅਕਾਲ ਤਖ਼ਤ ਸਾਹਿਬ) ਦੇ

ਤੀਰਥ 'ਤੇ ਇਹ ਮੋੜ ਦਿੱਤੀ ਗਈ।"[9]* ਇਸੇ ਰੀਪੋਰਟ ਵਿਚ ਆਗੂ ਕੂਕਿਆਂ ਦੀ ਲਿਸਟ ਵਿਚ ੩੨ ਨੰਬਰ ਤੇ ਰੂੜ ਸਿੰਘ ਹੋਰਾਂ ਦਾ ਨਾਮ ਉਪਰੋਕਤ ਵੇਰਵੇ ਸਹਿਤ ਫਿਰ ਦਰਜ ਕੀਤਾ ਹੈ। ਕੁੱਲ ੨੫੨ ਨਾਵਾਂ ਵਿਚੋਂ ੫੪ ਆਗੂ ਕੂਕਿਆਂ ਦੇ ਨਾਮ ਅੰਮ੍ਰਿਤਸਰ ਜ਼ਿਲ੍ਹੇ ਦੀ ਹਦੂਦ ਵਿਚ ਹਨ ਜਿਹਨਾਂ ਵਿਚੋਂ ੧੨ ਨਾਮ ਅੰਮ੍ਰਿਤਸਰ ਸ਼ਹਿਰ ਦੇ ਮੁੱਖੀ ਸਿੱਖਾਂ ਦੇ ਹਨ। ਇਹ ਸਾਰੇ ਨਾਮ ਭਾਈ ਰੂੜ ਸਿੰਘ ਹੋਰਾਂ ਦੇ ਪੰਥਕ ਕੰਮ ਦੀ ਮੂੰਹ ਬੋਲਦੀ ਤਸਵੀਰ ਹਨ। ਦੀਵਾਲੀ ੧੮੬੭ ਈ. ਸਮੇਂ ਜਿਹਨਾਂ ੨੨ ਸੂਬਿਆਂ ਦੀ ਹਾਜਰੀ, ਸਤਿਗੁਰੂ ਜੀ ਦੇ ਨਾਲ ਇਸ ਪੁਰਬ ਸਮੇਂ ਅੰਮ੍ਰਿਤਸਰ ਵਿਚ ਲੱਗਦੀ ਹੈ, ਉਹਨਾਂ ਵਿਚੋਂ ੧੧ਵੇਂ ਨੰਬਰ 'ਤੇ ਸਰਕਾਰੀ ਦਸਤਾਵੇਜ਼ਾਂ ਵਿਚ ਸੂਬਾ ਅਰੂੜ ਸਿੰਘ ਹੋਰਾਂ ਦਾ ਨਾਮ ਦਰਜ ਹੈ। ਇੱਥੇ ਆਪ ਦੀ ਉਮਰ ੪੦ ਸਾਲ ਦਰਜ ਹੈ ਅਤੇ ਕਾਰਜ ਖੇਤਰ ਵਿਚ ਅੰਮ੍ਰਿਤਸਰ ਜ਼ਿਲ੍ਹੇ ਵਿਚ ਪ੍ਰਚਾਰ ਕਰਨਾ ਦਰਜ ਹੈ। ਸੂਬਾ ਸਾਹਿਬ ਸਿੰਘ ਦੀ ਉਮਰ ੩੪ ਸਾਲ ਲਿਖੀ ਹੈ। ਇਸ ਲਈ ਇਥੇ ਦੋਹਾਂ ਭਰਾਵਾਂ ਦੀ ਉਮਰ ਦਾ ਫਰਕ ੬ ਸਾਲ ਹੈ।[10] ਉਂਝ ਇਹ ਫਰਕ ਦੋ ਤਿੰਨ ਸਾਲ ਤੋਂ ਵੱਧ ਨਹੀਂ ਮਾਲੂਮ ਹੁੰਦਾ। ਰੂੜ ਸਿੰਘ ਦਾ ਜਨਮ ੧੮੩੦ ਈ. ਦੇ ਲਾਗੇ ਚਾਗੇ ਸਿੱਧ ਹੁੰਦਾ ਹੈ।

ਭਾਈ ਸੰਤੋਖ ਸਿੰਘ ਬਾਹੋਵਾਲ ਦੀ ਲਿਖਤ ਮੁਤਾਬਿਕ ਸੂਬਾ ਅਰੂੜ ਸਿੰਘ, ਸਿੰਘਾਂ ਲਈ ਦਾਤਣਾਂ ਦੀ ਸੇਵਾ ਵੀ ਕਰਦਾ ਸੀ ਅਤੇ ਉਹਨਾਂ ਦੇ ਇਸ਼ਨਾਨ ਕਰਵਾਉਣ ਦੀ ਸੇਵਾ ਵੀ, ਖੂਹ ਵਿਚੋਂ ਜਲ ਕੱਢ ਕੇ ਕਰਿਆ ਕਰਦਾ ਸੀ।[11] ਸੇਵਾ ਨਾਲ ਮਨ ਨਿਰਮਲ ਹੁੰਦਾ ਹੈ। ਜਿਸ ਨੂੰ ਜੋ ਮਿਲਿਆ ਹੈ, ਉਹ ਸੇਵਾ ਦੁਆਰਾ ਹੀ ਮਿਲਿਆ ਹੈ।

ਸੂਬਾ ਅਰੂੜ ਸਿੰਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਬਾਦ ਛੇਤੀ ਹੀ ਗ੍ਰਿਫਤਾਰ ਕਰਕੇ ਅਲਾਹਾਬਾਦ ਕਿਲ੍ਹੇ ਵਿਚ ਭੇਜ ਦਿੱਤਾ ਗਿਆ ਸੀ। ੧੯ ਜਨਵਰੀ ੧੮੭੨ ਈ. ਨੂੰ ਜਿਹੜੇ ਨਾਮਧਾਰੀ ਸਿੰਘ ਗੁਰਦੁਆਰੇ ਸ੍ਰੀ ਭੈਣੀ ਸਾਹਿਬ ਵਿਚ ਸਨ ਉਹਨਾਂ ਨੂੰ ਵੀ ਘਰੋਂ ਘਰੀਂ ਭੇਜਿਆ, ਵੱਖ-ਵੱਖ ਥਾਣਿਆਂ ਵਿਚੋਂ ਹੁੰਦੇ ਹੋਏ। ਬੰਗਾਲੀਪੁਰ ਦੇ ਭਾਈ ਕਾਹਨ ਸਿੰਘ ਅਤੇ ਸੂਬਾ ਸਾਹਿਬ ਸਿੰਘ ਤੇ ਸੂਬਾ ਅਰੂੜ ਸਿੰਘ ਦੇ ਸਕੇ ਭਾਈ ਹੀਰਾ ਸਿੰਘ ਬੰਗਾਲੀ ਪੁਰੀਏ ਨੂੰ ਵੀ ਕੁਝ ਹੋਰ ਸਿੰਘਾਂ ਸਮੇਤ ਗ੍ਰਿਫਤਾਰ ਕੀਤਾ। ਥਾਣੇਦਾਰ ਜਦੋਂ ਸਿੰਘਣੀਆਂ ਜੋ ਕੂਕਣਾਂ ਸਨ ਦੇ ਨਾਮ ਲਿਖਾਉਣ ਲਈ ਧਮਕਾਉਣ ਲੱਗਾ ਕਿ ਤੁਹਾਨੂੰ ਵੀ ਤੋਪ ਨਾਲ ਉਡਾਵਾਂਗੇ ਤਾਂ ਇਹ ਦੋਵੇਂ ਬੰਗਾਲੀਪੁਰੀਏ ਸਿੰਘ ਚੜ੍ਹਦੀ ਕਲਾ ਵਿਚ ਰਹੇ। ਹੀਰਾ ਸਿੰਘ ਨੇ ਕਿਹਾ ਇਕ ਵੇਰ ਹੀ ਤੋਪ ਨਾਲ ਉਡਾਏਂਗਾ। ਦੋ ਵੇਰ ਤੇ ਨਹੀਂ ਉਡਾ ਸਕਦਾ। ਭਾਵ ਕਿ ਇਕ ਦਿਨ ਹੀ ਮਰਦਾ ਹੈ ਸੂਰਮਾ, ਬੁਜ਼ਦਿਲ ਦਿਹਾੜੀ ਵਿਚ ਕਈ ਕਈ ਵੇਰ ਮਰਦਾ ਹੈ। ਇਹ ਰੌਚਕ ਪ੍ਰਸੰਗ ਵੀ ਬਾਹੋਵਾਲ ਜੀ ਕਾਨੀਬੱਧ ਕਰ ਗਏ ਹਨ—

"ਕਾਹਨ ਸਿੰਘ ਬਰਮਾਲੀਪੁਰੀਏ (ਬੰਗਾਲੀਪੁਰੀਏ) ਕੋ ਭੀ ਫੜ ਕੇ ਲੈ ਗਏ। ਥਾਣੇਦਾਰ ਕਹਿਣ ਲੱਗਾ ਕੂਕਿਆਂ ਕੂਕੀਆਂ ਕੇ ਨਾਮ ਲਖਾਵੋ, ਤੁਮ ਅਬ ਤੋਪ ਮੋਹਰੇ ਉਡੋਗੇ। ਹੀਰਾ ਸਿੰਘ ਬਰਮਾਲੀਪੁਰੀਆ ਸੂਬੇ ਸਾਹਿਬ ਸਿੰਘ ਕਾ ਸਕਾ ਭਾਈ ਕਹਿਨੇ ਲਗਾ ਇਕ

* ਅਕਾਲ ਤਖ਼ਤ ਵਿਖੇ ਮੋੜੀ ਗਈ।

ਵੇਰੀ ਉਡਾਂਗੇ ਕੇ ਦੋ ਵੇਰੀ ? ਤਾਂ ਕਾਹਨ ਸਿੰਘ ਨੇ ਕਹਾ ਕੇ ਤੂੰ ਕੂਕੀਆਂ ਕੇ ਨਾਮ ਲਿਖਣ ਨੂੰ ਪੁੱਛਦਾ ਹੈ ਜਿੰਨਾ ਚਿਰ ਖਲੜੀ ਵਿਚ ਸੁਆਸ ਹੈ ਉਤਨਾਂ ਚਿਰ ਕੂਕੀਆਂ ਦੇ ਨਾਮ ਨਹੀਂ ਲਖਾਵਾਂਗੇ ਪਿਛੋਂ ਪਿਆ ਲਿਖੀਂ। ਅੰਮ੍ਰਿਤਸਰ ਕੋ ਚਲਾਨ ਕੀਤਾ ਸੱਤਾਂ ਸਿੰਘਾਂ ਕਾ ਕੇ ਏਹ ਸਿੰਘ ਭੈਣੀ ਸੇ ਆਏਂ ਹੈ।[12]

ਗਵਰਨਰ ਜਨਰਲ-ਇਨ-ਕੌਂਸਲ ਦੇ ਹੁਕਮ ਨਾਲ ਹਿੰਦ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਦੇ ਦਸਤਖ਼ਤਾਂ ਹੇਠ ਅਸੀਰਗੜ੍ਹ (ਬੰਬਈ ਪ੍ਰੈਜ਼ੀਡੈਂਸੀ) ਵਿਚ ਨਜ਼ਰਬੰਦੀ ਲਈ ਸੂਬਾ ਰੂੜ ਸਿੰਘ ਦੇ ਵਰੰਟ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਧਾਰਾ ੩ ਤਹਿਤ ਸ਼ਿਮਲੇ ਤੋਂ ੩੧ ਅਕਤੂਬਰ, ੧੮੭੨ ਈ. ਨੂੰ ਜਾਰੀ ਹੋਏ। ਉਹਨਾਂ ਦਾ ਰੁਤਬਾ ਸਾਧਾਰਨ ਦਸਤਕਾਰ ਜਾਂ ਛੋਟੇ ਜ਼ਿਮੀਂਦਾਰ ਜਿਹਾ ਰੱਖਿਆ ਗਿਆ। ਅਸੀਰ ਗੜ੍ਹ ਵਿਚ ਸੂਬਾ ਅਰੂੜ ਸਿੰਘ ਹੋਰਾਂ ਦੇ ਨਾਲ ਸੂਬਾ ਮਲੂਕ ਸਿੰਘ ਅਤੇ ਸੂਬਾ ਪਹਾੜਾ ਸਿੰਘ ਹੋਰਾਂ ਨੂੰ ਰੱਖਿਆ ਗਿਆ ਸੀ। ੧੫ ਦਸੰਬਰ ੧੮੭੨ ਈ. ਨੂੰ ਸੂਬਾ ਅਰੂੜ ਸਿੰਘ ਜਾਂ ਰੂੜ ਸਿੰਘ ਅਸੀਰਗੜ੍ਹ ਪੁੱਜ ਗਏ ਸਨ। ਤਿੰਨਾਂ ਸੂਬਿਆਂ ਵਿਚੋਂ ਸਭ ਤੋਂ ਪਹਿਲਾਂ, ੨ ਮਾਰਚ ੧੮੮੨ ਨੂੰ ਅਸੀਰਗੜ੍ਹ ਵਿਖੇ ਹੀ ਸੂਬਾ ਪਹਾੜਾ ਸਿੰਘ ਚਲਾਣਾ ਕਰ ਗਏ ਅਤੇ ਉਹਨਾਂ ਤੋਂ ਪੌਣੇ ਕੁ ਤਿੰਨ ਸਾਲ ਬਾਦ ੧੮੮੪ ਈ. ਦੀ ਆਖਰੀ ਤਿਮਾਹੀ ਵਿਚ ਸੂਬਾ ਰੂੜ ਸਿੰਘ ਆਪਣੀ ਪੰਜ ਭੂਤਿਕ ਦੇਹ ਦਾ ਠੀਕਰਾ ਬਰਤਾਨਵੀਂ ਹਾਕਮਾਂ ਦੇ ਸਿਰ ਭੰਨ ਕੇ ਬਦੇਸ਼ੀਆਂ ਦੀ ਨਜ਼ਰਬੰਦੀ ਤੋਂ ਮੁਕਤ ਹੋ ਗਏ ਸਨ।

ਇਹਨਾਂ ਨਜ਼ਰਬੰਦ ਸੂਬਿਆਂ ਨੂੰ ਆਪਣੇ ਪਰਿਵਾਰਾਂ ਨਾਲ ਚਿੱਠੀ ਪੱਤਰ ਕਰਨ ਦੀ ਸੁਵਿਧਾ ਵੀ ਬਹੁਤ ਘੱਟ ਮਿਲਦੀ ਸੀ। ਇਹਨਾਂ ਦਸਾਂ ਸੂਬਿਆਂ ਵਿਚੋਂ ਮਾਨ ਸਿੰਘ, ਮਲੂਕ ਸਿੰਘ ਅਤੇ ਰੂੜ ਸਿੰਘ ਹੀ ਗ੍ਰਹਿਸਤੀ ਸੂਬੇ ਸਨ। ਸੂਬਾ ਰੂੜ ਸਿੰਘ ਹੋਰਾਂ ਨੇ ਪ੍ਰਤਾਪ ਸਿੰਘ, ਸੇਵਾ ਸਿੰਘ ਅਤੇ ਹੀਰਾ ਸਿੰਘ ਦੇ ਨਾਂ ਪੰਜਾਬ ਵਿਚ ਡਾਕ ਰਾਹੀਂ ਤਿੰਨ ਪੱਤਰ ਭੇਜੇ, ਜਿਹਨਾਂ ਦਾ ਵੇਰਵਾ ਪੰਜਾਬ ਸਰਕਾਰ ਦੇ ਸਕੱਤਰ ਵੱਲੋਂ, ਹਿੰਦ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਲਾਹੌਰ ਤੋਂ ੬ ਮਾਰਚ ੧੮੮੨ ਈ. ਦੇ ਪੱਤਰ ਵਿਚ ਮਿਲਦਾ ਹੈ। ਸਕੱਤਰ ਲਿਖਦਾ ਹੈ ਕਿ ਪ੍ਰਤਾਪ ਸਿੰਘ ਦਾ ਖ਼ਤ ਲਿਖਣ ਵਾਲੇ ਨੂੰ ਵਾਪਸ ਭੇਜ ਦਿੱਤਾ ਹੈ ਕਿਉਂਕਿ ੧੮੮੧ ਦੀ ਬੁਖਾਰ ਦੀ ਮਹਾਂਮਾਰੀ ਕਾਰਨ, ਪ੍ਰਤਾਪ ਸਿੰਘ ਅੰਮ੍ਰਿਤਸਰ ਵਿਚ ਚੱਲ ਵੱਸਿਆ ਸੀ। ਸੇਵਾ ਸਿੰਘ ਵਾਲਾ ਖ਼ਤ, ਰਾਵਲਪਿੰਡੀ ਦੇ ਕਮਿਸ਼ਨਰ ਨੂੰ ਭੇਜ ਦਿੱਤਾ ਹੈ ਕਿਉਂਕਿ ਸੇਵਾ ਸਿੰਘ ਉੱਥੇ ਰੇਲਵੇ ਵਿਚ, ਇਕ ਤਰਖਾਣ ਦਾ ਕੰਮ ਕਰ ਰਿਹਾ ਹੈ। ਹੀਰਾ ਸਿੰਘ ਭਰਾ ਨੂੰ, ਸੂਬਾ ਜੀ ਦਾ ਪੱਤਰ ਪੁਚਾ ਦਿੱਤਾ ਗਿਆ ਸੀ। ਉਸ ਦੇ ਜੁਆਬ ਵਿਚ ਹੀਰਾ ਸਿੰਘ ਹੋਰਾਂ ਦਾ ਜੋ ਪੱਤਰ ਸੂਬਾ ਜੀ ਲਈ ਡਾਕ ਵਿਚ ਆਇਆ ਹੈ, ਉਸ ਦਾ ਅੰਗਰੇਜ਼ੀ ਅਨੁਵਾਦ ਦੇ ਕੇ, ਉੱਪਰਲੇ ਅਧਿਕਾਰੀਆਂ ਤੋਂ ਇਜਾਜ਼ਤ ਮੰਗੀ ਹੈ ਕਿ ਪੁਚਾਇਆ ਜਾਵੇ ਸੂਬਾ ਜੀ ਤੱਕ ਜਾਂ ਨਾ ? ਇਸਦਾ ਅੰਗਰੇਜ਼ੀ ਵਿਚੋਂ ਫਿਰ ਪੰਜਾਬੀ ਅਨੁਵਾਦ ਇਉਂ ਹੈ—

ਹੀਰਾ ਸਿੰਘ ਵਲੋਂ ਰੂੜ ਸਿੰਘ ਨੂੰ ਪੱਤਰ ਦਾ ਅਨੁਵਾਦ— "ਫਤੇਹ ਬੁਲਾਈ ਪ੍ਰਵਾਨ ਹੋਵੇ, ਇਥੇ ਸਭ ਰਾਜੀ ਖ਼ੁਸ਼ੀ ਹੈ ਆਪਦੀ ਰਾਜੀ ਖੁਸ਼ੀ ਲਈ ਮੈਂ ਰੋਜ਼ ਅਰਦਾਸ ਕਰਦਾ

ਹਾਂ। ਮੈਨੂੰ ਤੁਹਾਡਾ ਖੁਸ਼ ਕਰਨ ਵਾਲਾ ਖ਼ਤ ਮਿਲਿਆ ਹੈ ਅਤੇ ਸਾਰਾ ਅਹਿਵਾਲ ਮਾਲੂਮ ਹੋਇਆ ਹੈ। ਤੁਸੀਂ ਸਰਕਾਰ ਨੂੰ ਆਪਣੀ ਰਿਹਾਈ ਲਈ ਬਿਨੈ ਪੱਤਰ ਭੇਜੋ ਅਤੇ ਵੇਰਵੇ ਸਹਿਤ ਮੈਨੂੰ ਇਸ ਬਾਰੇ ਦੱਸਣਾ ਤਾਂਕਿ ਤੁਹਾਡੀ ਰਿਹਾਈ ਲਈ ਦਰਖ਼ਾਸਤ ਦਿੱਤੀ ਜਾ ਸਕੇ। ਭਾਈ ਸਾਹਿਬ ਅਤੇ ਬਾਬਾ ਸਾਹਿਬ (ਭਰਾ ਅਤੇ ਦਾਦਾ) ਬਿਲਕੁਲ ਠੀਕ ਠਾਕ ਹਨ। ਅਨੰਦ ਪ੍ਰਸੰਨ ਹਨ। ਉੱਤਮ ਸਿੰਘ ਅਤੇ ਸੇਵਾ ਸਿੰਘ ਰਾਵਲਪਿੰਡੀ ਵਿਖੇ ਆਪਣਾ ਕੰਮਕਾਰ ਕਰ ਰਹੇ ਹਨ। ਬੀਬੀ ਕੈਂਸੀ ਆਪਣੇ ਘਰ ਹੈ ਅਤੇ ਪਰਤਾਪ ਸਿੰਘ ਚੱਲ ਵੱਸਿਆ ਹੈ। ਮਹਿਤਾਬ ਸਿੰਘ ਅਤੇ ਖੁਸ਼ਹਾਲ ਸਿੰਘ ਵੀ ਆਪ ਨੂੰ ਫ਼ਤੇਹ ਵਾਹਿਗੁਰੂ ਜੀ ਕੀ ਬੁਲਾਉਂਦੇ ਹਨ। ਸਭ ਵੱਡੇ ਛੋਟੇ ਠੀਕ ਠਾਕ ਹਨ। ਮਿਹਰਬਾਨੀ ਕਰਕੇ ਜਦੋਂ ਤੱਕ ਆਪਾਂ ਇਕ ਦੂਜੇ ਨੂੰ ਮਿਲ ਨਹੀਂ ਪੈਂਦੇ ਹਮੇਸ਼ਾ ਖ਼ਤ ਪੱਤਰ ਲਿਖਦੇ ਰਹੇ।

(ਸਹੀ ਅਨੁਵਾਦ) (ਦਸਤਖ਼ਤ) ਏ. ਰੇਨਰ ਮੁੱਖ ਸਹਾਇਕ"[13]

ਹੀਰਾ ਸਿੰਘ ਨੂੰ ਕੀ ਪਤਾ ਸੀ ਕਿ ਉਸਦੇ ਦੂਸਰੇ ਭਾਈ ਸੂਬਾ ਸਾਹਿਬ ਸਿੰਘ ਜਿਉਂ ਸੂਬਾ ਰੂੜ ਸਿੰਘ ਵੀ ਜੇਲ੍ਹ ਦੀ ਚਾਰ ਦੀਵਾਰੀ ਤੋਂ ਬਾਹਰ ਆ ਕੇ ਆਪਣੇ ਭਾਈ ਬੰਧਾਂ ਦਾ ਸਨੇਹ ਮਾਨਣ ਲਈ ਸੁਤੰਤਰ ਨਹੀਂ ਹੋ ਸਕਣਗੇ। ਇਸ ਪੱਤਰ ਤੋਂ ਮਲੂਮ ਹੁੰਦਾ ਹੈ ਕਿ ਜਿਸਨੂੰ ਹੀਰਾ ਸਿੰਘ ਭਾਈ ਸਾਹਿਬ ਲਿਖਦਾ ਹੈ ਉਹ ਆਪ ਦਾ ਕੋਈ ਚੌਥਾ ਭਰਾ ਜਾਂ ਸ਼ਰੀਕੇ ਵਿਚ ਭਰਾ ਸੀ ਅਤੇ ਆਪ ਦਾ ਦਾਦਾ, ਪ੍ਰਤਿਭਾਸ਼ਾਲੀ ਪੋਤਰਿਆਂ ਦੀਆਂ, ਦੁਖਦਾਈ ਮੌਤਾਂ ਦੀਆਂ ਸੋਗੀ ਖ਼ਬਰਾਂ ਸੁਣਨ ਲਈ ਅਜੇ ਜ਼ਿੰਦਾ ਸੀ। ਪ੍ਰਤਾਪ ਸਿੰਘ ਤੇ ਸੇਵਾ ਸਿੰਘ ਸੂਬਾ ਜੀ ਦੇ ਪੁੱਤਰ ਹੋਣ। ਮਹਿਤਾਬ ਸਿੰਘ ਤੇ ਖੁਸ਼ਹਾਲ ਸਿੰਘ ਭਤੀਜੇ ਹੋਣ ਜਾਂ ਕੋਈ ਹੋਰ ਸੰਬੰਧੀ ਇਸ ਬਾਰੇ ਸਾਡਾ ਇਤਿਹਾਸ ਖਾਮੋਸ਼ ਹੈ। ਮਾਤਭੂਮੀ ਦੀ ਮੁਕਤੀ ਲਈ ਆਪਣਾ ਸਭ ਕੁਝ ਦਾਅ 'ਤੇ ਲਾ ਦੇਣ ਵਾਲੇ ਸਿਰੜੀ ਸੂਰਮੇ ਰਿਸ਼ਤਿਆਂ ਦੀਆਂ ਤੰਦਾਂ ਨਾਲ ਭਾਵੇਂ ਬੱਝਿਆ ਤੇ ਨਹੀਂ ਕਰਦੇ ਪਰ ਫਿਰ ਵੀ ਹੱਡ ਮਾਸ ਦੇ ਪੁਤਲਿਆਂ ਵਿਚ, ਕਿਹੋ ਜਿਹੀਆਂ ਸਟੀਲ ਦੀਆਂ ਨਾੜੀਆਂ ਅਤੇ ਤੰਤੂ ਸਨ ਜੋ ਲੰਮੀਆਂ ਕੈਦਾਂ ਕੱਟ ਕੇ ਵੀ ਰਿਸ਼ਤਿਆਂ ਦੇ ਸੇਕ ਨਾਲ ਪਿਘਲੇ ਨਹੀਂ ਅਤੇ ਦੁਸ਼ਮਣਾਂ ਦੇ ਸੀਤ ਹੁੰਗਾਰਿਆਂ ਨਾਲ ਠੰਢੇ ਯਖ ਨਹੀਂ ਹੋਏ।

ਸਤਿਗੁਰੂ ਰਾਮ ਸਿੰਘ ਜੀ ਦੇ ਉੱਚੇ ਨਾਂ ਨੂੰ ਅਤੇ ਮਾਝੇ ਨੂੰ ਮਿੱਟੀ ਦੇ ਗੌਰਵ ਦੀ, ਬੰਗਾਲੀਪੁਰ ਦੇ ਦੋਵੇਂ ਮਝੈਲ ਸੂਬੇ ਵੀਰ, ਹੋਰ ਬੁਲੰਦੀ ਪ੍ਰਦਾਨ ਕਰਕੇ ਇਤਿਹਾਸ ਦੇ ਅਮਰ ਪਾਤਰ ਬਣ ਗਏ ਹਨ। ਪੰਜਾਬ ਦੀ ਵੀਰ ਨਾਇਕ ਪਰੰਪਰਾ ਵਿਚ ਚੋਖਾ ਵਾਧਾ ਕਰ ਗਏ ਹਨ।

## ਹਵਾਲੇ ਅਤੇ ਟਿੱਪਣੀਆਂ

1. ਗੋਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-(ਸੰ. ਭਾਈ ਨਾਹਰ ਸਿੰਘ ਕਿਰਪਾਲ ਸਿੰਘ)- ੧੯੯੯-ਨਵੀਂ ਦਿੱਲੀ ਸਫਾ ੫੧੩
2. ਉਹੀ-੫੧੦

3. ਉਹੀ-੫੦੮-੫੦੯
4. ਉਹੀ-੫੨੦-੫੨੧
5. ਉਹੀ-੫੨੨
6. ਉਹੀ-੫੨੪
7. ਉਹੀ-੪੬੮
8. ਉਹੀ-੪੭੪
9. ਉਹੀ-੩੪
10. ਉਹੀ-੮੨
11. ਸਤਿਗੁਰੂ ਬਿਲਾਸ ਭਾਗ ਪਹਿਲਾ (ਸੰ. ਜਸਵਿੰਦਰ ਸਿੰਘ)-੨੦੦੨-ਭੈਣੀ ਸਾਹਿਬ ਸਫਾ-੩੦੦
12. ਉਹੀ-੪੯੧
13. ਕੂਕਾ ਮੂਵਮੈਂਟ (ਸੰ. ਜਸਵਿੰਦਰ ਸਿੰਘ)-੧੯੮੫ ਈ.-ਦਿੱਲੀ ਸਫਾ ੨੦੭-੨੦੯

## ਕੂਕਾ-ਕਾਜ਼ ਦਾ ਸਰਗਰਮ ਪ੍ਰਚਾਰਕ—ਸੂਬਾ ਮਾਨ ਸਿੰਘ 'ਸੈਦੋਂ'

ਕੂਕਾ ਲਹਿਰ 'ਧਾਰਮਿਕ ਚੇਤਨਾ ਵਿਚੋਂ ਪ੍ਰਕਾਸ਼ੀ" ਇਕ ਦੂਰ-ਅੰਦੇਸ਼ੀ ਰਾਜਨੀਤਕ ਲਹਿਰ ਸੀ ਜਿਸ ਤੋਂ ਅੰਗਰੇਜ਼ ਭੈਭੀਤ ਹੋ ਗਏ ਸਨ।

"ਕੂਕਾ ਲਹਿਰ ਦਾ ਜਨਮ ਉਹਨਾਂ ਪ੍ਰਸਥਿਤੀਆਂ ਵਿਚ ਹੋਇਆ, ਜਦੋਂ ਪੰਜਾਬ ਸਿੱਖ ਮਿਸਲਾਂ ਦਾ ਸਫਰ ਤੈਅ ਕਰਦਾ ਹੋਇਆ, ਮਹਾਰਾਜਾ ਰਣਜੀਤ ਸਿੰਘ ਦੇ ਪੰਜਾਬੀ ਰਾਜ ਦੀਆਂ ਸਿਖ਼ਰਾਂ 'ਤੇ ਪਹੁੰਚ ਚੁੱਕਾ ਸੀ। ਸਿੱਖ ਧਰਮ ਲਈ ਇਤਿਹਾਸ ਵਿਚ ਅਥਾਹ ਕੁਰਬਾਨੀਆਂ ਕਰਨਵਾਲੀਆਂ ਪੇਂਡੂ ਕਿਰਤੀ, ਕਾਰੀਗਰ ਤੇ ਦਲਿਤ ਜਮਾਤਾਂ ਦਾ ਪੰਜਾਬੀ ਰਾਜ ਤੋਂ ਮੋਹ ਭੰਗ ਹੋ ਚੁੱਕਾ ਸੀ। ਮਹਾਰਾਜਾ ਰਣਜੀਤ ਸਿੰਘ ਦਾ ਅਥਾਹ ਕੁਰਬਾਨੀਆਂ ਨਾਲ ਬਣਾਇਆ 'ਪੰਜਾਬੀ ਰਾਜ' ਸਾਜ਼ਿਸ਼ਾਂ, ਧੋਖਾ ਧੜੀ, ਕਤਲੋ ਗਾਰਤ ਦਾ ਸ਼ਿਕਾਰ ਹੋ ਚੁੱਕਾ ਸੀ ਅਤੇ ੧੮੪੯ ਵਿਚ ਅੰਗਰੇਜ਼ਾਂ ਨੇ ਇਸ ਨੂੰ ਹੜੱਪ ਕਰ ਲਿਆ ਸੀ। ਪੰਜਾਬ ਵਿਚ ਘੋਰ ਨਿਰਾਸ਼ਾ ਦਾ ਚਾਰੇ ਪਾਸੇ ਆਲਮ ਸੀ। ਅੰਗਰੇਜ਼ ਸਰਪ੍ਰਸਤੀ ਹਾਸਲ ਕਰਨ ਲਈ ਧਾਰਮਿਕ, ਸਮਾਜਿਕ ਤੇ ਪਰੰਪਰਾਗਤ ਰਾਜਨੀਤਕ ਸੰਸਥਾਵਾਂ ਦੇ ਮੁਖੀ ਇਕ ਦੂਜੇ ਨੂੰ ਲਤਾੜਣ ਵਿਚ ਲੱਗੇ ਹੋਏ ਸਨ। ਪੂਰੇ ਦੇਸ਼ ਵਿਚ ਉਭਰਿਆ ੧੮੫੭ ਦਾ ਗ਼ਦਰ ਅੰਗਰੇਜ਼ ਕੁਚਲ ਚੁੱਕੇ ਸਨ। ਇਸ ਨੂੰ ਕੁਚਲਣ ਲਈ ਉਹਨਾਂ ਨੇ ਬਿਖਰ ਚੁੱਕੀ, ਮਹਾਰਾਜਾ ਰਣਜੀਤ ਸਿੰਘ ਦੀ ਫੌਜ, ਪਟਿਆਲਾ, ਨਾਭਾ, ਜੀਂਦ ਤੇ ਫਰੀਦਕੋਟ ਰਿਆਸਤ ਦੀ ਮੱਦਦ ਲਈ। ਪੰਜਾਬ ਵਿਚ ਕਈ ਥਾਵਾਂ 'ਤੇ ੧੮੫੭ ਦੇ ਗ਼ਦਰ ਦੇ ਹੱਕ ਵਿਚ ਬਗਾਵਤਾਂ ਵੀ ਹੋਈਆਂ। ਪ੍ਰੰਤੂ ਬਹੁਤਾ ਪੰਜਾਬ, ਨਿਰਾਸ਼ਾ, ਮਾਯੂਸੀ ਤੇ ਬੇਵੱਸੀ ਵਿਚੋਂ ਗੁਜ਼ਰ ਰਿਹਾ ਸੀ।"[1]

ਕੂਕਾ ਅੰਦੋਲਨ ਦੀ ਇਤਿਹਾਸਕ ਪਿੱਠ ਭੂਮੀ ਤੇ ਇਸ ਪ੍ਰਕਾਰ ਡਾ. ਤਾਰਾ ਸਿੰਘ 'ਸੰਧੂ' ਆਪਣੇ ਆਲੇਖ ਵਿਚ ਝਾਤ ਪਾਉਂਦੇ ਹਨ। ਉਹ ਇਸ ਦੀਆਂ ਦੋ ਤਿੰਨ ਹੋਰ ਵਿਸ਼ੇਸ਼ਤਾਈਆਂ ਵੀ ਗਿਣਾਉਂਦੇ ਹਨ ਕਿ 'ਵਿਦੇਸ਼ੀ ਮਾਲ ਦਾ ਬਾਈਕਾਟ' ਅਤੇ 'ਮੁਤਬਾਦਲ ਸਟੇਟ' ਦਾ ਸੰਕਲਪ ਵੀ ਕੂਕਾ ਲਹਿਰ ਦੀ ਉਸ ਦੌਰ ਵਿਚ ਇਕ ਨਿਵੇਕਲੀ ਪ੍ਰਾਪਤੀ ਸੀ। ਅਤੇ ਸਟੇਟ ਦੇ ਮੁਕਾਬਲੇ ਸਟੇਟ ਦਾ ਜਿਹੜਾ ਢਾਂਚਾ, ਸਤਿਗੁਰੂ ਰਾਮ ਸਿੰਘ ਜੀ ਨੇ ਖੜ੍ਹਾ ਕੀਤਾ ਉਸ ਵਿਚ ਸਤਿਗੁਰੂ ਅਤੇ ਸੰਗਤ ਦੇ ਦਰਮਿਆਨ ਸੂਬੇ ਅਤੇ ਨਾਇਬ ਸੂਬੇ ਇਕ ਮਹੱਤਵਪੂਰਨ ਕੜੀ ਸਨ। ਉਂਞ ਇਹਨਾਂ ਦੇ ਹੇਠ ਮਹੰਤ, ਸੰਤ, ਪਿੰਡ ਦੇ ਜਾਂ ਇਲਾਕਿਆਂ ਦੇ, ਤਪਿਆਂ ਦੇ, ਜਥੇਦਾਰ ਸਨ। ਮੁੱਢਲੀ ਇਕਾਈ ਪਿੰਡ ਦੀ ਸੰਗਤ ਸੀ। ਸ਼੍ਰੋਮਣੀ ਅਸਥਾਨ ਸਤਿਗੁਰੂ ਜੀ ਦਾ ਸੀ। ਸਤਿਗੁਰੂ ਜੀ ਦੁਆਰਾ ਥਾਪੇ, ਇਹਨਾਂ ਸੂਬਿਆਂ ਦਾ ਕੰਮ ਇਕ ਨਿਸਚਿਤ ਖਿੱਤੇ ਵਿਚ ਤੁਰ ਫਿਰ ਕੇ ਨਾਮਧਾਰੀ-ਪੰਥਕ-ਸਰਗਰਮੀਆਂ ਨੂੰ ਉਤਸ਼ਾਹਿਤ ਕਰਨਾ ਸੀ। ਆਪਣੇ ਪ੍ਰਚਾਰ ਦਾ ਘੇਰਾ ਦਿਨੋਂ ਦਿਨ ਵਧਾਉਣਾ ਸੀ। ਲੋਕ-ਵਿਦਰੋਹ ਦੀ ਚੇਤਨਾ ਨੂੰ ਪ੍ਰਚੰਡ ਕਰਕੇ, ਵਿਦੇਸ਼ੀ

ਹਾਕਮਾਂ ਵਿਰੁੱਧ ਨਫ਼ਰਤ ਪੈਦਾ ਕਰਕੇ ਆਪਣਾ ਗੁਆਚਿਆ, ਸਾਂਝੇ ਪੰਜਾਬੀਆਂ ਦਾ ਰਾਜ, ਜਿਸਨੂੰ ਨਾਂ ਦੇ ਤੌਰ 'ਤੇ ਭਾਵੇਂ "ਖਾਲਸਾ ਰਾਜ" ਕਿਹਾ ਜਾਂਦਾ ਸੀ, ਮੁੜ ਹਾਸਲ ਕਰਨਾ ਸੀ। ਸਤਿਗੁਰੂ ਜੀ ਦੇ ਸੰਦੇਸ਼ ਸੰਗਤ ਤੱਕ ਪੁਚਾਉਣੇ ਅਤੇ ਸੰਗਤ ਦੀਆਂ ਭਾਵਨਾਵਾਂ ਤੋਂ ਉਹਨਾਂ ਨੂੰ ਜਾਣੂ ਕਰਵਾਉਣਾ ਸੀ। ਨਾਮਧਾਰੀ ਸਿੱਖਾਂ ਦੇ ਆਪਸੀ ਮੱਤਭੇਦ ਵੀ ਇਹੋ ਸੂਬੇ ਨਜਿੱਠਦੇ ਸਨ।

ਕੁਝ ਸੂਬੇ ਇਸ ਸੁਤੰਤਰਤਾ ਸੰਗਰਾਮ ਦੀ ਬਲੀਵੇਦੀ ਤੇ ਕੁਰਬਾਨ ਵੀ ਹੋਏ। ਸਤਿਗੁਰੂ ਰਾਮ ਸਿੰਘ ਜੀ ਨਾਲ ਜਨਵਰੀ ੧੮੭੨ ਈ. ਵਿਚ ਪੰਜਾਬ ਵਿਚ ਦੇਸ਼ ਬਦਰ ਹੋਣ ਵਾਲੇ ੧੦ ਸੂਬਿਆਂ ਵਿਚੋਂ ਇਕ ਸੂਬਾ ਮਾਨ ਸਿੰਘ ਵੀ ਸਨ। ੧੮੮੧ ਈ. ਦਾ ਸਰਕਾਰੀ ਰੀਕਾਰਡ ਮਾਨ ਸਿੰਘ ਹੋਰਾਂ ਦਾ ਨਖਸ਼ਿਖ ਇਉਂ ਬਿਆਨ ਕਰਦਾ ਹੈ– "ਸੀਰੀਅਲ ਨੰ. ੮, ਮਾਨ ਸਿੰਘ ਸੂਬਾ ਪੁੱਤਰ ਮੱਖਣ ਸਿੰਘ, ਵਾਹੀਵਾਨ, ਪਿੰਡ ਸੈਦੋਕੀ, ਥਾਣਾ-ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਫਿਰੋਜ਼ਪੁਰ, ਲੰਮਾ ਨੱਕ, ਲੰਮਾ ਪਤਲਾ ਦਾਹੜਾ, ਕੱਦ ੫ ਫੁੱਟ ੯ ਇੰਚ ਦੇ ਲਗਪਗ ਮਜ਼ਬੂਤ ਜੁੱਸਾ, ਉਮਰ ੫੦ ਦੇ ਆਸ ਪਾਸ। ਉਹ ਚੰਗੇ ਗੁਜ਼ਾਰੇ ਵਾਲਾ ਸੀ, ਪ੍ਰੰਤੂ ਉਸਨੇ ਆਪਣੀ ਜ਼ਮੀਨ-ਜਾਇਦਾਦ ਵੇਚ ਕੇ, ਇਸਦੀ ਰਕਮ ਗੁਰੂ ਰਾਮ ਸਿੰਘ ਅਤੇ ਕੂਕਿਆਂ ਦੇ ਲੇਖੇ ਲਾ ਦਿੱਤੀ। ਸੰਨ ੧੮੭੨ ਈ. ਵਿਚ ਉਸ ਨੂੰ (ਗੁਰੂ) ਰਾਮ ਸਿੰਘ ਨਾਲ ਹੀ ਦੇਸ ਨਿਕਾਲਾ ਦੇ ਦਿੱਤਾ ਗਿਆ ਸੀ। ਉਹ ਬੜਾ ਕੱਟੜ ਕੂਕਾ ਸੀ ਅਤੇ ਕੂਕਿਆਂ ਵਿਚ ਉਸਦੀ ਮਾਨਤਾ ਸੀ।[2]

੧੬ ਜਨਵਰੀ ੧੮੭੨ ਨੂੰ ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ, ਐਲ.ਐਚ. ਗ੍ਰਿਫਨ ਵੱਲੋਂ ਈ.ਸੀ. ਬੇਲੀ, ਭਾਰਤ ਸਰਕਾਰ ਦੇ ਸਕੱਤਰ ਨੂੰ ਕੂਕਿਆਂ ਵੱਲੋਂ ਮਲੌਦ ਅਤੇ ਮਲੇਰਕੋਟਲਾ 'ਤੇ ਹਮਲਿਆਂ ਦੇ ਬਾਦ ਉਪਜੀ ਸਥਿਤੀ ਨਾਲ ਨਜਿੱਠਣ ਲਈ ਜੋ ਤਾਰਾਂ ਭੇਜੀਆਂ ਗਈਆਂ ਹਨ ਇਹਨਾਂ ਵਿਚ, ਪੰਜਾਬ ਦਾ ਲੈਫਟੀਨੈਂਟ ਗਵਰਨਰ ਇਹ ਨਿਰਦੇਸ਼ ਦਿੰਦਾ ਹੈ ਕਿ (ਗੁਰੂ) ਰਾਮ ਸਿੰਘ ਅਤੇ ਉਸਦੇ ਮੁਖੀ ਤੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਤੁਰੰਤ ਗ੍ਰਿਫ਼ਤਾਰ ਕਰ ਲਿਆ ਜਾਵੇ। ਇਸ ਵਿਚ ਉਹ ਗੁਰੂ ਜੀ ਤੋਂ ਇਲਾਵਾ ਸਾਹਿਬ ਸਿੰਘ, ਰੂੜ ਸਿੰਘ, ਲੱਖਾ ਸਿੰਘ, ਕਾਹਨ ਸਿੰਘ, ਬ੍ਰਹਮਾ ਸਿੰਘ, ਜਵਾਹਰ ਸਿੰਘ, ਮਲੂਕ ਸਿੰਘ, ਮਾਨ ਸਿੰਘ ਅਤੇ ਹੁਕਮਾ ਸਿੰਘ ਦੇ ਨਾਮ ਲਿਖਦਾ ਹੈ ਅਤੇ ਭਾਰਤ ਸਰਕਾਰ ਦੇ ਵਾਇਸਰਾਏ ਅਤੇ ਗਵਰਨਰ-ਜਨਰਲ-ਇਨ-ਕੌਂਸਿਲ ਤੋਂ ੧੮੧੮ ਦੇ ਬੰਗਾਲ ਰੈਗੂਲੇਸ਼ਨ ਐਕਟ ੩ ਦੇ ਅਧੀਨ ਵਰੰਟਾਂ ਦੀ ਮੰਗ ਕਰਦਾ ਹੈ।[3]

ਇਸ ਤੋਂ ਪਹਿਲਾਂ ਮਹੱਤਵਪੂਰਨ ਕੂਕਿਆਂ ਦੀਆਂ ਲਿਸਟਾਂ ਅਤੇ ੧੮੭੧ ਈ. ਦੀ ਕੂਕਾ ਸੂਬਿਆਂ ਦੀ ਹੁਸ਼ਿਆਰ ਪੁਲਿਸ ਕਪਤਾਨ ਵੱਲੋਂ ਭੇਜੀ ਲਿਸਟ ਵਿਚ ਵੀ ਸੂਬਾ ਮਾਨ ਸਿੰਘ ਦਾ ਨਾਮ ਨਹੀਂ ਆਉਂਦਾ। ਹੁਣ ਅਸੀਂ ਉਸਦੇ ਮੈਕਨਬ ਦੇ ਸਾਹਮਣੇ ਦਿੱਤੇ ਬਿਆਨਾਂ ਦਾ ਜ਼ਿਕਰ ਕਰਦੇ ਹਾਂ ਜਿਸ ਵਿਚੋਂ ਉਸ ਦੇ ਤੇ ਉਸ ਦੇ ਰੁਤਬੇ ਬਾਰੇ ਕੁਝ ਜਾਣਕਾਰੀ ਮਿਲਦੀ ਹੈ–"ਮਾਨ ਸਿੰਘ, ਪਿਤਾ ਦਾ ਨਾਂ–ਮੱਖਣ ਸਿੰਘ, ਪਿੰਡ ਸੈਦੋਕੀ, ਜ਼ਿਲ੍ਹਾ ਫਿਰੋਜ਼ਪੁਰ ਉਮਰ ੪੦ ਸਾਲ, ਜੱਟ। ਸੰਬਤ ੧੯੨੨ (1865-66 ਈ.) ਵਿਚ

ਉਸਨੂੰ (ਗੁਰੂ) ਰਾਮ ਸਿੰਘ ਦੁਆਰਾ ਕੂਕਾ ਬਣਾਇਆ ਗਿਆ ਸੀ। ਮੈਂ 'ਨਾਮ ਦੇਣ ਵਾਲਾ', ਸੂਬਾ ਨਹੀਂ ਹਾਂ। ਬਾਕੀ ਕੈਦੀ ਸੂਬੇ ਹਨ। ਮੈਨੂੰ ਮੰਗਲ ਸਿੰਘ ਬਾਰੇ ਪੱਕਾ ਪਤਾ ਨਹੀਂ ਕਿ ਉਹ ਸੂਬਾ ਹੈ ਜਾਂ ਨਹੀਂ। ਪਰ ਉਹ ਇਕ ਮਹਾਨ ਸਿੱਖ ਹੈ। ਨਾਮ 'ਵਾਹ ਗੁਰੂ' ਹੈ।

"ਨੋਟ—ਇਹ ਦੱਸਣ ਲੱਗਾ ਉਹ ਕਾਫੀ ਆਨਾਕਾਨੀ ਕਰਦਾ ਹੈ ਕਿਉਂਕਿ ਜਿਵੇਂ ਮੈਨੂੰ ਪਹਿਲਾਂ ਵੀ ਦੱਸਿਆ ਗਿਆ ਹੈ ਕਿ ਨਾਮ ਦਾ ਨਾਂ ਦੱਸਣਾ, (ਗੁਰੂ) "ਰਾਮ ਸਿੰਘ ਨੇ ਮਨਾਹ ਕੀਤਾ ਹੈ।" ਬਾਦ ਵਿਚ ਉਹ ਆਪਣੇ ਮੂੰਹ ਵਿਚ ਹੀ ਇਸਨੂੰ ਦੁਹਰਾਉਂਦਾ ਹੈ।

ਨੋਟ—ਇਹ ਵਿਅਕਤੀ ਨੁਕਸਾਨ ਨਾ ਪੁਚਾਉਣ ਵਾਲਾ ਚੁੱਪ-ਚਾਪ ਵਿਅਕਤੀ ਹੈ—ਇਕ ਬਹੁਤ ਹੀ ਸਧਾਰਨ ਜੱਟ-ਸਿੱਖ।

੨੩ ਅਪ੍ਰੈਲ, ੧੮੭੨

ਦਸਤਖਤ/
ਜੇ.ਡਬਲਯੂ. ਮੈਕਨੇਬ

ਰਾਇ

"ਭਾਵੇਂ ਉਹ ਇਕ ਸੂਬਾ ਨਹੀਂ, ਉਹ ਸੂਬਿਆਂ ਜਿਹਾ ਹੀ ਰੁਤਬਾ ਰੱਖਦਾ ਹੈ ਅਤੇ ਇਕ ਸਰਗਰਮ ਪ੍ਰਚਾਰਕ ਹੈ... ਮੈਂ ਸਿਫਾਰਸ਼ ਕਰਦਾ ਹਾਂ ਕਿ ਜੇ ਹਾਲਾਤ ਸ਼ਾਂਤ ਹੋ ਗਏ ਤਾਂ ਉਹਨੂੰ ਤਿੰਨਾਂ ਵਰ੍ਹਿਆਂ ਬਾਦ ਵਾਪਸ ਭੇਜ ਦਿੱਤਾ ਜਾਵੇ। ਉਹਨੂੰ ਕਿਸੇ ਵੀ ਸੂਰਤ ਵਿਚ ਮਲੂਕ ਸਿੰਘ ਦੇ ਨਾਲ ਨਹੀਂ ਭੇਜਿਆ ਜਾਣਾ ਚਾਹੀਦਾ ਕਿਉਂਕਿ ਦੋਵੇਂ ਦੇਸ਼ ਦੇ ਇਕੋ ਹੀ ਖਿੱਤੇ (ਮਾਲਵੇ) ਨਾਲ ਸੰਬੰਧਿਤ ਹਨ।

"ਜੇ ਕਦੇ ਵਾਪਸ ਭੇਜਿਆ ਜਾਵੇ ਤਾਂ ਉਹ ਹੀ ਸ਼ਰਤਾਂ ਉਸ 'ਤੇ ਲਾਗੂ ਹੋਣ ਜੋ ਹੋਰਨਾਂ ਤੇ ਆਇਦ ਕੀਤੀਆਂ ਜਾਣ।"

ਦਸਤਖਤ/ਜੇ.ਡਬਲਯੂ. ਮੈਕਨੇਬ'

ਸੂਬਿਆਂ ਦੇ ਇਹ ਬਿਆਨ, ਜੇਮਜ਼ ਮੈਕਨਬ ਜੋ ੧੮੭੧ ਦੇ ਵਰ੍ਹੇ ਦੇ ਜ਼ਿਆਦਾ ਸਮੇਂ, ਅੰਬਾਲਾ ਡਿਵੀਜ਼ਨ ਦਾ ਕਾਇਮ ਮੁਕਾਮ ਕਮਿਸ਼ਨਰ ਸੀ ਅਤੇ ਭਾਰਤ ਸਰਕਾਰ ਨੇ ਉਸਨੂੰ ਸੂਬਿਆਂ ਬਾਰੇ ਇਹ ਰਿਪੋਰਟ ਤਿਆਰ ਕਰਨ ਲਈ ਨਿਯੁਕਤ ਕੀਤਾ ਸੀ ਕਿ ਉਹਨਾਂ ਤੋਂ ਖਤਰੇ ਦੀ ਮਾਤਰਾ ਮਹਿਸੂਸਦੇ ਹੋਏ, ਕਿਹਨੂੰ ਕਿੰਨਾਂ ਸਮਾਂ ਨਜ਼ਰਬੰਦ ਰੱਖਣਾ, ਉਸਨੇ ਅਲਾਹਾਬਾਦ ਕਿਲ੍ਹੇ ਵਿਚ ਜਾ ਕੇ ਬਿਆਨ ਲਏ ਸਨ। ਪਰ ਪੰਜਾਬ ਦਾ ਲੈਫਟੀਨੈਂਟ ਗਵਰਨਰ ਇਸ ਵਿਚਾਰ ਦਾ ਸੀ ਕਿ ਅਜੇ ਇਹਨਾਂ ਕੂਕੇ ਸੂਬਿਆਂ ਨੂੰ ਸਜ਼ਾਵਾਂ ਦੀ ਮਿਆਦ ਬਾਰੇ ਕੁਝ ਨਾ ਦੱਸਿਆ ਜਾਵੇ ਕਿਉਂਕਿ ਇਹ ਸਭ ਪੰਜਾਬ ਦੇ ਲੋਕਾਂ ਦੀਆਂ ਮਨੋਭਾਵਨਾਵਾਂ 'ਤੇ ਹੀ ਨਿਰਭਰ ਕਰੇਗਾ। ਤੇ ਹੋਇਆ ਵੀ ਇਉਂ। ਸਰਕਾਰ ਦਾ ਕੂਕਿਆਂ ਤੋਂ ਖਤਰਾ ਘਟਣ ਦੀ ਥਾਂ ਕੌਮਾਂਤਰੀ ਸਥਿਤੀ ਬਦਲਣ ਕਾਰਨ ਅਤੇ ਅੰਤਿਮ ਸਿਖ ਮਹਾਰਾਜੇ ਦਲੀਪ ਸਿੰਘ ਦੇ ਸੁਤੰਤਰਤਾ ਲਈ ਰੂਸ ਆਦਿਕ ਦੀ ਮਦਦ ਨਾਲ, ਯਤਨਾਂ ਸਦਕਾ ਦਿਨੋਂ ਦਿਨ ਵਧਦਾ ਹੀ ਗਿਆ ਤੇ ਜਿਸ ਮਾਨ ਸਿੰਘ ਨੂੰ ੩ ਸਾਲ ਰੱਖਣ ਦੀ ਗੱਲ ਮੈਕਨਬ ਕਰਦਾ ਹੈ ਉਹਨੂੰ ਪੂਰੇ ੧੫ ਸਾਲਾਂ ਬਾਦ ੧੯ ਫਰਵਰੀ ੧੮੮੭ ਈ. ਵਿਚ

ਕੁਝ ਸ਼ਰਤਾਂ ਲਾ ਕੇ ਹੀ ਪੰਜਾਬ ਵਾਪਸ ਭੇਜਿਆ ਗਿਆ ਸੀ, ਜਿਸ ਦੌਰਾਨ ਬਹੁਤ ਸਾਰਾ ਸਤਿਲੁਜ ਦਾ ਪਾਣੀ ਪੱਤਣਾਂ ਤੋਂ ਲੰਘ ਚੁੱਕਾ ਸੀ।

ਮੈਕਨੇਬ ਨੇ ਜਿਹੜੀ ਰਿਪੋਰਟ ਪੰਜਾਬ ਸਰਕਾਰ ਦੇ ਸਕੱਤਰ ਨੂੰ ਅੰਬਾਲੇ ਤੋਂ ਭੇਜੀ ਉਸ ਦੇ ਮੁਤਾਬਿਕ "ਪਿਛਲੇ ਸਾਲ ੪ ਨਵੰਬਰ (੧੮੭੧) ਦੀ ਮੇਰੀ ਰਿਪੋਰਟ ਬਿਨਾਂ ਸ਼ੱਕ ਇਹ ਸਿੱਧ ਕਰਦੀ ਹੈ ਕਿ ਕੂਕਾਵਾਦ ਦਾ ਨਿਸ਼ਾਨਾ ਸਿੱਖ ਰਾਜ ਦੀ ਪੁਨਰ-ਸਥਾਪਨਾ ਹੈ ਅਤੇ ਇਸ ਲਈ ਲਾਜ਼ਮੀ ਅੰਗਰੇਜ਼ ਸੱਤਾ ਨੂੰ ਉਖਾੜ ਸੁੱਟਣਾ ਹੈ।

"ਮੈਂ ਇਹ ਵੀ ਨੋਟ ਕਰਦਾ ਹਾਂ ਕਿ ਜਿੱਥੇ ਵੀ ਗਵਾਹ ਦੱਸਦੇ ਹਨ ਕਿ ਅੰਗਰੇਜ਼ ਰਾਜ ਦੇ ਮੁਕਾਬਲੇ, ਸਿੱਖ ਰਾਜ ਨੂੰ ਕਾਇਮ ਕਰਨ ਦਾ ਮਤਲਬ ਸਿਰਫ ਰੂਹਾਨੀ-ਰਾਜ ਹੀ ਨਹੀਂ, ਸਗੋਂ ਦੁਨਿਆਵੀ ਰਾਜ ਕਾਇਮ ਕਰਨਾ ਹੈ। ਲੋਕਾਂ ਨੂੰ ਇਹ ਦਰਸਾਉਣ ਲਈ ਘੋਸ਼ਣਾਵਾਂ ਕੀਤੀਆਂ ਗਈਆਂ ਸਨ ਕਿ ਕੂਕਾ ਆਗੂਆਂ ਦੇ ਤਹਿਤ ਛੇਤੀ ਹੀ ਸਿੱਖ ਰਾਜ ਕਾਇਮ ਹੋਣ ਵਾਲਾ ਹੈ ਅਤੇ ਜਿਹੜੇ ਲੋਕ ਕੂਕੇ ਬਣ ਰਹੇ ਸਨ, ਉਹਨਾਂ ਨੂੰ ਇਹ ਕਿਹਾ ਜਾ ਰਿਹਾ ਸੀ ਕਿ ਉਹ ਸਾਰੇ ਫਾਇਦੇ ਉਹ ਉਠਾ ਸੱਕਣਗੇ, ਜਿਹੜੇ ਕਿ ਇਕ ਜੇਤੂ ਮੱਤ ਨਾਲ ਜੁੜੇ ਲੋਕਾਂ ਨੂੰ ਮਿਲਦੇ ਹਨ, ਇਹ ਉਹ ਸਿੱਖਿਆ ਹੈ ਜਿਹੜੀ ਸਰੋਤਿਆਂ ਦੇ ਮਨਾਂ ਵਿਚ ਬਗਾਵਤ ਭੜਕਾਉਂਦੀ ਸੀ ਅਤੇ ਇਹੋ ਹੀ ਮੈਂ ਸਮਝਦਾ ਹਾਂ ਜਦੋਂ ਮੈਂ ਨਾਲ ਦੇ ਕਾਗਜ਼ਾਂ ਵਿਚ ਸ਼ਬਦ "ਬਗਾਵਤ" ਦਾ ਪ੍ਰਯੋਗ ਕਰਦਾ ਹਾਂ...

"ਸਾਰੇ ਹੀ ਕੈਦੀ, ਮਾਨ ਸਿੰਘ ਅਤੇ ਮੰਗਲ ਸਿੰਘ ਬਿਨਾਂ ਇਹ ਮੰਨਦੇ ਹਨ ਕਿ ਉਹ ਸੂਬੇ ਹਨ, ਜਾਂ ਇਸ ਖ਼ਤਰਨਾਕ ਫਿਰਕੇ ਦੇ ਆਗੂ ਹਨ, ਅਤੇ ਇਹਨਾਂ ਦੋਹਾਂ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਉਹਨਾਂ ਦੁਆਰਾ ਕੂਕਿਆਂ ਦਾ ਆਗੂ ਹੋਣਾ, ਮੁਕੰਮਲ ਤੌਰ 'ਤੇ ਸਿੱਧ ਹੁੰਦਾ ਹੈ ਅਤੇ ਇਸੇ ਲਈ ਇਸੇ ਆਧਾਰ 'ਤੇ ਹੀ ਉਹਨਾਂ ਨੂੰ ਵੀ ਖ਼ਤਰਨਾਕ ਮੰਨ ਲੈਣਾ ਜੋਗ ਹੈ।

"ਸਾਰੇ ਹੀ ਕੈਦੀ, ਸਿਰਫ ਮਾਨ ਸਿੰਘ ਅਤੇ ਮੰਗਲ ਸਿੰਘ ਨੂੰ ਛੱਡ ਕੇ ਇਹ ਮੰਨਦੇ ਹਨ ਕਿ ਜਦੋਂ ਵਿਦਰੋਹ ਸ਼ੁਰੂ ਹੋਇਆ (ਮਸਤਾਨਾ-ਦਲ, ਮਲੌਦ-ਮਲੇਰਕੋਟਲੇ 'ਤੇ ਧਾਵੇ ਲਈ, ਭੈਣੀ ਸਾਹਿਬੋਂ ਨਿਕਲਿਆ) ਤਾਂ ਉਹ ਵੀ ਭੈਣੀ (ਸਾਹਿਬ) ਵਿਖੇ ਮੌਜੂਦ ਸਨ।

"ਇਹ ਕੈਦੀ ਖ਼ਤਰਨਾਕ ਸਿੱਧ ਹੁੰਦੇ ਹਨ। ਮੈਂ ਇਹਨਾਂ ਦੀ ਹੁਣੇ ਪੰਜਾਬ ਵਾਪਸੀ ਦੀ ਸਖ਼ਤੀ ਨਾਲ ਰੋਕ ਕਰਦਾ ਹਾਂ। ਕਿਉਂਕਿ ਜੇ ਇਹਨਾਂ ਨੂੰ ਹੁਣੇ ਵਾਪਸ ਭੇਜਿਆ ਜਾਂਦਾ ਹੈ ਤਾਂ ਪਹਿਲਾਂ ਤਾਂ ਕੂਕਿਆਂ ਨੂੰ ਉਡਾਉਣ ਵਾਲੇ ਅਧਿਕਾਰੀਆਂ ਨੂੰ ਸਜ਼ਾਵਾਂ ਦਿੱਤੀਆਂ ਹਨ ਅਤੇ ਜੇ ਹੁਣ ਸਰਕਾਰ ਇਹਨਾਂ ਨੂੰ ਵਾਪਸ ਪੰਜਾਬ ਭੇਜ ਦੇਵੇ ਤਾਂ ਕੂਕਿਆਂ ਦੀ ਚੜ੍ਹ ਮੱਚ ਜਾਏਗੀ। ਉਹਨਾਂ ਦੀਆਂ ਆਸ਼ਾਵਾਂ ਅਤੇ ਕਾਰਗੁਜ਼ਾਰੀਆਂ ਵੱਧ ਜਾਣਗੀਆਂ।

"ਜਿੱਥੋਂ ਤੱਕ ਇਸ ਗੱਲ ਦੀ ਇਕ ਉਦਾਹਰਣ ਦੇਣੀ ਚਾਹਾਂਗਾ ਕਿ ਹਰ ਘਟਨਾ ਨੂੰ ਉਹ ਆਪਣੇ ਗੁਰੂ ਨੂੰ ਮਹਿਮਾ-ਮੰਡਿਤ ਕਰਨ ਲਈ ਵਰਤ ਲੈਂਦੇ ਹਨ—ਰਾਇਕੋਟ ਕੇਸ ਵਿਚ ਜਦੋਂ ਮੁਕੱਦਮਾ ਚੱਲ ਰਿਹਾ ਸੀ ਤਾਂ ਮੈਂ (ਗੁਰੂ) ਰਾਮ ਸਿੰਘ ਨੂੰ ਸਫਾਈ ਦੇ ਗਵਾਹ ਵਜੋਂ ਸੱਦ ਲਿਆ। ਉਹ ਆਏ ਤੇ ਜਦੋਂ ਤੱਕ ਉਹਨਾਂ ਦੀ ਬਿਆਨ ਦੇਣ ਦੀ ਵਾਰੀ

ਆਵੇ, ਉਨ੍ਹਾਂ ਨੂੰ ਇਕ ਤੰਬੂ ਵਿਚ ਬਹਾਦਿੱਤਾ ਗਿਆ। ਉਸਦੇ ਚੇਲੇ ਇਹ ਜਾਣਦੇ ਹੋਏ (ਜੋ ਮੈਂ ਉਦੋਂ ਨਹੀਂ ਸਾਂ ਜਾਣਦਾ) ਕਿ ਇਸ ਮੁਆਮਲੇ ਵਿਚ ਉਹ ਕਿੰਨੀ ਗਹਿਰਾਈ ਵਿਚ ਉਲਝੇ ਹੋਏ ਹਨ, ਬਹੁਤ ਹੈਰਾਨ ਹੋਏ ਜਦੋਂ ਉਹਨਾਂ ਨੂੰ ਉਥੋਂ ਵਾਪਸ ਜਾਣ ਦਿੱਤਾ ਅਤੇ ਇਹ ਕਥਾ ਝੱਟ ਪ੍ਰਚਲਿਤ ਹੋ ਗਈ ਕਿ ਉਹ "ਜਿਸ ਤੰਬੂ ਵਿਚ ਉਹਨਾਂ ਨੂੰ ਕੈਦ ਕੀਤਾ ਸੀ ਉਸ ਵਿਚੋਂ ਚਮਤਕਾਰੀ ਢੰਗ ਨਾਲ ਗਾਇਬ ਹੋ ਗਏ, ਪੁਲੀਸ ਨੇ ਉਹਨਾਂ ਦੀ ਰਾਖੀ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਸਾਹਿਬ ਲੋਕਾਂ ਨੂੰ ਉਹਨਾਂ ਨੂੰ ਛੱਡਣਾ ਪਿਆ।"[5]

ਪੁਲਿਸ ਕਪਤਾਨ ਫੀਰੋਜ਼ਪੁਰ, ਮੇਜਰ ਐਚ.ਆਰ. ਵਾਲ ਨੇ ਕਰਨਲ ਹਚਿਨਸਨ, ਆਈ.ਜੀ. ਪੰਜਾਬ ਨੂੰ ਜਿਹੜਾ ਪੱਤਰ ੨੦ ਮਾਰਚ ੧੮੭੨ ਈ. ਨੂੰ ਆਪਣੇ ਜ਼ਿਲ੍ਹੇ ਦੇ ਤਿੰਨ ਕੂਕੇ ਸੂਬਿਆਂ ਬਾਬਤ, ਗਵਾਹਾਂ ਦੇ ਬਿਆਨ ਲੈ ਕੇ ਅਲਾਹਾਬਾਦ ਭੇਜਿਆ ਸੀ, ਸੂਬਿਆਂ ਦੀ ਮਿਸਾਲ ਨਾਲ ਇਹਨਾਂ ਕੂਕਿਆਂ ਦੀ ਹਿਸਟਰੀ ਸ਼ੀਟ ਜੋੜਨ ਲਈ ਉਸ ਵਿਚ ਉਹ ੧ ਨੰਬਰ 'ਤੇ ਮਾਨ ਸਿੰਘ, ੨ 'ਤੇ ਜਵਾਹਰ ਸਿੰਘ ਤੇ ੩ ਮਲੂਕ ਸਿੰਘ ਨੂੰ ਰੱਖਦਾ ਹੈ।

"ਮਾਨ ਸਿੰਘ ਸੂਬਾ, ਪਿੰਡ ਸੈਦੋਕੀ

ਥਾਣਾ ਬਾਘਾ ਪੁਰਾਣਾ

੧) ਸੈਦੋਕੀ ਵਿਚ ਪੈਦਾ ਹੋਇਆ।

੨) ਇੱਥੇ ਹੀ ਰਹਿੰਦਾ ਸੀ।

੩) ਪਹਿਲਾਂ ਕਰਦਾ ਸੀ ਵਾਹੀ, ਫਿਰ ਫਕੀਰ ਬਣ ਗਿਆ। ਸੈਦੋਕੀ ਵਿਚ ਉਸਦਾ ਪਰਿਵਾਰ ਰਹਿੰਦਾ ਸੀ ਉਸ ਨਾਲ, ਉਹ ਕੂਕੇ ਨਹੀਂ ਹਨ, ਉਹ ਧਨੀ ਮਾਨੀ ਨਹੀਂ ਸੀ।

੪) ਉਹ ਕਈ ਸਾਲਾਂ ਤੋਂ ਕੂਕੇ ਬਣਾਉਂਦਾ ਆ ਰਿਹਾ ਹੈ।

੫) ਉਹਨੇ (ਗੁਰੂ) ਰਾਮ ਸਿੰਘ ਜੀ ਦੀ ਆਗਿਆ ਨਾਲ ਸਾਰੀਆਂ ਜਾਤਾਂ ਵਿਚੋਂ ਹੀ ਕੂਕੇ ਬਨਾਉਣੇ ਸ਼ੁਰੂ ਕੀਤੇ ਅਤੇ ਇਸ ਜ਼ਿਲ੍ਹੇ ਵਿਚ ਹੋਣ ਵਾਲੇ ਸਾਰੇ ਮੇਲਿਆਂ ਅਤੇ ਇਕੱਠਾ ਵਿਚ ਸ਼ਾਮਲ ਹੁੰਦਾ ਹੈ।

੬) ਉਹ ਇਕ ਐਲਾਨੀਆ ਕੂਕਾ ਸੀ।

੭) ਕਿਸੇ ਜੁਰਮ ਲਈ ਪੁਲੀਸ ਦੇ ਕਾਗਜ਼ਾਂ ਵਿਚ ਉਸਦਾ ਨਾਮ ਨਹੀਂ ਸੀ। ਕੂਕਿਆਂ ਦੇ ਸਾਰੇ ਇਕੱਠਾਂ ਅਤੇ ਮੇਲਿਆਂ ਵਿਚ ਨਿਯਮਿਤ ਰੂਪ ਵਿਚ ਸ਼ਾਮਲ ਹੁੰਦਾ ਸੀ।

੮) ਕਿਸੇ ਵੀ ਕੇਸ ਵਿਚ ਉਸਦੀ ਕਦੇ ਜ਼ਮਾਨਤ ਨਹੀਂ ਸੀ ਮੰਗੀ ਗਈ।

੯) ਉਹ ਲਗਾਤਾਰ (ਗੁਰੂ) ਰਾਮ ਸਿੰਘ ਦੇ ਦਰਸ਼ਨਾਂ ਨੂੰ ਜਾਂਦਾ ਆਉਂਦਾ ਰਹਿੰਦਾ ਸੀ। ਕੁਝ ਮਹੀਨੇ ਪਹਿਲਾਂ ਉਸਨੇ ਆਪਣੀ ਭੂਮੀ ਅਤੇ ਗਹਿਣਾ ਗੱਟਾ ਵੇਚ ਦਿੱਤਾ ਸੀ। ਉਹ ਇਕ ਬਹੁਤ ਹੀ 'ਕੁਖਿਆਤ' ਪ੍ਰਚਾਰਕ ਸੀ ਅਤੇ ਚੋਖਾ ਪ੍ਰਭਾਵ ਰੱਖਦਾ ਸੀ।

੧੦) ਸਾਰੇ ਲੰਬੜਦਾਰ ਜਵਾਹਰ ਸਿੰਘ ਸਮਾਧ ਭਾਈ, ਰਤਨ ਸਿੰਘ ਨਿਹਾਲ ਸਿੰਘ ਵਾਲਾ, ਰਾਮ ਸਿੰਘ ਸੈਦੋਕੀ, ਦਿਆਲ ਸਿੰਘ ਸੈਦੋਕੀ, ਸੱਦਾ ਸਿੰਘ, ਸ਼ਾਮ

ਸਿੰਘ, ਭਗਵਾਨ ਸਿੰਘ ਬੱਧਨੀ, ਗੁਰਮੁਖ ਸਿੰਘ ਕੋਟਲਾ, ਉਪਰੋਕਤ ਤੱਥਾਂ ਦੀ ਪੁਸ਼ਟੀ ਕਰਦੇ ਹਨ।

੧੯ ਮਾਰਚ, ੧੮੭੨

*ਆਰ.ਐਚ. ਵਾਲ. ਮੇਜਰ,*[6]
ਜ਼ਿਲ੍ਹਾ ਪੁਲਿਸ ਕਪਤਾਨ, ਫਿਰੋਜ਼ਪੁਰ।

੧੬ ਅਪ੍ਰੈਲ ੧੮੭੨ ਨੂੰ ਸੋਸਲ ਬੀਦਨ, ਮੈਜਿਸਟ੍ਰੇਟ ਜ਼ਿਲ੍ਹਾ ਲੁਧਿਆਣਾ ਦੀ ਕਚਿਹਰੀ ਵਿਚ ਭੈਣੀ ਸਾਹਿਬ ਦਾ ਲੰਬੜਦਾਰ ਸੁੱਖੂ ਪੁੱਤਰ ਜਵਾਹਰੀ, ਸੂਬਿਆਂ ਦੇ ਸਿਆਸੀ ਮਿਸ਼ਨ ਬਾਰੇ ਗਵਾਹੀ ਦਿੰਦਿਆਂ ਕਹਿੰਦਾ ਹੈ ਮਾਨ ਸਿੰਘ ਅਤੇ ਮੰਗਲ ਸਿੰਘ ਸਰਦਾਰ, ਇਹ ਦੋਵੇਂ ਮਾਘੀ ਦੇ ਰੋਲੇ ਗੋਲੇ ਵਾਲੇ ਇਸ ਸਾਲ ਦੇ ਮੇਲੇ ਤੇ ਭੈਣੀ ਸਾਹਿਬ ਵਿਖੇ ਹਾਜਰ ਨਹੀਂ ਸਨ।[7]

ਆਰ.ਐਚ. ਵਾਲ ਮੇਜਰ, ਪੁਲੀਸ ਕਪਤਾਨ ਫਿਰੋਜ਼ਪੁਰ ਵਲੋਂ ੩੦ ਮਾਰਚ ੧੮੭੨ ਨੂੰ ਪੰਜਾਬ ਪੁਲਿਸ ਲਈ ਤਿਆਰ ਕੀਤੀ। ਸੂਬਿਆਂ (ਸਣੇ ਮੰਗਲ ਸਿੰਘ) ਜੋ ਜਲਾਵਤਨ ਕੀਤੇ ਗਏ ਦੀ ਰਿਪੋਰਟ ਵਿਚ ਉਸਨੂੰ ਮਲੋਦ ਤੇ ਮਲੇਰਕੋਟਲੇ ਦੀਆਂ ਘਟਨਾਵਾਂ ਵਿਚ ਸ਼ਾਮਲ ਵਿਖਾ ਕੇ ਹੀ ਸਰਕਾਰ ਨੂੰ ਉਸ ਦੇ ਖਿਲਾਫ ਕੋਈ ਕਾਰਵਾਈ ਕਰਨ ਦੇ ਯੋਗ ਬਣਾਇਆ ਹੈ। ਉਂਝ (ਸੂਬਾ ਜੇ ਉਹ ਹੈ ਸੀ ਤਾਂ) ਮਾਨ ਸਿੰਘ ਦਾ ਜੁਰਮ ਏਨਾ ਵੱਡਾ ਨਹੀਂ ਸੀ ਕਿ ਉਸਨੂੰ ੧੫ ਵਰ੍ਹੇ ਤੱਕ ਘਰ ਨਾ ਆਉਣ ਦਿੱਤਾ ਜਾਂਦਾ, ਜਿਸ ਦੌਰਾਨ ਉਸਦਾ ਪਰਿਵਾਰਿਕ ਨੁਕਸਾਨ ਵੀ ਕਾਫੀ ਹੋਇਆ ਤੇ ਮਾਨਸਿਕ ਤਨਾਵਾਂ ਵਿਚੋਂ ਵੀ ਉਹਨਾਂ ਨੂੰ ਲੰਘਣਾ ਪਿਆ। ਹੇਠਾਂ ਪਾਠਕਾਂ ਦੀ ਦਿਲਚਸਪੀ ਲਈ ਵਾਲਜ਼ ਦੀ ਮਾਨ ਸਿੰਘ ਵਾਲੀ ਕਾਰਵਾਈ ਦਾ ਉਤਾਰਾ ਦੇ ਰਹੇ ਹਾਂ—

"ਸੀਰੀਅਲ ਨੰ. ੮, ਮਾਨ ਸਿੰਘ ਪੁੱਤਰ ਮੱਖਣ ਸਿੰਘ, ਪਿੰਡ ਸੈਦੋਕੀ, ਥਾਣਾ ਬਾਘਾ ਪੁਰਾਣਾ (ਫਿਰੋਜ਼ਪੁਰ) ਪੇਸ਼ੇ ਵਜੋਂ ਫ਼ਕੀਰ, ਉਹ ਸੈਦੋਕੀ ਇਲਾਕੇ ਦਾ ਸੂਬਾ ਸੀ, ਉਹ ਇਕ 'ਮਾੜੇ' ਚਾਲ ਚਲਣ ਵਾਲਾ ਚੋਖਾ ਪ੍ਰਭਾਵ ਰੱਖਣ ਵਾਲਾ ਕੁਖਿਆਤ ਕੂਕਾ ਹੈ, ਉਹ ਕੂਕਾ ਕਾਜ਼ ਦਾ ਕੁਖਿਆਤ ਸ਼ੁਭਚਿੰਤਕ ਸੀ, ਜਨਵਰੀ ੧੮੭੨ ਦੇ ਵਿਦਰੋਹ ਦੇ ਫੁੱਟਣ ਸਮੇਂ ਮਲੋਦ ਅਤੇ ਮਲੇਰਕੋਟਲੇ ਵਿਚ ਹਾਜ਼ਰ ਸੀ ਜਨਵਰੀ ੧੮੭੨ ਵਿਚ। ਇਸ ਘਟਨਾ ਤੋਂ ਬਾਅਦ ਆਪਣੇ ਪਿੰਡ ਵਾਪਸ ਆ ਗਿਆ।"[8]

ਸੂਬਾ ਮਾਨ ਸਿੰਘ ਉੱਤੇ ਮਲੋਦ ਤੇ ਮਲੇਰਕੋਟਲਾ ਤੋਂ ਵੀ ਜ਼ਿਆਦਾ ਥਿਰਾਜ ਵਾਲਾ ਇਲਾਕਾ ਮੁਕਤਸਰ ਜ਼ਿਲ੍ਹਾ ਫਿਰੋਜ਼ਪੁਰ ਵਾਲੀ, ੧੮੬੯ ਈ. ਦੀ ਘਟਨਾ ਦੇ ਆਧਾਰ 'ਤੇ ਜ਼ਿਆਦਾ ਪ੍ਰਤਾੜਿਤ ਕਰਨ ਦਾ ਮਨ, ਅਧਿਕਾਰੀਆਂ ਨੇ ਬਣਾ ਲਿਆ ਸੀ।

ਈ.ਸੀ. ਬੇਲੀ ਭਾਰਤ ਸਰਕਾਰ ਦੇ ਸਕੱਤਰ ਨੇ ਗਵਰਨਰ ਜਨਰਲ ਇਨ-ਕੌਂਸਿਲ ਨੂੰ ਮੈਕਨੇਬ ਦੀ ਰਿਪੋਰਟ ਦੇ ਆਧਾਰ 'ਤੇ ਇਹ ਰਿਪੋਰਟ ਮਾਨ ਸਿੰਘ ਬਾਰੇ ਭੇਜੀ—

"ਮਾਨ ਸਿੰਘ ਵੀ ਉਸੇ ਹੀ ਬੇੜੇ ਵਿਚ ਹੈ, (ਜਿਸ ਵਿਚ ਉਹ ਸੂਬਾ ਮਲੂਕ ਸਿੰਘ ਨੂੰ ਥਰਾਜ ਵਾਲੇ ਦੀ ਘਟਨਾ ਨਾਲ ਜੋੜਦਾ ਹੈ) ਉਹ ਵੀ ੧੮੬੯ ਈ. ਵਾਲੇ ਵਿਦਰੋਹ ਨਾਲ ਸੰਬੰਧਿਤ ਹੈ। ਉਸ ਦੀਆਂ ਤਾਜ਼ਾ ਬਾਗੀਆਨਾ ਸਿੱਖਿਆਵਾਂ ਅਤੇ ਸੱਜਰੀਆਂ

ਵਿਦਰੋਹੀ ਕਾਰਵਾਈਆਂ (ਮਲੌਦ ਅਤੇ ਮਲੇਰਕੋਟਲਾ) ਵਿਚ ਉਸ ਦੇ ਖਿਲਾਫ ਬਹੁਤ ਸਖ਼ਤ ਗਵਾਹੀਆਂ ਹਨ। ਭਾਵੇਂ ਪਿਛਲੇ ਨੁਕਤਿਆਂ ਬਾਰੇ ਗਵਾਹੀ ਕੁਝ ਪੂਰੀ ਦਰੁਸਤ ਨਹੀਂ; ਕੁਝ ਨਾਵਾਂ ਦੇ ਰਲਗੱਡ ਹੋਣ ਸਦਕਾ, ਕੁਝ ਅੰਤਰ ਵਿਰੋਧ ਵੀ ਇਹਨਾਂ ਗਵਾਹੀਆਂ ਵਿਚ ਹਨ।"[9]

ਈ.ਸੀ. ਬੇਲੀ ਜਿਹੜੇ ਪੰਜ ਸੂਬਿਆਂ ਨੂੰ ਹਿੰਦੁਸਤਾਨ ਦੇ ਵਿਚ ਹੀ ਰੱਖਣ ਦੀ ਸਿਫਾਰਸ਼ ਕਰਦਾ ਹੈ, ਉਹਨਾਂ ਵਿਚੋਂ ਸੂਬਾ ਮਾਨ ਸਿੰਘ ਵੀ ਇਕ ਹਨ। ਉਹ ਇਹਨਾਂ ਨੂੰ ਅਸੀਰਗੜ੍ਹ ਜਾਂ ਚੁਨਾਰ ਕਿਲ੍ਹੇ ਵਿਚ, ਦੋ ਥਾਵਾਂ 'ਤੇ ਰੱਖਣਾ ਤਜਵੀਜ਼ ਕਰਦਾ ਹੈ।

੩੧ ਅਕਤੂਬਰ ੧੮੭੨ ਨੂੰ ਆਪਣੀ ਮੋਹਰ ਨਾਲ ਗਵਰਨਰ-ਜਨਰਲ-ਇਨ ਕੌਂਸਿਲ ਨੇ ਸੂਬਾ ਹੁਕਮਾ ਸਿੰਘ ਹੋਰਾਂ ਦੇ ਨਾਲ ਹੀ ਚੁਨਾਰ ਦੇ ਕਿਲੇ ਦੇ ਇੰਚਾਰਜ ਨੂੰ ਸੂਬਾ ਮਾਨ ਸਿੰਘ ਦੀ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਧਾਰਾ ੩ ਦੇ ਤਹਿਤ ਨਜ਼ਰਬੰਦੀ ਦੇ ਵਾਰੰਟ ਜਾਰੀ ਕਰ ਦਿੱਤੇ। ਸਾਰੇ ਖਰਚਿਆਂ ਲਈ ਉਹਨਾਂ ਦਾ ਰੁਤਬਾ ਇਕ ਛੋਟੇ ਜ਼ਿਮੀਂਦਾਰ ਜਿੰਨਾ ਮਿਥਿਆ ਗਿਆ।

੧ ਦਿਸੰਬਰ ੧੮੭੨ ਦੀ ਰਾਤ ਨੂੰ ਸੂਬਾ ਮਾਨ ਸਿੰਘ ਤੇ ਸੂਬਾ ਹੁਕਮਾ ਸਿੰਘ ਦੋਹਾਂ ਨੂੰ ਚੁਨਾਰ ਦੇ ਕਿਲ੍ਹੇ ਵਿਚ ਪੁਚਾ ਦਿੱਤਾ ਗਿਆ। ਦੋਹਾਂ ਸੂਬਿਆਂ ਤੇ ਇਕ ਰਸੋਈਆ, ਇਕ ਕਹਾਰ, ਇਕ ਧੋਬੀ (ਤਿੰਨੇ ਪੰਜ-ਪੰਜ ਰੁਪੈ ਮਹੀਨੇ ਤੇ ਰੱਖੇ) ਕੁੱਲ ੫੨ ਰੁਪੈ ੧੪ ਆਨੇ ਖਰਚਾ ਆਉਂਦਾ ਸੀ ਪ੍ਰਤੀ ਮਾਹ। ਇਹ ਉਹ ਸਮਾਂ ਸੀ ਜਦੋਂ ਇਕ ਰੁਪੈ ਦਾ ੧੬ ਸੇਰ ਦੁੱਧ ਮਿਲ ਜਾਂਦਾ ਸੀ ਤੇ ਸੋਨਾ ਦਸ ਰੁਪੈ ਤੋਲਾ ਸੀ। ਵੇਰਵਾ ਸਿਰਫ ਜਾਣਕਾਰੀ ਲਈ। ੩੩ ਰੁਪੈ ਦੇ ਬਰਤਨ ਖਰੀਦੇ ਗਏ ਸੂਬਿਆਂ ਦੇ ਲੰਗਰ ਲਈ। ਇਹ ਨੋਟ ਦਿੱਤਾ ਗਿਆ ਹੈ, ਦਸਤਾਵੇਜ਼ਾਂ ਵਿਚ ਕਿ ਜੇਲ੍ਹ ਦੇ ਲੰਗਰ ਵਿਚ ਸਾਂਝੇ ਬਰਤਨ ਇਸ ਲਈ ਨਹੀਂ ਕਿ ਕੈਦੀ ਵੱਖ-ਵੱਖ ਜਾਤੀਆਂ ਦੇ ਹਨ। ਇਸ ਲਈ ਜਦੋਂ ਜਿਸ ਤਰ੍ਹਾਂ ਦੇ ਕੈਦੀ ਆਉਣ, ਉਹੋ ਜਿਹੇ ਬਰਤਨ ਨਵੇਂ ਲਿਆ ਦਿੰਦੇ ਹਨ। ਉਹ ਸਮਾਂ ਅਜੇ ਜਾਤ-ਪਾਤ ਦੇ ਪੂਰੇ ਬੋਲ ਬਾਲੇ ਦਾ ਸਮਾਂ ਸੀ। ਕਿਉਂਕਿ ਕੈਦੀਆਂ ਨੂੰ ਘਰਾਂ ਤੋਂ ਆਇਆਂ ਨੂੰ ਇਕ ਸਾਲ ਹੋਣ ਵਾਲਾ ਸੀ, ਸੋ ਬਸਤਰ ਵੀ ਹੋਰ ਦੋ ਤਿੰਨ ਮਹੀਨਿਆਂ ਨੂੰ ਮਸਤਾਨੇ ਹੋਣ ਵਾਲੇ ਸਨ, ਕਿਲ੍ਹੇ ਦੇ ਕਮਾਂਡਰ ਦੀ ਸਿਫਾਰਸ਼ 'ਤੇ ਹਰ ਕੈਦੀ ਨੂੰ ਬਾਕੀ ਖਰਚੇ ਤੋਂ ਇਲਾਵਾ ਦੋ ਰੁਪੈ ਬਸਤਰਾਂ ਲਈ ਪ੍ਰਤੀ ਮਾਂਹ ਮਿਲਣੇ ਵੀ ਮਨਜ਼ੂਰ ਹੋ ਗਏ। ੨੩ ਜਨਵਰੀ ੧੮੭੪ ਦੇ ਪੱਤਰ ਦੁਆਰਾ, ਮੇਜਰ ਡਬਲਯੂ.ਐਸ. ਯੰਗ ਕਮਾਂਡੈਂਟ ਚੁਨਾਰ ਅਤੇ ਇੰਚਾਰਜ ਸਿਆਸੀ ਕੈਦੀਆਂ ਦੀ ੧ ਜਨਵਰੀ ੧੮੭੪ ਦੀ ਚਿੱਠੀ ਜਿਸ ਵਿਚ ਦੋ ਰੁਪੈ ਮਾਸਿਕ ਬਸਤਰ ਖਰਚੇ ਨੂੰ ਨਾਕਾਫੀ ਦੱਸਿਆ ਸੀ ਅਤੇ ਉਸਨੇ ਤਿੰਨ ਰੁਪੈ ਕਰਨ ਦੀ ਮੰਗ ਕੀਤੀ ਸੀ। ਹੁਣ ਇਹ ਦੋਹਾਂ ਕੈਦੀਆਂ ਲਈ ੭੨ ਰੁਪੈ ਸਾਲਾਨਾ ਕਰ ਦਿੱਤੇ ਗਏ ਅਤੇ ਤਿੰਨਾਂ ਮਹੀਨਿਆਂ ਬਾਦ ਇਕੱਠੇ ੧੮ ਰੁਪੈ ਮਿਰਜ਼ਾਪੁਰ ਦੇ ਕਲੈਕਟਰ ਨੂੰ ਬਸਤਰ ਭੱਤਾ ਦੇਣ ਲਈ ਵੀ ਲਿਖ ਦਿੱਤਾ।

ਸਰਕਾਰ ਦੀ ਨੀਤੀ ਸਪੱਸ਼ਟ ਸੀ ਕਿ ਰਾਜਨੈਤਿਕ ਬੰਦੀਆਂ ਨਾਲ ਨਾ ਹੀ ਪੱਤਰ ਵਿਹਾਰ ਅਤੇ ਨਾ ਹੀ ਮੁਲਾਕਾਤ ਦੀ ਆਗਿਆ ਦਿੱਤੀ ਜਾ ਸਕਦੀ ਹੈ। ਇਹਨਾਂ

ਸਮਿਆਂ ਵਿਚ ਹੀ ਸੂਬਾ ਮਾਨ ਸਿੰਘ ਹੋਰਾਂ ਦੀ ਸੁਪਤਨੀ ਬੀਬੀ ਜਿਊਣੀ ਜਾਂ ਜੀਵਨੀ, ਸੂਬਾ ਜੀ ਨਾਲ ਮੁਲਾਕਾਤ ਕਰਨ ਲਈ ਭਾਰੀ ਖਰਚ ਖੇਚਲ ਬਰਦਾਸ਼ਤ ਕਰਕੇ, ਪੰਜਾਬ ਵਿਚ ਆਪਣੇ ਪਿੰਡ ਸੈਦੋਂ ਜਾਂ ਸੈਦੋਕੀ ਤੋਂ ਚੁਨਾਰ ਪਹੁੰਚਦੀ ਹੈ ਪ੍ਰੰਤੂ ਨਾ ਹੀ ਉਸਨੂੰ ਆਪਣੇ ਪਤੀ ਨਾਲ ਮਿਲਣ ਦਿੱਤਾ ਗਿਆ ਅਤੇ ਨਾ ਹੀ ਪੰਜਾਬੀ ਵਿਚ ਉਸਦਾ ਲਿਖਿਆ ਪੱਤਰ ਉਸਦੇ ਪਤੀ ਤੱਕ ਪਹੁੰਚਾਇਆ ਗਿਆ।[10] ਮਾਈ ਜਿਊਣੀ ਉਸੇ ਬੇਬਸੀ ਦੀ ਹਾਲਤ ਵਿਚ, ਚੁਨਾਰ ਤੋਂ ਵਾਪਸ ਪੰਜਾਬ ਪਰਤੀ ਹੋਵੇਗੀ, ਜਿਸ ਬੇਬਸੀ ਵਿਚ ਹੀ ਤਕਰੀਬਨ ਪੰਝੀ ਸਾਲ ਪਹਿਲਾਂ ਹੀ ਇਕ ਹੋਰ ਪੰਜਾਬਣ ਨਾਇਕਾ, ਮਹਾਰਾਣੀ ਜਿੰਦਾਂ ਇਸ ਕਿਲ੍ਹੇ ਤੋਂ ਅੱਧੀ ਰਾਤ ਵੇਲੇ ਫਰਾਰ ਹੋਈ ਸੀ। ਮਹਾਰਾਣੀ ਦੇ ਦੁਖਾਂਤ ਨੂੰ ਸਾਡੇ ਕੂਕੇ ਸੂਬਿਆਂ ਦੀ ਤ੍ਰਾਸਦਿਕ ਸਥਿਤੀ ਨਾਲ ਜੋੜ ਕੇ ਕਿੱਸਾਕਾਰ ਹਰਨਾਮ ਸਿੰਘ ਬਗੁਲੀ ਵਾਲਾ, ਇਉਂ ਆਪਣੀ ਕਲਮ ਦੁਆਰਾ ਖ਼ੂਨ ਦੇ ਅੱਥਰੂ ਕੇਰਦਾ ਹੈ—

"ਹੁਕਮਾ ਸਿੰਘ ਸੂਬਾ ਬਾਬਾ ਮਾਨ ਸਿੰਘ ਜੀ,
ਕੈਦ ਕਿਲ੍ਹੇ ਚੁਨਾਰ ਕਰਵਾ ਦਿੱਤੇ।

......................................

"ਕਿਲ੍ਹੇ ਵਿਚ ਚੁਨਾਰ ਗੜ੍ਹ ਕੈਦ ਕੀਤੇ,
ਪੰਥ ਰਤਨ ਦੋਨੋਂ ਸੂਬੇਦਾਰ ਵੀਰੋ!
ਭਰ ਨੀਰ ਆਇਆ ਮੇਰੀਆਂ ਅੱਖੀਆਂ 'ਚ,
ਕਿਲ੍ਹਾ ਯਾਦ ਆ ਗਿਆ ਚੁਨਾਰ ਵੀਰੋ!
ਏਸੇ ਕਿਲ੍ਹੇ ਅੰਦਰ ਜਿੰਦਾਂ ਮਹਾਰਾਣੀ,
ਹੋਈ ਕੈਦ ਸਾਡੀ ਤਾਜਦਾਰ ਵੀਰੋ!
ਭੱਜ ਜਾਣਾ ਅੰਗਰੇਜ਼ਾਂ ਦੀਕੈਦ ਵਿਚੋਂ,
ਏਥੇ ਰਾਣੀ ਦੀ ਹੋਈ ਵੀਚਾਰ ਵੀਰੋ!
ਦਰਦ-ਭਰਾ ਇਕ ਛੰਦ ਵੈਰਾਗ ਰਸ ਦਾ
ਅੱਗੇ ਆਪ ਦੇ ਦੇਵਾਂ ਉਚਾਰ ਵੀਰੋ!
ਅੱਧੀ ਰਾਤ ਵੇਲੇ ਜਿੰਦਾਂ ਮਹਾਰਾਣੀ,
ਕੈਦਣ ਕਿਲ੍ਹੇ 'ਚੋਂ ਹੋਈ ਫਰਾਰ ਵੀਰੋ!
ਨੇਰ੍ਹੀ ਰਾਤ ਪਾਣੀ ਠਾਠਾਂ ਮਾਰਦੇ 'ਚੋਂ,
ਟੱਪ ਗਈ ਦਰਿਆ ਦੀ ਧਾਰ ਵੀਰੋ!
ਸਿਰੋਂ ਨੰਗੀ ਪੈਰੋਂ ਨੰਗੀ ਮਹਾਰਾਣੀ,
ਰੋਂਦੀ ਉੱਚੀ-ਉੱਚੀ ਭੁੱਬਾਂ ਮਾਰ ਵੀਰੋ!
ਬਣ ਗਈ ਸਾਧਣੀ ਸਿਰਾਂ ਵਿਚ ਖ਼ਾਕ ਪਾ ਕੇ,
ਦੇਖੋ ਗੌਰ ਸੇ ਰੰਗ ਕਰਤਾਰ ਵੀਰੋ!
ਜਿਨ੍ਹਾਂ ਵਾਲਾਂ ਵਿਚ ਅਤਰ ਫੁਲੇਲ ਲਾ ਕੇ,
ਲੌਂਦੀਆਂ ਗੋਲੀਆਂ ਸੋਲਾਂ ਸ਼ਿੰਗਾਰ ਵੀਰੋ!

ਉਨ੍ਹਾਂ ਵਾਲਾਂ ਵਿਚ ਬੈਠ ਕੇ ਖ਼ਾਕ ਪਾਈ,
ਲਾਈ ਰਾਖ ਸਮਾਰ ਸਮਾਰ ਵੀਰੋ!
ਜਟਾਂ ਕਰ ਲਈਆਂ ਬੋਹੜ ਦਾ ਦੁੱਧ ਲਾਕੇ,
ਮਿੱਟੀ ਰਾਖ ਨੂੰ ਸੀਸ ਮੇਂ ਡਾਰ ਵੀਰੋ!
ਮਹਾਰਾਣੀ ਦੇ ਵਾਲ ਥੇ ਬਹੁਤ ਲੰਬੇ,
ਕਿਕਣ ਝੱਲਿਆ ਜਟਾਂ ਦਾ ਭਾਰ ਵੀਰੋ!
ਬਲੀ ਸ਼ੇਰ-ਪੰਜਾਬ ਦੀ ਮਹਾਰਾਣੀ,
ਜੀਹਤੇ ਕੰਬਦੇ ਕਾਬਲ ਕੰਧਾਰ ਵੀਰੋ!
ਦਰਦ ਭਰੀ ਇਹ ਦੁਖਾਂ ਦੀ ਕਥਾ ਲੰਮੀ,
ਲਿਖਣੋਂ ਕਰ ਰਹੀ ਕਲਮ ਇਨਕਾਰ ਵੀਰੋ!
ਰਾਣੀ ਮੰਗਦੀ ਖਾਂਦੀ ਹਰਨਾਮ ਸਿੰਘਾ,
ਪਹੁੰਚ ਗਈ ਨੇਪਾਲ-ਦਰਬਾਰ ਵੀਰੋ![11]

ਪੰਜਾਬ ਸਰਕਾਰ ਦੇ ਸਕੱਤਰ ਟੀ.ਐਨ. ਥੋਰਨਟੋਨ ਨੇ ਭਾਰਤ ਸਰਕਾਰ ਦੇ ਸਕੱਤਰ ਏ.ਪੀ. ਹੋਵੈਲ ਨੂੰ ਲਾਹੌਰ ਤੋਂ ੨ ਜੁਲਾਈ ੧੯੭੫ ਨੂੰ ਭਾਰਤ ਸਰਕਾਰ ਦੇ ਬੀਬੀ ਜਿਊਣੀ ਦੇ ਸੂਬਾ ਮਾਨ ਸਿੰਘ ਨਾਲ ਮੁਲਾਕਾਤ ਕਰਨ ਦੀ ਆਗਿਆ ਲੈਣ ਵਾਲੇ ਪੱਤਰ ਦੇ ਜੁਆਬ ਵਿਚ ਇਹ ਲਿਖਿਆ ਕਿ ਮੁਲਾਕਾਤ ਤਾਂ ਹੀ ਹੋਵੇ ਜੇ ਕੋਈ ਐਸਾ ਭਾਸ਼ਾ ਦਾ ਮਾਹਿਰ ਆਪਣਾ ਵਿਸ਼ਵਾਸ ਪਾਤਰ, ਦੋਹਾਂ ਦੇ ਪਾਸ ਖੜ੍ਹਾ ਰਹੇ ਅਤੇ ਉਹ ਦੋਹਾਂ ਦੁਆਰਾ ਬੋਲੀ ਜਾਣ ਵਾਲੀ ਉਪ ਭਾਸ਼ਾ ਵੀ ਸਮਝਦਾ ਹੋਵੇ। ਇਹੋ ਹੁਕਮ ਭਾਰਤ ਸਰਕਾਰ ਨੇ ਸ਼ਿਮਲੇ ਤੋਂ ੧੯ ਜੁਲਾਈ ੧੯੭੫ ਨੂੰ ਚੁਨਾਰ ਕਿਲ੍ਹੇ ਦੇ ਕਮਾਂਡੈਂਟ ਨੂੰ ਭੇਜ ਦਿੱਤਾ ਅਤੇ ਭਾਸ਼ਾ ਮਾਹਿਰ ਵਾਲੀ ਗੱਲ ਦੁਹਰਾ ਕੇ, ਕਿਸੇ ਵੀ ਅਜਨਬੀ ਨੂੰ ਕੂਕਾ ਕੈਦੀਆਂ ਨਾਲ ਗੱਲ ਕਰਨ ਦੀ ਵੀ ਮਨਾਹੀ ਕਰ ਦਿੱਤੀ। ਇਸ ਤੋਂ ਬਾਦ ਜਦੋਂ ਫਿਰ ਬੀਬੀ ਜਿਊਣੀ ਨੇ ਆਪਣੇ ਪਤੀ ਦੇਵ ਨੂੰ ੧੯੭੭ ਈ. ਵਿਚ ਪੱਤਰ ਲਿਖ ਕੇ ਚੁਨਾਰ ਭੇਜਿਆ ਤਾਂ ਗ੍ਰਹਿ ਵਿਭਾਗ ਨੇ ੯ ਅਕਤੂਬਰ ੧੯੭੭ ਨੂੰ ਆਪਣੇ ਪੱਤਰ ਦੁਆਰਾ ਇਹ ਬੇਤੁਕੀ ਸ਼ਰਤ ਲਾ ਦਿੱਤੀ ਕਿ ਕਿਸੇ ਵੀ ਦੇਸੀ ਭਾਸ਼ਾ ਪੰਜਾਬੀ ਜਾਂ ਉਰਦੂ ਵਿਚ ਲਿਖਿਆ ਪੱਤਰ, ਕੂਕਾ-ਕੈਦੀਆਂ ਨੂੰ ਨਹੀਂ ਦਿੱਤਾ ਜਾ ਸਕਦਾ। ਅੰਗਰੇਜ਼ੀ ਵਿਚ ਲਿਖਿਆ ਭੇਜਿਆ ਜਾ ਸਕਦਾ ਹੈ। ਸਾਰੇ ਪੰਜਾਬ ਵਿਚ ਅੰਗਰੇਜ਼ੀ ਲਿਖ ਸਕਣ ਵਾਲੇ ਸਰਕਾਰੀ ਬੰਦਿਆਂ ਵਿਚੋਂ ਕੂਕਿਆਂ ਦਾ ਕਿਹੜਾ ਸ਼ੁਭ ਚਿੰਤਕ ਸੀ, ਜਿਹੜਾ ਉਹਨਾਂ ਲਈ ਪੱਤਰ ਲਿਖਦਾ। ਨਾ ਨੌਂ ਮਣ ਤੇਲ ਹੋਵੇ ਨਾ ਰਾਧਾ ਨੱਚੇ। ਫਿਰ ੨੩ ਅਕਤੂਬਰ ੧੯੭੭ ਨੂੰ ਹੀ ਗ੍ਰਹਿ ਵਿਭਾਗ ਨੇ ਸ਼ਿਮਲੇ ਤੋਂ ਹੀ ਸੂਬਾਈ ਸਰਕਾਰਾਂ ਨੂੰ ਲਿਖੇ ਪੱਤਰ ਵਿਚ ਇਹ ਸਪੱਸ਼ਟ ਕਰ ਦਿੱਤਾ ਕਿ ਅੰਗਰੇਜ਼ੀ ਵਿਚ ਲਿਖੇ ਪੱਤਰ ਵੀ ਪੂਰੀ ਛਾਣ ਬੀਣ ਅਤੇ ਸਲਾਹ ਮਸ਼ਵਰੇ ਤੋਂ ਬਾਦ ਹੀ ਕੂਕਿਆਂ ਤੱਕ ਪਹੁੰਚਾਏ ਜਾਣ।[12]

ਸਮਾਂ ਬੀਤਣ ਨਾਲ ਜਿਵੇਂ ਜਿਵੇਂ ਕੂਕੇ ਸਿੰਘ ਗੁਰੂ-ਦਰਸ਼ਨਾਂ ਲਈ ਰੰਗੂਨ ਪੁੱਜਣ ਵਿਚ ਤੇਜ਼ੀ ਫੜ ਰਹੇ ਸਨ, ਇਸ ਨੂੰ ਲਹਿਰ ਦਾ ਤਿੱਖਾ ਹੋਣਾ ਮੰਨ ਕੇ, ਸਰਕਾਰ ਕੈਦੀ

ਕੂਕਿਆਂ ਨੂੰ ਹੋਰ ਮਾਨਸਿਕ ਯੰਤਰਣਾਵਾਂ ਵਿਚੋਂ ਲੰਘਾਉਣ 'ਤੇ ਤੁਲੀ ਹੋਈ ਸੀ। ਹੁੰਦਾ ਇਹਨਾਂ ਪੱਤਰਾਂ ਵਿਚ ਘਰਾਂ ਦੀਆਂ ਮੁਸ਼ਕਿਲਾਂ ਅਤੇ ਗ੍ਰਹਿਸਤ ਦੇ ਝਮੇਲਿਆਂ ਦੇ ਰੰਡੀ-ਰੋਣਿਆਂ ਦਾ ਵਰਣਨ ਹੀ ਸੀ, ਪਰ ਸਰਕਾਰ ਆਪਣੇ ਬਾਗੀਆਂ ਨੂੰ ਮਿਸਾਲੀ ਸਜ਼ਾਵਾਂ ਦੇ ਕੇ, ਰਾਜ ਦੀ ਉਮਰ ਲੰਮੀ ਕਰਨ ਦੇ ਭਰਮ ਪਾਲ ਰਹੀ ਸੀ। ਇਸ ਦੌਰ ਵਿਚੋਂ ਲੰਘਣ ਵਾਲੇ ਅਣਖੀਲੇ ਕੂਕਿਆਂ ਦੇ ਸਿਰੜ ਨੂੰ ਤਾਂ ਉਹਨਾਂ ਦੇ ਦੁਸ਼ਮਣ ਵੀ ਸਲਾਮਾਂ ਕਰਦੇ ਸਨ। ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਵਿਚ ਪੰਜਾਬੀ ਗੌਰਵ ਦਾ ਪ੍ਰਤੀਕ ਬਣ ਕੇ ਉੱਭਰਨ ਵਾਲੇ ਭਾਈ ਮਹਾਰਾਜ ਸਿੰਘ ਅਤੇ ਗ਼ਦਰੀ ਸਿਪਾਹੀਆਂ ਤੋਂ ਬਾਅਦ ਵੱਡੀ ਗਿਣਤੀ ਅਤੇ ਲੰਮੇ ਸਮੇਂ ਤੱਕ, ਸਤਿਗੁਰੂ ਰਾਮ ਸਿੰਘ, ਉਹਨਾਂ ਦੇ ਸੂਬੇ ਅਤੇ ਨਾਮਧਾਰੀ ਸਿੰਘ ਹੀ ਸਨ।

ਭਾਰਤ ਸਰਕਾਰ ਦੇ ਵਿਦੇਸ਼ ਵਿਭਾਗ ਦੇ ਸਕੱਤਰ ਥੋਰਨਟੋਨ ਨੂੰ ਪੰਜਾਬ ਸਰਕਾਰ ਦੇ ਕਾਇਮ ਮੁਕਾਮ ਸਕੱਤਰ, ਲੈਪਲ ਐਚ. ਗ੍ਰਿਫਿਨ ਨੇ ੨੭ ਜੂਨ, ੧੮੭੬ ਨੂੰ ਸ਼ਿਮਲੇ ਤੋਂ ਲਿਖਿਆ ਕਿ ਉਹ ਭਾਰਤ ਸਰਕਾਰ ਦੇ ੮ ਮਾਰਚ ਦੇ "ਗੁਪਤ ਪੱਤਰ" ਦੇ ਜੁਆਬ ਵਿਚ, ਕੂਕਾ ਬੰਦੀਆਂ ਬਾਰੇ ਜ਼ਿਲ੍ਹਾ ਅਧਿਕਾਰੀਆਂ ਤੋਂ ਪੁੱਛ ਗਿੱਛ ਕਰਦਾ ਥੋੜ੍ਹਾ ਅਵੇਰ ਕਰ ਬੈਠਾ ਹੈ, ਕਿਉਂ ਜੁ ਕੁਝ ਅਫਸਰ ਵੀ ਹਾਜ਼ਰ ਨਹੀਂ ਸਨ। ਇਹ ਪੁੱਛਿਆ ਗਿਆ ਸੀ ਜੇ ਕੂਕਾ ਸੂਬਿਆਂ ਨੂੰ ਵਾਪਸ ਭੇਜ ਦਿੱਤਾ ਜਾਵੇ ਤਾਂ ਕੋਈ ਸਮੱਸਿਆ ਤਾਂ ਨਹੀਂ ਉੱਠੇਗੀ। ਇਸ ਪੱਤਰ ਮੁਤਾਬਿਕ ਫੀਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਅਤੇ ਲਾਹੌਰ ਦਾ ਕਮਿਸ਼ਨਰ (ਉਦੋਂ ਫੀਰੋਜ਼ਪੁਰ ਲਾਹੌਰ ਕਮਿਸ਼ਨਰੀ ਵਿਚ ਆਉਂਦਾ ਸੀ) ਇਸ ਵਿਚਾਰ ਦੇ ਸਨ ਕਿ (ਸਾਰੇ ਸੂਬੇ) ਜਵਾਹਰ ਸਿੰਘ, ਮਲੂਕ ਸਿੰਘ ਅਤੇ ਮਾਨ ਸਿੰਘ ਜੇ ਵਾਪਸ ਆ ਜਾਣ ਤਾਂ ਇਹ ਸਾਡੇ ਲਈ ਅਣਸੁਖਾਵਾਂ ਜਾਂ ਖ਼ਤਰਨਾਕ ਨਹੀਂ ਹੋਵੇਗਾ। ਪ੍ਰੰਤੂ ਸਰ ਹੈਨਰੀ ਡੇਵੀਅਸ, ਕੂਕਿਆਂ ਬਾਰੇ ਆਮ ਵਿਚਾਰ ਦੇ ਤਹਿਤ ਅਤੇ ਕੁਝ ਉਹਨਾਂ ਗਤੀਵਿਧੀਆਂ ਕਰਕੇ ਜਿਹੜੀਆਂ ਇਸ ਫਿਰਕੇ ਵਿਚ ਹੋ ਰਹੀਆਂ ਸਨ (ਕੂਕੇ ਸਿੰਘ ਭੋਗ ਪਾਠ, ਚੰਡੀ ਦੀ ਵਾਰ, ਹਵਨ ਯੱਗ ਆਦਿ ਕਰਕੇ ਅੰਗਰੇਜ਼ ਸਰਕਾਰ ਦੀਆਂ ਨਜ਼ਰਾਂ ਵਿਚ, ਕਥਿਤ ਤੌਰ 'ਤੇ ਉਸੇ ਦੁਰਗਾ ਜਾਂ ਆਦਿ ਸ਼ਕਤੀ ਨੂੰ, ਜੋ ਅਸੁਰ ਸੰਘਾਰਦੀ ਹੈ। ਜਿਸ ਸੰਬੰਧ ਵਿਚ ਮੁਗਲਾਂ ਨਾਲ ਟੱਕਰ ਲੈਣ ਤੋਂ ਪਹਿਲਾਂ, ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕੁਝ ਕਾਰਵਾਈਆਂ ਕੀਤੀਆਂ ਸਨ, ਨੂੰ ਫਿਰ ਧਿਆ ਰਹੇ ਸਨ, ਉਹ ਗੁਰੂ ਦਰਸ਼ਨਾਂ ਲਈ ਰੰਗੂਨ ਧੜਾ ਧੜ ਜਾ ਰਹੇ ਸਨ, ਭੈਣੀ ਸਾਹਿਬ ਦਾ ਲੰਗਰ ਚੱਲਦਾ ਰੱਖਣ ਲਈ ਆਪਣੀਆਂ ਜ਼ਮੀਨਾਂ ਵੀ ਵੇਚ ਰਹੇ ਸਨ ਅਤੇ ਭੈਣੀ ਸਾਹਿਬ ਦੇ ਇਰਦ ਗਿਰਦ ਵੀ ਕੂਕਿਆਂ ਦੀਆਂ ਫੌਜਾਂ ਕਾਫੀ ਗਿਣਤੀ ਵਿਚ ਉੱਤਰੀਆਂ ਰਹਿੰਦੀਆਂ ਸਨ— ਕਿਸੇ ਵੀ ਕੂਕਾ ਬੰਦੀ ਦੇ ਪੰਜਾਬ ਵਾਪਸ ਭੇਜੇ ਜਾਣ ਦੀ ਸਲਾਹ ਦੇਣੀ ਮੁਨਾਸਬ ਨਹੀਂ ਸਨ ਸਮਝਦੇ।[13]* ਤੇ ਭਾਰਤ ਸਰਕਾਰ ਦੇ ਗ੍ਰਹਿ ਵਿਭਾਗ (ਅਦਾਲਤੀ) ਨੇ ਪੰਜਾਬ ਸਰਕਾਰ ਦੇ ਲਾਟ ਡੇਵੀਅਸ ਦੀ ਰਾਇ ਤੇ ਆਪਣੀ ਪ੍ਰਵਾਨਗੀ ਦੀ ਮੋਹਰ, ੨੭ ਜੂਨ ੧੮੭੬ ਈ. ਨੂੰ ਹੀ ਲਾ ਦਿੱਤੀ ਸੀ।

ਇਹ ਜਾਣ ਕੇ ਕਿ ੧੮੭੪ ਵਿਚ, ਚੁਨਾਰ ਕਿਲ੍ਹੇ ਦੀ ਨਿਗਰਾਨੀ ਕਰਦੇ ਕੁਝ ਸਿੱਖ ਸੈਨਿਕ, ਬੰਦੀ ਕੂਕਾ ਸੂਬਿਆਂ ਨਾਲ ਗੁਪਤ ਪੱਤਰ ਵਿਹਾਰ ਕਰਦੇ ਰਹੇ ਹਨ, ਸਰਕਾਰ

* ਲੈਫਟੀਨੈਂਟ ਗਵਰਨਰ

ਨੇ ਚੁਸਤੀ ਵਰਤਦਿਆਂ, ਇਹ ਹੁਕਮ ਗ੍ਰਹਿ ਵਿਭਾਗ ਵੱਲੋਂ ੧੭ ਅਕਤੂਬਰ ੧੮੮੧ ਨੂੰ ਜਾਰੀ ਕਰਵਾ ਦਿੱਤਾ ਸੀ ਕਿ ਉਸ ਡਿਊਟੀ ਤੇ ਜਾਂ ਉਂਝ ਵੀ ਚੁਨਾਰ ਕਿਲ੍ਹੇ ਵਿਚ, ਸਿੱਖ ਸੈਨਿਕਾਂ ਵਾਲੀ ਕੋਈ ਕੰਪਨੀ ਨਹੀਂ ਭੇਜੀ ਜਾਏਗੀ।[14]

ਹੁਣ ਅਸੀਂ ਉਸ ਪੱਤਰ ਦੀ ਨਕਲ ਜੋ ਪੰਜਾਬੀ ਵਿਚੋਂ ਅੰਗਰੇਜ਼ੀ ਵਿਚ ਅਨੁਵਾਦ ਕਰਕੇ ਸੂਬਾ ਮਾਨ ਸਿੰਘ ਹੋਰਾਂ ਤੱਕ ਪੁਚਾਈ ਗਈ ਸੀ ਹੇਠਾਂ ਦੇ ਰਹੇ ਹਾਂ ਤਾਂ ਜੁ ਘਰਾਂ ਦੇ ਜੀਆਂ ਨੂੰ ਕੀ ਕੀ ਮੁਸੀਬਤਾਂ ਝੱਲਣੀਆਂ ਪਈਆਂ, ਕਿਹੜੀਆਂ ਗਮਾਂ ਦੀਆਂ ਚੱਕੀਆਂ ਉਹਨਾਂ ਨੂੰ ਝੋਣੀਆਂ ਪਈਆਂ, ਦੁੱਖਾਂ ਦੇ ਪਹਾੜ ਨਿਤਾਣੀਆਂ ਜਿੰਦਾਂ 'ਤੇ ਕਿਵੇਂ ਟੁੱਟਦੇ ਰਹੇ, ਰਿਸ਼ਤੇ ਨਾਤੇ ਕਿਵੇਂ ਗਰਜ਼ਾਂ ਤੱਕ ਸੀਮਤ ਹੋ ਕੇ ਰਹਿ ਗਏ ਅਤੇ ਗੱਭਰੂ ਪੁੱਤਰਾਂ ਧੀਆਂ ਦੀ ਮੌਤ ਦੇ ਸਦਮੇ ਪਰਦੇਸ ਬੈਠੇ ਸੂਬਾ ਮਾਨ ਸਿੰਘ ਹੋਰਾਂ ਨੇ, ਕਿਵੇਂ ਜਰੇ ਹੋਣਗੇ, ਇਸ ਦਾ ਕੁਝ ਅੰਦਾਜ਼ਾ, ਸਾਡੇ ਦਰਦਾਂ ਪਰੁੰਨੇ ਇਤਿਹਾਸ ਦੇ ਪਾਠਕਾਂ ਨੂੰ ਹੋ ਸਕੇ—

"ਲਿਫਾਫੇ ਤੇ ਪਤਾ—

ਮਿਲੇ ਮੇਰੇਪਤੀ ਮਾਨ ਸਿੰਘ ਕੂਕਾ, ਕੈਦੀ ਕਿਲ੍ਹਾਚੁਨਾਰ ਜ਼ਿਲ੍ਹਾ ਬਨਾਰਸ ਨੂੰ ਭੇਜਣ ਵਾਲੀ : ਮੁਸੰਮਤ (ਸ੍ਰੀਮਤੀ ਲਈ ਵਰਤਿਆ ਜਾਂਦਾ ਉਰਦੂ ਸ਼ਬਦ) ਜੀਵਨੀ, ਪਤਨੀ ਮਾਨ ਸਿੰਘ ਕੂਕਾ ਪਿੰਡ ਸੈਦੋਕੀ, ਥਾਣਾ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਫਿਰੋਜ਼ਪੁਰ ਮਿਤੀ ੨੬ ਅਕਤੂਬਰ ੧੮੮੨

ਪੱਤਰ ਦਾ ਮਜ਼ਮੂਨ—

ਗਿਆਤ ਹੋਵੇ, ਮੁਸੰਮਤ ਜੀਵਨੀ ਪਤਨੀ ਮਾਨ ਸਿੰਘ ਅਤੇ ਗੁਰਬਖਸ਼ ਸਿੰਘ ਵੱਲੋਂ ਸਾਡੀ ਫਤੇਹ-ਸਤਕਾਰ ਜੋਗ ਸਾਡੇ ਭਾਈ ਮਾਨ ਸਿੰਘ, ਜੋ ਸਾਡੇ ਤੇ ਬੜੇ ਦਿਆਲੂ ਹਨ, ਅਕਾਲਪੁਰਖ ਉਹਨਾਂ ਦੀ ਸੰਭਾਲ ਕਰੇ, ਕਿ ਇਹ ਪੱਤਰ ਲਿਖੇ ਜਾਣ ਦੀ ਘੜੀ (ਇੱਥੇ ਸਾਡੇ ਪਾਸੇ), ਸਭ ਸੁੱਖ ਸਾਂਦ ਖੈਰੀਅਤ ਹੈ ਅਤੇ ਅਸੀਂ ਹਮੇਸ਼ਾਂ ਤੁਹਾਡੇ ਭਲੇ ਵਾਸਤੇ ਅਰਦਾਸਾਂ ਕਰਦੇ ਰਹਿੰਦੇ ਹਾਂ। ਸੁੰਦਰ ਸਿੰਘ ਅਤੇ ਪਾਖਰ ਸਿੰਘ ਬਿਲਕੁਲ ਠੀਕ ਠਾਕ ਸਨ। ਸਾਡੇ ਕੋਲ ਗੁਜ਼ਾਰੇ ਜੋਗਾ ਅੰਨ ਪਾਣੀ ਹੈ। ਤੁਸੀਂ ਕਿਸੇ ਤਰ੍ਹਾਂ ਦੀ ਚਿੰਤਾ ਨਹੀਂ ਕਰਨੀ। (ਇਸ ਵਰ੍ਹੇ) ਫਸਲਾਂ ਚੰਗੀਆਂ ਲੱਗ ਗਈਆਂ ਹਨ।

ਤੁਹਾਨੂੰ ਚਤਰ ਸਿੰਘ ਦੇ ਚਲਾਣੇ ਦਾ ਸ਼ਾਇਦ ਪਤਾ ਲੱਗ ਗਿਆ ਹੋਵੇਗਾ। ਉਹਦੀ ਵਿਧਵਾ ਘਰ ਵਾਲੀ ਦੇ ਮਾਪੇ, ਉਹਨੂੰ ਕਿਤੇ ਹੋਰ ਥੇ ਬਹਾਉਣਾ ਚਾਹੁੰਦੇ ਹਨ। ਅਤੇ ਅਸੀਂ ਉਹਨਾਂ ਨੂੰ ਅਜੇਹਾ ਕਰਨ ਤੋਂ ਹਟਾਉਣ ਤੋਂ ਅਸਮਰੱਥ ਹਾਂ। ਜੇ ਤੁਸੀਂ ਸਰਕਾਰੇ ਆਪਣਾ ਰਸੂਖ ਵਰਤ ਕੇ, ਕੁਝ ਕਰ ਸਕਦੇ ਹੋ ਤਾਂ ਕਿਰਪਾ ਕਰਕੇ ਜ਼ਰੂਰ ਕਰਨਾਂ। ਨਹੀਂ ਤਾਂ ਸਾਡੀ ਇਸ ਸੰਬੰਧ ਵਿਚ ਕੋਈ ਪੇਸ਼ ਨਹੀਂ ਜਾਏਗੀ। ਮੌੜਿਆ (ਪਿੰਡ) ਪਿੱਛੇ ਵਿਖੇ (ਬੰਦੀ-ਸੂਬਾ) ਹੁਕਮਾ ਸਿੰਘ ਹੋਰਾਂ ਦੇ ਪਰਿਵਾਰ ਵਿਚ ਭੀ ਸਭ ਸੁੱਖ-ਸਾਂਦ ਹੈ। ਤੁਹਾਡੇ ਪੁੱਤਰ ਸੁੰਦਰ ਸਿੰਘ ਨੇ "ਗ੍ਰੰਥ ਸਾਹਿਬ" ਦਾ ਪਾਠ ਕਰਨਾ ਸੰਪੂਰਨ ਕਰ ਲਿਆ ਹੈ। ਇਸ ਤੋਂ ਅਗਲਾ ਪੱਤਰ ਦਾ ਹਿੱਸਾ ਇਕੱਲੀ ਬੀਬੀ ਜਿਊਣੀ ਵੱਲੋਂ ਹੈ (ਗੁਰਬਖਸ਼ ਸਿੰਘ ਸੂਬਾ ਜੀ ਦਾ ਭਾਈ ਹੋ ਸਕਦਾ ਹੈ)।

ਪਾਖਰ ਤੇ ਸੁੰਦਰ ਉਹੋ ਜਿਹਾ ਵਿਹਾਰ ਨਹੀਂ ਕਰਦੇ, ਜਿਹੇ ਜਿਹਾ ਮੇਰੀ ਮਨਸ਼ਾ ਹੁੰਦੀ ਹੈ ਅਤੇ ਇਸ ਮੁਆਮਲੇ ਵਿਚ ਮੈਂ ਦੋਹਾਂ ਤੋਂ ਹੀ ਰਾਜ਼ੀ ਨਹੀਂ ਹਾਂ। ਮੈਂ ਉਵੇਂ ਹੀ ਕਰਾਂਗੀ

ਜਿਵੇਂ ਤੁਸੀਂ ਮੈਨੂੰ ਹੁਕਮ ਦਿਓਗੇ। ਕਿਉਂਕਿ ਓਹ ਦੋਵੇਂ ਮੇਰੇ ਮੁਤਾਬਿਕ ਚੱਲਣ ਨੂੰ ਤਿਆਰ ਨਹੀਂ ਮੈਂ (ਹੋਰ ਜ਼ਿਆਦਾ) ਹੁਣ ਉਹਨਾਂ ਨਾਲ ਨਹੀਂ ਕੱਟ ਸਕਦੀ। ਮੈਂ ਇਧਰ ਆਉਣ ਲਈ ਤਿਆਰ ਹਾਂ ਅਤੇ ਜੇ ਤੁਸੀਂ ਮੈਨੂੰ ਇੱਥੇ ਸੱਦ ਸਕੋ ਤਾਂ। ਘਣੀਏ ਦੇ ਜੀਤਾ ਦੀ ਵਿਧਵਾ (ਇਹ ਜੀਤਾ ਸਿੰਘ ਮੁਸੰਮਤ ਰਾਮੀ ਦਾ ਜਿਹੜਾ ਸਹੁਰਾ ਸੀ ਉਹ ਹੈ। ਜਿਸ ਤੋਂ ਤੁਸੀਂ ਇਹ ਘੋੜੀ ਲਿਆਂਦੀ ਸੀ, ਜਿਹੜੀ ਬਾਅਦ ਵਿਚ ਮਰ ਗਈ ਸੀ, ਹੁਣ ਉਸ ਘੋੜੀ ਦੀ ਕੀਮਤ ਮੈਥੋਂ ਵਸੂਲਣ ਲਈ ਆਖ ਰਹੀ ਹੈ। ਮੇਰੀ ਧੀ ਰਾਮੀ ਅਤੇ ਉਹਦਾ ਸਹੁਰਾ ਜੀਤਾ ਸਿੰਘ ਦੋਵੇਂ ਮਰ ਚੁੱਕੇ ਹਨ ਅਤੇ ਹੁਣ ਜੀਤਾ ਸਿੰਘ ਦੀ ਵਿਧਵਾ ਉਸ ਘੋੜੀ ਦੀ ਕੀਮਤ ਮੰਗ ਰਹੀ ਹੈ। ਮੈਂ ਇਹ ਮੁਆਮਲੇ ਤੁਹਾਡੇ 'ਤੇ ਛੱਡਦੀ ਹਾਂ। ਉਹ (ਵਿਧਵਾ ਜੀਤਾ ਸਿੰਘ ਦੀ) ਕਹਿੰਦੀ ਹੈ ਕਿ ਮੈਂ ਤੁਹਾਨੂੰ ਵੇਖ ਲਵਾਂਗੀ ਭਾਵ ਸਾਡੇ ਖਿਲਾਫ ਅਦਾਲਤ ਵਿਚ ਜਾਵੇਗੀ—(ਕਿਉਂਕਿ ਉਹ ਕੂਕਾ ਪਰਿਵਾਰ ਨਹੀਂ)। ਇਸ ਜੀਤਾ ਸਿੰਘ ਦੀ ਘਰ ਵਾਲੀ ਦਾ ਮਾਂ ਪਿਓ ਦੋਵੇਂ ਮਰ ਗਏ ਹਨ ਤੇ ਉਹ ਆਪਣੇ ਦਾਦੇ ਪਾਸ ਰਹਿੰਦੀ ਹੈ। ਉਸਦਾ ਦਾਦਾ ਉਹਨੂੰ ਸਾਡੇ ਪਾਸ ਨਹੀਂ ਭੇਜਣ ਦੇਵੇਗਾ (ਨਿਬੇੜੇ ਵਾਸਤੇ)- ਪਾਖਰ ਸਿੰਘ ਦੀ ਘਰ ਵਾਲੀ ਘਰ ਆ ਗਈ ਹੈ।

ਤੁਸੀਂ ਮੇਰੇ ਖ਼ਤ ਦਾ ਜੁਆਬ ਮੈਨੂੰ ਥਾਣਾ ਨਿਹਾਲ ਸਿੰਘ ਵਾਲਾ ਦੇ ਪਤੇ 'ਤੇ ਭੇਜਣਾ ਕਿਉਂਕਿ ਮੈਨੂੰ ਮੋਗੇ ਤੋਂ ਜਾ ਕੇ ਇਹ ਲੈਣਾ ਔਖਾ ਹੈ ਜੋ ਇਥੋਂ ੧੮ ਮੀਲ ਦੂਰ ਹੈ। ਪਰ ਮਜ਼ਬੂਰੀ ਵਿਚ ਜਾਣਾ ਪੈਂਦਾ ਹੈ। ਇਸ ਲਈ ਮਿਹਰਬਾਨੀ ਕਰਕੇ ਅੱਗੇ ਤੋਂ ਥਾਣਾ ਨਿਹਾਲ ਸਿੰਘ ਵਾਲਾ ਦੇ ਪਤੇ 'ਤੇ ਭੇਜਣਾ। ਗੁਰਬਖਸ਼ ਸਿੰਘ ਅਤੇ ਭਾਈਚਾਰੇ ਦੇ ਹੋਰਨਾਂ ਜੀਆਂ ਵੱਲੋਂ ਤੁਹਾਨੂੰ ਫਤੇਹ ਬੁਲਾਈ ਪਰਵਾਨ ਹੋਵੇ। ਦੋ ਵੇਰ, ਮੈਂ ਤੁਹਾਡੀ ਰਿਹਾਈ ਲਈ, ਲਾਹੌਰ ਜਾ ਕੇ ਕਾਗਜ਼ ਪੇਸ਼ ਕਰ ਆਈ ਹਾਂ। ਮੈਨੂੰ ਅਜੇ ਤੱਕ ਕੋਈ ਜੁਆਬ ਨਹੀਂ ਮਿਲਿਆ। ਇਸ ਲਈ ਇਸ ਕੰਮ ਵਿਚ ਮੇਰੀ ਕੋਈ ਵਾਹ ਨਹੀਂ। ਜੇ ਤੁਸੀਂ ਲਿਖੋਗੇ ਤਾਂ ਮੈਂ ਫਿਰ ਵੀ ਕਾਗਜ਼ ਪੇਸ਼ ਕਰਨ ਦਾ ਕੋਈ ਸਬੱਬ ਬਣਾ ਲਵਾਂਗੀ। ਮੇਰੇ ਹੁਣ ਤੱਕ ਦੇ ਲਿਖੇ, ਤਿੰਨ ਪੱਤਰਾਂ ਦਾ ਆਪ ਵਲੋਂ ਕੋਈ ਜੁਆਬ ਨਹੀਂ ਆਇਆ। ਮੈਨੂੰ ਕੋਈ ਪਤਾ ਨਹੀਂ ਇਹ ਤੁਹਾਡੇ ਤੱਕ ਪੁੱਜੇ ਹਨ ਜਾਂ ਨਹੀਂ। ਕਿਰਪਾ ਕਰਕੇ ਜੁਆਬ ਜ਼ਰੂਰ ਦੇਣਾ ਅਤੇ ਛੇਤੀ ਛੇਤੀ ਦੇਣਾ।"[15]

ਇਸ ਖ਼ਤ ਦੇ ਜੁਆਬ ਵਿਚ ਸੂਬਾ ਮਾਨ ਸਿੰਘ ਹੋਰਾਂ ਦਾ ਖ਼ਤ ਉਹਨਾਂ ਦੀ ਪਤਨੀ ਜਿਉਣੀ ਦੇ ਨਾਮ ਖ਼ਤ ਕਿਉਂਕਿ ਉਹ ਬੀਮਾਰ ਸੀ, ਸੋ ਉਸਦੇ ਪੁੱਤਰ ਸੁੰਦਰ ਸਿੰਘ ਨੂੰ ਥਾਣੇ ਵਿਚ ਬੁਲਾ ਕੇ ੬ ਜੁਲਾਈ ੧੮੮੬ ਈ. ਨੂੰ ਦੇ ਦਿੱਤਾ ਗਿਆ। ਇਹ ਇਤਲਾਹ ਡੀ.ਸੀ. ਫੀਰੋਜ਼ਪੁਰ ਨੇ ਪੰਜਾਬ ਸਰਕਾਰ ਨੂੰ ਭੇਜ ਦਿੱਤੀ ਸੀ। ਉੱਪਰ ਵਰਣਿਤ ਕਿਹੋ ਜਿਹੇ ਦਰਦਨਾਕ ਹਾਲਤ ਵਾਲੇ ਖ਼ਤ ਦਾ ਜੁਆਬ, ਚਹੁੰਆਂ ਸਾਲਾਂ ਬਾਦ ਪਹੁੰਚਣਾ ਹੀ ਗੁਲਾਮ ਦੇਸ਼ ਪ੍ਰਤੀ ਸਰਕਾਰੀ ਨਿਸ਼ਠੁਰਤਾ ਦੀ ਮੂੰਹ ਬੋਲਦੀ ਤਸਵੀਰ ਹੈ।

੧੮੮੭ ਈ. ਵਿਚ ਮਲਕਾ ਵਿਕਟੋਰੀਆ, ਇੰਗਲੈਂਡ ਦੀ ਮਹਾਰਾਣੀ ਦੀ ਜੁਬਲੀ ਮਨਾਈ ਜਾਣੀ ਸੀ। ਇਸ ਸੰਬੰਧ ਵਿਚ ਸਰਕਾਰ ਨੇ ਕੁਝ ਸਿਆਸੀ ਕੈਦੀਆਂ ਨੂੰ ਵੀ ਰਿਹਾ ਕਰਨ ਦਾ ਲਾਹਾ ਖੱਟਣਾ ਚਾਹਿਆ। ਕਿਉਂਕਿ ਹਜ਼ਾਰੀ ਬਾਗ ਜੇਲ੍ਹ ਵਿਚ ਸੂਬਾ ਸਾਹਿਬ ਸਿੰਘ ਚਿਰੋਕਣੇ ਅਕਾਲ ਚਲਾਣਾ ਕਰ ਗਏ ਸਨ ਇਸ ਲਈ ਸੂਬਾ ਕਾਹਨ

ਸਿੰਘ ਨਿਹੰਗ ਵੀ ਚੁਨਾਰ ਭੇਜ ਦਿੱਤੇ ਗਏ ਸਨ ਸੂਬਾ ਮਾਨ ਸਿੰਘ ਤੇ ਹੁਕਮਾ ਸਿੰਘ ਹੋਰਾਂ ਪਾਸ। ਜਿਸ ਸੂਬਾ ਮਾਨ ਸਿੰਘ ਨੂੰ ਪਹਿਲਾਂ ਤਿੰਨ ਵਰ੍ਹੇ ਤੱਕ ਕੈਦ ਰੱਖਣ ਦੀ ਸਿਫਾਰਸ਼ ਸੀ। ਪੂਰੇ ੧੫ ਸਾਲ ਤੇ ੧ ਮਹੀਨਾ ਕੈਦ ਵਿਚ ਰੱਖ ਕੇ ਉਹਨਾਂ ਨੂੰ ਸੂਬਾ ਹੁਕਮਾ ਸਿੰਘ ਹੋਰਾਂ ਦੇ ਨਾਲ ਹੀ ਉੱਪਰੋਂ ਤਾਰ ਆਉਣ 'ਤੇ ਰਿਹਾਈ ਦੇ ਹੁਕਮਾਂ ਦੀ, ਲੈਫਟੀਨੈਂਟ ਕਰਨਲ ਡਬਲਯੂ. ਈ. ਮਨੀ, ਕਮਾਂਡੈਂਟ ਚੁਨਾਰ ਫੋਰਟ ਨੇ ਉਹਨਾਂ ਨੂੰ ੧੮ ਫਰਵਰੀ ੧੮੯੭ ਨੂੰ ਰਿਹਾਅ ਕਰਕੇ ਪੰਜਾਬ ਭੇਜ ਦਿੱਤਾ। ਇਹ ਸ਼ਰਤਾਂ ਲਾਈਆਂ ਗਈਆਂ ਕਿ ਆਪਣੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਅਤੇ ਪੁਲੀਸ ਕਪਤਾਨ ਦੀ ਪੂਰਵ ਮਨਜ਼ੂਰੀ ਬਿਨਾਂ ਉਹ ਪਿੰਡ ਸੈਦੋਕੀ ਦੀ ਜੂਹ ਵਿਚੋਂ ਬਾਹਰ ਨਹੀਂ ਜਾ ਸਕਣਗੇ।[16]

ਸੂਬਾ ਮਾਨ ਸਿੰਘ ਦੇ ਪਿੰਡ ਵਿਚ ਇਕ ਉਦਾਸੀ ਸੰਤ ਸਰਨਦਾਸ ਹੋਏ ਹਨ, ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ, ਸੂਬਾ ਜਵਾਹਰ ਸਿੰਘ ਦਾ ਸੰਬੰਧ ਜੋੜਨ ਵਾਲੇ ਸਨ। ਸੂਬਾ ਮਾਨ ਸਿੰਘ ਉਹਨਾਂ ਅਤੇ ਸੂਬਾ ਜਵਾਹਰ ਸਿੰਘ ਦੀ ਪ੍ਰੇਰਣਾ ਨਾਲ ਹੀ ਨਾਮਧਾਰੀ ਪੰਥ ਵਿਚ ਆਏ ਸਨ। ਇਕ ਵੇਰ ਸੂਬਾ ਜਵਾਹਰ ਸਿੰਘ ਦੀ ਕ੍ਰਿਪਾ ਨਾਲ ਹੀ ਆਪ ਮੌਤ ਦੇ ਮੂੰਹ ਵਿਚੋਂ ਨਿਕਲ ਕੇ ਮੁੜੇ ਸਨ। ਅਜਿਹਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ ਵਿਚ ਦਰਜ ਹੈ।[17]

ਇਸ ਸਮੇਂ ਟੌਂਕ ਦਾ ਨਵਾਬ ਮੁਹੰਮਦ ਅਲੀ ਖਾਨ ਵੀ ਚੁਨਾਰ ਕਿਲ੍ਹੇ ਵਿਚ ਹੀ ਕੈਦ ਸੀ। ਸਿਆਸੀ ਕੈਦੀਆਂ ਲਈ ਇਸ ਨੂੰ ਸੁਰੱਖਿਅਤ ਕਿਲ੍ਹਾ ਸਮਝਿਆ ਜਾਂਦਾ ਸੀ।

ਗੁਰੂ ਹਰੀ ਸਿੰਘ ਜੀ ਆਪਣੇ ਬਚਨ-ਬਿਲਾਸਾਂ ਵਿਚ ਅਕਸਰ ਹੀ ਇਹ ਫੁਰਮਾਉਂਦੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਅਰਦਾਸਾਂ ਕਰੋ। ਉਹਨਾਂ ਦੇ ਆਇਆਂ ਹੀ ਧਰਮ ਤੁਰਨਾ ਹੈ। ਸਤਿਗੁਰੂ ਰਾਮ ਸਿੰਘ ਭੁੱਲੀ ਭਟਕੀ ਲੁਕਾਈ ਲਈ ਇਕ ਚਾਨਣ-ਮੁਨਾਰਾ ਬਣ ਕੇ ਇਸ ਧਰਤੀ 'ਤੇ ਉੱਭਰੇ ਸਨ। ਧਰਮ ਕੀ ਹੈ ? ਗਊ ਗਰੀਬ ਦੇ ਗਲੋਂ ਛੁਰੀ ਲਹਿਣੀ। 'ਗਊ-ਗਰੀਬ', ਸ਼ੋਸ਼ਿਤ, ਪੀੜਿਤ, ਵੰਚਿਤ, ਉਜੜੀ-ਥੁੜੀ ਅਤੇ ਮੁੱਢਲੀਆਂ ਲੋੜਾਂ ਦੀ ਪੂਰਤੀ ਤੋਂ ਮਹਿਰੂਮ ਲੋਕਾਈ ਦਾ ਪ੍ਰਤੀਕ ਹੈ। ਸਤਿਗੁਰੂ ਰਾਮ ਸਿੰਘ ਇਕ ਵਿਚਾਰ ਦਾ ਨਾਮ ਹੈ। ਵਿਚਾਰ ਜੋ ਉਨ੍ਹੀਵੀਂ ਸਦੀ ਵਿਚ ਬਸਤੀਵਾਦ, ਸਾਮੰਤਵਾਦ ਅਤੇ ਧਾਰਮਿਕ ਪੋਂਗਾਵਾਦ ਦੇ ਖਿਲਾਫ ਜੂਝਿਆ। ਸੂਬਾ ਮਾਨ ਸਿੰਘ ਜਿਹੇ ਨਾਇਕਾਂ ਨੇ ਆਪਣੀਆਂ ਜਵਾਨੀਆਂ ਇਸ ਪਵਿੱਤਰ ਵਿਚਾਰ ਦੇ ਲੇਖੇ ਲਾ ਦਿੱਤੀਆਂ। ਇਹੋ ਗੱਲ ਗੁਰੂ ਹਰੀ ਸਿੰਘ ਵੀ ਮਹਿਸੂਸ ਕਰਦੇ ਹਨ ਕਿ ਜੇ ਬਿਲਕੁਲ ਗੁਮਨਾਮ ਜਿਹੇ, ਸੂਬਾ ਮਾਨ ਸਿੰਘ ਨੂੰ ਅੰਗਰੇਜ਼ ਬਗਾਵਤ ਦੇ ਦੋਸ਼ ਵਿਚ ਜਲਾਵਤਨ ਕਰ ਸਕਦੇ ਹਨ ਤਾਂ ਉਹਨਾਂ ਦਾ ਲਿਹਾਜ ਕਿਵੇਂ ਹੋ ਗਿਆ ?

ਬਾਹੋਵਾਲ ਜੀ ਦੇ ਸ਼ਬਦਾਂ ਵਿਚ—

"ਗੁਰੂ ਜੀ (ਗੁਰੂ ਹਰੀ ਸਿੰਘ) ਬਚਨ ਕੀਤਾ ਹੁਣ ਦਰਸ਼ਨ ਮੰਗੋ ਸਤਿਗੁਰੂ ਜੀ ਕਾ। ਏਡੀ ਖੁਸ਼ੀ ਹੋਰ ਕੋਈ ਨਹੀਂ। ਜਦ ਦਰਸ਼ਨ ਹੋਵੇਗਾ ਤਾਂ ਤਤਕਾਲ ਏਕ ਦਮ ਧਰਮ ਤੁਰ ਪਵੇਗਾ। ਗੋਡਿਆਂ ਭਾਰ ਤਾਂ ਤੁਰਨ ਲੱਗ ਪਿਆ ਹੈ, ਦਰਸ਼ਨ ਹੋਏ ਤਾਂ ਏਕ ਦਮ ਸੂਰਜ ਵਾਂਗੂ ਚਾਨਣਾ ਹੋਵੇਗਾ, ਹਨ੍ਹੇਰਾ ਚੁੱਕਿਆ ਜਾਵੇਗਾ। ਮਾਨ ਸਿੰਘ ਗਰੀਬ ਨੂੰ ਤਾਂ ਲੈ ਗਏ ਤੇ ਸਾਨੂੰ ਕਦ ਛੱਡਦੇ ਸੇ।"[18]

ਇਹ ਸੂਬਾ ਮਾਨ ਸਿੰਘ ਅਤੇ ਮਾਲਵੇ ਦੇ ਹੋਰ ਜਲਾਵਤਨ ਸੂਬਿਆਂ ਦਾ ਪ੍ਰਭਾਵ ਸੀ ਕਿ ਸਾਰੇ ਮਾਲਵੇ ਵਿਚ, ਕੌਮੀ-ਮੁਕਤੀ ਅੰਦੋਲਨ ਹੇਠ ਕਦੇ ਗ਼ਦਰ ਪਾਰਟੀ ਲਹਿਰ ਦੇ ਰੂਪ ਵਿਚ, ਕਦੇ ਰਿਆਸਤੀ ਪਰਜਾ ਮੰਡਲ ਦੇ ਰੂਪ ਵਿਚ, ਕਦੇ ਕਰਤਾਰ ਸਿੰਘ ਸਰਾਭਾ, ਕਦੇ ਸ਼ਹੀਦੇ ਆਜ਼ਮ ਭਗਤ ਸਿੰਘ ਅਤੇ ਕਦੇ ਊਧਮ ਸਿੰਘ ਸੁਨਾਮ ਦੇ ਰੂਪ ਵਿਚ ਸਿਰਲੱਥਾਂ ਦੇ ਪੂਰਾਂ ਦੇ ਪੂਰ ਮੈਦਾਨ ਵਿਚ ਉੱਤਰਦੇ ਰਹੇ। ਸੂਬਾ ਮਾਨ ਸਿੰਘ ਕਦੋਂ ਗੁਜ਼ਰੇ, ਜ਼ਾਹਰਾ ਤੌਰ 'ਤੇ ਪਿੰਡ ਹੀ ਗੁਜ਼ਰੇ ਹੋਣਗੇ। ਫ਼ੀਰੋਜ਼ਪੁਰ ਰਹਿਣ ਦੇ ਵੀ ਸੰਕੇਤ ਮਿਲਦੇ ਹਨ।

ਸੂਬਾ ਮਾਨ ਸਿੰਘ ਦਾ ਸਥਾਨ ਪੰਜਾਬ ਦੀ ਵੀਰ ਪਰੰਪਰਾ ਵਿਚ ਸੁਰੱਖਿਅਤ ਹੈ। ਸੈਦੋਕੇ ਵਿਚ ਇਹਨਾਂ ਦੀ ਯਾਦ ਵਿਚ ਪਿਛਲੇ ਸਾਲਾਂ ਤੋਂ ਮੇਲਾ ਮਨਾਉਣਾ ਸ਼ੁਰੂ ਹੋ ਗਿਆ ਹੈ।

## ਹਵਾਲੇ ਅਤੇ ਟਿਪਣੀਆਂ

1. ਜਨ ਸਾਹਿਤ ਦਾ ਸਤਿਗੁਰੂ ਰਾਮ ਸਿੰਘ ਵਿਸ਼ੇਸ਼ ਅੰਕ-ਮਈ, ਜੂਨ ਜੁਲਾਈ ੨੦੦੮-ਪਟਿਆਲਾ-ਸਫਾ-੫
2. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-(ਸੰ. ਜਸਵਿੰਦਰ ਸਿੰਘ) ੧੯੮੫-ਦਿੱਲੀ ਸਫਾ ੭੬-੭੭
3. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ (ਸੰ. ਭਾਈ ਨਾਹਰ ਸਿੰਘ ਭਾਈ ਕ੍ਰਿਪਾਲ ਸਿੰਘ) ੧੯੮੯-ਦਿੱਲੀ ਸਫਾ ੧੮੧
4. ਉਹੀ-੫੧੬-੧੭
5. ਉਹੀ-੫੦੮-੧੦
6. ਉਹੀ-੪੭੮-੭੯
7. ਉਹੀ-੪੮੫-੯੧
8. ਉਹੀ-੪੭੬
9. ਉਹੀ-੫੨੭-੨੮
10. ਉਹੀ-੭੬੨
11. ਸੰਤ ਖਾਲਸਾ-ਹਰਨਾਮ ਸਿੰਘ ਬਗੁਲੀਵਾਲਾ-ਦੂਜੀ ਛਾਪ-੧੯੫੮ ਈ., ਅੰਮ੍ਰਿਤਸਰ, ਸਫਾ-੫੬-੫੭
12. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-੭੬੨-੬੬
13. ਉਹੀ-769
14. ਕੂਕਾ ਮੂਵਮੈਂਟ (ਸੰ. ਜਸਵਿੰਦਰ ਸਿੰਘ) ੧੯੮੫-ਦਿੱਲੀ ੧੯੯-੨੦੧
15. ਉਹੀ-੨੦੩-੦੫
16. ਉਹੀ-੨੫੬-੫੭
17. ਲਾਲ ਏਹਿ ਰਤਨ-੩ (ਸੰ. ਪ੍ਰਿੰਸੀਪਲ ਬੇਅੰਤ ਕੌਰ) ੨੦੦੨ ਬੰਗਲੌਰ ੮੩
18. ਸਤਿਗੁਰੂ ਬਿਲਾਸ ਭਾਗ ਦੂਜਾ-(ਸੰਤੋਖ ਸਿੰਘ ਬਾਹੋਵਾਲ, ਸੰ. ਜਸਵਿੰਦਰ ਸਿੰਘ) ੨੦੦੫ ਈ. ਸ੍ਰੀ ਭੈਣੀ ਸਾਹਿਬ-੩੧੩-੧੪.

# ਕੂਕਾ-ਅੰਦੋਲਨ ਦਾ 'ਭਾਮਾ ਸ਼ਾਹ' ਸ. ਮੰਗਲ ਸਿੰਘ ਬਿਸ਼ਨਪੁਰਾ

"ਬਾਲ ਅਵਸਥਾ ਵਿਚ 'ਬ੍ਰਿਜੇਸ਼' ਨੇ
ਅਦਭੁਤ ਮੂਰਤਿ ਚੀਨੀ।
ਸਿਰ ਤੇ ਖੇਛਾ ਹੱਥ ਸਿਮਰਨੀ
ਚੜ੍ਹਿਆ ਬਾਂਕਾ ਚੀਨੀ।
ਜਿਸਦੀ ਮਿਠੀ ਬਾਣੀ ਅਗੇ
ਫਿਕੀ ਲਗੇ ਚੀਨੀ।
ਦਰਸ਼ਨ ਕਰਕੇ ਨੇਤਰ ਵਿਗਸਦੇ
ਜਿਉਂ ਰਵਿਪਿਖ ਗੁਲਚੀਨੀ।"[1]

ਸਿੱਖ ਪੰਥ ਦੇ ਮਹਾਨ ਵਿਦਵਾਨ, ਮਹਾਨ-ਕੋਸ਼ ਦੇ ਕਰਤਾ ਭਾਈ ਕਾਹਨ ਸਿੰਘ ਜੀ ਨਾਭਾ, ਕਵਿਤਾ ਵਿਚ ਉਪਨਾਮ 'ਬ੍ਰਿਜੇਸ਼' ਵੀ ਵਰਤ ਲੈਂਦੇ ਸਨ, ਜਿਸ ਦਾ ਅਰਥ ਵੀ ਕਾਹਨ (ਕ੍ਰਿਸ਼ਨ) ਜੀ ਹੈ। ਉਹਨਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚੀਨੀ ਘੋੜੀ ਤੇ ਸੁਆਰ ਹੋਇਆਂ ਦੇ 'ਅਦਭੁਤ ਦਰਸ਼ਨ' ਬਾਲ ਉਮਰ ਵਿਚ ਕੀਤੇ ਸਨ ਜੋ ਦਰਸ਼ਨ ਸਾਰੀ ਉਮਰ, ਉਹਨਾਂ ਦੇ ਹੋਰ ਅਣਗਿਣਤ ਸੰਗਤਾਂ ਜਿਉਂ, ਮਨ ਮਸਤਕ ਵਿਚ ਵੱਸਦੇ ਰਹੇ ਸਨ। ਚੀਨੀ ਘੋੜੀ ਦੀ ਸੁਆਰੀ ਕਰਨ ਸਦਕਾ ਹੀ ਨਾਮਧਾਰੀ ਪੰਥ ਸਤਿਗੁਰੂ ਜੀ ਨੂੰ 'ਚੀਨੀ ਵਾਲਾ', 'ਚੀਨੀ ਵਾਲਾ ਸਤਿਗੁਰੂ', 'ਚੀਨੀ ਵਾਲਾ ਪਾਤਸ਼ਾਹ', 'ਚੀਨੀ ਅਸਵਾਰ' ਕਹਿ ਕੇ ਯਾਦ ਕਰਦਾ ਆ ਰਿਹਾ ਹੈ। ਭਾਵੇਂ ਉਹ ਨਾਮਧਾਰੀ-ਦੀਵਾਨ ਹੋਣ ਤੇ ਭਾਵੇਂ ਨਾਮਧਾਰੀ ਸਿੰਘਾਂ ਦੇ ਸਮਾਗਮਾਂ 'ਤੇ ਹੋਣ ਵਾਲੇ ਕਵੀ-ਦਰਬਾਰ—

"ਚੀਨੀ ਵਾਲਿਆ! ਪੰਥ ਦਿਆ ਮਾਲਕਾ
ਮੇਰੀ ਹੈ ਡੰਡੌਤ ਬੰਦਨਾ

.......................................

"ਇਕ ਰਹਿਬਰ ਅਰਸ਼ ਮੁਨਾਰੇ ਨੂੰ,
ਇਕ ਰੋਸ਼ਨ ਪ੍ਰੇਮ ਸਤਾਰੇ ਨੂੰ
ਚੀਨੀ ਤੇ ਚੜ੍ਹੇ ਪਿਆਰੇ ਨੂੰ,
ਹੁਣ ਮਹਿਰਮ ਹਾਲ ਬਣਾ ਲਈਏ।"[2]

.......................................

"ਸੰਤਨ ਉਭਾਰਨੇ ਕੋ ਦੁਸ਼ਟ ਸੰਘਾਰਨੇ ਕੋ,
ਅੱਜ ਭੈਣੀ ਸਾਹਿਬ ਵਿਚ ਚੀਨੀ ਅਸਵਾਰ ਆਏ।"[3]

.......................................

"ਮੰਨ ਅਰਜੋਈ ਵੇ ਧਰੋਈ ਤੇਰੇ ਚਰਨਾਂ ਦੀ,
ਚੀਨੀ ਦੀਆਂ ਕਰ ਕਿਤੇ ਆ ਅਸਵਾਰੀਆਂ।"[4]

.......................................
"ਕਹੀਂ ਕਾਸਦਾ ਚੀਨੀ ਦੀ ਵਾਗ ਮੋੜੇ,
ਸੰਗਤ ਤਰਸਦੀ ਤੁਸਾਂ ਦੀਦਾਰ ਤਾਈਂ।"[5]

ਇਸ ਚੀਨੀ ਘੋੜੀ ਦੇ ਇਤਿਹਾਸ 'ਤੇ ਝਾਤ ਪਾਉਂਦਿਆਂ, ਅਸੀਂ ਗੁਰੂ-ਦਰਬਾਰ ਵਿਚ ਇਸ ਨੂੰ ਭੇਟਾ ਕਰਨ ਵਾਲੀ ਸ਼ਖ਼ਸੀਅਤ ਤੱਕ ਪੁੱਜ ਜਾਂਦੇ ਹਾਂ। ਨਾਮਧਾਰੀ ਇਤਿਹਾਸ ਲੇਖਕ, ਵਿਦਵਾਨ, ਪ੍ਰਚਾਰਕ, ਕਵੀ, ਪੱਤਰਕਾਰ ਅਤੇ ਆਜ਼ਾਦੀ ਘੁਲਾਟੀਏ ਸੰਤ ਨਿਧਾਨ ਸਿੰਘ "ਆਲਿਮ" ਲਿਖਦੇ ਹਨ--

"ਨਾਮਧਾਰੀ ਪੰਥ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਕ ਵਿਸ਼ੇਸ਼ਣ— "ਚੀਨੀ ਵਾਲਾ" ਕਰਕੇ ਪ੍ਰਸਿੱਧ ਹੈ। ਜਿਸਦਾ ਕਾਰਨ ਉਹ "ਚੀਨੀ ਘੋੜੀ" ਸੀ ਜੋ ਮਹਾਰਾਜਾ ਪਟਿਆਲਾ ਦੇ ਇਕ ਕਰੀਬੀ ਰਿਸ਼ਤੇਦਾਰ ਸਰਦਾਰ ਮੰਗਲ ਸਿੰਘ ਬਿਸ਼ਨਪੁਰੀਏ ਨੇ, ਨਾਮ ਲੈਣ ਉਪਰੰਤ ਭੇਟਾ ਕੀਤੀ ਸੀ। ਕਿਉਂਕਿ ਸਤਿਗੁਰੂ ਜੀ ਆਮ ਤੌਰ 'ਤੇ ਇਸ—"ਚੀਨੀ ਘੋੜੀ" ਦੀ ਸਵਾਰੀ ਕੀਤਾ ਕਰਦੇ ਸਨ, ਇਸ ਲਈ ਆਪ ਨੂੰ ਸੰਗਤਾਂ ਪ੍ਰੇਮ ਨਾਲ—"ਚੀਨੀ ਵਾਲਾ ਪਾਤਸ਼ਾਹ" ਕਹਿ ਕੇ ਪੁਕਾਰਿਆ ਕਰਦੀਆਂ ਸਨ।

ਮਹਾਰਾਜਾ ਪਟਿਆਲਾ ਦੇ ਕੂਕਾ ਹੋਣ ਦੀ ਅਫਵਾਹ ਸਰਕਾਰੀ ਰੀਕਾਰਡ ਦੀ ਲਿਖਤ ਹੈ ਕਿ—ਸਤਿਗੁਰੂ--"ਰਾਮ ਸਿੰਘ ਦੇ ਸਿੱਖਾਂ ਦੀ ਗਿਣਤੀ ਗਰੀਬ ਜਮਾਤਾਂ ਵਿਚ ਵਧੇਰੇ ਵਧੀ, ਪ੍ਰੰਤੂ ਕੁਝ ਸਰਦਾਰ ਤੇ ਪ੍ਰਸਿੱਧ ਲੋਕ ਵੀ ਇਸ ਪੰਥ ਵਿਚ ਸ਼ਾਮਿਲ ਹੋ ਗਏ। ਉਸ ਸਮੇਂ ਦਸ਼ਮੇਸ਼ ਦੀ ਭਵਿੱਖ ਬਾਣੀਆਂ ਦੀ ਗਿਆਤ ਅਤੇ ਕੁਝ ਵਿਸ਼ਵਾਸ ਨਾਲ ਸਰਦਾਰ ਲੋਕ ਸਤਿਗੁਰਾਂ ਦੇ ਨੇੜੇ ਢੁੱਕਦੇ ਰਹੇ। ਏਸ ਆਸ ਨਾਲ ਜੇ ਗੁਰੂ ਕਿਰਪਾ ਨਾਲ ਰਾਜ ਕਾਇਮ ਹੋ ਜਾਏ ਤਾਂ ਵੱਡੀਆਂ ਕੁਰਸੀਆਂ ਮੱਲ ਲੈਣਗੇ। ਮੰਗਲ ਸਿੰਘ ਨੇ ਰਾਜ ਦਾ ਬਚਨ (1870) ਪੁੱਛਿਆ ਸੀ। ਸਤਿਗੁਰਾਂ ਕਿਹਾ ਸੀ ਅਜੇ ਸਤੱਤਰ ਵਰਸ਼ ਰਾਜ ਫਿਰੰਗ ਨੂੰ ਭੁਗਤੌਣਾ ਹੈ (ਬਾਹੋਵਾਲ)। ਇਸ ਦਫਤਰ ਵਿਚ ਕਈਆਂ ਬੰਨਿਆਂ ਤੋਂ ਅਫਵਾਹਾਂ ਪੁੱਜੀਆਂ ਹਨ ਕਿ ਮਹਾਰਾਜਾ ਪਟਿਆਲਾ ਵੀ ਕੂਕਾ ਹੋ ਗਿਆ ਹੈ, ਪ੍ਰੰਤੂ ਇਹ ਠੀਕ ਹੋਵੇ ਯਾ ਨਾ, ਇਸ ਗੱਲ ਵਿਚ ਤਾਂ ਕੋਈ ਸੰਦੇਹ ਨਹੀਂ ਰਹਿ ਗਿਆ ਕਿ ਬਿਸ਼ਨਪੁਰੇ ਦਾ ਸਰਦਾਰ ਮੰਗਲ ਸਿੰਘ ਉਨ੍ਹਾਂ ਦੇ ਆਗੂਆਂ ਵਿਚੋਂ ਇਕ ਹੈ, ਅਤੇ ਉਸ ਬਾਬਤ ਰਪੋਟ ਕੀਤੀ ਗਈ ਹੈ ਕਿ ਇਸ ਗੱਲ ਵਿਚ ਉਸਦਾ ਕੋਈ ਰਾਜਸੀ ਮਨੋਰਥ ਹੈ। ਮੰਗਲ ਸਿੰਘ ਧੌਲਪੁਰ ਅਤੇ ਭਰਤਪੁਰ ਦੇ ਰਾਜਿਆਂ ਦਾ ਰਿਸ਼ਤੇਦਾਰ ਹੈ। ਅਤੇ ਉਹ ਆਪਣੇ ਭਾਈਚਾਰੇ ਵਿਚ ਜਰਨੈਲ ਕਰਕੇ ਪ੍ਰਸਿੱਧ ਹੈ।"[6]

ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਮਹਾਂ-ਕਾਵਿ 'ਮਾਲਵੇਂਦਰ' ਵਿਚ ਨਾਮਧਾਰੀ ਪੰਥਕ ਸਰੋਤਾਂ ਮੁਤਾਬਿਕ ਲਿਖਦੇ ਹਨ ਕਿ ਇਹ ਚੀਨੀ ਘੋੜੀ ਏਨੀ ਮੂੰਹ ਜ਼ੋਰ ਅਤੇ ਅੱਥਰੀ ਸੀ ਕਿ ਸਵਾਰ ਇਸ ਦੀ ਕੰਡ 'ਤੇ ਆਇਆ ਨਹੀਂ ਤੇ ਇਸਨੇ ਪਟਕਾ ਕੇ ਹੇਠ ਮਾਰਿਆ ਨਹੀਂ। ਸਤਿਗੁਰੂ ਜੀ ਨੇ ਇਸ ਨੂੰ ਅਜੇਹਾ ਸਾਧਿਆ ਕਿ

ਫਿਰ ਇਹ ਉਹਨਾਂ ਜੋਗੀ ਹੀ ਹੋ ਗਈ। ਆਪਣੀ ਰਚਨਾ ਵਿਚ ਚੱਕਰਵਰਤੀ ਜੀ ਮੰਗਲ ਸਿੰਘ ਨੂੰ ਪਟਿਆਲਾ ਰਾਜੇ ਦਾ ਦੀਵਾਨ ਲਿਖਦੇ ਹਨ, ਜਿਸ ਦਾ ਪਿੰਡ ਭੈਣੀ ਸਾਹਿਬ ਦੇ ਲਾਗੇ ਹੀ ਸੀ—

"ਗਰੇਵਾਲ ਸਰਦਾਰ, ਮੰਗਲ ਸਿੰਘ ਜੀ
ਓਦੋਂ ਸੀ ਦੀਵਾਨ, ਓਹ ਪਟਲੇਸ ਦਾ
ਬਿਸ਼ਨਪੁਰਾ ਸੀ ਪਿੰਡ, ਸਾਰਾ ਓਸਦਾ
ਭੈਣੀ ਸਾਹਬੋਂ ਕੇਵਲ, ਕੋਹਾਂ ਅੱਠ ਸੀ
ਵੇਖਣ ਆਇਆ ਉਹ ਵੀ, ਕੂਕਾ ਹੋ ਗਿਆ
ਚੀਨੀ ਘੋੜੀ ਭੇਟਾ, ਕੀਤੀ ਓਸ ਨੇ
ਇਹ ਵੀ ਕੋਈ ਹੈ ਸੀ, ਆਈ ਅਰਸ਼ ਤੋਂ
ਜਿਸਦੀ ਜੇਹੀ ਹੋਰ ਨਾ, ਕੋਈ ਦੂਸਰੀ

..................................

"ਹੱਥ ਧਰਨ ਨਾਂ ਦੇਂਦੀ, ਉੱਪਰ ਪਿਠ ਦੇ

..................................

ਵੱਡਾ ਆਕੜਖਾਨ, ਸ਼ਾਹ ਸਵਾਰ ਜੋ
ਕਰੀ ਢਿਠਾਈ ਜੇਕਰ ਉਪਰ ਚੜ੍ਹਨ ਦੀ
ਧਰਤੀ ਤੇ ਪਟਕਾ, ਮਾਰਿਆ ਇਸਨੇ

..................................

ਹੋਏ ਖੁਸ਼ੀ ਅਪਾਰ, 'ਚੀਨੀ' ਵੇਖ ਗੁਰ
ਥਾਪੀ ਦੇ ਪੁਚਕਾਰੀ, ਨਾਲ ਪਿਆਰ ਦੇ
ਸਾਊ ਬਣ ਖਲੋਤੀ, ਖੁਸ਼ੀਆਂ ਵਿਚ ਭਰੀ

..................................

ਮਾਰ ਪਲਾਕੀ ਬੈਠ ਗਏ, ਅਛੋਪਲੇ
ਦੇ ਪੁਚਕਾਰ 'ਜੀਓ', ਮੂੰਹੋਂ ਆਖਿਆ
ਦਿਤਾ ਓਸ ਜਵਾਬ, ਹਿਣ ਹਿਣਾਇਕੇ
ਸਹਿਜੇ ਸਹਿਜੇ ਤੁਰ ਪਈ, ਨਾਲ ਅਦਾ ਦੇ
ਠੁਮਕ ਠੁਮਕ ਸੁੰਮ ਧਰਦੀ, ਨਚਦੀ ਮੋਰ ਜਿਉਂ

..................................

ਮੰਗਲ ਸਿੰਘ ਸਰਦਾਰ, ਅਤਿ ਪਰਸੰਨ ਸੀ
ਭੇਟ ਜਿਨ੍ਹਾਂ ਦੀ ਆਂਦੀ, ਰੀਝਾਂ ਵਿਚ ਭਰੀ
ਕਰ ਲਈ ਸੀ ਪਰਵਾਨ, ਸੱਚੇ ਪਾਤਸ਼ਾਹ
ਧਰਤੀ ਅਤੇ ਅਕਾਸ਼, ਜਦ ਤਕ ਰਹਿਣਗੇ
ਕਾਇਮ ਦਾਇਮ ਕੁਦਰਤ, ਦਾ ਨਿਜ਼ਾਮ ਹੈ

ਸੂਰਜ ਵਾਂਗਰ ਭਾਰਤ ਦੇ, ਇਤਿਹਾਸ ਵਿਚ
'ਚੀਨੀ' ਦਾ ਵੀ ਨਾਉਂ, ਰਹੇਗਾ ਚਮਕਦਾ।"[7]

ਜਿਸ ਮੰਗਲ ਸਿੰਘ ਸਰਦਾਰ ਦੀ ਇਹ ਭੇਟਾ, ਨਾਮਧਾਰੀ ਇਤਿਹਾਸ ਦੇ ਪੱਤਰਿਆਂ 'ਤੇ ਸਦਾ ਲਈ ਅੰਕਿਤ ਹੋ ਗਈ ਹੈ, ਉਸ ਦੀਆਂ ਕੁਝ ਕੁ ਪਿਛਲੀਆਂ ਕਮਜ਼ੋਰੀਆਂ ਦੇ ਬਾਵਜੂਦ, ਉਸ ਨੂੰ ਨਾਮਧਾਰੀ ਪੰਥ ਦਾ ਚੇਤੇ ਨਾ ਕਰਨਾ ਵੀ ਸਾਡੇ ਲਈ ਨਾਸ਼ੁਕਰੇ ਹੋਣ ਜਿਹੀ ਗੱਲ ਹੋ ਸਕਦੀ ਹੈ। ਇਹ ਠੀਕ ਹੈ ਕਿ ਅਲਾਹਾਬਾਦ ਕਿਲ੍ਹੇ ਦੀ ਕੈਦ ਵਿਚੋਂ ਬਾਹਰ ਆਉਣ ਸਮੇਂ ਸਰਦਾਰ ਸਾਹਿਬ ਨੇ ਬਾਕੀ ਦਸ ਜਲਾਵਤਨ ਸੂਬਿਆਂ ਜਿਹਾ, ਸਖ਼ਤ ਪੈਂਤੜਾ ਪਰਵਾਨ ਨਹੀਂ ਕੀਤਾ। ਪਰ ਫਿਰ ਵੀ ਉਹਨਾਂ ਨੇ ਆਪਣੀ ਮਾਤਭੂਮੀ ਅਤੇ ਸਤਿਗੁਰੂ ਜੀ ਪ੍ਰਤੀ ਸ਼ਰਧਾ ਵੱਸ ਘੱਟ ਘੱਟ ਸਵਾ ਸਾਲ ਦੀ ਨਜ਼ਰਬੰਦੀ (ਇਕੱਲਿਆਂ) ਭੁਗਤੀ ਹੈ। ੧੯੦੭ ਈ. ਦੇ ਬਾਰ ਦੇ ਕਿਸਾਨਾਂ ਦੇ ਅੰਦੋਲਨ ਵਿਚ ਸ. ਅਜੀਤ ਸਿੰਘ ਹੋਰਾਂ ਦੇ ਨਾਲ ਲਾਲਾ ਲਾਜਪਤ ਰਾਏ ਵੀ ਮਾਂਡਲੇ ਜੇਲ੍ਹ ਵਿਚ ਜਲਾਵਤਨ ਕਰ ਦਿੱਤੇ ਗਏ ਸਨ। ਸ. ਅਜੀਤ ਸਿੰਘ ਦੇ ਉਲਟ ਲਾਲਾ ਜੀ ਮੁਆਫੀ ਨਾਮਾ ਦੇ ਕੇ ਬਾਹਰ ਆ ਗਏ ਸਨ ਤੇ ਸਮਾਂ ਪਾ ਕੇ ਕੌਮੀ ਸੁਤੰਤਰਤਾ ਲਹਿਰ ਦੇ ਫਿਰ ਜ਼ੋਰ ਫੜਨ ਨਾਲ, ਇਸ ਵਿਚ ਸ਼ਾਮਲ ਹੋ ਗਏ ਸਨ। ਇਸ ਲਈ ਹਾਲਾਤ ਨੇ ਉਹਨਾਂ ਨੂੰ ਫਿਰ ਨਾਇਕ ਬਣਾ ਦਿੱਤਾ ਸੀ। ਸਰਦਾਰ ਮੰਗਲ ਸਿੰਘ ਹੋਰਾਂ ਨੂੰ, ਪੰਜਾਬ ਮੁੜਨ ਤੋਂ ਬਾਅਦ, ਸਾਜ਼ਗਾਰ ਹਾਲਾਤ ਨਾ ਮਿਲੇ। ਇਹ ਉਹ ਸਮਾਂ ਸੀ ਜਦੋਂ ਸਾਰੇ ਪੰਜਾਬ ਵਿਚ ਬ੍ਰਹਮ ਬੂਟਾ ਅਖਾੜਾ ਸ੍ਰੀ ਅੰਮ੍ਰਿਤਸਰ ਦੇ ਉਦਾਸੀ ਮਹੰਤ ਜੀ, ਸੇਖਵਾਂ (ਫ਼ੀਰੋਜ਼ਪੁਰ) ਦੇ ਨਿਰਮਲੇ ਸੰਤ ਨਰਾਇਣ ਸਿੰਘ ਜੀ ਅਤੇ ਧਿਆਨਪੁਰ (ਗੁਰਦਾਸਪੁਰ) ਦੇ ਬੈਰਾਗੀ ਡੇਰੇ ਦੇ ਮਹੰਤ ਜੀ ਹੀ, ਕੂਕਿਆਂ ਦੇ ਹੱਕ ਵਿਚ ਨਿੱਤਰੇ ਸਨ, ਬਾਕੀ ਸਭ ਨੇ ਕਿਹਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਜਲਾਵਤਨ ਸੂਬਿਆਂ ਨੂੰ ਪੰਜਾਬ ਵਾਪਸ ਲਿਆਉਣਾ ਰਾਜ ਦੇ ਅਮਨ ਅਮਾਨ ਲਈ ਵੱਡਾ ਖ਼ਤਰਾ ਹੋਏਗਾ। "ਪਹਿਲੀ ਮੋਹਰ ਰਾਜੇ ਮਹਿੰਦਰ ਸਿੰਘ ਪਟਿਆਲੇ ਵਾਲੇ ਨੇ ਲਾਈ ਕਿ ਏਹ ਏਸ ਦੇਸ ਮੇਂ ਨਾ ਆਵੇ। ਜੇ ਆਇ ਗਿਆ ਨਾ ਤਾਂ ਧੁਆਨੂੰ ਛੱਡੇ ਨਾ ਸਾਨੂੰ ਛੱਡੇ। ਏਸ ਰਾਏ ਦੀ ਮੋਹਰ ਸਾਰਿਆਂ ਰਾਜਿਆਂ ਨੇ ਲਾਈ।"[8]

ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਦੇ ਦੇਸ਼ ਨਿਕਾਲੇ ਸਮੇਂ, ਸ. ਮੰਗਲ ਸਿੰਘ ਨੂੰ ਵੀ ਸ਼ਾਮਲ ਕਰ ਲਿਆ ਗਿਆ ਸੀ, ਗਿਆਰ੍ਹਵੇਂ ਵਿਅਕਤੀ ਵਜੋਂ। ਦਸ ਤਾਂ ਪ੍ਰਮੁੱਖ ਸੂਬੇ ਸਨ। ਸਰਕਾਰ ਇਸ ਸਰਦਾਰ ਦੇ ਕੂਕਾ ਮੱਤ ਵਿਚ ਸ਼ਾਮਲ ਹੋਣ ਨੂੰ ਲਹਿਰ ਦੇ ਪ੍ਰਭਾਵ ਵਿਚ ਹੋਣ ਵਾਲਾ ਇਕ ਵਿਆਪਕ ਵਾਧਾ ਸਮਝਦੀ ਸੀ। ਪ੍ਰੰਤੂ ਆਪਣੀ ਗ੍ਰਿਫਤਾਰੀ ਤੋਂ ਬਾਦ ਸਰਦਾਰ ਸਾਹਿਬ ਸਿੰਘ ਦੀ ਗੁਰੂ-ਭਗਤੀ ਅਤੇ ਦੇਸ਼ ਭਗਤੀ ਵਿਚ ਕੁਝ ਥਿੜਕਣ ਜ਼ਰੂਰ ਆ ਗਈ ਸੀ ਜਿਹਾ ਕਿ ਮੈਕਨਬ ਸਾਹਮਣੇ ਅਪ੍ਰੈਲ ੧੮੭੨ ਈ. ਵਿਚ ਅਲਾਹਾਬਾਦ ਕਿਲ੍ਹੇ ਵਿਚ ਉਹਨਾਂ ਦੇ ਬਿਆਨ ਤੋਂ ਪ੍ਰਗਟ ਹੁੰਦਾ ਹੈ–

"(੧੧) ਸਰਦਾਰ ਮੰਗਲ ਸਿੰਘ ਪਿੰਡ ਬਿਸ਼ਨਪੁਰਾ–(ਦੋਰਾਹੇ ਦੇ ਪਾਸ) ਰਿਆਸਤ ਪਟਿਆਲਾ ਅਤੇ ਰਾਇਪੁਰਾ (ਜ਼ਿਲ੍ਹਾ ਲੁਧਿਆਣਾ) ਦਾ ਬਿਆਨ–"ਕੋਈ ਪੰਜ ਵਰ੍ਹੇ

ਪਹਿਲਾਂ ਜਾਂ ਇਸ ਤੋਂ ਵੀ ਜ਼ਿਆਦਾ ਸਮਾਂ ਪਹਿਲਾਂ, ਮੇਰਾ ਪੁੱਤਰ ਬੀਮਾਰ ਸੀ ਅਤੇ ਮੈਨੂੰ ਲੋਕਾਂ ਨੇ ਸਲਾਹ ਦਿੱਤੀ ਕਿ ਮੈਂ ਉਸਨੂੰ (ਗੁਰੂ) ਰਾਮ ਸਿੰਘ ਪਾਸ ਲੈ ਜਾਵਾਂ। ਉਹਨਾਂ (ਗੁਰੂ ਰਾਮ ਸਿੰਘ) ਨੇ ਉਸਨੂੰ ਠੀਕ ਕਰ ਦਿੱਤਾ। ਇਸ ਤੋਂ ਬਾਦ ਮੈਂ (ਗੁਰੂ) ਰਾਮ ਸਿੰਘ ਨੂੰ ਮੰਨਣ ਲੱਗ ਪਿਆ ਪਰ ਵਿਧੀਵਤ ਤੌਰ 'ਤੇ ਮੈਂ ਕਦੇ ਵੀ ਕੂਕਾ ਨਹੀਂ ਸਾਂ ਬਣਿਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮੈਂ ਕਈ ਵੇਰ ੨੦੦ ਰੁਪੈ, ੩੦੦ ਰੁਪੈ ਜਾਂ ੪੦੦ ਰੁਪੈ ਵੀ (ਗੁਰੂ) ਰਾਮ ਸਿੰਘ ਨੂੰ ਭੇਟਾ ਕਰਦਿਆਂ ਕਰਦਾ ਸਾਂ, ਕਿਉਂਕਿ ਉਹ ਇਕ ਪਵਿੱਤਰ ਵਿਅਕਤੀ ਹੈ। ਨਾ ਮੈਂ ਕਦੇ ਸੂਬਾ ਥਾਪਿਆ ਗਿਆ ਸਾਂ, ਨਾ ਹੀ ਮੈਂ ਕੂਕਾ ਹਾਂ।... ਜਦੋਂ ਮੈਂ ਮਹਿਸੂਸ ਕੀਤਾ ਕਿ ਕੂਕੇ (ਸਰਕਾਰ ਵਾਸਤੇ) ਮੁਸ਼ਕਿਲਾਂ ਪੈਦਾ ਕਰ ਰਹੇ ਹਨ ਅਤੇ ਸਰਕਾਰ ਉਹਨਾਂ 'ਤੇ ਰਾਜੀ ਨਹੀਂ ਰਹੀ, ਮੈਂ ਕੂਕਾ-ਮੱਤ ਤਿਆਗ ਦਿੱਤਾ। ਜਦੋਂ ਸਤੱਤਰ ਸਾਲ ਦਾ ਫਿਰੰਗੀ ਰਾਜ ਸੁਣਿਆ ਉਸ ਤੋਂ ਬਾਦ ਹੀ ਕੂਕੇਪੁਨੇ ਤੋਂ ਮੁਨਕਰ ਹੋਇਆ। ਇਹ ਕੋਈ ਡੇਢ ਸਾਲ ਪਹਿਲਾਂ ਵਾਪਰਿਆ ਸੀ। (ਭਾਵ ਸਰਦਾਰ ਸਾਹਿਬ ਅੰਮ੍ਰਿਤਸਰ ਬੁਚੜਖੰਧ ਸਾਕੇ ਤੋਂ ਵੀ ੮-੯ ਮਹੀਨੇ ਪਹਿਲਾਂ ਅੰਦੋਲਨ ਨਾਲੋਂ ਸੰਬੰਧ ਤੋੜ ਕੇ ਕਿਸੇ ਪ੍ਰਸਤਾਵਿਤ ਸਜ਼ਾ ਦੀ ਜ਼ੱਦ ਤੋਂ ਬਚਣਾ ਚਾਹੁੰਦੇ ਸਨ) ਜੇ ਸਰਕਾਰ ਮੈਨੂੰ ਰਿਹਾਅ ਕਰ ਦੇਵੇ ਤਾਂ ਮੈਂ ਅਕਾਲ ਬੁੰਗੇ ਅੰਮ੍ਰਿਤਸਰ ਜਾ ਕੇ ਜਨਤਕ ਤੌਰ 'ਤੇ ਕੂਕਪੁਣਾ ਛੱਡ ਦਿਆਂਗਾ।

**ਦਸਤਾਵੇਜ਼ਾਂ ਦੇ ਸੰਗ੍ਰਹਿ-ਕਰਤਾ ਦੀ ਟਿੱਪਣੀ—**"ਆਮ ਤੌਰ 'ਤੇ ਸਾਰੇ ਹੀ ਧਨਵਾਨ ਵਿਅਕਤੀ ਸਾਰੇ ਵੇਲਿਆਂ ਵਿਚ ਅਤੇ ਅਜਿਹੇ ਮੌਕਿਆਂ 'ਤੇ ਐਸਾ ਵਿਹਾਰ ਹੀ ਕਰਦੇ ਹਨ ਜਿਹੋ ਜਿਹਾ ਸਰਦਾਰ ਮੰਗਲ ਸਿੰਘ ਨੇ ਕੀਤਾ। ਉਹ ਮੌਕਾ ਪ੍ਰਸਤ ਹੁੰਦੇ ਹਨ ਅਤੇ ਆਪਣੇ ਦੁਨਿਆਵੀਂ ਮਕਸਦਾਂ ਲਈ ਪਵਿੱਤਰ ਪੁਰਖਾਂ ਨੂੰ ਅਤੇ ਧਾਰਮਿਕ ਭਾਵਨਾ ਵਾਲੀ ਜਨਤਾ ਨੂੰ ਖ਼ਾਸ ਕਰਕੇ ਸਿੱਖਾਂ ਵਿਚ ਵਰਤ ਲੈਂਦੇ ਹਨ। ੧੯੨੦-੨੫ ਦੀ ਅਕਾਲੀ ਮੂਵਮੈਂਟ ਨੇ ਦਰਜਨਾਂ ਅਜੇਹੀਆਂ ਮਿਸਾਲਾਂ ਵੇਖੀਆਂ। ਹਾਲੀਆ ਪੰਜਾਬੀ ਸੂਬੇ ਦੀਆਂ ੧੯੫੨-੬੬ ਦੀਆਂ ਘਟਨਾਵਾਂ ਵਿਚ ਵੀ ਬਹੁਤੇ ਵੱਡੇ ਸਿੱਖ ਧਨਾਢਾਂ ਨੇ ਨਾਜ਼ੁਕ ਮੌਕਿਆਂ 'ਤੇ ਪ੍ਰਵੇਸ਼ ਕੀਤਾ ਅਤੇ ਸਧਾਰਨ ਲੋਕਾਂ ਨੂੰ ਨਿਜੀ ਲਾਭਾਂ ਤੇ ਮੁਫਾਦਾਂ ਲਈ ਵਰਤਿਆ।... (ਨਾਹਰ ਸਿੰਘ)

**(ਮੈਕਨੇਬ ਦੀ) ਰਾਏ—**ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਕੁਝ ਮਾਮਲਿਆਂ ਵਿਚ ਸਰਦਾਰ ਮੰਗਲ ਸਿੰਘ (ਗੁਰੂ) ਰਾਮ ਸਿੰਘ ਦਾ ਬਹੁਤ ਮਹੱਤਵਪੂਰਨ ਸੂਬਾ ਹੈ। ਉਸਦੇ ਕੂਕਿਆਂ ਵਿਚ ਸ਼ਾਮਲ ਹੋਣ ਨੇ, ਪਿੱਛੋਂ ਘਟਣ ਵਾਲੀ ਕਿਸੇ ਵੀ ਹੋਰ ਘਟਨਾ ਤੋਂ ਵੱਧ ਕੂਕਿਆਂ ਦੇ ਮਨੋਰਥ ਨੂੰ ਅੱਗੇ ਵਧਾਉਣ ਵਿਚ ਹਿੱਸਾ ਪਾਇਆ ਹੈ।

"ਦੂਜੇ ਪਾਸੇ ਮੰਗਲ ਸਿੰਘ ਇਕ ਅਜੇਹਾ ਵਿਅਕਤੀ ਵੀ ਨਜ਼ਰ ਆਉਂਦਾ ਹੈ, ਜਿਹੜਾ ਕਿਸੇ ਵੀ ਹੱਦ ਤੱਕ ਜਾ ਸਕਦਾ ਹੈ ਅਤੇ ਕੂਕਿਆਂ ਦੇ ਢੰਗ ਦੁਆਰਾ ਕਾਇਮ ਹੋਣ ਵਾਲੇ ਸਿੱਖ ਰਾਜ ਵਿਚ, ਕਿਸੇ ਵੀ ਵਿਅਕਤੀ ਨੇ, ਇਥੋਂ ਤੱਕ ਕਿ (ਗੁਰੂ) ਰਾਮ ਸਿੰਘ ਨੇ ਵੀ ਮੰਗਲ ਸਿੰਘ ਨਾਲੋਂ ਵੱਧ ਫਾਇਦਾ ਨਹੀਂ ਸੀ ਉਠਾ ਸਕਣਾ।...

"ਸਰਦਾਰ ਮੰਗਲ ਸਿੰਘ ਸਾਡਾ ਨਹੀਂ ਸਗੋਂ ਮਹਾਰਾਜਾ (ਪਟਿਆਲਾ) ਦਾ ਕੈਦੀ ਹੈ ਅਤੇ ਇਸ ਨੁਕਤਾ ਨਜ਼ਰ ਤੋਂ ਮੈਂ ਮਹਿਸੂਸ ਕਰਦਾ ਹਾਂ ਕਿ ਮੈਨੂੰ ਇਸ ਸੰਬੰਧ ਵਿਚ ਕੋਈ ਰਾਇ (ਸਜ਼ਾ ਆਦਿ ਬਾਰੇ) ਨਹੀਂ ਦੇਣੀ ਚਾਹੀਦੀ।"

"ਇਸ ਖ਼ਾਸ ਵਿਅਕਤੀ ਲਈ ਕਿਸੇ ਅੱਧੀ-ਅਧੂਰੀ ਕਾਰਵਾਈ ਦਾ ਮੈਂ ਵਿਰੋਧ ਕਰਾਂਗਾ। ਉਸਨੂੰ ਜਾਂ ਤਾਂ ਹੁਣੇ ਵਾਪਸ (ਦੇਸ) ਜਾਣ ਦੀ ਆਗਿਆ ਦੇ ਦਿੱਤੀ ਜਾਵੇ ਭਾਵ ਰਿਹਾ ਕਰ ਦਿੱਤਾ ਜਾਏ ਅਤੇ ਜਾਂ ਫਿਰ ਉਸਨੂੰ ਲਗਾਤਾਰ ਦੇਸ ਨਿਕਾਲੇ ਵਿਚ ਹੀ ਰੱਖਿਆ ਜਾਵੇ।"[9]

*(ਦਸਤਖ਼ਤ) ਜੇ.ਡਬਲਯੂ. ਮੈਕਨੇਬ*

ਮੈਕਨੇਬ ਦੀ ਸਿਫਾਰਸ਼ ਅਤੇ ਉਸ ਸਾਹਮਣੇ ਹੋਈਆਂ ਗਵਾਹੀਆਂ ਦੇ ਅਧਾਰ 'ਤੇ ਭਾਰਤ ਸਰਕਾਰ ਦੇ ਸਕੱਤਰ ਈ.ਸੀ. ਬੇਲੀ ਨੇ ਮੰਗਲ ਸਿੰਘ ਬਾਰੇ ਆਪਣੀ ਵਿਸਤ੍ਰਿਤ ਟਿੱਪਣੀ ੧੭-੭-੧੮੭੨ ਨੂੰ ਇਉਂ ਦਰਜ ਕੀਤੀ ਹੈ—"ਕੂਕਿਆਂ ਦੇ ਮੁਖੀ ਆਗੂਆਂ ਵਿਚੋਂ ਸਭ ਤੋਂ ਆਖਰੀ ਮੰਗਲ ਸਿੰਘ ਦਾ ਜ਼ਿਕਰ ਕਰਨਾ ਚੰਗਾ ਰਹੇਗਾ। ਇਹ ਵਿਅਕਤੀ ਪਟਿਆਲਾ ਰਾਜਾ ਦਾ ਰਿਸ਼ਤੇਦਾਰ ਜਾਂ ਉਸਦਾ ਬਹੁਤ ਨੇੜਲਾ ਵਿਅਕਤੀ ਸੀ। ਉਸਨੂੰ ਰਾਜਾ (ਪਟਿਆਲਾ) ਨੇ ਹੀ ਗ੍ਰਿਫਤਾਰ ਕੀਤਾ ਅਤੇ ਉਸਨੂੰ ਦੇਸ਼ ਨਿਕਾਲਾ ਦੇਣ ਦੀ ਬੇਨਤੀ ਵੀ ਰਾਜੇ ਨੇ ਹੀ ਕੀਤੀ ਸੀ। ਉਸਨੇ ਜਨਤਕ ਤੌਰ 'ਤੇ ਕੂਕਾ ਮੱਤ ਦਾ ਤਿਆਗ ਕਰਨ ਦੀ ਪੇਸ਼ਕਸ਼ ਕੀਤੀ ਹੈ। ਸ੍ਰੀ ਮੈਕਨੇਬ ਦੀ ਇੱਛਾ ਹੈ ਕਿ ਉਸਨੂੰ ਅਜੇਹਾ ਕਰਨ ਦਿੱਤਾ ਜਾਏ। ਪੰਜਾਬ ਸਰਕਾਰ ਇਸ ਤੋਂ ਭਿੰਨ ਸੋਚਦੀ ਤੇ ਮੈਂ ਸਮਝਦਾ ਕਿ ਉਹ ਦਰੁਸਤ ਹੈ।

"ਕੋਈ ਸ਼ੱਕ ਨਹੀਂ ਕਿ ਮੰਗਲ ਸਿੰਘ ਨੇ ਪੂਰਨ ਤੌਰ 'ਤੇ ਆਪਣੇ ਆਪ ਨੂੰ ਕੂਕਿਆਂ ਨਾਲ ਚਿਹਨਿਤ ਕੀਤਾ। ਉਹ ਲੰਮੇ ਸਮੇਂ ਤੋਂ ਇਹਨਾਂ ਨਾਲ ਜੁੜਿਆ ਅਤੇ ਉਸਦੇ ਜੁੜਨ ਨੇ ਇਸ ਮੱਤ ਦੇ ਵਾਧੇ ਨੂੰ ਬਹੁਤ ਹੁਲਾਰਾ ਦਿੱਤਾ। ਉਹਨੂੰ ਇਕ ਪ੍ਰਭਾਵਸ਼ਾਲੀ ਵਿਅਕਤੀ ਦੇ ਤੌਰ 'ਤੇ ਵੇਖਿਆ ਜਾਂਦਾ ਸੀ ਕੂਕਿਆਂ ਅੰਦਰ, ਜਿਸਨੇ ਇਸ ਫਿਰਕੇ ਲਈ ਕਾਫੀ ਕੁਝ ਕੀਤਾ ਹੈ। ਹੁਣ ਵੀ ਕੂਕਿਆਂ ਦੇ ਪੈਗੰਬਰ ਉਸ ਦੀ ਰਿਹਾਈ ਬਾਰੇ ਭਵਿੱਖਬਾਣੀ ਕਰ ਰਹੇ ਹਨ ਕਿ ਉਸ ਦੀ ਰਿਹਾਈ ਦੂਜੇ ਜਲਾਵਤਨ, ਕੂਕੇ ਆਗੂਆਂ ਦੀ ਰਿਹਾਈ ਦਾ ਮੁੱਢ ਬੰਨ੍ਹੇਗੀ ਅਤੇ ਇਸੇ ਕਰਕੇ ਇਸ ਮੱਤ ਦੀ ਅੰਤਿਮ ਜਿੱਤ ਬਾਰੇ ਵੀ ਆਖ ਰਹੇ ਹਨ। ਉਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਇਸ ਮੱਤ ਦੇ ਅਸੂਲਾਂ ਦੀ ਖੁੱਲ੍ਹਮਖੁੱਲ੍ਹਾ ਪਾਲਣਾ ਕਰਨ ਦੀ ਘੋਸ਼ਣਾ ਕਰਦਾ ਰਿਹਾ ਹੈ ਅਤੇ ਲੋਕਾਂ ਨੂੰ ਇਹਨਾਂ 'ਤੇ ਚੱਲਣ ਦੀ ਸਿਫਾਰਸ਼ ਵੀ ਕਰਦਾ ਰਿਹਾ ਹੈ। ਉਸਨੇ (ਗੁਰੂ) ਰਾਮ ਸਿੰਘ ਨੂੰ ਕੀਮਤੀ ਤੋਹਫੇ ਵੀ ਭੇਟ ਕੀਤੇ ਹਨ। ਘੱਟੋ ਘੱਟ ਇਕ ਵੇਰ ਅਜਿਹਾ ਕਰਨ ਦਾ ਉਸ ਦਾ ਪੱਕਾ ਸਬੂਤ ਵੀ ਮਿਲਦਾ ਹੈ ਜਿਸ ਬਾਰੇ ਇਕ ਕਹਾਣੀ ਦਾ ਜ਼ਿਕਰ ਮੈਕਨੇਬ ਵੀ ਕਰਦਾ ਹੈ ਕਿ ਸ. ਮੰਗਲ ਸਿੰਘ ਨੇ ਧੌਲਪੁਰ, ਜਿਥੇ ਪਟਿਆਲਾ ਦੀ ਕਿਸੇ ਰਾਜਕੁਮਾਰੀ ਦਾ ਕੋਈ ਰਿਸ਼ਤੇਦਾਰ ਵਿਆਹਿਆ ਸੀ, ਉੱਥੋਂ ਕਿਸੇ ਮਨੋਰਥ ਲਈ ਮਿਲੇ ੩੦,੦੦੦ ਪੌਂਡ, (ਗੁਰੂ) ਰਾਮ ਸਿੰਘ ਨੂੰ ਭੇਟ ਕਰ ਦਿੱਤੇ ਸਨ। (ਭਾਈ ਸੰਤੋਖ ਸਿੰਘ ਬਾਹੋਵਾਲ ਦੀ ਲਿਖਤ ਅਨੁਸਾਰ ਮੰਗਲ

ਸਿੰਘ ਨੇ ਕਿਸੇ ਸਮੇਂ ਸ੍ਰੀ ਸਤਿਗੁਰੂ ਜੀ ਅੱਗੇ ਇਕ ਲੱਖ ਰੁਪਿਆ ਭੇਟਾ ਕਰਨਾ ਚਾਹਿਆ ਸੀ ਜੋ ਓਹਨਾਂ ਪਰਵਾਨ ਨਹੀਂ ਸੀ ਕੀਤਾ)।

"ਕੂਕਿਆਂ ਵਿਚ ਇਹ ਚਰਚਾ ਵੀ ਆਮ ਸੀ ਕਿ ਮੰਗਲ ਸਿੰਘ ਕੂਕਿਆਂ ਵਿਚ ਪਟਿਆਲਾ ਦੇ ਰਾਜੇ ਦੇ ਪ੍ਰਤੀਨਿਧ ਦੇ ਤੌਰ 'ਤੇ ਹੀ ਸ਼ਾਮਲ ਹੋਇਆ ਹੈ ਕਿਉਂ ਜੁ ਰਾਜੇ ਦੀ ਇੱਛਾ ਗੁਪਤ ਰੂਪ ਵਿਚ ਕੂਕਿਆਂ ਦੀ ਮਦਦ ਕਰਨ ਦੀ ਸੀ। ਮੇਰਾ ਇਹ ਮੰਨਣਾ ਹੈ ਕਿ ਇਹ ਪਿਛਲੇ ਰਾਜੇ (ਰਾਜਾ ਨਰਿੰਦਰ ਸਿੰਘ ਦੇਹਾਂਤ ੧੮੬੨) ਬਾਰੇ ਕਿਹਾ ਜਾਂਦਾ ਹੈ।"

"ਇਸ ਲਈ ਰਾਜੇ ਪਾਸ ਇਸਨੂੰ, ਖ਼ਤਰਨਾਕ ਮਹੱਤਤਾ ਵਾਲੇ ਕੂਕਾ ਆਗੂ ਦੇ ਤੌਰ 'ਤੇ ਗ੍ਰਿਫਤਾਰ ਕਰਨ ਦੇ, ਲੋੜ ਤੋਂ ਵੱਧ ਕਾਰਨ ਮੌਜੂਦ ਹਨ ਅਤੇ ਉਸਨੇ ਕਦੇ ਵੀ ਇਸ ਮੱਤ ਪ੍ਰਤੀ ਆਪਣਾ ਵਿਰੋਧ ਜਾਂ ਬਰਤਾਨਵੀ ਸਰਕਾਰ ਬਾਰੇ ਆਪਣੀ ਵਫਾਦਾਰੀ, ਪ੍ਰਭਾਵੀ ਢੰਗ ਨਾਲ ਪ੍ਰਦਰਸ਼ਿਤ ਨਹੀਂ ਕੀਤੀ।"

"ਇਹ ਕਹਿਣ ਦੀ ਲੋੜ ਨਹੀਂ ਕਿ ਉਸਦੀ ਯੋਗਤਾ ਭਾਵੇਂ ਕੁਝ ਵੀ ਹੋਵੇ, ਮੰਗਲ ਸਿੰਘ ਆਪਣੇ ਰੁਤਬੇ ਅਤੇ ਪ੍ਰਭਾਵ ਸਦਕਾ ਲਾਜ਼ਮੀ ਤੌਰ 'ਤੇ ਖ਼ਤਰਨਾਕ ਹੈ (ਇਹ ਵੀ ਕਿਹਾ ਜਾਂਦਾ ਹੈ ਕਿ ਉਹ ਚਲਾਕ ਹੈ) ਅਤੇ ਭਾਵੇਂ ਉਹ ਕੂਕਿਆਂ ਪ੍ਰਤੀ ਅਸਲੀ ਹਮਦਰਦੀ ਨਾ ਰੱਖਣ ਵਾਲਾ ਇਕ ਸਿਆਸੀ ਚਾਲਬਾਜ਼ ਹੋਵੇ। ਪ੍ਰੰਤੂ ਉਹ ਹੋਰਨਾਂ ਕਾਰਨਾਂ ਕਰਕੇ ਵੀ ਖ਼ਤਰਨਾਕ ਹੈ, ਉਹ ਬੇਪ੍ਰਵਾਹ ਹੌਸਲੇ ਵਾਲਾ ਬੰਦਾ ਹੈ, ਜਿਸਨੇ ਆਪਣੇ ਆਪ ਨੂੰ ਖੁੱਲ੍ਹਮ ਖੁੱਲ੍ਹੀ ਬਗ਼ਾਵਤ ਨਾਲ ਪਹਿਚਾਣੇ ਜਾਣ ਲਈ ਵੀ ਜੋੜ ਦਿੱਤਾ ਹੈ। ਉਹ ਗਿਣਤੀਆਂ ਮਿਣਤੀਆਂ ਤੋਂ ਜਾਂ ਕੱਟੜਤਾ ਤੋਂ ਜਾਂ ਥੋੜ੍ਹਾ ਥੋੜ੍ਹਾ ਦੋਹਾਂ ਤੋਂ ਹੀ ਅੰਦਾਜ਼ਾ ਲਾਉਂਦਾ ਰਿਹਾ ਹੈ ਕਿ ਇਹ ਲਹਿਰ ਸਫਲ ਹੋ ਜਾਵੇਗੀ। (ਉਸ ਦੇ ਖਿਲਾਫ ਭੁਗਤਣ ਵਾਲੇ ਗਵਾਹ ਕਹਿੰਦੇ ਹਨ ਕਿ ਉਸਨੂੰ ਉਸਦੇ ਹਿੱਸੇ ਦੇ ਤੌਰ 'ਤੇ ਨਾਭਾ ਅਤੇ ਪਟਿਆਲਾ ਦੇ ਰਾਜ ਦਿੱਤੇ ਜਾਣਗੇ)।"

"ਇਸ ਤੋਂ ਵੱਧ ਹੋਰ ਕੋਈ ਅਹਿਮਕਾਨਾ ਗੱਲ ਨਹੀਂ ਹੋ ਸਕਦੀ ਕਿ ਪਟਿਆਲਾ ਰਾਜਾ ਦੀ ਉਸ ਦੀ ਗ੍ਰਿਫਤਾਰੀ ਅਤੇ ਦੇਸ਼ ਨਿਕਾਲੇ ਦੀ ਸਿਫਾਰਸ਼ ਦੇ ਬਾਵਜੂਦ, ਉਸਨੂੰ ਰਿਹਾ ਕਰ ਦਿੱਤਾ ਜਾਵੇ। ਉਸ ਦੁਆਰਾ (ਕੂਕਾ ਮੱਤ ਤੋਂ) ਬੇਮੁੱਖਤਾ ਪ੍ਰਗਟ ਕਰਨ ਨਾਲੋਂ, ਉਸਨੂੰ ਦੇਸ਼ ਨਿਕਾਲਾ ਦੇਣ ਨਾਲ, ਕੂਕਿਆਂ ਦੇ ਖਿਲਾਫ ਸਖ਼ਤ ਸਿਆਸੀ ਪ੍ਰਭਾਵ ਪੈਦਾ ਹੋਏਗਾ ਜਦੋਂ ਕਿ ਉਸ ਦੁਆਰਾ ਪੰਥ ਨਾਲੋਂ ਨਾਤਾ ਤੋੜਨ ਬਾਰੇ, ਕਈ ਬਹਾਨੇ ਘੜੇ ਜਾ ਸਕਦੇ ਹਨ, ਇਸ ਤੋਂ ਉਹ ਫਿਰ ਮੁੱਕਰ ਵੀ ਸਕਦਾ ਹੈ, ਅਤੇ ਉਸ ਦੀ ਇਹ ਕਿਰਿਆ ਨਾਤਾ ਤੋੜਨ ਦੀ ਕੂਕਿਆਂ ਪ੍ਰਤੀ ਕੀਤੀਆਂ ਉਸਦੀਆਂ ਸੇਵਾਵਾਂ ਜਾਂ ਫਿਰ ਜੋ ਉਹ ਬਾਦ ਵਿਚ ਰਿਹਾ ਹੋ ਕੇ ਕਰ ਸਕਦਾ ਹੈ, ਉਹਨਾਂ 'ਤੇ ਭਾਰੂ ਨਹੀਂ ਪਏਗੀ।

"ਤੇ ਜੇ ਮੰਨ ਵੀ ਲਉ ਕਿ ਮੰਗਲ ਸਿੰਘ ਕੂਕਿਆਂ ਨਾਲੋਂ ਟੁੱਟ ਵੀ ਜਾਂਦਾ ਹੈ ਪੂਰੀ ਤਰ੍ਹਾਂ, ਉਹ ਸਪੱਸ਼ਟ ਤੌਰ 'ਤੇ ਇਕ ਦਲੇਰ ਸਾਜ਼ਿਸ਼ਾਂ ਘੜਨ ਵਾਲਾ ਬੰਦਾ ਹੈ, ਜਿਸਦਾ ਰੁਤਬਾ ਅਤੇ ਪ੍ਰਭਾਵ ਹੈ ਜੋ ਉਹਨੇ ਸਿੱਧ ਕੀਤਾ ਹੈ ਅਤੇ ਉਹ ਹਮੇਸ਼ਾਂ ਆਪਣੇ ਆਪ ਨੂੰ ਕਿਸੇ ਵੀ ਵਧੀਆ ਮੌਕਾ ਪ੍ਰਦਾਨ ਕਰਨ ਵਾਲੇ ਨੂੰ, ਵੇਚ ਸਕਦਾ ਹੈ ਜਾਂ ਉਹ ਸਫਲਤਾ

ਦੀ ਸੂਰਤ ਵਿਚ ਆਪਣਾ ਹਿੱਸਾ ਲੈ ਕੇ, ਗੜਬੜ ਕਰਨ ਵਾਲੀ ਕਿਸੇ ਪਾਰਟੀ ਦੇ ਆਗੂ ਨਾਲ ਰਲ ਸਕਦਾ ਹੈ।

"ਉਸਨੂੰ ਮਹਾਰਾਜਾ ਪਟਿਆਲਾ, ਜੋ ਉਸਦੇ ਚਲਣ ਅਤੇ ਬੁਰਾਈ ਕਰਨ ਦੀ ਸਮਰੱਥਾ ਬਾਰੇ ਸਭ ਤੋਂ ਵੱਧ ਜਾਣਦਾ ਹੈ, ਉਸ ਦੀ ਇੱਛਿਆ ਅਤੇ ਰਿਹਾਈ ਬਾਦ ਉਸ ਦੀਆਂ ਕਾਰਵਾਈਆਂ ਦੀ ਮਹਾਰਾਜ ਦੁਆਰਾ ਜ਼ਾਮਨੀ ਦਿੱਤੇ ਜਾਣ ਬਿਨਾਂ, ਰਿਹਾ ਨਾ ਕੀਤਾ ਜਾਵੇ।"[10]

ਬੇਲੀ ਦੀਆਂ ਟਿੱਪਣੀਆਂ ਤੋਂ ਸਪੱਸ਼ਟ ਹੈ ਕਿ ਸਰਦਾਰ ਮੰਗਲ ਸਿੰਘ ਦੇ ਕੂਕਾ ਮੱਤ ਵਿਚ ਆਉਣ ਨਾਲ, ਅੰਦੋਲਨ ਨੂੰ ਆਪਣਾ ਆਧਾਰ ਵਿਸਤ੍ਰਿਤ ਕਰਨ ਵਿਚ ਮਦਦ ਮਿਲੀ। ਭਾਵੇਂ ਇਸਦੇ ਇਵਜ਼ ਵਿਚ ਉਸਦੀ ਨਿਗਾਹ ਨਾਭਾ ਅਤੇ ਪਟਿਆਲਾ ਦੀਆਂ ਰਿਆਸਤਾਂ ਉੱਤੇ ਸੀ। ਮਹੱਤਵਾਕਾਂਸ਼ੀ ਹੋਣਾ ਕੋਈ ਗੁਨਾਹ ਨਹੀਂ ਹੁੰਦਾ। ਮੰਗਲ ਸਿੰਘ ਦੀ ਚਤੁਰਤਾ, ਸੂਝ ਬੂਝ, ਸਰਗਰਮੀ ਦੇ ਨਾਲ ਨਾਲ ਉਸ ਵਿਚ ਮਾਇਆ ਦੇ ਪ੍ਰਤੀ ਅਨੁਰਾਗ ਵਾਲੀ ਸਥਿਤੀ ਸੀ। ਉਹ ਵਡੇਰੇ ਰਾਜਸੀ ਮਨੋਰਥਾਂ ਦੀ ਪੂਰਤੀ ਹਿਤ, ਉਸ ਸਮੇਂ ਤਿੰਨ ਲੱਖ ਰੁਪੈ ਦੀ ਕੀਮਤ ਦੇ ਗਹਿਣੇ, ਸਤਿਗੁਰੂ ਰਾਮ ਸਿੰਘ ਦੀ ਭੇਟਾ ਕਰ ਸਕਦਾ ਸੀ। ਇਸ ਤਰ੍ਹਾਂ ਉਹ ਕੂਕਾ ਅੰਦੋਲਨ ਲਈ ਉਸ ਭਾਮਾ ਸ਼ਾਹ ਵਾਲੀ ਸਥਿਤੀ ਵਿਚ ਸੀ, ਜਿਸਨੇ ਮਹਾਰਾਣਾ ਪ੍ਰਤਾਪ ਨੂੰ ਮੁਗਲਾਂ ਵਿਰੁੱਧ ਲੜਾਈ ਵਿਚ ਧਨ ਦੀ ਸਹਾਇਤਾ ਕੀਤੀ ਸੀ। ਉਸ ਦੀ ਦਲੇਰੀ ਅਤੇ ਕਿਸੇ ਵੀ ਜੋਖਮ ਵਿਚ ਕੁੱਦ ਜਾਣ ਦੀ ਸਮਰੱਥਾ ਤੋਂ ਵੀ ਬਸਤੀਵਾਦੀ ਹਾਕਮ ਭੈਭੀਤ ਸਨ।

ਕੂਕਾ-ਮੱਤ ਨਾਲੋਂ ਉਸਦੀ ਲਾਤੁਅਲਕੀ ਨੂੰ ਸਰਕਾਰ ਅੰਗਰੇਜ਼ੀ, ਮੰਗਲ ਸਿੰਘ ਸਰਦਾਰ ਦਾ ਇਕ ਸਿਆਸੀ ਪੈਂਤੜਾ ਹੀ ਸਮਝਦੀ ਸੀ। ਮਹਾਰਾਜਾ ਪਟਿਆਲਾ ਵੀ ਉਸਦੇ ਵਧਦੇ ਸਮਾਜਿਕ ਸਿਆਸੀ ਅਤੇ ਆਰਥਿਕ ਅਸਰ ਰਸੂਖ ਤੋਂ ਹੀ ਭੈਭੀਤ ਮਲੂਮ ਹੁੰਦਾ ਹੈ। ਇਸੇ ਲਈ ਉਹ ਪਹਿਲਾਂ ਤਾਂ ਉਸਦੇ ਦੇਸ਼ ਨਿਕਾਲੇ ਦੀ ਸਿਫਾਰਸ਼ ਕਰਦਾ ਹੈ ਅਤੇ ਫਿਰ ਉਸ ਤੋਂ ਪੂਰਵਲੇ ਮਹਾਰਾਜਾ ਨਰਿੰਦਰ ਸਿੰਘ ਦੇ ਬਹਿਨੋਈ ਦਾ ਪੁੱਤਰ ਹੋਣ ਕਾਰਨ, ਉਸ ਨੂੰ ਨੇਕ ਚਲਣ ਦੀ ਜ਼ਾਮਨੀ ਦੇ ਕੇ ਪੰਜਾਬ ਸਰਕਾਰ ਤੋਂ ਰਿਹਾ ਕਰਵਾਉਣ ਵਿਚ ਭੂਮਿਕਾ ਵੀ ਨਿਭਾਹੁੰਦਾ ਹੈ। "ਸਰਦਾਰ ਮੰਗਲ ਸਿੰਘ ਨੂੰ ਕੂਕਾ ਬਣਿਆ ਵੇਖ ਕੇ ਹੋਰਨਾਂ ਬਹੁਤ ਸਾਰਿਆਂ ਦਾ ਵੀ ਕੂਕਾ ਬਣਨ ਤੇ ਮਨ ਕਰ ਆਇਆ ਸੀ ਕਿਉਂਕਿ ਉਹ ਮਹਾਰਾਜਾ ਨਰਿੰਦਰ ਸਿੰਘ ਦੇ ਬਹਿਨੋਈ ਦਾ ਲੜਕਾ ਸੀ। ਇਸ ਤਰ੍ਹਾਂ ਉਹ ਮਹਾਰਾਜਾ ਮਹਿੰਦਰ ਸਿੰਘ ਜੋ ਸ. ਨਰਿੰਦਰ ਸਿੰਘ ਦਾ ਪੁੱਤਰ ਸੀ ਦਾ ਰਿਸ਼ਤੇ ਵਿਚੋਂ ਭਰਾ ਲੱਗਦਾ ਸੀ। ਬਹਿਨੋਈ ਦਾ ਪੁੱਤਰ ਲਿਖਿਆ ਮਿਲਣ ਦਾ ਇਹ ਵੀ ਕਾਰਨ ਹੋਵੇ ਕਿ ਸਰਦਾਰਾਂ ਦੀਆਂ ਇਕ ਤੋਂ ਵੱਧ ਪਤਨੀਆਂ ਹੁੰਦੀਆਂ ਸਨ। ਸੋ ਉਹ ਮਹਾਰਾਜਾ ਨਰਿੰਦਰ ਸਿੰਘ ਦੀ ਸਕੀ ਭੈਣ ਦਾ ਪੁੱਤਰ ਨਾ ਹੋ ਕੇ ਉਸਦੀ ਭੈਣ ਦੀ ਸੌਂਕਣ ਦਾ ਪੁੱਤਰ ਹੋਵੇਗਾ। ਕਿਉਂਕਿ ਸਕੀ ਭੈਣ ਦਾ ਪੁੱਤਰ ਹੋਣ 'ਤੇ ਉਸਨੂੰ ਮਹਾਰਾਜਾ ਨਰਿੰਦਰ ਸਿੰਘ ਦਾ ਭਣੋਂਵਾ ਲਿਖਿਆ ਜਾਣਾ ਸੀ।[12]

ਮਾਰਚ ੧੯੭੩ ਈ. ਤੱਕ ਸੂਬਾ ਸਾਹਿਬ ਸਿੰਘ, ਸੂਬਾ ਕਾਹਨ ਸਿੰਘ ਅਤੇ ਸ.

ਮੰਗਲ ਸਿੰਘ ਅਲਾਹਾਬਾਦ ਕਿਲ੍ਹੇ ਵਿਖੇ ਹੀ ਰੱਖੇ ਗਏ ਸਨ। ਮਾਰਚ ਵਿਚ ਪਹਿਲੇ ਦੋਹਾਂ ਸੂਬਿਆਂ ਨੂੰ ਤਾਂ ਅਦਨ ਭੇਜ ਦਿੱਤਾ ਗਿਆ। ਮਾਰਚ ੧੮੭੩ ਈ. ਵਿਚ ਮਹਾਰਾਜਾ ਪਟਿਆਲਾ ਸ. ਮਹਿੰਦਰ ਸਿੰਘ ਦੀ ਸਿਫਾਰਸ਼ ਤੇ ਸ. ਮੰਗਲ ਸਿੰਘ ਨੂੰ ਪੰਦਰਾਂ ਮਹੀਨਿਆਂ ਦੀ ਜਲਾਵਤਨੀ ਤੋਂ ਬਾਦ ਰਿਹਾ ਕਰਕੇ ਵਾਪਸ ਪੰਜਾਬ ਭੇਜ ਦਿੱਤਾ ਗਿਆ।[13] ਪਰ ੧੮੮੧ ਈ. ਦੀ ਮਹੱਤਵਪੂਰਨ ਕੂਕਿਆਂ ਦੀ ਲਿਸਟ ਵਿਚ ਸ. ਮੰਗਲ ਸਿੰਘ ਨੂੰ ਪੰਜਾਬ ਭੇਜਣ ਦਾ ਸੰਨ ੧੮੭੪ ਈ. ਦਰਜ ਕੀਤਾ ਗਿਆ ਹੈ ਜੋ ਕਿ ਦਰੁਸਤ ਨਹੀਂ। ਪਰੰਤੂ ਸਾਨੂੰ ਇਸ ਲਿਸਟ ਦੇ ਅੰਬਾਲਾ ਜ਼ਿਲ੍ਹੇ ਦੇ ਸੀਰੀਅਲ ਨੰ. ੭ ਵਿਚ ਸ. ਮੰਗਲ ਸਿੰਘ ਬਾਰੇ ਹੇਠਲੇ ਇੰਦਰਾਜ ਤੋਂ ਕੁਝ ਵੱਡਮੁੱਲੀ ਜਾਣਕਾਰੀ, ਉਸਦੇ ਪਰਿਵਾਰ ਅਤੇ ਨਖ-ਸ਼ਿਖ ਬਾਰੇ ਮਿਲਦੀ ਹੈ ਅਤੇ ਇਹ ਵੀ ਪਤਾ ਲੱਗਦਾ ਹੈ ਕਿ ਸਰਦਾਰ ਨੇ ਕੂਕਿਆਂ ਨਾਲੋਂ ਸੰਬੰਧ ਪੰਜਾਬ ਜਾ ਕੇ ਵੀ ਨਹੀਂ ਤੋੜੇ।

"ਮੰਗਲ ਸਿੰਘ ਸਰਦਾਰ ਪਿਤਾ ਹੀਰਾ ਸਿੰਘ, ਜਗੀਰਦਾਰ, ਵਾਸੀ ਅਤੇ ਥਾਣਾ ਪਟਿਆਲਾ। ਸਰੀਰਕ ਵੇਰਵਾ : ਕੇਸ ਕਾਲੇ, ਦਾਹੜੇ ਅਤੇ ਮੁਛਹਿਰਿਆਂ ਸਮੇਤ, ਲੰਬਾ ਅਤੇ ਮੋਟਾ, ਉਮਰ ੩੮ ਸਾਲ ਦੇ ਲਗਭਗ, ਗੁਰਮੁਖੀ ਪੜ੍ਹ ਲਿਖ ਸਕਦਾ ਹੈ। ਕਰੈਕਟਰ ਅਤੇ ਸੁਭਾਉ ਵਾਲੇ ਖਾਨੇ ਵਿਚ ਲਿਖਿਆ ਹੈ। ਪਹਿਲੋਂ ਉਹ ਪਟਿਆਲਾ ਰਾਜ ਵਿਚ ਰਸਾਲਦਾਰ ਦੀ ਨੌਕਰੀ 'ਤੇ ਸੀ, ਸੁਰਗਵਾਸੀ ਮਹਾਰਾਜਾ ਉਸਦਾ ਭਤੀਜਾ ਸੀ। ਉਹ ੧੮੭੨ ਦੀ ਮਲੇਰਕੋਟਲੇ ਦੀ ਗੜਬੜ ਨਾਲ ਸੰਬੰਧਿਤ ਸੀ। ਉਸ ਨੂੰ ਪਟਿਆਲਾ ਦੀ ਸਰਕਾਰ ਨੇ ਗ੍ਰਿਫਤਾਰ ਕਰਕੇ ਅੰਗਰੇਜ਼ ਸਰਕਾਰ ਦੇ ਹਵਾਲੇ ਕੀਤਾ ਜਿਹਨਾਂ ਨੇ ਉਸਨੂੰ ਅਲਾਹਾਬਾਦ ਵਿਚ ਜਲਾਵਤਨ ਕਰ ਦਿੱਤਾ, ਜਿਥੋਂ ਉਹ ੧੮੭੪ ਈ. ਵਿਚ ਆਪਣੀ ਰਿਹਾਈ ਬਾਦ ਵਾਪਸ ਪਰਤਿਆ। ਉਹ ਇਕ ਪ੍ਰਭਾਵਸ਼ਾਲੀ ਵਿਅਕਤੀ ਹੈ ਅਤੇ (ਕੂਕਾ) ਫਿਰਕੇ ਦੇ ਲੋਕ ਚੋਰੀ ਛਿਪੇ ਉਸਨੂੰ ਮਿਲਦੇ ਹਨ।"[14]

ਆਪਣੀ ਜੁਆਨੀ ਦੇ ਦਸ ਕੁ ਵਰ੍ਹੇ ਸ. ਮੰਗਲ ਸਿੰਘ ਨੇ ਕੂਕਾ-ਕਾਜ਼ ਲਈ ਸਮਰਪਿਤ ਕਰ ਛੱਡੇ ਸਨ ਸਮੇਤ ਆਪਣੇ ਸਾਧਨਾਂ ਅਤੇ ਸੀਮਾਵਾਂ ਦੇ। ਉਹ ੨੧-੨੨ ਸਾਲਾਂ ਦੀ ਕੁਝ ਕਰ ਗੁਜ਼ਰਨ ਦੀ ਉਮਰ ਵਿਚ ਕੂਕਾ ਬਣ ਗਿਆ ਸੀ। ਉਸ ਦਾ ਜਨਮ ਸਾਲ ਸਰਕਾਰੀ ਰੀਕਾਰਡ ਮੁਤਾਬਿਕ ੧੮੪੩ ਈ. ਦੇ ਲਾਗੇ ਚਾਗੇ ਦਾ ਸਿੱਧ ਹੁੰਦਾ ਹੈ। ਆਪਣੇ ਖਾਨਦਾਨੀ ਪਿਛੋਕੜ ਅਤੇ ਮਹਾਰਾਜਾ ਪਟਿਆਲਾ ਨਾਲ ਨਿਕਟ ਸੰਬੰਧਾਂ ਕਾਰਨ ਅਲਾਹਾਬਾਦ ਤੋਂ ੧੪ ਕੁ ਮਹੀਨੇ ਕੈਦ ਕੱਟ ਕੇ ਮੁੜਨ ਉਪਰੰਤ ਵੀ, ਉਸ ਦੁਆਰਾ ਅਕਾਲ ਤਖ਼ਤ 'ਤੇ ਜਾ ਕੇ, ਮੁੜ ਸਿੱਖਾਂ ਦੀ ਸਰਕਾਰ-ਪ੍ਰਸਤ ਮੁੱਖਧਾਰਾ ਵਿਚ ਸ਼ਾਮਲ ਹੋਣ ਬਾਅਦ ਵੀ, ਸਰਕਾਰ ਅੰਗਰੇਜ਼ੀ ਉਸਦੇ ਕੂਕਿਆਂ ਨਾਲ ਸੰਬੰਧਾਂ ਤੋਂ ਇਸ ਕਦਰ ਭੈਭੀਤ ਸੀ ਕਿ ਉਸਦੀ ਵਾਪਸੀ ਤੋਂ ਅੱਠ ਸਾਲ ਬਾਦ ਛਪਣ ਵਾਲੀ ਖ਼ਤਰਨਾਕ ਤੇ ਮਹੱਤਵਪੂਰਨ ਕੂਕਿਆਂ ਦੀ ਲਿਸਟ ਵਿਚ, ਉਸ ਦਾ ਸ਼ੁਮਾਰ ਕੀਤਾ ਗਿਆ। ਲੱਗਦਾ ਹੈ ਕਿ ਮੰਗਲ ਸਿੰਘ ਦੇ ਅੰਤ ਸਮੇਂ ਉੱਨ੍ਹੀਵੀਂ ਸਦੀ ਦੇ ਆਖਰੀ ਦਹਾਕੇ ਤੱਕ, ਉਸ 'ਤੇ ਸਰਕਾਰੀ ਨਿਗਰਾਨੀ ਬਰਾਬਰ ਬਣੀ ਰਹੀ। ਮੰਗਲ ਸਿੰਘ ਨੇ ੫੦-੫੫ ਸਾਲਾਂ ਦੇ ਆਸ ਪਾਸ ਉਮਰ ਭੋਗੀ ਹੈ। ਪਰ ਉਸ ਦੀ ਉਮਰ ਦਾ ਵਧੀਆ ਸਮਾਂ ਉਹ ਹੀ ਸੀ, ਜਦੋਂ ਉਹ

ਰਾਜ ਦਰਬਾਰ ਦੀ ਨਿਕਟਤਾ ਤਿਆਗ ਕੇ, ਸਤਿਗੁਰੂ ਰਾਮ ਸਿੰਘ ਦੀ ਸ਼ਰਨ ਵਿਚ ਆਇਆ ਸੀ। ਕੂਕਾ ਅੰਦੋਲਨ ਵਿਚ ਮੰਗਲ ਸਿੰਘ ਦੁਆਰਾ ਬਿਤਾਏ ਵਕਤ ਨੂੰ, ਸਾਡੇ ਮੋਢੀ ਇਤਿਹਾਸਕਾਰ ਭਾਈ ਸੰਤੋਖ ਸਿੰਘ ਬਾਹੋਵਾਲ ਨੇ ਸਭ ਤੋਂ ਵੱਧ ਥਾਂ ਦੇ ਕੇ ਕਾਨੀਬੰਦ ਕਰ ਦਿੱਤਾ ਹੈ। ਉਸ ਨਾਲ ਸੰਬੰਧਤ ਕੁਝ ਕੁ ਸਾਖੀਆਂ ਵਾਰਤਾਵਾਂ ਆਪਣੇ ਪਾਠਕਾਂ ਨਾਲ ਜ਼ਰੂਰ ਸਾਂਝੀਆਂ ਕਰਾਂਗੇ, ਜਿਸ ਤੋਂ ਉਸ ਦੀ ਸ਼ਖਸੀਅਤ ਨੂੰ ਅਤੇ ਕਾਰਗੁਜ਼ਾਰੀ ਨੂੰ ਚੰਗੀ ਤਰ੍ਹਾਂ ਸਮਝ ਸੱਕੀਏ।

ਜਨਵਰੀ ੧੮੬੨ ਈ. ਦੀ ਮਾਘੀ ਮੁਕਤਸਰ ਦੀ ਵਿਖੇ, ਦਰਸ਼ਨ ਦੇਣ ਬਾਦ ਸਤਿਗੁਰੂ ਜੀ ਵਾਪਸ ਭੈਣੀ ਸਾਹਿਬ ਆ ਗਏ ਹਨ ਮਾਲਵੇ ਦਾ ਦੌਰਾ ਕਰਕੇ। ਉਸ ਸਥਾਨ 'ਤੇ ਇਸ ਗ੍ਰੰਥ ਵਿਚ ਬਾਹੋਵਾਲ ਜੀ ਮੰਗਲ ਸਿੰਘ ਬਾਰੇ, ਉਸਦੇ ਸਰਦਾਰੀ ਠਾਠ ਬਾਰੇ, ਰਾਜਿਆਂ ਦੇ ਉਸ 'ਤੇ ਕਰੋਪ ਹੋਣ ਬਾਰੇ ਇਉਂ ਲਿਖਦੇ ਹਨ—"ਮੰਗਲ ਸਿੰਘ ਸਰਦਾਰ ਜਾਂ ਭਜਨ ਸੁਣਿਆ ਤਾਂ ਕਿਸੇ ਨੇ ਉਸਨੂੰ ਕਹਿਆ ਕੂਕਾ ਹੋ ਗਿਆ ਹੈਂ ? ਕੂਕਿਆਂ ਦੀ ਕਲਾਮ ਸੁਣ ਲਈ ਸੁ ਮੁਸਲਮਾਨੀ। ਦਸਵੇਂ ਪਾਤਸ਼ਾਹ ਕੋ ਛੱਡ ਕੇ ਤਰਖਾਣ ਕਾ ਸਿੱਖ ਬਣਿਆ ਹੈ। ਮਾਰੋ, ਇਸ ਨੂੰ ਵਿਚੋਂ ਕੱਢੋ। ਸਾਕ ਉਸਕੇ ਰਾਜਿਆਂ ਨਾਲ ਸੇ। ਰਾਜੇ ਜਾਂ ਕਰੋਪ ਹੋਏ, ਮੰਗਲ ਸਿੰਘ ਸ੍ਰੀ ਸਤਿਗੁਰੂ ਜੀ ਕੇ ਹਜ਼ੂਰ ਅਰਜ ਕੀਤੀ ਸੱਚੇ ਪਾਤਸ਼ਾਹ ਜੀ ਮੇਰੇ ਉੱਤੇ ਪਰਬਤ ਉਲਟਿਆ ਔਂਦਾ ਹੈ, ਆਪ ਹੱਥ ਦੇ ਕੇ ਰੱਖੋ। ਸ੍ਰੀ ਸਤਿਗੁਰੂ ਜੀ ਬਿਗਸ ਕੇ ਬਚਨ ਕੀਤਾ, ਪੰਤਾਲੀ ਰੁਪਈਏ ਖਰਚ ਤੇਰਾ ਰੋਜ਼ ਹੈ, ਤੈਨੂੰ ਕੋਈ ਨਹੀਂ ਮਾਰ ਸਕਦਾ।"[15] ਰਾਜਿਆਂ ਦੀ ਕੂਕਿਆਂ ਨਾਲ ਨਰਾਜ਼ਗੀ ਜੂਨ ੧੮੬੩ ਈ. ਵਿਚ, ਸਤਿਗੁਰੂ ਜੀ ਤੇ ਸਰਕਾਰ ਵੱਲੋਂ ਪਾਬੰਦੀਆਂ ਆਇਦ ਹੋਣ ਬਾਦ ਹੀ ਸ਼ੁਰੂ ਹੋਈ। ਇਸ ਲਈ ਮੰਗਲ ਸਿੰਘ ਦੇ ਕੂਕਾ ਬਣਨ ਦਾ ਸਮਾਂ ੧੮੬੩ ਤੋਂ ੬੫ ਈ. ਦੇ ਵਿਚਾਲੇ ਹੀ ਸਿੱਧ ਹੁੰਦਾ ਹੈ। ਜੋ ਉਸਦੇ ਬਿਆਨਾਂ ਨਾਲ ਵੀ ਰਲਦਾ ਮਿਲਦਾ ਹੈ।

੧੮੬੭ ਈ. ਵਿਚ ਅਨੰਦਪੁਰ ਸਾਹਿਬ ਦੇ ਪਹਿਲੇ ਹੋਲੇ ਮਹੱਲੇ ਤੇ ਸਤਿਗੁਰੂ ਜੀ ਅਤੇ ਅਨੰਦਪੁਰ ਦੇ ਸੋਢੀਆਂ ਵਿਚਾਲੇ ਗੁਲਾਲ ਖੇਡਿਆ ਗਿਆ। ਸੋਢੀ ਹਾਥੀ 'ਤੇ ਚੜ੍ਹੇ ਸਨ। ਸਤਿਗੁਰੂ ਜੀ ਚੀਨੀ ਘੋੜੀ 'ਤੇ ਸੁਆਰ ਸਨ। ਗੁਲਾਲ ਸੁੱਟਣ ਵਿਚ ਸਤਿਗੁਰੂ ਜੀ ਨੇ ਉਹਨਾਂ ਨੂੰ ਮਾਤ ਪਾ ਦਿੱਤਾ। ਫਿਰ ਉਹ ਅੱਕ ਕੇ ਖੱਟੇ ਨਿੰਬੂ ਮਾਰਨ ਲੱਗੇ। ਇਸ 'ਤੇ ਸ. ਮੰਗਲ ਸਿੰਘ ਦੀ ਦਖ਼ਲਅੰਦਾਜ਼ੀ ਹੁੰਦੀ ਹੈ, "ਸ. ਮੰਗਲ ਸਿੰਘ ਨੇ ਕਹਿਆ ਜੀ ਚਲੋ ਡੇਰੇ ਨੂੰ। ਉਸੀ ਵਕਤ ਵਾਗਾਂ ਮੋੜੀਆਂ, ਜਿਓਂ ਦੌੜਾਏ ਹੈ ਪੌਣ ਵੇਗ ਘੋੜੇ ਡੇਰੇ ਆਇ ਦਮ ਲੀਆ।"[16]

ਇਸ ਹੋਲੇ ਮਹੱਲੇ ਤੋਂ ਮੁੜਦਿਆਂ ਮੰਗਲ ਸਿੰਘ ਦੁਆਰਾ 'ਸਭ ਸੇ ਉਮਦਾ ਘੋੜੀ' ਸਤਿਗੁਰੂ ਜੀ ਦੀ ਘੋੜੀ ਬਰਾਬਰ ਭਜਾਉਣ ਦਾ ਵੇਰਵਾ ਵੀ ਦਰਜ ਹੈ। ਮੰਗਲ ਸਿੰਘ ਦੀ ਘੋੜੀ ਪਿੱਛੇ ਰਹਿਣ 'ਤੇ ਉਸ ਦਾ ਕਥਨ ਹੈ "ਏਹ ਪ੍ਰਮੇਸਰ ਕੀ ਘੋੜੀ ਸੀ ਜੇਹੜੀ ਮੂਹਰੇ ਨਿਕਲ ਗਈ। ਜੀਵ ਕੀ ਘੋੜੀ ਤਾਂ ਮੇਰੀ ਘੋੜੀ ਕਦੇ ਨਾਂ ਸੀ ਅੱਗੇ ਲੰਘਣ ਦੇਂਦੀ।" ਇਸੇ ਸਮੇਂ ਮੰਗਲ ਸਿੰਘ ਨੇ ਇਕ ਮਸਤਾਨੇ ਨੂੰ ਮਾਰਿਆ। ਸਤਿਗੁਰੂ ਜੀ ਨੇ ਉਸਨੂੰ ਤਾੜਿਆ ਅਤੇ ਮਸਤਾਨੇ ਤੋਂ ਭੁੱਲ ਮੰਗਣ ਲਈ ਵੀ ਹੁਕਮ ਸਾਦਰ ਕੀਤਾ।

ਮੰਗਲ ਸਿੰਘ ਆਪਣੇ ਭਰਾ ਦੀ ਸ਼ਾਦੀ ਤੇ ਸਤਿਗੁਰੂ ਜੀ ਨੂੰ ਲੈ ਗਿਆ। ਸਤਿਗੁਰੂ ਜੀ ਦੀ ਸ਼ਰਤ ਸੀ ਕਿ ਫੇਰੇ ਅਨੰਦ ਰੀਤੀ ਨਾਲ ਹੋਣਗੇ। ਲੜਕੀ ਵਾਲੇ ਨਾ ਮੰਨੇ। ਮੰਗਲ ਸਿੰਘ ਜੀ ਸਤਿਗੁਰੂ ਜੀ ਦਾ ਬਚਨ ਮੰਨਿਆ ਤੇ ਇਸ ਮੰਗੇਤਰ ਨੂੰ ਭਾਈ ਨਾਲ ਵਿਆਹੁਣੋਂ ਛੱਡ ਕੇ ਵਾਪਸ ਆ ਗਿਆ। ਹਰਨਾਮ ਸਿੰਘ ਬਰਮਾਲੀ ਪੁਰ (ਲੁਧਿਆਣਾ) ਦੇ ਨਾਮਧਾਰੀ ਸਿੰਘ ਦੀ ਲੜਕੀ ਨਾਲ ਉਦੋਂ ਹੀ ਅਨੰਦ ਕਰ ਲਿਆ।[17]

੧੮੬੭ ਈ. ਦੀ ਅੰਮ੍ਰਿਤਸਰ ਦੀ ਦੀਵਾਲੀ ਸਮੇਂ ਸ. ਮੰਗਲ ਸਿੰਘ ਦਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤਸਰ ਜਾਣ ਸਮੇਂ ਦਾ ਜ਼ਿਕਰ ਸਰਕਾਰੀ ਰੀਕਾਰਡ ਵਿਚ ਵੀ ਆਉਂਦਾ ਹੈ। ਬਾਹੋਵਾਲ ਜੀ ਵੀ ਲਿਖਦੇ ਹਨ ਕਿ ਸਿੰਘਾਂ ਦੀ ਭਾਰੀ ਭੀੜ ਜਦੋਂ ਚੀਤਾ ਛੱਡਣ ਜਾਣ ਲੱਗਿਆਂ ਵੀ ਸਤਿਗੁਰੂ ਜੀ ਦੇ ਅੱਗੇ ਪਿੱਛੇ ਰਹੇ ਤਾਂ ਆਪ ਵਿਚੋਂ ਨਿਕਲ ਕੇ ਨੱਸ ਤੁਰੇ। ਇਹ ਬੋਲਾ ਕੀਤਾ, "ਅਬ ਰਾਮ ਸਿੰਘ ਸਸਤਾ ਹੈ, ਕਿਸੇ ਦਿਨ ਕੋ ਮਹਿੰਗਾ ਹੋ ਜਾਊਗਾ।"

"ਗੁਰੂ ਜੀ ਪਹਿਰ ਦਿਨ ਚੜ੍ਹੇ ਨਿਕਲ ਤੁਰੇ ਸੰਗਤ ਦੇ ਵਿਚੋਂ। ਹੁਕਮ ਏਹ ਦੀਆ ਜੋ ਮੇਰੇ ਮਗਰ ਆਵੇਗਾ ਉਸਕਾ ਮੂੰਹ ਕਾਲਾ ਹੋਵੇਗਾ। ਪੈਹਲੇ ਮੰਗਲ ਸਿੰਘ ਸਰਦਾਰ ਮਗਰ ਗਿਆ। ਮਗਰ ਨੱਸਿਆ ਗੁਰੂ ਜੀ ਕੇ। ਏਕ ਛਾਪ ਸੀ ਸੋਨੇ ਕੀ, ਵਿਚ ਦੋ ਸੌ ਰੁਪਏ ਹੀਰੇ ਕੀ ਕਣੀ ਲੱਗੀ ਹੋਈ ਸੀ, ਸੋ ਮੰਗਲ ਸਿੰਘ ਨੇ ਹੀ ਚਾਹੜੀ ਸੀ। ਗੁਰੂ ਜੀ ਛਾਪ ਲਾਹ ਕੇ ਭੁਇ ਨਾਲ ਮਾਰੀ ਤੇ ਬਚਨ ਕੀਤਾ ਏਸ ਵਾਸਤੇ ਮੇਰੇ ਮਗਰ ਨੱਸਿਆ ਆਉਂਦਾ ਹੈ ? ਛਾਪ ਫੜਕੇ ਮੁੜ ਆਇਆ ਮੰਗਲ ਸਿੰਘ।"[18]

ਸ. ਮੰਗਰ ਸਿੰਘ ਸਰਦਾਰੀ ਠਾਠ ਬਾਠ ਵੇਖਣ ਦਾ ਆਦੀ ਸੀ। ਉਸਨੇ ਇਸ ਪ੍ਰਥਾਇ ਜਦੋਂ ਸਤਿਗੁਰੂ ਜੀ ਨਾਲ ਵਾਰਤਾਲਾਪ ਕੀਤੀ ਤਾਂ ਹਜ਼ੂਰ ਨੇ ਉਸਨੂੰ ਅਧਿਆਤਮ ਦਾ ਉਪਦੇਸ਼ ਦ੍ਰਿੜ੍ਹਾਇਆ :

"ਮੰਗਲ ਸਿੰਘ ਸਰਦਾਰ ਨੇ ਅਰਜ਼ ਕੀਤੀ ਜੀ ਸਭ ਸੰਗਤ ਮੰਗਵਾਇ ਲਵੋ, ਨਾਲੇ ਹਾਥੀ ਲਿਆਈਏ। ਤੁਸੀਂ ਹਾਥੀ ਪਰ ਚੜ੍ਹੋ ਅਤੇ ਅਗੇ ਧੌਂਸਾ ਵੱਜਦਾ ਜਾਵੇ। ਫੌਜਾਂ ਕੇ ਨਗਾਰੇ ਵਜਦੇ ਜਾਵਣ। ਪਟਿਆਲੇ ਕੇ ਵਿਚਦੀ ਲੰਘੀਏ ਜਿਉਂ ਕੁਰਛੇਤਰ ਮੇਂ ਦਲ ਗਿਆ ਸੀ। ਗੁਰੂ ਜੀ ਬਚਨ ਕੀਤਾ ਤੇਰੀ ਸੁਰਤੀ ਗੰਗਾ ਕੇ ਇਸ਼ਨਾਨ ਕੀ ਹੈ। ਮੰਗਲ ਸਿੰਘ ਨੇ ਕਹਿਆ 'ਇਸ਼ਨਾਨ ਕਰਨ ਕੀ ਥੋੜ੍ਹੀ ਹੈ ਅਤੇ ਰੰਗ ਦੇਖਣ ਕੀ ਬਹੁਤੀ ਹੈ।' 'ਹਜ਼ੂਰ ਕੀ ਮੂਰਤ ਨਾਲ ਸਾਰੀ ਸੰਗਤ ਹੋਵੇ। ਸੰਗਤ ਕਾ ਦਲ ਬੱਧਾ ਜਾਵੇ ਤਾਂ ਮੇਰਾ ਚਿਤ ਦੇਖ ਕੇ ਖੁਸ਼ ਹੋਵੇ।' ਸ੍ਰੀ ਸਤਿਗੁਰੂ ਜੀ ਬਚਨ ਕੀਤਾ, "ਇਸ ਰੰਗ ਕਾ ਕੀ ਦੇਖਣਾ ਹੈ ? ਉਸ ਤੇ ਉਰੇ ਉਰੇ ਅਕਾਲ ਪੁਰਖ ਰੰਗ ਵਧ ਕੇ ਦਿਖਾਵੇਗਾ। ਮੰਗਲ ਸਿੰਘਾ ਭਾਈਚਾਰਾ ਕਾਹਲੀਆਂ ਕਰਦਾ ਹੈ। ਬੰਦੂਕ ਕੀ ਮਾਰ ਸੌ ਕਰਮ ਤੱਕ ਅਤੇ ਤੋਪ ਕੀ ਮਾਰ ਕੋਹ ਤੱਕ। ਭਜਨ ਕੀ ਮਾਰ ਬੇਅੰਤ ਕੋਹਾਂ ਤੱਕ ਹੈ। ਐਥੇ ਬੈਠੇ ਹੀ ਭਜਨ ਕੇ ਪ੍ਰਤਾਪ ਸੇ ਬੇਅੰਤ ਕੋਹਾਂ ਤਕ ਮਾਰ ਕਰ ਸਕਦੇ ਹਾਂ, ਪਰ ਅਜੇ ਕਰਨੀ ਨਹੀਂ।"[19]

ਮੰਗਲ ਸਿੰਘ ਦੇ ਇਹ ਕਹਿਣ 'ਤੇ "ਆਪ ਅਕਾਲ ਪੁਰਖ ਸਾਖਿਆਤ ਦਿਸਦੇ ਹੋ। ਗੁਰੂ ਜੀ ਬਚਨ ਕੀਤਾ ਅਕਾਲ ਪੁਰਖ ਤਾਂ ਨਹੀਂ ਪਰ ਜੈਸੇ ਰਪਟੀਆ ਸਰਕਾਰ ਕਾ

ਛੱਡਿਆ ਹੋਇਆ ਹੁੰਦਾ ਹੈ ਤਿਸੀ ਤਰ੍ਹਾਂ ਅਸੀਂ ਵੀ ਹਾਂ। ਅਕਾਲ ਪੁਰਖ ਦੇ ਭੇਜੇ ਹੋਏ ਜੀਵਾਂ ਦੇ ਰਖਵਾਲੇ ਹੈਂ।"

ਸ. ਮੰਗਲ ਸਿੰਘ ਅਕਸਰ ਗੁਰੂ ਦਰਬਾਰ ਵਿਚ ਚੋਖੀ ਭੇਟਾ ਚੜ੍ਹਾਉਂਦਾ ਰਹਿਦਾ ਸੀ। "ਏਕ ਸਮੇਂ ਥਲ੍ਹਾੜੀ ਮੇਂ ਗੁਰਚਰਨ ਸਿੰਘ ਨੇ ਮੇਲਾ ਕੀਤਾ। ਸ. ਮੰਗਲ ਸਿੰਘ ਪੰਜ ਸੌ ਰੁਪਯਾ ਆਇ ਧਰਿਆ। ਬਚਨ ਕੀਤਾ ਭਾਈ ਮੰਗਲ ਸਿੰਘ ਗੁਰੂ ਧਨ ਨਾਲ ਨਹੀਂ ਰੀਝਦਾ, ਸਿਦਕ ਸੰਤੋਖ ਨਾਲ ਰੀਝਦਾ ਹੈ।"[20]

ਮੰਗਲ ਸਿੰਘ ਦੀ ਰਾਜਸੀ ਆਕਾਂਖਿਆ ਤੋਂ ਵੀ ਸਤਿਗੁਰੂ ਜੀ ਭਲੀ ਭਾਂਤ ਪਰਿਚਿਤ ਸਨ। ਇਕ ਦਿਨ ਸਤਿਗੁਰੂ ਜੀ ਨੇ ਬਾਬਾ ਜੱਸਾ ਸਿੰਘ (ਪਿਤਾ ਸ੍ਰੀ) ਅਤੇ ਸੂਬਾ ਬਾਬਾ ਜਵਾਹਰ ਸਿੰਘ ਤੇ ਹੋਰ ਸਿੰਘਾਂ ਨੂੰ ਕੁਰਸੀਆਂ 'ਤੇ ਬੈਠਾ ਕੇ ਮੰਗਲ ਸਿੰਘ ਸਰਦਾਰ ਨੂੰ ਭੀ ਕੁਰਸੀ 'ਤੇ ਬੈਠਣ ਦਾ ਹੁਕਮ ਕੀਤਾ "ਕਹੇ ਕਿ ਮੈਂ ਨਹੀਂ ਬਹੂੰਗਾ ਕੁਰਸੀ ਪਰ ਸਤਿਗੁਰੂ ਕੇ ਸਾਹਮਣੇ, ਗੁਰੂ ਜੀ ਬਚਨ ਕੀਤਾ ਤੁਸੀਂ ਕਾਠ ਦੀ ਲਕੜੀ ਪਰ ਬੈਠਣਾ ਭੀ ਨਹੀਂ ਮੰਨਦੇ ਹੋ। ਮੁਕਰਦੇ ਜਾਂਦੇ ਹੋ। ਅੰਦਰੋਂ ਤਾਂ ਧੁਆਡਾ ਦਿਲ ਕਰਦਾ ਹੈ ਕੁਰਸੀਆਂ ਪਰ ਬੈਠਣੇ ਨੂੰ। ਜਦ ਮੈਂ ਕਹਿੰਦਾ ਹਾਂ ਤਾਂ ਮੇਰੇ ਸਾਮ੍ਹਣੇ ਨਹੀਂ ਬੈਂਹਦੇ ਹੋ। ਮੈਂ ਆਪਣੇ ਹਥੀਂ ਬਠਾਲਦਾ ਹਾਂ। ਤੁਸੀਂ ਕੁਰਸੀ ਥੀਂ ਡਰਦੇ ਹੋ। ਮੈਂ ਧੁਆਨੂੰ ਬੇਅੰਤ ਚੀਜ਼ਾਂ ਦੇਣੀਆਂ ਹੈ।

ਵਾਕ ਕਵੀ—

ਗੁਰੂ ਜੀ ਧਰਿਆ ਤੇਜ ਕਰਾਰਾ,
ਜੈਸੇ ਖੰਡਾ ਦੋ ਧਾਰਾ
ਕੀਤਾ ਤੀਸਰਾ ਪੰਥ ਨਿਆਰਾ।
ਲੱਗੇ ਗੁਰਸਿੱਖਾਂ ਨੂੰ ਪਿਆਰਾ।"[21]

੧੮੭੦-੭੧ ਈ. ਵਿਚ ਬਹੁਤ ਸਾਰੇ ਸਿੰਘਾਂ, ਜਿਹਾ ਕਿ ਕਾਹਨ ਸਿੰਘ ਬਾਜਾ, ਉੱਤਮ ਸਿੰਘ ਰਾਇਸਰ ਆਦਿ ਨੂੰ ਸਤਿਗੁਰੂ ਜੀ ਨੇ ਮਾਰਚ-ਅਪ੍ਰੈਲ ੧੮੭੨ ਈ. ਵਿਚ ਹੋਣ ਵਾਲੇ ਵਿਆਪਕ ਵਿਦਰੋਹ ਦੀ ਤਿਆਰੀ ਲਈ ਨਵੀਆਂ ਉਸਾਰੀਆਂ ਕਰਨ ਤੋਂ ਰੋਕ ਦਿੱਤਾ। ਰਾਇਪੁਰ ਪਿੰਡ ਵਿਚ ਸ. ਮੰਗਲ ਸਿੰਘ ਨੇ ਹਵੇਲੀ ਪਾਉਣ ਲਈ ਆਵਾ ਲਾਇਆ ਹੋਇਆ ਸੀ। ਉਸਨੂੰ ਵੀ ਰੋਕ ਦਿੱਤਾ ਅਤੇ ਉਸਦੀਆਂ ਇੱਟਾਂ ਲਿਆ ਕੇ ਗੁਰਦੁਆਰਾ ਭੈਣੀ ਸਾਹਿਬ ਦਰਵਾਜੇ ਕੋਲ ਵੱਡਾ ਖੂਹ ਲਾ ਦਿੱਤਾ ਗਿਆ।[22]

ਬਾਹੋਵਾਲ ਜੀ ਦੀ ਲਿਖਤ ਮੁਤਾਬਿਕ ਸਤਿਗੁਰੂ ਜੀ ਸ. ਮੰਗਲ ਸਿੰਘ ਨਾਲ ਕਈ ਖੇਡਾਂ ਕਰਦੇ ਰਹਿੰਦੇ ਸਨ। ਇਕ ਦਿਨ ਜਰਗੜੀ ਵਿਚ ਹੋਏ ਬਚਨ ਬਾਰੇ ਬਾਹੋਵਾਲ ਜੀ ਲਿਖਦੇ ਹਨ। "ਮੰਗਲ ਸਿੰਘ ਸਰਦਾਰ ਨੇ ਕਿਹਾ ਜੀ ਤੁਸੀਂ ਅਕਾਲ ਪੁਰਖ ਹੋ, ਮੈਂ ਤੁਹਾਡਾ ਪਿੱਛਾ ਨਹੀਂ ਛੱਡਣਾ ਹੈ। ਬਚਨ ਹੋਇਆ ਚੁਪ ਕਰ ਰਹੁ। ਤੇਰੇ ਵਰਗੇ ਸਖੇਰੇ ਹੋਇ ਹੋਇ ਗਏ ਹੈ। ਤੂੰ ਤਾਂ ਕਹਿੰਦਾ ਹੈ ਮੈਂ ਪਿਛਾ ਨਹੀਂ ਛੱਡਣਾ ਹੈ, ਤੈਂ ਕਿਸੇ ਦਿਨ ਨੂੰ ਨੇੜੇ ਨਹੀਂ ਢੁੱਕਣਾ ਹੈ?"[23]

ਤੇ ਜਦੋਂ ਮੰਗਲ ਸਿੰਘ ੧੯੭੩ ਮਾਰਚ ਵਿਚ ਪੰਜਾਬ ਆਇਆ, ਉਸ ਤੋਂ ਬਾਅਦ ਨਾ ਭੈਣੀ ਸਾਹਿਬ ਗਿਆ ਅਤੇ ਨਾ ਹੀ ਹੋਰ ਸਿੰਘਾਂ ਜਿਉਂ ਸਤਿਗੁਰੂ ਜੀ ਦਾ ਦਰਸ਼ਨ ਕਰਨ ਰੰਗੂਨ ਜਾ ਸਕਿਆ। ਮੈਕਨੇਬ ਸਾਹਮਣੇ ਆਪਣੇ ਬਿਆਨਾਂ ਵਿਚ ਮੰਗਲ ਸਿੰਘ ਨੇ ਕਿਹਾ ਸੀ ਕਿ ਜਿਸ ਜਗ੍ਹਾ ਵਾਕਿਆ ਹੋਇਆ ਸੀ ਮੈਂ ਉੱਥੇ ਨਹੀਂ ਸਾਂ। ਭਜਨ ਜ਼ਰੂਰ ਲਿਆ ਹੈ।[24]

ਸ. ਮਗੰਲ ਸਿੰਘ ਨੇ ਚਾਸ. ਸੀ. ਡਿਲੋਨ, ਨਾਮ ਦਾ ਅੰਗਰੇਜ਼ ਬੈਰਿਸਟਰ ਆਪਣੇ ਵਲੋਂ ਵਕੀਲ ਕੀਤਾ। ਅਤੇ ਉਸਨੂੰ ਮਹਾਰਾਜਾ ਪਟਿਆਲੇ ਦੇ ਹਵਾਲੇ, ਇਸ ਸ਼ਰਤ 'ਤੇ ਕਰ ਦਿੱਤਾ ਗਿਆ ਕਿ ਉਹ ਸਰਕਾਰ ਵਿਰੋਧੀ ਕਿਸੇ ਗਤੀਵਿਧੀ ਵਿਚ ਹਿੱਸਾ ਨਹੀਂ ਲਵੇਗਾ। ਨਾ ਭੈਣੀ ਸਾਹਿਬ ਜਾਏਗਾ। ੧੪ ਜੂਨ ੧੯੭੩ ਨੂੰ ਮੁੱਕਣ ਵਾਲੇ ਸਪਤਾਹ ਦੀ ਅੰਮ੍ਰਿਤਸਰ ਦੇ ਪੁਲੀਸ ਕਪਤਾਨ ਦੀ ਡਾਇਰੀ ਵਿਚ ਦਰਜ ਹੈ ਕਿ ਮੰਗਲ ਸਿੰਘ ਨੇ ਜੋ ਕੂਕਾ ਸੂਬਾ ਸੀ, ਅਕਾਲ ਬੁੰਗੇ (ਅੰਮ੍ਰਿਤਸਰ) ਤੋਂ ਪਾਹੁਲ ਲੈ ਕੇ 'ਸੱਚਾ ਸਿੱਖ' ਬਣ ਗਿਆ ਹੈ।[25]

ਕਿਉਂਕਿ ਬਾਕੀ ੧੦ ਨਾਮਧਾਰੀ ਸਿੰਘ ਜੋ ਜਲਾਵਤਨ ਕੀਤੇ ਗਏ ਉਹ ਸੂਬੇ ਸਨ, ਇਸ ਲਈ ਮੰਗਲ ਸਿੰਘ ਨੂੰ ਭੁਲੇਖੇ ਨਾਲ ਹੀ ਸਰਕਾਰੀ ਰੀਕਾਰਡ ਵਿਚ ਸੂਬਾ ਲਿਖਿਆ ਗਿਆ ਹੈ। ਉਂਜ ਉਸ ਤੋਂ ਸਰਕਾਰ ਇਸ ਕਦਰ ਭੈਭੀਤ ਸੀ ਕਿ ਜਿਹਨਾਂ ੬ ਸੂਬਿਆਂ ਨੂੰ ਭਾਰਤ ਦੇਸ਼ ਤੋਂ ਬਾਹਰ ਭੇਜਣਾ ਤਜਵੀਜ਼ਿਆ ਗਿਆ, ਉਹਨਾਂ ਵਿਚੋਂ ਮੰਗਲ ਸਿੰਘ ਵੀ ਇਕ ਸੀ। ਉਸਨੂੰ ਭੇਜਿਆ ਵੀ ਸਾਹਿਬ ਸਿੰਘ ਅਤੇ ਕਾਹਨ ਸਿੰਘ ਨਾਲ ਅਦਨ ਜਾਣਾ ਸੀ, ਜੇ ਉਸਦੇ ਕੇਸ ਵਿਚ ਰਿਸ਼ਤੇਦਾਰੀ ਦੇ ਚੱਕਰ ਵਿਚ, ਮਹਾਰਾਜ ਪਟਿਆਲਾ ਦੀ ਦਖ਼ਲਅੰਦਾਜ਼ੀ ਨਾ ਹੁੰਦੀ।[26]

ਉੱਝ ਭਾਰਤ ਸਰਕਾਰ ਦੇ ਅਧਿਕਾਰੀਆਂ ਨੇ ਏਨੀ ਛੇਤੀ ਰੰਗ ਬਦਲਣ ਵਾਲੇ ਸ. ਮੰਗਲ ਸਿਘ ਨੂੰ ਆਪਣੀਆਂ ਟਿੱਪਣੀਆਂ ਵਿਚ ਚੰਗੇ ਸ਼ਬਦਾਂ ਨਾਲ ਯਾਦ ਨਹੀਂ ਕੀਤਾ। ਫਿਰ ਵੀ ਨਾਮਧਾਰੀ ਮੱਤ ਨੂੰ ਹਰਮਨ ਪਿਆਰਾ ਬਨਾਉਣ ਵਿਚ ਇਕ ਦਹਾਕੇ ਦੇ ਕਰੀਬ ਨਿਭਾਈ, ਉਸ ਦੀ ਸਰਗਰਮ ਭੂਮਿਕਾ ਨੂੰ ਚੇਤਿਆਂ ਵਿਚੋਂ ਉੱਕਾ ਵਿਸਾਰ ਦੇਣਾ ਵੀ ਆਪਣੀ ਲਹਿਰ ਦੇ ਇਸ ਤਰ੍ਹਾਂ ਦੇ ਨਾਇਕਾਂ ਨਾਲ ਵੀ ਬੇਨਿਆਈ ਹੋਏਗੀ।

ਸੂ. ਅਤਰ ਸਿੰਘ ਭਦੌੜ ਦੀ ਡਾਇਰੀ ਮੁਤਾਬਿਕ ਮੰਗਲ ਸਿੰਘ, ਪੰਜਾਬ ਮੁੜਨ ਬਾਅਦ ਹਜ਼ੂਰ ਸਾਹਿਬ ਦੀ ਯਾਤਰਾ ਵੀ ਕਰ ਆਇਆ ਸੀ।

## ਹਵਾਲੇ ਅਤੇ ਟਿਪਣੀਆਂ

1. ਸਤਿਜੁਗ ਦਾ ਬਸੰਤ ਅੰਕ-੧੨ ਮਾਘ ੧੯੬੭ ਬਿ. ਸ੍ਰੀ ਭੈਣੀ ਸਾਹਿਬ ਸਫਾ ੧੫੦
2. ਸਤਿਜੁਗ, ਬਸੰਤ ਅੰਕ ੧੯ ਮਾਘ ੧੯੯੯ ਬਿ. ਭੈਣੀ ਸਾਹਿਬ-ਲਾਲਾ ਧਨੀ ਰਾਮ ਚਾਤ੍ਰਿਕ-ਸਫਾ ੩

3. ਉਹੀ-ਸਰਧਾ ਸਿੰਘ ਨਿਮਾਣਾ-ਸਫਾ ੫੬
4. ਉਹੀ-ਲਖਾ ਸਿੰਘ ਭੌਰ ਚੁਗਾਵਾਂ-ਸਫਾ ੬੪
5. ਉਹੀ-ਊਧਮ ਸਿੰਘ ਆਜ਼ਿਜ਼-ਸਫਾ ੭੪
6. ਜੁੱਗ ਪਲਟਾਊ ਸਤਿਗੁਰੂ-ਸੰਤ ਨਿਧਾਨ ਸਿੰਘ ਆਲਿਮ-ਜਨਵਰੀ ੧੯੪੭-ਦਿਲੀ-ਸਫਾ ੮੫-੮੬
7. ਮਾਲਵੇਂਦਰ-ਸੰਤ ਇੰਦਰ ਸਿੰਘ ਚੱਕਰਵਰਤੀ-੧੯੫੭-ਦਿੱਲੀ ਸਫਾ ੯੨ ਤੋਂ ੯੫
8. ਸਤਿਗੁਰੂ ਬਿਲਾਸ-ਭਾਗ ਦੂਜਾ-ਸੰਤੋਖ ਸਿੰਘ ਬਾਹੋਵਾਲ-੨੦੦੫ ਈ. ਦਿੱਲੀ-ਸਫਾ ੨੦
9. ਗੋਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-੧੯੮੯ ਈ. ਦਿੱਲੀ-ਸਫਾ ੫੧੯
10. ਉਹੀ ਸਫਾ ੫੨੫ ਤੋਂ ੨੭
11. ਉਹੀ ਸਫਾ ੪੮੩
12. ਸਤਿਗੁਰੂ ਬਿਲਾਸ-ਭਾਗ ਪਹਿਲਾ-ਸੰਤੋਖ ਸਿੰਘ ਬਾਹੋਵਾਲ-੨੦੦੨ ਈ. ਭੈਣੀ ਸਾਹਿਬ ਸਫਾ ੨੧੪
13. ਗੋਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੭੬੭
14. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-੧੮੮੧ ਈ. (ਸੰ. ਜਸਵਿੰਦਰ ਸਿੰਘ)-੧੯੮੫-ਦਿੱਲੀ-ਸਫਾ ੧੦-੧੧
15. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੨੧੪
16. ਉਹੀ-ਸਫਾ ੨੫੩
17. ਉਹੀ-ਸਫਾ ੨੫੯-੬੦
18. ਉਹੀ-ਸਫਾ ੨੬੭
19. ਉਹੀ-ਸਫਾ ੨੮੫
20. ਉਹੀ-ਸਫਾ ੩੨੭
21. ਉਹੀ-ਸਫਾ ੩੩੫
22. ਉਹੀ-ਸਫਾ ੩੫੭
23. ਉਹੀ-ਸਫਾ ੪੨੩
24. ਸਤਿਗੁਰੂ ਬਿਲਾਸ ਭਾਗ ਦੂਜਾ-ਸਫਾ ੨੧
25. ਕੂਕਾ ਮੂਵਮੈਂਟ ਫਰੀਡਮ ਸਟਰਗਲ ਇਨ ਪੰਜਾਬ-੧੯੮੫-ਦਿੱਲੀ-ਸਫਾ ੨੪੦
26. ਉਹੀ-ਸਫਾ ੨੩੨

# 'ਹਜ਼ੂਰੀ-ਸੇਵਕ' ਭਾਈ ਨਾਨੂੰ ਸਿੰਘ

ਇਤਿਹਾਸ ਆਪਣੇ ਕੁਝ ਪਾਤਰਾਂ ਨਾਲ ਬੜੇ ਕਰੂਰ ਮਜ਼ਾਕ ਕਰਿਆ ਕਰਦਾ ਹੈ। ਕੋਈ ਓਬੜ ਗੱਲ ਕਰੇ ਤਾਂ ਉਹਦਾ ਸ਼ਾਇਦ ਨੋਟਿਸ ਨਾ ਲਿਆ ਜਾਵੇ। ਪਰੰਤੂ ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ) ਦੇ ਪ੍ਰਧਾਨ ਅਤੇ ਦੋ ਵਾਰ ਰਹੇ ਸਾਬਕਾ ਮੈਂਬਰ ਲੋਕ ਸਭਾ ਸ. ਸਿਮਰਨਜੀਤ ਸਿੰਘ ਮਾਨ, ਜੇ ਕੋਈ ਗੱਲ ਕਹਿਣਗੇ ਤਾਂ ਲੋਕਾਂ ਦੇ ਧਿਆਨ ਵਿਚ ਜ਼ਰੂਰ ਆਏਗੀ। ਮਾਨ ਸਾਹਿਬ ਦਾ ਪਰਿਵਾਰਕ ਪਿਛੋਕੜ ਮਾਨਾਵਾਂਲਾ ਕਾਲਰ (ਜ਼ਿਲ੍ਹਾ ਸਿਆਲਕੋਟ) ਦਾ ਸੀ ਜਿੱਥੋਂ ਦੇ ਸ. ਹੀਰਾ ਸਿੰਘ ਮਾਨ ਨੇ, ਆਪਣੀ ਨਗਰੀ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਸੰਨ ੧੮੬੯ ਈ. ਵਿਚ ਹੋਲਾ ਮਹੱਲਾ ਵੀ ਕਰਵਾਇਆ ਸੀ। ਕੁਝ ਵਰ੍ਹੇ ਪਹਿਲਾਂ, ਮਾਨ ਸਾਹਿਬ ਦਾ ਇਕ ਬਿਆਨ ਪੰਜਾਬੀ ਟ੍ਰਿਬਿਊਨ ਆਦਿ ਅਖ਼ਬਾਰਾਂ ਵਿਚ ਛਪਿਆ ਸੀ ਕਿ ਆਪਣੇ ਬਣ ਕੇ ਨਾਲ ਰਹਿਣ ਵਾਲੇ ਵੀ ਸਰਕਾਰੀ ਸੂਹੀਏ ਹੋ ਸਕਦੇ ਹਨ। ਮਿਸਾਲ ਦੇਣ ਲੱਗਿਆਂ ਉਹਨਾਂ ਕਿਹਾ ਕਿ ਜਦੋਂ ਕਲਕੱਤੇ ਤੋਂ ਨਾਮਧਾਰੀ ਆਗੂ ਬਾਬਾ (ਸਤਿਗੁਰੂ) ਰਾਮ ਸਿੰਘ ਨੂੰ ਰੰਗੂਨ ਜਾਣ ਵਾਲੇ ਜਹਾਜ 'ਤੇ ਚੜ੍ਹਾਇਆ ਗਿਆ ਤਾਂ ਉਹਨਾਂ ਦਾ ਸੇਵਕ ਨਾਨੂੰ ਸਿੰਘ ਇਹ ਕਹਿ ਕੇ ਉਥੋਂ ਵਾਪਸ ਮੁੜ ਆਇਆ ਸੀ ਕਿ ਮਹਾਰਾਜ ਮੇਰੀ ਡਿਊਟੀ ਤਾਂ ਆਪ ਨੂੰ ਇਥੇ ਤੱਕ ਪੁਚਾਉਣ ਦੀ ਸੀ, ਹੁਣ ਤੁਸੀਂ ਜਾਣੋ ਅਤੇ ਤੁਹਾਡਾ ਕੰਮ।

ਹੋਰ ਵੀ ਬਹੁਤ ਸਾਰੇ ਪ੍ਰਚਾਰਕ ਨਾਲ ਰਹਿਣ ਵਾਲੇ ਜਾਸੂਸਾਂ ਬਾਰੇ ਜ਼ਿਕਰ ਕਨ ਲੱਗਿਆਂ ਸਤਿਗੁਰੂ ਜੀ ਦੀ ਜਹਾਜ਼ ਤੇ ਸੁਆਰੀ ਅਤੇ ਭਾਈ ਨਾਨੂੰ ਸਿੰਘ ਦੇ ਉਥੋਂ ਵਾਪਸ ਮੁੜ ਆਉਣ ਦੀ ਅਕਸਰ ਮਿਸਾਲ ਦਿਆ ਕਰਦੇ ਹਨ। (ਗਿਆਨੀ ਜ਼ੈਲ ਸਿੰਘ ਹੋਰਾਂ ਵੀ ਇਕ ਵਾਰ ਜਨਤਕ ਭਾਸ਼ਣ ਵਿਚ ਇਹ ਹੀ ਗੱਲ ਆਖੀ ਸੀ)—ਹਕੀਕਤ ਇਹ ਹੈ ਕਿ ਭਾਈ ਨਾਨੂੰ ਸਿੰਘ ਜੀ ਦਾ ਕੰਮ ਹੀ ਸਤਿਗੁਰੂ ਜੀ ਦੇ ਦੇਸ ਨਿਕਾਲੇ ਸਮੇਂ ਹੀ ਸ਼ੁਰੂ ਹੁੰਦਾ ਹੈ। ਦਸ ਵਰ੍ਹੇ ਦੇ ਲਗਭਗ, ਪਰਦੇਸ ਵਿਚ ਆਪਣੇ ਸਤਿਗੁਰੂ ਜੀ ਦੇ ਨਿਜੀ ਸੇਵਕ ਵਜੋਂ, ਖ਼ੁਦ ਨੂੰ ਜੇਲ੍ਹ-ਨਜ਼ਰਬੰਦੀ ਵਿਚ ਰਹਿਣ ਲਈ ਪੇਸ਼ ਕਰਨ ਵਾਲੇ, ਭਾਈ ਨਾਨੂੰ ਸਿੰਘ ਦੀ ਕੁਰਬਾਨੀ ਨੂੰ ਬਣਦਾ ਸਨਮਾਨ ਦੇਣ ਦੀ ਬਜਾਏ ਸਾਡੇ ਲੋਕਾਂ ਨੇ ਉਸਦੇ ਨਾਇਕਤਵ ਨੂੰ ਪ੍ਰਗਟ ਕਰਨ ਦੀ ਥਾਂ, ਉਸਦੇ ਚਰਿੱਤਰ ਨੂੰ ਸ਼ੱਕ ਦੇ ਆਵਰਣ ਵਿਚ ਵਲ੍ਹੇਟ ਕੇ, ਉਸ ਹਠੀ ਸਿੰਘ ਦੇ ਵਿਅਕਤੀਤਵ ਨਾਲ ਨਿਆਂ ਨਹੀਂ ਕੀਤਾ।

ਇਤਿਹਾਸ ਦਾ ਇਹ ਕਰੂਰ ਮਜ਼ਾਕ ਭੁਗਤਣ ਵਾਲਾ, ਭਾਈ ਨਾਨੂੰ ਸਿੰਘ ਪਹਿਲਾਂ ਜਾਂ ਆਖ਼ਰੀ ਵਿਅਕਤੀ ਨਹੀਂ ਹੈ। ਇਤਿਹਾਸ ਲਿਖਣ ਵਾਲੇ ਜੇਤੂ ਧਿਰਾਂ ਦੇ ਲੋਕ ਹੁੰਦੇ ਹਨ। ਉਹ ਆਪਣੇ ਵਿਰੋਧੀਆਂ ਨੂੰ, ਆਪਣੇ ਬਾਗੀਆਂ ਨੂੰ, ਲੋਕ ਮਾਨਸ ਵਿਚ ਬਦਨਾਮ ਕਰਨ ਦੇ ਜੁਗਾੜ ਰਚਣ ਵਿਚ ਵੀ ਮਾਹਰ ਹੁੰਦੇ ਹਨ। ਬਾਬਾ ਬੰਦਾ ਸਿੰਘ

ਬਹਾਦੁਰ ਦੀ ਕੁਰਬਾਨੀ ਸਿੱਖ ਇਤਿਹਾਸ ਦੇ ਵਰਕਿਆਂ ਤੇ ਸੁਵਰਨ ਅੱਖਰਾਂ ਵਿਚ ਅੰਕਿਤ ਹੈ। ਪਰ ਸਾਡੇ ਕੱਚ ਘਰੜ ਇਤਿਹਾਸਕਾਰਾਂ, ਉਸ ਨੂੰ ਵੀ ਗੁਰੂ ਹੁਕਮਾਂ ਦੀ ਅਦੂਲੀ ਕਰਨ ਵਾਲਾ ਚਿਤਰ ਦਿੱਤਾ ਹੈ। ਹਕੀਕਤ ਇਹ ਹੈ ਕਿ ਉਸ ਮਹਾਂਪੁਰਖ ਨੇ ਗੁਰੂ ਸਾਹਿਬ ਦਾ ਇਕ ਵੀ ਬਚਨ ਨਹੀਂ ਮੋੜਿਆ। ਸਰਕਾਰੀ ਸ਼ਹਿ ਪ੍ਰਾਪਤ ਕੁਝ ਮੌਕਾਪ੍ਰਸਤ ਆਗੂਆਂ ਨੇ ਅਖਾਉਤੀ ਗੁਰੂ ਬਚਨ, ਨਾ ਮੰਨੇ ਜਾਣ ਦੇ ਝੂਠੇ ਦੋਸ਼ ਘੜ ਲਏ। ਪੰਜਾਬ ਦੀ ਸੁਤੰਤਰਤਾ ਲਈ ਗੋਰਾਸ਼ਾਹੀ ਦੀਆਂ ਕੁਚਾਲਾਂ ਵਿਰੁੱਧ, ਨੰਗੇ ਧੜ ਜੂਝਣ ਵਾਲੀ ਮਹਾਰਾਣੀ ਜਿੰਦ ਕੌਰ ਦੇ ਨਾਮ ਵੀ ਬਰੂਦ ਦੀ ਥਾਂ, ਸਰ੍ਹੋਂ ਭੇਜਣ ਦੇ ਦੋਸ਼, ਸਿੱਖਾਂ ਦੇ ਗ਼ੱਦਾਰ ਸੈਨਾਪਤੀਆਂ ਨੇ ਹੀ ਮੜ੍ਹੇ ਸਨ। ਸੋਹਣ ਸਿੰਘ ਸੀਤਲ ਜਿਹੇ ਇਤਿਹਾਸਕਾਰਾਂ ਨੇ ਇਸ ਝੂਠ ਦਾ ਭਲੀ ਭਾਂਤ ਪਰਦਾ ਫਾਸ਼ ਕੀਤਾ ਹੈ। ਬਿਲਕੁਲ ਇਹੋ ਵਰਤਾਰਾ ਕੂਕਾ-ਲਹਿਰ ਦੇ ਇਸ ਅਮਰ ਨਾਇਕ ਭਾਈ ਨਾਨੂੰ ਸਿੰਘ ਨਾਲ ਵਰਤਿਆ ਗਿਆ ਕਿ ਉਹ ਸਰਕਾਰੀ ਸੀ.ਆਈ.ਡੀ. ਦਾ ਬੰਦਾ ਸੀ ਅਤੇ ਸਤਿਗੁਰੂ ਜੀ ਨੂੰ ਰੰਗੂਨ ਵਾਲੇ ਜਹਾਜ਼ 'ਤੇ ਸੁਆਰ ਕਰਕੇ, ਪੰਜਾਬ ਮੁੜ ਆਇਆ ਸੀ। ਇਹ ਝੂਠ ਅੰਗਰੇਜ਼ ਸਰਕਾਰ ਅਤੇ ਉਸਦੇ ਪਿੱਠੂਆਂ ਨੂੰ ਇਸ ਲਈ ਘੜ ਕੇ ਲੋਕਾਂ ਵਿਚ ਪਰਚਾਰਨਾਂ ਪਿਆ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਲਾਡਲੇ ਇਹੋ ਜਿਹੇ ਸਿੱਖ ਸਨ, ਜਿਹੜੇ ਬਿਨਾਂ ਕਿਸੇ ਦੋਸ਼ ਦੇ ਆਪਣੀ ਸ੍ਵੈਇੱਛਾ ਤਹਿਤ ਹੀ, ਦਸ-ਦਸ ਵਰ੍ਹੇ ਓਪਰੀ ਧਰਤੀ 'ਤੇ ਬੇਗਾਨੇ ਲੋਕਾਂ ਵਿਚ, ਘਰ ਪਰਿਵਾਰ ਭੈਣਾਂ ਭਰਾਵਾਂ ਤੋਂ ਹਜ਼ਾਰਾਂ ਕੋਹ ਦੂਰ, ਕੈਦ ਭੁਗਤ ਸਕਦੇ ਸਨ, ਉਹਨਾਂ ਦੀ ਕੁਰਬਾਨੀ ਨੂੰ ਕਿਸੇ ਤਰ੍ਹਾਂ ਘੱਟੇ ਕੌਡੀਆਂ ਰੁਲਾ ਦਿੱਤਾ ਜਾਵੇ।

ਭਾਈ ਨਾਨੂੰ ਸਿੰਘ ਦਾ ਜ਼ਿਕਰ ਪਹਿਲੀ ਵੇਰ ਸਾਡੇ ਇਤਿਹਾਸ ਵਿਚ ੧੭ ਜਨਵਰੀ ੧੮੭੨ ਈ. ਦੀ ਉਸ ਖ਼ੂਨੀ ਰਾਤ ਨੂੰ ਹੀ ਆਉਂਦਾ ਹੈ, ਜਦੋਂ ਮਲੇਰਕੋਟਲੇ ਵਿਚ ੪੯+੧ ਸਿੰਘਾਂ ਦੀ ਤੋਪਾਂ ਅਤੇ ਤਲਵਾਰ ਨਾਲ ਸ਼ਹਾਦਤਾਂ ਤੋਂ ਬਾਅਦ, ਕੂਤਰੀ ਗੋਰਾਸ਼ਾਹੀ, ਸ਼ਾਹ ਵਲੀ ਖਾਂ ਅਤੇ ਗੁਲਾਬ ਸਿੰਘ ਦੋਹਾਂ ਇੰਸਪੈਕਟਰਾਂ ਨੂੰ, ਸਤਿਗੁਰੂ ਜੀ ਨੂੰ ਗ੍ਰਿਫਤਾਰ ਕਰਨ ਸ੍ਰੀ ਭੈਣੀ ਸਾਹਿਬ ਭੇਜਦੀ ਹੈ। ਸ੍ਰੀ ਸਤਿਗੁਰੂ ਜੀ, ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ, ਇਕ ਸਿੰਘ ਆਪਣੇ ਨਾਲ ਖੜਨਾ ਚਾਹੁੰਦੇ ਹਨ। ਗੁਰੂ ਹਰੀ ਸਿੰਘ (ਉਸ ਸਮੇਂ ਸ੍ਰੀ ਬੁੱਧ ਸਿੰਘ ਜਾਂ ਛੋਟੇ ਮਹਾਰਾਜ-ਛੋਟੇ ਭਾਈ) ਖ਼ੁਦ ਨੂੰ ਪੇਸ਼ ਕਰਦੇ ਹਨ ਪਰ ਹਜ਼ੂਰ ਵਡੇਰੀਆਂ ਜ਼ਿੰਮੇਵਾਰੀਆਂ ਉਹਨਾਂ ਨੂੰ ਸਉਂਪਣਾ ਚਾਹੁੰਦੇ ਹਨ, ਇਸ ਲਈ ਛੋਟੇ ਵੀਰ ਦੀ ਬੇਨਤੀ ਪਰਵਾਨ ਨਾ ਕਰਕੇ ਜਿਸ ਸਿੰਘ ਦੀ ਇੱਛਿਆ ਪੂਰੀ ਕਰਦੇ ਹਨ ਉਸ ਦਾ ਨਾਮ ਨਾਨੂੰ ਸਿੰਘ ਹੈ। ਇਕ ਹੋਰ ਸਿੰਘ ਭਾਈ ਚੇਤ ਸਿੰਘ ਜੋ ਪਿੰਡ ਮੌੜਾਂ ਦਾ ਗੜ੍ਹਵਈ ਸੀ ਖ਼ੁਦ ਨੂੰ ਪੇਸ਼ ਕਰਦਾ ਹੈ, ਪਰ ਉਸਨੂੰ ਪ੍ਰਵਾਨਗੀ ਤਾਂ ਨਹੀਂ ਦਿੰਦੇ ਕਿਉਂਕਿ ਉਹ ਗ੍ਰਹਿਸਤੀ ਸਿੰਘ ਹੈ।[1] ਇਸ ਤੋਂ ਸਿੱਧ ਹੋਇਆ ਕਿ ਭਾਈ ਨਾਨੂੰ ਸਿੰਘ ਨੇ ਗ੍ਰਹਿਸਤ ਮਾਰਗ ਵਿਚ ਪ੍ਰਵੇਸ਼ ਨਹੀਂ ਸੀ ਕੀਤਾ। ਸੰਤ ਧਿਆਨ ਸਿੰਘ ਕਾਦਰਾਬਾਦੀ ਇਸ ਮਨਹੂਸ, ਸੋਗੀ

ਸਮੇਂ ਦਾ ਚਿਤਰਣ ਆਪਣੀ ਪੰਜਾਬੀ ਮਿਲੀ ਬਰੱਜ-ਰਚਨਾ ਵਿਚ ਇਉਂ ਕਰਦੇ ਹਨ—

"ਸ੍ਰੀ ਗੁਰ ਬੋਲੇ ਹੈ ਕੋ ਸਿੰਘ॥ ਚਾਲੇ ਜੋ ਅਬ ਹਮਰੇ ਸੰਗ॥
ਮਹਾਰਾਜ ਛੋਟੇ ਤਬ ਕਹੇ॥ ਦਾਸ ਪ੍ਰਭੂ ਜੀ ਹਾਜਰ ਅਹੇ॥ ੨੩॥
ਬੋਲੇ ਤੁਮ ਪੀਛੇ ਸਭ ਸਾਰਾ॥ ਈਹਾ ਰਾਖੋ ਭਲੀ ਪ੍ਰਕਾਰਾ॥
ਕਰੀਓ ਭਜਨ ਕਰਾਵੋ ਔਰਨ॥
ਬਿਨਾ ਨਾਮ ਕਾਹੂੰ ਕੋਊ ਠੌਰਨ॥ ੨੪॥
ਬਾਣੀ ਅਖੰਡ ਕਰਾਵੋ ਪਾਠ॥
ਸਦ ਅਟਲਾ ਸਾਚੇ ਕੋ ਠਾਟ॥
ਔਰ ਸਿੰਘ ਸੂਬੇ ਪੁਨ ਆਇ॥
ਬਾਂਧ ਕਮਰ ਗੁਰ ਸੰਗ ਸਿਧਾਇ॥ ੨੬॥
ਸਾਹਿਬ ਸਿੰਘ ਜਵਾਹਰ ਸਿੰਘ ਨਾਨੂੰ॥
ਹੁਕਮਾ ਸਿੰਘ ਬ੍ਰਹਮਾ ਸਿੰਘ ਜਾਨੂੰ॥
ਏਤੇ ਆਦਿ ਖੋੜਸ ਕਟ ਕਸੇ॥
ਸਤਿਗੁਰ ਸੰਗਨ ਸੋ ਦਿਨ ਬਸੇ॥ ੨੧॥
ਕੇਹਰ ਨਾਨੂੰ ਏਕਲ ਸੰਗ॥ ਗੁਰ ਟਹਿਲੇ ਮੋ ਰਹੇ ਅਭੰਗ॥
ਸ੍ਰੀ ਗੁਰ ਭਾਣਾ ਇਹ ਬਿਧਿ ਮਾਨਿਓ॥
ਸ੍ਰੋਤ ਕੀਆ ਜਿਮ ਤਿਵੇ ਬਖਾਨਿਓ॥ ੨੯॥"[2]

੧੯ ਜਨਵਰੀ ੧੮੭੨ ਈ. ਨੂੰ ਭਾਈ ਨਾਨੂੰ ਸਿੰਘ, ਸਤਿਗੁਰੂ ਜੀ ਅਤੇ ਤਿੰਨਾਂ ਸੂਬਿਆਂ ਜਵਾਹਰ ਸਿੰਘ, ਲੱਖਾ ਸਿੰਘ, ਸਾਹਿਬ ਸਿੰਘ ਸਮੇਤ ਅਲਾਹਾਬਾਦ ਕਿਲ੍ਹੇ ਵਿਚ ਪੁੱਜ ਜਾਂਦੇ ਹਨ। ਅਲਾਹਾਬਾਦ ਕਿਲ੍ਹੇ ਵਿਚ ਮੈਕਨਬ ਬਾਕੀ ਸੂਬਿਆਂ ਦੇ ਬਿਆਨ ਲੈ ਕੇ ਸਤਿਗੁਰੂ ਜੀ ਸਮੇਤ ੧੮੧੮ ਦੇ ਬੰਗਾਲ ਰੈਗੂਲੇਸ਼ਨ ਐਕਟ ਦੀ ਧਾਰਾ-੩ ਹੇਠ ਬਾਕੀ ਸੂਬਿਆਂ ਦੇ ਵਾਰੰਟ ਗ੍ਰਿਫਤਾਰੀ ਸਰਕਾਰ ਹਿੰਦ ਵਲੋਂ ਜਾਰੀ ਕਰਵਾਉਂਦੇ ਹਨ ਪ੍ਰੰਤੂ ਭਾਈ ਨਾਨੂੰ ਸਿੰਘ ਤਾਂ ਆਪਣੀ ਮਰਜ਼ੀ ਨਾਲ ਸਤਿਗੁਰੂ ਜੀ ਦੀ ਸੇਵਾ ਕਰਨ ਆਇਆ ਹੈ, ਉਸ ਤੋਂ ਇਹ ਇਕਰਾਰਨਾਮਾ ਹਿੰਦੁਸਤਾਨੀ ਭਾਸ਼ਾ ਵਿਚ, ਜੇਲ੍ਹ ਰੰਗੂਨ ਵਿਖੇ ਲਿਖਵਾ ਲਿਆ ਜਾਂਦਾ ਹੈ—

"ਨਾਨੂੰ ਸਿੰਘ ਕਾ ਇਕਰਾਰਨਾਮਾ

"ਮੈਂ ਨਾਨੂੰ ਸਿੰਘ, ਪੰਜਾਬ, ਇਲਾਕਾ ਪਟਿਆਲਾ ਗਾਉਂ ਰੁੜਕੀ ਕਾ ਰਹਨੇਵਾਲਾ, ਹਾਲ ਮੁਕਾਮ ਰੰਗੂਨ ਜੇਲ੍ਹ, ਯੇਹ ਇਕਰਾਰ ਕਰਤਾ ਹੂੰ ਔਰ ਸਨਦਨਾਮਾ ਭੀ ਲਿਖ ਦੇਤਾ ਹੂੰ। ਕਿਸ ਵਾਸਤੇ ਹੋ ਯਿਹ ਜੇਲ੍ਹ ਮੇਂ, ਅਪਨੀ ਖੁਸ਼ੀ ਸੇ, ਰਾਜ਼ੀ-ਓ-ਰਜ਼ਾਮੰਦੀ ਕੇ ਸਾਥ ਯਹਾਂ ਰਹੂੰਗਾ। ਔਰ ਖ਼ਿਦਮਤ ਮੇਂ ਰਾਜਾ ਸਾਹਿਬ ਅਪਨੇ ਗੁਰੂ ਕੇ ਹਮਰਾਹ ਬਿਲਾ ਉਜ਼ਰ

ਬਤੌਰ ਕੈਦ ਕੇ ਰਹੂੰਗਾ। ਕਭੀ ਕੋਈ ਬਾਤ ਕਾ ਉਜ਼ਰ ਨਹੀਂ ਕਰੂੰਗਾ ਔਰ ਜਿਧਰ ਯਿਹ ਰਾਜਾ ਸਾਹਿਬ ਰਹੇਂਗੇ, ਉਧਰ ਮੈਂ ਭੀ ਰਹੂੰਗਾ। ਕਭੀ ਕੋਈ ਬਾਤ ਕਾ ਉਜ਼ਰ ਕਰੂੰ ਤੋ ਬਾਤਲ ਹੈ। ਇਸ ਵਾਸਤੇ ਯਿਹ ਸਨਦ-ਨਾਮਾ ਲਿਖ ਦੇਤਾ ਹੂੰ। ਲਿਹਾਜ਼ਾ ਸਰਕਾਰ ਕੇ ਕਾਮ ਆਵੇ।

ਨਿਸ਼ਾਨ ਅੰਗੂਠਾ

ਮਾਰਚ, ੧੮੭੨

ਨਾਨੂੰ ਸਿਘ

ਦਸਤਖਤ ਨਾਨੂੰ ਸਿਘ ਸਿੱਖ

ਨੇ ਕੀਤੇ, ਮੇਰੀ ਹਾਜ਼ਰੀ ਵਿਚ

ਦਸਤਖਤ/

ਕਾਰਜਕਾਰੀ ਸੁਪਰੀਟੈਂਡੈਂਟ"[3]

੧੬ ਮਾਰਚ ੧੮੭੨ ਈ. ਨੂੰ ਜਦੋਂ ਬਾਕੀ ਸਾਰੇ ਸੂਬੇ ਅਲਾਹਾਬਾਦ ਕਿਲ੍ਹੇ ਵਿਚ ਹੀ ਸਨ, ਸ੍ਰੀ ਸਤਿਗੁਰੂ ਜੀ ਅਤੇ ਸੇਵਕ ਨਾਨੂੰ ਸਿੰਘ ਨੂੰ ਅਲਾਹਾਬਾਦ ਤੋਂ ਰੇਲ ਦੁਆਰਾ ਕਲਕੱਤੇ ਅਤੇ ਉੱਥੋਂ ਸਮੁੰਦਰੀ ਜਹਾਜ਼ ਦੁਆਰਾ ਰੰਗੂਨ ਜੇਲ੍ਹ ਦੀ ਇਕ ਦੋ ਮੰਜ਼ਲੀ ਇਕਲਵਾਂਝੇ ਇਮਾਰਤ ਵਿਚ 16 ਮਾਰਚ 1872 ਈ. ਨੂੰ ਪੁਚਾ ਦਿੱਤਾ ਗਿਆ ਸੀ। ਅਲਾਹਾਬਾਦ ਕਿਲ੍ਹੇ ਵਿਚ ਜਿਹੜੇ ਪੌਣੇ ਕੁ ਦੋ ਮਹੀਨੇ ਸ੍ਰੀ ਸਤਿਗੁਰੂ ਜੀ ਸੇਵਕ ਅਤੇ ਸੂਬਿਆਂ ਸਮੇਤ ਕੈਦ ਰਹੇ, ਉਸ ਸਮੇਂ ਦੇ ਕੁਝ ਬਚਨ ਭਾਈ ਬਾਹੋਵਾਲ ਦੇ ਗ੍ਰੰਥ ਦੀ ਦੂਜੀ ਜਿਲਦ ਵਿਚ ਦਰਜ ਹਨ। ਪੰਜਾਬ ਦੇ ਬਹੁਤ ਸਾਰੇ ਪ੍ਰਭਾਵਸ਼ਾਲੀ ਵਿਅਕਤੀਆਂ ਨੇ ਸਰਕਾਰ ਅੰਗਰੇਜ਼ੀ ਨੂੰ, ਆਪਣੇ ਦਸਤਖਤਾਂ ਅਤੇ ਮੋਹਰਾਂ ਨਾਲ ਇਹ ਲਿਖਤਾਂ ਭੇਜੀਆਂ ਸਨ ਕਿ ਸਤਿਗੁਰੂ ਰਾਮ ਸਿੰਘ ਦਾ ਨਿਸ਼ਾਨਾ ਪੰਜਾਬ ਵਿਚ ਮੁੜ ਸੁਤੰਤਰ ਖਾਲਸਾ ਰਾਜ ਕਾਇਮ ਕਰਨਾ ਹੈ। ਉਸਦੇ ਸੂਬੇ ਅਤੇ ਸਿੱਖ ਵੀ ਇਸੇ ਕਾਰਜ ਵਿਚ ਜੁੱਟੇ ਹੋਏ ਹਨ। ਸਰਕਾਰ ਨੇ ਅਜੇ ਦੇਸ ਨਿਕਾਲੇ ਦੇ ਵਾਰੰਟ ਜਾਰੀ ਨਹੀਂ ਸਨ ਕੀਤੇ। ਬਾਹੋਵਾਲ ਜੀ ਦੇ ਮੁਤਾਬਿਕ ਉਸ ਸਮੇਂ ਵੱਡੇ ਗੋਰੇ ਨੇ ਨਾਨੂੰ ਸਿੰਘ ਨੂੰ ਕਿਹਾ ਕਿ ਤੁਹਾਨੂੰ ਸਾਰਿਆਂ ਨੂੰ ਫਾਂਸੀ ਦੇ ਦੇਣ ਦਾ ਹੁਕਮ ਹੈ। ਸਤਿਗੁਰੂ ਜੀ ਨੇ ਸੂਬਿਆਂ ਅਤੇ ਨਾਨੂੰ ਸਿੰਘ ਨੂੰ ਰੋਜ਼ ਜਪੁਜੀ ਸਾਹਿਬ ਦੇ ੨੫ ਪਾਠ ਕਰਨ ਦਾ ਹੁਕਮ ਦਿੱਤਾ। ਇਸ ਦੌਰਾਨ ਭਾਈ ਨਾਨੂੰ ਸਿੰਘ ਨੇ ਪੁੱਛਿਆ ਕਿ ਮੈਨੂੰ ਕੀ ਹੁਕਮ ਹੈ ਕਿਉਂ ਜੁ "ਨਾਨੂੰ ਸਿੰਘ ਪ੍ਰਸ਼ਾਦਾ ਭੀ ਬਨਾਉਂਦਾ ਸੀ ਇਸ਼ਨਾਨ ਭੀ ਕਰਾਉਂਦਾ ਸੀ।... ਸਤਿਗੁਰੂ ਜੀ ਬਚਨ ਕੀਤਾ ਤੈਨੂੰ ਖੁੱਲ੍ਹ ਹੈ, (ਭਾਵ ਤੂੰ ੨੫ ਪਾਠ ਨਾ ਵੀ ਕਰੇਂ ਤਾਂ ਕੋਈ ਗੱਲ ਨਹੀਂ) ਤੂੰ ਸਭਨਾਂ ਦਾ ਸਾਂਝਾ ਹੋਇਆ। ਸਭ ਅਸੀਂ ਤੇਰੀ ਮਦਦ ਹੈਂ ਤੂੰ ਟਹਿਲ ਮੇਂ ਹਾਜਰ ਰਹਿ।"[4]

ਭਾਰਤ ਦਾ ਵਾਇਸਰਾਏ ਲਾਰਡ ਮਿਓ, ਅੰਡੇਮਾਨ ਜੇਲ੍ਹ ਦੇ ਦੌਰੇ 'ਤੇ ਗਿਆ, ਇਕ ਪਠਾਣ ਗੁੱਲ ਸ਼ੇਰ ਖਾਂ ਜੋ ਉਮਰ ਕੈਦੀ ਸੀ, ਜਿਸ ਦੀ ਅਪੀਲ ਉਸ ਨਾ ਮਨਜ਼ੂਰ ਕੀਤੀ ਸੀ, ਉਸ ਦੇ ਹੱਥੋਂ ੮ ਫਰਵਰੀ ੧੮੭੨ ਈ. ਨੂੰ ਕਤਲ ਹੋ ਗਿਆ। ਇਉਂ ਸਤਿਗੁਰੂ ਜੀ

ਅਤੇ ਸੂਬਿਆਂ ਨੂੰ ਫਾਂਸੀ ਦਿੱਤੇ ਜਾਣ ਦੀ ਉਸਦੀ ਯੋਜਨਾ ਵੀ ਵਿਚੇ ਹੀ ਰਹਿ ਗਈ। ਰੰਗੂਨ ਵਿਖੇ ਚਾਰ ਬ੍ਰਾਹਮਣ ਕੈਦੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਲਈ ਹੋਰ ਮਿਲੇ। ਦੋ ਰੱਖੇ ਦੋ ਵਾਪਸ ਕਰ ਦਿੱਤੇ। ਸਮਝਿਆ ਗਿਆ ਕਿ ਸਤਿਗੁਰੂ ਜੀ ਅਤੇ ਨਾਨੂੰ ਸਿੰਘ, ਆਪੋ ਵਿਚ ਕੀ ਬਚਨ ਬਲਾਸ ਕਰਦੇ ਹਨ, ਜਾਂ ਬਾਹਰੋਂ ਲੰਘਦੇ ਟੱਪਦੇ ਸਿੰਘਾਂ ਨਾਲ ਇਸ਼ਾਰਿਆਂ ਦੁਆਰਾ ਕੀ ਸੰਦੇਸ਼ ਭੇਜਦੇ ਹਨ, ਇਸ ਦੀ ਜਾਣਕਾਰੀ ਸਰਕਾਰ ਤੱਕ ਪਹੁੰਚਾਈ ਜਾਵੇ। ਅੰਗਰੇਜ਼ ਸਕਾਰ ਦੀਆਂ ਨਜ਼ਰਾਂ ਵਿਚ ਉਸ ਸਮੇਂ ਦੇ ਬਰਤਾਨਵੀ ਹਿੰਦੁਸਤਾਨ ਵਿਚ ਸਤਿਗੁਰੂ ਰਾਮ ਸਿੰਘ ਤੋਂ ਖ਼ਤਰਨਾਕ ਕੋਈ ਵੀ ਵਿਅਕਤੀ ਨਹੀਂ ਸੀ। ਹੁਣ ਭਾਵੇਂ ਸਤਿਗੁਰੂ ਜੀ ਦੀ ਸੁਤੰਤਰਤਾ ਦਾ ਤਾਂ ਹਰਨ ਕਰ ਲਿਆ ਗਿਆ ਸੀ ਪਰ ਸਤਿਗੁਰੂ ਜੀ ਦਾ ਪੰਜਾਬ ਵਿਚਲੀ ਸੰਗਤ ਨਾਲ ਕੋਈ ਸੰਪਰਕ ਨਾ ਰਹੇ, ਇਸ ਲਈ ਵੀ ਹਿੰਦ ਸਰਕਾਰ ਲਗਾਤਾਰ ਯਤਨਸ਼ੀਲ ਰਹੀ। ਹੇਠਲਾ ਪੱਤਰ ਬੜਾ ਸਾਧਾਰਨ ਜਿਹਾ ਪੱਤਰ ਹੈ, ਇਸ ਵਿਚ ਕੋਈ ਗੁਪਤ ਮਨਸੂਬੇ ਨਹੀਂ ਨਜ਼ਰ ਆਉਂਦੇ। ਇਹ ਸਿਰਫ ਸਤਿਗੁਰੂ ਜੀ ਅਤੇ ਭਾਈ ਨਾਨੂੰ ਸਿੰਘ ਦੀ ਪੰਜਾਬ ਵਿਚਲੀ ਨਾਮਧਾਰੀ ਸਾਧ ਸੰਗਤ ਨਾਲ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਮਾਰਫਤ ਸੁੱਖ ਸਾਂਦ ਹੀ ਪੁੱਛੀ ਦੱਸੀ ਗਈ ਹੈ। ਜਿਹਾ ਕਿ ੨੪੨, ਲਿਫਾਫੇ ਤੇ ਹੋਈ ਲਿਖਤ—

ਰੰਗੂਨ ਤੋਂ ਗੋਪਾਲ ਸਿੰਘ ਅਤੇ (ਬਾਬਾ) ਬੁੱਧ ਸਿੰਘ ਨੂੰ ਭੈਣੀ (ਸਾਹਿਬ) ਥਾਣਾ ਸਾਹਨੇਵਾਲ ਜ਼ਿਲ੍ਹਾ ਲੁਧਿਆਣਾ ਵਿਚ ਦਿੱਤੇ ਜਾਣ ਵਾਲੇ ਪੱਤਰ ਦਾ ਅਨੁਵਾਦ—

ਲਿਖਤੁਮ (ਸਤਿਗੁਰੂ) ਰਾਮ ਸਿੰਘ ਅਤੇ (ਭਾਈ) ਨਾਨੂੰ ਸਿੰਘ ਅੱਗੇ ਮਿਲੇ ਭਾਈ (ਸੂਬਾ) ਗੋਪਾਲ ਸਿੰਘ ਅਤੇ (ਮਹਾਰਾਜ) ਬੁੱਧ ਸਿੰਘ

"ਸਮੂਹ ਸੰਗਤ ਨੂੰ ਵਾਹਿਗੁਰੂ ਫ਼ਤੇਹ ਅਤੇ ਬੀਬੀ ਨੰਦਾ ਨੂੰ ਰਾਮ ਸੱਤ ਵਾਚਣੀ।"

"ਦੇਹ ਕਰਕੇ ਅਸੀਂ ਰਾਜ਼ੀ ਖੁਸ਼ੀ ਹਾਂ। ਹਕੂਮਤ ਵਲੋਂ ਸਾਨੂੰ ਲੰਗਰ ਪਾਣੀ ਦੀ ਰਸਦ ਅਤੇ ਹੋਰ ਸਮੱਗਰੀ ਮਿਲ ਜਾਂਦੀ ਹੈ। ਪ੍ਰੰਤੂ ਵਿਛੋੜੇ ਦੀ ਅੱਗ ਦਾ ਵੱਡਾ ਦੁੱਖ ਹੈ। ਅਸੀਂ ਕਲਕੱਤੇ ਤੋਂ ਸਾਢੇ ਚਾਰ ਦਿਨਾਂ ਦੇ ਸਫਰ ਉੱਤੇ ਹਾਂ (ਸਮੁੰਦਰੀ ਜਹਾਜ਼ ਦੁਆਰਾ) ਸ਼ਹਿਰ ਦਾ ਨਾਂ ਰੰਗੂਨ ਹੈ। ਇਹ ਸਮੁੰਦਰੀ ਬੰਦਰਗਾਹ ਹੈ। ਮੈਨੂੰ ਲਿਖਣਾ ਕਿ 'ਬੜੇ ਬਾਬੇ' ਦੀ ਕਿਵੇਂ ਬੀਤ ਰਹੀ ਹੈ। ਕੀ ਉਹ ਚੱਲ ਤਾਂ ਨਹੀਂ ਵਸੇ ? ਸਾਡੀ ਓਟ ਤਾਂ ਹੁਣ ਸਿਰਫ ਗੁਰੂ 'ਤੇ ਹੈ, ਉਸੇ ਦੇ ਕਰਕੇ ਹੀ ਸਾਡੀ ਮਾੜੀ ਤਕਦੀਰ ਵਾਪਰੀ ਹੈ। ਸਾਨੂੰ ਆਪਣੇ ਬਾਰੇ ਸਾਰੀਆਂ ਗੱਲਾਂ ਦੱਸੋ। ਇਹ ਵੀ ਦੱਸਣਾ ਕਿ ਜਿਹੜੀਆਂ ਸਾਡੀਆਂ ਵਸਤੂਆਂ ਸਰਕਾਰ ਨੇ ਕਾਬੂ ਕੀਤੀਆਂ ਸਨ, ਕੀ ਉਹ ਸਾਰੀਆਂ ਜ਼ਬਤ ਕਰ ਲਈਆਂ ਹਨ ਜਾਂ ਉਹਨਾਂ ਦਾ ਕੁਝ ਹਿੱਸਾ ਹੀ ਉਹਨਾਂ ਨੇ ਰੱਖਿਆ ਹੈ।"

"ਕੀ ਰਾਇਪੁਰ ਅਤੇ ਸਢੌਰੇ ਦੇ ਲੋਕ ਜਾਂ ਕਾਹਨ ਸਿੰਘ ਦੇ ਦਲ ਦੇ ਲੋਕਾਂ ਵਿਚੋਂ ਕੋਈ ਰਿਹਾ ਕਰ ਦਿੱਤੇ ਗਏ ਹਨ ? ਜੇ ਨਹੀਂ ਤਾਂ ਉਹ ਕਿੱਥੇ ਹਨ ?"

"ਤੁਸੀਂ ਦੋਵੇਂ (ਗੋਪਾਲ ਸਿੰਘ ਅਤੇ ਬੁੱਧ ਸਿੰਘ) ਮਿਲਜੁਲ ਕੇ ਰਹਿਣਾ। ਮਨੁੱਖਾਂ ਦਾ ਖੇਲ ਐਸਾ ਈ ਹੈ ਮਿਲਣਾ ਅਤੇ ਫਿਰ ਬਿਛੜ ਜਾਣਾ।"

"ਕੋਈ ਮੱਝ ਬੈਲ ਜਾਂ ਗਊ ਜਿਹੜਾ ਡੇਰੇ ਨੂੰ ਕੋਈ ਭੇਟਾ ਕਰੇ, ਤੁਸੀਂ ਉਸ ਨੂੰ ਗੁਰੂ ਦੇ ਲੇਖੇ ਲਾ ਦੇਣਾ। ਇਹ ਰੱਖਣੇ ਨਹੀਂ। (ਬੀਬੀ) ਨੰਦਾ ਨੂੰ ਰਾਜ਼ੀ ਖੁਸ਼ੀ ਰੱਖਣਾ।

"ਆਪਣਾ ਪੱਤਰ ਸਾਨੂੰ ਇਉਂ ਲਿਖਣਾ—

ਮਿਲੇ,

ਰਾਮ ਸਿੰਘ, ਰੰਗੂਨ।

ਜੇਲ੍ਹ ਦਾ ਦਫਤਰ,

ਮਾਰਫਤ ਸੁਪਰਇੰਨਡੈਂਟ

"ਸਿਰਨਾਵਾਂ ਗੁਰਮੁਖੀ ਅਤੇ ਅੰਗਰੇਜ਼ੀ ਦੋਹਾਂ ਅੱਖਰਾਂ ਵਿਚ ਲਿਖਣਾ"

"ਨਾਨੂੰ ਸਿੰਘ ਦੇ ਪਰਿਵਾਰ ਦੀ ਸੁਖ ਸਾਂਦ ਭੀ ਲਿਖਣੀ। ਤੁਸੀਂ ਆਪਣੇ ਖ਼ਤ ਦੇ ਨਾਲ, ਰੁੜਕੀ ਤੋਂ ਨਾਨੂੰ ਸਿੰਘ ਦੇ ਚਾਚੇ ਦੇ ਹੱਥੀਂ ਲਿਖਾ ਕੇ, ਰੁੜਕੀ ਤੋਂ, ਨਾਨੂੰ ਸਿੰਘ ਦੇ ਪਰਿਵਾਰ ਦੀ ਰਾਜ਼ੀ ਬਾਜ਼ੀ ਦਾ ਖ਼ਤ ਵੀ ਜ਼ਰੂਰ ਭੇਜਣਾ। ਸਤਿਗੁਰੂ (ਡੇਰਾ ਗੁਰੂ ਬਾਲਕ ਸਿੰਘ ਜੀ) ਬਾਰੇ ਵੀ ਲਿਖਣਾ ਸਾਰਾ ਵੇਰਵਾ। ਕੀ ਹਜ਼ਰੋਂ ਸਭ ਸੁਖ ਸਾਂਦ ਹੈ ਜੇ ਨਹੀਂ ਤਾਂ ਕਿਵੇਂ ਹਨ ? ਸਾਰੀਆਂ ਬਾਤਾਂ ਬਾਰੇ ਹੱਛੀ ਤਰ੍ਹਾਂ ਲਿਖਣਾ।"

"ਮੇਰੇ ਨਮਿਤ ਗ੍ਰੰਥ ਸਾਹਿਬ ਦੇ ਭੋਗ ਪੁਆਉਣੇ। ਮੇਰੇ ਭਲੇ ਲਈ ਪੁੰਨ ਦਾਨ ਵੀ ਕਰਨਾ। ਪਰਮੇਸਰੁ ਅਗੇ ਹੱਥ ਵੀ ਜੋੜਨੇ।"

"ਭੋਲੀ ਨੂੰ ਕਹਿਣਾ ਕਿ ਤੈਨੂੰ ਹੁਣ ਚੰਦੋ ਤੋਂ ਪੈਸੇ ਮਿਲਣ ਵਾਲੀ ਕੋਈ ਗੱਲ ਨਹੀਂ ਜਾਪਦੀ। ਉਹ ਸਮਝ ਲਵੇ ਕਿ ਉਹਨੇ ਇਹ ਚੰਦੋ ਨੂੰ ਦਾਨ ਕਰ ਦਿੱਤੇ ਹਨ। ਇਸੇ ਵਿਚ ਭੋਲੀ ਦਾ ਭਲਾ ਹੈ।"

"ਬੁੱਧ ਸਿੰਘ ਅਤੇ ਨੰਦਾਂ ਮੇਰੇ ਵਾਲੇ ਮਕਾਨ ਵਿਚ ਹੀ ਰਹਿਣ। ਇਹ ਮੰਦਰ ਕਦੇ ਵੀ ਖਾਲੀ ਨਾ ਛੱਡਿਆ ਜਾਏ।"

"ਹੱਛਾ ਭਾਣਾ ਪਰਮੇਸਰੁ ਦਾ ਵਰਤਿਆ ਹੈ।"

"ਖ਼ਤ ਜ਼ਰੂਰ ਬਰ ਜ਼ਰੂਰ ਲਿਖਣਾ। ਨਾਨੂੰ ਸਿੰਘ ਦੇ ਪਰਿਵਾਰ ਦੀ ਖਬਰਸਾਰ ਦੇਣੀ ਨਾ ਭੁੱਲਣੀ।"

ਹਾੜ ਬਦੀ ੪ ਸੰਬਤ ੧੯੨੯ ਬਿਕ੍ਰਮੀ ਮੁਤਾਬਿਕ ੨੪ ਜੂਨ ੧੮੭੨"[5]

੧੫ ਜੁਲਾਈ ੧੮੭੨ ਨੂੰ ਚੀਫ ਕਮਿਸ਼ਨਰ ਬਰਮਾ (ਹੁਣ ਮਿਆਂਮਾਰ) ਨੇ ਭਾਰਤ ਸਰਕਾਰ ਦੇ ਵਿਦੇਸ਼ ਵਿਭਾਗ ਨੂੰ ਉਪਰੋਕਤ ਪੱਤਰ ਦੇ ਪੰਜਾਬ ਵਿਚਲੇ ਇੰਗਤ ਸਥਾਨ 'ਤੇ ਪੁਚਾਏ ਜਾਣ ਬਾਰੇ ਪੁੱਛਿਆ। ਭਾਰਤ ਸਰਕਾਰ ਨੇ ੨੯ ਅਗਸਤ ੧੮੭੨ ਨੂੰ, ਪੰਜਾਬ ਸਰਕਾਰ ਨੂੰ ਪੁੱਛ ਭੇਜਿਆ। ਐਲ.ਐਚ. ਗ੍ਰਿਫਿਨ, ਕਾਰਜਕਾਰੀ ਸਕੱਤਰ, ਪੰਜਾਬ ਸਰਕਾਰ ਨੇ ੪ ਸਿਤੰਬਰ ੧੮੭੨ ਨੂੰ ਜੋ ਜੁਆਬ ਭਾਰਤ ਸਰਕਾਰ ਨੂੰ ਭੇਜਿਆ, ਉਸ ਨੇ ਇਸ ਸੀਲਬੰਦ ਲਿਫਾਫੇ ਦੀ ਕਿਸਮਤ ਨੂੰ ਸਦਾ ਲਈ ਸੀਲ ਕਰ ਦਿੱਤਾ। ਉਹ ਲਿਖਦਾ ਹੈ "ਕੂਕਾ ਸ਼ਾਹੀ ਕੈਦੀ (ਸਤਿਗੁਰੂ) ਰਾਮ ਸਿੰਘ ਦੇ ਗੋਪਾਲ ਸਿੰਘ ਨੂੰ ਪੱਤਰ ਪੁਚਾਉਣ ਬਾਰੇ, ਪੰਜਾਬ ਦੇ ਲਾਟ ਸਾਹਿਬ (ਲੈਫਟੀਨੈਂਟ ਗਵਰਨਰ) ਨੂੰ ਪੱਤਰ ਦੇ ਇਸ ਦੀ ਮੰਜ਼ਿਲ 'ਤੇ ਪਹੁੰਚਾਏ ਜਾਣ ਬਾਰੇ ਸਖ਼ਤ ਇਤਰਾਜ਼ ਹਨ।

ਭਾਵੇਂ ਖ਼ਤ ਸੀਲਬੰਦ ਨਾ ਵੀ ਹੋਵੇ ਅਤੇ ਇਸ ਵਿਚ ਕੋਈ ਸਿਆਸੀ ਮਹੱਤਵ ਦੀ ਗੱਲਬਾਤ ਨਾ ਵੀ ਲਿਖੀ ਹੋਵੇ "ਲਾਟ ਪੰਜਾਬ" ਸਮਝਦਾ ਹੈ ਕਿ ਹਾਲ ਦੀ ਘੜੀ ਕੂਕਾ ਆਗੂ ਅਤੇ ਪੰਜਾਬ ਵਿਚ ਉਸ ਦੇ ਸੱਜਣਾਂ ਮਿੱਤਰਾਂ ਵਿਚਾਲੇ ਕਿਸੇ ਕਿਸਮ ਦੀ ਖ਼ਤੋ ਖ਼ਿਤਾਬਤ ਦੀ ਮਨਜ਼ੂਰੀ ਦੇਣੀ ਸਲਾਹੁਣਯੋਗ ਨਹੀਂ।"[6]

ਇਸ ਤੋਂ ਪਹਿਲਾਂ ਅਲਾਹਾਬਾਦ ਕਿਲ੍ਹੇ ਤੋਂ ਸਤਿਗੁਰੂ ਜੀ ਅਤੇ ਭਾਈ ਨਾਨੂੰ ਸਿੰਘ ਦੁਆਰਾ ਲਿਖੇ ਪੱਤਰਾਂ ਦਾ ਵੀ ਇਹੋ ਹਸ਼ਰ ਹੋਣ ਦਾ ਸਰਕਾਰੀ ਰੀਕਾਰਡ ਵਿਚ ਜ਼ਿਕਰ ਮਿਲਦਾ ਹੈ। ਉਪਰੋਕਤ ਪੱਤਰ ਤੋਂ ਇਹ ਮਾਲੂਮ ਹੁੰਦਾ ਹੈ ਕਿ ਜਲਾਵਤਨੀ ਦੀ ਸਜ਼ਾ ਕਬੂਲਣ ਵੇਲੇ, ਭਾਈ ਨਾਨੂੰ ਸਿੰਘ ਜੀ ਦਾ ਚਾਚਾ ਹੀ ਪਰਿਵਾਰ ਵਿਚ ਜ਼ਿੰਮੇਵਾਰ ਵਿਅਕਤੀ ਅਤੇ ਜੀਵਿਤ ਸੀ। ਇਸ ਤੋਂ ਮਗਰਲੇ ਹੁਕਮਨਾਮਿਆਂ ਵਿਚ ਜੋ ੧੮੭੫ ਈ. ਤੋਂ ੧੮੮੧ ਈ. ਦੇ ਦਰਮਿਆਨ ਲਿਖੇ ਗਏ, ਚਾਚੇ ਦਾ ਜ਼ਿਕਰ ਨਹੀਂ ਆਉਂਦਾ। ਫਿਰ ਭਾਈ ਨਾਨੂੰ ਸਿੰਘ ਦੇ ਭਾਈ ਦੈਆ ਸਿੰਘ ਤੇ ਮੇਹਰ ਸਿੰਘ ਅਤੇ ਉਸਦੀ ਮਾਤਾ ਦਾ ਹੀ ਜ਼ਿਕਰ ਮਿਲਦਾ ਹੈ। ਇਸ ਉਪਰੋਕਤ ਰੀਕਾਰਡ ਵਿਚਲੇ ਹਜ਼ੂਰ ਦੇ ਪੱਤਰ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਆਪ ਨਾਨੂੰ ਸਿੰਘ ਦੇ ਪਰਿਵਾਰ ਦੀ ਸੁੱਖ ਸਾਂਦ ਦਾ ਵੇਰਵਾ ਨਾਨੂੰ ਸਿੰਘ ਤੱਕ, ਚਾਚੇ ਦੀ ਹੱਥ ਲਿਖਤ ਚਿੱਠੀ ਦੁਆਰਾ ਪੁਚਾਏ ਜਾਣ ਪ੍ਰਤੀ ਕਿੰਨੇ ਚਿੰਤਾਤੁਰ ਸਨ। ਇਹ ਦਰਦ ਫਿਰਾਕ ਦੀਆਂ ਚਿੱਠੀਆਂ ਹੀ, ਲਿਖਤੁਮ ਅਤੇ ਪ੍ਰਾਪਤ ਕਰਤਿਆਂ ਦੇ ਵਿਚਾਲੇ, ਜੀਵੰਤ ਸੰਬੰਧਾਂ ਦੀਆਂ ਲਖਾਇਕ ਸਨ। ਇਸ ਲਈ ਪੁਰਾਣੇ ਲੋਕ ਕਿਹਾ ਕਰਦੇ ਸਨ ਕਿ ਕਿਸੇ ਆਪਣੇ ਦੀ, ਉਸ ਦੇ ਹੱਥੀਂ ਲਿਖੀ ਪੱਤਰਿਕਾ ਵਿਚੋਂ ਉਸ ਦੇ ਅੱਧੇ ਦਰਸ਼ਨ ਹੋ ਜਾਇਆ ਕਰਦੇ ਸਨ।

ਰੰਗੂਨ ਤੋਂ ਬਾਦ ਵਿਚ ਆਉਣ ਵਾਲੇ ਹੁਕਮਨਾਮਿਆਂ ਵਿਚ, ਸਤਿਗੁਰੂ ਜੀ ਭਾਈ ਨਾਨੂੰ ਸਿੰਘ ਦੇ ਪਰਿਵਾਰ ਪ੍ਰਤੀ ਨਾ ਸਿਰਫ ਆਪਣੀ ਹਰ ਤਰ੍ਹਾਂ ਦੀ ਫ਼ਿਕਰਮੰਦੀ ਜ਼ਾਹਰ ਕਰਦੇ ਹਨ, ਨਾਨੂੰ ਸਿੰਘ ਦੀ ਬਿਰਧ ਮਾਤਾ ਪ੍ਰਥਾਇ ਆਪਣਾ ਬੜਾ ਸਨਮਾਨ ਅੱਖਰਾਂ ਦੇ ਜਾਮੇ ਵਿਚ ਭੇਜਦੇ ਹਨ। ਸਗੋਂ ਕੁਝ ਮਾਇਆ ਵੀ ਪਰਿਵਾਰ ਨੂੰ, ਦੋ ਗਊਆਂ ਖਰੀਦਣ ਲਈ ਭੇਜਦੇ ਹਨ। ਇਹ ਵੀ ਲਿਖਦੇ ਹਨ ਕਿ ਚਾਹੋ ਤਾਂ ਇਹ ਮਾਇਆ ਕਿਸੇ ਹੋਰ ਲੋੜ 'ਤੇ ਲਾ ਲੈਣੀ। ਇਕ ਬੀਬੀ ਜੀ ਸ਼ਾਇਦ ਭਾਈ ਨਾਨੂੰ ਸਿੰਘ ਹੋਰਾਂ ਦੀ ਭੈਣ ਹੋਵੇ ਉਸ ਦੇ ਅਨੰਦ ਪ੍ਰਤੀ ਵੀ ਪਰਿਵਾਰ ਨੂੰ ਸੁਚੇਤ ਕਰਦੇ ਹਨ। ਉਹਨਾਂ ਦੇ ਸੰਬੰਧੀਆਂ ਵਿਚ ਜੋ "ਨਮਾ ਗਰਾਂਇ" ਪਿੰਡ ਵਿਚ ਰਹਿੰਦੇ ਹਨ, ਕੋਈ ਮੁਕੱਦਮੇਬਾਜ਼ੀ ਸੀ, ਉਸ ਦੀ ਪੁੱਛ ਵੀ ਕਰਦੇ ਹਨ। ਨਾਨੂੰ ਸਿੰਘ ਦੇ ਚਾਚੇ ਦੇ ਪੁੱਤਰ, ਭਾਈ ਮੇਹਰ ਸਿੰਘ ਨੂੰ ਬਾਣੀ ਕੰਠ ਕਰਨ ਦਾ ਢੰਗ ਦੱਸਦੇ ਹਨ। ਉਸ ਦੇ ਚੰਗਾ ਪਾਠੀ ਬਣਨ ਦੀ ਕਾਮਨਾ ਕਰਦੇ ਹਨ। ਦੋਹਾਂ ਭਰਾਵਾਂ ਨੂੰ ਮਿਲ ਕੇ ਰਹਿਣ ਅਤੇ ਵਾਰੀ ਵਾਰੀ ਸੰਗਤ ਵਿਚ ਜਾਣ ਦੀ ਹਦਾਇਤ ਵੀ ਕਰਦੇ ਹਨ। ਜ਼ਮੀਨ ਪਈ ਦਾ ਮਾਮਲਾ ਨਾ ਦੇਣ ਦੀ ਤਾੜਨਾ ਵੀ ਕਰਦੇ ਹਨ। ਸੀਰੀ ਨਾਲ ਕੀ ਵਿਹਾਰ ਕਰਨਾ ਹੈ, ਕਿਵੇਂ ਨਰਮਾਈ ਅਤੇ ਉਦਾਰਤਾ ਵਰਤਣ ਦੇ ਕੀ ਫਾਇਦੇ ਹਨ, ਭਾਈ ਨਾਨੂੰ ਸਿੰਘ ਪਰਿਵਾਰ ਦੀ ਮਾਰਫਤ, ਸਮੁੱਚੇ ਨਾਮਧਾਰੀ ਜਗਤ ਵਾਸਤੇ, ਇਕ ਆਦਰਸ਼ ਜੀਵਨ ਜਾਚ ਦੀ ਡਾਕਬੇਲ ਲਾ ਰਹੇ ਹਨ। ਨਾਨੂੰ ਸਿੰਘ ਦੀ

ਬਿਰਧ ਮਾਤਾ ਦੇ ਸਰੀਰਕ ਰੋਗਾਂ ਪ੍ਰਤੀ ਵੀ ਆਪਣੇ ਵੱਲੋਂ ਫ਼ਿਕਰਮੰਦੀ ਦੀ ਹਾਲਤ ਵਿਚ, ਨਾਮ ਸਿਮਰਨ ਦੀ ਹਦਾਇਤ ਕਰਦੇ ਹਨ। ਸਤਿਗੁਰੂ ਜੀ ਹੁਕਮਨਾਮਿਆਂ ਵਿਚ ਸੰਕੇਤਕ ਭਾਸ਼ਾ ਵਰਤਦੇ ਹਨ। ਉਹ ਆਪਣਾ ਨਾਮ ਦਿਆਲ ਸਿੰਘ ਅਤੇ ਭਾਈ ਨਾਨੂੰ ਸਿੰਘ ਦਾ ਕਿਰਪਾਲ ਸਿੰਘ ਲਿਖਦੇ ਹਨ। ਸਤਿਗੁਰੂ ਜੀ ਦੇ ਤਕਰੀਬਨ ਹਰ ਹੁਕਮਨਾਮੇ ਵਿਚ ਇਉਂ ਭਾਈ ਨਾਨੂੰ ਸਿੰਘ ਦਾ ਨਾਮ ਆ ਜਾਣਾ, ਸੇਵਕ ਦੀ ਘਾਲ ਥਾਇ ਪੈਣ ਦੀ ਅਸੀਸ ਵਜੋਂ ਹੈ। ਇਸ ੩੫ ਨੰਬਰ ਹੁਕਮਨਾਮੇ ਦਾ ਸਾਰਾ ਪਾਠ ਹੇਠਾਂ ਦਰਜ ਕਰਕੇ, ਅਸੀਂ "ਰੁੜਕੀ ਪਰਿਵਾਰ" ਦੀ ਨਾਮਧਾਰੀ ਇਤਿਹਾਸ ਵਿਚ ਉੱਚੀ ਸ਼ਾਨ ਦੀ ਮਹਿਮਾ ਬਖਾਨ ਕਰਾਂਗੇ—

"੧ਓ ਸਤਿਗੁਰਿ ਪ੍ਰਸਾਦਿ।"

"ਲਿਖਤੋਂ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਦਿਆ ਸਿੰਘ, ਮੇਹਰ ਸਿੰਘ ਸਰਬਤ ਨੂੰ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ। ਹੋਰ ਏਥੋਂ ਸੁਖ ਅਨੰਦ ਹੈ, ਥੁਆਡੀ ਸੁਖਗੁਰੂ ਮਹਾਰਾਜਾ ਪਾਸੋ ਮੰਗਦੇ ਹਾਂ।"

"ਹੋਰੁ ਅਸੀਂ ਹਰ ਤਰਾਂ ਕਰਕੇ ਬਹੁਤ ਸੁਖੀ ਹਾਂ, ਇਕ ਸੰਗਤ ਦੇ ਬਛੋੜੇ ਦਾ ਦੁਖ ਹੈ। ਗੁਰੂ ਚਾਹੂਗਾ ਤਾਂ ਏਹੁ ਬੀ ਮਿਟਾ ਦੇਊਗਾ। ਗੁਰੂ ਸਭਨਾ ਗੱਲਾਂ ਨੂੰ ਸਮਰਥ ਹੈ। ਸਾਡੀ ਤਾਂ ਅਰਜ ਬੇਨਤੀ ਈ ਹੈ ਗੁਰੂ ਸਾਹਿਬ ਅੱਗੇ। ਅੱਗੇ ਜੋ ਗੁਰੂ ਨੂੰ ਭਾਵੇ। ਹੋਰ ਮਾਈ ਨੂੰ ਬਹੁਤ ਕਰਕੇ ਮੱਥਾ ਟੇਕਿਆ ਬਾਚਣਾ, ਬੀਬੀਆਂ ਨੂੰ ਰਾਮ ਸਤਿ ਬਾਚਣੀ।

"ਹੋਰ ਭਾਈ ਬੀਬੀ ਦਾ ਅਨੰਦ ਪੜਾ ਦਿਓ ਜਿਥੇ ਮੰਗੀ ਹੈ। ਮੈਂ ਤਾਂ ਅੱਗੇ ਬੀ ਲਿਖਾ ਥਾ ਬੀਬੀ ਦਾ ਅਨੰਦ ਪੜਾ ਦਿਓ ਜਿਥੇ ਮੰਗੀ ਹੈ। ਹੋਰ ਭਜਨ ਬਾਣੀ ਤਕੜੇ ਹੋ ਕੇ ਕਰੋਗੇ ਤਾਂ ਰਿਜਕ ਬੀ ਬਥੇਰਾ ਹੋਊਗਾ। ਭਜਨ ਬਾਣੀ ਬਿਨਾਂ, ਗੁਰੂ ਸਾਹਿਬ ਨੇ ਲਿਖਾ ਹੈ ਹਰਿ ਬਿਸਰਤ ਸਭ ਕਾ ਮੁਹਤਾਜ। ਸੋ ਤੁਸੀਂ ਭਜਨ ਬਾਣੀ ਤੇ ਢਿੱਲੇ ਨਾ ਹੋਣਾ। ਤਕੜੇ ਹੋ ਕੇ ਭਜਨ ਬਾਣੀ ਕਰਨਾ ਅਰਿ ਜਿਤਨਾ ਬਣਿ ਆਵੇ ਓਤਨੇ ਅੰਮ੍ਰਿਤ ਵੇਲੇ ਤੇ ਇਸ਼ਨਾਨ ਜ਼ਰੂਰ ਕਰਨਾ ਸਾਰੇ ਟੱਬਰ ਨੇ ਅਰ ਬਾਣੀ ਕੰਠ ਸਭਨੇ ਕਰਨੀ।"

"ਮੇਹਰ ਸਿੰਘ ਤੂ ਆਖਦਾ ਮੇਤੇ ਬਾਣੀ ਕੰਠ ਨਹੀਂ ਹੁੰਦੀ, ਸੋ ਕਿਉਂ ਨਹੀਂ ਹੁੰਦੀ ? ਜੇ ਦੋ ਤੁਕਾ ਨਿਤ ਕਰੇ ਤਾਂ ਬੀ ਬਹੁਤ ਕੰਠ ਹੋਇ ਜਾਂਦੀ ਹੈ। ਬਾਣੀ ਕੰਠ ਕਰਨ ਤੇ ਅਰ ਪੜਨ ਤੇ ਆਲਸ ਨ ਕਰ ਜੁਵਾ ਬਸਤਾ ਹੈ ਹੁਣ ਤਾਂ ਤੇਰੀ। ਅਰੁ ਸੇਵਾ ਟਹਿਲ ਬੀ ਸਭ ਦੀ ਕਰਨੀ ਜੋ ਬਣਿ ਆਵੇ ਜਥਾ ਸਕਤ ਰੋਟੀ ਕਪੜੇ ਦੀ। ਹੋਰ ਮੇਹਰ ਸਿੰਘ ਤੂ ਅਖਰ ਪੜ ਲੈ, ਅੱਛਾ ਗ੍ਰੰਥ ਸਾਹਿਬ ਦਾ ਪਾਠ ਕਰਨ ਬਾਲਾ ਹੋਇ ਜਾਇ।"

"ਹੋਰ ਸਾਡੇ ਨਿਮਿਤ ਭੋਗ ਬੀ ਪਾਉਣੇ ਜਿਤਨੇ ਤੁਮਤੇ ਪੁਜਿ ਆਉਣ। ਅਰ ਜੇ ਥੋੜ੍ਹਾ ਕੰਮ ਤੇ ਵੇਲੁ ਹੋਵੇ ਤਾਂ ਓਸ ਵੇਲੇ ਪਾਠ ਕਰਨ ਲਗਿ ਜਾਇਆ ਕਰੋ ਗ੍ਰੰਥ ਸਾਹਿਬ ਦਾ। ਹੁਣਿ ਕੋਈ ਫੇਰਿ ਸਾਡੀ ਵਲਿ ਆਵੇ, ਸਭਨੇ ਇਹੁ ਲਿਖਣਾ ਜੋ ਐਨ੍ਹੇ ਐਤਨੀ ਬਾਣੀ ਕੰਠ ਕੀਤੀ ਹੈ, ਏਨੇ ਏਨੀ ਬਾਣੀ ਕੰਠ ਕੀਤਾ ਹੈ। ਆਪੋ ਆਪਣੀ ਸਭ ਨੇ ਲਿਖਣੀ ਨਿਆਰੀ ਨਿਆਰੀ।"

"ਹੋਰ ਜੇ ਕਿਤੋਂ ਮਿਲਣਿ ਤਾ ਦੋ ਗਾਈਆਂ ਚੰਗੀਆਂ ਸੋਲਾ ਮੁਲ ਲੈ ਲੈਣੀਆਂ।

ਹਛੀਆ ਹੋਵਣ, ਦੁਧ ਬੀ ਅਛਾ ਦੇਖ ਲੈਣਾ, ਅਰ ਬਛੇ ਦੇਣ ਬਾਲੀਆ ਹੋਮਣਿ। (੧੦੦) ਸੌ ਰੁਪਇਆ ਭੇਜਿਆ ਹੈ ਥੁਆਡੇ ਬਾਸਤੇ। ਹੋਰ ਜਿਥੇ ਥੁਆਡੀ ਮਰਜੀ ਹੋਵੈ ਓਥੇ ਲਾ ਦਿਓ। ਹੋਰ ਮਾਈ ਤੂ ਆਖਦੀ ਹੈ ਕਿ ਮੈਨੂੰ ਖੰਗ ਹੋਇ ਗਈ ਹੈ, ਸੋ ਤੂ ਮਾਈ ਭਜਨ ਕਰਿਆ ਕਰ। ਭਜਨ ਤੇ ਬਿਨਾ ਰੋਗ ਸੋਗ ਲੱਗੇ ਰਹਿੰਦੇ ਹੈ।"

"ਹੋਰ ਜਿਮੀ ਦਾ ਮਾਮਲਾ ਪਈ ਦਾ ਨਾ ਦੇਣਾ। ਇਆ ਤਾਂ ਸਾਂਝੀ ਰਲਾ ਲੈਣੇ, ਨਾ ਰਲਣ ਤਾਂ ਮਾਮਲੇ ਖਰਚ ਉੱਤੇ ਦੇ ਦੇਣੀ ਜ਼ਮੀਨ ਕੁਛ ਬਾਧਾ ਮਿਲੇ। ਨਾ ਬਾਧਾ ਮਿਲੇ ਤਾਂ ਸਰਕਾਰੀ ਮਾਮਲੇ ਉੱਤੇ ਦੇ ਦੇਣੀ। ਜੇ ਬਟਾਈ ਮੌ ਨਫਾ ਹੋਵਹਿ ਤਾਂ ਬਟਾਈ ਉੱਤੇ ਜ਼ਮੀਨ ਦੇਣੀ ਅਛੇ ਭਲੇ ਮਾਣਸ ਨੂੰ ਜੇੜੇ ਬੇਈਮਾਨੀ ਨ ਕਰਨ। ਦੇਖਣਾ ਪਈ ਜ਼ਮੀਨ ਦਾ ਮਾਮਲਾ ਨਾ ਦੇਣਾ।"

"ਜੇ ਸੀਰੀ ਰਲੇ ਤਾਂ ਅੱਛਾ ਹੈ। ਆਪਣੀ ਬਲੋਂ ਜਰਾ ਸੀਰੀ ਨਾਲ ਨਰਮਾਈ ਰੱਖਣੀ, ਥੋੜ੍ਹੇ ਕਖ ਪਠੇ ਬਲੋ ਗਲ ਨਹੀਂ ਪੈਣਾ। ਜੇ ਆਪ ਨਰਮਾਈ ਰਖੋਗੇ, ਸੀਰੀ ਕੰਮ ਬੀ ਅਛਾ ਕਰਨਗੇ। ਦੋਹਾਂ ਭਾਈਆਂ ਮੈਂ ਤੇ ਜਹਾ ਸਾਧ ਸੰਗਤ ਦਾ ਜੋੜ ਮੇਲ ਹੋਵੇ ਉਹਾ ਵੀ ਜਾਣਾ ਜ਼ਰੂਰ। ਦੋਹਾਂ ਤੇ ਨਾ ਜਾਇ ਹੋਵੇ ਤਾਂ ਇਕ ਜਾਣਾ ਈ ਜਾਵੇ। ਹੋਰ ਕਿਆ ਲਿਖੀਏ, ਬਹੁਤ ਲਿਖਾ ਹੈ। ਅੱਗੇ ਤੁਸੀਂ ਮੰਨਣ ਬਾਲੇ ਜਾਣੋ। ਹੋਰ ਭਾਈ ਖੇਤੀ ਦਾ ਕੰਮ ਬੀ ਤਕੜੇ ਹੋ ਕੇ ਕਰਨਾ ਅਰ ਦੋਹਾਂ ਭਾਈਆਂ ਨੇ ਆਪਸ ਮੈਂ ਅਛੀ ਤਰ੍ਹਾਂ ਮਿਲਕੇ ਰਹਿਣਾ ਕਠੇ। ਕਿਤੇ ਜੁਦੇ ਜੁਦੇ ਨਾ ਹੋਇ ਜਾਣਾ ਤੀਮੀ ਤਲੀਆ ਦੇ ਆਖੇ।'

"ਅਰੁ ਦਿਆ ਸਿੰਘ ਜੇ ਕੰਮ ਕਾਰਿ ਤੇ ਵੇਲ ਲੱਗੇ ਤਾਂ ਭਜਨ ਬਾਣੀ ਕਰਨਾ, ਲੋਕਾਂ ਨਾਲ ਮਗਜ ਨਹੀਂ ਮਾਰਨਾ। ਅਰ ਨਮੇ ਗਰਾਇ ਵਾਲਿਆਂ ਦੇ ਝਗੜੇ ਦੀ ਵੀ ਖ਼ਬਰ ਲਿਖਣੀ ਜਦ ਕੋਈ ਹੋਰ ਸਿੰਘ ਆਵੇ ਸਾਡੀ ਬਲਿ, ਕਿਸ ਤਰ੍ਹਾਂ ਮੁਕੱਦਮਾ ਨਿਬੜਾ।"[7]

ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਇਸ ਤੋਂ ਪਹਿਲਾਂ ਵੀ ਸ੍ਰੀ ਸਤਿਗੁਰੂ ਜੀ ਭਾਈ ਨਾਨੂੰ ਸਿੰਘ ਦੇ ਪਰਿਵਾਰ ਵੱਲ ਹੁਕਮਨਾਮਾ ਭੇਜ ਚੁੱਕੇ ਸਨ। ਸੰਨ ੧੮੭੬ ਈ. ਦੇ ਅਕਤੂਬਰ ਮਹੀਨੇ ਪਿੰਡ ਹਰੀਪੁਰ, ਨਜ਼ਦੀਕ ਅਬੋਹਰ (ਉਸ ਸਮੇਂ ਜ਼ਿਲ੍ਹਾ ਸਿਰਸਾ) ਦੇ ਇਕ ਤਲਾਬ ਦੀ ਖੁਦਾਈ ਸਮੇਂ ਚਰਨਦਾਸ ਨਾਮ ਦੇ ਉਦਾਸੀ ਸਾਧੂ ਨੂੰ ਇਕ ਜ਼ਰਜ਼ਰਾ ਲੋਹੇ ਦਾ ਪਿੰਜਰਾ ਮਿਲਿਆ। ਉਸ ਵਿਚ ਕੁਝ ਹੋਰ ਵਸਤਾਂ ਸਮੇਤ ਇਕ ਪੋਥੀ ਵੀ ਮਿਲੀ ਜਿਸ ਅਨੁਸਾਰ ਇਸ ਤਲਾਬ ਨੂੰ "ਬਡ ਤੀਰਥ" ਕਿਹਾ ਜਾਂਦਾ ਸੀ। ਇਸ ਪੋਥੀ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਪੰਥ ਪ੍ਰਤੀ ਕੁਝ ਭਵਿੱਖਤ ਬਚਨ ਸਨ।[8] ਪੰਜਾਬ ਦੇ ਕੁਝ ਨਾਮਧਾਰੀ ਸਿੰਘ ਜੋ ਰੰਗੂਨ ਦਰਸ਼ਨ ਕਰਨ ਗਏ ਸਨ ਇਹ ਪੋਥੀ ਸਤਿਗੁਰੂ ਜੀ ਨੂੰ ਦੇ ਵੀ ਆਏ ਅਤੇ ਫਿਰ ਵਾਪਸ ਵੀ ਲੈ ਆਏ। ਇਕ ਹੁਕਮਨਾਮੇ ਵਿਚ ਸਤਿਗੁਰੂ ਜੀ ਉਹਨਾਂ ਸਿੰਘਾਂ ਨੂੰ ਇਹ ਪੋਥੀ ਵਾਪਸ ਭੇਜਣ ਲਈ ਫ਼ੁਰਮਾਉਂਦੇ ਹਨ ਕਿਉਂਕਿ ਭਾਈ ਨਾਨੂੰ ਸਿੰਘ ਦਾ ਇਸ ਨਾਲ ਬਹੁਤ ਪ੍ਰੇਮ ਹੈ—

"ਭਾਈ ਏਹੁ ਸੈਚੀ ਭੇਜੀ ਹੈ ਤੁਮਾਰੇ ਪਾਸ। ਤੁਸੀਂ ਪੜ੍ਹਕੇ ਫੇਰ ਸਾਨੂੰ ਦੇ ਦੇਣੀ। ਨਾਨੂੰ ਸਿੰਘ ਏਸ ਸੰਚੀ ਨਾਲ ਪਿਆਰ ਰੱਖਦਾ ਹੈ, ਨਿਤ ਦੇਖਦਾ ਪੜ੍ਹਦਾ ਹੈ। ਜੇ ਤੁਸੀਂ ਰੱਖਣੀ ਹੈ ਤਾਂ ਤੁਸੀਂ ਉਤਾਰ ਕਰ ਲੈਣੀ, ਨਹੀਂ ਤੇ ਪੰਜਾਬ ਤੇ ਈ ਆਈ ਹੈ, ਤੁਸੀਂ

ਓਥੇ ਜਾ ਕੇ ਦੇਖ ਲੈਣੀ ਉਤਾਰ ਲੈਣੀ।... ਏਹੁ ਸੈਚੀ ਪੜਕੇ ਸਾਨੂੰ ਦੇ ਦੇਣੀ ਕਲ ਬਾਰਾ ਵਜੇ।"[9]

ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਦੁਆਰਾ ਪ੍ਰਕਾਸ਼ਿਤ ਹੁਕਮਨਾਮਿਆਂ ਵਿਚੋਂ ਅੰਤਮ ਹੁਕਮਨਾਮੇ ਵਿਚ, ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਵਿਖੇ ਮਹਾਰਾਜ ਬੁਧ ਸਿੰਘ (ਗੁਰੂ ਹਰੀ ਸਿੰਘ) ਜੀ ਅਤੇ ਸਮੂਹ ਸੰਗਤ ਦੇ ਨਾਮ ਲਿਖੇ ਹੁਕਮਨਾਮੇ ਵਿਚ ਇਹ ਆਦੇਸ਼ ਦਿੰਦੇ ਹਨ ਕਿ ਜੇ ਕੋਈ ਸਿੰਘ ਇਧਰ ਪਰਦੇਸ ਵਿਚ ਸਾਡੇ ਪਾਸ ਆਵੇ ਤਾਂ ਉਹ ਰੁੜਕੀ ਦੀ ਖ਼ਬਰ ਸੁਰਤ (ਭਾਈ ਨਾਨੂੰ ਸਿੰਘ ਦੇ ਪਰਿਵਾਰ ਦੀ) ਲਿਆਏ ਬਿਨਾ ਨਾ ਆਵੇ; ਤੇ ਜਿਹੜਾ ਗ੍ਰੰਥ ਭਾਈ ਨਾਨੂੰ ਸਿੰਘ ਦੇ ਭਾਈ ਦੈਆ ਸਿੰਘ ਪਾਸ ਭੇਜਿਆ ਹੈ ਉਸ ਦੀ ਤਾਕੀਦ ਕਰਦੇ ਹਨ ਕਿ ਉਹਨੂੰ ਸੰਭਾਲ ਕੇ ਰੱਖੇ--

"ਹੋਰੁ ਹੁਨ ਜੇਕਰ ਕੋਈ ਆਵੇ ਤਾ, ਰੁੜਕੀ ਬਿਨਾ ਨਾ ਆਵਨਾ।"....

"ਹੋਰੁ ਤੁਸੀਂ ਰੁੜਕੀ ਜਾਇ ਕੇ ਦਿਆ ਸਿੰਘ ਕੋ ਆਖਣਾ ਕੇ ਪੋਥੀ ਗ੍ਰੰਥ ਕਿਸੇ ਕੋ ਮੰਗਵਾ ਨਾ ਦੇਵੇ ਤੇ ਨਾਲੇ ਸੁਖ ਸਾਤ ਕੀ ਖਵਰ ਦੇਵਨੀ।"[10]

ਮਾਲੂਮ ਹੁੰਦਾ ਹੈ ਕਿ ਨਾਨੂੰ ਸਿੰਘ ਦੇ ਪਿੰਡ ਰੁੜਕੀ ਦੇ ਆਲੇ ਦੁਆਲੇ ਨਿਹੰਗਾਂ ਦਾ ਵੀ ਜ਼ੋਰ ਹੈ ਅਤੇ ਉਹ ਸਰਕਾਰੀ ਸ਼ਹਿ 'ਤੇ ਉਸ ਸਮੇਂ ਕੂਕਿਆਂ ਨੂੰ ਅਬਾ ਤਬਾ ਵੀ ਬੋਲਦੇ ਹਨ। ਸਤਿਗੁਰੂ ਜੀ ਆਪਣੇ ਇਸ ਹੁਕਮਨਾਮੇ ਵਿਚ, ਉਸ ਦਾ ਕੁਝ ਹਿੱਸਾ ਰੁੜਕੀ ਦੇ ਸਿੰਘਾਂ ਦੇ ਪੜ੍ਹਨ ਵਾਸਤੇ ਆਦੇਸ਼ ਦਿੰਦੇ ਹਨ। ਭਾਈ ਦੈਆ ਸਿੰਘ ਨੂੰ ਲਿਖਦੇ ਹਨ ਕਿ ਉਹ ਆਪਣੇ ਮੱਤ ਵਿਚ ਪੱਕਾ ਰਹੇ। ਨਿਹੰਗਾਂ ਦੀ ਕਿਸੇ ਗੱਲ ਵੱਲ ਧਿਆਨ ਨਾ ਦੇਵੇ ਭਾਵੇਂ ਉਹ ਗਾਲ੍ਹਾਂ ਵੀ ਕੱਢਣ। ਚੁੱਪ ਕਰਕੇ ਭਜਨ ਕਰਦੇ ਰਹੋ।[11] ਸਤਿਗੁਰੂ ਜੀ ਰੰਗੂਨ ਵਿਚ ਬੈਠੇ ਵੀ ਪੰਜਾਬ ਦੀ ਸਥਿਤੀ ਦਾ ਕਿੰਨਾ ਗੰਭੀਰ ਵਿਸ਼ਲੇਸ਼ਣ ਕਰ ਰਹੇ ਹਨ ਅਤੇ ਆਪਣੇ ਪਿਆਰੇ ਸਿੰਘਾਂ ਨੂੰ, ਆਪਣੇ ਸੰਗੀ ਸਾਥੀ ਨਾਨੂੰ ਸਿੰਘ ਦੇ ਪਰਿਵਾਰ ਨੂੰ ਕਿਵੇਂ ਧੀਰਜ ਬੰਨ੍ਹਾਉਂਦੇ ਹਨ। ਇਸੇ ਵਿਚ ਆਪ ਦੀ ਕਰਤਾਰੀ ਪ੍ਰਤਿਭਾ ਦਾ ਜਲੌਅ ਰੂਪਮਾਨ ਹੁੰਦਾ ਹੈ। ਇਕ ਹੋਰ ਹੁਕਮਨਾਮੇ ਵਿਚ, ਜੋ ਅੰਗਰੇਜ਼ ਸਰਕਾਰ ਨੇ ਕਿਸੇ ਸਿੰਘ ਤੋਂ ਜ਼ਬਤ ਕੀਤਾ ਸੀ ਅਤੇ ਹੁਣ ਸਰਕਾਰੀ ਰੀਕਾਰਡ ਵਿਚ ਮਿਲਦਾ ਹੈ, ਰੁੜਕੀ ਵਾਲਿਆਂ ਦੇ ਘਰ ਵਿਚ ਕੋਈ ਦੁਧਾਰੂ ਪਸ਼ੂ ਹੈ ਜਾਂ ਨਹੀਂ, ਸਤਿਗੁਰੂ ਜੀ, ਗੁਰੂ ਹਰੀ ਸਿੰਘ ਜੀ ਤੋਂ ਪੁੱਛ ਰਹੇ ਹਨ।[12] ਤੇ ਸ਼ਾਇਦ ਦੁੱਧ ਦੀ ਅਣਹੋਂਦ ਕਾਰਨ ਹੀ ਆਪ ਜੀ ਨੇ ਭਾਈ ਨਾਨੂੰ ਸਿੰਘ ਦੇ ਪਰਿਵਾਰ ਨੂੰ ਦੋ ਅਸੀਲ ਗਾਈਆਂ ਖਰੀਦਣ ਲਈ ਇਕ ਸੌ ਦਮੜੇ ਭੇਜੇ ਸਨ। ਗੁਰੂ ਸਿੱਖ ਦੇ ਘਰ ਨੂੰ ਆਪਣਾ ਘਰ ਸਮਝ ਕੇ, ਇਉਂ ਹੀ ਫਿਕਰਮੰਦ ਰਹਿੰਦਾ ਆਇਆ ਹੈ।

ਰੁੜਕੀ ਦੇ ਇਸ ਪਰਿਵਾਰ ਦੀ ਇਕ ਲੜਕੀ ਚੂੰਨ੍ਹੀ ਮੰਗੀ ਹੈ (ਜਿਸ ਬਾਰੇ ਉੱਪਰ ਹੁਕਮਨਾਮੇ ਵਿਚ ਵੀ ਜ਼ਿਕਰ ਆਇਆ ਹੈ) ਪਰ ਇਹ ਰਿਸ਼ਤਾ ਸਿਰੇ ਨਾ ਚੜ੍ਹਨ 'ਤੇ ਰੁੜਕੀ ਦੇ ਸਿੰਘਾਂ ਨੂੰ ਨਾਮਧਾਰੀ ਸੰਗਤ ਵਿਚੋਂ ਕੱਢ ਦਿੱਤਾ ਗਿਆ। ਉਹ ਆਪਣੀ ਵਿਥਿਆ ਸਤਿਗੁਰੂ ਜੀ ਨੂੰ ਰੰਗੂਨ ਕਿਸੇ ਤਰ੍ਹਾਂ ਪੁਚਾਉਂਦੇ ਹਨ। ਹਕੀਕਤ ਇਹ ਹੈ ਕਿ ਚੂੰਨ੍ਹੀ ਵਾਲਿਆਂ ਦਾ ਲੜਕਾ ਦਸਾਂ ਸਾਲਾਂ ਤੋਂ ਵੀ ਛੋਟਾ ਹੈ ਅਤੇ ਰੁੜਕੀ ਵਾਲਿਆਂ ਨੂੰ ਦਿੱਤੀ ਸਜ਼ਾ ਸਮਾਪਤ ਕਰਨ ਲਈ, ਗੁਰੂ ਹਰੀ ਸਿੰਘ ਜੀ ਨੂੰ ਹੁਕਮ ਭੇਜਦੇ ਹਨ। "ਸਾਰੇ

ਆਪਣੀਆਂ ਧੀਆਂ ਭੈਣਾਂ ਜਿੱਥੇ ਚਾਹੁਣ ਮੰਗਣ ਲਈ ਆਜ਼ਾਦ ਹਨ।" "ਦੈਆ ਸਿੰਘ ਨੂੰ ਆਪਣੇ ਪਾਸ ਬੁਲਾਕੇ ਧੀਰਜ ਨਾਲ ਗੱਲ ਕਰਨੀ ਕਿਉਂਕਿ ਰੁੜਕੀਵਾਲੇ ਚੰਗੇ ਸਿੱਖ ਪਰਿਵਾਰਾਂ ਦੇ ਬੱਚੇ ਹਨ।"[13]

ਸਰਕਾਰ ਦੁਆਰਾ ਕਾਬੂ ਕੀਤੇ ਪੱਤਰਾਂ ਵਿਚੋਂ ਇਕ ਪੱਤਰ ਭਾਈ ਨਾਨੂੰ ਸਿੰਘ ਦਾ ਲਿਖਿਆ ਵੀ ਮਿਲਦਾ ਹੈ ਜੋ ਉਹਨਾਂ ਗੁਰੂ ਹਰੀ ਸਿੰਘ ਜੀ ਦੀ ਉਪਮਾ ਵਿਚ ਲਿਖਿਆ ਹੈ ਜਿਹਾ ਕਿ "ਸਰਬ ਉਪਮਾ ਜੋਗ, ਗਿਆਨ ਦੇ ਭੰਡਾਰ, ਸੱਚ ਦੇ ਆਸ਼ਕ, ਗਰੀਬ ਨਿਵਾਜ, ਨੇਕੀਆਂ ਦੇ ਸੋਮੇ, ਦੈਆ ਦੀ ਮੂਰਤੀ, ਨਿਮਰ ਅਤੇ ਦੁੱਖ ਭੰਜਕ ਆਦਿ। ਆਪ ਦੇ ਗੁਣ ਬਿਅੰਤ ਹਨ। ਮੈਂ ਤੇ ਕੁਝ ਕੁ ਹੀ ਲਿਖ ਸਕਿਆ ਹਾਂ, ਬਾਬਾ ਜੀ (ਗੁਰੂ ਹਰੀ ਸਿੰਘ ਜੀ) ਮੈਂ ਤਾਂ ਇਕ ਕੀਟ ਹਾਂ ਅਤੇ ਆਪ ਦੇ ਦਾਸਾਂ ਦਾ ਦਾਸ। ਮੇਰੀ ਨਮਸ਼ਕਾਰ ਕਬੂਲ ਕਰਨੀ। ਦੁਆਬਾ, ਮਾਝਾ, ਦੜਪ, ਮੈਣ ਦੁਆਬ ਅਤੇ ਹੋਰ ਸਮੂਹ ਸੰਗਤ ਨੂੰ ਮੇਰੀ ਫਤੇਹ ਪਰਵਾਨ ਹੋਵੇ। ਤੁਹਾਡੇ ਪ੍ਰੇਮ ਅਤੇ ਦਿਆਲਤਾ ਸਦਕਾ ਅਸੀਂ ਅਨੰਦ ਪ੍ਰਸੰਨ ਹਾਂ।... ਸਾਡੀ ਤਕਦੀਰ ਐਸੀ ਹੀ ਸੀ ਜੋ ਆਪਾਂ ਵਿਛੜ ਗਏ ਹਾਂ। ਇਹ ਦੁਖ ਗੁਰੂ ਚਾਹੇਗਾ ਤਾਂ ਦੂਰ ਹੋ ਜਾਏਗਾ...।"[14]

ਇਹਨਾਂ ਸ਼ਬਦਾਂ ਤੋਂ ਪਤਾ ਲੱਗਦਾ ਹੈ ਕਿ ਭਾਈ ਨਾਨੂੰ ਸਿੰਘ ਗੁਣੀ ਵਿਅਕਤੀ ਸੀ। ਉਸਦੇ ਪਾਸ ਚੰਗਾ ਸ਼ਬਦ ਭੰਡਾਰ ਸੀ ਅਤੇ ਆਪਣੀ ਗੱਲ ਆਖਣ ਤੇ ਮਨੋਭਾਵਾਂ ਨੂੰ ਪ੍ਰਗਟ ਕਰਨ ਦੀ ਕਲਾ ਵਿਚ ਪਰਪੱਕ ਸੀ। ਅਕਸਰ ਜਿਸ ਸਿੰਘ ਨੂੰ, ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਜੇਲ੍ਹ ਜੀਵਨ ਦਾ ਸਾਥੀ ਹੋਣ ਦਾ ਮਾਣ ਬਖਸ਼ਿਆ ਸੀ, ਉਹ ਕੋਈ ਸਧਾਰਨ ਵਿਅਕਤੀ ਨਹੀਂ ਸੀ। ਉਹ ਸ਼ਾਨਦਾਰ ਗੁਰਸਿੱਖ ਪਿਛੋਕੜ ਵਾਲਾ, ਨਾਮਬਾਣੀ ਦਾ ਰਸੀਆ, ਸੇਵਾ, ਸਿਦਕ, ਧੀਰਜ ਅਤੇ ਸੰਤੋਖ ਦੀ ਮੂਰਤੀ ਸੀ, ਜਿਸ ਨੇ ਇਕ ਦਹਾਕੇ ਦੇ ਲਗਭਗ ਸਮਾਂ ਵਤਨੋਂ ਦੂਰ, ਆਪਣੇ ਸਤਿਗੁਰੂ ਦੀ ਸੇਵਾ ਵਿਚ, ਉਫ਼ ਕੀਤਿਆਂ ਬਿਨਾਂ ਬਿਤਾ ਦਿੱਤਾ ਸੀ।

ਭਾਈ ਸੰਤੋਖ ਸਿੰਘ ਬਾਹੋਵਾਲ ਦੀ ਲਿਖਤ ਮੁਤਾਬਿਕ, ਸਤਿਗੁਰੂ ਜੀ ਰੰਗੂਨ ਨਜ਼ਰਬੰਦੀ ਸਮੇਂ ਅੰਗਰੇਜ਼ ਅਧਿਕਾਰੀਆਂ ਨਾਲ ਸਿੱਧਾ ਬਚਨ ਕਰਨਾ ਵੀ ਪੰਸਦ ਨਹੀਂ ਸੀ ਕਰਦੇ। ਆਪ ਨਾਨੂੰ ਸਿੰਘ ਨੂੰ ਕਾਗਜ਼ 'ਤੇ ਲਿਖੇ ਦਿੰਦੇ ਸਨ। ਨਾਨੂੰ ਸਿੰਘ ਉਹਨਾਂ ਨੂੰ ਦੱਸ ਦਿੰਦਾ ਸੀ। ਰੋਜ਼ਾਨਾ ਲੋੜ ਦੀਆਂ ਵਸਤੂਆਂ ਬਾਰੇ ਵੀ, ਜਦੋਂ ਅਧਿਕਾਰੀ ਪੁੱਛ ਗਿੱਛ ਕਰਦੇ ਤਾਂ ਭਾਈ ਨਾਨੂੰ ਸਿੰਘ ਹੀ ਜੁਆਬ ਦਿੰਦਾ ਸੀ।[15]

ਇਕ ਮੁੰਨਾ ਬ੍ਰਾਹਮਣ, ਨੰਦੋ ਬ੍ਰਾਹਮਣ ਦੇ ਨਾਲ ਹੀ ਜੇਲ੍ਹ ਦੇ ਕੈਦੀਆਂ ਵਿਚੋਂ ਸਤਿਗੁਰੂ ਜੀ ਦੀ ਸੇਵਾ 'ਤੇ ਲਾਇਆ, ਇਹ ਭਲਾ ਵਿਅਕਤੀ ਨਹੀਂ ਸੀ। ਦਰਸ਼ਨ ਕਰਨ ਆਏ ਸਿੰਘਾਂ ਬਾਰੇ ਅਤੇ ਸਤਿਗੁਰੂ ਜੀ ਬਾਰੇ ਅਧਿਕਾਰੀਆਂ ਨੂੰ ਝੂਠੀਆਂ ਰੀਪੋਰਟਾਂ ਕਰਦਾ ਰਹਿੰਦਾ ਸੀ। ਭਾਈ ਨਾਨੂੰ ਸਿੰਘ ਨੂੰ, ਇਸ ਗੱਲ ਤੋਂ ਪਰੇਸ਼ਾਨੀ ਹੋਈ ਕਿ ਗੱਫੇ ਵੀ ਸਾਥੋਂ ਛਕਦਾ ਹੈ ਅਤੇ ਕੁਫ਼ਰ ਵੀ ਸਾਡੇ ਬਾਰੇ ਤੋਲਦਾ ਹੈ। ਭਾਈ ਨਾਨੂੰ ਸਿੰਘ ਨੇ ਉਸ ਦੁਸ਼ਟ, ਨਿਮਕ-ਹਰਾਮ ਨੂੰ ਸੋਧ ਕੇ, ਧਰਮ ਹੇਤ ਸਰੀਰ ਕੁਰਬਾਨ ਕਰਨ ਦੀ ਆਗਿਆ ਸਤਿਗੁਰੂ ਜੀ ਤੋਂ ਮੰਗੀ। ਹਜ਼ੂਰ ਨੇ ਸਬਰ ਕਰਨ ਦਾ ਉਪਦੇਸ਼ ਦਿੱਤਾ। ਥੋੜ੍ਹੀ ਦੇਰ

ਬਾਅਦ ਉਹ ਬੀਮਾਰ ਹੋ ਕੇ ਹਸਪਤਾਲ ਪੁੱਜ ਗਿਆ। "ਨਾਨੂੰ ਸਿੰਘ ਨੇ ਕਹਿਆ ਹੁਣ ਸ਼ੁਕਰ ਕੀਤਾ ਹੈ।"[16]

ਸਿੰਘਾਂ ਦੀਆਂ ਅਰਦਾਸਾਂ, ਜੋ ਉਹ ਬਾਹਰੋਂ ਬੰਗਲੇ ਵਿਚ ਸੁੱਟਦੇ ਅਤੇ ਸਤਿਗੁਰੂ ਜੀ ਦੇ ਹੁਕਮਨਾਮੇ ਵੀ ਸਿੰਘਾਂ ਤੱਕ ਪੁਚਾਉਣ ਵਿਚ ਵੱਡਾ ਸਹਿਭਾਗੀ ਭਾਈ ਨਾਨੂੰ ਸਿੰਘ ਹੀ ਸੀ। ਕਈ ਵੇਰ ਕੁਝ ਅਰਜ਼ਾਂ ਦੇ ਜੁਆਬ ਜੋ ਸਤਿਗੁਰੂ ਜੀ ਲਿਖ ਦਿੰਦੇ ਸਨ, ਤੁਰੇ ਜਾਂਦੇ ਸਿੰਘਾਂ ਨੂੰ, ਭਾਈ ਨਾਨੂੰ ਸਿੰਘ ਉੱਚੀ ਪੰਜਾਬੀ ਵਿਚ ਪੜ੍ਹ ਕੇ ਸੁਣਾ ਦਿੰਦਾ ਸੀ, ਜਿਸ ਦੀ ਬਰਮਾ ਵਾਸੀਆਂ ਨੂੰ ਸਮਝ ਨਹੀਂ ਸੀ ਪੈਂਦੀ, "ਨਾਨੂੰ ਸਿੰਘ ਨੇ ਜੋ ਬਚਨ ਕਰਨਾ ਸੋ ਤੁਰੇ ਜਾਂਦੇ ਈ ਸਿੰਘਾਂ ਨੇ ਸਮਝ ਲੈਣਾ।" ਨਾਨੂੰ ਸਿੰਘ ਦਰਸ਼ਨ ਅਭਿਲਾਖੀ ਸਿੰਘਾਂ ਤੋਂ ਉਹਨਾਂ ਦਾ ਨਾਂ ਪਤਾ ਪੁੱਛ ਕੇ ਸਤਿਗੁਰੂ ਜੀ ਨੂੰ ਦੱਸਦਾ ਅਤੇ ਸਿੰਘਾਂ ਨੂੰ ਕਹਿੰਦਾ, "ਭੇਖ ਬਦਲਾਇ ਲਵੇ। ਕਾਲੇ ਪੀਲੇ ਕੱਪੜੇ ਕਰ ਲਵੇ।"

ਧੰਨਾ ਸਿੰਘ ਗੁਮਟੀ (ਰਿਆਸਤ ਨਾਭਾ) ਨੂੰ ਦਰਸ਼ਨ ਕਰਨ ਗਏ ਨੂੰ ਨਾਨੂੰ ਸਿੰਘ ਨੇ ਕਿਹਾ—"ਤੂੰ ਨਿਰਭੈ ਹੋ ਕੇ ਬਚਨ ਕਰ ਝਕਣਾ ਨਹੀਂ, ਭੈ ਨਹੀਂ ਕਰਨਾ।"[17] ਨਾਨੂੰ ਸਿੰਘ ਸਿੰਘਾਂ ਨੂੰ ਪਰਨੇ ਨਾਲ ਸੈਨਤ ਕਰਦਾ ਏਸ ਸੜਕੇ ਆਉ। ਹੱਥ ਨਾਲ ਇਸ਼ਾਰਾ ਕਰਦਾ ਧੀਰਜ ਨਾਲ ਚੱਲੋ। ਭਾਈ ਧੰਨਾ ਸਿੰਘ ਗੁਮਟੀ ਦੇ ਹੁਕਮਨਾਮਾ ਪ੍ਰਾਪਤ ਕਰਦਿਆਂ ਪਕੜੇ ਜਾਣ 'ਤੇ ਨਾਨੂੰ ਸਿੰਘ ਨੇ ਛੁਡਾਉਣ ਲਈ ਪੂਰੀ ਵਾਹ ਲਾਈ। "ਨਾਨੂੰ ਸਿੰਘ ਨੇ ਸਿਪਾਹੀ ਨੂੰ ਕਿਹਾ ਕਿ ਏਸਨੂੰ ਛੱਡਦੇ, ਜੋ ਮੰਗੇਂਗਾ ਸੋ ਦੇਮਾਂਗਾ। ਤੇਰਾ ਸਾਰੀ ਉਮਰ ਦਾਮਨਗੀਰ ਰਹੂੰਗਾ।" ਪਰ ਉਹ ਨਾ ਮੰਨਿਆ। ਉਸ ਨੂੰ ਫਿਰ ਕਮਾਂਡਰ ਹੀਰਾ ਸਿੰਘ ਲੰਮੂ ਨੇ ਛੁਡਾਇਆ ਸੀ।

ਕੁਝ ਹੁਕਮਨਾਮੇ ਅੰਗਰੇਜ਼ ਸਰਕਾਰ ਦੁਆਰਾ ਪਕੜੇ ਜਾਣ ਤੇ ਅਤੇ ਸਤਿਗੁਰੂ ਜੀ ਦੇ ਵਾਰ ਵਾਰ ਮਨਾਹ ਕਰਨ 'ਤੇ ਵੀ ਕਿ ਸਾਲ ਛੇ ਮਹੀਨੇ ਤੋਂ ਇਕ ਅੱਧ ਸਿੰਘ ਆਵੇ, ਸਿੰਘਾਂ ਦੀਆਂ ਵਹੀਰਾਂ ਰੰਗੂਨ ਨੂੰ ਤੁਰੀਆਂ ਰਹਿੰਦੀਆਂ। ਉਹਨਾਂ ਲਈ ਸਤਿਗੁਰੂ ਦਰਸ਼ਨ ਹੀ ਜ਼ਿੰਦਗੀ ਦਾ ਇਕ ਮਾਤਰ ਮਨੋਰਥ ਸੀ। ਸਤਿਗੁਰੂ ਜੀ ਚਾਹੁੰਦੇ ਸਨ ਮੇਰੀ ਭਾਵਨਾ ਸਮਝਣ, ਰੇਲ, ਸਮੁੰਦਰੀ ਜਹਾਜ਼ ਦਾ ਕਿਰਾਇਆ ਅਦਾ ਕਰਕੇ, ਮਲੇਛਾਂ ਦੀ ਪੂਜਾ ਨਾ ਕਰਨ। ਜਿਹਨੇ ਮੇਰੀ ਭੇਟਾ ਕੁਝ ਦੇਣਾ ਹੈ, ਉਹ ਭੇਟੀ ਸਾਹਿਬ ਲੰਗਰ ਵਿਚ ਪਾ ਦੇਵੇ। ਜਿਹਨੇ ਮੇਰੇ ਦਰਸ਼ਨ ਕਰਨੇ ਹਨ ਉਹ ਗੁਰਬਾਣੀ ਦੇ ਸਾਧਾਰਨ/ਅਖੰਡ ਪਾਠ ਕਰਵਾਉਣ। ਅਕਸਰ ਆਪ ਆਪਣੇ ਮਨੋਭਾਵ ਭਾਈ ਨਾਨੂੰ ਸਿੰਘ ਨਾਲ ਸਾਂਝੇ ਕਰਦੇ ਸਨ—

"ਪਿਛਲੇ ਪਹਿਰ ਸਤਿਗੁਰੂ ਜੀ ਕੁਰਸੀ ਪਰ ਆਪ ਬੈਠਣਾ ਨਾਲੇ ਨਾਨੂੰ ਸਿੰਘ ਕੋ ਬਿਠਾ ਲੈਣਾ। ਆਪ ਭੀ ਕਿਸੇ ਗ੍ਰੰਥ ਦਾ ਪ੍ਰਸੰਗ ਕਰਨਾ, ਨਾਨੂੰ ਸਿੰਘ ਤੇ ਭੀ ਸੁਣਨਾ। ਬਚਨ ਕਰਨਾ... ਮੈਂ ਸਰਬ ਕੇ ਭਲੇ ਕੀ ਬਾਤ ਕੈਂਹਦਾ ਹਾਂ, ਏਹ ਮੰਨਦੇ ਨਹੀਂ ਆਪਣੀ ਮਨ ਦੀ ਮਤ ਕਰਦੇ ਹੈਂ।... ਜਿਸ ਨੂੰ ਗੁਰੂ ਕਰ ਜਾਣੀਏ ਉਸਦਾ ਹੁਕਮ ਮੰਨੀਏ।... ਸੱਤਰ ਹੁਕਮਨਾਮੇ ਲਿਖ ਕੇ ਭੇਜੇ ਹੈ, ਮੰਨਦੇ ਇਕ ਵੀ ਨਹੀਂ। ਹੋਰ ਕੀ ਲਿਖਣਾ ਹੈ।"[18]

੧੮੭੫ ਈ. ਤੋਂ ੧੮੮੦ ਈ. ਤੱਕ ਤਕਰੀਬਨ ਪੰਜ ਸਾਲ ਸਿੰਘ ਰੰਗੂਨ ਜਾਂਦੇ ਆਉਂਦੇ ਰਹੇ। ਚਿੱਠੀਆਂ ਲਿਖ ਕੇ ਬਚਨ ਹੁੰਦੇ ਰਹੇ। ਲਿਖ ਕੇ ਨਾਨੂੰ ਸਿੰਘ ਤੋਂ ਪੜ੍ਹਾਉਂਦੇ।...

ਇਕ ਦਿਨ "ਬਚਨ ਹੋਇਆ ਨਾਨੂੰ ਸਿੰਘ ਬੇੜਾ ਬੱਧਾ ਸੀ ਪਰ ਗਰਕ ਹੋਇ ਗਿਆ ਹੈ। ਫੇਰ ਨਵੇਂ ਸਿਰੋਂ ਬਣੌਣਾ ਪਿਆ। ਕਈ ਫੇਰੀ ਗਰਕ ਹੋਇ ਜਾਣ ਦਾ ਬਚਨ ਕੀਤਾ।"[19]

ਸੰਨ ੧੮੯੦ ਈ. ਵਿਚ ਸਤਿਗੁਰੂ ਜੀ ਨੇ ਰੰਗੂਨ ਵਿਚ ਮਸਤਾਨੀ ਬਿਰਤੀ ਧਾਰਨ ਕੀਤੀ। ਕਦੇ ਬੰਗਲੇ ਨੂੰ ਅੱਗ ਲਾ ਦੇਣੀ। ਕਦੇ ਸਾਰਾ ਸਮਾਨ ਸਲੋਤਰ ਨਾਲ ਭੰਨ ਤੋੜ ਦੇਣਾ। ਨਾਨੂੰ ਸਿੰਘ ਨੇ ਬਚਾਅ ਕਰਨਾ। ਭਾਈ ਬਾਹੋਵਾਲ ਦੇ ਲਿਖਣ ਮੁਤਾਬਿਕ, ਕਿਉਂਕਿ ਪੰਜਾਬ ਵਿਚੋਂ ਸਿੰਘ ਕਾਫੀ ਗਿਣਤੀ ਵਿਚ ਆਉਂਦੇ ਸਨ। ਸਤਿਗੁਰੂ ਜੀ ਨਾ ਉਹਨਾਂ ਨਾਲ ਖੁੱਲ੍ਹ ਕੇ ਬਚਨ ਬਲਾਸ ਕਰ ਸਕਦੇ ਸਨ, ਨਾ ਉਹਨਾਂ ਦੀ ਜਲ ਪਾਣੀ ਪਰਸ਼ਾਦੇ ਦੀ ਸੇਵਾ ਕਰ ਸਕਦੇ ਸਨ। ਇਸ ਲਾਚਾਰਗੀ ਨੇ ਵੈਰਾਗੀ ਰੂਪ ਧਾਰਨ ਕਰ ਲਿਆ। ਦੂਜਾ ਕੌਮਾਂਤਰੀ ਹਾਲਾਤ ਵੀ ਇਹੋ ਜਿਹੇ ਸਨ ਕਿ ਸਰਕਾਰ ਨੂੰ ਕੂਕਾ-ਰੂਸ ਸੰਬੰਧਾਂ ਤੋਂ ਵੀ ਖ਼ਤਰਾ ਮਹਿਸੂਸ ਹੋ ਰਿਹਾ ਸੀ। ਇਸ ਲਈ ਉਹ ਸਤਿਗੁਰੂ ਜੀ ਨੂੰ ਨਾਮਧਾਰੀ ਸੰਗਤ ਤੋਂ, ਕਾਗਜ਼ੀ ਸੰਪਰਕ ਤੋਂ ਵੀ ਨਿਖੇੜਨ ਲਈ, ਸਿਤੰਬਰ ੧੮੯੦ ਈ. ਵਿਚ ਮਰਗੋਈ ਟਾਪੂ ਵਿਚ ਲੈ ਗਏ। ਪਰ ਭਾਈ ਮੀਹਾਂ ਸਿੰਘ ਸਿਰਹਾਲੀ ਤੇ ਇਕ ਹੋਰ ਸਿੰਘ ਇਥੇ ਵੀ ਜਾ ਪੁੱਜੇ ਜਨਵਰੀ ੧੮੯੧ ਈ. ਵਿਚ। ਦੂਸਰਾ ਸਿੰਘ ਤਾਂ ਬਾਹਰ ਰਿਹਾ ਜੋ ਬਾਹੋਵਾਲ ਮੁਤਾਬਿਕ ਨਰਾਇਣ ਸਿੰਘ ਰੋਡੇ ਸੀ ਪਰ ਸਰਕਾਰੀ ਰੀਕਾਰਡ ਮੁਤਾਬਿਕ ਸੰਤ ਸਿੰਘ ਸਰਹਾਲੀ ਸੀ, ਮੀਹਾਂ ਸਿੰਘ ਜੰਗਲਾ ਟੱਪ ਕੇ ਪੌੜੀਆਂ ਚੜ੍ਹ ਕੇ ਬੰਗਲੇ ਵਿਚ ਪੁੱਜ ਕੇ ਸਤਿਗੁਰੂ ਜੀ ਦੇ ਚਰਨ ਪਰਸੇ। ਸਾਰੀ ਰਾਤ ਬਚਨ ਬਿਲਾਸ ਹੋਏ। ਜਦੋਂ ਪੁਲਿਸ ਅਫਸਰ ਓਪਰਾ ਬੰਦਾ ਵੇਖ ਕੇ ਲੈਣ ਆਏ ਤਾਂ ਸਤਿਗੁਰੂ ਜੀ ਨੇ ਕਿਹਾ ਰਾਤ ਜੇ ਨਗ ਪੂਰਾ ਕਰਨਾ ਹੈ ਤਾਂ ਨਾਨੂੰ ਸਿੰਘ ਨੂੰ ਲੈ ਜਾਉ। ਸਵੇਰੇ ਮੀਹਾਂ ਸਿੰਘ ਤੁਹਾਨੂੰ ਦੇ ਦਿਆਂਗੇ।

ਨਾਨੂੰ ਸਿੰਘ ਬਾਰੇ, ਸਤਿਗੁਰੂ ਜੀ ਨੇ ਮੀਹਾਂ ਸਿੰਘ ਨੂੰ ਕਿਹਾ, "ਇਸਨੇ ਮੇਰੀ ਚੀਚੀ ਤੋੜ ਦਿੱਤੀ ਹੈ।" ਨਾਨੂੰ ਸਿੰਘ ਨੇ ਕੁੜਤਾ ਚੁੱਕ ਕੇ ਵਿਖਾਇਆ ਉਸਦੇ ਮੌਰਾਂ ਤੇ ਡਾਂਗਾਂ ਦੀਆਂ ਲਾਸਾਂ ਪਈਆਂ ਸਨ। ਗੁਰੂ ਚੇਲੇ ਵਿਚਾਲੇ, ਉਹੋ ਜਿਹਾ ਸਾਂਗ ਹੁੰਦਾ ਰਹਿੰਦਾ ਸੀ, ਜਿਹੋ ਜਿਹਾ ਜਨਮ ਸਾਖੀ ਦਾ ਕਰਤਾ ਗੁਰੂ ਬਾਬੇ ਨਾਨਕ ਜੀ ਦੇ ਅੰਤ ਸਮੇਂ, ਲਹਿਣਾ ਜੀ ਦੀ ਪ੍ਰੀਖਿਆ ਲੈਣ ਵੇਲੇ ਹੋਇਆ ਦੱਸਦਾ ਹੈ। ਸਤਿਗੁਰੂ ਜੀ ਦਾ ਇਹ ਫੁਰਨਾ ਸੀ ਕਿ ਨਾਨੂੰ ਸਿੰਘ ਨੇ ਇਕ ਦਹਾਕੇ ਦੇ ਲਗਭਗ ਕੈਦ ਕੱਟ ਲਈ ਹੈ। ਹੁਣ ਇਸ ਸਾਧ ਨੂੰ ਪੰਜਾਬ ਵਾਪਸ ਭੇਜਿਆ ਜਾਵੇ। ਚਾਰ ਦਿਨ ਇਹ ਤਾਂ ਸੁੱਖ ਦੇ ਕੱਟ ਲਵੇ। ਆਪਣੀ ਤਕਦੀਰ ਦਾ ਸਤਿਗੁਰੂ ਜੀ ਨੂੰ ਗਿਆਨ ਸੀ। ਉਹ ਆਪਣੇ ਭਵਿੱਖ ਬਾਰੇ ਨਾ ਕਦੇ ਚਿੰਤਾਤੁਰ ਸਨ ਅਤੇ ਨਾ ਖ਼ੁਦ ਨੂੰ ਕਿਸੇ ਦੇ ਅਧੀਨ ਸਮਝਦੇ ਸਨ। ਉਹ ਕਹਿੰਦੇ ਸਨ ਕਿ ਅਸੀਂ ਆਪਣੀ ਮੌਜ ਦੇ ਮਾਲਕ ਹਾਂ। ਸਾਨੂੰ ਕੈਦ ਵਿਚ ਰੱਖਣ ਦੀ ਕਿਸੇ ਦੀ ਤਾਕਤ ਨਹੀਂ। ਇਹ ਤਾਂ ਹੁਕਮ ਦੀ ਕਾਰ ਹੈ, ਉਸ ਮੁਤਾਬਿਕ ਖੇਡ ਕਰ ਰਹੇ ਹਾਂ।

ਪੰਜਾਬ ਆਉਣ ਤੋਂ ਬਾਦ, ਭੇਸ ਬਦਲ ਕੇ, ਘੋੜਿਆਂ ਦਾ ਸੌਦਾਗਰ ਬਣ ਕੇ, ਭਾਈ ਨਾਨੂੰ ਸਿੰਘ ਡੇਰੇ ਸ੍ਰੀ ਭੈਣੀ ਸਾਹਿਬ, ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੂੰ ਗਿਆ ਸੀ। ਇਸੇ ਸਮੇਂ ਰੰਗੂਨ ਤੇ ਮਰਗੋਈ ਟਾਪੂ ਨਾਲ ਸੰਬੰਧਿਤ ਗੁਰੂ ਗਾਥਾ, ਲੇਖਕ ਬਾਹੋਵਾਲ ਨੇ ਉਹਨਾਂ ਪਾਸੋਂ ਨੋਟ ਕੀਤੀ। ਜਸਵਿੰਦਰ ਸਿੰਘ ਹਿਸਟੋਰੀਅਨ ਲਿਖਦੇ

ਹਨ "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਨਾਨੂੰ ਸਿੰਘ ਨਾਲ ਮਾਰ ਕੁਟਾਈ ਅਤੇ ਮਸਤਾਨੇ ਹੋਣ ਬਾਰੇ ਨਾਨੂੰ ਸਿੰਘ ਦੇ ਸੰਤੋਖ ਸਿੰਘ ਨੂੰ ਦੱਸੇ ਅਨੁਸਾਰ 'ਪੰਜਾਬ ਭੇਜਣੇ ਕਾ ਸਾਂਗ' ਸਤਿਗੁਰੂ ਜੀ ਨੇ ਰਚਿਆ ਸੀ ਅਤੇ ਇਹ ਮਾਰ ਕੁਟਾਈ ਵਾਸਤਵਿਕ ਨਹੀਂ ਸੀ ਕੇਵਲ 'ਸਾਂਗ' ਸੀ, ਸੇਵਕ ਨਾਨੂੰ ਸਿੰਘ ਨੂੰ ਵਾਪਸ ਪੰਜਾਬ ਭੇਜਣ ਲਈ। ਬਰਮਾ ਦੇ ਜੇਲ੍ਹ ਅਫਸਰਾਂ ਅਤੇ ਡਾਕਟਰਾਂ ਦੀਆਂ ਰਿਪੋਰਟਾਂ ਵੀ ਕਹਿੰਦੀਆਂ ਹਨ ਕਿ 'ਗੁਰੂ ਰਾਮ ਸਿੰਘ ਪਗਲੇ ਨਹੀਂ ਹੈ। ਉਹ ਕਿਸੇ ਖ਼ਾਸ ਮਕਸਦ ਲਈ ਇਸ ਤਰ੍ਹਾਂ ਕਰ ਰਹੇ ਹਨ ਅਤੇ 'ਮਰਗੋਈ' ਤੋਂ ਰਿਹਾ ਹੋ ਕੇ ਤੁਰਨ ਲੱਗਿਆਂ ਸਾਨੂੰ ਨਾਨੂੰ ਸਿੰਘ ਦੇ ਚੇਹਰੇ 'ਤੇ ਉਸ ਨਾਲ ਹੋਏ ਤਸ਼ੱਦਦ ਦੇ ਕੋਈ ਚਿੰਨ੍ਹ ਨਹੀਂ ਸਨ।

ਦਿਸੇ ਨਾਨੂੰ ਸਿੰਘ ੧੪ ਨਵੰਬਰ ੧੮੮੧ ਈ. ਮੌਲਮੀਨ ਤੋਂ ਕਲਕੱਤੇ ਲਈ ਰਵਾਨਾ ਹੋਇਆ ਸੀ।"[20]

"ਦੇਸ਼ ਆਏ ਤੋ ਨਾਨੂੰ ਸਿੰਘ ਕੋ ਫਰੰਗੀ ਨੇ ਪੁੱਛਿਆ ਕਿ ਕੀ ਇਨਾਮ ਲੈ ਆਂਦਾ ਹੈ? ਨਾਲ ਜਾਣੇ ਮੇਂ ਕੀ ਹਾਸਲ ਹੋਇਆ ਹੈ ? ਭੈਣੀ (ਸਾਹਿਬ) ਮੈਂ ਨਹੀਂ ਜਾਣਾ। ਨਾ ਕੋਈ ਕੂਕਾ ਤੁਮਾਰੇ ਪਾਸ ਆਵੇ ਨਾ ਤੁਮ ਕਿਸੇ ਕੋਲ ਜਾਓ।"[21]

ਖ਼ੈਰ ਇਹ ਤੇ ਪਹੁੰਚੇ ਕਰਮ ਜੋਗੀਆਂ ਦੀਆਂ ਵਾਰਤਾਵਾਂ ਸਨ। ਭਾਈ ਨਾਨੂੰ ਸਿੰਘ ਨੇ ਗੁਰੂ ਕੀ ਸੰਗਤ ਨੂੰ ਵੀ ਮਿਲਣਾ ਸੀ ਅਤੇ ਭੈਣੀ ਸਾਹਿਬ ਵੀ ਜਾਣਾ ਸੀ। ਪੰਜਾਬ ਆ ਕੇ ਵੀ ਉਸਦੀ ਰੂਹ ਤਾਂ ਪਰਦੇਸੀ ਪ੍ਰੀਤਮ ਦੇ ਨਿਵਾਸ ਅਸਥਾਨ ਦੇ ਹੀ ਗੇੜੇ ਕੱਟਦੀ ਸੀ। ਸਤਿਗੁਰੂ ਰਾਮ ਸਿੰਘ ਨਾਲ ਉਸਦੀ ਪ੍ਰੀਤੀ ਉਹਨਾਂ ਆਸ਼ਕਾਂ-ਸਾਦਕਾਂ ਵਰਗੀ ਸੀ, ਜਿਸ ਬਾਰੇ ਸਾਡਾ ਕਵੀਸ਼ਰ ਭਗਵਾਨ ਸਿੰਘ 'ਮਹਿਰਾਜ' ਵਾਲਾ, ਆਪਣੇ ਹੀਰ ਦੇ ਕਿੱਸੇ ਵਿਚ ਇਉਂ ਲਿਖ ਗਿਆ ਹੈ–

"ਬੇਰੀਆਂ ਨੂੰ ਤੁੱਕੇ ਤੇ ਕਰੀਰੀਆਂ ਨੂੰ ਬੇਰ ਹੋਣ,
ਅੱਕ ਢੱਕ ਨਿੰਮ ਨੂੰ ਪਤਾਸੇ ਲੱਗ ਜਾਣ ਵੇ।
ਚੜ੍ਹੇ ਪਿੰਗਲਾ ਪਹਾੜ ਤੇ ਪਛਾਣੇ ਰਾਗ-ਤਾਨ ਬੋਲਾ,
ਅੰਨ੍ਹਾ ਕੱਢੇ ਜੂਆਂ ਗੁੰਗਾ ਹਾਫ਼ਿਜ਼ ਕੁਰਾਨ ਵੇ।
ਬੱਕਰੀ ਤੇ ਭੇਡ ਦਾ ਅਯਾਲੀ ਬਘਿਆੜ ਹੋਵੇ,
ਸ਼ੇਰ, ਬਾਜ਼, ਕੂਹੀਆਂ ਜੇ ਫੂਸ ਘਾਸ ਖਾਣ ਵੇ।
ਜ਼ਿਮੀ ਅਸਮਾਨ ਪੁੱਠੇ ਹੋਣ ਭਗਵਾਨ ਸਿੰਘਾ,
ਤਾਂ ਭੀ ਹੀਰ ਰਾਂਝੇ ਕੋਲੋਂ ਮੋੜੇ ਨਾ ਈਮਾਨ ਵੇ।

ਭਾਈ ਚੰਦਾ ਸਿੰਘ ਆਪਣੇ ਬਾਰਾਂਮਾਹ ਵਿਚ ਲਿਖਦੇ ਹਨ–

"ਸੇਵਕ ਨਾਨੂੰ ਸਿੰਘ ਲੈ ਗਏ।
ਪਿਛੇ ਵਾਂਗ ਭਰਥ ਭਾਈ ਰਹੇ।"

ਸਤਿਗੁਰੂ ਪ੍ਰਤਾਪ ਸਿੰਘ ਦੇ ਰੀਕਾਰਡ ਹੋਏ ਉਪਦੇਸ਼ ਵਿਚ ਦਰਜ ਹੈ–

"ਜਿਸ ਵੇਲੇ ਭਰਤ ਜੀ ਜਾ ਕੇ ਮਿਲੇ ਸੀ, ਤੇ ਅਰਜ਼ ਕੀਤੀ ਸੀ, ਅੱਗੋਂ ਹੁਕਮ ਮਿਲਿਆ ਸੀ ਭਾਈ, "ਇਉਂ ਨਹੀਂ ਹੈ, ਤੈਨੂੰ ਪਿਛੇ ਹੀ ਜਾਣਾ ਪਵੇਗਾ।" ਖੜਾਵਾਂ ਲੈ ਕੇ ਸਿਰ ਉੱਤੇ ਧਰ ਲਈਆਂ, ਆ ਗਏ, ਆ ਕੇ ਬੈਠੇ। ਜੋ ਕੁਛ ਕੀਤਾ, ਭਾਈ ਚੰਦਾ

ਸਿੰਘ ਜੀ ਸਾਡੇ ਵੀ ਇਥੇ ਕਹਿੰਦੇ ਨੇ- ਉੱਥੇ ਲਛਮਣ ਨੂੰ ਸਾਥ ਲੈ ਗਏ, ਏਥੇ ਨਾਨੂੰ ਸਿੰਘ ਨਾਲ ਲੈ ਗਏ—"[22]

ਇਉਂ ਹਜ਼ੂਰੀ ਸੇਵਕ ਭਾਈ ਨਾਨੂੰ ਸਿੰਘ ਸਾਡੇ ਇਤਿਹਾਸ ਦਾ ਅਮਰ ਪਾਤਰ ਬਣ ਗਿਆ। ਉਸ ਦਾ ਦੇਹਾਂਤ ਪਿੰਡ ਰੁੜਕੀ ਵਿਚ ਹੀ, ਉਨ੍ਹੀਵੀਂ ਸਦੀ ਦੇ ਆਖਰੀ ਜਾਂ ਉਸ ਤੋਂ ਪਹਿਲੇ ਦਹਾਕੇ ਵਿਚ ਹੋ ਗਿਆ ਮਲੂਮ ਹੁੰਦਾ ਹੈ। ਨਾਨੂੰ ਸਿੰਘ ਨੇ ੫੫ ਵਰ੍ਹੇ ਦੇ ਲਗਭਗ ਉਮਰ ਭੋਗੀ ਹੋਵੇਗੀ। ਹੁਣ ਉਸ ਦੇ ਪਿੰਡ ਰੁੜਕੀ ਵਿਚ, ਜੋ ਰਾਜਪੁਰਾ ਪਟਿਆਲਾ ਸੜਕ ਤੋਂ ਕੁਝ ਹਟਵਾਂ ਕਿਲ੍ਹਾ, ਬਹਾਦਰਗੜ੍ਹ ਦੇ ਨੇੜੇ ਹੈ, ਉਸ ਦੇ ਭਾਈ ਦੇ ਵੰਸ਼ਜ਼ ਮਿਲਦੇ ਹਨ। ਹਿਸਟੋਰੀਅਨ ਸਾਹਿਬ ਇਕ ਦੋ ਚੱਕਰ ਲਾ ਆਏ ਹਨ।

## ਹਵਾਲੇ ਅਤੇ ਟਿਪਣੀਆਂ

1. ਸਤਿਗੁਰੂ ਬਿਲਾਸ ਭਾਗ ਪਹਿਲਾ-ਭਾਈ ਸੰਤੋਖ ਸਿੰਘ ਬਾਹੋਵਾਲ-ਸਫਾ ੪੮੩
2. ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ੧੨ਵੀਂ-ਭਾਈ ਧਿਆਨ ਸਿੰਘ ਕਾਦਰਾਬਾਦੀ-ਸਫਾ ੧੩੫
3. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-(ਨਾਹਰ ਸਿੰਘ ਕ੍ਰਿਪਾਲ ਸਿੰਘ)-ਸਫਾ ੪੯੨
4. ਸਤਿਗੁਰੂ ਬਿਲਾਸ ਭਾਗ ਦੂਜਾ-ਭਾਈ ਬਾਹੋਵਾਲ-ਸਫਾ ੨੨
5. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੫੫੦-੫੧
6. ਉਹੀ ਸਫਾ-੫੫੩
7. ਹੁਕਮਨਾਮੇ ਸਤਿਗੁਰੂ ਰਾਮ ਸਿੰਘ (ਸੰ. ਜਸਵਿੰਦਰ ਸਿੰਘ)-ਸਫਾ ੩੩੧-੩੭
8. ਕੂਕਾ ਮੂਵਮੈਂਟ (ਸੰ. ਜਸਵਿੰਦਰ ਸਿੰਘ)-ਸਫਾ ੨੮੬-੯੩
9. ਹੁਕਮਨਾਮੇ-ਸਫਾ ੪੧੨-੧੩
10. ਹੁਕਮਨਾਮੇ-ਸਫਾ ੫੩੦-੩੭
11. ਕੂਕਾ ਮੂਵਮੈਂਟ-ਸਫਾ ੪੩-੪੪
12. ਉਹੀ-ਸਫਾ ੫੪
13. ਉਹੀ-ਸਫਾ ੫੬
14. ਉਹੀ-ਸਫਾ ੫੮
15. ਸਤਿਗੁਰੂ ਬਿਲਾਸ ਭਾਗ ੨-ਸਫਾ ੯੪
16. ਉਹੀ-ਸਫਾ ੯੮
17. ਉਹੀ ਸਫਾ-੧੧੫
18. ਉਹੀ ਸਫਾ-੧੨੯
19. ਉਹੀ ਸਫਾ-੧੩੦
20. ਉਹੀ ਸਫਾ-੧੪੮
21. ਉਹੀ ਸਫਾ-੧੪੯
22. ਲਾਲ ਏਹਿ ਰਤਨ (ਸੰ. ਪ੍ਰਿੰਸੀਪਲ ਬਖਸ਼ੀਸ਼ ਕੌਰ)-ਸਫਾ ੨੭੫ ਭਾਗ

## ਡੇਰਾ ਭੈਣੀ ਸਾਹਿਬ ਦਾ ਪਹਿਲਾ ਮੁੱਖ-ਪ੍ਰਬੰਧਕ—ਸੂਬਾ ਗੋਪਾਲ ਸਿੰਘ

"ਮਨ ਮੋਹ ਲੈਣਾ ਪਹਿਲੀ ਨਾਲ ਝਾਤੀ,
ਤੇਰੇ ਵਿਚ ਇਹ ਕਲਾ ਕਮਾਲ ਦੀ ਏ।
ਵਿਚ ਯਾਰੀਆਂ ਅਤੇ ਮੁਹੱਬਤਾਂ ਦੇ,
ਸੂਰਤ ਕੋਈ ਨਾ ਤੈਂਡੜੇ ਨਾਲ ਦੀ ਏ।
ਓਹ ਅੱਖ ਜੋ ਰਮਜ਼ ਪਛਾਣਦੀ ਹੈ,
ਤੇਰੇ ਚੋਜਾਂ ਨੂੰ ਵੇਖਦੀ ਭਾਲਦੀ ਏ।
ਓਸ ਅੱਖ ਨੂੰ ਹੀ ਸਾਈਆਂ ਜ਼ਾਤ ਤੇਰੀ,
ਰੰਗ ਸੈਂਕੜੇ ਨਿੱਤ ਵਖਾਲਦੀ ਏ।"[1]

ਸੂਫੀ ਫਕੀਰ ਸਰਮੱਦ ਦੇ ਉਪਰੋਕਤ ਕਾਵਿ-ਬਚਨ ਸਤਿਗੁਰੂ ਰਾਮ ਸਿੰਘ ਜੀ ਦੇ ਜਲਾਲੀ ਦਰਸ਼ਨਾਂ ਤੇ ਅੱਖਰ ਅੱਖਰ ਪੂਰੇ ਉਤਰਦੇ ਹਨ। ਜਿਸ ਕਿਸੇ ਨੂੰ ਵੀ ਆਪ ਦੀ ਨੂਰਾਨੀ ਝਾਤ ਮਿਲਦੀ ਸੀ, ਉਹ ਹੋਰ ਕਿਸੇ ਜੋਗਾ ਨਾ ਰਹਿ ਕੇ ਆਪ ਜੋਗਾ ਹੀ ਹੋ ਜਾਂਦਾ ਸੀ। ਸਰਮੱਦ ਦੀ ਇਸ ਤਰ੍ਹਾਂ ਦੀ ਰੁਬਾਈ ਦਾ ਵੀ ਜ਼ਿਕਰ ਆਉਂਦਾ ਹੈ, ਜਿਸ ਵਿਚ ਉਹ ਲਿਖਦੇ ਹਨ ਕਿ ਜਿਸ ਦੀਵੇ ਦੀ ਬੱਤੀ, ਪਹਿਲਾਂ ਜਗਦੀ ਰਹੀ ਹੋਵੇ, ਉਸਨੂੰ ਦੁਬਾਰਾ ਜਗਾਉਣਾ, ਨਵੀਂ ਬੱਤੀ ਨੂੰ ਜਗਾਉਣ ਨਾਲੋਂ ਅਸਾਨ ਹੁੰਦਾ ਹੈ। ਸਤਿਗੁਰੂ ਜੀ ਨੇ ਜਦੋਂ ਸਿੱਖ ਪੁਨਰ ਜਾਗਰਣ ਅਤੇ ਕੌਮੀ ਸਵੈਮਾਨ ਦੀ ਬਹਾਲੀ ਲਈ ਆਪਣਾ ਅੰਦੋਲਨ ਵਿੱਢਿਆ ਤਾਂ ਦੂਰ ਦੂਰ ਤੋਂ ਮਹਾਨ ਪ੍ਰਤਿਭਾਵਾਂ, ਆਪ ਦੇ ਉੱਚ ਜੀਵਨ ਮਨੋਰਥ ਤੋਂ ਪ੍ਰੇਰਿਤ ਹੋ ਕੇ, ਆਪ ਦੇ ਪ੍ਰਭਾ ਮੰਡਲ ਵੱਲ ਖਿੱਚੀਆਂ ਤੁਰੀਆਂ ਆਈਆਂ। ਇਹਨਾਂ ਵਿਚੋਂ ਬਹੁਤ ਸਾਰੀਆਂ ਹਸਤੀਆਂ ਨੇ ਆਪਣੇ ਕਿਰਦਾਰ ਦੁਆਰਾ, ਇਸ ਸ਼ਾਨਦਾਰ ਤਹਿਰੀਕ ਦੇ ਪੰਨਿਆਂ 'ਤੇ ਆਪਣੇ ਨਾਮ, ਸੁਨਹਿਰੀ ਅੱਖਰਾਂ ਵਿਚ ਅੰਕਿਤ ਕਰਵਾਉਣ ਦਾ ਸ਼ਰਫ ਹਾਸਿਲ ਕੀਤਾ। ਪੰਜਾਬ ਦੇ ਬਹੁਤ ਸਾਰੇ ਚੋਟੀ ਦੇ ਵੱਖ-ਵੱਖ ਫਿਰਕਿਆਂ ਨਾਲ ਸੰਬੰਧਿਤ, ਸਾਧੂ-ਮਹਾਤਮਾਵਾਂ ਨੂੰ ਸਤਿਗੁਰੂ ਜੀ ਦੇ ਪੰਥ ਵਿਚ ਆ ਕੇ, ਆਪਣੀ ਆਭਾ ਨੂੰ ਮੂਰਤੀਮਾਨ ਕਰਨ ਦੇ ਸੁਅਵਸਰ ਪ੍ਰਾਪਤ ਹੋਏ। ਇੱਥੇ ਉਹਨਾਂ ਦੇ ਸੁਪਨਿਆਂ ਦੀ ਪੂਰਤੀ ਹੁੰਦੀ ਸਪੱਸ਼ਟ ਮਾਲੂਮ ਹੁੰਦੀ ਸੀ। ਗੁਰਸਿੱਖ ਜੀਵਨ ਜਾਚ ਨੇ ਉਹਨਾਂ ਨੂੰ ਗੁਰੂ ਦੀ ਬਾਣੀ ਤੇ ਬਾਣੇ ਨਾਲ ਵੀ ਜੋੜਿਆ। ਵਿਦੇਸ਼ੀ ਹਾਕਮਾਂ ਤੋਂ, ਗੁਰੂਆਂ-ਪੀਰਾਂ ਅਤੇ ਸਾਧੂ-ਫਕੀਰਾਂ ਦੀ ਧਰਤੀ ਨੂੰ ਮੁਕਤ ਕਰਾਉਣ ਦੀਆਂ, ਭਾਂਤ ਸੁਭਾਂਤੀ ਯੋਜਨਾਵਾਂ ਨੇ ਵੀ ਉਹਨਾਂ ਦਾ ਮੂੰਹ, ਇਕ ਬੇਮਲੂਮੇ ਜਿਹੇ ਪਿੰਡ, ਜੋ ਹੁਣ ਸ੍ਰੀ ਭੈਣੀ ਸਾਹਿਬ ਦੇ ਤੌਰ 'ਤੇ ਵਿਖਿਆਤ ਹੋ ਚੁੱਕਾ ਸੀ, ਵੱਲ ਕਰ ਦਿੱਤਾ।

ਅਨੇਕਾਂ ਗੁਰੂ ਪਿਆਰਿਆਂ ਵਿਚੋਂ ਇਕ ਵਰੋਸਾਈ ਸ਼ਖਸੀਅਤ ਸਨ ਸੂਬਾ ਗੋਪਾਲ ਸਿੰਘ ਜੀ, ਜਿਹਨਾਂ ਦਾ ਨਾਮਧਾਰੀ ਇਤਿਹਾਸ, ਵਿਚ ਬੜੇ ਅਦਬ ਸਤਿਕਾਰ ਨਾਲ

ਜ਼ਿਕਰ ਕੀਤਾ ਜਾਂਦਾ ਹੈ। ਸੂਬਾ ਜੀ ਬਾਰੇ ਕੂਕਾ ਮੁਖੀਆਂ ਵਾਲੀ ਹੁਸ਼ਿਆਰਪੁਰ ਦੇ ਕਾਰਜਕਾਰੀ ਪੁਲੀਸ ਕਪਤਾਨ ਕੂਨਰ ਦੀ ੨੨ ਨਵੰਬਰ ੧੮੭੧ ਵਾਲੀ ਲਿਸਟ ਵਿਚ ਇਹ ਵੇਰਵਾ ਮਿਲਦਾ ਹੈ—"ਗੋਪਾਲ ਸਿੰਘ ਪੁੱਤਰ ਸਾਹਿਬ ਸਿੰਘ ਜੱਟ ਵਾਸੀ ਪਟਿਆਲਾ, ਸੂਬਾ ਹੈ ਜੋ ਆਮ ਤੌਰ 'ਤੇ ਭੈਣੀ ਸਾਹਿਬ ਵਿਚ ਹੀ ਰਹਿੰਦਾ ਹੈ। ਇਹ ਵੇਰਵਾ ਇਸ ਲਿਸਟ ਦੇ ਸੀਰੀਅਲ ਨੰ. ੧੧ 'ਤੇ ਹੈ ਅਤੇ ਸੀਰੀਅਲ ਨੰ. ੨੯ 'ਤੇ ਦਰਜ ਵੇਰਵਾ ਵੀ ਵੇਖੋ "ਗੋਪਾਲ ਸਿੰਘ ਪੁੱਤਰ, ਜੋਗਾ ਸਿੰਘ ਬ੍ਰਾਹਮਣ, ਨਿਵਾਸੀ ਭੈਣੀ-ਪਟਿਆਲਾ-ਸੂਬਾ-ਪਹਿਲੋਂ ਇਕ ਉਦਾਸੀ ਫਕੀਰ ਸੀ।"[2]

ਨਾਮਧਾਰੀ ਇਤਿਹਾਸ ਦਾ ਬਾਰੀਕੀ ਨਾਲ ਅਧਿਐਨ ਕਰਨ 'ਤੇ, ਦੋ ਸੂਬਾ ਗੋਪਾਲ ਸਿੰਘ ਨਹੀਂ, ਇਕੋ ਸੂਬਾ ਗੋਪਾਲ ਸਿੰਘ ਹੋਣ ਦਾ ਜ਼ਿਕਰ ਮਿਲਦਾ ਹੈ। ਸਰਕਾਰ ਨੇ ਗੁਪਤ ਚਰਾਂ ਦੀਆਂ ਰੀਪੋਰਟਾਂ ਦੇ ਆਧਾਰ 'ਤੇ ਲਿਖਣਾ ਹੁੰਦਾ ਸੀ। ਸੋ ਕਈ ਵੇਰ ਇਕ ਵਿਅਕਤੀ ਨੂੰ ਜ਼ਾਤ, ਪਿਤਾ ਜਾਂ ਨਿਵਾਸ ਬਾਰੇ ਫਰਕ ਪਾ ਕੇ ਦੋ ਵਿਅਕਤੀ ਬਣਾ ਦਿੱਤਾ ਜਾਂਦਾ ਹੈ। ਇਹੋ ਸਾਡੇ ਸੂਬਾ ਜੀ ਨਾਲ ਹੋਇਆਪਰ ਉਹਨਾਂ ਬਾਰੇ ਵੱਖ-ਵੱਖ ਤੱਥਾਂ ਤੋਂ ਇਹ ਸਾਬਤ ਹੋਇਆ ਕਿ ਉਹ ਮੂਲ ਨਿਵਾਸੀ ਰਿਆਸਤ ਪਟਿਆਲੇ ਦੇ ਸਨ। ਕਿਸਾਨ ਭਾਈਚਾਰੇ ਵਿਚੋਂ ਸਨ। ਛੋਟੇ ਹੁੰਦੇ ਉਦਾਸੀ ਸਾਧੂਆਂ ਦੇ ਬਾਲਕੇ ਬਣ ਗਏ। ਬਾਦ ਵਿਚ ਨਾਮਧਾਰੀ ਸੰਤ ਖਾਲਸੇ ਵਿਚ ਸ਼ਾਮਲ ਹੋ ਗਏ। ਉਹ ੧੮੬੨-੬੫ ਈ. ਵਿਚ ਗੁਰੂ ਦਰਬਾਰ ਵਿਚ ਆਏ। ਮਾਰਚ ੧੮੬੭ ਈ. ਦੇ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਵਿਚ ਉਹ ਕੂਕਾ ਸੂਬਾ ਜਿਉਂ ਸ਼ਾਮਲ ਹੋਏ ਅਤੇ ਫਿਰ ੧੮੬੭ ਈ. ਦੀ ਦੀਵਾਲੀ ਨੂੰ ਅਕਤੂਬਰ ਦੇ ਮਹੀਨੇ ਸਤਿਗੁਰੂ ਜੀ ਦੇ ਸਾਥ ਵਿਚ ਅੰਮ੍ਰਿਤਸਰ ਵੀ ਪੁੱਜਦੇ ਹਨ। ਅੰਮ੍ਰਿਤਸਰ ਕਿਉਂਕਿ ਬਹੁਤ ਸਾਰੇ ਅਧਿਕਾਰੀ, ਡਿਪਟੀ ਕਮਿਸ਼ਨਰ, ਪੁਲਿਸ ਕਪਤਾਨ ਆਦਿ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿ ਕੇ ਸੰਗਤ ਦੇ ਵਿਸ਼ਾਲ ਇਕੱਠ ਪ੍ਰਤੀ ਸੁਚੇਤ ਰਹਿੰਦੇ ਸਨ। ਇਸ ਮੇਲੇ ਵਿਚ ਸੂਬਿਆਂ ਬਾਰੇ ਲਿਖੀ ਰੀਪੋਰਟ ਜ਼ਿਆਦਾ ਤੱਥ ਭਰਪੂਰ ਅਤੇ ਵਧੇਰੇ ਮੰਨਣ ਜੋਗ ਜਾਪਦੀ ਹੈ। ਇਸ ਵਿਚ ਸੂਬਾ ਜੀ ਨੂੰ ਨਵੇਂ ਥਾਪੇ ਸੂਬਿਆਂ ਵਿਚ ਸ਼ਾਮਲ ਕੀਤਾ ਗਿਆ ਹੈ। ੨੨ ਸੂਬਿਆਂ ਦੀ ਲਿਸਟ ਵਿਚ ਆਪ ਬਾਰੇ ਇਹ ਜਾਣਕਾਰੀ ਮਿਲਦੀ ਹੈ—

"੧੫ਵਾਂ ਸੂਬਾ ਗੋਪਾਲ ਸਿੰਘ ਪੁੱਤਰ ਸਾਹਿਬ ਸਿੰਘ ਜ਼ਾਤ ਵਾਹੀਵਾਨ (ਧਾਰੀਵਾਲ) ਨਿਵਾਸੀ ਪਿੰਡ ਮਚੌਰ ਰਿਆਸਤ ਪਟਿਆਲਾ, ਉਮਰ ੩੫ ਸਾਲ ਪ੍ਰਚਾਰ ਲੁਧਿਆਣਾ ਜ਼ਿਲ੍ਹਾ ਵਿਚ ਕਰਦਾ ਹੈ ਅਤੇ ਭੈਣੀ (ਸਾਹਿਬ) ਵਿਚ (ਗੁਰੂ) ਰਾਮ ਸਿੰਘ ਮਹੰਤ ਦੇ ਘਰ ਇਕ ਦੁਕਾਨ ਵੀ ਚਲਾਉਂਦਾ ਹੈ।"[3] ਸੂਬਾ ਜੀ ਦਾ ਪਿੰਡ ਕਿਤੇ ਮੌੜ ਲਿਖਿਆ ਹੈ। ਹਕੀਕਤ ਵਿਚ ਆਪ ਦੇ ਪਿੰਡ ਦਾ ਨਾਮ 'ਰੱਖੜ ਮਰੋੜ' ਹੈ, ਜੋ ਰਿਆਸਤ ਪਟਿਆਲਾ ਵਿਚ ਹੀ ਸੀ। ਆਪ ਨਾਮਧਾਰੀ ਕੇਂਦਰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਮੁੱਖ ਪ੍ਰਬੰਧਕ ਵੀ ਥਾਪੇ ਗਏ ਸਨ। ਮੇਰਾ ਵਿਚਾਰ ਹੈ ਕਿ ਇਸ ਮਹਾਨ ਗੁਰਦੁਆਰੇ ਦੇ ਬਾਬਾ ਜੀ ਹੀ ਪਹਿਲੇ ਮੁੱਖ ਪ੍ਰਬੰਧਕ ਸਨ। ਕਿਉਂ ਜੁ ਆਪ ਜੀ ਦੀ ਸ਼ਖਸੀਅਤ ਵਿਚ ਉਹ ਸਾਰੇ ਗੁਣ ਵਿੱਦਮਾਨ ਸਨ ਜੋ ਇਸ ਤਰ੍ਹਾਂ ਦੇ ਅਸਥਾਨ ਦੇ

ਪ੍ਰਬੰਧ ਲਈ ਲੋੜੀਂਦੇ ਸਨ। ਆਪ ਦਾ ਬਚਪਨ ਅਤੇ ਜੁਆਨੀ ਸਾਧੂਆਂ ਦੀ ਸੰਗਤ ਵਿਚ ਬਤੀਤ ਹੋਇਆ। ਗ੍ਰਿਹਸਤੀ ਨਹੀਂ ਸਨ। ਗੁਰਬਾਣੀ ਦੇ ਚੰਗੇ ਗਿਆਤਾ ਸਨ। ਗੁਰੂ ਕੀ ਹੱਟੀ ਦਾ ਕੰਮ ਵੇਖਦੇ ਸਨ, ਇਸ ਲਈ ਉਸ ਸਮੇਂ ਦੀ ਲੋੜ ਮੁਤਾਬਿਕ ਹਿਸਾਬੀ ਕਿਤਾਬੀ ਅਤੇ ਪੜ੍ਹੇ ਲਿਖੇ ਵੀ ਸਨ। ਨਾਮਬਾਣੀ ਦੇ ਅਭਿਆਸੀ ਸਨ। ਚਿਤ ਬਿਰਤੀਆਂ ਇਕਾਗਰ ਕਰਕੇ ਦੁਨਿਆਵੀ ਸੁਖ ਭੋਗਾਂ ਤੋਂ ਉੱਪਰ ਉਠ ਚੁੱਕੇ ਸਨ। ਨਰੋਆ ਜੁੱਸਾ ਤੇ ਖਾੜਕੂ ਤਬੀਅਤ, ਪੇਂਡੂ ਕਿਸਾਨੀ ਜੀਵਨ ਤੋਂ ਵਿਰਸੇ ਵਿਚ ਮਿਲੀ ਸੀ। ਧਿਆਨ ਸਾਧਨਾਂ ਵਿਚ ਲੀਨ ਰਹਿਣ ਕਾਰਨ, ਸਤਿਗੁਰੂ ਜੀ ਦੇ ਵਿਸ਼ੇਸ਼ ਪ੍ਰੇਮ ਦੇ ਪਾਤਰ ਬਣ ਗਏ ਸਨ। ਅਵੱਗਿਆ ਕਰਨ ਵਾਲਿਆਂ ਜਾਂ ਮਰਿਆਦਾ ਤੋਂ ਕੁਤਾਹੀ ਕਰਨ ਵਾਲਿਆਂ ਨੂੰ, ਸਰੀਰਕ ਦੰਡ ਦੇਣ ਲਈ ਵੀ ਤਤਪਰ ਰਹਿੰਦੇ ਸਨ। ਭੈਅ ਨਾਂ ਦੀ ਸ਼ੈਅ ਤਾਂ ਆਪ ਦੀ ਖੱਲੜੀ ਵਿਚ ਹੀ ਨਹੀਂ ਸੀ। ਸੋ ਐਸੇ ਬਹੁਗੁਣ ਸੰਪੰਨ ਵਿਅਕਤੀ ਨੂੰ ਹੀ ਸਤਿਗੁਰੂ ਜੀ, ਜਿਸ ਟਕਸਾਲ ਵਿਚ ਨਿਡਰ, ਨਿਰਭੈ, ਤਪੀ, ਤਿਆਗੀ, ਬਲੀਦਾਨੀ, ਮਨੁੱਖ ਦੀ ਸਿਰਜਣਾ ਹੋ ਰਹੀ ਸੀ, ਉਸ ਦੇ ਮੁੱਖ ਪ੍ਰਬੰਧਕ ਦੀ ਸੇਵਾ ਨਿਬਾਹੁਣ ਦੇ ਯੋਗ ਸਮਝਦੇ ਸਨ। ਗੁਰੂ ਹਰੀ ਸਿੰਘ ਜੀ ਦੇ ਸਮੇਂ ਵੀ ਆਪ ਨੇ ਹੀ ਇਹ ਸੇਵਾ, ਸਰੀਰ ਜ਼ਿਆਦਾ ਬਿਰਧ ਹੋਣ ਤੋਂ ਪਹਿਲਾਂ ਤੱਕ ਨਿਬਾਹੀ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਲੁਧਿਆਣਾ ਨਿਵਾਸੀ, ਮਾਮਾ ਹਰੀ ਸਿੰਘ ਦਾ ਪੁੱਤਰ ਖਜ਼ਾਨ ਸਿੰਘ, ਵੱਡਾ ਠੇਕੇਦਾਰ ਸੀ ਜਿਸਦੇ ਪਾਸ ਫੀਰੋਜ਼ਪੁਰ ਸ਼ਹਿਰ ਵਿਚ ਕਿਲ੍ਹਾ, ਛਾਉਣੀ ਤੇ ਹੋਰ ਇਮਾਰਤਾਂ ਦੀ ਉਸਾਰੀ ਸਮੇਂ, ਰਾਜਗੀਰੀ ਕਰਨ ਲਈ ਸਤਿਗੁਰੂ ਜੀ ਰਹੇ ਸਨ। ਦੇਵਨੇਤ ਥੋੜ੍ਹੇ ਥੋੜ੍ਹੇ ਵਕਫੇ ਵਿਚ ਮਾਮਾ ਅਤੇ ਉਸਦਾ ਇਕਲੌਤਾ ਪੁੱਤਰ ਖਜ਼ਾਨ ਸਿੰਘ ਚੱਲ ਵੱਸੇ। ਧਨ ਕਾਫੀ ਸੀ। ਮਾਮੀ ਰਾਮੀ ਨੇ ਸੰਤ ਖਾਲਸਾ ਸਾਜਣ ਤੋਂ ਕੁਝ ਸਮਾਂ ਪਹਿਲਾਂ ਆਪ ਨੂੰ ਕਿਹਾ ਕਿ ਮਾਇਆ ਲੈ ਜਾਉ ਅਤੇ ਇਕ ਵੱਡੇ ਪੱਧਰ ਤੇ ਦੁਕਾਨ ਕਰ ਲਵੋ। ਸਾਂਭ ਸੰਭਾਲ ਤੁਹਾਡੀ ਹੋਏਗੀ, ਮੁਨਾਫਾ ਅੱਧੋ ਅੱਧ। ਸੋ ਇਉਂ ਹੀ ਕੀਤਾ ਗਿਆ। ਦੁਕਾਨ ਦੇ ਮੁਨਾਫੇ ਵਿਚੋਂ ਆਈਆਂ ਸੰਗਤਾਂ ਦੀ ਲੰਗਰ ਪਾਣੀ ਦੀ ਸੇਵਾ ਹੋਣ ਲੱਗ ਪਈ। ਇਸੇ ਹੱਟੀ ਵੱਲ ਇਸ਼ਾਰਾ ਭਾਈ ਧਿਆਨ ਸਿੰਘ ਕਾਦਰਾਬਾਦੀ ਵੀ ਆਪਣੀ ਰਚਨਾ ਵਿਚ ਕਰਦੇ ਹਨ—

"ਚਲੇ ਹਾਟ ਬਿਨ ਤੋਲ ਤਰਾਜੂ॥
ਪੂਰਨ ਕਾ ਪੂਰਨ ਸਭ ਸਾਜੂ॥
ਕਈ ਸੈਂਕੜੇ ਸੰਗਤਿ ਆਵੈ॥
ਸਬਦ ਅੰਨ ਮਨ ਭਾਵਤ ਪਾਵੈ॥"[4]

ਭਾਈ ਸੰਤੋਖ ਸਿੰਘ ਬਾਹੋਵਾਲ, ਗੋਪਾਲ ਸਿੰਘ ਨੂੰ ਹੱਟੀ ਦਾ ਕੰਮ ਸਉਂਪਣ ਸਮੇਂ, ਸਤਿਗੁਰੂ ਜੀ ਵਲੋਂ ਦਿੱਤੀਆਂ ਹਦਾਇਤਾਂ ਦਾ ਵੇਰਵਾ ਆਪਣੇ ਗ੍ਰੰਥ ਵਿਚ ਇਉਂ ਦਿੰਦੇ ਹਨ—

"ਪਹਿਲੇ ਗੁਲਾਬ ਸਿੰਘ ਸੀ ਹੱਟੀ ਵਿਚ। ਫੇਰ ਗੁਪਾਲ ਸਿੰਘ ਕੀਤਾ ਹੱਟੀ ਵਿਚ। ਉਸਕੋ ਹੁਕਮ ਕੀਤਾ ਕਿ ਘੱਟ ਨਹੀਂ ਤੋਲਣਾ। ਭਾ ਬੀ ਘੱਟ ਨਹੀਂ ਦੇਣਾ ਅਤੇ ਸੱਚ

ਬੋਲਣਾ। ਗੁਪਾਲ ਸਿੰਘ ਨੇ ਵਣਜ ਕਰਨਾ ਸ਼ੁਰੂ ਕੀਤਾ। ਸੌਦਾ ਹੱਟੀ ਮੇਂ ਲਿਆਉਣਾ। ਲੋਹਾ ਆਦਕ ਸੌਦਾ ਭੀ ਵਿਕ ਜਾਵੇ। ਹੱਟੀ ਚੰਗੀ ਚੱਲਣ ਲੱਗ ਪਈ। ਸੌਦਾ ਲਿਆਉਣ ਤੇ ਥੋੜ੍ਹੇ ਨਫੇ ਤੇ ਵੇਚੀ ਜਾਣ।"[5] ਇਹ ਦੁਕਾਨ ਸਿਰਫ ਸੌਦਾ ਵੇਚਣ 'ਤੇ ਮੁਨਾਫਾ ਕਮਾਉਣ ਵਾਸਤੇ ਹੀ ਨਹੀਂ ਸੀ। ਆਏ ਅਭਿਆਗਤਾਂ, ਲੋੜਵੰਦ ਸਿੰਘਾਂ ਦੀਆਂ ਲੋੜਾਂ ਦੀ ਪੂਰਤੀ ਦਾ ਵੀ ਇਕ ਸਾਧਨ ਸੀ। "ਗੁਪਾਲ ਸਿੰਘ ਹੱਟੀ ਵਾਲੇ ਕੋ ਹੁਕਮ ਕੀਤਾ ਕੋਈ ਕੁਝ ਮੰਗੇ ਸੋ ਤੂੰ ਦੇ ਦੇਈਂ।"

ਸਤਿਗੁਰੂ ਜੀ ਦਾ ਊਠਾਂ ਵਾਲਾ ਇਕ ਸਿੰਘ, ਬਘੇਲ ਸਿੰਘ ਸੀ। ੧੮੬੮ ਈ. ਵਿਚ ਇਕ ਦਿਨ ਕੋਟ ਗੰਗੂ ਰਾਇ ਦੀ ਜੂਹ ਵਿਚ, ਉਹ ਊਠ ਚਾਰ ਰਿਹਾ ਸੀ। ਪਿੰਡ ਦੇ ਇਕ ਜ਼ਿਮੀਂਦਾਰ ਨੇ, ਹੋਰਨਾਂ ਨੂੰ ਨਾਲ ਲੈ ਕੇ, ਉਸ ਸਿੰਘ ਇਕੱਲੇ ਨੂੰ ਘੇਰ ਕੇ ਬਹੁਤ ਕੁੱਟਿਆ। ਪਿੰਡੇ ਤੇ ਡਾਂਗਾਂ ਦੀਆਂ ਲਾਸਾਂ ਪੈ ਗਈਆਂ। ਨਾਲ ਹੀ ਸਤਿਗੁਰੂ ਜੀ ਦੀ ਸ਼ਾਨ ਵਿਚ ਅਪਸ਼ਬਦ ਆਖੇ "ਸੱਦ ਜਿਹੜਾ ਘੋੜੀ ਟਪਾਉਂਦਾ ਫਿਰਦਾ ਹੁੰਦਾ ਹੈ। ਸੱਦ ਹੁਣ ਛੁਡਾਵੇ ਤੈਨੂੰ।" ਭਾਈ ਬਘੇਲ ਸਿੰਘ ਅਕਾਲ ਬੁੰਗੇ ਚਲਿਆ ਗਿਆ ਤਾਂ ਸਤਿਗੁਰੂ ਜੀ ਨੇ ਉਸ ਦਾ ਕੁੜਤਾ ਚੁੱਕ ਕੇ ਲਾਸਾਂ ਵੇਖੀਆਂ ਅਤੇ ਬੇਗੁਨਾਹ ਸਿੰਘ ਦੀ ਮਾਰ ਕੁਟਾਈ ਤੇ ਤੁਰੰਤ ਨਿਆਂ ਕਰਨ ਲਈ, ਲਹਿਣਾ ਸਿੰਘ ਬਾਲ ਸਖਾਈ ਮਿੱਤਰ ਨੂੰ ਆਖਿਆ ਕਿ ਹੁਣੇ ਚੱਲਣਾ ਹੈ : "ਚੀਨੀ ਪਰ ਕਾਠੀ ਪਾਇਕੇ ਚੱਲੇ। ਨਾਲ ਸੂਬਾ ਗੋਪਾਲ ਸਿੰਘ ਲੈ ਲਿਆ। ਗੋਪਾਲ ਸਿੰਘ ਮਾਰ ਕੁੱਟ ਭੀ ਲੈਂਦਾ ਸੀ ਜਿਸ ਪਰ ਕਰੋਪ ਹੋਵੇ। ਲੈਹਣਾ ਸਿੰਘ ਨੇ ਕਹਾ ਹੁਣ ਮਾਰੇ ਬਿਨਾਂ ਨਹੀਂ ਛੱਡਣਗੇ। ਜੇੜ੍ਹਾ ਕਹਿੰਦਾ ਸੀ ਕਿੱਥੇ ਹੈ ਤੇਰਾ ਘੋੜੀ ਟਪੌਣ ਵਾਲਾ, ਸੋ ਚੀਨੀ ਪਰ ਸਵਾਰ ਹੋ ਕੇ ਟਪਾਂਵਦੇ ਚਲੇ ਕੋਟ ਨੂੰ।... ਜ਼ਿਮੀਂਦਾਰ ਡਰਦਾ ਮਾਰਿਆ ਹੱਟੀ ਮੇਂ ਜਾਇ ਲੁੱਕਿਆ। ਤਿੰਨ ਸਿੰਘ ਭੇਜੇ। ਗੋਪਾਲ ਸਿੰਘ ਹੂਰੇ ਉਸ ਕੋ ਵੱਖੀ ਮੇਂ ਮਾਰੇ।... ਬੱਖੀਆਂ ਸੇਕੀਆਂ, ਪਿੰਡਾ ਸੁਜਾਇ ਦਿੱਤਾ ਜਿਵੇਂ ਬਘੇਲ ਸਿੰਘ ਦਾ ਪਿੰਡਾ ਸੁੱਜਾ ਸੀ। ਮਾਰਦੇ ਹੀ ਲੈ ਆਏ ਸ੍ਰੀ ਸਤਿਗੁਰੂ ਜੀ ਕੇ ਹਜ਼ੂਰ।"[6]

ਸਤਿਗੁਰੂ ਜੀ ਦੇ ਪਸ਼ੂਆਂ ਵਾਸਤੇ ਬਿਸ਼ਨਪੁਰੇ ਸ. ਮੰਗਲ ਸਿੰਘ ਦੀ ਜ਼ਮੀਨ ਵਿਚ ਚਰ੍ਹੀ ਬੀਜੀ ਸੀ। ਬਹਾਦਰ ਸਿੰਘ ਰਾਮਦਾਸੀਏ ਸਿੰਘ ਨੂੰ ਭੈਣੀ ਸਾਹਿਬ ਤੋਂ ਚਰ੍ਹੀ ਦੀ ਰਾਖੀ ਭੇਜਿਆ। ਸਤਿਗੁਰੂ ਜੀ ਦੇ ਲੰਗਰ ਵਿਚ ਬਹਾਦਰ ਸਿੰਘ ਕਣਕ ਦੇ ਪਰਸ਼ਾਦੇ ਛਕਦਾ ਸੀ। ਬਿਸ਼ਨਪੁਰੇ ਮਿੱਸੇ ਮਿਲੇ ਤਾਂ ਛਕਣੋਂ ਹਟ ਗਿਆ। ਸਤਿਗੁਰੂ ਜੀ ਨੇ ਗੋਪਾਲ ਸਿੰਘ ਨੂੰ ਦੜਪ ਦੇ ਦੌਰੇ ਤੋਂ ਲਿਖ ਭੇਜਿਆ ਕਿ ਬਹਾਦਰ ਸਿੰਘ ਨੂੰ ਰਸਦ ਪੁਚਾਉ।" ਗੁਪਾਲ ਸਿੰਘ ਨੇ ਓਹੀ ਲਿਖਿਆ ਬਿਸ਼ਨਪੁਰੇ ਭੇਜਿਆ ਕਿ ਧੋਵੀਂ ਦਾਲ ਤੇ ਫੁਲਕਾ ਦਿਓ ਨਹੀਂ ਤਾਂ ਅਸੀਂ ਰਸਦ ਭੇਜਦੇ ਹਾਂ। ਚਿੱਠੀ ਦੇਖ ਕੇ ਸਰਦਾਰ ਝਟ ਉਸ ਸਿੱਖ ਕੋਲ ਗਿਆ। ਕਹਾ ਕੇ ਤੈਨੂੰ ਛੇ ਦਿਨ ਹੋਏ ਹੈਂ ਪਰਸਾਦ ਛਕੇ ਨੂੰ, ਤੂੰ ਛਕਣ ਕਿਉਂ ਨਹੀਂ ਗਿਆ ? ਪਿਛੋਂ ਗੁਰੂ ਜੀ ਕਾ ਲਿਖਿਆ ਆਇਆ ਹੈ। ਚੱਲ ਪਰਸਾਦ ਛਕ ਅੱਠੀਂ ਦਿਨੀਂ ਫੁਲਕਾ ਛਕਿਆ।"[7]

ਸਤਿਗੁਰੂ ਜੀ ਦੀ ਹੱਟੀ ਦੀ ਕਾਰ ਕਰਦਿਆਂ, ਗੋਪਾਲ ਸਿੰਘ ਜੀ ਕਈ ਵੇਰ ਵਿਹਾਰ ਦੇ ਨਿਯਮਾਂ ਨੂੰ ਸਤਿਗੁਰੂ ਜੀ ਦੇ ਬਚਨਾਂ ਤੋਂ ਪ੍ਰਮੁੱਖਤਾ ਦੇਣ ਦੀ ਕੋਸ਼ਿਸ਼ ਵੀ

ਕਰਦੇ ਸਨ ਕਿ ਡੇਰੇ ਦੀ ਆਮਦਨੀ ਵਿਚ ਘਾਟਾ ਨਾ ਪਵੇ। ਪਰ ਸਤਿਗੁਰੂ ਜੀ ਆਪਣੇ ਬਚਨ ਦੀ ਮਹੱਤਤਾ ਤੋਂ ਵਿਹਾਰਕ ਮੁਨਾਫ਼ੇ ਨੂੰ ਕੁਰਬਾਨ ਕਰਨ ਤੱਕ ਚਲੇ ਜਾਂਦੇ ਸਨ। ਇਹ ਕੁਝ ਕਰਦਿਆਂ ਗੋਪਾਲ ਸਿੰਘ ਭਾਵੇਂ ਡੇਰੇ ਦੇ ਹਿੱਤਾਂ ਨੂੰ ਸਰਵੋਪਰ ਰੱਖਦੇ ਸਨ, ਪਰ ਉਹ ਸਤਿਗੁਰੂ ਜੀ ਦੀ ਨਾਰਾਜ਼ਗੀ ਵੀ ਮੁੱਲ ਲੈ ਲੈਂਦੇ ਸਨ। ਹੇਠਲਾ ਰੋਚਕ ਪ੍ਰਸੰਗ ਸਿੱਖ ਅਤੇ ਸਤਿਗੁਰੂ ਦੇ ਇਹਨਾਂ ਵਚਿੱਤਰ ਸੰਬੰਧਾਂ ਬਾਰੇ ਬਾਹੋਵਾਲ ਜੀ ਨੇ ਦਰਜ ਕੀਤਾ ਹੈ—

"ਏਕ ਸਮੇਂ ਤੇਲੀ ਸਰੋਂ ਲੈਣ ਆਇਆ। ਸਤਿਗੁਰੂ ਜੀ ਹੁਕਮ ਦੇ ਗਏ ਮਣ ਦੇ ਭਾਉ (ਰੁਪੈ ਦੀ ਇਕ ਮਣ) ਇਸਨੂੰ ਸਰੋਂ ਦੇ ਦੇਣੀ। ਵਰਿਆਮ ਸਿੰਘ ਨੇ ਕਹਾਕਿ ਸਤਿਗੁਰੂ ਜੀ ਹੁਕਮ ਦੇ ਗਏ ਹੈਂ ਮਣ ਕੇ ਭਾਉ ਸਰੋਂ ਦੇ ਦੇਣੀ। ਗੋਪਾਲ ਸਿੰਘ ਨੇ ਕਹਾ ਕਿ ਸਤਿਗੁਰਾਂ ਨੂੰ ਕੀ ਖ਼ਬਰ ਹੈ, ਅਜੇ ਨਹੀਂ ਵੇਚਣੀ। ਕੁਛ ਦਿਨ ਬਾਅਦ ਫਿਰ ਤੇਲੀ ਸਤਿਗੁਰੂ ਜੀ ਨੂੰ ਮਿਲਿਆ। ਬਚਨ ਹੋਇਆ ਚੰਗੇ ਵੇਲੇ ਸਰੋਂ ਲੈ ਲਈ ਸਈ। ਹੁਣ ਤੀਹ ਸੇਰ ਹੋ ਗਈ ਹੈ। ਤੇਲੀ ਨੇ ਕਹਾ ਜੀ ਗੋਪਾਲ ਸਿੰਘ ਨਹੀਂ ਦਿੱਤੀ ਸਰੋਂ।... ਸੁਣ ਕੇ ਗੁਰੂ ਜੀ ਆਇ ਕੇ ਕੁੰਜੀਆਂ ਲੈ ਲਈਆਂ। ਜੰਦਰਾ ਮਾਰ ਦਿੱਤਾ। ਬਚਨ ਕੀਤਾ ਤੂੰ ਕਹਿੰਦਾ ਸੀ ਸਤਿਗੁਰੂ ਜੀ ਨੂੰ ਕੀ ਖ਼ਬਰ ਹੈ ? ਹੱਟੀ ਵਿਚੋਂ ਬਾਹਰ ਹੋ ਜਾਓ। ਬਾਬੇ ਜਵਾਹਰ ਸਿੰਘ ਆਖਿਆ... ਗੋਪਾਲ ਸਿੰਘ ਨੂੰ ਬਖਸ਼ੋ, ਭੁੱਲ ਗਿਆ ਹੈ। ਬਖਸ਼ ਦੀਆ ਫੇਰ ਸਰ੍ਹੋਂ ਉਸੇ ਪਹਿਲੇ ਭਾ ਤੇਲੀ ਨੂੰ ਦਵਾਈ। ਧੌਕਲ ਨਾਮ ਤੇਲੀ ਸੀ ਕਟਾਣੀ ਦਾ।"[8]

ਇਸੇ ਤਰ੍ਹਾਂ ਡੇਰੇ ਦੇ ਬਾਲਣ ਵਿਚ ਕੰਮ ਆਉਣ ਵਾਲੀਆਂ ਪਾਥੀਆਂ ਨੂੰ ਪਲੀਤ ਕਰਨ ਬਦਲੇ, ਬਾਬੇ ਗੋਪਾਲ ਸਿੰਘ ਨੇ ਸੁੱਖੂ ਨੰਬਰਦਾਰ ਨੂੰ ਵੀ ਸੋਧਾ ਲਾਇਆ ਸੀ। ਸਤਿਗੁਰੂ ਜੀ ਨੇ ਉਸਨੂੰ ਦੋ ਰੁਪੈ ਦੁਆ ਕੇ ਕਿਹਾ ਭਾਵੇਂ ਇਸ ਰਕਮ ਦਾ ਘਿਓ ਖਾ ਲੈ ਤੇ ਭਾਵੇਂ ਸਰਕਾਰੇ ਜਾ ਕੇ ਅਰਜ਼ੀ ਪਾਇ ਲੈ। ਉਹ ਲੰਬੜਦਾਰ ਸਰਕਾਰੀ ਮੁਖਬਰ ਅਤੇ ਸਪੈਦਪੋਸ਼ ਸੀ। ਡੇਰੇ ਦੇ ਕੂਕਿਆਂ ਖਿਲਾਫ ਝੂਠੀਆਂ ਗਵਾਹੀਆਂ ਦੇਣੀਆਂ ਉਸਦਾ ਸ਼ੁਗਲ ਸੀ। ਸਤਿਗੁਰੂ ਜੀ ਦਾ ਬਾਬਾ ਗੋਪਾਲ ਸਿੰਘ ਨਾਲ ਪ੍ਰੇਮ ਵੀ ਬਹੁਤ ਸੀ ਅਤੇ ਇਸੇ ਪ੍ਰੇਮ ਵਿਚ ਕਈ ਵੇਰ ਅੱਧਾ ਨਾਮ ਲੈ ਕੇ 'ਗੁਪਾਲਾ' ਆਖ ਕੇ ਹੀ ਸੱਦਦੇ ਸਨ ਜਦੋਂ ਕਦੇ ਹਜ਼ੂਰ ਉੱਚੀ ਬਿਰਤੀ ਵਿਚ ਹੁੰਦੇ ਸਨ। ਆਪ ਫੁਰਮਾਉਂਦੇ ਹੁੰਦੇ ਸਨ ਕਿ ਸਿੰਘ ਬਣਨਾ ਬਹੁਤ ਔਖੀ ਖੇਡ ਹੈ। ਸਾਧੂ ਦਇਆ ਸਿੰਘ "ਜ਼ਿੰਦਗੀ-ਬਿਲਾਸ" ਵਿਚ ਲਿਖਦਾ ਹੈ—

"ਸਿਖੀ ਵਿਚ ਤਾਂ ਉਤਰੇ ਉਹ ਪੂਰਾ,
ਦੇਵੇ ਸੀਸ ਨਾ ਸੀਅ ਉਚਰੇ ਸਿੱਖਾ!
ਸਿੱਖੀ ਵਿਚ ਤਾਂ ਉਤਰੇ ਉਹ ਪੂਰਾ,
ਜਿਹੜਾ ਜਗਤ ਭਵ ਸਾਗਰੋਂ ਤਰੇ ਸਿੱਖਾ!
ਸਿੱਖੀ ਸਿਦਕ ਨਿਭਾਉਣ ਦੀ ਦੂਰ ਮੰਜ਼ਿਲ,
ਗੱਲਾਂ ਮਾਰੇਂ ਤੂੰ ਬੈਠ ਕੇ ਘਰੇ ਸਿੱਖਾ।
ਦਯਾ ਸਿੰਘ ਨਹੀਂ ਸਿਖਿਆ ਸਿਖੀ ਤੈਂ ਨੇ,
ਪਾਈ ਕੱਛ ਨੂੰ ਗੁਜ਼ਰ ਗਏ ਵਰ੍ਹੇ ਸਿੱਖਾ!

(੬੦ਵੇਂ ਸਾਲ ਦਾ ਹਵਾਲ)

ਇਹੋ ਰਮਜ਼ ਆਪਣੇ ਪ੍ਰੇਮੀ ਸਿੰਘਾਂ ਸੂਬਿਆਂ ਨੂੰ ਸਤਿਗੁਰੂ ਜੀ ਸਮਝਾ ਰਹੇ ਹਨ—

"ਏਕ ਦਿਨ ਗੁਰੂ ਜੀ ਮਸਤਾਨੇ ਹੋਇਕੇ ਬਚਨ ਕੀਤਾ ਕੌਣ ਸਿੰਘ ਹੈ ? ਮੇਰੇ ਬਿਨਾਂ ਕੋਈ ਸਿੰਘ ਨਹੀਂ ਹੋਇਆ। ਸਿੰਘਾਂ ਨੂੰ ਅਜੇ ਅੱਧਾ ਨਾਮ ਸਦਦੇ ਸੇ। ਗੁਰੂ ਜੀ ਬਚਨ ਕੀਤਾ ਬ੍ਰਹਮਾ ਗੋਪਾਲੇ ਨੂੰ ਕਿਵੇਂ ਕਰੀਏ। ਉਹਨਾਂ ਨੇ ਕਹਾ ਕਿ ਬਖਸ਼ ਲਵੋ। ਗੁਰੂ ਜੀ ਡਾਂਗ ਮਾਰੀ ਚਾਰ ਵੇਰੀ। ਪੁੱਛਿਆ ਚਾਰੇ ਫੇਰੀ। ਕਹਾ ਜੀ ਬਖਸ਼ ਲਵੋ। ਬਚਨ ਹੋਇਆ ਬ੍ਰਹਮਿਆ ਤੂੰ ਐਵੇਂ ਹੀ ਮਾਰ ਖਾਈ ਹੈ। ਜੇ ਤੂੰ ਆਖਦਾ ਤੇਰੀ ਰਜਾਇ ਤਾਂ ਮੈਂ ਨਾ ਮਾਰਦਾ। ਬ੍ਰਹਮਾ ਸਿੰਘ ਨੇ ਕਹਾ ਕਿ ਜੀ ਜੇਕਰ ਸਿੰਘਾ ਦੇ ਬਖਸ਼ਣ ਵਾਸਤੇ ਪੁੱਛੋਗੇ ਤਾਂ ਬਖਸ਼ ਹੀ ਮੰਗਾਂਗੇ ਭਾਵੇਂ ਲਾਠੀਆਂ ਹੀ ਪੈਣ।"[9]

ਬਾਬਾ ਗੋਪਾਲ ਸਿੰਘ ਮਾਲੂਮ ਹੁੰਦਾ ਹੈ ਕਿ ਕੁਝ ਹਿਕਮਤ ਵੀ ਕਰ ਲੈਂਦਾ ਸੀ ਜਾਂ ਡੇਰੇ ਦਾ ਮੁੱਖ ਪ੍ਰਬੰਧਕ ਹੋਣ ਕਾਰਨ, ਉਸਨੂੰ ਗੁਰੂ ਪਰਿਵਾਰ ਅਤੇ ਹੋਰ ਸਿੰਘਾਂ ਦੇ ਇਲਾਜ ਵਾਸਤੇ ਵੀ ਵੇਖ ਭਾਲ ਕਰਨੀ ਪੈਂਦੀ ਸੀ। ਸੰਨ ੧੮੭੧ ਈ. ਦੀਵਾਲੀ ਤੋਂ ਪਹਿਲਾਂ ਮੁਤਾਬਿਕ ੧੯੨੮ ਬਿਕ੍ਰਮੀ ਕੱਤਕ ਦੇ ਹਨ੍ਹੇਰੇ ਪੱਖ ਵਿਚ, ਸ੍ਰੀ ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾਂ ਜੀ ਪਰਲੋਕ ਗਮਨ ਕਰ ਗਏ। ਇਸ ਸਮੇਂ ਸਤਿਗੁਰੂ ਜੀ ਦੀਪਮਾਲਾ ਦੇ ਮੇਲੇ ਤੇ ਸ੍ਰੀ ਅੰਮ੍ਰਿਤਸਰ ਜਾਣ ਵਾਸਤੇ ਸੰਗਤ ਸਮੇਤ, ਸ੍ਰੀ ਭੈਣੀ ਸਾਹਿਬ ਤੋਂ ਚੱਲ ਚੁੱਕੇ ਸਨ। ਮੁਠੱਡੇ ਪਿੰਡ ਵਿਖੇ ਆਸਾ ਦੀ ਵਾਰ ਦੇ ਦੀਵਾਨ ਵਿਚ ਸਤਿਗੁਰੂ ਜੀ ਨੂੰ ਇਹ ਸਮਾਚਾਰ ਮਿਲਿਆ। ਬਾਕੀ ਵਹੀਰ ਸ੍ਰੀ ਅੰਮ੍ਰਿਤਸਰ ਨੂੰ ਤੋਰ ਕੇ ਆਪ ਇਕ ਦੋ ਸਿੰਘਾਂ ਸਮੇਤ ਸ੍ਰੀ ਭੈਣੀ ਸਾਹਿਬ ਪੁੱਜੇ। ਮਾਤਾ ਦਾ ਸਸਕਾਰ ਬਾਬਾ ਗੋਪਾਲ ਸਿੰਘ ਹੋਰਾਂ ਨੇ ਕਰ ਦਿੱਤਾ ਸੀ। ਇਸ ਸਮੇਂ ਆਪਣੇ ਅਕੀਦੇ ਮੁਤਾਬਿਕ, ਹਜ਼ੂਰ ਦਾ ਜੋ ਬਚਨ ਬਿਲਾਸ, ਸੂਬਾ ਗੋਪਾਲ ਸਿੰਘ ਨਾਲ ਹੋਇਆ ਉਹ ਭਾਈ ਬਾਹੋਵਾਲ ਨੇ ਕਾਨੀਬੰਦ ਕੀਤਾ ਹੈ—

"'ਚਿਖਾ ਤੋੜੀ ਜਾਇ ਮੁੜਨੇ ਲਗੇ ਤਾਂ ਸਿੰਘਾਂ ਅਰਜ਼ ਕੀਤੀ ਜੀ ਕੁਝ ਅਸਥਾਨ ਬਣ ਜਾਵੇ। ਬਚਨ ਹੋਇਆ ਥਾਨ ਥੜਿਆਂ ਪਰ ਕੁਤੇ ਮੂਤਦੇ ਹੈ...। ਕੁਛ ਨਾ ਬਣਾਓ। ਦੀਨ ਦਿਆਲ ਜੀ ਬਚਨ ਕੀਤਾ—ਗੋਪਾਲ ਸਿੰਘ ਤੁਸੀਂ ਹੋਰ ਹੋਰ ਦੁਆਈਆਂ ਕਰਦੇ ਰਹੇ। ਜੇ ਅਖੰਡ ਪਾਠ ਤੋਰ ਦੇਂਦੇ ਤਾਂ ਬਚ ਰਹਿੰਦੀ।... ਸ਼ਤਾਬੀ ਕੀਤੀ ਹੈ। ਮੇਰੇ ਆਏ ਬਿਨਾਂ ਨਹੀਂ ਸੀ ਫੂਕਣੀ। ਪਾਠ ਧਰਾਇਕੇ ਦੀਨ ਦਿਆਲ ਜੀ ਮੁੜ ਗਏ ਸੁਧਾਸਰ ਕੋ।"'[10]

ਕਿਉਂਕਿ ਸੂਬਾ ਗੋਪਾਲ ਸਿੰਘ ਜੀ ਡੇਰੇ ਦੇ ਮੁੱਖ ਪ੍ਰਬੰਧਕ ਸਨ, ਅਤੇ ਉਹ ਜ਼ਿਆਦਾ ਸਮਾਂ ਸ੍ਰੀ ਭੈਣੀ ਸਾਹਿਬ ਵਿਚ ਹੀ ਬਿਤਾਉਂਦੇ ਸਨ, ਕੁਝ ਉਹਨਾਂ ਦਾ ਭਜਨ ਬੰਦਗੀ ਅਤੇ ਪਾਠ ਪੂਜਾ ਵਾਲਾ ਸਾਧੂ ਸੁਭਾਉ ਅਤੇ ਪਹਿਲੇ ਜੀਵਨ ਦਾ ਫਕੀਰਾਨਾ ਅੰਦਾਜ਼ ਵੀ ਉਹਨਾਂ ਦੇ ਅੰਗ ਸੰਗ ਸੀ, ਭਾਵੇਂ ਉਹ ਸਤਿਗੁਰੂ ਜੀ ਦੇ ਹੁਕਮ ਮੁਤਾਬਿਕ ਵੱਡੀ ਤੋਂ ਵੱਡੀ ਕਾਰਵਾਈ ਜਾਂ ਕੁਰਬਾਨੀ ਨੂੰ ਸਰੰਜਾਮ ਦੇ ਸਕਦੇ ਸਨ ਫਿਰ ਵੀ ਕੁਝ ਵਿਸ਼ੇਸ਼ ਕਾਰਨਾਂ ਕਰਕੇ, ਸਰਕਾਰ ਨੇ ਆਪਦੀ ਧਾਰਮਿਕ ਦਿਖ ਨੂੰ ਸਿਆਸੀ ਜੀਵਨ ਤੋਂ ਮਹੱਤਵਪੂਰਨ ਸਮਝ ਕੇ ਅਤੇ ਉਹਨਾਂ ਨੂੰ ਆਕਾਂਖਿਆ ਗ੍ਰਸਤ ਵਿਅਕਤੀਤਵ ਦੇ ਸੁਆਮੀ ਨਾ ਮਹਿਸੂਸਦਿਆਂ, ਬੰਦੀ ਸੂਬਿਆਂ ਦੀ ਸੂਚੀ ਵਿਚ ਆਪ ਦਾ ਸ਼ੁਮਾਰ ਨਾ

ਕੀਤਾ। ਭਾਵੇਂ ੧੭੨ ਕੂਕੇ ਜੋ ਸਤਿਗੁਰੂ ਜੀ ਦੇ ਪਰਦੇਸ ਗਵਨ ਬਾਅਦ, ਸ੍ਰੀ ਭੈਣੀ ਸਾਹਿਬ ਮੌਜੂਦਰਹਿ ਗਏ ਸਨ, ਉਹਨਾਂ ਸਾਰਿਆਂ ਜਿਉਂ ਹੀ ਲੁਧਿਆਣੇ ਆਪ ਦੀ ਪੁਛ ਗਿੱਛ ਵੀ ਹੋਈ ਅਤੇ ਨੇਕ ਚਲਣੀ ਦੀ ਜ਼ਮਾਨਤ ਤੇ ਹੀ, ਆਪ ਨੂੰ ਵਾਪਸ ਸ੍ਰੀ ਭੈਣੀ ਸਾਹਿਬ ਡੇਰੇ ਵਿਖੇ ਭੇਜਿਆ ਗਿਆ।

੧੭ ਜਨਵਰੀ ੧੮੭੨ ਈ. ਦੀ ਦੇਰ ਰਾਤ ਨੂੰ, ਜਦੋਂ ਸ੍ਰੀ ਸਤਿਗੁਰੂ ਜੀ ਨੇ ਸੇਵਕ ਸਿੰਘਾਂ ਅਤੇ ਕੁਝ ਸੂਬਿਆਂ ਸਮੇਤ, ਸ੍ਰੀ ਭੈਣੀ ਸਾਹਿਬ ਤੋਂ ਦੇਸ਼ ਨਿਕਾਲੇ ਦੇ ਸਰਕਾਰੀ ਹੁਕਮਾਂ ਤਹਿਤ, ਲੁਧਿਆਣੇ ਲਈ ਗੱਡੇ ਤੇ ਕੂਚ ਕੀਤਾ ਤਾਂ ਬਾਕੀ ਸਿੰਘਾਂ ਨੂੰ ਖਰਾਸ ਦੀ ਗੁੱਠ ਕੋਲ ਖੜ੍ਹੇ ਕਰਕੇ ਕਿਹਾ ਕਿ ਹੁਣ ਅੱਗੇ ਕੋਈ ਨਾ ਆਵੇ। ਦਾਨ ਸਿੰਘ ਭੈਣੀ ਸਾਹਿਬ ਦੀ ਜੂਹ ਤੱਕ ਨਾਲ ਗਿਆ "ਦਾਨ ਸਿੰਘ ਨਾਲ ਗਿਆ ਠਡੇ ਤੋੜੀ। ਸਤਿਗੁਰੂ ਜੀ ਬਚਨ ਕੀਤਾ ਡਰਨਾ ਨਹੀਂ ਅਸੀਂ ਛੇਤੀ ਆਵਾਂਗੇ। ਗੋਪਾਲ ਸਿੰਘ ਨੂੰ ਕਹਿਣਾ- ਸੌਂਵੇ ਨਾ ਕੋਈ, ਪਾਠ ਕਰੋ। ਜੇ ਜਪੁ ਸਾਹਿਬ ਨਾ ਕੰਠ ਹੋਵੇ ਸੋ ਮਾਲਾ ਫੇਰੇ, ਸੌਂਵੇ ਕਈ ਨਾ ਰਾਤ ਨੂੰ। ਜਦ ਗੱਡਾ ਸੜਕ ਪਰ ਗਿਆ ਤਾਂ ਦੋ ਅਸਵਾਰ ਅੱਗੇ ਤੇ ਦੋ ਪਿੱਛੇ ਫਰਕ ਨਾਲ ਤੁਰੇ।"[11] ਇਸ ਤੋਂ ਪਹਿਲਾਂ ਸਥਿਤੀ ਦੀ ਨਜ਼ਾਕਤ ਨੂੰ ਸਮਝਦਿਆਂ ਹੋਇਆਂ, ਸੂਝਵਾਨ ਆਗੂ ਜਿਉਂ, ਅਪਰਿਪੱਕ ਵਿਦਰੋਹ ਵਿਚ ਮਤੇ ਸਾਰੀ ਸੰਗਤ ਕੁੱਦ ਕੇ, ਦੁਸ਼ਮਣ ਹੱਥੋਂ ਜ਼ਿਆਦਾ ਨੁਕਸਾਨ ਕਰਵਾ ਲਵੇ, ਦੁਸ਼ਮਣ ਜਿਸ ਦੇ ਸਿਰ 'ਤੇ ਅਠਾਰ੍ਹਵੀਂ ਸਦੀ ਦੇ ਮੁਗ਼ਲ ਹਾਕਮਾਂ ਜਿਉਂ ਕੂਕਿਆਂ ਦੀ ਨਸਲਕੁਸ਼ੀ ਦਾ ਭੂਤ ਸਵਾਰ ਹੋ ਸਕਦਾ ਸੀ। ਸਤਿਗੁਰੂ ਜੀ ਨੇ ਸਿੰਘਾਂ ਨੂੰ ਆਦੇਸ਼ ਦਿੱਤਾ ਤੁਰਨ ਸਮੇਂ—"ਜਿੱਥੇ ਧੁਆਨੂੰ ਫ਼ਰੰਗੀ ਬਠਾਲਣ ਓਥੇ ਬੈਠਣਾ। ਜਿਥੋਂ ਉਠਾਲਣ ਉੱਠਣਾ। ਕਹਿਆ ਮੰਨਣਾ ਉਜਰ ਨਹੀਂ ਕਰਨੀ।"

ਸਤਿਗੁਰੂ ਜੀ ਦੇ ਵਿਛੋੜੇ ਵਿਚ ਪਿਛੇ ਰਹਿ ਗਏ, ਸੂਬਾ ਗੋਪਾਲ ਸਿੰਘ ਅਤੇ ਹੋਰ ਸਿੰਘਾਂ ਦੀ ਵੇਦਨਾ ਕਵੀ ਪਰਤਾਪ ਸਿੰਘ ਛੰਦੜਾ ਨਿਵਾਸੀ ਦੇ ਇਸ ਸਵੈਯੇ ਵਿਚ, ਬਾਹੋਵਾਲ ਜੀ ਨੇ ਇਉਂ ਦਰਜ ਕੀਤੀ ਹੈ—

"ਚੰਦ ਛਿਪੇ ਜਿਉਂ ਚਕੋਰ ਗਤੀ
ਤਰਫੇ ਸੁਅਤੀ ਮਤਿ ਨਾਹਿ ਟਿਕਾਨੇ।
ਮੀਨ ਬਿਛੋਹ ਜਥਾ ਜਲਕੇ
ਪਲਕੇ ਪਲ ਮਾਹੇ ਸੁ ਦੇਤ ਪ੍ਰਾਨੇ।
ਘਾਇਲ ਜਿਉਂ ਤਰਫੇ ਰਨ ਮੈ
ਤਿਮ ਸਿੰਘ ਦੁਖੀ ਮਨ ਮਾਹਿ ਮਹਾਨੇ।
ਹੈ ਪ੍ਰਤਾਪ ਹਰੀ ਅਤਿ ਪੀਰ
ਨ ਧੀਰ ਕਛੂ ਲਗਦੀ ਜਿਸ ਜਾਨੇ। ੧।"[12]

੧੮ ਜਨਵਰੀ ੧੮੭੨ ਈ. ਨੂੰ ਡਿਪਟੀ ਇੰਸਪੈਕਟਰ ਸ਼ਾਹ ਵਲੀ ਸ਼ਾਹ ਨੇ ਸਾਹਨੇਵਾਲ ਥਾਣੇ ਤੋਂ ਸੁਬਹਾ ਸਵੇਰੇ ਸ੍ਰੀ ਭੈਣੀ ਸਾਹਿਬ ਪੁੱਜ ਕੇ ਡੇਰੇ ਦੀ ਤਲਾਸ਼ੀ ਵੀ ਲਈ। 'ਗੁਰੂ ਕੀ ਹੱਟੀ' ਅਤੇ 'ਗੁਰੂ ਕਾ ਲੰਗਰ' ਵਿਚ ਬਣੇ, ਅਣਬਣੇ ਪਦਾਰਥਾਂ ਦੀ ਲੁੱਟ

ਮਾਰ ਵੀ ਕੀਤੀ ਅਤੇ ਗੁਰੂਧਾਮਾਂ ਵਿਚ ਸਣੇ ਬੂਟਾਂ, ਪਰਵੇਸ਼ ਕਰਕੇ ਮਰਿਆਦਾ ਭੰਗ ਵੀ ਕੀਤੀ ਤੇ ਕੁੱਟਮਾਰ ਵੀ ਕੀਤੀ। ਲੈਫਟੀਨੈਂਟ ਕਰਨਲ ਬੇਲੀ ਨੇ ਕੁਹਾੜੇ ਦੇ ਮੁਕਾਮ ਤੇ ਤੋਪਾਂ ਬੀੜੀਆਂ ਹੋਈਆਂ ਸਨ ਅਤੇ ਸ਼ਾਹਵਲੀ ਸ਼ਾਹ ਸਿੰਘਾਂ ਨੂੰ ਕਹਿ ਰਿਹਾ ਸੀ ਕਿ ਜੇ ਤੁਸੀਂ ਬੱਚਣਾ ਚਾਹੁੰਦੇ ਹੋ ਤਾਂ ਕਛੈਹਰੇ ਉਤਾਰ ਦਿਉ, ਧੋਤੀਆਂ ਬੰਨ੍ਹ ਲਵੋ ਅਤੇ ਤਮਾਖੂ ਵਰਤੋ। ਪਰ ਗੁਰੂ ਕੇ ਸਿੰਘਾਂ ਵਾਸਤੇ ਇਹ ਡਰਾਵੇ ਅਤੇ ਦਾਬੇ ਕੀ ਅਰਥ ਰੱਖਦੇ ਸਨ। ਉਹ ਤਾਂ "ਜੇ ਸਿਰਿ ਦਿਤਿਆ ਸਹੁ ਮਿਲੇ ਤਉ ਭੀ ਸਸਤਾ ਜਾਣ" ਵਾਲੀ ਅਵਸਥਾ ਵਿਚ ਵਿਚਰ ਰਹੇ ਸਨ।

ਇਹ ਸਿੰਘ ਲੁਧਿਆਣੇ ਦੇ ਡਾਕ ਬੰਗਲੇ ਵਿਚ ਲੈ ਜਾਏ ਗਏ, ਜਿਹਨਾਂ ਉੱਤੇ ਅੰਗਰੇਜ਼ ਸਰਕਾਰ ਦੀਆਂ ਨੰਗੀਆਂ ਤਲਵਾਰਾਂ ਦਾ ਪਹਿਰਾ ਸੀ। ਭਾਈ ਨਾਹਰ ਸਿੰਘ ਐਮ.ਏ. ੧੮ ਜਨਵਰੀ ੧੮੭੨ ਈ. ਦੇ ਇਸ ਦਿਨ ਦੀ ਨਾਮਧਾਰੀ ਇਤਿਹਾਸ ਵਿਚ ਜੋ ਮਹੱਤਤਾ ਹੈ ਉਸ ਨੂੰ ਇਉਂ ਰੇਖਾਂਕਿਤ ਕਰਦੇ ਹਨ : "ਆਪ ਜੀ ਦੇ ੯੨ ਰਾਸ ਜਾਨਵਰਾਂ, ਗਾਈਆਂ, ਮੱਝਾਂ, ਘੋੜਿਆਂ ਅਤੇ ਊਠਾਂ ਦੀ ਦੇਖਭਾਲ ਲਈ ੧੧ ਆਦਮੀ ਪਿੱਛੇ ਛੱਡੇ ਗਏ। ਬਾਕੀ ਦੇ ਸਾਰੇ ਵਹੀਰ ਨੂੰ ਗਾਰਦਾਂ ਦੇ ਪਹਿਰੇ ਲਗਾ ਕੇ ਉਸੇ ਤਰ੍ਹਾਂ ਪੈਦਲ ਭੈਣੀ (ਸਾਹਿਬ) ਤੋਂ ਲੁਧਿਆਣੇ ਲਿਆਂਦਾ ਗਿਆ। ਬੱਚਿਆਂ, ਇਸਤਰੀਆਂ, ਬਿਰਧਾਂ ਨੂੰ ਭੀ ਨਾਲ ਹੀ ਜ਼ਬਰਦਸਤੀ ਪੈਦਲ ਤੋਰਿਆ ਗਿਆ। ਪੰਜ ਛੇ ਘੰਟੇ ਦੀ ਭੁੱਖ, ਪਿਆਸ, ਤੇਹ, ਚਿੰਤਾ, ਪੈਦਲ ਤੁਰਨ ਦੀਆਂ ਤਕਲੀਫਾਂ ਤੇ ਤਸੀਹੇ ਝੱਲਦਾ ਹੋਇਆ, ਨਾਮਧਾਰੀ ਸਿੰਘਾਂ ਦਾ ਇਹ ਵਹੀਰ ਦੁਪੈਹਰ ਪਿਛੋਂ ਲੁਧਿਆਣੇ ਪਹੁੰਚਿਆ। ਵੀਰਵਾਰ (੧੮ ਜਨਵਰੀ ੧੮੭੨) ਦਾ ਦਿਨ ਭਿਆਨਕ ਦਿਹਾੜਾ ਸੀ। ਗੁਰੂ ਰਾਮ ਸਿੰਘ ੩ ਸੂਬਿਆਂ ਸਮੇਤ ਦੇਸ਼ ਤੋਂ ਜਲਾਵਤਨ ਹੋਏ, ਗਾਰਦਾਂ ਦੇ ਪਹਿਰਿਆਂ ਵਿਚ ਅਲਾਹਾਬਾਦ ਵੱਲ ਨੂੰ ਰੇਲ ਵਿਚ ਲੇਜਾਏ ਜਾ ਰਹੇ ਸਨ। ੫ ਸੂਬੇ ਲੁਧਿਆਣੇ ਗਾਰਦ ਦੇ ਪਹਿਰੇ ਵਿਚ ਬੈਠੇ ਸਨ। ੧੬ ਨਾਮਧਾਰੀ ਕੋਟਲੇ ਤੋਪਾਂ ਨਾਲ ਉਡਾਏ ਜਾ ਰਹੇ ਸਨ। ੧੭੨ ਨਾਮਧਾਰੀਆਂ ਦਾ ਵਹੀਰ, ਭੈਣੀ (ਸਾਹਿਬ) ਤੋਂ ਲੁਧਿਆਣੇ, ਫੌਜੀ ਗਾਰਦ ਦੇ ਪਹਿਰੇ ਵਿਚ ੧੨ ਕੋਹ ਤੋਰ ਕੇ ਲਿਆਂਦਾ ਗਿਆ ਸੀ।"[13]

ਮਲੋਦ ਤੋਂ ੧੭ ਜਨਵਰੀ ਦੀ ਸ਼ਾਮ ਨੂੰ ਭੈਣੀ ਸਾਹਿਬ ਪਹੁੰਚਦਿਆਂ ਹੀ, ਸਤਿਗੁਰੂ ਜੀ ਨੇ ਬਦਲੇ ਹਾਲਾਤ ਦੀ ਜਾਣਕਾਰੀ ਦਿੰਦਿਆਂ ਹੋਇਆਂ ਸੂਬਾ ਗੋਪਾਲ ਸਿੰਘ ਨੂੰ ਫੁਰਮਾਇਆ ਸੀ "ਤੇਜੀ ਮੈਂ ਹੋਇਕੇ ਬਚਨ ਕੀਤਾ, ਚਲੇ ਜਾਉ ਘਰਾਂ ਨੂੰ ਜੇਹੜਾ ਐਥੇ ਰਹੇਗਾ ਸੋ ਔਖਾ ਹੋਵੇਗਾ। ਏਥੇ ਖਵਰੇ ਕਿਵੇਂ ਬਰਤਨੀ ਹੈ। ਬਚਨ ਕੀਤਾ ਗੋਪਾਲ ਸਿੰਘ, ਅਸੀਂ ਤਾਂ ਸਭ ਦਾ ਭਲਾ ਈ ਕਰਦੇ ਹਾਂ, ਗਰਿਸਤੀ ਲੋਕ ਹੈਂ, ਇਉਂ ਆਪਣਿਆਂ ਘਰਾਂ ਨੂੰ ਚਲੇ ਜਾਣ ਤਾਂ ਅੱਛੀ ਬਾਤ ਹੈ।... ਫਰੰਗੀਆਂ ਕੋ ਭੀ ਭੈ ਪਿਆ ਹੋਇਆ ਸੀ।"[14]

ਇਹਨਾਂ ੫੦ ਸਿੰਘਾਂ ਦਾ, ਜਿਹਨਾਂ ਨੂੰ ਭੈਣੀ ਸਾਹਿਬ ਤੋਂ ਬਾਹਰ ਆਪਣਾ ਕੋਈ ਘਰ ਘਾਟ ਨਜ਼ਰ ਨਹੀਂ ਸੀ ਆਉਂਦਾ, ਜਾਂ ਉਹ ਇਸ ਗੁਰ ਅਸਥਾਨ ਨੂੰ ਬਿਪਤਾ ਅਤੇ ਪ੍ਰੀਖਿਆ ਦੀ ਇਸ ਘੜੀ ਵਿਚ, ਛੱਡ ਕੇ ਨਹੀਂ ਸਨ ਜਾਣਾ ਚਾਹੁੰਦੇ, ਫਰੰਗੀ ਸਰਕਾਰ ਦੇ ਦਿਲਾਂ ਤੇ ਵੱਡਾ ਭੈਅ ਸੀ। ਇਹ ਉਸ ਦੇ ਰਾਜ ਲਈ ਵੱਡਾ ਖਤਰਾ ਸਨ। ਇਹ ਖ਼ੁਬ

ਵੀ ਕਰ ਸਕਦੇ ਸਨ। ਸ਼ਹੀਦੇ ਆਜ਼ਮ ਭਗਤ ਸਿੰਘ ਵੀ ਕੂਕਿਆਂ ਬਾਰੇ ਆਪਣੀ ਲਿਖਤ ਵਿਚ ਇਹਨਾਂ ਪੰਜਾਹ ਬਿਹੰਗਮ ਸਿੰਘਾਂ ਦਾ ਉੱਚ ਮੁਲੰਕਣ ਕਰਦਾ ਹੈ। ਕਿਉਂਕਿ ਗੁਰੂ ਜੀ ਦੇ ਘਰ ਬਿਨਾਂ ਇਹਨਾਂ ਦਾ ਕੋਈ ਘਰ ਨਹੀਂ, ਉਹਨਾਂ ਦੇ ਦਰ ਬਿਨਾਂ ਇਹਨਾਂ ਦਾ ਕੋਈ ਦਰ ਨਹੀਂ। ਕਦੇ ਰਾਂਝੇ ਨੇ ਵਾਰਿਸ ਦੇ ਸ਼ਬਦਾਂ ਵਿਚ ਬਾਲਨਾਥ ਤੇ ਇਹੋ ਜਿਹਾ ਵਿਸ਼ਵਾਸ ਪ੍ਰਗਟ ਕੀਤਾ ਸੀ—

"ਤੈਨੂੰ ਛੱਡ ਕੇ ਜਾਂ ਮੈਂ ਹੋਰ ਕਿੱਥੇ ?
ਨਜ਼ਰ ਆਵਨਾ ਏ ਜ਼ਾਹਰਾ ਪੀਰ ਸਾਈਂ।
ਤੇਰੇ ਦਰਸ ਦੀਦਾਰ ਦੇ ਪੇਖਣੇ ਨੂੰ,
ਆਏ ਦੇਸ ਪਰਦੇਸ ਨੂੰ ਚੀਰ ਸਾਈਂ।
ਤੇਰੇ ਵਾਸਤੇ ਬਹੁਤ ਉਦਾਸ ਹਾਂ ਮੈਂ,
ਪੈਰੋਂ ਸਾਡਿਉਂ ਲਾਹ ਜ਼ੰਜੀਰ ਸਾਈਂ।"

ਪਰ ਇਹ ਸਿੰਘ ਆਪਣੇ ਪੀਰੋ-ਮੁਰਸ਼ਦ ਦੀ ਗ਼ੈਰ ਹਾਜ਼ਰੀ ਦੇ ਵਿਚ ਵੀ, ਉਸ ਦੇ ਦਰ 'ਤੇ ਬੈਠ ਕੇ ਹਸ਼ਰ ਤੀਕਰ ਉਸ ਦੀ ਉਡੀਕ ਕਰਨ ਲਈ ਤਿਆਰ ਹਨ। ਇਹਨਾਂ ਵਿਚੋਂ ਹੀ ਹਨ ਸਾਡੇ ਸੂਬਾ ਗੋਪਾਲ ਸਿੰਘ ਜੀ ਜੋ ਜ਼ਮਾਨਤ ਦੇ ਕੇ ਫਿਰ ਡੇਰੇ ਵਿਚ ਪੁੱਜਦੇ ਹਨ। ਇਸ ਸਮੇਂ ਕਿਹਨੇ ਕੀਹਦੀ ਜ਼ਮਾਨਤ ਦਿੱਤੀ। ਇਹ ਦਿਲਚਸਪ ਵੇਰਵਾ ਵੀ, ਬਾਹੋਵਾਲ ਜੀ ਦੇ ਸ਼ਬਦਾਂ ਵਿਚ—

"ਲਹਿਣਾ ਸਿੰਘ ਕੀ ਕੋਈ ਜ਼ਮਾਨਤ ਨਾ ਸੀ ਦੇਂਦਾ ਤਾਂ ਬਾਬੇ ਦਰਬਾਰਾ ਸਿੰਘ ਜ਼ਮਾਨਤ ਦਿੱਤੀ। ਮਹਾਰਾਜ ਬੁੱਧ ਸਿੰਘ ਕੀ ਜ਼ਮਾਨਤ ਮਾਈ ਭੋਲੀ ਨੇ ਦਿੱਤੀ ਲੁਧਿਆਣੇ ਵਾਲੀ ਨੇ। ਗੋਪਾਲ ਸਿੰਘ ਸੂਬੇ ਕੀ ਜ਼ਮਾਨਤ ਰਾਈਆਂ ਵਾਲੇ ਮਸਤਾਨ ਸਿੰਘ ਨੇ ਦਿੱਤੀ। ਛੁਡਾਇ ਲੈ ਆਇਆ। ਗੋਪਾਲ ਸਿੰਘ ਨੇ ਆਇਕੇ ਧੌਂਸਾ ਵਜਾਇਆ ਖੁਸ਼ੀ ਕੀਤੀ ਨਾਲੇ ਕੜਾਹ ਪ੍ਰਸਾਦਿ ਕਰਾਇਆ।"[15]

ਇਹ ਹੈ ਵਿਅਕਤੀ ਦੇ ਉੱਚੇ ਚਰਿੱਤਰ ਦੀ ਮਿਸਾਲ, ਜੋ ਸੂਬਾ ਗੋਪਾਲ ਸਿੰਘ ਜੀ ਨੇ ਆਪਣੇ ਇਰਾਦੇ ਦੀ ਪੁਖਤਗੀ ਵਜੋਂ, ਧੌਂਸਾ ਵਜਾ ਕੇ ਪ੍ਰਦਰਸ਼ਿਤ ਕੀਤੀ। ਇਕ ਬੰਨੇ ਕਿਹਾ ਜਾ ਰਿਹਾ ਹੈ ਕਿ ਜੇ ਬਚਣਾ ਹੈ ਤਾਂ ਕੂਕਪੁਣੇ ਦੇ ਬਹਿਰੂਨੀ ਚਿੰਨ੍ਹਾਂ ਨੂੰ ਤਿਆਗ ਦਿਉ। ਨਹੀਂ ਤਾਂ ਤੋਪ ਨਾਲ ਉਡਾਏ ਜਾ ਸਕਦੇ ਹੋ। ਫਾਂਸੀ ਤੇ ਟੰਗੇ ਜਾ ਸਕਦੇ ਹੋ। ਜਲਾਵਤਨ ਕੀਤੇ ਜਾ ਸਕਦੇ ਹੋ। ਕਿਸੇ ਵੀ ਤਰੀਕੇ ਮਾਰੇ ਜਾ ਸਕਦੇ ਹੋ। ਅਜੇ ਮਲੇਰਕੋਟਲੇ ਦੇ ਰੱਕੜ ਵਿਚ ਕੂਕਾ-ਲਹੂ ਦਾ ਦਰਿਆ ਦੋ ਕੁ ਦਿਨ ਪਹਿਲਾਂ ਹੀ ਵਗਿਆ ਹੈ। ਅਜੇ ਭੈਣੀ ਸਾਹਿਬੋਂ ਨਿਕਲੇ ਪਰਦੇਸੀ ਪ੍ਰੀਤਮ ਦੇ ਗੱਡੇ ਦੀ ਤਾਂ ਲੀਹ ਵੀ ਨਹੀਂ ਮਿਟੀ। ਅਜੇ ਕੱਲ੍ਹ ਹੀ ਤਾਂ ਗੋਰੀ ਫੌਜ ਦੀਆਂ ਰਾਈਫਲਾਂ, ਗੋਰਖਾ ਸੈਨਿਕਾਂ ਦੀਆਂ, ਇਕ ਹੱਲੇ ਝਟੇ ਦਾ ਸਿਰ ਵੱਢ ਦੇਣ ਵਾਲੀਆਂ ਸੰਗੀਨਾਂ, ਰਾਮ-ਮੰਦਰ ਦੇ ਸਾਹਵੇਂ, ਲਿਸ਼ਕਦੀਆਂ ਸਨ ਤੇ ਅੱਜ ਬਾਬਾ ਗੋਪਾਲ ਸਿੰਘ ਨਗਾਰੇ 'ਤੇ ਚੋਟਾਂ ਲਾ ਰਿਹਾ ਹੈ। ਮਨੁੱਖੀ ਰੂਹ ਦੀ ਆਜ਼ਾਦੀ ਲਈ ਤੜਪ ਦਾ ਰਾਗ ਅਲਾਪ ਰਿਹਾ ਹੈ। ਬਾਬਾ ਕਹਿੰਦਾ ਹੈ ਕਿ ਸਿੰਘਾਂ ਦੇ ਸ਼ਹੀਦ ਹੋਣ ਨਾਲ ਸਤਿਗੁਰੂ ਜੀ ਤੇ ਸੂਬਿਆਂ ਦੀ ਹੋਰ ਸਿੰਘਾਂ ਸਮੇਤ ਜਲਾਵਤਨੀ ਨਾਲ ਜੇਲ੍ਹਾਂ,

ਕੈਦਾਂ ਅਤੇ ਜਾਇਦਾਦ ਜ਼ਬਤੀਆਂ ਨਾਲ, ਕੂਕਿਆਂ ਦੀ ਬਰਤਾਨਵੀ ਬਸਤੀਵਾਦ ਵਿਰੁੱਧ ਲੜਾਈ ਸਮਾਪਤ ਹੋਣ ਦੀ ਬਜਾਏ ਇਕ ਨਵੇਂ ਸਿਫ਼ਤੀ ਦੌਰ ਵਿਚ ਪ੍ਰਵੇਸ਼ ਕਰ ਗਈ ਹੈ। ਜਿਸ ਦਾ ਐਲਾਨੇ-ਜੰਗ ਉਹ ਕਬੀਰ ਜੀ ਦੇ ਸ਼ਬਦਾਂ ਵਿਚ ਕਰ ਰਿਹਾ ਹੈ—

"ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥ ੧॥

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ ੨॥

(ਸਲੋਕ ਕਬੀਰ ਜੀ)

ਸੂਬਾ ਜੀ ਦੀ ਜ਼ਮਾਨਤ ਦੇਣ ਵਾਲਾ ਮਸਤਾਨ ਸਿੰਘ, ਲੱਖਾ ਸਿੰਘ ਜੱਟ ਦਾ ਪੁੱਤਰ ਸੀ। ਉਸ ਦਾ ਜਨਮ ੧੮੩੦ ਈ. ਦੇ ਲਾਗੇ ਚਾਗੇ ਦਾ ਸੀ। ਉਸ ਨੂੰ ਆਗੂ ਕੂਕਾ ਅਤੇ ਸਰਕਾਰੀ ਕਾਗਜ਼ਾ ਵਿਚ ਝਗੜਾਲੂ ਸੁਭਾਅ ਵਾਲਾ ਲਿਖਿਆ ਹੈ।[16] ਜਿਹਨਾਂ ਸਿੰਘਾਂ ਨੂੰ ਜ਼ਮਾਨਤ ਨਾ ਮਿਲ ਸਕੀ ਉਹਨਾਂ ਨੂੰ ਦੋ ਵਰ੍ਹੇ ਜੇਲ੍ਹ ਵਿਚ ਰਹਿਣਾ ਪਿਆ। ਧੌਂਸੇ ਵਾਲੀ ਘਟਨਾ ਦਾ ਪੰਜਾਬ ਸਰਕਾਰ ਨੇ ਸਖ਼ਤ ਨੋਟਿਸ ਲਿਆ। ਗੁਰੂ ਰਾਮ ਸਿੰਘ ਜੀ ਦੇ ਡੇਰੇ ਦੇ ਪ੍ਰਬੰਧਕ ਬਾਰੇ ਮੁਖ਼ਬਰਾਂ ਦੀ ਟਿੱਪਣੀ ਹੈ—"ਗੁਰੂ ਰਾਮ ਸਿੰਘ ਵਾਂਗੂ ਹੈ। ਥਾਨੇਦਾਰ ਨੇ ਲਿਖਿਆ ਕੇ ਗੋਪਾਲ ਸਿੰਘ ਨੇ ਆਇਕੇ ਡੇਰੇ ਧੌਂਸਾ ਬਜਵਾਇਆ ਹੈ, ਬੜੀ ਖੁਸ਼ੀ ਕੀਤੀ ਹੈ। ਕਹਿੰਦਾ ਹੈ (ਸਤਿਗੁਰੂ) ਰਾਮ ਸਿੰਘ ਜੀ ਵੀ ਮੁੜ ਆਉਣਗੇ। ਹਾਕਮਾਂ ਵੱਲੋਂ ਲਿਖਿਆ ਆਇਆ-ਗੋਪਾਲ ਸਿੰਘ ਕੋ ਆਪਨੇ ਪਿੰਡ ਭੇਜ ਦਿਓ। ਸੋ ਭੇਜ ਦੀਆ।"[17]

ਸੂਬਾ ਗੋਪਾਲ ਸਿੰਘ ਜੀ ਤੋਂ ਪੰਜਾਬ ਸਰਕਾਰ ਜੇ ਪਹਿਲਾਂ ਏਨੀ ਭੈਭੀਤ ਹੁੰਦੀ ਤਾਂ ਦੂਜੇ ਪ੍ਰਮੁੱਖ-ਸੂਬਿਆਂ ਜਿਉਂ, ਆਪ ਨੂੰ ਵੀ ੧੮੧੮ ਦੇ ਐਕਟ ਦੀ ਧਾਰਾ ੩ ਹੇਠ ਦੇਸ਼ ਬਦਰ ਕਰ ਦਿੰਦੇ। ਇਕ ਕਾਰਨ ਤਾਂ ਸੂਬਾ ਜੀ ਵਲੋਂ ਧੌਂਸਾ ਵਜਵਾਉਣਾ ਸੀ ਤੇ ਦੂਜਾ ਕਾਰਨ ਇਕ ਹੋਰ, ਇਸ ਤੋਂ ਵੀ ਜ਼ਿਆਦਾ ਖ਼ਤਰਨਾਕ ਸੀ, ਜਿਸ ਵੱਲ ਇਸ਼ਾਰਾ ਬਾਹੋਵਾਲ ਜੀ ਦੀ ਲਿਖਤ ਵਿਚ ਹੈ। ਸਤਿਗੁਰੂ-ਭਰਾਤਾ (ਗੁਰੂ ਹਰੀ ਸਿਘ) ਬਾਬਾ ਬੁੱਧ ਸਿੰਘ ਹਾਲੇ ਅਜੇ ਅਣਗੌਲੇ ਹੀ ਸਨ ਅਤੇ ਸਤਿਗੁਰੂ ਜੀ ਨੇ ਜਦੋਂ ਡੇਰਾ ਜਾਂ ਪੰਥ ਕਿਸ ਨੂੰ ਸੰਭਾਲਣਾ ਹੈ ? ਇਸ ਦੀ ਚਰਚਾ ਅਲਾਹਾਬਾਦ ਵਿਖੇ ਫਰਵਰੀ ੧੮੭੨ ਈ. ਵਿਚ ਸੂਬਿਆਂ ਨਾਲ ਕੀਤੀ ਤਾਂ ਜਿਹਨਾਂ ਨੂੰ ਇਹ ਜ਼ਿੰਮੇਵਾਰੀ ਦਿੱਤੀ ਜਾ ਸਕਦੀ ਸੀ ਉਸ ਵਿਚ ਬਾਬਾ ਗੋਪਾਲ ਸਿੰਘ ਦਾ ਨਾਮ ਵੀ ਆਇਆ ਸੀ। "ਇਕ ਦਿਨ ਫਰੰਗੀ ਨੇ ਪੁੱਛਿਆ ਬਾਬਾ ਜੀ ਕੁੰਜੀਆਂ ਤੁਮਾਰੀਆਂ ਕਿਸ ਨੂੰ ਮਿਲਨ। ਦੀਨ ਦਇਆਲ ਜੀ ਸੂਬਿਆਂ ਥੀਂ ਪੁੱਛਿਆ ਕੁੰਜੀਆਂ ਕਿਸ ਨੂੰ ਦੇਈਏ।... ਏਹ ਭੀ ਸੂਬਿਆਂ ਕੀ ਰਾਇ ਸੀ ਕੇ ਕੁੰਜੀ ਗੋਪਾਲ ਸਿੰਘ ਕੋ ਮਿਲੇ।..."[18] ਫ਼ੇਰ ਸਤਿਗੁਰੂ ਜੀ ਨੇ ਇਹ ਕਾਰ ਤਾਂ ਗੁਰੂ ਹਰੀ ਸਿੰਘ ਨੂੰ ਯੋਗ ਸਮਝ ਕੇ ਸਉਂਪ ਦਿੱਤੀ। ਪ੍ਰੰਤੂ ਇਸ ਟਿੱਪਣੀ ਤੋਂ ਪੰਥ ਵਿਚ ਸੂਬਾ ਜੀ ਦਾ ਰੁਤਬਾ ਕਿੰਨਾ ਬੁਲੰਦ ਸੀ, ਇਸ ਵੱਲ ਇਸ਼ਾਰਾ ਮਿਲਦਾ ਹੈ। ਇਸੇ ਲਈ ਇਹੋ ਜਿਹੇ ਵਿਅਕਤੀ ਨੂੰ ਡੇਰੇ ਵਿਚ ਰੱਖਣ ਤੋਂ ਸਰਕਾਰ ਆਪਣੇ ਲਈ ਖ਼ਤਰਾ ਮਹਿਸੂਸ ਕਰਦੀ

ਸੀ। ਪ੍ਰੰਤੂ ਉਹਨਾਂ ਦੀ ਪ੍ਰਬੰਧਕੀ ਯੋਗਤਾ ਦਾ ਲਾਭ ਉਠਾਉਣ ਲਈ, ਮਾਲੂਮ ਹੁੰਦਾ ਹੈ ਕਿ ਸੂਬਾ ਜੀ ਨੂੰ ਡੇਰਾ ਛੱਡ ਕੇ ਰੱਖੜ ਮਰੋੜ (ਰਿ. ਪਟਿਆਲਾ) ਜਾਣ ਬਾਦ, ਫਿਰ ਛੇਤੀ ਹੀ ਵਾਪਸ ਸ੍ਰੀ ਭੈਣੀ ਸਾਹਿਬ, ਗੁਰੂ ਹਰੀ ਸਿੰਘ ਜੀ ਨੇ ਯਤਨ ਕਰਕੇ ਮੰਗਵਾ ਲਿਆ ਸੀ ਅਤੇ ਉਹਨਾਂ ਦਾ ਅੰਤ ਸਮਾਂ ਵੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ, ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਹੀ ਆਇਆ ਸੀ।

ਜੱਸ ਜੀਵਨ ਦੇ ਕਰਤਾ ਸੰਤ ਤਰਨ ਸਿੰਘ ਵਹਿਮੀ ਅਨੁਸਾਰ, ਵਿਦੇਸ਼ ਵਿਚੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਗੁਰਮੁਖੀ ਅੱਖਰ ਹਰ ਮਾਈ ਭਾਈ ਨੂੰ ਪੜ੍ਹ ਕੇ ਗੁਰਬਾਣੀ ਕੰਠ ਕਰਨ ਦੀ ਤਾਕੀਦ ਜਦੋਂ ਪੁੱਜੀ ਤਾਂ ਗੁਰੂ ਹਰੀ ਸਿੰਘ ਜੀ ਨੇ, ਬਾਬਾ ਗੋਪਾਲ ਸਿੰਘ ਜੀ ਤੋਂ ਹੀ ਗੁਰਮੁਖੀ ਅੱਖਰਾਂ ਅਤੇ ਗੁਰਬਾਣੀ ਦਾ ਬੋਧ ਹਾਸਲ ਕੀਤਾ।

ਲੁਧਿਆਣੇ ਦਾ ਡਿਪਟੀ ਕਮਿਸ਼ਨਰ ਐਲ. ਕਾਵਨ, ਕਮਿਸ਼ਨਰ ਫੋਰਸਾਇਥ ਨੂੰ ਲਿਖੇ ੨੯ ਜਨਵਰੀ ੧੮੭੨ ਈ. ਦੇ ਪੱਤਰ ਵਿਚ ਇਹ ਤਾਂ ਲਿਖਦਾ ਹੈ ਕਿ ਗੁਰੂ ਰਾਮ ਸਿੰਘ ਨੂੰ ਮੰਗਲ ਸਿੰਘ ਜਗੀਰਦਾਰ ਸਰਦਾਰ ਰਿ. ਪਟਿਆਲਾ ਤੇ ਹੋਰਨਾਂ ਵਲੋਂ ਮਾਇਆ ਦੇ ਬੇਅੰਤ ਗੱਫੇ ਮਿਲਦੇ ਸਨ, ਪਰੰਤੂ ਉਹਨਾਂ ਦਾ ਲੰਗਰ-ਸਦਾਬਰਤ ਵੀ ਇਸੇ ਮਾਇਆ ਨਾਲ ਚੱਲਦਾ ਸੀ। ਗੁਰੂ ਰਾਮ ਸਿੰਘ ਧਨ-ਸੰਗ੍ਰਹਿ ਕਰਨ ਦੇ ਹੱਕ ਵਿਚ ਨਹੀਂ ਸਨ। ਲੋੜਵੰਦਾਂ ਨੂੰ ਦੇ ਦਿੰਦੇ ਸਨ। ਤੇ ਜੇ ਕਦੇ ਹੋਰ ਖੁੱਲ੍ਹੇ ਗੱਫੇ ਆ ਜਾਂਦੇ ਤਾਂ ਸੂਬਾ ਲੱਖਾ ਸਿੰਘ, ਸੋਭਾ ਸਿੰਘ, ਗੋਪਾਲ ਸਿੰਘ ਆਪਣੇ ਨਿੱਜੀ ਉਪਯੋਗ ਲਈ ਇਸ ਵਿਚੋਂ ਕਾਫੀ ਰਕਮ ਲੈ ਲੈਂਦੇ ਸਨ।[19] ਪਰ ਕਾਵਨ ਨੂੰ ਇਹ ਨਹੀਂ ਸੀ ਪਤਾ ਕਿ ਸੂਬਾ ਸਾਹਿਬਾਨ ਇਹ ਧਨ ਪੰਥਕ ਸਰਗਰਮੀਆਂ ਤੇ ਲੋੜਵੰਦ ਸਿੱਖਾਂ ਦੇ ਹੀ ਲੇਖੇ ਲਾਉਂਦੇ ਸਨ। ਫਜ਼ੂਲ ਖਰਚੀ ਜਾਂ ਐਸ਼ੋ-ਇਸ਼ਰਤ ਦੀ ਜ਼ਿੰਦਗੀ, ਗੁਰੂ ਰਾਮ ਸਿੰਘ ਜੀ ਜਾਂ ਉਹਨਾਂ ਦੇ ਸਿੱਖਾਂ ਦੇ ਜੀਵਨ ਦਰਸ਼ਨ ਦਾ ਭਾਗ ਨਹੀਂ ਸੀ।

ਲੈਫਟੀਨੈਂਟ ਕਰਨਲ ਜੇ.ਸੀ.ਪੀ. ਬੇਲੀ ਡੀ.ਆਈ.ਜੀ. ਪੁਲੀਸ ਲਾਹੌਰ ਸਰਕਲ ਦੀ ਫੋਰਸਿੱਥ ਕਮਿਸ਼ਨਰ ਦੇ ਨਾਂ, ੨੦ ਜਨਵਰੀ ੧੮੭੨ ਦੀ ਰੀਪੋਰਟ ਵਿਚ ਜਿਹੜੇ ੬ ਸੂਬੇ, ਪਹਿਲੇ ਸੂਬਿਆਂ ਤੋਂ ਬਾਦ ਗ੍ਰਿਫਤਾਰ ਕਰਕੇ ਸਾਹਨੇਵਾਲ ਤੋਂ ੧੮ ਜਨਵਰੀ ਦੀ ੧੦ ਵਜੇ ਸੁਬਹਾ ਦੀ ਰੇਲ ਤੇ ਲੁਧਿਆਣੇ ਭੇਜੇ ਗਏ ਹਨ, ਉਹਨਾਂ ਵਿਚ ਗੋਪਾਲ ਸਿੰਘ ਵੀ ਸ਼ਾਮਲ ਹੈ।... ਉਸ ਬਾਰੇ ਅੱਗੇ ਚੱਲ ਕੇ ਬੇਲੀ ਲਿਖਦਾ ਹੈ : "ਕੂਕਿਆਂ ਦੇ ਸੱਜਰੇ ਵਿਦਰੋਹ ਨੂੰ ਉੱਤੇਜਿਤ ਕਰਨ ਵਾਲੇ ਸਭ ਤੋਂ ਅਗਵਾਨੂੰ ਕੂਕੇ ਸੂਬੇ ਹਨ—ਸਾਹਿਬ ਸਿੰਘ, ਲੱਖਾ ਸਿੰਘ, ਗੋਪਾਲ ਸਿੰਘ, ਕਾਹਨ ਸਿੰਘ ਉਰਫ ਨਿਹੰਗ ਸਿੰਘ, ਬੁੱਧ ਸਿੰਘ ਅਤੇ ਲਹਿਣਾ ਸਿੰਘ (ਫਿਰ ਉਹ ਕਹਿੰਦਾ ਹੈ ਕਿ (ਗੁਰੂ) ਰਾਮ ਸਿੰਘ ਦੇ ਭਾਈ ਬੁੱਧ ਸਿੰਘ ਬਾਰੇ ਰੀਪੋਰਟ ਦਰੁਸਤ ਨਹੀਂ ਜਾਪਦੀ...।[20] ਸਰਕਾਰ ਸਮਝਦੀ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਦਾ ਅੰਤਿਮ ਨਿਸ਼ਾਨਾ, ਪੰਜਾਬ ਵਿਚ ਸੁਤੰਤਰ ਖਾਲਸਾ ਰਾਜ ਦੀ ਸਥਾਪਨਾ ਸੀ। ਜਨਤਾ ਦੇ ਵਡੇਰੇ ਹਿੱਸਿਆਂ ਨੂੰ ਆਪਣੇ ਨਾਲ ਜੋੜਨ ਲਈ ਉਹਨਾਂ ਗਊ ਘਾਤੀਆਂ ਦੇ ਸਫਾਏ ਦੀ ਮੁਹਿਮ ਚਲਾਈ ਸੀ। ਇਸ ਨੂੰ ਉਹ ੧੮੫੭ ਦੇ ਵਿਦਰੋਹ ਵਾਲੀ, ਗਊ ਸੂਰ ਦੀ ਚਰਬੀ ਵਾਲੇ ਕਾਰਤੂਸਾਂ ਦੇ ਇਸਤੇਮਾਲ

ਖਿਲਾਫ਼ ਪੈਦਾ ਕੀਤੇ, ਜਨ ਅਸੰਤੋਸ਼ ਨਾਲ ਜੋੜ ਕੇ ਵੇਖਦੇ ਸਨ। ਆਮ ਲੋਕ ਕਹਿੰਦੇ ਸਨ ਕਿ ਹੁਣ ਸਰਕਾਰ ਕੂਕਿਆਂ ਬਾਰੇ ਬੇਧਿਆਨ ਰਹੀ ਤਾਂ ਉਸਦਾ ਨੁਕਸਾਨ ਹੋਵੇਗਾ। ਕੂਕਿਆਂ ਵਿਚ ਅਫਵਾਹਾਂ ਫੈਲ ਰਹੀਆਂ ਸਨ ਕਿ ਗੁਰੂ ਰਾਮ ਸਿੰਘ ਦੀ ਦੇਸ਼ ਵਾਪਸੀ 'ਤੇ ਅੰਗਰੇਜ਼ਾਂ ਦਾ ਬਿਸਤਰਾ ਗੋਲ ਹੋ ਜਾਵੇਗਾ ਅਤੇ ਕੂਕਿਆਂ ਨੂੰ ਮੁੜ ਸਿੱਖ ਰਾਜ ਕਾਇਮ ਹੋਣ ਸਦਕਾ, ਜ਼ਮੀਨਾਂ ਜਗੀਰਾਂ 'ਤੇ ਮਾਣ ਸਨਮਾਨ ਮਿਲੇਗਾ। ਇਸ ਲਈ ਗੁਰੂ ਰਾਮ ਸਿੰਘ ਤੇ ਮੁਖੀ ਸੂਬਿਆਂ ਨੂੰ ਜਿੰਨੀ ਛੇਤੀ ਦੇਸ਼ ਬਦਰ ਕੀਤਾ ਜਾਏ ਚੰਗਾ ਰਹੇਗਾ।[2]

ਕਰਨਲ ਬੇਲੀ ਆਪਣੀ ਰੀਪੋਰਟ ਵਿਚ ਇਹ ਵੀ ਲਿਖਦਾ ਹੈ ਕਿ ਜਦੋਂ ਮੇਰੇ ਸੱਦਣ 'ਤੇ ਕਾਹਨ ਸਿੰਘ ਨਿਹੰਗ, ਬ੍ਰਹਮਾ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਗੋਪਾਲ ਸਿੰਘ ਅਤੇ ਸੁਜਾਨ ਸਿੰਘ, ਗੁਰੂ ਰਾਮ ਸਿੰਘ ਦੇ ਦੇਸ਼ ਨਿਕਾਲੇ ਵਾਲੀ ਰਾਤ ਤੋਂ ਬਾਦ ਸਾਹਨੇਵਾਲ ਪੁਲਿਸ ਥਾਣੇ ਵਿਖੇ ਪੁੱਜੇ ਸਨ ਤਾਂ ਇਹ ਸਾਰੇ ਲੁਧਿਆਣੇ ਪੁਚਾਏ ਗਏ ਤਾਂ ਮਗਰਲੇ ਦੋਹਾਂ ਨੂੰ "ਛੋਟਾ ਸ਼ਿਕਾਰ" ਸਮਝ ਕੇ, ਤੁਰੰਤ ਰਿਹਾ ਕਰ ਦਿੱਤਾ ਗਿਆ। ਉਸੇ ਥਾਂ ਤੋਂ ਜਲਾਵਤਨ ਸੂਬਿਆਂ ਤੋਂ ਨਿਖੇੜ ਦਿੱਤੇ। ਪਰ ਬਾਦ ਵਿਚ ਉਹਨਾਂ ਦੀ ਹੋਰ ੫੦ ਕੂਕਿਆਂ ਨਾਲ ਜ਼ਮਾਨਤ ਮੰਗ ਲਈ ਗਈ ਸੀ।

ਹੁਣ ਜਿਸ ਗੋਪਾਲ ਸਿੰਘ ਨੂੰ ਸਰਕਾਰੀ ਰੀਕਾਰਡ "ਛੋਟਾ ਸ਼ਿਕਾਰ" ਕਹਿੰਦਾ ਹੈ, ਉਸ ਬਾਰੇ ਨਾਮਧਾਰੀ ਇਤਿਹਾਸ ਦੀ ਵੱਖਰੀ ਰਾਇ ਹੈ। ਸੂਬਾ ਜੀ ਦਾ ਗਿਆਨ, ਵਿਦਵਤਾ, ਕਾਰਜਸ਼ੀਲਤਾ, ਸਮਰਪਣ ਭਾਵ ਅਤੇ ਤਪ ਤਿਆਗ ਕਿਸੇ ਵੀ ਗੁਰੂ ਕੇ ਲਾਲ ਨਾਲੋਂ ਘੱਟ ਨਹੀਂ ਸੀ। ਜਿਵੇਂ ਅੱਜਕਲ੍ਹ ਸਰਕਾਰਾਂ ਵਧੀਆ ਕਾਰਗੁਜ਼ਾਰੀ ਬਦਲੇ ਆਪਣੇ ਨਾਗਰਿਕਾਂ ਨੂੰ ਪਦਮ ਅਤੇ ਹੋਰ ਸਨਮਾਨਾਂ ਨਾਲ ਨਿਵਾਜਦੀਆਂ ਹਨ, ਸਤਿਗੁਰੂ ਰਾਮ ਸਿੰਘ ਜੀ ਉਹਨਾਂ ਨੂੰ ਹਿੰਦੂ ਪੌਰਾਣਿਕ ਸਾਹਿਤ ਵਿਚ ਆਈਆਂ ਵਿਲੱਖਣ ਹਸਤੀਆਂ ਨਾਲ ਤੁਲਨਾ ਕੇ, ਆਪਣੇ ਸਿੰਘਾਂ ਦਾ ਮਾਨ ਸਨਮਾਨ ਵਧਾਇਆ ਕਰਦੇ ਸਨ। ਕਦੇ ਕਦੇ ਹਜ਼ੂਰ ਸਿੱਖ ਇਤਿਹਾਸ ਦੇ ਪਾਤਰਾਂ ਨਾਲ ਵੀ ਆਪਣੇ ਸਿੰਘਾਂ ਨੂੰ ਅਲੰਕਰਿਤ ਕਰਿਆ ਕਰਦੇ ਸਨ। ਗੋਪਾਲ ਸਿੰਘ ਹੋਰਾਂ ਦੇ ਬਾਰੇ ਬਾਹੋਵਾਲ ਜੀ ਦੀ ਲਿਖਤ ਵਿਚੋਂ ਇਹ ਵੀ ਪਤਾ ਲੱਗਦਾ ਹੈ ਕਿ ਉਹ ਸਤਿਗੁਰੂ ਜੀ ਦਾ ਖਜ਼ਾਨਾ ਵੀ ਸੰਭਾਲਦੇ ਸਨ। ਹੱਟੀ ਦੇ ਇੰਚਾਰਜ ਤਾਂ ਪਹਿਲੀ ਉਮਰ ਵਿਚ ਰਹੇ ਹੀ ਸਨ। ਬਾਦ ਵਿਚ ਮੱਖਣ ਸਿੰਘ, ਵਰਿਆਮ ਸਿੰਘ ਆਦਿ ਨੂੰ ਇਹ ਸੇਵਾ ਦਿੱਤੀ ਗਈ। ਬਾਬਾ ਗੋਪਾਲ ਸਿੰਘ ਦਾ ਦੇਹਾਂਤ ਸ੍ਰੀ ਭੈਣੀ ਸਾਹਿਬ ਵਿਖੇ ੧੮੯੯ ਈ. ਤੋਂ ੧੯੦੨ ਈ. ਦੇ ਵਿਚਕਾਰਲੇ ਸਮੇਂ ਵਿਚ ਹੋਇਆ। ਇਉਂ ਆਪ ਨੇ ੭੦ ਸਾਲ ਦੇ ਲਗਭਗ ਆਯੂ ਬਤੀਤ ਕੀਤੀ ਹੈ। ਬਾਹੋਵਾਲ ਜੀ ਅੰਤ ਸਮੇਂ ਬਾਰੇ ਇਉਂ ਲਿਖਦੇ ਹਨ : "ਬਾਬਾ ਗੋਪਾਲ ਸਿੰਘ ਮੌੜਾਂ ਵਾਲਾ ਚੰਗਾ ਪੜ੍ਹਿਆ ਹੋਇਆ ਸੀ *ਗੁਰੂ ਜੀ ਗੁਰੂ ਹਰੀ ਸਿੰਘ ਜੀ ਤੱਕ ਅੱਖਰ ਲਗ ਮਾਤ੍ਰ ਪੁੱਛ ਲੈਂਦੇ ਸੇ। ਵਸ਼ਿਸ਼ਟ ਕਾ ਅਵਤਾਰ ਕਹਿੰਦੇ ਸੇ।... ਬਚਨ ਹੋਇਆ ਜਿੱਥੇ ਕੋਈ ਪ੍ਰਸੰਗ ਛੋੜੀਏ ਉਥੋਂ ਹੀ ਉਤਰ ਦੇਂਦਾ ਸੀ। ਮਿੱਠਾ ਬਹੁਤ ਛਕਣਾ। ਹੁਕਮ ਸੀ ਜਿਤਨਾ ਛਕੇ ਸੋ ਛਕੇ। ਕੜਾਹ ਪ੍ਰਸ਼ਾਦ ਕੀ ਥਾਲੀ ਭਰਕੇ ਛਕ ਜਾਂਦਾ ਸੀ। ਜਾਂ ਭਾਵੀ ਆਈ ਤਾਂ ਬੀਬੀ ਭਾਗੋ

* ਗੁਰੂ ਹਰੀ ਸਿੰਘ ਜੀ

ਨੂੰ ਕਹਿਣ ਲੱਗਾ ਬੜੀਆਂ ਬਣਾ ਆ ਕੇ ਛਕਦਾ ਹਾਂ। ਸਰੀਰ ਛੱਡ ਦਿੱਤਾ।"[22]

ਬੀਬੀ ਭਾਗੋ, ਗੁਰੂ ਹਰੀ ਸਿੰਘ ਜੀ ਦੇ ਪਹਿਲੇ ਮਹਿਲ ਮਾਤਾ ਸਾਹਿਬੋ ਵਿਚੋਂ ਹੋਈ ਉਹਨਾਂ ਦੀ ਪੁੱਤਰੀ ਸੀ, ਜਿਸਦਾ ਆਪਣੇ ਪਰਿਵਾਰ ਸਮੇਤ ਡੇਰੇ ਭੈਣੀ ਸਾਹਿਬ ਰਹਿਣ ਦਾ ਜ਼ਿਕਰ ਮਿਲਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੀਆਂ ਨਜ਼ਰਾਂ ਵਿਚ ਬਾਬਾ ਗੋਪਾਲ ਸਿੰਘ ਦਾ ਕਿਤਨਾ ਸਤਿਕਾਰ ਸੀ ਇਸਦਾ ਪ੍ਰਗਟਾਵਾ, ਹਜ਼ੂਰ, ੨੧ ਅਪ੍ਰੈਲ ੧੮੮੦ ਈ. ਨੂੰ ਰੰਗੂਨ ਤੋਂ ਲਿਖੇ ਇਕ ਹੁਕਮਨਾਮੇ ਵਿਚ, ਜੋ ਗੁਰੂ ਹਰੀ ਸਿੰਘ ਜੀ ਨੂੰ ਸਾਦਰ ਹੈ, ਇਉਂ ਕਰਦੇ ਹਨ—

"ਅਰ ਬਾਬੇ ਗੋਪਾਲ ਸਿੰਘ ਦੀ ਬਾਬੇ ਜੱਸਾ ਸਿੰਘ ਜੈਸੀ ਸੇਵਾ ਕਰਨੀ। ਅਰੁ ਬਾਬਾ ਜੀ ਤੁਸੀਂ ਭਜਨ ਬਾਣੀ ਤਕੜੇ ਹੋ ਕੇ ਕਰਨਾ, ਕੋਈ ਦਿਨ ਦਾ ਮੇਲਾ ਹੈ, ਸੇਵਾ ਦਾ ਈ ਲਾਹ ਹੈ। ਪਰ ਬਾਬਾ ਜੀ ਤੁਸੀਂ ਸਿਆਣੇ ਹੋ, ਸਭ ਨੂੰ ਬੁਧ ਦੀ ਬਾਤ ਦੱਸਣੀ।"... (ਹੁਕਮਨਾਮਾ ੫੬)

ਬਾਬਾ ਜੱਸਾ ਸਿੰਘ ਸਤਿਗੁਰੂ ਰਾਮ ਸਿੰਘ ਜੀ ਦਾ ਪਿਤਾ ਸੀ। ਡੇਰਾ ਭੈਣੀ ਸਾਹਿਬ ਦਾ ਪਹਿਲਾ ਮੁੱਖ ਪ੍ਰਬੰਧਕ ਸੂਬਾ/ਬਾਬਾ ਗੋਪਾਲ ਸਿੰਘ ਸਰਬ ਗੁਣ ਸੰਪੰਨ ਅਤੇ ਬਹੁਪੱਖੀ ਪ੍ਰਤਿਭਾ ਦਾ ਸੁਆਮੀ ਸੀ। ਜਾਪਦਾ ਹੈ ਕਿ ਗੁਰੂ ਹਰੀ ਸਿੰਘ ਜੀ ਦੇ ਸਮੇਂ ਹੋਰ ਬਹੁਤ ਸਾਰੇ ਰਾਮ-ਵਿਉਗੀਆਂ ਜਿਉਂ, ਉਹ ਵੀ ਨਾਮਬਾਣੀ ਵਿਚ ਲੀਨ ਹੋ ਕੇ, ਅੰਤਰਮੁਖੀ ਹੋ ਗਿਆ ਸੀ। ਪ੍ਰੰਤੂ ਨਾਮਧਾਰੀ ਪੰਥ ਵਿਚ, ਉਸਦੇ ਮੋਢੀਆਂ ਵਾਲੇ ਯੋਗਦਾਨ ਸਦਕਾ, ਉਸਦਾ ਮਾਣ ਤਾਣ ਅੰਤ ਸਮੇਂ ਤੱਕ ਬਣਿਆ ਰਿਹਾ।

## ਹਵਾਲੇ ਅਤੇ ਟਿੱਪਣੀਆਂ


1. ਸਰਮੱਦ-ਡਾ. ਜੀਤ ਸਿੰਘ ਸੀਤਲ-੧੯੮੮ ਈ. ਰਾਧਾ ਸੁਆਮੀ ਸਤਸੰਗ-ਬਿਆਸ ਸਫਾ ੧੨੪
2. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ (ਭਾਈ ਨਾਹਰ ਸਿੰਘ ਕਿਰਪਾਲ ਸਿੰਘ)-੧੯੮੯ ਈ. ਦਿੱਲੀ ਸਫਾ ੧੬੦-੧੬੩
3. ਉਹੀ-ਸਫਾ ੮੨
4. ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ-ਧਿਆਨ ਸਿੰਘ ਕਾਦਰਾਬਾਦੀ-ਸਫਾ ੬੧
5. ਸਤਿਗੁਰੂ ਬਿਲਾਸ-ਭਾਗ ਪਹਿਲਾ-ਸੰਤੋਖ ਸਿੰਘ ਬਾਹੋਵਾਲ-ਸਫਾ ੨੧੬-੧੭
6. ਉਹੀ-ਸਫਾ ੨੯੨-੯੩
7. ਉਹੀ-ਸਫਾ ੩੦੮
8. ਉਹੀ-ਸਫਾ ੩੨੫
9. ਉਹੀ-ਸਫਾ ੪੧੪
10. ਉਹੀ-ਸਫਾ ੪੪੯
11. ਉਹੀ-ਸਫਾ ੪੮੩-੮੪

12. ਉਹੀ-ਸਫਾ ੪੯੫
13. ਨਾਮਧਾਰੀ ਇਤਿਹਾਸ-ਨਾਹਰ ਸਿੰਘ ਐਮ.ਏ. ੧੯੫੭ ਈ. ਦਿੱਲੀ ਸਫਾ-੪੬੭
14. ਉਹੀ-ਬਾਹੋਵਾਲ ਵਿਚੋਂ ਉਦਰਿਤ-ਸਫਾ ੪੫੮
15. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੪੯੯
16. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੨੦-੨੨
17. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੪੯੨
18. ਸਤਿਗੁਰੂ ਬਿਲਾਸ ਭਾਗ ਦੂਜਾ-ਸਫਾ ੨੨
19. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੨੯੩
20. ਉਹੀ-ਸਫਾ ੨੬੩-੬੫
21. ਉਹੀ-ਸਫਾ ੨੭੧-੭੩
22. ਸਤਿਗੁਰੂ ਬਿਲਾਸ ਭਾਗ ਦੂਜਾ-ਸਫਾ ੩੪੭

## ਅਨੰਦ-ਮਰਿਆਦਾ ਵਿਚ ਸਹਾਇਕ—ਸੂਬਾ ਸਮੁੰਦ ਸਿੰਘ ਖੋਟੇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਿਤ ਕੂਕਾ ਅੰਦੋਲਨ ਬਾਰੇ, ਕੁਝ ਇਤਿਹਾਸਕਾਰ ਇਸਨੂੰ ਮਾਤਰ ਇਕ ਸੁਧਾਰਵਾਦੀ ਅੰਦੋਲਨ ਅਤੇ ਕੁਝ ਇਸ ਨੂੰ ਸਰਕਾਰ ਬਰਤਾਨੀਆ ਦਾ ਤਖ਼ਤਾ ਪਲਟਣ ਵਾਲਾ, ਕ੍ਰਾਂਤੀਕਾਰੀ ਅੰਦੋਲਨ ਲਿਖਦੇ ਹਨ। ਹਕੀਕਤ ਵਿਚ ਸੁਧਾਰਾਂ ਵਿਚ ਵੀ ਆਉਣ ਵਾਲੀਆਂ ਕ੍ਰਾਂਤੀਆਂ ਦੇ ਬੀਜ ਛਿਪੇ ਹੁੰਦੇ ਹਨ ਅਤੇ ਇਹ ਅੰਦੋਲਨ ਸੁਧਾਰਵਾਦੀ ਵੀ ਹੈ ਅਤੇ ਇਨਕਲਾਬੀ ਵੀ। ਸਿੱਖ ਜੀਵਨ ਜਾਚ ਵਿਚ ਆਏ ਨਿਘਾਰ ਨੂੰ, ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੈਨਿਕ ਜੀਵਨ ਦੇ ਲਾਹੌਰ ਕਿਆਮ ਦੌਰਾਨ, ਭਲੀ ਭਾਂਤ ਵੇਖ ਲਿਆ ਸੀ। ਸਿੱਖਾਂ ਵਿਚ ਬਹੁਪਤਨੀ ਵਿਆਹ ਪ੍ਰਚਲਿਤ ਸੀ। ਮਹਾਰਾਜਾ ਰਣਜੀਤ ਸਿੰਘ ਦੀਆਂ ਵਿਆਂਹਦੜ ਰਾਣੀਆਂ ਦੀ ਗਿਣਤੀ ਵੀ ਦਰਜਨਾਂ ਟੱਪ ਜਾਂਦੀ ਹੈ ਅਤੇ ਰਖੇਲਾਂ ਜਾਂ ਗੋਲੀਆਂ ਦਾ ਤਾਂ ਕੋਈ ਲੇਖਾ ਜੋਖਾ ਹੀ ਨਹੀਂ। ਕੁਝ ਰਾਣੀਆਂ ਅਤੇ ਬਾਂਦੀਆਂ ਦਾ ਮਹਾਰਾਜਾ ਸਾਹਿਬ ਨਾਲ ਉਹਨਾਂ ਦੇ ਚਲਾਣੇ ਤੋਂ ਬਾਅਦ, ਜੂਨ ੧੮੩੯ ਈ. ਨੂੰ ਮ੍ਰਿਤਕ ਦੇਹ ਨਾਲ ਸਤੀ ਹੋ. ਦਾ ਜ਼ਿਕਰ ਵੀ ਇਤਿਹਾਸ ਵਿਚ ਦਰਜ ਹੈ। ਜਿਹਨਾਂ ਰਾਣੀਆਂ ਨੂੰ ਸਤੀ ਕੀਤਾ ਜਾਣਾ ਹੁੰਦਾ ਸੀ ਉਹ ਮ੍ਰਿਤਕ ਰਾਜੇ/ਮਹਾਰਾਜੇ ਦਾ ਸਿਰ ਆਪ .. ਗੋਦੀ ਵਿਚ ਲੈ ਕੇ ਬੈਠਦੀਆਂ ਸਨ ਚਿਖਾ ਉੱਤੇ ਅਤੇ ਗੋਲੀਆਂ ਪੈਰਾਂ ਵੱਲ ਬੈਠਦੀਆਂ ਸਨ। ਇਹਨਾਂ ਉੱਤੇ ਇਕ ਭਾਰੀ ਸਾਰਾ ਛੱਪਰ ਜਿਹਾ ਸੁੱਟਿਆ ਜਾਂਦਾ ਸੀ ਕਿ ਅੱਗ ਦੇ ਸੇਕ ਤੋਂ ਤਰਹਿ ਕੇ, ਨੱਸ ਨਾ ਸਕਣ ਅਤੇ ਵੱਡਾ ਢੋਲ ਢਮੱਕਾ ਵਜਾ ਕੇ ਬੇਬਸਾਂ ਦੀਆਂ ਚੀਕਾਂ ਪੁਕਾਰਾਂ ਵਿਚਾਲੇ ਇਕ ਰੋਕ ਸਿਰਜ ਲਈ ਜਾਂਦੀ ਸੀ। ਸੋ ਸਾਡੇ ਗੁਰੂ ਸਾਹਿਬਾਨ ਨੇ ਜਿਸ ਨਾਰੀ ਨੂੰ ਅਬਲਾ ਤੋਂ ਸਬਲਾ ਬਣਾਇਆ ਸੀ ਉਹ ਫਿਰ ਬਘਿਆੜਾਂ ਦੇ ਵੱਸ ਪੈ ਚੁੱਕੀ ਸੀ।

ਨਾਰੀ ਜਾਤੀ ਦੇ ਸ੍ਵੈਮਾਨ ਨੂੰ ਬਹਾਲ ਕਰਨ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਜਿੱਥੇ ਲੜਕੀਆਂ ਦਾ ਜਨਮ ਤੋਂ ਫੌਰਨ ਬਾਅਦ ਮਾਰਨਾ ਬੰਦ ਕਰਵਾਇਆ ਉੱਥੇ ਲੜਕੀਆਂ ਨੂੰ ਵੇਚਣ, ਵੱਟਾ ਕਰਨ, ਬਾਲ ਵਿਆਹ ਕਰਨਾ ਜਾਂ ਵਿਧਵਾ ਪੁਨਰ ਵਿਆਹ ਨਾ ਕਰਨ ਦੇਣ, ਜਿਹੀਆਂ ਕੋਝੀਆਂ ਰਸਮਾਂ ਵੀ ਬੰਦ ਕੀਤੀਆਂ। ਇਸ ਸਭ ਕਾਸੇ ਲਈ ਆਪ ਨੇ ੩ ਜੂਨ ੧੮੬੩ ਈ. ਨੂੰ ਤਦੋਕੇ ਫ਼ੀਰੋਜ਼ਪੁਰ (ਹੁਣ ਮੋਗਾ) ਜ਼ਿਲ੍ਹੇ ਦੇ ਪਿੰਡ ਖੋਟੇ ਵਿਖੇ, ਅਨੰਦ ਕਾਰਜ ਜਹੀ ਬਿਨਾਂ ਖਰਚ ਖਰਚਾ ਦਾਜ ਦਹੇਜ ਰਹਿਤ ਅਤੇ ਅੰਤਰਜਾਤੀ ਵਿਆਹ ਪ੍ਰਣਾਲੀ ਸ਼ੁਰੂ ਕਰਕੇ, ਨਾਰੀ ਮੁਕਤੀ ਦਾ ਮੁੱਢ ਬੰਨ੍ਹਿਆ। ਇਸ ਰਸਮ ਨੂੰ ਲਾਗੂ ਕਰਵਾਉਣ ਵਿਚ ਆਪ ਦੇ ਮੁਖੀ ਸੇਵਕਾਂ ਵਿਚੋਂ ਸੂਬਾ ਸਮੁੰਦ ਸਿੰਘ ਜੀ ਦੀ ਵੀ ਵੱਡੀ ਭੂਮਿਕਾ ਸੀ। ਇਸ ਲਈ ਨਾਮਧਾਰੀ ਇਤਿਹਾਸ ਵਿਚ, ਅਨੰਦ ਮਰਿਆਦਾ ਦਾ ਸਤਿਗੁਰੂ ਜੀ ਦੁਆਰਾ ਮੁੱਢ ਬੰਨ੍ਹਣ ਲਈ, ਜਿਹਨਾਂ ਪ੍ਰਮੁੱਖ ਸ਼ਖਸੀਅਤਾਂ ਨੂੰ ਸਦਾ ਯਾਦ ਕੀਤਾ

ਜਾਂਦਾ ਰਹੇਗਾ, ਉਹਨਾਂ ਵਿਚ ਸੂਬਾ ਸਮੁੰਦ ਸਿੰਘ ਖੋਟੇ ਅਤੇ ਨਾਇਬ ਸੂਬਾ ਜੋਗਾ ਸਿੰਘ ਧੂੜਕੋਟ ਦਾ ਨਾਂ ਵੀ ਸ਼ਾਮਲ ਰਹੇਗਾ।

ਪੰਜਾਬ ਸਰਕਾਰ ਦੀ ਮਹੱਤਵਪੂਰਨ ਕੂਕਿਆਂ ਵਾਲੀ ਲਿਸਟ ਮੁਤਾਬਿਕ ਸੂਬਾ ਸਮੁੰਦ ਸਿੰਘ, ਫੀਰੋਜ਼ਪੁਰ ਦੇ ਨਿਹਾਲ ਸਿੰਘ ਵਾਲਾ ਥਾਣਾ ਦੇ ਖੋਟੇ ਪਿੰਡ ਦਾ ਵਸਨੀਕ ਸੀ। ਉਸਦੇ ਪਿਤਾ ਦਾ ਨਾਮ ਸਾਧਾ ਸਿੰਘ ਸੀ ਅਤੇ ਉਹ ਵਾਹੀਵਾਨ ਸੀ। ਚਿਹਰਾ ਭਰਵਾਂ ਚੌੜਾ ਸੀ, ਮਸਤਕ ਵਿਸ਼ਾਲ, ਲੰਬਾ ਸਫੇਦ ਦਾਹੜਾ, ਸੂਖਮ ਕਾਇਆ, ਕਦ ੫ ਫੁੱਟ ੭ ਇੰਚ ਦੇ ਲਗਭਗ ਅਤੇ ਉਮਰ ੧੮੮੦ ਈ. ਵਿਚ ੫੦ ਦੇ ਆਸ ਪਾਸ ਸੀ। ਉਹ ਹਿੰਦੀ ਲਿਖ ਪੜ੍ਹ ਸਕਦਾ ਸੀ (ਹੋ ਸਕਦਾ ਹੈ ਅੰਗਰੇਜ਼ ਅਧਿਕਾਰੀ ਹਿੰਦੀ ਪੰਜਾਬੀ ਦੇਸੀ ਭਾਸ਼ਾ ਦਾ ਨਿਖੇੜਾ ਨਾ ਕਰ ਸਕਿਆ ਹੋਵੇ) ਚਾਲ ਚੱਲਣ ਤੇ ਸੁਭਾਉ ਵਾਲੇ ਖਾਨੇ ਵਿਚ ਦਰਜ ਹੈ "ਇਸ ਵਿਅਕਤੀ ਪਾਸ ਕੁਝ ਭੂਮੀ ਹੈ ਅਤੇ ਇਹ ਚੰਗੇ ਗੁਜ਼ਾਰੇ ਵਾਲਾ ਹੈ। ਆਪਣੇ ਫਿਰਕੇ ਦੀ ਮਦਦ ਕਰਨ ਸਦਕਾ ਉਸ ਦਾ ਉਹਨਾਂ ਲੋਕਾਂ ਵਿਚ ਆਦਰ ਮਾਣ ਹੈ। ਉਹ ਇਕ ਸਨਮਾਨਿਤ ਵਿਅਕਤੀ ਹੈ। ਸਰਕਾਰ ਦੀਆਂ ਖੁਫੀਆਂ ਰੀਪੋਰਟਾਂ ਮੁਤਾਬਿਕ ਹੁਣੇ ਹੀ, ਭਾਵ ੧੮੮੦ ਈ. ਦੀ ਅਖੀਰਲੀ ਤਿਮਾਹੀ ਵਿਚ, ਉਸ ਦੀ ਪਦਵੀ ਦਾ ਗੁਰੂ ਰਾਮ ਸਿੰਘ ਦੁਆਰਾ ਨਵੀਨੀਕਰਣ ਕੀਤਾ ਗਿਆ ਹੈ।"[1]

੧੮੬੭ ਈ. ਦੇ ਅਨੰਦਪੁਰ ਦੇ ਹੋਲੇ ਸਮੇਂ, ਸਤਿਗੁਰੂ ਜੀ ਦੀ ਹਾਜ਼ਰੀ ਵਿਚ, ਇਸ ਉਤਸਵ ਸਮੇਂ ਭਾਗ ਲੈਣ ਵਾਲੇ ਪੁਰਾਣੇ ਸੂਬਿਆਂ ਵਿਚ, ਸਮੁੰਦ ਸਿੰਘ ਹੋਰਾਂ ਦਾ ਨਾਮ ਵੀ ਮਿਲਦਾ ਹੈ ਅਤੇ ਇਸੇ ਵਰ੍ਹੇ ਅੰਮ੍ਰਿਤਸਰ ਦੀ ਦੀਵਾਲੀ ਸਮੇਂ ਵੀ ਸੂਬਿਆਂ ਵਾਲੀ ਲਿਸਟ ਵਿਚ ਉਹਨਾਂ ਦੀ ਹਾਜ਼ਰੀ ਮਿਲਦੀ ਹੈ। ਬੇਸ਼ਕ ਇਥੇ ਪਿਤਾ ਦਾ ਨਾਮ ਵਸਾਵਾ ਸਿੰਘ, ਸਿੱਧੂ ਜੱਟ ਅਤੇ ਉਮਰ ੪੦ ਸਾਲ ਤੇ ਫੀਰੋਜ਼ਪੁਰ ਜ਼ਿਲ੍ਹੇ ਵਿਚ ਉਹਨਾਂ ਦੁਆਰਾ ਪ੍ਰਚਾਰ ਕਰਨਾ ਲਿਖਿਆ ਹੈ।[2] ਸਰਕਾਰੀ ਰੀਕਾਰਡ ਵਿਚ ਤਰੁੱਟੀਆਂ ਸੁਣ ਸੁਣਾ ਕੇ ਲਿਖਣ ਕਾਰਨ ਪਾਈਆਂ ਜਾਂਦੀਆਂ ਹਨ। ਜਿਹੜੀ ਲਿਸਟ, ਘੋਖ ਪੜਤਾਲ ਕੇ ੧੮੮੧ ਈ. ਵਿਚ ਤਿਆਰ ਕੀਤੀ ਗਈ ਪਿਤਾ ਦਾ ਨਾਂ ਉਸ ਵਾਲਾ ਸਹੀ ਹੈ। ਉਂਝ ਇਕ ਅੰਗਰੇਜ਼ ਅਧਿਕਾਰੀ ਕੂਨਰ ਦੀ ੧੮੭੧ ਵਾਲੀ ਲਿਸਟ ਵਿਚ, ਹੋਰ ਵੀ ਬਹੁਤ ਸਾਰੀਆਂ ਗਲਤੀਆਂ ਹਨ, ਜਿਸ ਵਿਚ ਸੂਬਾ ਸਾਹਿਬ ਸਿੰਘ ਤੇ ਉਹਨਾਂ ਦੇ ਭਾਈ ਰੂੜ ਸਿੰਘ ਹੋਰਾਂ ਨੂੰ ਤਾਂ ਜੱਟ ਲਿਖਿਆ ਗਿਆ ਹੈ ਅਤੇ ਸਮੁੰਦ ਸਿੰਘ ਹੋਰਾਂ ਨੂੰ ਤਰਖਾਣ।[3] ਖ਼ੈਰ ਇਹਨਾਂ ਸਾਰੀਆਂ ਲਿਸਟਾਂ ਦੀ ਛਾਣ ਬੀਣ ਸਾਨੂੰ ਕਈ ਸਾਂਝੇ ਨਿਰਣਿਆਂ 'ਤੇ ਪੁਚਾਉਣ ਵਿਚ ਸਹਾਈ ਹੁੰਦੀ ਹੈ।

ਸੋ ਉਪਰੋਕਤ ਤੱਥਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਸੂਬਾ ਸਮੁੰਦ ਸਿੰਘ ਦਾ ਜਨਮ ੧੮੨੫ ਤੋਂ ੩੦ ਈ. ਦੇ ਵਿਚਾਲੇ ਕਿਸੇ ਸਮੇਂ ਹੋਇਆ ਹੈ। ਉਹ ੧੮੬੩ ਈ. ਤੋਂ ਪਹਿਲਾਂ ਕੂਕੇ ਬਣ ਚੁੱਕੇ ਸਨ। ਉਹਨਾਂ ਨੂੰ ਸੂਬਾ ਪਦਵੀ ੧੮੬੪-੬੫ ਈ. ਦੇ ਦਰਮਿਆਨ ਜਦੋਂ ਕੁ ਜਹੇ ਨਾਮਧਾਰੀ ਸੂਬਿਆਂ ਦੀ ਸਥਾਪਨਾ ਸ਼ੁਰੂ ਹੋਈ, ਪ੍ਰਾਪਤ ਹੋਈ। ਸਤਿਗੁਰੂ ਜੀ ਦੁਆਰਾ ਪਹਿਲੇ ਪੰਜਾਂ ਸੂਬਿਆਂ ਦੀ ਸਥਾਪਨਾ ਦੇ ਬਾਦ ਜਿਹੜੇ ਸੂਬੇ ਥਾਪੇ ਉਹਨਾਂ ਵਿਚ ਆਪਦਾ ਸ਼ੁਮਾਰ ਹੁੰਦਾ ਹੈ।

ਵਿਸਾਖੀ ੧੮੬੩ ਈ. ਦਾ ਮੇਲਾ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ ਜਿਸ ਵਿਚ ਸ. ਨਾਹਰ ਸਿੰਘ ਐਮ.ਏ. ਦੀ ਪੁਸਤਕ "ਨਾਮਧਾਰੀ ਇਤਿਹਾਸ" ਮੁਤਾਬਿਕ 'ਨਾਮਧਾਰੀ ਸਿੰਘਾਂ ਨੇ ਇਕੱਤਰ ਹੋ ਕੇ ਵਿਹਾਰ ਸੁਧਾਰ ਤੇ ਸਮਾਜਕ ਜੀਵਨ ਵਿਚੋਂ ਕੁਰੀਤੀਆਂ ਦੂਰ ਕਰਨ ਲਈ ਵਿਉਂਤਾਂ ਸੋਚੀਆਂ। ਇਕ ਤਜਵੀਜ਼ ਇਹ ਭੀ ਸੀ ਕਿ ਜਾਤਾਂ ਪਾਤਾਂ ਦੇ ਬੰਧਨ ਤੋੜ ਕੇ ਸ਼ਾਦੀਆਂ ਕੀਤੀਆਂ ਜਾਵਣ। ਬਾਹਮਣਾਂ ਵਾਲੀ ਵਿਆਹ ਦੀ ਰੀਤੀ ਨੂੰ ਤੋੜ ਕੇ ਸਿੱਖਾਂ ਦੀ ਗੁਰ ਮਰਯਾਦਾ ਅਨੁਸਾਰ, ਭੈੜੇ ਅਤੇ ਘਰ ਪੱਟੂ ਰਵਾਜਾਂ ਨੂੰ ਹਟਾ ਕੇ, ਥੋੜ੍ਹੇ ਤੋਂ ਥੋੜ੍ਹੇ ਖਰਚ ਵਿਚ ਅਤੇ ਸਿੱਧੇ ਸਾਦੇ ਤਰੀਕੇ ਨਾਲ, ਅਨੰਦ ਕਾਰਜ ਕਰਨ ਦੇ ਫੈਸਲੇ ਹੋਏ। ਜੋਗਾ ਸਿੰਘ ਧੂੜਕੋਟ (ਮੋਗਾ) ਵਾਲੇ ਨੇ ਆਪਣੀ ਪੁੱਤਰੀ ਦਾ ਅਨੰਦ ਕਾਰਜ, ਇਸ ਪ੍ਰਕਾਰ ਕਰਨ ਲਈ ਬੇਨਤੀ ਕੀਤੀ। ਖੋਟਿਆਂ ਵਾਲੇ ਸਮੁੰਦ ਸਿੰਘ ਤੇ ਹੋਰ ਸਾਥੀ ਭੀ ਆਏ ਹੋਏ ਸਨ। ਉਨ੍ਹਾਂ ਕਿਹਾ ਧੂੜਕੋਟ ਛੋਟਾ ਜਿਹਾ ਪਿੰਡ ਹੈ ਅਤੇ ਜੋਗਾ ਸਿੰਘ ਦਾ ਪਿੰਡ ਵਿਚ ਬਹੁਤਾ ਜ਼ੋਰ ਭੀ ਨਹੀਂ। ਜੇ ਕਿਧਰੇ ਬਰਾਦਰੀ ਦਾ ਆਪਸ ਵਿਚ ਝਗੜਾ ਪੈ ਗਿਆ ਯਾ ਬ੍ਰਾਹਮਣਾਂ ਨੇ ਇਸ ਨਵੇਂ ਰਵਾਜ ਦੀ ਵਿਰੋਧਤਾ ਕੀਤੀ, ਤਾਂ ਕੰਮ ਸਿਰੇ ਨਹੀਂ ਚੜ੍ਹਨਾ ਅਤੇ ਲੋਕੀਂ ਹਾਸਾ ਕਰਨਗੇ। ਸਾਡਾ ਪਿੰਡ ਖੋਟੇ ਵੱਡਾ ਪਿੰਡ ਹੈ। ਸਾਡੀ ਬਰਾਦਰੀ ਭੀ ਵੱਡੀ ਹੈ। ਆਲੇ ਦੁਆਲੇ ਦੇ ਪਿੰਡਾਂ ਵਿਚ ਚੱਲਦੇ ਟੱਬਰ ਨਾਮਧਾਰੀ ਹਨ ਅਤੇ ਚੰਗੇ ਧਥਕੇ ਦਬਕੇ ਵਾਲੇ ਬੰਦੇ ਹਨ। ਜੇ ਕੋਈ ਝਗੜਾ ਦੰਗਾ ਹੋਵੇ ਤਾਂ ਅਸੀਂ ਸਾਂਭ ਲਵਾਂਗੇ। ਜੇ ਬ੍ਰਾਹਮਣ... ਬਿਗੜਣਗੇ, ਤਾਂ ਅਸੀਂ ਜਟਕੀ ਵਿਦਿਆ ਵਰਤ ਕੇ ਸੋਟਿਆਂ ਨਾਲ ਸਿੱਧੇ ਕਰ ਲਵਾਂਗੇ। ਜੇ ਅਨੰਦਾਂ ਦਾ ਰਿਵਾਜ ਸਾਡੇ ਪਿੰਡ ਖੋਟੇ ਤੋਂ ਸ਼ੁਰੂ ਕੀਤਾ ਜਾਵੇ ਤਦ ਅਸੀਂ ਜ਼ਿੰਮੇਵਾਰ ਬਣਾਂਗੇ। ਫੈਸਲਾ ਖੋਟਿਆਂ ਦਾ ਹੋਇਆ..."[4]

ਭਾਈ ਸੰਤੋਖ ਸਿੰਘ ਬਾਹੋਵਾਲ ਮੁਤਾਬਿਕ ਜੋਗਾ ਸਿੰਘ ਧੂੜਕੋਟ ਨੇ ੧੮੬੨ ਈ. ਦੀ ਮਾਘੀ ਦੇ ਮੇਲੇ ਸਮੇਂ ਮੁਕਤਸਰ ਵਿਖੇ ਸਤਿਗੁਰੂ ਜੀ ਤੋਂ ਨਾਮ ਦੀ ਦਾਤ ਲਈ ਸੀ। ਧੂੜਕੋਟ ਅਤੇ ਖੋਟੇ ਇਕੋ ਬਾਹਰੇ ਦੇ ਲਾਗੇ ਲਾਗੇ ਹੀ ਪਿੰਡ ਹਨ। ਅਤੇ ਹੁਣ ਜਦੋਂ ਸੰਗਤ ਦੇ ਮਸ਼ਵਰੇ ਤੇ ਸਤਿਗੁਰੂ ਜੀ ਅਨੰਦ ਮਰਿਆਦਾ ਅਰੰਭ ਕਰਨ ਜਾ ਰਹੇ ਸਨ ਤਾ ਇਸ ਵਿਚ ਜੋਗਾ ਸਿੰਘ ਹੋਰਾਂ ਤੋਂ ਇਲਾਵਾ ਸਮੁੰਦ ਸਿੰਘ ਹੋਰਾਂ ਦੀ ਵੀ ਮਹੱਤਵਪੂਰਨ ਭੂਮਿਕਾ ਸੀ। ਸਦੀਆਂ ਤੋਂ ਵਿਆਹ ਦੇ ਲਾਗ ਅਤੇ ਮਰਨੇ ਪਰਨੇ ਦੀਆਂ ਰਸਮਾਂ ਤੇ ਪਲਣ ਵਾਲੇ ਬ੍ਰਾਹਮਣ ਪੁਰੋਹਿਤ ਵਰਗ ਨੂੰ, ਇਸ ਨਵੀਂ ਰਸਮ ਦੇ ਆਰੰਭ ਹੋਣ ਨਾਲ ਆਪਣੀ ਆਮਦਨੀ 'ਤੇ ਵੀ ਅਤੇ ਧਾਰਮਿਕ ਖੇਤਰ ਵਿਚ ਵੀ ਆਪਣੀ ਸਰਦਾਰੀ 'ਤੇ, ਸੱਟ ਵੱਜਦੀ ਨਜ਼ਰ ਆਉਂਦੀ ਸੀ। ਇਸ ਲਈ ਉਹਨਾਂ ਦਾ ਵਿਰੋਧ ਕੁਦਰਤੀ ਸੀ। ਇਸ ਵਿਰੋਧ ਨਾਲ ਸਿੱਝਣ ਦੀ ਵਿਉਹ ਰਚਨਾ ਤਹਿਤ ਹੀ ਸਮੁੰਦ ਸਿੰਘ ਹੋਰਾਂ ਨੇ ਅਨੰਦ ਕਾਰਜਾਂ ਦੀ ਸ਼ੁਰੂਆਤ, ਧੂੜਕੋਟ ਦੀ ਬਜਾਏ ਆਪਣੇ ਪਿੰਡ ਤੋਂ ਹੀ ਕਰਨੀ ਉਚਿਤ ਸਮਝੀ। ਪੰਡਿਤਾਂ ਦੀ ਤਦੋਂਕੀ ਮਨੋਦਸ਼ਾ, ਉਸ ਵੇਲੇ ਦੇ ਪ੍ਰਚਲਿਤ ਲੋਕ ਗੀਤਾਂ ਵਿਚ ਵੀ ਵਿਅਕਤ ਹੁੰਦੀ ਹੈ :

"ਗਈ ਬਾਹਮਣਾਂ, ਤੇਰੇ ਖੀਰ ਹੱਥਾਂ 'ਚੋਂ
ਅੱਗੇ ਤਾਂ ਮਿਲਦੇ ਸੀ ਖੱਦਰ ਪੈਂਸੀਆਂ,
ਹੁਣ ਨਾ ਮਿਲਣੀ ਲੀਰ ਬਾਹਮਣਾ।

੧ ਜੂਨ ੧੮੬੩ ਈ. ਨੂੰ ਸਿਆਹੜ ਪਿੰਡ ਵਿਚ ਸਤਿਗੁਰੂ ਜੀ ਨੇ ਮਾਈਆਂ ਨੂੰ ਅੰਮ੍ਰਿਤ ਛਕਾਇਆ ਅਤੇ ਗੁਰ ਮਰਿਆਦਾ ਧਾਰਨ ਕਰਵਾ ਕੇ ਭਾਈਆਂ ਦੇ ਬਰਾਬਰ ਕਰ ਦਿੱਤਾ। ਧੂੜਕੋਟ ਜੱਗਾ ਸਿੰਘ ਹੋਰਾਂ ਦੇ ਪਿੰਡ ਪਾਠ ਦਾ ਭੋਗ ਪਾ ਕੇ, ਜੋ ਉਹਨਾਂ ਆਪਣੀ ਪੁੱਤਰੀ ਦੇ ਅਨੰਦ ਕਾਰਜ ਵਾਸਤੇ ਰੱਖਿਆ ਸੀ, ੨ ਜੂਨ ਦੀ ਸ਼ਾਮ ਆਪ ਖੋਟੇ ਪਿੰਡ ਵਿਖੇ ਪਹੁੰਚ ਗਏ। ਸ. ਨਾਹਰ ਸਿੰਘ ਐਮ.ਏ. ਲਿਖਦੇ ਹਨ—"ਏਥੇ ਪਹਿਲਾਂ ਤੋਂ ਹੀ ਦੀਵਾਨ ਮਿਥਿਆ ਹੋਵਣ ਦੇ ਕਾਰਨ ਅਤੇ ਵਿਆਹ ਲਈ ਅਨੰਦ ਕਾਰਜ ਦੀ ਰਸਮ ਨੂੰ ਸ਼ੁਰੂ ਹੁੰਦੀ ਵੇਖਣ ਲਈ, ਨਾਮਧਾਰੀ ਸਿੰਘ ਅਤੇ ਇਰਦ ਗਿਰਦ ਦੇ ਲੋਕੀਂ ਚੰਗੀ ਗਿਣਤੀ ਵਿਚ ਪਹੁੰਚੇ ਹੋਏ ਸਨ।

"ਬਾਬੇ ਸਮੁੰਦ ਸਿੰਘ ਦੀ ਲੜਕੀ ਤੇ ਪੋਤਰੀ ਦੇ ਅਨੰਦ ਕਾਰਜਾਂ ਤੋਂ ਬਗੈਰ ੪ ਹੋਰ ਅਨੰਦ ਕਾਰਜ ਜਾਤ ਪਾਤ ਦੇ ਬੰਧਨ ਤੋੜ ਕੇ ਹੋਏ। ਇਕ ਤਰਖਾਣ ਦੀ ਲੜਕੀ ਦਾ ਅਨੰਦ ਰੋੜਿਆਂ ਦੇ ਲੜਕੇ ਨਾਲ ਹੋਇਆ। ਇਸ ਨਵੀਂ ਮਰਿਆਦਾ ਨੂੰ ਦੇਖ ਕੇ ਲੋਕੀਂ ਹੈਰਾਨ ਹੋ ਗਏ। ਬਾਬਾ ਸਮੁੰਦ ਸਿੰਘ ਦੇ ਪ੍ਰੋਹਿਤ ਬ੍ਰਾਹਮਣਾਂ ਅਤੇ ਹੋਰ ਪਿੰਡ ਦੇ ਬ੍ਰਾਹਮਣਾਂ ਨੇ ਧਮਕੀ ਦਿੱਤੀ ਕਿ ਜੇ ਵਿਆਹ ਸਨਾਤਨੀ ਰੀਤੀ ਤੋਂ ਬਗੈਰ ਕਿਸੇ ਹੋਰ ਰੀਤੀ ਨਾਲ ਕੀਤੇ, ਤਦ ਉਹ ਚਿਤਾ ਬਣ ਕੇ ਜਲ ਕੇ ਮਰ ਜਾਣਗੇ ਅਤੇ ਇਸ ਦਾ ਪਾਪ, ਗੁਰੂ ਰਾਮ ਸਿੰਘ ਜੀ ਅਤੇ ਜੱਟ ਜਜਮਾਨਾਂ ਸਿਰ ਹੋਵੇਗਾ। ਸਮਝਾਉਣ ਤੇ ਜਦ ਬ੍ਰਾਹਮਣਾਂ ਨੇ ਜ਼ਿਦ ਕੀਤੀ ਤਾਂ ਸਿੰਘ ਭੀ ਅੱਗੋਂ ਤੱਤੇ ਹੋ ਗਏ। ਬ੍ਰਾਹਮਣਾਂ ਨੇ ਸਿਰ ਚੜ੍ਹ ਕੇ ਮਰਨ ਅਤੇ ਪਾਪ ਚੜ੍ਹਾਉਣ ਵਾਲੀ ਧਮਕੀ ਸਫਲ ਨਾ ਹੁੰਦੀ ਦੇਖ ਕੇ ਹੁਣ ਸਰਕਾਰ ਪਾਸ ਇਹਨਾਂ ਦੀ ਸ਼ਿਕਾਇਤ ਕਰਨ ਦਾ ਆਸਰਾ ਤਕਿਆ। ਬ੍ਰਾਹਮਣ ਅਤੇ ਪਿੰਡ ਦੇ ਸਾਰੇ ਲਾਗੀ ਇਸ ਨਵੇਂ ਰਿਵਾਜ ਤੋਂ ਬਹੁਤ ਦੁਖੀ ਸਨ, ਕਿਉਂਕਿ ਇਸ ਤਰੀਕੇ ਦੇ ਵਿਆਹ ਦਾ ਰਿਵਾਜ ਚੱਲਣ ਨਾਲ, ਉਨ੍ਹਾਂ ਦੀ ਬਿਰਤ, ਲਾਗ ਅਤੇ ਸਾਰੀ ਆਮਦਨੀ ਮਾਰੀ ਜਾਂਦੀ ਸੀ। ਇਸ ਲਈ ਉਨ੍ਹਾਂ ਪਿੰਡ ਦੇ ਚੌਕੀਦਾਰ ਨੂੰ ਚੁੱਕ ਕੇ ਬਾਘੇ ਪੁਰਾਣੇ ਦੇ ਥਾਣੇ ਇਹ ਰਿਪੋਰਟ ਦਵਾਈ ਕਿ "ਦੋ ਤਿੰਨ ਦਿਨ ਤੋਂ (ਗੁਰੂ) ਰਾਮ ਸਿੰਘ ਅਤੇ ਉਸਦੇ ੫੦੦ ਅਨੁਯਾਈ ਖੋਟੇ ਪਿੰਡ ਇਕੱਠੇ ਹੋਏ ਹਨ ਅਤੇ ਉਨ੍ਹਾਂ ਦੇ ਚਾਲੇ ਵੱਖਰੇ ਜਿਹੇ ਹੀ ਜਾਪਦੇ ਸਨ। ਉਹ ਸਰਕਾਰ ਵਿਰੁੱਧ ਗੱਲਾਂ ਕਰਦੇ ਹਨ, ਉਹ ਕਹਿੰਦੇ ਹਨ ਕਿ ਛੇਤੀ ਹੀ ਸਾਰਾ ਮੁਲਕ ਉਨ੍ਹਾਂ ਦਾ ਹੋ ਜਾਵੇਗਾ। ਉਨ੍ਹਾਂ ਪਿਛੇ ਸਵਾ ਲੱਖ ਆਦਮੀ ਹੋਵੇਗਾ। ਮਾਮਲੇ ਵਜੋਂ ਉਹ ਕਿਸਾਨਾਂ ਤੋਂ ਸਿਰਫ ਪੈਦਾ ਦਾ ਪੰਜਵਾਂ ਹਿੱਸਾ ਹੀ ਲਿਆ ਕਰਨਗੇ।"[5]

ਪਹਿਲਾਂ ਇਕ ਹਵਾਲਦਾਰ, ਫਿਰ ਫੀਰੋਜ਼ਪੁਰ ਦਾ ਸਹਾਇਕ ਪੁਲਿਸ ਕਪਤਾਨ ਅਤੇ ਅਖੀਰ ਵਿਚ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਥਾਮਸ ਵੀ ਖੋਟੇ ਪੁੱਜਾ। ਪਹਿਲੇ ਅਫਸਰਾਂ ਜਿਉਂ ਉਸ ਵੀ ਖੋਟੇ ਤੇ ਆਸ ਪਾਸ ਦੇ ਪਿੰਡਾਂ ਦੇ ਲੰਬੜਦਾਰਾਂ ਦੇ ਬਿਆਨ ਲਏ। ਲਾਟ ਪੰਜਾਬ ਦੇ ਹੁਕਮਾਂ ਮੁਤਾਬਿਕ ਸਤਿਗੁਰੂ ਰਾਮ ਸਿੰਘ ਨੂੰ ਫੀਰੋਜ਼ਪੁਰ ਜ਼ਿਲ੍ਹੇ ਵਿਚ ਦੀਵਾਨ ਲਾਉਣ ਦੀ ਮਨਾਹੀ ਕਰ ਦਿੱਤੀ ਅਤੇ ਥਾਣਿਉਂ ਥਾਣੀ ਭੈਣੀ ਸਾਹਿਬ ੧੪ ਜੂਨ ਤੱਕ ਪਹੁੰਚਾ ਦਿੱਤਾ। ਜਿੱਥੇ ਪੁਲਿਸ ਦੀ ਨਿਗਰਾਨੀ ਸ਼ੁਰੂ ਕਰਕੇ ਅਗਲੇ ਸਾਢੇ ਕੁ ਤਿੰਨ ਸਾਲਾਂ ਤੱਕ, ਆਪ ਨੂੰ ਭੈਣੀ ਸਾਹਿਬ ਹੀ ਨਜ਼ਰਬੰਦ ਰੱਖਿਆ। ਖੋਟਿਆਂ ਦੀ ਇਸ ਸੁਧਾਰਕ ਘਟਨਾ ਦਾ ਕਿੰਨਾ ਤਿੱਖਾ ਸਿਆਸੀ ਪ੍ਰਤੀਕਰਮ ਹੋਇਆ।

ਉਪਰੋਕਤ 'ਅਨੰਦ ਕਾਰਜ' ਮਰਿਆਦਾ ਦੇ ਅਰੰਭ ਬਾਰੇ ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਮਹਾਂਕਾਵਿ ਵਿਚ ਇਉਂ ਲਿਖਦੇ ਹਨ—

"ਸਭ ਤੋਂ ਪਹਿਲਾ ਇਹ ਸੀ, ਗੁਰੂ-ਮਤ ਦਾ ਵਿਆਹ
ਰੀਤ ਚਲਾਈ ਧਰਮ ਦੀ ਸਤਿਗੁਰੂ ਸ਼ਾਹਨਸ਼ਾਹ
ਇਸ ਤੋਂ ਪਹਿਲਾਂ ਕਿਸੇ ਦਾ, ਹੋਇਆ ਨਹੀਂ ਅਨੰਦ
ਗੁਰੂਮਤ ਪ੍ਰਾਰੰਭ ਕਰ, ਮਨਮਤ ਕੀਤੀ ਬੰਦ
ਮੇਲਿਆਂ ਵਿਚ ਅਨੰਦ ਦੀ, ਏਥੋਂ ਤੋਰੀ ਕਾਰ
ਵੇਦੀ ਹਵਨ ਰਚਾ ਗੁਰ, ਲਾਵਾਂ ਪੜ੍ਹੀਆਂ ਚਾਰ
ਸਮੁੰਦ ਸਿੰਘ ਦੀ ਪੁਤਰੀ, ਪੋਤਰੀ ਦਾ ਅਨੰਦ
ਕਰ ਕੇ ਸਤਿਗੁਰੂ ਚਾੜ੍ਹਿਆ, ਗੁਰੂਮਤ ਦਾ ਚੰਦ
ਬਿਨ ਘੁੰਡ ਕੱਢੇ ਆਈਆਂ, ਕੁੜੀਆਂ ਵਿਚ ਦੀਵਾਨ
ਗੁਰੂਮਤ ਕੀਤੀ ਦੇਸ਼ ਵਿਚ, ਸਤਿਗੁਰੂ ਨੇ ਪਰਧਾਨ
ਹੋਏ ਮੇਲੇ ਏਸ ਵਿਚ, ਛੇ ਅਨੰਦ ਦੇ ਕਾਜ
ਰੀਤੀ ਤੋਰੀ ਸਤਿਜੁਗੀ, ਆਪ ਗਰੀਬ ਨਿਵਾਜ
ਬ੍ਰਾਹਮਣ ਸਦੇ ਕੋਈ ਨਾ, ਦਿਲ ਤੋਂ ਦਏ ਉਤਾਰ
ਰੀਤਾਂ ਰਸਮਾਂ ਉਨ੍ਹਾਂ ਦੀਆਂ, ਦਿੱਤੀਆਂ ਸਭ ਵਿਸਾਰ"[6]

ਖੋਟਿਆਂ ਵਿਚ ਸੂਬਾ ਜੀ ਦੀ ਪੁੱਤਰੀ ਅਤੇ ਪੋਤਰੀ ਦੋਹਾਂ ਦੇ ਅਨੰਦ ਕਾਰਜ ਹੋਣ ਦਾ ਵਰਣਨ, ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਉਹਨਾਂ ਦੁਆਰਾ ਲਿਖਤ ਪੁਸਤਕਾਂ ਵਿਚ ਮਿਲਦਾ ਹੈ। ਪਰ ਇਸ ਤੋਂ ਸਰਕਾਰੀ ਰੀਕਾਰਡ ਮੁਤਾਬਿਕ ਉਹਨਾਂ ਦੀ ਉਮਰ ਦਾ ਕਿਆਸ ਜਾਂ ਜਨਮ ਤਿਥੀ ੧੮੨੫ ਤੋਂ ੩੦ ਈ. ਦੇ ਵਿਚਾਲੇ ਗ਼ਲਤ ਸਿੱਧ ਹੁੰਦੀ ਹੈ। ਇਸ ਲਈ ਇਹ ਤੇ ਸੋਚਿਆ ਨਹੀਂ ਜਾ ਸਕਦਾ ਕਿ ਸਤਿਗੁਰੂ ਜੀ ਆਪਣੀ ਸਿੱਖਿਆ ਦੇ ਉਲਟ ੧੫-੧੬ ਸਾਲਾਂ ਤੋਂ ਘੱਟ ਉਮਰ ਦੀਆਂ ਲੜਕੀਆਂ ਦਾ ਅਨੰਦ ਕਾਰਜ ਕਰਨਾ ਮੰਨਿਆ ਹੋਵੇ। ਹੁਣ ਤਿੰਨ ਪੀੜ੍ਹੀਆਂ ਦੀ ਉਮਰ, ਔਸਤ ੧੮-੨੦ ਸਾਲ ਇਕ ਪੀੜ੍ਹੀ ਦੇ ਜੋੜ ਕੇ ਸੂਬਾ ਜੀ ੧੮੬੩ ਈ. ਵਿਚ ੫੪ ਤੋਂ ੬੦ ਸਾਲ ਦੇ ਦਰਮਿਆਨ ਹੋਣੇ ਚਾਹੀਦੇ ਹਨ। ਇਹ ਵੀ ਸੰਭਵ ਨਹੀਂ ਜਾਪਦਾ ਕਿਉਂ ਜੁ ਉਮਰ ਦੇ ਮੁਤਾਬਿਕ ਕਿਸੇ ਨੂੰ ੫-੧੦ ਸਾਲ ਤੋਂ ਵੱਧ ਘੱਟ ਦਾ ਟਪਲਾ ਨਹੀਂ ਲੱਗ ਸਕਦਾ। ਸੋ ਦੋ ਹੀ ਗੱਲਾਂ ਹੋ ਸਕਦੀਆਂ ਹਨ ਜਾਂ ਤਾਂ ਸੂਬਾ ਜੀ ਦੀ ਪੋਤਰੀ ਉਹਨਾਂ ਦੀ ਆਪਣੀ ਨਾ ਹੋ ਕੇ ਭਾਈ ਦੀ ਪੋਤਰੀ ਹੋਵੇ ਤੇ ਜਾਂ ਫਿਰ ਸਾਨੂੰ ਸੂਬਾ ਜੀ ਦਾ ਜਨਮ ਵਰ੍ਹਾ ਪਿੱਛੇ ਲੈ ਜਾ ਕੇ ੧੮੧੦ ਤੋਂ ੧੫ ਈ. ਦੇ ਵਿਚਾਲੇ ਮੰਨਣਾ ਪਵੇਗਾ। ਸੋ ਸਾਨੂੰ ਆਪਣੇ ਇਤਿਹਾਸ ਪ੍ਰਤੀ ਜ਼ਿਆਦਾ ਸਜਗ ਹੋਣ ਦੀ ਵੀ ਜ਼ਰੂਰਤ ਹੈ ਜੋ ਇਸ ਪ੍ਰਸੰਗ ਵਿਚੋਂ ਸਪੱਸ਼ਟ ਹੁੰਦੀ ਹੈ। ਖ਼ੈਰ ਕੁਝ ਵੀ ਹੋਵੇ, ਸੂਬਾ ਸਮੁੰਦ ਸਿੰਘ ਹੋਰਾਂ ਦਾ ਵੱਡਾ ਇਤਿਹਾਸਕ ਕਾਰਨਾਮਾ, ਗੁਰਮਤਿ ਅਨੁਸਾਰ, ਸਤਿਗੁਰੂ ਜੀ ਦੇ ਹੁਕਮ ਮੁਤਾਬਿਕ ਅਨੰਦ ਮਰਿਆਦਾ ਅਰੰਭ ਕਰਨ ਵਿਚ, ਮੋਢੀ ਯੋਗਦਾਨ ਕਰਤਿਆਂ ਵਾਲਾ ਵੀ ਹੈ ਅਤੇ ਵਿਪਰੀਤ ਪ੍ਰਸਥਿਤੀਆਂ ਨੂੰ ਆਪਣੇ

ਅਨੁਕੂਲ ਢਾਲਣ ਦਾ ਖਾੜਕੂ ਜੇਰਾ ਵੀ ਉਹਨਾਂ ਦੇ ਦਬੰਗ ਸੁਭਾਉ ਦਾ ਜ਼ਰੂਰੀ ਅੰਗ ਸੀ।

ਇਸ ਤੋਂ ਬਾਅਦ ਜਦੋਂ ਆਪ ਜੀ ਨੂੰ ਸੂਬਾ ਥਾਪਿਆ ਗਿਆ ਤਾਂ ਫੀਰੋਜ਼ਪੁਰ ਜ਼ਿਲ੍ਹੇ ਵਿਚ ਨਾਮਧਾਰੀ ਮੱਤ ਦੇ ਪ੍ਰਚਾਰ ਦੀ ਜ਼ਿੰਮੇਵਾਰੀ ਕੁਝ ਹੋਰਨਾਂ ਸੂਬਿਆਂ ਦੇ ਨਾਲ ਆਪ ਨੂੰ ਵੀ ਸਉਂਪੀ ਗਈ। ਆਪ ਤੋਂ ਇਲਾਵਾ ਸੂਬਾ ਜਵਾਹਰ ਸਿੰਘ, ਸੂਬਾ ਨਰਾਇਣ ਸਿੰਘ, ਸੂਬਾ ਮਲੂਕ ਸਿੰਘ ਅਤੇ ਸੂਬਾ ਮਾਨ ਸਿੰਘ ਹੋਰਾਂ ਦੇ ਜ਼ਿੰਮੇ ਵੀ ਫੀਰੋਜ਼ਪੁਰ, ਮੁਕਤਸਰ ਆਦਿ ਇਲਾਕੇ ਲਾਏ ਗਏ ਸਨ। ਬੇਸ਼ਕ ਕੂਕਾ ਅੰਦੋਲਨ ਦੇ ਕਲੇਵਰ ਵਿਚ ਅਟਕ ਤੋਂ ਜਮਨਾ ਤੱਕ ਦਾ ਸਾਰਾ ਇਲਾਕਾ ਹੀ ਆ ਜਾਂਦਾ ਸੀ ਫਿਰ ਵੀ ਇਸ ਦੀ ਚੜ੍ਹਤ ਫੀਰੋਜ਼ਪੁਰ ਜ਼ਿਲ੍ਹਾ, ਲੁਧਿਆਣਾ ਜ਼ਿਲ੍ਹਾ ਅਤੇ ਫੂਲਕੀਆਂ ਰਿਆਸਤਾਂ ਦੇ ਇਲਾਕੇ ਵਿਚ ਮਿਸਾਲੀ ਸੀ। ਗਿਣਤੀ ਦੇ ਪੱਖੋਂ ਨਾਮਧਾਰੀਆਂ ਦੇ ਸਭ ਤੋਂ ਵੱਧ ਪਿੰਡ ਭਾਵੇਂ ਸਿਆਲਕੋਟ ਜ਼ਿਲ੍ਹੇ ਵਿਚ ਸਨ, ਜੋ ਅੱਜਕਲ੍ਹ ਪੱਛਮੀ ਪੰਜਾਬ ਵਿਚ ਚਲਾ ਗਿਆ ਹੈ, ਪ੍ਰੰਤੂ ਅੰਦੋਲਨ ਦੀ ਪ੍ਰਹਾਰਕ ਸ਼ਕਤੀ ਦਾ ਜ਼ਿਆਦਾ ਪ੍ਰਗਟਾਵਾ ਮਾਲਵੇ ਵਿਚ ਹੀ ਹੋਇਆ। ਸੂਬਾ ਸਮੁੰਦ ਸਿੰਘ ਤੇ ਹੋਰ ਉੱਪਰ ਵਰਣਿਤ ਸੂਬਿਆਂ ਦੇ ਕੰਮ ਸਦਕਾ ਹੀ ਫੀਰੋਜ਼ਪੁਰ ਜ਼ਿਲ੍ਹੇ ਦੇ ੮੮ ਪਿੰਡਾਂ ਵਿਚ ਨਾਮਧਾਰੀ ਸਿੰਘਾਂ ਦੀ ਵੱਸੋਂ ਪਾਈ ਜਾਂਦੀ ਸੀ। ਸੂਬਾ ਸਮੁੰਦ ਸਿੰਘ ਨਾਲ ਸੰਬੰਧਿਤ ਪੁਲਿਸ ਥਾਣਾ ਨਿਹਾਲ ਸਿੰਘ ਵਾਲਾ ਦੀ ਹਦੂਦ ਵਿਚ ਬਿਲਾਸਪੁਰ, ਬੁਰਜ ਹਮੀਰਾ, ਭਾਗੀਕੇ, ਦੀਨਾ, ਧੂੜਕੋਟ, ਹਿੰਮਤਪੁਰਾ, ਖੋਟੇ, ਲੋਪੋ, ਨੰਗਲ, ਪਿੱਥੋਕੀ,ਰਾਓਕੇ ਖੁਰਦ, ਰਣੀਆਂ, ਰੌਂਤਾ, ਸੈਦੋਕੀ, ਤਖਤੂਪੁਰਾ ਆਦਿ ੧੫ ਪਿੰਡਾਂ ਵਿਚ ਵੀ ਲੋਕ ਕੂਕੇ ਸਿੰਘ ਸਜ ਚੁੱਕੇ ਸਨ।[7]

ਅਗਲੇਰੇ ਸਮੇਂ ਵਿਚ ਭਾਵੇਂ ਸੂਬਾ ਜੀ ਆਪਣੀ ਜ਼ਿੰਮੇਵਾਰੀ ਤਨਦੇਹੀ ਨਾਲ ਨਿਭਾਹੁੰਦੇ ਰਹੇ ਪਰ ਉਹਨਾਂ ਦਾ ਉੱਲੇਖ ਸਾਡੇ ਇਤਿਹਾਸ ਦੀ ਕਿਸੇ ਵਰਣਨਯੋਗ ਘਟਨਾ ਨਾਲ ਸੰਨ ੧੮੭੮ ਈ. ਵਿਚ ਹੀ ਮਿਲਦਾ ਹੈ, ਜਦੋਂ ਉਹ ਰੰਗੂਨ ਵਿਚ ਨਜ਼ਰਬੰਦ ਆਪਣੇ ਇਸ਼ਟ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਪੁੱਜਦੇ ਹਨ। ਇਸ ਯਾਤਰਾ ਤੋਂ ਪਹਿਲਾਂ ਉਹ ਗੁਰੂ ਹਰੀ ਸਿੰਘ ਜੀ ਪਾਸੋਂ ਪ੍ਵਾਨਗੀ ਲੈਣ ਲਈ, ਸ੍ਰੀ ਭੈਣੀ ਸਾਹਿਬ ਪੁੱਜਦੇ ਹਨ। ਉਹਨਾਂ ਦੇ ਨਾਲ ਸੂਬਾ ਸਰਮੁਖ ਸਿੰਘ ਲੱਲੂਵਾਲ, ਰਿਆਸਤ ਪਟਿਆਲਾ (ਹੁਣ ਜ਼ਿਲ੍ਹਾ ਮਾਨਸਾ) ਅਤੇ ਭਾਈ ਗੁਰਦਿੱਤ ਸਿੰਘ ਕੋਟਧਰਮੂ (ਮਾਨਸਾ) ਵੀ ਇਸ ਬਿਖਮ ਮਾਰਗ ਵਾਲੀ ਯਾਤਰਾ ਦੇ ਪਾਂਧੀ ਬਣਦੇ ਹਨ। ਸੂਬਾ ਸਰਮੁਖ ਸਿੰਘ ਵੀ ਸਤਿਗੁਰੂ ਜੀ ਦੁਆਰਾ ਸਥਾਪਿਤ ਪਹਿਲੇ ਬਾਈ ਸੂਬਿਆਂ ਵਿਚੋਂ ਇਕ ਸਨ। ਉਹਨਾਂ ਦੀ ਪੋਤਰੀ ਭਾਈ ਗੁਰਦਿੱਤ ਸਿੰਘ ਹੋਰਾਂ ਦੇ ਲੜਕੇ ਬਿਸ਼ਨ ਸਿੰਘ ਨਾਲ ਵਿਆਹੀ ਸੀ। ਇਸਬੀਬੀ ਦਾ ਸਹੁਰਿਆਂ ਦਾ ਨਾਮ ਸਾਹਿਬ ਕੌਰ ਸੀ ਅਤੇ ਮਹਾਰਾਜ ਜੰਗ ਸਿੰਘ, ਕੋਟਧਰਮੂ ਵਿਖੇ ਇਸੇਬੀਬੀ ਦੇ ਦੁੱਧ ਤੇ ਪਲੇ ਸਨ। ਇਸੇ ਲਈ ਤਿੰਨਾਂ ਮੇਲੀਆਂ ਦਾ ਇਹ ਸੰਗ ਬਣਿਆ। ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਉਹਨਾਂ ਨੂੰ ਕੀ ਕੀ ਪਾਪੜ ਵੇਲਣੇ ਪਏ, ਭੇਸ ਵਟਾਉਣੇ ਪਏ, ਰੰਗ ਬਦਲਣੇ ਪਏ, ਇਸ ਦਾ ਬੜਾ ਸਜੀਵ ਚਿਤਰਣ ਸੰਤ ਬਾਵੇਹਾਲ ਦੇ ਗ੍ਰੰਥ ਦੇ ਦੂਜੇ ਭਾਗ ਵਿਚ ਮਿਲਦਾ ਹੈ—

"ਕੁਝ ਹੋਰ ਸਿੰਘ ਚਲੇ ਹੈ ਸਤਿਗੁਰੂ ਦੇ ਦਰਸ਼ਨ ਕਰਨ। ਪਹਿਲੇ ਰਾਮਦਾਸਪੁਰੇ ਆਏ, ਦਰਸਨ ਕੀਤਾ ਗੁਰੂ ਜੀ ਕਾ। ਆਗਿਆ ਲੈ ਕੇ ਖੁਸ਼ੀਆਂ ਲੈ ਕੇ ਚੱਲੇ ਹੈ, ਸਰਮੁਖ ਸਿੰਘ ਲੱਲੂਵਾਲੇ ਕਾ, ਸਮੁੰਦ ਸਿੰਘ ਖੋਟਿਆਂ ਕਾ, ਗੁਰਦਿਤ ਸਿੰਘ ਧਰਮੂਕੋਟੀਆ, ਇਹ ਤਿੰਨ ਗਏ। ਕਲਕੱਤਿਉਂ ਜਹਾਜ ਪਰ ਚੜ੍ਹੇ ਰੰਗੂਨ ਜਾਇ ਉਤਰੇ। ਠਾਕਰਵਾੜੀ ਮੇਂ ਜਾਇ ਡੇਰਾ ਕੀਤਾ। ਪੋਹ ਕਾ ਮਹੀਨਾ ਪੂਰੇ ਹੁੰਦੇ ਮਾਘੀ ਵਾਲੇ ਦਿਨ ਜਾਇ ਪੁੱਜੇ। ਸਰਮੁਖ ਸਿੰਘ ਤੇ ਗੁਰਦਿੱਤ ਸਿੰਘ ਦੋਵੇਂ ਗਏ ਬੰਗਲਾ ਦੇਖਣ। ਸੰਗਰਾਂਦ ਵਾਲੇ ਦਿਨ ਜਾਇ ਦਰਸਨ ਕੀਤਾ। ਕੋਲੋਂ ਦੀ ਲੰਘਨ ਲੱਗੇ ਤੇ ਸਿੰਘਾਂ ਨੇ ਕਿਹਾ ਕਿ ਬਖਸ਼ ਲਵੋ ਗੁਰੂ ਜੀ ਬਖਸ਼ ਲਵੋ। ਫੇਰ ਮੁੜ ਕੇ ਕਹਿਆ ਕੇ ਮਹਾਂਪਾਪੀ ਹੈਂ ਤੇਰੇ ਦੁਆਰੇ ਆਏ ਹੈਂ ਬਖਸ਼ ਲੈ। ਨਾਨੂੰ ਸਿੰਘ ਨੇ ਪੁੱਛਿਆ ਤੁਸੀਂ ਕੇੜੇ ਕੇੜੇ ਹੋ। 'ਗੁਰਦਿਤ ਸਿੰਘ ਧਰਮੂਕੋਟੀਆ, ਸਰਮੁਖ ਸਿੰਘ ਲੱਲੂਵਾਲੇ ਕਾ, ਸਮੁੰਦ ਸਿੰਘ ਖੋਟਿਆਂ ਕਾ ਤੁਰੇ ਜਾਂਦੇ ਈ ਬਚਨ ਕੀਤਾ ਕਿਉਂਕਿ ਸੰਤਰੀ ਨਾ ਦੇਖ ਸੁਨ ਲਵੇ ਜੋ ਏਹਨਾਂ ਕੇ ਮੇਲੀ ਹੈ। ਨਾਨੂੰ ਸਿੰਘ ਨੇ ਕਿਹਾ ਕਿ ਭੇਖ ਬਦਲਾਇ ਲਵੋ, ਕਾਲੇ ਪੀਲੇ ਕੱਪੜੇ ਕਰ ਲਵੋ। ਸ੍ਰੀ ਸਤਿਗੁਰੂ ਜੀ ਕਾ ਦੀਦਾਰ ਕੀਤਾ। ਕੁਰਸੀ ਪਰ ਸੇ ਉਠਕੇ ਆਇ ਗਏ। ਲੀਰ ਵਿਚ ਅਰਦਾਸ ਪਾਇਕੇ ਨਾਲ ਬੱਟਾ ਬੰਨ੍ਹ ਕੇ ਅੰਦਰ ਸੁੱਟੀ। ਗਾਗਰ ਪਰ ਗੜਵੇ ਨੂੰ ਜਾਇ ਲੱਗੀ। ਸਿੰਘ ਡੇਰੇ ਮੁੜ ਆਏ ਸਾਰਾ ਹਾਲ ਸਮੁੰਦ ਸਿੰਘ ਨੂੰ ਸੁਣਾਇਆ। ਅਗਲੇ ਦਿਨ ਫੇਰ ਗਏ ਕਾਲਾ ਬਾਣਾ ਸਰਮੁਖ ਸਿੰਘ ਦਾ ਸੀ, ਕਹਾ ਕਿ ਲਾਖਾ ਬੇਨਤੀਆਂ ਕਰਦਾ ਹੈ। ਸਮੁੰਦ ਸਿੰਘ ਵੱਲ ਦੇਖ ਕੇ ਮੁਸਕਰਾਏ। ਲਾਲ ਬਾਣਾ ਗਿੱਚੀ ਪਿਛੇ ਜੂੜਾ ਸੀਸ ਪਰ ਪੁਰਾਣੀ ਲੀਰ ਬੱਧੀ ਹੋਈ ਹੈ। ਤੇੜ ਧੋਤੀਆਂ ਪੈਰਾਂ ਥੀਂ ਨੰਗੇ ਹੈਂ। ਨਾਮ ਰਤੇ ਦਰਵੇਸ਼ ਭਏ। ਤੂੰ ਸਾਹਿਬ ਹਉ ਸਾਂਗੀ ਤੇਰਾ।

"ਬਚਨ ਕੀਤਾ ਦੇਵੋ ਖਵਰ ਲੰਗਰ ਕੀ। ਬਾਬੇ (ਸਮੁੰਦ ਸਿੰਘ ਸੂਬਾ) ਨੇ ਕਹਾ ਜੀ ਆਪ ਦੀ ਕਿਰਪਾ ਕਰਕੇ ਬੜਾ ਅਨੰਦ ਹੋਇ ਰਿਹਾ ਹੈ। ਲੰਗਰ ਬੜਾ ਚੱਲਦਾ ਹੈ, ਗਰੀਬ ਲੋਕ ਭੀ ਤੇ ਬਡੇ ਲੋਕ ਭੀ ਚਾਰ ਬਰਨ ਵਾਸਤੇ ਅਨੰਦ ਗੁਜਰਦਾ ਹੈ।... ਦੀਨ ਦਿਆਲ ਜੀ ਬਚਨ ਕੀਤਾ ਭਾਈ ਹਰੀ ਸਿੰਘ ਨੂੰ ਕਹਿਣਾ-ਮੋਟਾ ਪ੍ਰਸਾਦਾ ਕਰੜਾ ਦਾਲਾ ਹੋਵੇ ਜਿਹੜਾ ਪ੍ਰਸਾਦੇ ਉੱਤੇ ਪੈ ਜਾਵੇ। ਪ੍ਰਸਾਦੇ ਦੇ ਉੱਤੇ ਪਾਇਕੇ ਫੜਾਇ ਦਈਦਾ ਹੈ। ਸੰਤਰੀ ਮਲੋਨੀ ਵਾਲਾ ਸੀ ਕਿਉਂਕਿ ਜੋ ਪਦਾਰਥ ਸੀ ਸੰਤਰੀਆਂ ਕੋ ਛਕਾਇ ਦੇਂਦੇ ਹੈ। ਬਚਨ ਹੋਇਆ ਭਾਈ ਏਥੇ ਇਹ ਹੁਕਮ ਹੈ ਏਧੇ ਸਾਹਮਣੇ ਨਾ ਕੋਈ ਖੜ੍ਹਾ ਹੋਵੇ ਨਾ ਗੱਲ ਕਰੇ ਨਾ ਕੋਈ ਬਾਹਰੋਂ ਅੰਦਰ ਕੁਝ ਸੁੱਟੇ ਅਤੇ ਜੇ ਕੋਈ ਏਉਂ ਕਰੇ ਉਸਕੋ ਕੈਦ ਕਰਨਾ। ਦੋਹੀਂ ਪਾਸੀਂ ਡਵਲ ਪੇਹਰਾ ਹੈ। ਰਾਤ ਨੂੰ ਗੋਰਿਆਂ ਕਾ ਪੇਹਰਾ ਹੈ। ਬੜੀ ਕਰੜਾਈ ਕੀਤੀ ਹੈ। ਹੁਕਮਨਾਮਾ ਸੁਟ ਦੀਆ, ਲਿਆਇਕੇ ਪੜਿਆ।"[8]

ਕੂਕਾ ਮੂਵਮੈਂਟ (ਫਰੀਡਮ ਸਟਰਗਲ ਇਨ ਪੰਜਾਬ) ਪੁਸਤਕ ਦੇ ਸਰਕਾਰੀ ਦਸਤਾਵੇਜ਼ਾਂ ਮੁਤਾਬਿਕ, ਇਕ ਈਸ਼ਰ ਸਿੰਘ ਰਾਮਦਾਸੀਆ ਜੋ ਪੁਲੀਸ ਦਾ ਮੁਖਬਰ ਸੀ ਅਤੇ ਡੇਰੇ ਸ੍ਰੀ ਭੈਣੀ ਸਾਹਿਬ ਰਹਿੰਦਾ ਸੀ, ਉਸ ਪਾਸੋਂ ਪੁਲੀਸ ਕਪਤਾਨ ਵਾਰਬਰਟਨ ਨੂੰ, ੧੯ ਅਕਤੂਬਰ ੧੮੭੮ ਈ. ਨੂੰ ਸੂਬਾ ਸਮੁੰਦ ਸਿੰਘ ਹੋਰਾਂ ਨੇ ਜਨਵਰੀ ੧੮੭੮ ਈ. ਵਿਚ ਗੁਰੂ ਦਰਸ਼ਨਾਂ ਸਮੇਂ ਜੋ ਹੁਕਮ ਨਾਮਾ ਰੰਗੂਨ ਤੋਂ ਲਿਆਂਦਾ ਸੀ, ਉਸ ਦੀ ਨਕਲ

ਪ੍ਰਾਪਤ ਹੋਈ ਸੀ ਜਿਸ ਹੁਕਮਨਾਮੇ ਦਾ ਵਾਰਬਰਟਨ ਦੁਆਰਾ ਕੀਤਾ ਅੰਗਰੇਜ਼ੀ ਅਨੁਵਾਦ ਉਪਰੋਕਤ ਪੁਸਤਕ ਦੇ ਪੰਨਾ ੪੦ ਤੋਂ ੪੨ ਤੱਕ ਮੌਜੂਦ ਹੈ। ਕਿਉਂਕਿ ਬਡਤੀਰਥ-ਹਰੀਪੁਰਾ ਪਿੰਡ ਜੋ ਅਬੋਹਰ ਦੇ ਪਾਸ ਹੈ, ਉਥੋਂ ਜੋ ਸਾਖੀਆਂ ਦੀ ਪੁਸਤਕ ਇਕ ਲੋਹੇ ਦੇ ਟਰੰਕ ਵਿਚੋਂ ਕੁਝ ਹੋਰਨਾਂ ਪਵਿੱਤਰ ਵਸਤੂਆਂ ਸਮੇਤ ਤਲਾਬ ਖੁਦਾਈ ਸਮੇਂ ਅਕਤੂਬਰ ੧੯੭੬ ਈ. ਵਿਚ ਇਕ ਚਰਨਦਾਸ ਨਾਮੀ ਸਾਧ ਨੂੰ ਪ੍ਰਾਪਤ ਹੋਈ। ਇਸ ਵਿਚ ਲਿਖਿਆ ਸੀ ਕਿ ਜਦੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਢਾਈ ਲੱਖ ਪਾਠ ਹੋ ਜਾਣਗੇ ਤਾਂ ਗੁਰੂ ਜੀ ਦੇ ਦਰਸ਼ਨ ਸੰਗਤ ਨੂੰ ਹੋਣਗੇ। ਇਸ ਲਈ ਸਵਾ ਸੌ ਅਖੰਡ ਪਾਠ ਤਖਤੂਪੁਰਾ (ਮੋਗਾ) ਵਿਖੇ ਸੂਬਾ ਸਮੁੰਦ ਸਿੰਘ ਜੀ ਨੇ ਗੁਰੂ ਦਰਸ਼ਨਾਂ ਨਮਿਤ ਕਰਵਾਏ ਸਨ, ਇਸ ਦਾ ਵਿਸ਼ੇਸ਼ ਉੱਲੇਖ ਸਤਿਗੁਰੂ ਜੀ ਆਪਣੇ ਹੁਕਮਨਾਮੇ ਵਿਚ ਕਰਕੇ, ਸੂਬਾ ਜੀ ਨੂੰ ਖੁਸ਼ੀਆਂ ਬਖਸ਼ਦੇ ਹਨ ਅਤੇ ਆਪਣੇ ਰਾਜਨੀਤਕ ਮਿਸ਼ਨ ਨੂੰ ਭਾਈ ਮਹਾਰਾਜ ਸਿੰਘ ਹੋਰਾਂ ਨਾਲ ਵੀ ਜੋੜਦੇ ਹਨ–

"੧ੴ ਸਤਿਗੁਰਿ ਪ੍ਰਸਾਦਿ।

ਲਿਖਤੋਂ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਭਾਈ ਸਮੁੰਦ ਸਿੰਘ ਤੇ ਸਰਮੁਖ ਸਿੰਘ, ਗੁਰਦਿਤ ਸਿੰਘ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਭਾਈ ਤੁਸੀਂ ਧੰਨ ਹੋ, ਤੁਸੀਂ ਸਿੱਖੀ ਦਾ ਕੰਮ ਪੂਰਾ ਕੀਤਾ ਜੋ ਬੜੀ ਦੂਰ ਸਮੁੰਦ੍ਰ ਲੰਘ ਕੇ ਦਰਸਨ ਦੀਆ ਹੈ। ਮੇਰੇ ਮੈ ਤਾ ਗੁਰਿਆਈ ਦਾ ਕੰਮ ਬਾਲ ਜਿੰਨਾ ਬੀ ਨਹੀਂ ਹੈ।

"ਹੋਰ ਭਾਈ ਏਥੇ ਦਾ ਹਵਾਲ ਏਹੁ ਹੈ ਏਥੇ ਨੈਣਾ ਸਿੰਘ ਹੁਰੀਂ ਆਏ। ਓਨਾ ਨੂੰ ਅਸੀਂ ਇਕੁ ਹਰਿਦਾਸ ਦਿੱਤੀ। ਹਰਿਦਾਸ ਉੱਤੇ ਉਤਾਰ ਕਰਕੇ ਨੈਣਾ ਸਿੰਘ ਨੇ ਬਹੁਤੇ ਲੋਕਾਂ ਨੂੰ ਦਿੱਤੀ। ਸਾਰੇ ਲੋਕਾਂ ਮੈ ਡੰਡ ਪਾਇ ਦਿੱਤੀ। ਓ ਸਾਰੀ ਬਾਤ ਫਰੰਗੀਆਂ ਨੇ ਸੁਣ ਲਈ। ਫੇਰ ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂੰ ਲਿਖਿਆ ਲਾਟ ਨੇ ਐਥੇ ਵਾਲਿਆਂ ਨੂੰ ਲਿਖਿਆ ਤੁਸੀਂ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ ? ਨੈਣਾ ਸਿੰਘ ਅਰਦਾਸ ਲੈ ਗਿਆ ਹੈ। ਦੇਸ ਮੈ ਜਾ ਕੇ ਸਭ ਕੂਕਿਓਂ ਕੇ ਨਕਲ ਉਤਾਰਿ ਉਤਾਰਿ ਦਿੰਦਾ ਹੈ।

"ਏਥੇ ਸਾਡੇ ਪਾਸ ਇਕ ਬਡਾ ਗੋਰਾ ਆ ਕੇ ਪੁਛਣ ਲੱਗਾ ਤੁਮਾਰੇ ਪਾਸ ਨੈਣਾ ਸਿੰਘ ਆਇਆ ? ਤੁਮਨੇ ਚਿਠੀ ਦਈ ? ਅਸੀਂ ਕਹਾ ਨਹੀ ਦੇਖਾ ਨੈਣਾ ਸਿੰਘ। ਫਿਰ ਉਹ ਬੋਲਾ ਲਾਟ ਨੇ ਲਿਖਾ ਹੈ ਅਰ ਤੁਮਕੋ ਕਿਸੇ ਦੂਸਰੇ ਟਾਪੂ ਮੈ ਜਾਣਾ ਹੋਊ। ਮੈ ਕਹਾ ਜਿਥੇ ਮਰਜੀ ਹੈ ਓਥੇ ਲੈ ਜਾਓ, ਤੁਸੀਂ ਆਪਣੇ ਬਚਤ ਦੀ ਬਾਤ ਕਰ ਲਓ। ਜਿਸ ਤਰਾਂ ਤੁਸੀਂ ਬਚੋ ਸੋ ਤੁਸੀਂ ਕਰੋ। ਬੋਲ ਤਾਂ ਗਿਆ ਹੈ ਪਰ ਹਾਲ ਠਹਿਰੇ ਹੋਏ ਹੈਨ। ਅਗੇ ਸੋ ਹੋਊ ਜੋ ਗੁਰੂ ਸਾਹਿਬ ਨੇ ਕਰਨੀ ਹੈ।

"ਲਾਟ ਨੇ ਏਨਾ ਨੂੰ ਬਡੀ ਸ਼੍ਰਿਮਿੰਦਗੀ ਦਿੱਤੀ ਹੈ ਏਥੇ ਵਾਲਿਆ ਨੂੰ। ਏਨਾ ਦੇ ਹਥ ਕੋਈ ਬਾਤ ਆਈ ਨਹੀਂ, ਹੁਣ ਬਡਾ ਬੰਦੋਬਸਤ ਕਰਨ ਲਗੇ ਹੈ ਸਾਡੇ ਆਦਮੀ ਦੀ ਸਾਡੀ ਚਿੱਠੀ ਫਕੜਨ ਨੂੰ। ਗੁਰੂ ਸਾਹਿਬ ਈ ਪੜਦੇਂ ਕਜੇ ਹੈ। ਜੇ ਸਾਡੀ ਚਿਠੀ ਫਕੜ ਲੈਣ ਤਾ ਏ ਸਾਡੇ ਆਦਮੀ ਨੂੰ ਕੈਦ ਕਰ ਦੇਣਗੇ, ਸਾਨੂ ਕਿ ਜਾਣੇ ਕੇਹੜੇ ਟਾਪੂ ਲੈ ਜਾਣਗੇ। ਏਨਾ ਨੂ ਮੇਰੇ ਸਰੀਰ ਦਾ ਵਡਾ ਡਰ ਹੈ। ਮੈ ਤਾ ਕਿਸੇ ਨੂ ਕੁਛ ਨਹੀ ਕੀਤਾ।

ਪਿਛੋ ਤਾ ਲਿਆਏ ਹੈ ਜੋ ਏਥੇ ਰਹਾ ਤਾ ਚੋਪੇ ਬਰਗਾ ਕੰਮ ਕਰਾਇ ਦੇਊਗਾ। ਅਰੁ ਹੁਣ ਏਹ ਡਰ ਹੈ ਭਾਈ ਚਿਠੀ ਭੇਜ ਕੇ ਪਿਛੇ ਸੁੜ-ਕਰਾ ਦੇਊ, ਏਹ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂ, ਏਸ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦਿੰਦੇ। ਏਥੇ ਸਾਨੂ ਸੁਖ ਵਡਾ ਹੈ, ਅਛੀ ਜਾਗਾ ਹੈ, ਵਿਚ ਖ਼ੂਹੀ ਹੈ। ਹਵਾ ਬਡੀ ਲਗਦੀ ਹੈ। ਭਜਨ ਬਾਣੀ ਗੁਰੂ ਅਛਾ ਕਰੋਂਦਾ ਹੈ। ਨਾਉਣ ਦਾ ਬਡਾ ਸੁਖ ਹੈ। ਇਕ ਦੁਖ ਵਡਾ ਹੈ ਸੰਗਤਿ ਦੇ ਵਿਛੋੜੇ ਦਾ। ਸੋ ਦੁਖ ਗੁਰੂ ਸਾਹਿਬ ਦੇ ਦੂਰਿ ਕਰਨ ਦਾ ਹੈ। ਗੁਰੂ ਚਾਹੂ ਤਾ ਤੁਰਤਿ ਦੂਰਿ ਕਰ ਦੇਊ। ਸੰਗਤ ਨੇ ਬੀ ਬਡੀ ਮਿਹਰਬਾਨੀ ਕੀਤੀ ਹੈ ਜੋ ਏਨੇ ਭੋਗ ਪਾਠ ਕੀਤੇ ਹੈ ਮੇਰੇ ਵਾਸਤੇ।

"ਅਰੁ ਭਾਈ ਸਮੁੰਦ ਸਿੰਘ ਜੋ ਤੈ ਪਰਉਪਕਾਰ ਕੀਤਾ ਹੈ ਸੋ ਤਾ ਮੇਰੇ ਪਾਸੋ ਬਹਾ ਨਹੀ ਜਾਂਦਾ ਜੋ ਐਨੇ ਭੋਗ ਪਾਠ ਕਰਾਏ ਮੇਰੇ ਨਿਮਿਤ। ਧੰਨਿ ਤੇਰਾ ਜਨਮੁ ਹੈ। ਗੁਰੂ ਜੀ ਦਾ ਹੁਕਮ ਹੈ ਬਹੁ ਦੁਖ ਪਾਵੈ ਖਾਲਸਾ। ਸੋ ਤਾ ਪਾਉਣਾ ਹੀ ਥਾ ਨਾ। ਐਸਾ ਪ੍ਰਮੇਸਰ ਦਾ ਭਾਣਾ ਵਰਤਿਆ, ਰਾਜੇ ਰਈਅਤਿ, ਭੇਖ ਹੋਰ ਲੋਕ ਸਭ ਮਾਰ ਮਾਰ ਕਰਦੇ ਹੈ, ਅਰੁ ਬਹੁਤ ਨਿੰਦਾ ਸੁਣਦੇ ਹਾ ਹੋਇ ਰਹੀ ਹੈ। ਦਮਦਮੀਆ ਨੇ ਬਡਾ ਅਧਰਮ ਕੀਤਾ ਜੋਰਾਬਰੀ ਸੰਗਤ ਨੂੰ ਮਥਾ ਨਾ ਟੇਕਣ ਦਿੱਤਾ। ਅਗੇ ਆਪਣੇ ਖਾਲਸੇ ਵਿਚ ਤਾ ਏਹੁ ਵਰਤਾਰਾ ਵਰਤ ਗਿਆ ਅਜਕਲ ਕੇ ਸਮੇ ਮੈ। ਪਹਿਲਾ ਸਿਖਾ ਦੀ ਕਿਰਪਾ ਬੀਰ ਸਿੰਘ ਤੇ ਹੋਈ, ਫੇਰ ਮਹਾਰਾਜ ਸਿੰਘ ਤੇ ਹੋਈ। ਹੁਣ ਮੇਰੇ ਉਤੇ ਸਿਖਾ ਕੀ ਕਿਰਪਾ ਹੋਈ।"[9]

ਭਾਈ ਬੀਰ ਸਿੰਘ ਨੌਰੰਗਾਬਾਦ ਦੇ ਪ੍ਰਸਿੱਧ ਸਿੱਖ ਡੇਰੇ ਦੇ ਮੁਖੀ, ਭੂਤਰੀ ਹੋਈ ਸਿੱਖਾ ਸ਼ਾਹੀ ਤੇ ਡੋਗਰਾਸ਼ਾਹੀ ਹੱਥੋਂ ੨੭ ਵੈਸਾਖ ੧੯੦੧ ਬਿਕ੍ਰਮੀ ਨੂੰ ਸ਼ਹੀਦ ਹੋਏ ਸਨ ਅਤੇ ਭਾਈ ਮਹਾਰਾਜ ਸਿੰਘ (ਨਿਹਾਲ ਸਿੰਘ ਅਸਲ ਨਾਂ) ਉਹਨਾਂ ਦੇ ਸੇਵਕ ਸਨ ਜਿਹਨਾਂ ਨੇ ਮਾਰਚ ੧੮੪੯ ਈ. ਵਿਚ ਪੰਜਾਬ ਦੇ ਅੰਗਰੇਜ਼ੀ ਕਬਜ਼ੇ ਵਿਚ ਲਏ ਜਾਣ ਸਮੇਂ ਤੋਂ ਹੀ ਈਨ ਨਹੀਂ ਸੀ ਮੰਨੀ ਅਤੇ ਆਪਣਾ ਸੰਘਰਸ਼ ਜਾਰੀ ਰੱਖਿਆ। ਸਰਕਾਰ ਨੇ ਗ਼ਦਾਰਾਂ ਦੀ ਸਹਾਇਤਾ ਨਾਲ ਪਕੜ ਕੇ ੧੪ ਜੂਨ ੧੮੫੦ ਈ. ਨੂੰ ਸਿੰਘਾਪੁਰ ਟਾਪੂ ਵਿਚ ਭੇਜ ਦਿੱਤੇ। ਜਿੱਥੇ ੫ ਜੁਲਾਈ ੧੮੫੬ ਨੂੰ ਉਹ ਕਸ਼ਟਕਾਰੀ ਸਰੀਰਕ ਸਥਿਤੀ ਵਿਚ ਫਤੇਹ ਬੁਲਾ ਗਏ ਸਨ। ਸਤਿਗੁਰੂ ਰਾਮ ਸਿੰਘ ਜੀ ਪੰਜਾਬ ਦੇ ਆਮ ਲੋਕਾਂ ਤੇ ਵਿਸ਼ੇਸ਼ ਕਰ ਸਿੱਖ-ਸਾਮੰਤ-ਸ਼ਾਹੂਕਾਰ ਤੇ ਪੁਰੋਹਿਤ ਸ਼੍ਰੇਣੀ ਦੇ ਹੱਥੋਂ, ਆਪਣੇ ਵਿਰੁੱਧ ਅੰਗਰੇਜ਼ਾਂ ਦੇ ਕੰਨ ਭਰਨ ਦੀ ਕ੍ਰਿਆ ਨੂੰ, ਉਪਰੋਕਤ ਦੋਹਾਂ ਸੂਰਬੀਰ ਸਿੰਘਾਂ ਦੇ ਹਸ਼ਰ ਨਾਲ ਜੋੜ ਕੇ ਪੇਸ਼ ਕਰ ਰਹੇ ਹਨ। ਅਜੇਹੀਆਂ ਦਿਲੀ ਵੇਦਨਾ ਭਰਪੂਰ ਬਾਤਾਂ ਕਿਸੇ ਆਪਣੇ ਅੱਤ ਨਿਕਟੀ ਸੰਗੀ ਨਾਲ ਹੀ ਪਾਈਆਂ ਜਾ ਸਕਦੀਆਂ ਹਨ। ਸੋ ਸਤਿਗੁਰੂ ਜੀ ਦੀਆਂ ਨਜ਼ਰਾਂ ਵਿਚ ਸੂਬਾ ਸਮੁੰਦ ਸਿੰਘ ਹੋਰੀਂ ਉਹਨਾਂ ਦੇ ਅਤਿਅੰਤ ਵਿਸ਼ਵਾਸ ਪਾਤਰਾਂ ਦੀ ਸ਼੍ਰੇਣੀ ਵਿਚ ਆਉਂਦੇ ਸਨ। ਜਿਸਨੂੰ ਉਹ ਆਪਣੇ ਅੰਦੋਲਨ ਨੂੰ ੧੮੫੭ ਦੇ ਸੰਗਰਾਮ ਦਾ ਅਗਲੇਰਾ ਵਿਸਥਾਰ ਵੀ ਦੱਸਦੇ ਹਨ, ਜਿਸ ਦੀ ਤਿਆਰੀ ਆਪ ਨੇ ਆਪਣੇ ਸੂਬਿਆਂ ਅਤੇ ਸੰਗਤ ਦੇ ਸਹਿਯੋਗ ਨਾਲ ਵਿੱਢੀ ਹੋਈ ਸੀ। ਗੁਰਮਤ ਪ੍ਰਚਾਰ ਵਾਸਤੇ, ਗੁਰਬਾਣੀ ਜੀਵਨ ਜਾਚ ਵਿਚ ਸੰਗਤ ਨੂੰ ਪਰਪੱਕ ਕਰਨ ਲਈ, ਭਜਨ ਪਾਠ ਦੀ ਲੋੜ 'ਤੇ ਵੀ ਵਿਸ਼ੇਸ਼ ਬਲ ਦੇ ਰਹੇ ਸਨ।

ਇਕ ਹੋਰ ਹੁਕਮਨਾਮੇ ਵਿਚ ਸਤਿਗੁਰੂ ਜੀ ਭਾਈ ਸਮੁੰਦ ਸਿੰਘ ਅਤੇ ਉਹਨਾਂ ਦੇ ਦੂਜੇ ਗਿਰਾਈਂ, ਭਾਈ ਸੁੰਦਰ ਸਿੰਘ ਜੀ ਖੋਟਿਆਂ ਵਾਲਿਆਂ ਨੂੰ, ਇਉਂ ਮੁਖਾਤਿਬ ਹੁੰਦੇ ਹਨ :

ਲਿਖਤੋ ਰਾਮ ਸਿੰਘ ਤੇ ਨਾਨੂ ਸਿੰਘ ਸਰਬ ਉਪਮਾ ਜੋਗ ਸਰਬ ਗੁਣਾ ਸੰਪੰਨ ਉਜਲ ਦੀਦਾਰ ਨਿਰਮਲ ਬੁਧ ਜੋਗ ਉਪਮਾ ਭਾਈ ਸਮੁੰਦ ਸਿੰਘ ਤੇ ਸੁੰਦਰ ਸਿੰਘ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਹੋਰ ਅਸੀ ਰਾਜੀ ਹਾ ਗੁਰੂ ਤੁਸਾ ਨੂੰ ਰਾਜੀ ਰਖੇ।...

* * *

ਏਸ ਜਗਾ ਮੈ ਦਿਲੀ ਬਾਲਾ ਬਾਦਸਾਹੁ ਰਹਿੰਦਾ ਸੀ, ਅਰ ਵਡਾ ਗੋਰਾ ਪੁਛ ਜਾਦਾ ਹੈ ਸਭ ਚੀਜ ਬਰਾਬਰ ਹੈ ਕੁਛ ਕਮਤੀ ਤਾ ਨਹੀ। ਜੋ ਲੋੜ ਹੁੰਦੀ ਹੈ ਸੋ ਆਖ ਦਿੰਦੇ ਹਾਂ, ਸੋ ਆਇ ਜਾਦੀ ਹੈ।

"ਖਾਲਸਾ ਜੀ ਸਭ ਨੇ ਬਾਣੀ ਕੰਠ ਕਰਨੀ ਕੁੜੀ ਮੁੰਡੇ ਨੇ, ਨਾਲੇ ਮਾਲਾ ਫੇਰਨੀ।... ਏਸ ਤਰਾ ਨਾ ਆਖਿਓ ਰਾਮ ਸਿੰਘ ਨੂੰ ਬਾਣੀ ਨੇ ਫੜਾਇ ਦਿੱਤਾ, ਸਾਨੂੰ ਕੀ ਕਰੂਗੀ। ਮੈਨੂੰ ਮੇਰੇ ਕਿਸੇ ਖੋਟੇ ਕਰਮ ਨੇ ਏਥੇ ਲੈ ਆਦਾ ਪਰ ਭਜਨ ਬਾਣੀ ਨੇ ਏਥੇ ਬੀ ਮੈਨੂੰ ਦੁਖ ਮੈ ਸੁਖ ਦੇ ਛੋੜਾ ਹੈ। ਦੇਖਣਾ ਢਿਲੇ ਨਾ ਪੈ ਜਾਣਾ, ਅਗੇ ਤੁਸੀਂ ਜਾਣੋ। ਗੁਰੂ ਜੀ ਦੇ ਹੁਕਮ ਬਲਿ ਧਿਆਨ ਕਰਨਾ।

ਭਾਈ ਸਮੁੰਦ ਸਿੰਘ ਜੀ ਸਾਰੀ ਸੰਗਤ ਨੂੰ ਏਹੁ ਹਰਿਦਾਸ ਸੁਣਾਇ ਦੇਣੀ, ਸਾਰੇ ਦੇਸਾ ਦੀ ਸੰਗਤ ਨੂੰ, ਖਾਲਸਾ ਜੀ ਕਿਸੇ ਦੀ ਘਾਲ ਕੀਤੀ ਬਿਰਥਾ ਨਹੀਂ ਜਾਂਦੀ। ਗ੍ਰੰਥ ਸਾਹਿਬ ਮੈ ਲਿਖਾ ਹੈ 'ਇਕ ਤਿਲ ਨਹੀ ਭੰਨੈ ਘਾਲਿਆ।' ਗੁਰੂ ਜੀ ਨੇ ਲਿਖਾ ਹੈ ਤੁਸਾ ਨੂ ਦੁਖ ਦੇਣ ਬਾਲੇ ਸਭ ਝਖ ਮਾਰ ਕੇ ਹੋਲੇ ਹੋਇ ਜਾਣਗੇ, ਸਤਿ ਕਰਕੇ ਮੰਨਣਾ, ਮੈ ਪ੍ਰਤਿਆ ਡਿਠੀ ਹੈ।

ਐਥੇ ਸਾਡਾ ਕੋਈ ਨਾ ਥਾ ਗੁਰੂ ਬਿਨਾ। 'ਓਥੇ ਹਥੁ ਨ ਅਪੜੈ, ਕੂਕ ਨ ਸੁਣੀਐ ਪੁਕਾਰ। ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ।' ਸੋ ਖਾਲਸਾ ਜੀ ਏਥੇ ਕੋਈ ਨਹੀ ਥਾ ਗੁਰੂ ਬਿਨਾ। ਹੋਰ ਜੇ ਕੋਈ ਨਿੰਦਾ ਹੁੰਦੀ ਹੈ ਤਾ ਨਿੰਦਾ ਤਾ ਜਗਤ ਕਾ ਆਹਾਰੁ ਈ ਹੈ। ਕਿਸ ਕਿਸ ਦੀ ਨਿੰਦਾ ਨਹੀਂ ਕੀਤੀ ਜਗਤ ਨੇ ? ਤੁਸੀਂ ਗੁਰੂ ਜੀ ਦੇ ਬਚਨਾ ਬਲ ਧਿਆਨੁ ਕਰਨਾ।

"ਚਿੱਠੀ ਦੇਣੀ ਸਮੁੰਦ ਸਿੰਘ ਕੋ।"[10]

ਅੱਗੇ ਅਸੀਂ ਜਿਸ ਹੁਕਮਨਾਮੇ ਦੀ ਚਰਚਾ ਕਰਾਂਗੇ ਉਹ ਵੀ ਸੂਬਾ ਸਮੁੰਦ ਸਿੰਘ ਹੋਰਾਂ ਵੱਲ ਸਤਿਗੁਰੂ ਜੀ ਭੇਜ ਰਹੇ ਹਨ। ਇਹ ਹੁਕਮਨਾਮਾ ਇਕ ਐਸੀ ਸਮੱਸਿਆ ਵੱਲ ਉਂਗਲ ਉਠਾ ਰਿਹਾ ਹੈ, ਜਿਹੜੀ ਕੋਈ ਵੀ ਹਸਤੀ ਆਪਣੇ ਅਤਿਅੰਤ ਵਿਸ਼ਵਾਸਪਾਤਰਾਂ ਨਾਲ ਹੀ ਸਾਂਝੀ ਕਰਨ ਦੀ ਖੁੱਲ੍ਹ ਲੈ ਸਕਦੀ ਹੈ। ਇਸ ਹੁਕਮਨਾਮੇ ਦਾ ਪਿਛੋਕੜ ਇਹ ਹੈ ਕਿ ਸੂਬਾ ਗਿਆਨੀ ਰਤਨ ਸਿੰਘ ਜੀ ਮੰਡੀਕਲਾਂ ਵਾਲੇ ੧੯੭੧ ਈ. ਵਿਚ ਸ੍ਰੀ

ਸਤਿਗੁਰੂ ਰਾਮ ਸਿੰਘ ਜੀ ਦਾ ਅਨੰਦ ਕਾਰਜ, ਮਾਈਸਰਖਾਨਾ (ਰਿਆਸਤ ਪਟਿਆਲਾ) ਦੇ ਇਕ ਰਾਮ ਸਿੰਘ ਨਾਮੀ ਜੱਟ ਸਿੱਖ ਦੀ ਪੁੱਤਰੀ ਅਤੇ ਵਿਦਵਾਨ, ਗੁਰਬਾਣੀ ਦੇ ਚੰਗੇ ਗਿਆਤਾ ਭਾਈ ਮਨੀ ਸਿੰਘ ਦੀ ਭਤੀਜੀ, ਬੀਬੀ ਅਤਰੀ ਨਾਲ ਪੜ੍ਹਾਉਣਾ ਚਾਹੁੰਦੇ ਸਨ। ਮਾਲਵੇ ਦੀ ਕਾਫੀ ਸੰਗਤ ਦਾ ਵੀ ਇਸ ਵਿਚਾਰ ਨੂੰ ਸਮਰਥਨ ਸੀ। ਪ੍ਰੰਤੂ ਸਤਿਗੁਰੂ ਜੀ ਇਸ ਅਜੋੜ ਰਿਸ਼ਤੇ ਲਈ ਅਨੇਕ ਕਾਰਨ ਗਿਣਾ ਕੇ ਅਸਹਿਮਤ ਹੀ ਰਹੇ। ਭਵਿਖ ਦਰਸ਼ੀਆਂ ਜਿਉਂ ਆਪ ਨੂੰ ਅਨੁਭਵ ਸੀ ਕਿ ਅਤਰੀ ਇਸ ਸਾਰੀ ਕਿਰਿਆ ਵਿਚ ਉਹਨਾਂ ਲਈ, ਉਸਦੇ ਮਾਪਿਆਂ ਲਈ, ਭਾਈਚਾਰੇ ਲਈ, ਖ਼ੁਦ ਉਸ ਦੇ ਆਪਣੇ ਆਪ ਲਈ ਅਤੇ ਵਿਸ਼ੇਸ਼ ਕਰ ਨਾਮਧਾਰੀ ਸੰਗਤ ਲਈ ਪਰੇਸ਼ਾਨੀ ਦਾ ਸਬੱਬ ਬਣੇਗੀ। ਇਸ ਲਈ ਉਹ ਅਤਰੀ ਨੂੰ ਇਸ ਵਿਚਾਰ ਤੋਂ ਮੁਕਤ ਕਰਾਉਣ, ਲਈ ਜਿੱਥੇ ਅਨੇਕ ਹੁਕਮਨਾਮੇ ਲਿਖਦੇ ਹਨ ਉੱਥੇ ਹੇਠਲੇ ਹੁਕਮਨਾਮੇ ਵਿਚ, ਸੂਬਾ ਸਮੁੰਦ ਸਿੰਘ ਨੂੰ ਖ਼ੁਦ ਪਹੁੰਚ ਕਰਕੇ, ਆਪਣੀ ਸਥਿਤੀ ਸਪੱਸ਼ਟ ਕਰਨ ਲਈ, ਮਾਈਸਰਖਾਨੇ ਜਾਣ ਦਾ ਆਦੇਸ਼, ਬੜੀ ਦ੍ਰਿੜ੍ਹਤਾ ਨਾਲ ਦਿੰਦੇ ਹਨ। ਅਤੇ ਨਾਲ ਹੀ ਸੂਬਾ ਸਮੁੰਦ ਸਿੰਘ ਦੀ ਮਾਰਫਤ ਨਾਮਧਾਰੀ ਸੰਗਤ ਨੂੰ ਸਿੱਖ ਧਰਮ ਸਥਾਨਾਂ ਤੇ ਆਪਣੀ ਵਿਲੱਖਣ ਹੋਂਦ ਕਾਇਮ ਰੱਖਣ ਲਈ, ਆਪਣੀ ਮਰਿਆਦਾ ਦੇ ਲੰਗਰ ਛਕਣ ਦਾ ਸੰਕੇਤ ਵੀ ਕਰਦੇ ਹਨ। ਭਾਈ ਲਾਲ ਸਿੰਘ ਗੁਮਟੀ ਵਾਲਾ ਉਹਨਾਂ ਅਨੇਕ ਨਾਮਧਾਰੀਆਂ ਦਾ ਪ੍ਰਤੀਨਿਧ ਹੈ ਜਿਹਨਾਂ ਕੂਕਾ ਕਾਜ਼ ਲਈ ਆਪਣੀ ਸੰਪਤੀ ਵੀ ਕੁਰਬਾਨ ਕਰ ਦਿੱਤੀ। ਐਸੇ ਸਿੰਘਾਂ ਪ੍ਰਤੀ ਬਣਦੀ ਪੰਥਕ ਜ਼ਿੰਮੇਵਾਰੀ ਨਿਭਾਹੁਣ ਦੀ ਹਦਾਇਤ ਵੀ ਸੂਬਾ ਜੀ ਨੂੰ ਕੀਤੀ ਜਾਂਦੀ ਹੈ :

ਹੋਰ ਭਾਈ ਸਮੁੰਦ ਸਿੰਘ ਜੀ ਮੇਲੇ ਉੱਤੇ ਅੰਨ ਪਾਣੀ ਆਪੋ ਆਪਣਾ ਖਾਣਾ ਗੁਰਦੁਆਰੇ ਤੀਰਥਾਂ ਅਤੇ ਮੁਕਤਸਰ, ਅਨੰਦਪੁਰ, ਦਮਦਮੇ, ਅੰਮ੍ਰਿਤਸਰ। ਹੋਰ ਭਾਈ ਲਾਲ ਸਿੰਘ ਗੁਮਟੀ ਵਾਲੇ ਦੀ ਪ੍ਰਵਸਤੀ ਰੱਖਣੀ ਸਾਰੀ ਸੰਗਤਿ ਨੇ। ਲਾਲ ਸਿੰਘ ਨੇ ਮਸਤਾਨੇ ਹੋ ਕੇ ਜ਼ਮੀਨ ਬੇਚ ਕੇ ਸਾਧ ਸੰਗਤਿ ਨੂੰ ਛਕਾਇ ਦਿੱਤੀ। ਪਟਿਆਲੇ ਬਾਲਿਆ ਨੇ ਨਾਮਾ ਕੱਟ ਦਿੱਤਾ, ਕੋਈ ਰੁਜ਼ਗਾਰ ਰਹਿਆ ਨਹੀਂ। ਭਾਈ ਲਾਲ ਸਿੰਘ ਕੋ ਕੇ ਤੇ ਸੰਗਤ ਦਾ ਆਸਰਾ ਹੈ ਕੇ ਗੁਰੂ ਜੀ ਦਾ ਆਸਰਾ ਹੈ। ਅਰ ਸਿੰਘ ਬਹੁਤ ਚੰਗਾ ਹੈ ਭਾਈ ਲਾਲ ਸਿੰਘ... ਸਮੁੰਦ ਸਿੰਘ ਜੀ ਏਹੁ ਬਾਤ ਸਭ ਸਿੰਘਾਂ ਨੂ ਸੁਣਾ ਦੇਣੀ।

ਹੋਰ ਸਮੁੰਦ ਸਿੰਘ ਜੀ ਤੁਸੀਂ ਖਾਨੇ ਆਪ ਜਾ ਕੇ ਅਤਰੀ ਦੇ ਮਾਂ ਬਾਪ ਨੂ ਆਖਣਾ ਏਹੁ ਤਾਂ ਨਿਆਣੀ ਹੈ, ਤੁਸੀ ਬੀ ਨਿਆਣੇ ਹੋ ? ਕਿਸੇ ਸਿਖ ਦੇ ਲੜਕੇ ਨਾਲ ਅਨੰਦ ਪੜਾਇ ਦੇਵੋ ਅਤਰੀ ਦਾ। ਮੇਰੇ ਤਾ ਆਉਣ ਦੀ ਗੱਲ ਗੁਰੂ ਗੋਚਰੀ ਹੈ, ਅੰਗਰੇਜ਼ ਤਾਂ ਮੈਨੂੰ ਛਡਦੇ ਨਹੀਂ, ਗੁਰੂ ਛਡਾਇ ਲਏ ਤਾ ਭਾਵਾ ਛੁਡਾਇ ਲੇਵੇ। ਫੇਰ ਮੇਰੀ ਚਿਟੀ ਦਾਹੜੀ ਆਇ ਗਈ ਹੈ ਜੋ ਏਹੁ ਬਾਤ ਦਾ ਹੁਣ ਸਮਾ ਨਹੀਂ ਰਹਾ। ਅਗੇ ਜੇ ਸਾਰੀ ਉਮਰ ਕਟਣੀ ਹੈ ਤਾਂ ਸਤ ਸੰਤੋਖ ਨਾਲ ਬੈਠੀ ਰਹੇ, ਭਜਨ ਬਾਣੀ ਬੈਠੀ ਕਰੇ ਤਾਂ ਬੀ ਚੰਗੀ ਹੈ। ਮਨੁੱਖ ਜਨਮ ਸਵਾਰ ਲਏ। ਜੇ ਵਿਚ ਡੁਲ ਗਈ ਤਾਂ ਦੂਹਾ ਸਿਰਿਆਂ ਤੇ ਜਾਊ। ਸਮਾ ਬਡਾ ਕਰੂਰ ਹੈ।

ਤੁਸੀਂ ਭਾਈ ਸਮੁੰਦ ਸਿੰਘ ਜੀ ਆਪ ਖਾਨੇ ਜਾਣਾ ਤੇ ਹੋਰ ਭਲੇ ਮਾਣਸ ਲੈ ਜਾਣੇ ਨਾਲ।... ਏਹ ਬਾਤ ਥੋੜੀ ਤੁਸੀਂ ਬਹੁਤ ਕਰਕੇ ਸਮਝਣੀ।

ਭਾਈ ਸਮੁੰਦ ਸਿੰਘ ਤੇ ਭਜਨ ਬਾਣੀ ਸੰਗਤ ਪਾਸੋਂ ਬਹੁਤ ਕਰਾਉਣੀ। ਤੁਸਾਂ ਦਾ ਬਹੁਤ ਭਲਾ ਹੋਊਗਾ, ਸਤਿ ਕਰਕੇ ਮੰਨਣਾ। ਚਿਠੀ ਦੇਣੀ ਸਮੁੰਦ ਸਿੰਘ ਕੋ।[11]

੧੯੭੧ ਈ. ਦਾ ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ, ਖੋਟੇ ਪਿੰਡ ਵਿਖੇ ਮਨਾਇਆ ਹੋਲਾ ਮਹੱਲਾ ਵੀ ਕਾਫੀ ਚਰਚਿਤ ਰਿਹਾ ਹੈ। ਇਸ ਪੁਰਬ ਤੇ ਪਿੰਡ ਦੇ ਜੱਟਾਂ ਨੇ ਦੀਵਾਨ-ਅਸਥਾਨ ਦੇ ਸਮੀਪ ਸੌਂਚੀ ਖੇਡਣੀ ਚਾਹੀ ਸੀ, ਜਿਸ ਨੂੰ ਸਤਿਗੁਰੂ ਜੀ ਨੇ ਪਸੰਦ ਨਾ ਕੀਤਾ। ਮੁਆਮਲਾ ਭੇੜੇ ਤੱਕ ਪੁੱਜ ਗਿਆ। ਬਾਬਾ ਸਮੁੰਦ ਸਿੰਘ ਦੀ ਅਗੁਆਈ ਵਿਚ ਨਾਮਧਾਰੀ ਸਿੰਘਾਂ ਨੇ, ਆਲੇ ਦੁਆਲੇ ਦੀ ਜੁੜੀ ਮੁੰਡੀਹਰ ਨੂੰ ਚੰਗੇ ਹੱਥ ਵਿਖਾਏ। ਜਿਹਨਾਂ ਪਾਸ ਸਲੋਤਰ ਨਹੀਂ ਸੀ ਉਹਨਾਂ ਵਾਹਣ ਦੀਆਂ ਢੀਮਾਂ ਨਾਲ ਹੀ ਸ਼ਰਾਰਤੀਆਂ ਨੂੰ ਖਦੇੜ ਦਿੱਤਾ। ਮੁਲਖਈਏ ਨੂੰ ਮਲੂਮ ਹੋਇਆ ਕਿ ਉਹਨਾਂ ਦਾ ਟਾਕਰਾ ਅਜਿੱਤ ਸ਼ਹੀਦੀ ਫੌਜਾਂ ਨਾਲ ਹੈ।[12]

ਜਿਵੇਂ ਕਿ ਅਕਸਰ ਹੁੰਦਾ ਆਇਆ ਹੈ, ਪੁਰਾਣੇ ਅਵਤਾਰਾਂ ਸਤਿਗੁਰੂ ਸਾਹਿਬਾਨ ਦੇ ਭਗਤਾਂ ਦਾ ਇਤਕਾਦ, ਨਵੇਂ ਅਵਤਾਰ ਗੁਰੂ ਤੇ ਥੋੜ੍ਹਾ ਸਮਾਂ ਪਾ ਕੇ ਬੱਝਦਾ ਹੈ। ਬਾਬਾ ਸਮੁੰਦ ਸਿੰਘ ਹੋਰਾਂ ਨੂੰ ਵੀ, ਗੁਰੂ ਹਰੀ ਸਿੰਘ ਜੀ ਨਾਲ ਰੂਹਾਨੀ ਰਿਸ਼ਤਾ ਗੰਢਣ ਵਿਚ ਕੁਝ ਵਕਤ ਲੱਗ ਗਿਆ ਪਰ ਜਦੋਂ ਪ੍ਰੀਖਿਆ ਹੋ ਗਈ ਤਾਂ ਫਿਰ ਉਹਨਾਂ ਆਪਣਾ ਇਤਕਾਦ ਨਵੇਂ ਸਤਿਗੁਰੂ ਤੇ ਲਿਆਉਣ ਵਿਚ ਨਾ ਸਿਰਫ ਦੇਰ ਨਾ ਲਾਈ ਸਗੋਂ ਗੁਰੂ ਹਰੀ ਸਿੰਘ ਜੀ ਦੀ ਵਡਿਆਈ ਦੇ ਕਾਇਲ ਵੀ ਹੋ ਗਏ। ਇਸ ਰੌਚਕ ਬਿਰਤਾਂਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਉਪਦੇਸ਼ਾਂ ਵਿਚ ਸੰਭਾਲ ਕੇ ਭਵਿੱਖ ਲਈ ਸੁਰੱਖਿਅਤ ਕਰ ਲਿਆ ਹੈ :

"ਬਾਬਾ ਸਮੁੰਦ ਸਿੰਘ ਜੀ ਖੋਟਿਆਂ ਵਾਲੇ, ਬੜੇ ਮਹਾਂਪੁਰਖ ਸੇ। ਸਤਿਗੁਰਾਂ ਨੇ ਉਥੋਂ ਹੁਕਮਨਾਮੇ 'ਚ ਲਿਖਿਆ-ਕਿ ਭਾਈ ਸਮੁੰਦ ਸਿੰਘ ਜੋ ਤੈ ਪਰਉਪਕਾਰ ਕੀਤਾ ਹੈ, ਮੈਂ ਤੇ ਕਿਹਾ ਨਹੀਂ ਜਾਂਦਾ, ਜਿਹੜੇ ਪਾਠ ਕਰਵਾਏ, ਇਕੋਤਰ ਸੌ ਉਹਨਾਂ ਨੇ ਤਖਤੂਪੁਰੇ। ਭੈਣੀ ਸਾਹਿਬ ਗਏ, ਲੱਗੇ ਜਾ ਕੇ ਗੁਰੂ ਹਰੀ ਸਿੰਘ ਜੀ ਨੂੰ ਬਚਨ ਕਰਨ-ਤੂੰ ਐਂ! ਤੂੰ ਐਂ!? ਆਪਣੇ ਸੁਭਾਅ 'ਚ ਆ ਕੇ, ਸੂਬੇ ਸਨ ਸਤਿਗੁਰਾਂ ਦੇ। ਗੁਰੂ ਹਰੀ ਸਿੰਘ ਜੀ ਨੇ ਇਕ ਬਚਨ ਕੀਤਾ। ਚਰਨੀਂ ਡਿੱਗ ਕੇ ਕਹਿੰਦੇ, "ਸੱਚਿਆ ਪਾਤਸ਼ਾਹ! ਗੁਰੂ ਰਾਮ ਸਿੰਘ ਦਾ ਤਾਂ ਕੁਛ ਪਤਾ ਲੱਗ ਜਾਂਦਾ ਸੀ, ਤੇਰੇ ਡੂੰਘ ਦੀ ਸਾਨੂੰ ਸਮਝ ਹੀ ਕੁਛ ਨਹੀਂ ਆਈ।"[13]

ਇਸ ਸਮੇਂ ਖੋਟਿਆਂ ਦੇ ਹੀ ਭਾਈ ਸੁੰਦਰ ਸਿੰਘ, ਜਿਹਨਾਂ ਨੂੰ ਇਕ ਹੁਕਮਨਾਮੇ ਵਿਚ ਸਤਿਗੁਰੂ ਜੀ ਲਿਖਦੇ ਹਨ-ਦੁਸ਼ਾਲਾ ਦੇਣਾ ਸੁੰਦਰ ਸਿੰਘ ਨੂੰ, ਉਹਨਾਂ ਦੇ ਪੁੱਤਰ ਭਾਈ ਖਜਾਨ ਸਿੰਘ ਖੋਟਿਆਂ ਵਾਲੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਸਮੇਂ, ਬਾਬਾ ਸਮੁੰਦ ਸਿੰਘ ਹੋਰਾਂ ਦੇ ਨਾਲ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਜਿਹਨਾਂ ਸਿੰਘਾਂ ਦੇ ਦਰਸ਼ਨ ਕੀਤੇ ਸਨ, ਉਹਨਾਂ ਦਾ ਜ਼ਿਕਰ ਆਪ ਦੇ ਉਪਦੇਸ਼ਾਂ ਵਿਚ

ਆਉਂਦਾ ਹੈ। ਪਰੰਤੂ ਸੂਬਾ ਜੀ ਬਾਰੇ ਐਸਾ ਵੇਰਵਾ ਨਹੀਂ ਮਿਲਦਾ ਤਾਂ ਤੇ ਸਾਬਤ ਹੁੰਦਾ ਹੈ ਕਿ ਆਪ ਦਾ ਦੇਂਹਾਤ ਪਿੰਡ ਖੋਟੇ ਵਿਖੇ ਹੀ ਲਾਜ਼ਮੀ ੧੯੯੫ ਈ. ਤੋਂ ਪਹਿਲਾਂ ਹੀ ਹੋ ਚੁੱਕਾ ਸੀ। ਜੇ ਅਨੰਦਾਂ ਸਮੇਂ ਪੁੱਤਰੀ ਦੇ ਨਾਲ ਆਪ ਦੀ ਹੀ ਸਕੀ ਪੋਤਰੀ ਦਾ ਅਨੰਦ ਹੋਇਆ, ਸਾਡਾ ਇਤਿਹਾਸ ਵਾਰ ਵਾਰ ਦੁਹਰਾਉਂਦਾ ਹੈ ਤਾਂ ਫਿਰ ਸੂਬਾ ਜੀ ਦਾ ਜਨਮ ੧੮੧੫ ਈ. ਤੋਂ ਪਹਿਲਾਂ ਦਾ ਹੀ ਬਣੇਗਾ। ਕਹਿ ਸਕਦੇ ਹਾਂ ਕਿ ਆਪ ਨੇ ੭੦ ਤੋਂ ੮੦ ਸਾਲਾਂ ਦੇ ਦਰਮਿਆਨ ਆਯੂ ਬਤੀਤ ਕੀਤੀ। ਸੂਬਾ ਜੀ ਦਾ ਇਕਲੌਤਾ ਪੁੱਤਰ ਉੱਤਮ ਸਿੰਘ ਸੀ। ਪੋਤਰਾ ਠਾਕਰਾ ਸਿੰਘ ਸੀ। ਪਰਿਵਾਰ ਹੁਣ ਵੀ ਪਿੰਡ ਖੋਟੇ ਵਿਚ ਵਸਦਾ ਹੈ।

ਇਉਂ ਅਸੀਂ ਗੁਰੂ ਭਾਣੇ ਵਿਚ ਅਡੋਲ ਰਹਿ ਕੇ, ਆਪਣੇ ਮੱਤ ਦੇ ਪ੍ਰਚਾਰ ਵਿਚ ਤਾਉਮਰ ਲੀਨ ਰਹਿਣ ਵਾਲੇ ਸੂਬਾ ਸਮੁੰਦ ਸਿੰਘ ਜੀ ਨੂੰ ਅਨੰਦ ਮਰਿਆਦਾ ਦੇ ਇਕ ਪ੍ਰਮੁੱਖ ਸਹਾਇਕ ਦੇ ਤੌਰ 'ਤੇ ਨਵੀਆਂ ਲੀਹਾਂ ਪਾਉਣ ਵਾਲੇ ਕੂਕਾ ਸੂਬਾ ਦੇ ਤੌਰ 'ਤੇ ਯਾਦ ਕਰਦੇ ਹਾਂ।

*ਸੰਬਤ ੧੯੧੪ ਬਿਕ੍ਰਮੀ ਮੁਤਾਬਿਕ ੧੮੫੭ ਈ. ਦਾ ਪਹਿਲਾ ਜਨ ਵਿਦਰੋਹ

**ਸੂੜ ਕਰਨਾ-ਕਿਸਾਨ ਦੁਆਰਾ ਖੇਤਾਂ ਵਿਚੋਂ ਅਵਾਂਛਿਤ ਘਾਹ ਬੂਟ ਦਾ ਸਫਾਇਆ ਕਰਨਾ

***ਅੰਤਿਮ ਮੁਗਲ ਸਮਰਾਟ-ਬਹਾਦੁਰ ਸ਼ਾਹ ਜ਼ੱਫਰ

## ਹਵਾਲੇ ਅਤੇ ਟਿੱਪਣੀਆਂ


1. ਕੂਕਾਜ਼ ਆਫ ਨੋਟ ਇਨ ਦਾ ਪੰਜਾਬ ੧੮੮੧ ਈ.-ਸਫਾ ੭੬-੭੭
2. ਗੀਬੇਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੮੨
3. ਉਹੀ-ਸਫਾ ੧੫੮-੬੩
4. ਨਾਮਧਾਰੀ ਇਤਿਹਾਸ-ਨਾਹਰ ਸਿੰਘ ਐਮ.ਏ. ਸਫਾ ੧੬੪-੬੫
5. ਉਪਰੋਕਤ-ਸਫਾ ੧੬੫-੬੭
6. ਮਾਲਵੇਂਦਰ-ਸਫਾ ੧੬੩
7. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੪
8. ਸਤਿਗੁਰੂ ਬਿਲਾਸ-ਭਾਗ ਦੂਜਾ-ਸਫਾ ੧੦੩-੦੪
9. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ-ਸਫਾ ੧੫੨-੫੮
10. ਉਹੀ-ਸਫਾ ੨੪੫-੪੯
11. ਉਹੀ-ਸਫਾ ੩੧੧-੧੫
12. ਸਤਿਗੁਰੂ ਬਿਲਾਸ-ਭਾਗ ਪਹਿਲਾ ਸਫਾ ੩੮੨-੮੩
13. ਲਾਲ ਏਹਿ ਰਤਨ ਭਾਗ ੩-ਸਫਾ ੩੨੬-੨੭

# ਕੇਂਦਰੀ ਤੇ ਪੱਛਮੀ ਪੰਜਾਬ ਦਾ ਸੂਬਾ—ਸੂਬਾ ਰਾਜਾ ਸਿੰਘ ਤਰਾਂਡੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਿਤ ਨਾਮਧਾਰੀ ਸੰਤ ਖਾਲਸਾ, ਜਿੱਥੇ ਸਿੱਖ ਪੁਨਰ ਜਾਗਰਣ ਦਾ ਵੱਡਾ ਉਪਰਾਲਾ ਸੀ ਉੱਥੇ ਇਹ ਕੌਮੀ ਮੁਕਤੀ ਅੰਦੋਲਨ ਦਾ ਵੀ ਇਕ ਮਹੱਤਵਪੂਰਨ ਬਾਬ ਹੋ ਨਿਬੜਿਆ। ਸਿੱਖੀ ਰਹੁ ਰੀਤਾਂ ਨੂੰ ਤਿਲਾਂਜਲੀ ਦੇਣ ਸਦਕਾ, ਸਿੱਖ ਜੀਵਨ ਮੁੱਲਾਂ ਦਾ ਹਰਾਸ ਹੋਣ ਕਾਰਨ, ਦਰਬਾਰੀ ਖਾਲਸਾ ਹਉਮੈਂ, ਖੁਦਗਰਜ਼ੀ, ਈਰਖਾ, ਦੰਭ, ਲੋਭ ਅਤੇ ਅੰਧ-ਸੱਤਾ ਮੋਹ ਵਿਚ ਗਲਤਾਨ ਹੋ ਕੇ, ਜੀਵਨ ਦੇ ਅਸਲ ਮਨੋਰਥ ਨੂੰ ਭੁੱਲ ਬੈਠਾ ਸੀ। ਅਜੇਹਾ ਇਸ ਲਈ ਵਾਪਰਿਆ ਕਿ ਗੁਰੂ ਕੀ ਬਾਣੀ ਨੂੰ ਭੁੱਲ ਗਏ। ਇਸ ਗੱਲ ਦੀ ਸ਼ਾਹਦੀ, ਪ੍ਰਸਿੱਧ ਵਿਦਵਾਨ ਗਿਆਨੀ ਗਿਆਨ ਸਿੰਘ ਆਪਣੀ ਰਚਨਾ ਵਿਚ ਇਉਂ ਭਰਦੇ ਹਨ—

"ਜਾਗ ਜਿਨ ਕੇ ਬਡੇਰੇ ਬਾਣੀ ਪਢਤੇ ਸਵੇਰੇ,
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨ ਕਰੈਂ।
ਤਿਨ ਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਿਖਿਆਤੀ,
ਪਾਇ ਹੈਂ ਨ ਝਾਤੀ ਮੂਸ ਖਾਤ ਗ੍ਰੰਥ ਜੇ ਪਰੈਂ।
ਜਪੁਜੀ ਨ ਰਹੁ ਰਾਸ ਪਢੈ ਸੁਨੈ ਕਥੀ ਖਾਸ,
ਔਰ ਜੋ ਪਢਤ ਪਾਸ ਹਾਸ ਤਿਨ ਯੋਂ ਕਰੈਂ।
ਕਹਾਂ ਰਬ ਬਹਿਰਾ ਹੈ ਗਹਿਰਾ ਪੁਕਾਰੇ ਜੋ ਤੂੰ,
ਸਹਿਰਾ ਮੈਂ ਜਾਇ ਲੁਕਮੈਂ ਰਿਝਾਇ ਲੈ ਤਰੈਂ।"[1]

ਸਤਿਗੁਰੂ ਜੀ ਪਹਿਲਾ ਕੰਮ, ਜਿਸ ਨਗਰ ਵਿਚ ਜਾਂਦੇ, ਧਰਮਸ਼ਾਲਾ ਵਿਚ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਪ੍ਰਕਾਸ਼ ਕਰਵਾਉਂਦੇ। ਇਕ ਗ੍ਰੰਥੀ ਸਿੰਘ ਪੱਕਾ ਥਾਪਦੇ। ਇਉਂ ਕੂਕਾ ਜਥੇਬੰਦੀ ਦੀ ਮੁੱਢਲੀ ਇਕਾਈ ਕਾਇਮ ਹੋ ਜਾਂਦੀ। ਸਿੰਘ ਸੁਬਹਾ ਸ਼ਾਮ, ਦੋ ਦਫਾ, ਗੁਰੂ ਘਰ ਵਿਚ ਇਕੱਠੇ ਹੁੰਦੇ। ਨਾਮ ਬਾਣੀ ਕਥਾ ਕੀਰਤਨ ਦਾ ਪ੍ਰਵਾਹ ਚੱਲਦਾ। ਇਉਂ ਦੇਸ਼ ਦੀ ਸਵਾਧੀਨਤਾ ਲਈ ਵਿੱਢੀ ਲੜਾਈ ਨੂੰ ਧਿਆਨ ਵਿਚ ਰੱਖਦਿਆਂ, ਬਦੇਸ਼ੀ ਸਰਕਾਰ ਨਾਲ ਹਰ ਤਰ੍ਹਾਂ ਦਾ ਨਾਤਾ ਤੋੜ ਕੇ, ਆਪਣੀ ਸਮਾਨੰਤਰ ਸਰਕਾਰ ਬਣਾ ਲਈ ਗਈ। ਇਸ ਸਮਾਨੰਤਰ ਸਰਕਾਰ ਦੇ ਥੰਮ੍ਹ ਸਨ, ਸਤਿਗੁਰੂ ਦੁਆਰਾ ਥਾਪੇ ਗਏ ਸੂਬੇ। ਸੂਬੇ ਥਾਪਣ ਦਾ ਕਾਰਜ ੧੮੬੪-੬੫ ਈ. ਵਿਚ ਸਤਿਗੁਰੂ ਜੀ ਦੀ ਭੈਣੀ ਸਾਹਿਬ ਵਿਚ ਨਜ਼ਰਬੰਦੀ ਤੋਂ ਤੁਰੰਤ ਬਾਅਦ ਸ਼ੁਰੂ ਹੋ ਗਿਆ ਸੀ।

ਇਹਨਾਂ ਸੂਬਿਆਂ ਦੀ ਗਿਣਤੀ ਬਾਈ ਹੀ ਹੋਵੇ ਇਹ ਸਾਡੀ ਰਵਾਇਤ ਹੈ, ਪਰ ਇਤਿਹਾਸਕ ਤੱਥ ਇਸ ਤੋਂ ਭਿੰਨ ਵੀ ਹੋ ਸਕਦੇ ਹਨ। ਸਤਾਰਾਂ ਸੂਬੇ ਸਾਹਿਬਾਨ

ਅਜੇਹੇ ਹਨ ਜਿਹਨਾਂ ਨੂੰ ਸਾਡੀ ਰਵਾਇਤ ਅਤੇ ਤਦੋਂਕੇ ਅੰਗਰੇਜ਼ ਹਾਕਮਾਂ ਦੇ ਦਸਤਾਵੇਜ਼ੀ ਸਬੂਤ ਬਰਾਬਰ ਦੀ ਮਾਨਤਾ ਦਿੰਦੇ ਹਨ। ਬਾਕੀ ਪੰਜਾਂ ਜਾਂ ਇਸ ਤੋਂ ਵੱਧ ਸੂਬਿਆਂ ਬਾਰੇ ਰਵਾਇਤ ਅਤੇ ਦਸਤਾਵੇਜ਼ਾਂ ਵਿਚ ਅੰਤਰ ਵਿਆਪਤ ਹੈ। ਰਵਾਇਤ ਅਤੇ ਦਸਤਾਵੇਜ਼ਾਂ ਬਾਰੇ ਅੰਤਰ ਦੀ ਗੱਲ ਫਿਰ ਸਹੀ। ਹਾਲ ਦੀ ਘੜੀ ਆਪਣੀ ਰਵਾਇਤ ਦਾ ਸਤਿਕਾਰ ਕਰਦਿਆਂ, ਸੂਬਾ ਰਾਜਾ ਸਿੰਘ ਹੋਰਾਂ ਬਾਰੇ ਚਰਚਾ ਕਰਾਂਗੇ। ਕਿਉਂ ਜੁ ਸਰਕਾਰੀ ਰੀਕਾਰਡ ਵਿਚ ੧੮੬੭ ਈ. ਦੀ ਸ੍ਰੀ ਅੰਮ੍ਰਿਤਸਰ ਦੀ ਦੀਪਮਾਲਾ ਅਤੇ ਇਸੇ ਵਰ੍ਹੇ ਦੇ ਸ੍ਰੀ ਅਨੰਦਪੁਰ ਸਾਹਿਬ ਦੇ ਪਹਿਲੇ ਹੋਲੇ ਮਹੱਲੇ ਸਮੇਂ ਜਿਹਨਾਂ ਸੂਬਾ ਸਾਹਿਬਾਨ ਦੀ ਹਾਜ਼ਰੀ, ਸਰਕਾਰੀ ਕਾਗਜ਼ਾਂ ਵਿਚ ਮਿਲਦੀ ਹੈ ਉਸ ਵਿਚ ਸੂਬਾ ਜੀ ਸ਼ਾਮਲ ਨਹੀਂ ਹਨ। ਪ੍ਰੰਤੂ ਅੰਮ੍ਰਿਤਸਰ ਦਾ ਬੁੱਚੜ ਬੱਧ ਸਾਕਾ (ਜੂਨ ੧੮੭੧) ਵਾਪਰਨ ਬਾਦ ਸ਼ੱਕ ਦੀ ਸੂਈ ਉਹਨਾਂ ਵੱਲ ਵੀ ਜਾਂਦੀ ਹੈ। ਉਂਜ ਜਦੋਂ ਜਲਾਵਤਨ ਸੂਬਿਆਂ ਦੇ ਖਿਲਾਫ ਮਿਸਲਾਂ ਦਾ ਪੇਟ ਭਰਿਆ ਜਾ ਰਿਹਾ ਸੀ ਤਾਂ ਸਰਕਾਰੀ ਰੀਕਾਰਡ ਵਿਚ ਸਿਆਲਕੋਟ ਜ਼ਿਲ੍ਹੇ ਵਿਚ ਜਿਹਨਾਂ ਚਾਰ ਨਾਮਧਾਰੀ ਸੂਬਿਆਂ ਦਾ ਜ਼ਿਕਰ ਆਉਂਦਾ ਹੈ ਉਹਨਾਂ ਵਿਚ ਸੂਬਾ ਰਾਜਾ ਸਿੰਘ ਤਰਾਂਡੀ, ਥਾਣਾ ਮਿਆਣੀ ਦਾ ਜ਼ਿਕਰ ਵੀ ਮਿਲਦਾ ਹੈ।[2] ਇਉਂ ਇਹ ਸੂਬਾ ਜੀ ਰਵਾਇਤ ਅਤੇ ਦਸਤਾਵੇਜ਼ ਦੋਹਾਂ ਵਿਚ ਸ਼ਾਮਲ ਹੋ ਜਾਂਦੇ ਹਨ। ਸੂਬਾ ਰਾਜਾ ਸਿੰਘ ਹੋਰਾਂ ਦਾ ਖੇਤਰ ਵੀ ਸੂਬਾ ਬ੍ਰਹਮਾ ਸਿੰਘ, ਜਮੀਅਤ ਸਿੰਘ ਅਤੇ ਜੋਤਾ ਸਿੰਘ ਜਿਉਂ ਸਿਆਲਕੋਟ, ਗੁਜਰਾਂਵਾਲਾ (ਹੁਣ ਦੇ ਸ਼ੇਖੂਪੁਰਾ ਸਮੇਤ), ਲਾਹੌਰ ਅਤੇ ਅੰਮ੍ਰਿਤਸਰ ਸੀ। ਮੋਟੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਉਹ ਕੇਂਦਰੀ ਅਤੇ ਪੱਛਮੀ ਪੰਜਾਬ ਵਿਚ ਕੂਕਾ ਸਰਗਰਮੀ ਲਈ ਜ਼ਿੰਮੇਵਾਰ ਸਨ।

ਜਲਾਵਤਨ ਸੂਬਿਆਂ ਦੇ ਸਾਰੇ ਮੁਆਮਲੇ 'ਤੇ ਪੂਰਾ ਗੌਰ ਕਰਨ ਬਾਦ, ਭਾਰਤ ਸਰਕਾਰ ਦਾ ਸਕੱਤਰ ਈ.ਸੀ. ਬੇਲੀ, ਗਵਰਨਰ ਜਨਰਲ ਨੂੰ ਭੇਜੀ (ਸੰਨ 1887 ਈ. ਦੀ), ਬੜੀ ਸਾਰ ਗ੍ਰਭਿਤ ਰੀਪੋਰਟ ਵਿਚ ਨੋਟ ਕਰਦਾ ਹੈ :

"ਜੇ ਇਸ ਨੂੰ ਮੰਨ ਵੀ ਲਈਏ ਜਿਹਾ ਕਿ ਇਹ ਹੈ ਵੀ, ਕਿ ਕੂਕਾ ਮੱਤ (ਗੁਰੂ) ਬਾਲਕ ਸਿੰਘ ਦੇ ਤਹਿਤ ਅਤੇ ਪਹਿਲਾਂ ਪਹਿਲ (ਸਤਿਗੁਰੂ) ਰਾਮ ਸਿੰਘ ਦੀ ਅਗਵਾਈ ਹੇਠਾਂ ਨਿਰੋਲ ਧਾਰਮਿਕ ਫਿਰਕਾ ਸੀ, ਪ੍ਰੰਤੂ ਹੁਣ ਇਹ ਸਾਫ ਹੋ ਚੁੱਕਾ ਹੈ ਕਿ ਲੰਮੇ ਸਮੇਂ ਤੋਂ ਇਸਨੇ ਸਿਆਸੀ ਸੁਭਾਉ ਗ੍ਰਹਿਣ ਕਰ ਲਿਆ ਹੈ। ਇਹ ਗੱਲ ਅਜੇ ਸਾਫ ਨਹੀਂ ਹੋਈ ਕਿ ਧਾਰਮਿਕ ਅੰਦੋਲਨ ਦੀ ਸਿਆਸੀ ਅੰਦੋਲਨ ਵਿਚ ਤਬਦੀਲੀ ਕਦੋਂ ਵਾਪਰੀ ? ਹੋ ਸਕਦਾ ਹੈ ਇਹ ਤਬਦੀਲੀ ਧੀਮੀ ਗਤੀ ਨਾਲ ਵਾਪਰੀ ਹੋਵੇ ਤੇ ਹੋ ਸਕਦਾ ਹੈ ਕਿ ਇਸ ਤਬਦੀਲੀ ਲਈ (ਗੁਰੂ) ਰਾਮ ਸਿੰਘ ਨੂੰ ਮਜਬੂਰ ਕੀਤਾ ਗਿਆ ਹੋਵੇ ਕਿਉਂਕਿ ਉਸਦੇ ਚੇਲੇ ਜੋ ਸਿੱਖ ਵਿਸ਼ਵਾਸਾਂ ਦੀ ਪਵਿੱਤਰਤਾ ਦੀ ਪੁਨਰਬਹਾਲੀ ਲਈ ਬੜੇ ਉਤਸੁਕ ਸਨ, ਹੁਣ ਸਿਆਸੀ ਸਰਵਉੱਚਤਾ ਮੁੜ ਹਾਸਲ ਕਰਨ ਲਈ ਵੀ ਤਾਂਘਣ ਲੱਗ ਪਏ ਹੋਣ।...

"(ਗੁਰੂ) ਰਾਮ ਸਿੰਘ ਦੀਆਂ ਪਰਾਭੌਤਿਕ ਸ਼ਕਤੀਆਂ ਵਿਚ ਉਹਨਾਂ ਦਾ ਭਰੋਸਾ ਪਰਪੱਕ ਹੋਣ ਕਾਰਨ ਅਤੇ ਲਹਿਰ ਦਾ ਸਿਆਸੀ ਨਿਸ਼ਾਨਾ ਤਹਿ ਹੋਣ ਕਾਰਨ,

ਆਪਣੀਆਂ ਨਿਜੀ ਉਮੰਗਾਂ ਦੀ ਪੂਰਤੀ ਲਈ "ਆਪਣਾ ਰਾਜ ਹਾਸਲ ਕਰਨ ਲਈ", ਪੈਰੋਕਾਰਾਂ ਨੂੰ ਹੋਰ ਦੇਰ ਕਰਨੀ ਜਚੀ ਨਹੀਂ।...

"ਪੱਤਰ ਵਿਹਾਰ ਵਿਚ ਵਰਣਿਤ ਕੀਤੇ ਗਏ ਕਈ ਵਿਅਕਤੀਆਂ ਬਾਰੇ ਮੈਂ ਵੇਖ ਰਿਹਾ ਹਾਂ ਕਿ ਉਹ ਬਾਗੀਆਨਾ ਪ੍ਰਚਾਰ ਵਿਚ ਬੜੇ ਸਰਗਰਮ ਹਨ। ਪਤਾ ਨਹੀਂ ਕਿਉਂ ਪੰਜਾਬ ਸਰਕਾਰ ਉਹਨਾਂ ਦੀ ਗ੍ਰਿਫਤਾਰੀ ਬਾਰੇ ਨਹੀਂ ਸੋਚਦੀ, ਇਕ ਦੋ ਜਣੇ ਜਿਹਾ ਕਿ ਜੋਤਾ ਸਿੰਘ ਢਪਈ, ਸਿਆਲਕੋਟ ਜ਼ਿਲ੍ਹੇ ਦਾ ਬ੍ਰਹਮਾ ਸਿੰਘ ਦਾ ਡਿਪਟੀ (ਛੋਟਾ ਸਹਿਯੋਗੀ) ਬਹੁਤ ਦੂਰ ਤੱਕ ਜਾ ਚੁੱਕੇ ਹਨ। ਮੇਰੀ ਸੰਭਾਵਨਾ ਹੈ ਕਿ ਪੰਜਾਬ ਸਰਕਾਰ ਉਹਨਾਂ 'ਤੇ ਨਜ਼ਰ ਰੱਖ ਰਹੀ ਹੈ।"[3]

ਨਿਰਸੰਦੇਹ ਇਹ ਦੂਜਾ ਵਿਅਕਤੀ ਜੋ ਪੰਜਾਬਸਰਕਾਰ ਦੀ ਘੋਖਵੀਂ ਨਿਗ੍ਹਾ ਹੇਠ ਹੈ ਸੂਬਾ ਜੋਤਾ ਸਿੰਘ ਹੋਰਾਂ ਤੋਂ ਬਾਅਦ, ਉਸੇ ਖਿੱਤੇ ਨਾਲ ਸੰਬੰਧਿਤ ਉਹ ਸੂਬਾ ਰਾਜਾ ਸਿੰਘ ਹੀ ਹੈ। ਅੰਮ੍ਰਿਤਸਰ ਦੇ ਸਾਕੇ ਨੇ ਸਰਕਾਰੀ ਨਜ਼ਰਾਂ ਵਿਚ ਉਸਨੂੰ ਕੁਖਿਆਤ ਬਣਾ ਦਿੱਤਾ ਹੈ ਅਤੇ ਸੰਗਰਾਮੀਆਂ ਦੀਆਂ ਨਜ਼ਰਾਂ ਵਿਚ ਉਹ ਵਿਖਿਆਤ ਹੋ ਚੁੱਕੇ ਹਨ। ਸੂਬਾ ਜਮੀਅਤ ਸਿੰਘ ਹੋਰਾਂ ਨੂੰ ਸਰਕਾਰ ਬਹੁਤ ਵੱਡਾ ਕੌਮੀ ਪ੍ਰਚਾਰਕ ਨਹੀਂ ਮੰਨ ਰਹੀ, ਸਿਰਫ ਭਜਨ ਬਾਣੀ ਵਾਲਾ ਸੂਬਾ ਹੀ ਸਮਝਦੇ ਹਨ। ਇਸ ਲਈ ਬਾਬਾ ਰਾਜਾ ਸਿੰਘ ਤਰਾਂਡੀ, ਇਕ ਸਰਗਰਮ ਸਿਆਸੀ ਵਿਅਕਤੀਤਵ ਬਣ ਕੇ ਵੀ ਉੱਭਰਦੇ ਹਨ ਅਤੇ ਸਿੱਖੀ ਰਹੁ ਰੀਤਾਂ ਦੇ ਸੰਰਕਸ਼ਕ ਬਣ ਕੇ ਵੀ।

ਪੰਜਾਬ ਸਰਕਾਰ ਦੀ ੧੮੮੧ ਈ. ਵਾਲੀ ਮਹੱਤਵਪੂਰਨ ਕੂਕਿਆਂ ਦੀ ਗੁਪਤ ਰੀਪੋਰਟ ਮੁਤਾਬਿਕ, ਸੂਬਾ ਰਾਜਾ ਸਿੰਘ ਜੀ ਦੇ ਪਿਤਾ ਦਾ ਨਾਂ ਜੱਸਾ ਸਿੰਘ, ਪੇਸ਼ਾ ਤਰਖਾਣਾ ਅਤੇ ਵਾਹੀਵਾਨੀ, ਪਿੰਡ ਤਰਾਂਡੀ ਥਾਣਾ ਮਿਆਣੀ, ਜ਼ਿਲ੍ਹਾ ਸਿਆਲਕੋਟ ਲਿਖਿਆ ਹੈ। ਸਰੀਰਕ ਪਹਿਚਾਨ ਵਾਲੇ ਖਾਨੇ ਵਿਚ ਲਿਖਿਆ ਹੈ ਕਿ ਉਹਨਾਂ ਦਾ ਨੱਕ ਵੱਡਾ, ਭਰਵੱਟੇ ਜੁੜੇ ਹੋਏ, ਕੱਦ ੫ ਫੁੱਟ ੬ ਇੰਚ, ਮਜਬੂਤ ਜੁੱਸਾ ਅਤੇ ਉਮਰ ੪੬ ਵਰ੍ਹੇ ਹੈ। ਖਾਨਾ ਨੰਬਰ ੯, ਜਿਸ ਵਿਚ ਸੁਭਾਉ, ਚਾਲ ਚਲਣ ਤੇ ਹੋਰ ਆਦਤਾਂ ਦਾ ਜ਼ਿਕਰ ਹੁੰਦਾ ਵਿਚ ਲਿਖਿਆ ਹੈ ਕਿ ਜ਼ਿਲ੍ਹਾ ਗੁਜਰਾਂਵਾਲਾ ਦੇ ਪਿੰਡ ਮਸੋਕੇਵਾਲੀ ਵਿਚ ਇਕ ਵਰ੍ਹਾ ਬਿਤਾਉਣ ਬਾਦ, ਇਹ ਵਿਅਕਤੀ ੨੦ ਮਈ ੧੮੭੯ ਨੂੰ ਆਪਣੇ ਪਿੰਡ ਵਾਪਸ ਮੁੜਿਆ ਸੀ। ਅਤੇ ਫਿਰ ਉਸੇ ਜੂਨ (੧੮੭੯) ਦੇ ਮਹੀਨੇ ਵਿਚ ਵਾਪਸ ਮੁਸੋਕੇ ਵਾਲੀ ਚਲਾ ਗਿਆ ਅਤੇ ਅਜੇ ਤੱਕ (ਭਾਵ ੧੮੮੧ ਈ.) ਉੱਥੇ ਹੀ ਹੈ।[4]

ਸਰਕਾਰੀ ਸੂਚੀ ਵਿਚ ਦਿੱਤੀ ਉਮਰ ਦੇ ਸੰਬੰਧ ਵਿਚ ਤਾਂ ਪੁਲੀਸ ਦੇ ਸੂਹੀਏ ਜਾਂ ਟਪਲਾ ਖਾ ਗਏ ਹਨ ਜਾਂ ਫਿਰ ਸੂਬਾ ਤਰਾਂਡੀ ਆਪਣੀ ਉਮਰ ਲੁਕਾਉਂਦੇ ਹਨ ਭਾਵ ਵਿਅਕਤੀ ਹੁੰਦਾ ਵਡੇਰੀ ਉਮਰ ਦਾ ਹੈ, ਪਰ ਆਮ ਨਿਗ੍ਹਾ ਨਾਲ ਵੇਖਣ ਵਾਲੇ ਨੂੰ ਆਯੂ ਘੱਟ ਮਲੂਮ ਹੁੰਦੀ ਹੈ। ਜਿਹੜੇ ਸੂਬਾ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਸੈਨਿਕ ਜੀਵਨ ਦੇ ਸਾਥੀ ਹਨ, ਲਹੌਰ ਦਰਬਾਰ ਵਿਚ, ਉਹਨਾਂ ਵਾਲੀ ਰੈਜੀਮੈਂਟ ਵਿਚ ਹੀ ਭਰਤੀ ਹੋਏ ਹਨ, ਉਹ ੧੮੮੧ ਈ. ਵਿਚ ਜਦੋਂ ਸਤਿਗੁਰੂ ਜੀ ਦੀ ਆਰਜਾ ੬੫ ਸਾਲ ਹੋ ਚੁੱਕੀ ਹੈ,

ਉਹਨਾਂ ਤੋਂ ੧੯ ਸਾਲ ਛੋਟੇ ਕਿਵੇਂ ਹੋ ਸਕਦੇ ਹਨ ? ਇਸ ਹਿਸਾਬ ਤਾਂ ਸੂਬਾ ਜੀ ਦੇ ਬਾਲਗ ਹੋਣ ਤੋਂ ਪਹਿਲਾਂ ਹੀ ਸਿੱਖ ਸੈਨਾ ਤੋੜ ਦਿੱਤੀ ਗਈ ਤੇ ਉਹ ਇਸ ਵਿਚ ਭਰਤੀ ਕਿਵੇਂ ਹੋ ਸਕਦੇ ਹਨ? ਇਸ ਲਈ ਉਮਰ ਬਾਰੇ ਇਹੋ ਕਿਹਾ ਜਾਏਗਾ ਕਿ ਆਪ ਸਤਿਗੁਰੂ ਜੀ ਦੇ ਹਾਣੀ ਸਨ, ਇਕ ਦੋ ਸਾਲਾਂ ਦਾ ਵਾਧਾ ਘਾਟਾ ਹੋ ਸਦਕਾ ਹੈ। ਸੋ ਆਪ ਦਾ ਜਨਮ ਵਰ੍ਹਾ ੧੮੧੪ ਤੋਂ ੧੭ ਦੇ ਵਿਚਾਲੇ ਹੀ ਬਣੇਗਾ। ਸੈਨਿਕ ਜੀਵਨ ਵਿਚ ਸਤਿਗੁਰੂ ਜੀ ਦੀ ਅਨੋਖੀ ਲਾਮਿਸਾਲ ਪ੍ਰਤਿਭਾ ਤੋਂ ਕਾਇਲ ਹੋਣ ਵਾਲੇ, ਸੈਨਿਕਾਂ ਵਿਚੋਂ ਆਪ ਵੀ ਇਕ ਹਨ। ਇਸ ਸੰਬੰਧ ਵਿਚ ਬਾਹੋਵਾਲ ਜੀ ਇਕ ਤੋਂ ਵਧੇਰੇ ਥਾਵਾਂ 'ਤੇ ਇਹ ਹਵਾਲੇ ਦਿੰਦੇ ਹਨ—

"ਸ੍ਰੀ ਸਤਿਗੁਰੂ ਜੀ ਰਾਤ ਕੋ ਭੀ ਨਾ ਸੇ ਬਰਾਜਦੇ। ਰਾਤ ਦਿਨੇ ਇਕ ਰਸ ਰਸਨਾ ਕਾ ਜਾਪ ਕਰਦੇ ਹੈਂ। ਜਾਂ ਕੋਈ ਸਿੰਘ ਦੇਖੇ ਸਤਿਗੁਰੂ ਜੀ ਵੰਨੇ ਤਾਂ ਭਜਨ ਈ ਕਰਦੇ ਦਿਸਣ। ਇਸ਼ਨਾਨ ਅੰਮ੍ਰਿਤ ਵੇਲੇ ਜ਼ਰੂਰ ਕਰਨਾ ਅਰ ਫੌਜ ਮੇਂ ਭੀ ਬਚਨ ਕਰਨਾ ਉਠੋ ਇਸ਼ਨਾਨ ਕਰਕੇ ਭਜਨ ਕਰੋ। ਸੁੱਤੇ ਕਿਉਂ ਪਏ ਹੋ ? ਭਜਨੀਆਂ ਨੇ ਤਾਂ ਕਈਆਂ ਨੇ ਉਠਣਾ ਵੀ, ਇਸ਼ਨਾਨ ਭੀ ਕਰਨਾ, ਭਜਨ ਕਰਨਾ ਤੇ ਜੇੜ੍ਹਾ ਮਲੇਛ ਖਾਲਸਾ ਸੀ ਸੋ ਸੁੱਤਾ ਪਿਆ ਈ ਆਖ ਛੱਡੇ ਕਿ ਸਾਰੀ ਰਾਤ ਸੌਣ ਨਹੀਂ ਦਿੰਦਾ ਹੈ। ਏਨੂੰ ਨੀਂਦ ਨਹੀਂ ਔਂਦੀ ਹੈ।"

"ਬੜੇ ਮਸਤਾਨੇ ਹੋਇ ਗਏ। ਕੋਈ ਸਾਹਮਣੇ ਬੋਲ ਨਾ ਸੀ ਸੱਕਦਾ। ਜੰਗਲ ਮੇਂ ਜਾਇਕੇ ਪਦਮ ਆਸਣ ਲਗਾਇ ਕੇ ਸਮਾਧੀ ਲਾਇ ਕੇ ਭਜਨ ਕਰਨਾ। ਕੂਕਰਾਂ ਕੋ ਭੀ ਪ੍ਰਸਾਦਾ ਪਾਵਣਾ। ਜੇ ਬਿਸਤਰੇ ਉੱਤੇ ਨਹੀਂ ਹੈਂ ਤਾਂ ਨਹੀਂ ਹੈਂ। ਬੇਪਰਵਾਹ ਰੂਪ ਹੋਇ ਗਏ ਹੈਂ। ਖਾਣ ਪੀਣ ਦੀ ਖਵਰ ਨਾ ਰੱਖਦੇ ਹੈ। ਏਤਨੇ ਕੁ ਸਿਘਾਂ ਨੂੰ ਭਰੋਸਾ ਹੋਇਆ ਜੋ ਇਹੋ ਪੂਰਨ ਪੁਰਖ ਹੈ। ਕਾਹਨ ਸਿੰਘ ਚੱਕ ਦਾ ਜਮੀਤ ਸਿਘ ਗਿੱਲਾਂ ਕਾ, ਧਿਆਨ ਸਿਘ ਮਾਲਵੇ ਕਾ, ਦੂਲਾ ਸਿੰਘ ਰਾਜੇ ਆਣੇ ਕਾ, ਜੀਤ ਸਿਘ ਠਰੂ ਕਾ, ਰਾਜਾ ਸਿੰਘ ਤਰਾਂਙੀ ਕਾ। ਜੋ ਬੋਲਾ ਕਰਦੇ ਹੈਂ ਸ੍ਰੀ ਸਤਿਗੁਰੂ ਜੀ ਤਾਂ ਇਹੋ ਸਿੰਘ ਕੁਛ ਕੁ ਸਮਝਦੇ ਹੈਂ। ਏਤਨੇ ਕੁ ਸਿੰਘ ਸ਼ਰਧਾ ਰੱਖਦੇ ਸੇ। ਪਰਸ਼ਾਦ ਭੀ ਇਹੋ ਛਕਾਉਂਦੇ ਸੇ। ਜਦ ਪਰਸ਼ਾਦ ਬਣੇ ਤਾਂ ਜਿੱਥੇ ਸ੍ਰੀ ਸਤਿਗੁਰੂ ਜੀ ਹੋਣ ਉਥੋਂ ਸੱਦਕੇ ਪ੍ਰਸ਼ਾਦ ਛਕਾਉਣਾ। ਸਿੰਘਾਂ ਸਮਝਣਾ ਬਹੁਤ ਬੰਦਗੀ ਕਰਨੇ ਸੇ ਸਰੀਰ ਕੀ ਸੁੱਧ ਵੀ ਨਹੀਂ ਰੱਖਦੇ ਹੈਂ।..."[5]

ਫਿਰ ਭਾਈ ਬਾਹੋਵਾਲ ਹਜਰੋ ਸਾਹਿਬ ਵਿਖੇ, ਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਲਾਪ ੧੮੪੧ ਈ. ਦਾ ਜ਼ਿਕਰ ਕਰਦੇ ਹੋਏ, ਸਤਿਗੁਰੂ ਜੀ ਦੇ ਨਾਮਬਾਣੀ ਦੇ ਸੁਭਾਉ ਵਿਚ ਰੰਗੇ ਹੋਣ ਦਾ ਵੇਰਵਾ ਦੇ ਕੇ, ਨਿਕਟਵਰਤੀ ਉੱਪਰਲੇ ਛੇ ਸਿੰਘਾਂ ਵਿਚੋਂ ਤਿੰਨ ਨਾਮ ਹੀ ਲਿਖਦੇ ਹਨ, ਅਤੇ ਬਾਬਾ ਤਰਾਂਙੀ ਇਹਨਾਂ ਤਿੰਨਾਂ ਵਿਚੋਂ ਇਕ ਹੋਣ ਦਾ ਮਾਨ ਹਾਸਲ ਕਰਦਾ ਹੈ—

"ਫੌਜ ਮੇਂ ਭਜਨ ਕਰਦੇ ਸ੍ਰੀ ਸਤਿਗੁਰੂ ਜੀ ਮਸਤਾਨੇ ਭੀ ਹੋ ਜਾਂਦੇ ਹੈਂ। ਕਈ ਸਿੰਘ ਕਹਿਣ ਸੂਤਰ ਹੋਇਆ ਹੈ। ਭਜਨ ਕਾ ਰਟਨ ਪੈ ਗਿਆ ਮਾਨੋ ਨਾਮ ਕਾ ਦਰਵਾਜ਼ਾ

ਖੋਲ੍ਹਿਆ ਹੈ। ਕਾਹਨ ਸਿੰਘ ਚੱਕ ਦਾ, ਜੀਤ ਸਿੰਘ ਠਰੂ ਕਾ, ਰਾਜਾ ਸਿੰਘ ਤਰਾਂਡੀ ਕਾ ਏਹੋ ਸਿੰਘ ਦੇਖਦੇ ਸੇ।"[6]

ਆਪਣੇ ਉਪਰੋਕਤ ਸੰਗੀਆਂ ਤੇ ਹੋਰ ਸੈਨਿਕ ਸਿੰਘਾਂ ਨੂੰ ਪ੍ਰੇਰ ਕੇ, ਸਤਿਗੁਰੂ ਜੀ ਨੇ ਇਹਨਾਂ ਤੋਂ ਉਗਰਾਹੀ ਇਕੱਠੀ ਕਰਕੇ, ਫੌਜ ਵਿਚ ਵੀ ਆਪਣਾ ਲੰਗਰ ਜਾਰੀ ਕਰ ਦਿੱਤਾ ਜਿਸ ਕਰਕੇ ਹਰ ਅਭਿਆਗਤ ਦੀ ਲੋੜ ਵੀ ਪੂਰੀ ਹੁੰਦੀ, ਉਦਰ ਪੂਰਤੀ ਦੀ ਅਤੇ ਗੁਰਸਿੱਖੀ ਦੇ ਬੁਨਿਆਦੀ ਅਸੂਲਾਂ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦੀ ਵਿੱਸਰ ਚੁੱਕੀ ਮਰਿਆਦਾ ਵੀ ਦ੍ਰਿੜ੍ਹ ਹੋ ਗਈ। ਬਾਹੋਵਾਲ ਜੀ ਦਾ ਵਰਣਨ ਢੰਗ ਬੜਾ ਸ਼ਾਨਦਾਰ ਹੈ–"ਅਗਲੇ ਦਿਨ ਤਿੰਨਾਂ ਸਿੰਘਾਂ ਥੀਂ ਭੀ ਕੁਛ ਗੱਢਾ ਪਵਾਇਕੇ ਇਕੱਠੇ ਕਰਕੇ ਦਾਣੇ ਲਿਆਇਕੇ ਕੋਠੀ ਮੈ ਪਾਏ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਪੁੰਨ ਖਾਤਾ ਵਰਤਨਾ ਹੋਵੇ ਤਾਂ ਏਸੇ ਵਿਚੋਂ ਵਰਤੀ ਜਾਓ। ਧਰਮ ਰੀਤੀ ਦੇਗ ਕੀ ਉਸੀ ਦਿਨ ਸੇ ਨੀਹ ਧਰੀ ਹੈ। ਗੁਰੂ ਜੀ ਕੇ ਪੁੰਨ ਪ੍ਰਤਾਪ ਸੇ 'ਭਗਤਾਂ ਕੀ ਫੌਜ' ਸੱਦੀ ਦੀ ਸੀ। ਨਾਲੇ ਨਾਮ ਜਪਦੇ ਹੈਂ ਨਾਲੇ ਆਏ ਭੁੱਖੇ ਕੋ ਪਰਸ਼ਾਦਾ ਛਕਾਉਂਦੇ ਹੈ...। ਆਗੇ ਗੁਪਤ ਸੌ, ਉਸੀ ਦਿਨ ਸੇ ਪਰਗਟ ਹੋਣ ਲਗੇ ਹੈਂ।"...[7]

ਇਉਂ ਸੂਬਾ ਰਾਜਾ ਸਿੰਘ ਜੀ ਦਾ ਮੁੱਢਲਾ ਜੀਵਨ ਵੀ, ਸ੍ਰੀ ਸਤਿਗੁਰੂ ਜੀ ਦੇ ਅੰਗ ਸੰਗ ਬੀਤਦਾ ਹੈ ਅਤੇ ਭਾਵੀ ਜੀਵਨ ਵੀ, ਗੁਰਮਤਿ ਗਾਡੀ ਰਾਹ ਵਾਲੀ, ਇਸ ਟਕਸਾਲ ਵਿਚੋਂ ਘੜਿਆ ਜਾ ਰਿਹਾ ਹੈ। ੧੮੪੯ ਈ. ਵਿਚ ਫਰੰਗੀਆਂ ਦੇ ਪੰਜਾਬ 'ਤੇ ਕਬਜ਼ੇ ਬਾਅਦ ਉਹ ਆਪਣੇ ਪਿੰਡ ਤਰਾਂਡੀ ਆ ਕੇ ਆਪਣੇ ਪਰਿਵਾਰ ਦੀ ਦੇਖਭਾਲ ਅਤੇ ਦੋਹਾਂ ਤਰ੍ਹਾਂ ਦੇ ਵਿਹਾਰ ਕਾਰ ਵਿਚ ਰੁੱਝ ਜਾਂਦੇ ਹਨ। ਪਿਤਾ ਪੁਰਖੀ ਲੋਹਾਰਾ ਤਰਖਾਣਾ ਕੰਮ ਵੀ ਕਰਦੇ ਹਨ ਅਤੇ ਆਪਣੀ ਜਾਂ ਬਟਾਈ ਤੇ ਲਈ ਭੂਮੀ ਤੇ ਖੇਤੀਬਾੜੀ ਵੀ ਕਰਦੇ ਹਨ। ਪੰਜਾਬ ਦੇ ਜੱਟਾਂ ਅਤੇ ਰਾਮਗੜ੍ਹੀਆਂ ਦੀਆਂ ਬਹੁਤ ਸਾਰੀਆਂ ਗੋਤਾਂ ਸਾਂਝੀਆਂ ਹਨ ਜਿਸ ਤੋਂ ਪਤਾ ਚੱਲਦਾ ਹੈ ਕਿ ਖੇਤੀ ਅਤੇ ਦਸਤਕਾਰੀ, ਇਕ ਦੂਜੇ ਦੇ ਸਹਾਇਕ ਧੰਦੇ ਹੋਣ ਕਾਰਨ, ਇਹ ਦੋਵੇਂ ਕੰਮ ਕਈ ਵੇਰ ਨਾਲੋਂ ਨਾਲ ਵੀ ਕੀਤੇ ਜਾ ਸਕਦੇ ਸਨ।

ਸਤਿਗੁਰੂ ਰਾਮ ਸਿੰਘ ਜੀ ਸੈਨਿਕ ਜੀਵਨ ਬਾਅਦ, ਭੈਣੀ ਸਾਹਿਬ ਵਿਚ ਕੁਝ ਵਰ੍ਹੇ ਖੇਤੀਬਾੜੀ ਕਰਨ ਮਗਰੋਂ, ਫੀਰੋਜ਼ਪੁਰ ਛਾਉਣੀ ਵਿਚ, ੧੮੫੦ ਈ. ਤੋਂ ੧੮੫੫ ਈ. ਤੱਕ, ਨਵੀਆਂ ਉਸਾਰੀਆਂ ਜੋ ਅੰਗਰੇਜ਼ ਸਰਕਾਰ ਕਰਵਾ ਰਹੀ ਸੀ, ਵਿਚ ਰਾਜਗੀਰੀ ਕਰਦੇ ਰਹੇ। ਇਥੇ ਵੀ ਆਪ ਨੇ ਆਪਣੀ ਸੰਗਤ ਤਿਆਰ ਕਰ ਲਈ। ਨਾਮ-ਬਾਣੀ, ਕਥਾ-ਕੀਰਤਨ, ਲੰਗਰ ਦੀ ਮਰਯਾਦਾ ਇਕ ਰਸ ਚੱਲਦੀ ਰਹੀ। ਇਸ ਲਈ ਬਾਬਾ ਰਾਜਾ ਸਿੰਘ ਤਰਾਂਡੀ ਆਦਿਕ ਫੌਜੀ ਜੀਵਨ ਸਮੇਂ ਦੇ ਸੰਗੀ, ਉਦਾਸ ਹੋ ਕੇ ਦਰਸ਼ਨ ਦੀਦਾਰਿਆਂ ਲਈ ਇੱਥੇ ਵੀ ਪੁੱਜਦੇ ਰਹੇ–

"ਜੇਹੜੇ ਅਗਲੇ ਭਜਨੀ ਸਿੰਘ ਸੇ ਨੌਕਰੀ ਦੇ ਵੇਲੇ ਦੇ ਸੋ ਭੀ ਫੀਰੋਜ਼ਪੁਰ ਆਇਕੇ ਦਰਸ਼ਨ ਕਰਦੇ ਹੈਂ। ਦਰਸ਼ਨ ਕਰਕੇ ਸਭ ਕਹਿੰਦੇ ਹੈਂ ਪਰਮੇਸ਼ਰ ਜੀ ਕਲਾ ਧਾਰੀ ਹੈ।"[8]

੧੮੫੭ ਈ. ਵਿਚ ਸੰਤ ਖਾਲਸਾ ਸਾਜਣਾ ਤੋਂ ਬਾਅਦ ਵੀ ਪੁਰਾਣੇ ਸੈਨਿਕ ਗਾਹੇ

ਬਗਾਹੇ ਸ੍ਰੀ ਭੈਣੀ ਸਾਹਿਬ ਪੁੱਜਣ ਲੱਗ ਪਏ ਕਿਉਂ ਜੁ ਉਹ ਇਸ ਤਰ੍ਹਾਂ ਦੀਆਂ ਕਨਸੋਆਂ ਸੁਣਦੇ ਰਹਿੰਦੇ ਸਨ ਕਿ ਭਾਈ ਭਗਤਾਂ ਦੀ ਫੌਜ ਵਾਲੇ ਮਸਤਾਨੇ ਨੇ ਆਪਣਾ ਨਵਾਂ ਪੰਥ (ਨਾਮਧਾਰੀ ਸੰਤ ਖਾਲਸਾ) ਸਾਜ ਦਿੱਤਾ ਹੈ। ਇਉਂ ਬਾਬਾ ਤਰਾਂਡੀ ਵੀ ਸ੍ਰੀ ਭੈਣੀ ਸਾਹਿਬ ਪੁੱਜ ਕੇ, ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ, ਗੁਰਮਰਿਆਦਾ ਵਿਚ ਪਰਪੱਕ ਹੋ ਗਏ। ਰਹਿੰਦੇ ਉਹ ਆਪਣੇ ਪਿੰਡ ਵਿਚ ਹੀ ਅਤੇ ਵਿਹਾਰ ਕਾਰ ਵਿਚੋਂ ਬਚਦਾ ਵਕਤ ਆਲੇ ਦੁਆਲੇ ਦੇ ਨਗਰਾਂ ਵਿਚ ਸਿੱਖੀ ਪ੍ਰਚਾਰ ਦੇ ਲੇਖੇ ਲਾਉਂਦੇ। ਇਸੇ ਲਈ ਜਦੋਂ ਸ੍ਰੀ ਸਤਿਗੁਰੂ ਜੀ ਨੇ ੧੮੬੫-੬੭ ਈ. ਵਿਚ ਸੂਬਿਆਂ ਦੀ ਦੂਜੀ ਖੇਪ ਜਾਂ ਤੀਜੀ ਖੇਪ ਜਾਰੀ ਕੀਤੀ ਤਾਂ ਆਪ ਨੂੰ ਵੀ ਇਹ ਮਹੱਤਵਪੂਰਨ ਪਦਵੀ ਸਉਂਪ ਦਿੱਤੀ ਗਈ। ਇਹ ਜ਼ਿੰਮੇਵਾਰੀ ੧੮੬੭ ਈ. ਦੇ ਅਖੀਰ ਵਿਚ ਦਿੱਤੀ ਹੀ ਮਲੂਮ ਹੁੰਦੀ ਹੈ ਇਸੇ ਲਈ ੧੮੬੭ ਈ. ਦੇ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਦੀਪਾਵਲੀ ਸਮੇਂ ਸਰਕਾਰੀ ਰੀਪੋਰਟਾਂ ਵਿਚ ਵਰਣਿਤ ਸੂਬਾ ਸਾਹਿਬਾਨ ਵਿਚ ਆਪ ਦਾ ਨਾਮ ਨਹੀਂ ਆਉਂਦਾ।

ਅੰਗਰੇਜ਼ ਸਰਕਾਰ ਕੂਕਾ ਜਥੇਬੰਦੀ ਨੂੰ, ਆਪਣੇ ਲਈ ਭੈਅ ਦਾ ਕਾਰਨ ਸਮਝਦੀ ਸੀ। ਇਸ ਲਈ ਉਹ ਗਾਹੇ ਬਗਾਹੇ, ਸਤਿਗੁਰੂ ਜੀ ਤੋਂ ਉਹਨਾਂ ਦੇ ਸੂਬਿਆਂ ਬਾਰੇ ਜਾਣਕਾਰੀ, ਉਹਨਾਂ ਦੇ ਜ਼ੁਬਾਨੀ ਲੈਣਾ ਚਾਹੁੰਦੀ ਸੀ। ਪ੍ਰੌਢ਼ ਨੀਤੀ ਨਿਪੁੰਨ ਸਤਿਗੁਰੂ ਜੀ, ਆਪਣੇ ਭਾਵੀ ਮਨੋਰਥਾਂ ਤੋਂ ਹਕੂਮਤ ਨੂੰ ਅਨਜਾਣ ਰੱਖਣ ਲਈ, ਆਪਣੇ ਸੂਬਿਆਂ ਦੇ ਸਿਰਫ ਅਧਿਆਤਮਕ ਖੇਤਰ ਵਿਚ ਹੀ ਸਰਗਰਮ ਹੋਣ ਦੀ ਚਰਚਾ ਕਰਕੇ ਗੱਲ ਟਾਲ ਦਿੰਦੇ ਸਨ—

**"ਏਕ ਸਮੇਂ ਤਸੀਲਦਾਰ ਤੇ ਫਰੰਗੀ ਦੋਨੋਂ ਗੁਰੂ ਜੀ ਸੇ ਪੁਛਣੇ ਲਗੇ ਤੁਮਾਰੇ ਸੂਬਿਆਂ ਦਾ ਕੀ ਨਾਮ ਹੈ ਤੇ ਵਜੀਰ ਦਾ ਕੀ ਨਾਉਂ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸਾਡੇ ਸੂਬੇ ਰਾਜਿਆਂ ਵਾਂਗੂੰ ਨਹੀਂ ਹੈਂ। ਸਾਡੇ ਕੋਲ ਕੋਈ ਰਾਜ ਨਹੀਂ ਹੈ। ਏਹ ਸੂਬੇ ਨਾਮ ਕੇ ਸੁਨਾਉਣੇ ਵਾਲੇ ਹਨ। ਨਾਮ ਦਾ ਹੀ ਰਾਜ ਹੈ। ਹੋਰ ਰਾਜੇ ਝੂਠੇ ਹੈ। ਨਾਮ ਕਾ ਰਾਜ ਸੱਚਾ ਹੈ।"[੩]**

ਗਾਹੇ ਬਗਾਹੇ ਤਰਾਂਡੀ ਜੀ, ਸ੍ਰੀ ਭੈਣੀ ਸਾਹਿਬ ਆ ਕੇ ਦਰਸ਼ਨ ਦੀਦਾਰੇ ਵੀ ਕਰਦੇ ਅਤੇ ਸੇਵਾ ਕਰਕੇ ਜਨਮ ਸਫਲ ਵੀ ਕਰਦੇ। ਇਸ ਪ੍ਰਥਾਇ ਵੀ ਆਪ ਦੀ ਇਕ ਅਜੇਹੀ ਭੈਣੀ ਸਾਹਿਬ ਯਾਤਰਾ ਦਾ ਬਿਰਤਾਂਤ ਬਾਹੋਵਾਲ ਜੀ ਨੇ ਕਾਨੀਬੰਦ ਕੀਤਾ ਹੈ ਜਿਸ ਦਾ ਸਾਰਤੱਤ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਮਿਸ਼ਨ, ਭੁੱਖ ਦੇ ਭੂਤ ਤੋਂ ਵੀ ਦੇਸ਼ ਵਾਸੀਆਂ ਦਾ ਖਹਿੜਾ ਛੁਡਾਉਣਾ ਸੀ। ਭੁੱਖ ਅੱਜ ਵੀ ਮੁਲਕ ਦੀ ਬਹੁਸੰਖਿਆ ਨੂੰ ਪਰੇਸ਼ਾਨ ਕਰ ਰਹੀ ਹੈ। ਇਸੇ ਲਈ ਬਾਬਾ ਸੋਹਣ ਸਿੰਘ ਭਕਨਾ ਅਕਸਰ ਕਿਹਾ ਕਰਦੇ ਸਨ, "ਜਿਹੜੀ ਆਜ਼ਾਦੀ ਸਤਿਗੁਰੂ ਰਾਮ ਸਿੰਘ ਜੀ ਨੇ ਦੁਆਉਣ ਦਾ ਸੰਕਲਪ ਕੀਤਾ ਸੀ, ਸਾਡੀ ਆਜ਼ਾਦੀ ਉਸ ਤੋਂ ਬੜੀ ਉਰਾਂਹ ਹੈ।" ਖ਼ੈਰ, ਤਰਾਂਡੀ ਜੀ ਵਾਲੀ ਸਾਖੀ ਇਉਂ ਹੈ—

**"ਏਕ ਸਮੇਂ ਰਾਜਾ ਸਿੰਘ ਤਰਾਂਡੀ ਕਾ ਰਾਮਦਾਸਪੁਰੇ ਸਾਹਿਬ (ਭੈਣੀ ਸਾਹਿਬ)**

ਆਇਆ। ਪਰਸ਼ਾਦੇ ਵਰਤਾਵਣ ਲਾਇਆ। ਏਕ ਸਿੰਘ ਸੱਤ ਪੰਗਤਾਂ ਨਾਲ ਛਕਦਾ ਰਿਹਾ। ਬਰਤਾਵੇ ਨੇ ਕਿਹਾ ਕਿ ਮੈਂ ਅਰਜ ਕਰਕੇ ਉਠਾਲ ਦਿੰਦਾ ਹਾਂ। ਅਰਜ਼ ਕਰਨ ਆਇਆ। ਅੰਤਰਯਾਮੀ ਜੀ ਉਸਨੂੰ ਆਉਂਦੇ ਨੂੰ ਦੇਖ ਕੇ ਬਚਨ ਕੀਤਾ ਕੋਹੇ ਜੇਹੇ ਔਂਦੇ ਹਨ ਸੱਤਾਂ ਜਨਮਾਂ ਦੇ ਭੁੱਖੇ। ਸੱਤ ਸੱਤ ਪੰਗਤਾਂ ਛਕਦੇ ਹੈਂ। ਗੁਰੂ ਜੀ ਦੇ ਘਰ ਭੁੱਖ ਲਹਿੰਦੀ ਹੈ। ਸੁਣਦੇ ਸਾਰ ਜਾ ਕੇ ਪਰਸਾਦੇ ਬਰਤਾਵਣ ਲੱਗਾ। ਕਹੇ ਹੇ ਪਰਮੇਸ਼ਰ ਤੇਰੀਆਂ ਤੂੰ ਹੀ ਜਾਣੇ।"[10]

ਸੂਬਾ ਰਾਜਾ ਸਿੰਘ ਤਰਾਂਭੀ ਵਾਲੇ ਬਿਹੰਗਮ ਸਾਧੂ ਨਹੀਂ ਸਨ ਸਗੋਂ ਉਹ ਗ੍ਰਹਿਸਤੀ ਸਨ। ਜਿਸ ਦਾ ਸਬੂਤ ਸਰਕਾਰੀ ਰੀਕਾਰਡ ਵਿਚੋਂ ਮਿਲਦਾ ਹੈ। ਸ਼ਹਿਰ ਲਹੌਰ ਵਿਚ ਕੂਕਿਆਂ ਦੇ ਪ੍ਰਸਿੱਧ ਆਗੂਆਂ ਵਿਚ ਬਾਬਾ ਦੇਵਾ ਸਿੰਘ, ਪੰਜ ਗਰਾਈਆਂ ਵਾਲਾ, ਮਹੰਤ ਹਰਨਾਮ ਸਿੰਘ, ਮੱਖਣ ਸਿੰਘ ਮਹੰਤ ਅਤੇ ਸੂਬਾ ਰਾਜਾ ਸਿੰਘ ਦਾ ਦਾਮਾਦ-ਇੰਦਰ ਸਿੰਘ ਮਸ਼ੀਨਾਂ ਵਾਲਾ ਸ਼ਾਮਲ ਸੀ।[11]

ਸੂਬਾ ਰਾਜਾ ਸਿੰਘ ਤਰਾਂਭੀ ਰਾਜਨੈਤਿਕ ਜੋੜ ਤੋੜ ਵਿਚ ਵੀ ਮਾਹਰ ਵਿਅਕਤੀ ਸੀ। ਆਪਣੇ ਅੰਦੋਲਨ ਨੂੰ ਸੈਨਿਕ ਰੂਪ ਦੇਣ ਲਈ, ਸਤਿਗੁਰੂ ਰਾਮ ਸਿੰਘ ਜੀ ਨੇ ਕਸ਼ਮੀਰ ਵਿਚ ਕੂਕਾ ਰੈਜੀਮੈਂਟ ਖੜ੍ਹੀ ਕਰਵਾਈ ਸੀ ਜਿਸਦਾ ਆਗੂ ਹੀਰਾ ਸਿੰਘ ਲੰਮ੍ਹ ਸਢੌਰੇ ਵਾਲਾ ਅਤੇ ਤਾਰਾ ਸਿੰਘ ਮਿਸਰੀ ਮਿਆਣੀ ਆਦਿ ਸੁਲਝੇ ਹੋਏ ਕੂਕੇ ਸਿੰਘ ਸਨ। ਸਰਕਾਰੀ ਰੀਪੋਰਟਾਂ ਮੁਤਾਬਿਕ ਇਹਨਾਂ ਵਿਚ ੩੦੦ ਤੱਕ ਨਾਮਧਾਰੀ ਸਿੰਘ ਕਸ਼ਮੀਰ ਦੀ ਫੌਜ ਵਿਚ ਭਰਤੀ ਹੋ ਕੇ ਫੌਜੀ ਸਿੱਖਿਆ ਲੈਂਦੇ ਰਹੇ। ਇਸ ਕਾਰਜ ਵਿਚ ਵੀ ਸੂਬਾ ਤਰਾਂਭੀ ਹੀ ਸਹਾਇਕ ਸਿੱਧ ਹੋਏ। ਕਸ਼ਮੀਰ ਦਰਬਾਰ ਵਿਚ ਦੋ ਧੜੇ ਸਨ, ਇਕ ਵੱਡੇ ਵਜ਼ੀਰ ਦੀਵਾਨ ਕਿਰਪਾ ਰਾਮ ਏਮਨਾਬਾਦੀ ਦਾ ਸੀ ਜੋ ਅੰਗਰੇਜ਼ਾਂ ਨਾਲ ਬਣਾ ਕੇ ਰੱਖਣ ਦੇ ਹੱਕ ਵਿਚ ਸੀ। ਦੂਜਾ ਧੜਾ ਮਹਾਰਾਜ ਗੁਲਾਬ ਸਿੰਘ ਦੇ ਗੁਰੂ ਵੇਦਾਂਤੀ ਜੀ ਦਾ ਸੀ। ਉਹ ਗੁਲਾਬ ਸਿੰਘ ਦੇ ਸਮੇਂ ਤੋਂ ਇਕ ਵਿਦਿਆਲਾ ਵੀ ਇੱਥੇ ਚਲਾਉਂਦਾ ਸੀ। ਕਸ਼ਮੀਰ ਦਾ ਨਵਾਂ ਰਾਜਾ ਰਣਬੀਰ ਸਿੰਘ ਅਹਿਦਨਾਮੇ ਦੀਆਂ ਸ਼ਰਤਾਂ ਤੋਂ ਵੱਧ ਅੰਗਰੇਜ਼ੀ ਦਖਲ ਨੂੰ ਰਿਆਸਤ ਵਿਚ ਪਸੰਦ ਨਹੀਂ ਸੀ ਕਰਦਾ। ਵੇਦਾਂਤੀ ਜੀ ਵਾਲਾ ਧੜਾ ਕਸ਼ਮੀਰ ਨੂੰ ਅੰਗਰੇਜ਼ਾਂ ਦੇ ਅਸਰ ਰਸੂਖ ਤੋਂ ਬਚਾ ਕੇ ਇਸ ਨੂੰ ਨੀਮ ਸੁਤੰਤਰ ਹਿੰਦੂ ਰਾਜ ਰੱਖਣਾ ਚਾਹੁੰਦਾ ਸੀ। ਗੁਜਰਾਂਵਾਲਾ ਅਤੇ ਸਿਆਲਕੋਟ ਦੇ ਜ਼ਿਲ੍ਹਿਆਂ ਦੇ ਬਹੁਤ ਸਾਰੇ ਨਾਮਧਾਰੀ ਵੇਦਾਂਤੀ ਜੀ ਦੇ ਮਿੱਤਰ ਸਨ ਅਤੇ ਇਹਨਾਂ ਪਾਸ ਆਉਂਦੇ ਜਾਂਦੇ ਰਹਿੰਦੇ ਸਨ। ਕਿਸ਼ਨ ਸਿੰਘ ਦੂਸਰਾ ਨਾਮ ਹਰੀ ਸਿੰਘ, ਪਿੰਡ ਗੁੰਥ ਗੜ੍ਹ ਜ਼ਿਲ੍ਹਾ ਅੰਮ੍ਰਿਤਸਰ ਅਤੇ ਸੂਬਾ ਰਾਜਾ ਸਿੰਘ ਤਰਾਂਭੀ ਵਾਲਾ ਵੇਦਾਂਤੀ ਜੀ ਨੂੰ ਬਹੁਤ ਵਾਰੀ ਮਿਲਦੇ ਰਹਿੰਦੇ ਸਨ।[12]

ਕਸ਼ਮੀਰ ਵਿਚ ਕੂਕਾ ਸੈਨਿਕ ਸਰਗਰਮੀ ੧੮੬੯ ਈ. ਵਿਚ ਸ਼ੁਰੂ ਹੋ ਗਈ ਸੀ ਅਤੇ ਅਗਲੇ ਵਰ੍ਹੇ ਸਤਿਗੁਰੂ ਜੀ ਅਤੇ ਪ੍ਰਮੁੱਖ ਸੂਬਿਆਂ ਨੇ ਦੂਜੀ ਗੁਆਂਢੀ ਰਿਆਸਤ ਜੋ ਪ੍ਰਭੂਸੱਤਾ ਸੰਪੰਨ ਰਾਜ ਨੇਪਾਲ ਸੀ, ਵਿਖੇ ਆਪਣੇ ਮਕਸਦ ਲਈ ਤਾਲਮੇਲ ਸ਼ੁਰੂ ਕੀਤਾ। ਇਥੇ ਵੀ ਪ੍ਰਮੁੱਖ ਭੂਮਿਕਾ ਨਿਭਾਹੁਣ ਵਾਲਾ ਵੇਦਾਤੀ ਜੀ ਅਤੇ ਤਰਾਂਭੀ ਜੀ ਦਾ ਸਾਂਝਾ

ਮਿੱਤਰ, ਭਾਈ ਕਿਸ਼ਨ ਸਿੰਘ ਗ੍ਰੰਥ ਗੜ੍ਹ ਬਣਿਆ। ਜਿਸ ਕਾਰਨ ਕੂਕਿਆਂ ਦੇ ਕੂਟਨੀਤਕ ਸੰਬੰਧ ਨੇਪਾਲ ਰਾਜ ਨਾਲ ਸਥਾਪਿਤ ਹੋਣੇ ਸ਼ੁਰੂ ਹੋ ਗਏ ਸਨ ਪਰ ਅੰਗਰੇਜ਼ ਸਰਕਾਰ ਨੇ ਕਾਸ਼ੀ ਨਰੇਸ਼ ਸ਼ਿਵਰਾਜ ਸਿੰਘ ਨੂੰ, ਆਪਣੇ ਦੂਤ ਵਜੋਂ ਨੇਪਾਲ ਦੇ ਰਾਣੇ ਜੰਗ ਬਹਾਦਰ ਪਾਸ, ਇਸ ਆਸ਼ੇ ਨਾਲ ਭੇਜਿਆ ਕਿ ਸਰਕਾਰ ਅੰਗਰੇਜ਼ੀ ਦੀਆਂ ਨਜ਼ਰਾਂ ਵਿਚ ਸ਼ੱਕੀ ਕੂਕਿਆਂ ਨਾਲ ਕੂਟਨੀਤਕ ਸੰਬੰਧ ਜਾਂ ਉਹਨਾਂ ਨੂੰ ਫੌਜੀ ਸਿਖਲਾਈ ਦੇਣੀ, ਉਸ ਦੇ ਰਾਜ ਦੇ ਹਿੱਤ ਵਿਚ ਨਹੀਂ ਹੋਏਗੀ। ਸੂਬਾ ਕਾਹਨ ਸਿੰਘ ਤੇ ਸਾਹਿਬ ਸਿੰਘ ਦੇ ਨੇਪਾਲ ਮਿਸ਼ਨ ਤੋਂ ਕੁਝ ਮਹੀਨੇ ਬਾਦ ਹੀ ਅੰਮ੍ਰਿਤਸਰ ਤੇ ਰਾਇਕੋਟ ਬੁਚੜਖ਼ਾਨੇ ਦੇ ਸਾਕੇ ਵਾਪਰ ਗਏ ਜਿਸ ਕਾਰਨ ਕੂਕਿਆਂ ਦੀਆਂ ਫਾਂਸੀਆਂ ਤੋਂ ਕੂਕਾ ਰੇਜੀਮੈਂਟ ਕਸ਼ਮੀਰ ਅਤੇ ਨੇਪਾਲ ਨਾਲ ਸੰਬੰਧਾਂ ਦਾ ਅੱਗੇ ਵਧਣਾ, ਵਿਚ ਵਿਚਾਲੇ ਹੀ ਰਹਿ ਗਿਆ। ਸੋ ਇਹਨਾਂ ਦੋਹਾਂ ਇਤਿਹਾਸਕ ਕਾਰਨਾਮਿਆਂ ਨਾਲ ਵੀ ਸੂਬਾ ਤਰਾਂਡੀ ਜੀ ਦੀ ਵਿਲੱਖਣ ਪ੍ਰਤਿਭਾ ਅਤੇ ਬਰੀਕ ਬੀਨੀ ਵਾਲੀ ਸੋਚ, ਕਿਸੇ ਨਾ ਕਿਸੇ ਢੰਗ ਨਾਲ ਜੁੜੀ ਮਾਲੂਮ ਹੁੰਦੀ ਹੈ।

ਪੰਜਾਬ ਤੇ ਅੰਗਰੇਜ਼ੀ ਕਬਜ਼ਾ ਹੋਣ ਸਮੇਂ ਅੰਮ੍ਰਿਤਸਰ ਵਿਚ ਇਕ ਪੱਤਰੇ ਤੇ ਉੱਕਰ ਕੇ ਟੰਗਿਆ ਗਿਆ ਸੀ ਕਿ ਅੰਮ੍ਰਿਤਸਰ ਵਿਚ ਗਊ ਬੱਧ ਨਹੀਂ ਹੋਵੇਗਾ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਜਦੋਂ ਕਦੇ ਅੰਗਰੇਜ਼ਾਂ ਦੀਆਂ ਫੌਜਾਂ ਅਫਗਾਨਿਸਤਾਨ ਵੱਲ ਜਾਣ ਲਈ ਪੰਜਾਬ ਵਿਚੋਂ ਲੰਘਦੀਆਂ ਤਾਂ ਅਹਿਦਨਾਮੇ ਦੀਆਂ ਸ਼ਰਤਾਂ ਮੁਤਾਬਿਕ ਉਹ ਗਊ ਬੱਧ ਨਹੀਂ ਸਨ ਕਰ ਸਕਦੇ। ਪ੍ਰੰਤੂ ਮਾਰਚ ੧੮੪੯ ਈ. ਵਿਚ, ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਮੁਕੰਮਲ ਰਲੇਵੇਂ ਬਾਦ, ਛੇਤੀ ਹੀ ਅੰਮ੍ਰਿਤਸਰ ਵਿਚ ਗਊ ਬੱਧ ਸ਼ੁਰੂ ਹੋ ਗਿਆ। ਗਊ ਕੌਮੀ ਅਣਖ ਦੀ ਪ੍ਰਤੀਕ ਵੀ ਸੀ। ਗਊ ਭਾਰਤੀ ਆਰਥਿਕਤਾ ਦਾ ਧੁਰਾ ਵੀ ਸੀ। ਬੱਚਿਆਂ ਲਈ ਦੁੱਧ, ਹੋਰ ਪਦਾਰਥ ਅਤੇ ਖੇਤੀ ਲਈ ਬੈਲ, ਗਊ ਤੋਂ ਹੀ ਉਪਲਬਧ ਹੁੰਦੇ ਸਨ। ਨਾਮਧਾਰੀ ਸਿੰਘ ਅੰਗਰੇਜ਼ ਸਰਕਾਰ ਵਿਰੋਧੀ ਜਜ਼ਬਾਤ ਨਾਲ ਤਾਂ ਪਹਿਲਾਂ ਹੀ ਸਰਸ਼ਾਰ ਸਨ, ਹੁਣ ਉਹ ਇਹ ਵੀ ਭਲੀ ਭਾਂਤ ਸਮਝ ਗਏ ਕਿ ਬੁੱਚੜਖਾਨੇ, ਸਾਡਾ ਕੌਮੀ ਸ੍ਵੈਮਾਨ ਕੁਚਲਣ ਲਈ, ਮੁਸਲਮਾਨਾਂ ਨੇ ਨਹੀਂ ਸਗੋਂ ਅੰਗਰੇਜ਼ਾਂ ਨੇ ਲਾਏ ਹਨ। ਭਾਈ ਚੰਦਾ ਸਿੰਘ ਝੱਬਰ ਆਪਣੀ ਪ੍ਰਸਿੱਧ ਰਚਨਾ ਬਾਰਾਂਮਾਹ ਵਿਚ, ਇਸੇ ਤੱਥ ਵੱਲ ਇਸ਼ਾਰਾ ਕਰਦੇ ਹਨ—

"ਇਹ ਮਲੇਛ ਨੰਦਨੋ ਆਏ
ਇਹਨਾਂ ਬੁੱਚੜਖਾਨੇ ਲਾਏ
ਸਾਨੂੰ ਦੁੱਖ ਗਊਆਂ ਦਾ ਖਾਏ,
ਸਿੰਘੋ ਸੀਸ ਦੇਵਣੇ ਆਏ
ਨਾਇ ਕਰਤਾਰ ਦੇ।"

ਨਾਮਧਾਰੀ ਸਿੰਘਾਂ ਵਲੋਂ ਇਸ ਚੈਲੰਜ ਨੂੰ ਸਿਰਾਂ 'ਤੇ ਖੱਫਣ ਬੰਨ੍ਹ ਕੇ ਕਬੂਲਿਆ ਗਿਆ। ਇਸ ਵਿਚ ਮੋਢੀ ਭੂਮਿਕਾ ਹੋਣ ਦਾ ਜ਼ਿਕਰ ਸੂਬਾ ਰਾਜਾ ਸਿੰਘ ਹੋਰਾਂ ਦਾ, ਸਾਡਾ ਪੁਰਾਤਨ ਇਤਿਹਾਸਕਾਰ ਇਉਂ ਕਰਦਾ ਹੈ—"ਰਾਜਾ ਸਿੰਘ ਤਰਾਂਡੀ ਕਾ ਤਿਸਨੇ ਪਹਿਲੇ

ਅੰਮ੍ਰਿਤਸਰ ਵਾਲੇ ਹਿੰਦੂਆਂ ਨੂੰ ਕਹਿਆ ਕਿ ਸ਼ਹਿਰ ਕੇ ਬੀਚ ਬੁੱਚੜਖਾਨਾ ਲੱਗਦਾ ਹੈ। ਤੁਸੀਂ ਮੱਦਦ ਦਿਓ ਜੋ ਬੁਚੜਾਂ ਨੂੰ ਵੱਢੀਏ। ਮੁਕਰ ਗਏ, ਜੀ ਸਾਨੂੰ ਕੋਈ ਨਹੀਂ ਫੁਰਦੀ ਹੈ। ਤੁਸੀਂ ਜਿਵੇਂ ਮਰਜ਼ੀ ਹੈ ਤਿਵੇਂ ਕਰੋ। ਫੇਰ ਹਿੰਦੂਆਂ ਨੇ ਰਲ ਮਿਲ ਕੇ ਅੰਗਰੇਜ਼ਾਂ ਦੇ ਅਰਜ਼ੀ ਪਾਈ ਕਿ ਬੁੱਚੜਖਾਨਾ ਸ਼ਹਿਰ ਦੇ ਬੀਚ ਨਾ ਲੱਗੇ। ਜੇ ਸ਼ਹਿਰ ਵਿਚ ਲੱਗਾ ਤਾਂ ਫਸਾਦ ਹੋਵੇਗਾ। ਸਰਬ ਹਿੰਦੂਆਂ ਕਾ ਅਸਥਾਨ ਹੈ। ਰਾਜਾ ਸਿੰਘ ਫੇਰ ਰਾਜਿਆਂਕੋਲ ਗਿਆ। ਕਹਾ ਕਿ ਗੁਰਦੁਆਰੇ ਕੋਲ ਬੁੱਚੜਖਾਨਾ ਲਾਵਣ ਲਗੇ ਹੈਂ। ਸ਼ਹਿਰ ਮੈਂ ਗਊ ਬਧ ਹੋਣ ਲੱਗਾ ਹੈ। ਤੁਸੀਂ ਕਹੋ ਜੇ ਬੁੱਚੜਖਾਨਾ ਨਾ ਲੱਗੇ ਅੰਮ੍ਰਿਤਸਰ ਜੀ ਮੈਂ। ਸਰਬ ਰਾਜਾ ਪਰਜਾ ਕਾ ਗੁਰਦੁਆਰਾ ਹੈ। ਰਾਜਿਆਂ ਨੇ ਕਹਾ ਕਿ ਅਸੀਂ ਅੰਗਰੇਜ਼ ਕੇ ਰਾਜ ਮੈਂ ਕੁਝ ਨਹੀਂ ਕਹਿ ਸਕਦੇ ਹੈਂ ਕਿਉਂਕਿ ਅਹਿਦਨਾਮਾ ਲਿਖ ਕੇ ਦਿੱਤਾ ਹੋਇਆ ਹੈ, ਕੁਝ ਕਰਨ ਉਹ ਸਾਡਾ ਦਖ਼ਲ ਨਹੀਂ ਹੈ। ਪਟਿਆਲਾ, ਨਾਭਾ, ਸੰਗਰੂਰ, ਫਰੀਦਕੋਟ, ਕਪੂਰਥਲਾ ਸਾਰਿਆਂ ਕੋਲ ਗਏ। ਸਾਰਿਆਂ ਰਾਜਿਆਂ ਏਹੋ ਉੱਤਰ ਦਿੱਤਾ। ਫੇਰ ਪੁਜਾਰੀਆਂ ਨੂੰ ਪੁੱਛਿਆ ਕਿ ਤੁਸੀਂ ਧਰਮ ਹੇਤ ਮਦਦ ਦਿਓ ਜੋ ਬੁੱਚੜਖਾਨਾ ਨਾ ਲੱਗੇ ਅੰਮ੍ਰਿਤਸਰ ਜੀ ਮੈਂ। ਪੁਜਾਰੀਆਂ ਨੇ ਭੀ ਜਵਾਬ ਦੇ ਦਿੱਤਾ ਕਿ ਸਾਨੂੰ ਭੀ ਕੁਝ ਨਹੀਂ ਫੁਰਦੀ ਹੈ। ਨਿਹੰਗਾਂ ਕੋਲ ਵੀ ਗਏ। ਜਾਇਕੇ ਬੋਲਾ ਕੀਤਾ ਤੁਸੀਂ ਕੋਈ ਮਦਦ ਦਿਓ ਜੋ ਸ਼ਹਿਰ ਮੈਂ ਬੁੱਚੜਖਾਨਾ ਨਾ ਲੱਗੇ। ਕਿਹਾ ਸਾਡੀ ਕੋਈ ਭੀ ਰੈ ਨਹੀਂ ਹੈ। ਅਸੀਂ ਕੁਝ ਨਹੀਂ ਕਰ ਸਕਦੇ ਹੈਂ। ਫੇਰ ਨਿਰਮਿਲਿਆਂ ਨੂੰ ਜਾਇਕੇ ਪੁੱਛਿਆ ਕਿ ਧਰਮ ਹੇਤ ਤੁਸੀਂ ਮਦਦ ਦੇਓ ਜੋ ਸ਼ਹਿਰ ਮੈਂ ਬੁੱਚੜਖਾਨਾ ਨਾ ਲੱਗੇ। ਨਿਰਮਲਿਆਂ ਨੇ ਕਿਹਾ ਕਿ ਗਊ ਮਾਰਨ ਵਾਲਾ ਤੇ ਗਊ ਰੱਖਣ ਵਾਲਾ ਸਾਨੂੰ ਇਕੋ ਜੇਹੇ ਈ ਭਾਸਦੇ ਹੈਂ।...

..."ਫਰੰਗੀ ਨੇ ਕਹਾ ਕਿ ਬੁੱਚੜਖਾਨਾ ਯਹਾ ਹੀ ਰਹੇਗਾ। ਯੇ ਨਹੀਂ ਹਟੇਗਾ। ਘੰਟੇ ਘਰ ਦੇ ਚੜ੍ਹਦੇ ਪਾਸੇ ਬੁੱਚੜਖਾਨਾ ਬਣਿਆ ਸੀ ਪਰਕਰਮਾਂ ਦੇ ਨਾਲ।...

"ਰਾਜਾ ਸਿੰਘ ਸ੍ਰੀ ਅੰਮ੍ਰਿਤਸਰ ਜੀ ਸੇ ਆਇਆ। ਅਰਜ਼ ਕੀਤੀ ਸਤਿਗੁਰੂ ਜੀ ਕੇ ਹਜ਼ੂਰ ਜੀ ਖਤਰੀ ਬ੍ਰਾਹਮਣ ਤੁਹਾਡੇ ਵੱਲ ਦੇਖਦੇ ਹੈਂ। ਬੁੱਚੜਖਾਨੇ ਸਭ ਸ਼ਹਿਰਾਂ ਮੇਂ ਲਗਾਇ ਲਏ ਹੈਂ ਤੁਰਕਾਂ ਨੇ ਫਰੰਗੀਆਂ ਨਾਲ ਮਿਲ ਕੇ। ਅੱਗੇ ਬਾਹਰ ਹੋਇਕੇ ਬਾਹਰ ਹੀ ਬੇਚਦੇ ਸੇ ਮਾਸ, ਹੁਣ ਵਿਚ ਸ਼ਹਿਰ ਮੇਂ ਬੇਚੀ ਜਾਂਦੇ ਹੈਂ। ਪਹਿਲੇ ਗਊਆਂ ਕੇ ਮੱਥਿ ਵਿਚ ਗੋਲੀ ਮਾਰਦੇ ਹੈਂ। ਗਊ ਡਿਗ ਪੈਂਦੀ ਹੈ ਤਾਂ ਛੁਰੀ ਪਕੜ ਕਰ ਗਰਦਨ ਵਿਚ ਫੇਰਦੇ ਹੈਂ। ਸੁਣ ਕੇ ਏਹ ਤਰਾਸ ਝੱਲਿਆ ਨਹੀਂ ਜਾਂਦਾ ਹੈ। ਪੰਜਾਬ ਧਰਤੀ ਮੈ ਬੜਾ ਭਾਰਾ ਪਾਪ ਹੋਣੇ ਲੱਗਾ ਹੈ। ਏਹ ਕਦ ਹਟੂਗਾ। ਦੋਨੋਂ ਹੱਥ ਮੇਲ ਕੇ ਦੀਨ ਦਿਆਲ ਜੀ ਬਚਨ ਕੀਤਾ ਜਦ ਪ੍ਰਿਥੀ ਪਰ ਲੋਹੇ ਕੇ ਪਟ ਭਿੜਨਗੇ ਤਦ ਹਟੇਗਾ ਇਹ ਤਰਾਸ। ਸਮੇਂ ਸਮੇਂ ਨਾਲ ਸਭ ਕੁਛ ਹੋ ਜਾਵੇਗਾ।"[13]

ਸੂਬਾ ਰਾਜਾ ਸਿੰਘ ਕਿਤਨੇ ਸੰਵੇਦਨਸ਼ੀਲ ਸਨ, ਬੇਜ਼ੁਬਾਨਿਆਂ ਦੀ ਕਰੁਣ ਗਾਥਾ, ਜਿਸ ਹਿਰਦੇ ਵੇਧਕ ਢੰਗ ਨਾਲ ਉਹ ਬਿਆਨ ਕਰਦੇ ਹਨ, ਇਸ ਤੋਂ ਹਰ ਪ੍ਰਾਣੀ ਮਾਤਰ ਪ੍ਰਤੀ ਦੈਆ ਭਾਵ ਉਹਨਾਂ ਦੇ ਹਿਰਦੇ ਵਿਚੋਂ ਝਲਕਦਾ ਹੈ। ਵੱਖ ਵੱਖ ਮਤਾਵਿਲੰਬੀਆਂ

ਤੇ ਰਾਜਿਆਂ ਨਾਲ ਹੋਈ ਉਹਨਾਂ ਦੀ ਗੱਲਬਾਤ ਵੀ ਉਹਨਾਂ ਨੂੰ ਬੋਲ ਤੋਲ ਦਾ ਪੂਰਾ ਮਰਦ ਸਿੱਧ ਕਰਦੀ ਹੈ ਅਤੇ ਫਿਰ ਸਤਿਗੁਰੂ ਜੀ ਦੇ ਦਰਬਾਰ ਵਿਚ ਵੀ ਉਹ ਬੁੱਚੜ ਸੋਧਣ ਦੀ ਕਾਰਵਾਈ ਦੀ ਪੂਰਵ ਆਗਿਆ ਪ੍ਰਾਪਤ ਕਰਨੀ ਚਾਹੁੰਦਾ ਹੈ। ੧੮੫੭ ਦੇ ਮਹਾਂਸੰਗਰਾਮ ਦਾ ਗ਼ਦਰੀ ਸਿਪਾਹੀ ਰਿਹਾ ਸੂਬਾ ਬ੍ਰਹਮਾ ਸਿੰਘ, ਇਸ ਘਟਨਾ ਬਾਅਦ ਪੈਣ ਵਾਲੇ ਰੌਲੇ ਤੋਂ ਚਿੰਤਾਤੁਰ ਹੋ ਕੇ, ਸਿੰਘਾਂ ਦੇ ਮਨਸੂਬਿਆਂ ਬਾਰੇ ਸਤਿਗੁਰੂ ਜੀ ਨੂੰ ਸੂਚਿਤ ਕਰਦਾ ਹੈ। ਉਸਨੂੰ ਸਤਿਗੁਰੂ ਜੀ ਸਿੰਘਾਂ ਨੂੰ ਰੋਕਣ ਦਾ ਹੁਕਮ ਕਰਦੇ ਹਨ ਕਿਉਂਕਿ ਹਥਿਆਰਬੰਦ ਕਾਰਵਾਈ ਲਈ ਅਜੇ ਸਮਾਂ ਪਰਪੱਕ ਨਹੀਂ ਹੈ। ਪਰ ਬਾਹੋਵਾਲ ਜੀ ਦੀ ਲਿਖਤ ਮੁਤਾਬਿਕ ਬੀਲ੍ਹਾ ਸਿੰਘ, ਭਗਵਾਨ ਸਿੰਘ, ਝੰਡਾ ਸਿੰਘ, ਲਹਿਣਾ ਸਿੰਘ, ਹਾਕਮ ਸਿੰਘ, ਫਤੇਹ ਸਿੰਘ, ਲਾਲ ਸਿੰਘ, ਦੂਜਾ ਲਹਿਣਾ ਸਿੰਘ, ਗੁਲਾਬ ਸਿੰਘ, ਮਿਹਰ ਸਿੰਘ ਆਦਿ ਸਿੰਘਾਂ ਨਾਲ ਸੂਬਾ ਰਾਜਾ ਸਿੰਘ ਵੀ ੧੪-੧੫ ਜੂਨ ਦੀ ੧੮੭੧ ਈ. ਦੀ ਵਿਚਕਾਰਲੀ ਰਾਤ ਬੁੱਚੜਖਾਨਿਆਂ 'ਤੇ ਹਮਲਾ ਕਰਕੇ ਗਊਆਂ ਦੇ ਰੱਸੇ ਵੱਢ ਕੇ ਬੁੱਚੜਾਂ ਨੂੰ ਕਤਲ ਕਰ ਦਿੰਦੇ ਹਨ। ਫਿਰ ਜਿਵੇਂ ਸਿੰਘ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪ ਪੇਸ਼ ਹੋ ਕੇ ਬੇਦੋਸ਼ੇ ਇਕਬਾਲੀਆਂ ਨੂੰ ਛੁਡਾ ਕੇ ਸ਼ਹੀਦੀ ਬਾਟੇ ਛਕਦੇ ਹਨ, ਉਹ ਸਾਡੇ ਇਤਿਹਾਸ ਦਾ ਹਿੱਸਾ ਬਣ ਚੁੱਕਾ ਹੈ। ਪ੍ਰੰਤੂ ਹੋਰ ਕਿਸੇ ਦਸਤਾਵੇਜ਼ ਜਾਂ ਰਵਾਇਤ ਵਿਚੋਂ ਵੀ ਸੂਬਾ ਰਾਜਾ ਸਿੰਘ ਹੋਰਾਂ ਦਾ ਬੁੱਚੜ ਬੱਧ ਸਾਕੇ ਵਿਚ ਸ਼ਾਮਲ ਹੋਣਾ ਸਿੱਧ ਨਹੀਂ ਹੁੰਦਾ। ਫਿਰ ਵੀ ਇਸ ਘਟਨਾ ਵਿਚ ਆਪਣੀ ਬਹੁਭਾਂਤੀ ਭੂਮਿਕਾ ਹੋਣ ਕਾਰਨ ਮਾਲੂਮ ਹੁੰਦਾ ਹੈ ਕਿ ਸੂਬਾ ਜੀ ਆਪਣਾ ਮਗਰਲਾ ਜੀਵਨ, ਜ਼ਿਆਦਾ ਪ੍ਰਗਟ ਹੋ ਕੇ ਬਤੀਤ ਨਹੀਂ ਕਰਦੇ। ਸਗੋਂ ਉਹ ਕੁਝ ਟਿਕਾਣੇ ਬਣਾ ਕੇ ਉੱਥੇ ਇਸਥਿੱਤ ਹੋ ਜਾਂਦੇ ਹਨ। ਕਿਸੇ ਵਡੇਰੇ ਮੰਤਵ ਨੂੰ ਸੋਚ ਕੇ ਪਿੰਡ ਤਰਾਂਬੀ ਨੂੰ ਤਿਆਗ ਜਾਂਦੇ ਹਨ। ਸੂਬਾ ਜੀ ਦਾ ਸਥਾਨ ਬਦਲੀ ਕਰਕੇ ਮਸੈਕੇ ਵਾਲੀ (ਗੁਜਰਾਂਵਾਲਾ) ਪੁੱਜਣ ਦਾ ਵਰਣਨ ਤਾਂ ਉਪਰ ਰੀਕਾਰਡ ਵਿਚ ਆ ਚੁੱਕਾ ਹੈ।

ਮਸੈਕੇ ਵਾਲੀ ਵਿਚ, ਸੂਬਾ ਜੀ ਦੀ ਵੱਡੀ ਠਾਹਰ, ਭਾਈ ਨਿਹਾਲ ਸਿੰਘ ਵਲਦ ਕਾਹਨ ਸਿੰਘ ਜ਼ਿਮੀਂਦਾਰ ਸੀ, ਜਿਹੜਾ ਦਰਮਿਆਨੇ ਕੱਦ ਦਾ ੪੦ ਕੁ ਵਰ੍ਹਿਆਂ ਦਾ, ਚਿਹਰੇ 'ਤੇ ਮਾਤਾ ਦੇ ਦਾਗ਼ਾਂ ਵਾਲਾ ਸਿੰਘ ਸੀ। ਉਸਦਾ ਬਾਹਰੇ ਵਿਚ ਮਾਣ ਸਤਿਕਾਰ ਹੈ ਤੇ ਪ੍ਰਸਿੱਧੀ ਵਧਦੀ ਜਾਂਦੀ ਹੈ।[14]

ਬਾਬਾ ਨਿਹਾਲ ਸਿੰਘ ਪਾਸ, ਸੂਬਾ ਰਾਜਾ ਸਿੰਘ ਜੀ ਬੜੇ ਲੰਮੇ ਸਮੇਂ ਤੋਂ ਰਹਿੰਦੇ ਆ ਰਹੇ ਸਨ। ਸੂਬਾ ਜੀ ਨੇ ਇਕ ਸਰੰਦਾ ਬਣਾਇਆ ਸੀ ਜਿਸਨੂੰ ਆਪ ਬੜੇ ਪ੍ਰੇਮ ਨਾਲ ਵਜਾਇਆ ਕਰਦੇ ਸਨ ਅਤੇ ਇਸ ਦਾ ਨਾਮ ਵੀ ਆਪ ਨੇ 'ਪ੍ਰੇਮ ਸਿੰਘ' ਹੀ ਰੱਖ ਛੱਡਿਆ ਸੀ। "ਜਦੋਂ ਸਰੰਦਾ ਵਜਾਉਂਦੇ ਸਨ ਜਦੋਂ ਦੀਵਾਨ ਲਾਉਂਦੇ ਸਨ ਫਿਰ ਮਨੁੱਖ ਦਾਕੀ ਕਹਿਣਾ ਪਸ਼ੂ ਪੰਛੀ ਵੀ ਇਕ ਮਨ ਚਿੱਤ ਹੋ ਮਾਨੋ ਸੁਣਦੇ ਸਨ। ਇੱਥੋਂ ਗੜ੍ਹੀ ਹਿੰਮਤ ਸਿੰਘ ਅੱਧ ਮੀਲ ਦੇ ਫਾਸਲੇ 'ਤੇ ਸੀ। ਕਦੇ ਉੱਥੇ ਦੀਵਾਨ ਲਾਉਣਾ

ਕਦੇ ਮਸੈਕੇ ਵਾਲੀ। ਇਕ ਦਿਨ ਬਾਬਾ ਰਾਜਾ ਸਿੰਘ ਜੀ ਬੈਠੇ ਹੋਏ ਸਨ ਤੇ 'ਪ੍ਰੇਮ ਸਿੰਘ' ਨੂੰ ਕਿੱਲੀ ਨਾਲ ਟੰਗਿਆ ਹੋਇਆ ਸੀ। 'ਪ੍ਰੇਮ ਸਿੰਘ' ਹਿੱਲਣ ਲੱਗਾ ਤੇ ਤਾਰ ਖੜਕੀ। ਬਾਬਾ ਰਾਜਾ ਸਿੰਘ, ਨਿਹਾਲ ਸਿੰਘ ਹੋਰਾਂ ਨੂੰ ਕਹਿਣ ਲੱਗੇ ਕਿ ਤੁਸੀਂ ਪਰਸ਼ਾਦਿਆਂ ਨੂੰ ਬੜੀ ਦੇਰ ਕਰ ਛੱਡੀ ਹੈ। ਦੀਵਾਨ ਦਾ ਵੇਲਾ ਹੋ ਗਿਆ ਹੈ। 'ਪ੍ਰੇਮ ਸਿੰਘ' ਕਾਹਲਾ ਪਿਆ ਹੋਇਆ ਹੈ। ਛੇਤੀ ਕਰੋ ਗੜ੍ਹੀ ਵਾਲੇ ਉਡੀਕਦੇ ਹਨ।"[15]

੧੮੯੩ ਈ. ਵਿਚ ਕੁੰਭ ਦੇ ਮੇਲੇ ਸਮੇਂ ਆਪ ਦਾ ਫੁਰਨਾ ਹਰਦੁਆਰ ਜਾਣ ਦਾ ਹੋਇਆ, ਜਿੱਥੇ ਕਦੇ ਉਹਨਾਂ ਦੇ ਚੀਨੀ ਵਾਲੇ ਪਾਤਸ਼ਾਹ ਨੇ ੧੮੬੧ ਈ. ਦੀ ਅਰਧ ਕੁੰਭੀ ਸਮੇਂ ਬਿਅੰਤ ਖੇਡਾਂ ਖੇਡੀਆਂ ਸਨ। ਲੱਖਾਂ ਦੀ ਹਾਜ਼ਰੀ ਵਾਲੇ ਇਹਨਾਂ ਮੇਲਿਆਂ 'ਤੇ ਕਈ ਵੇਰ ਮਹਾਂਮਾਰੀਆਂ ਫੈਲ ਜਾਂਦੀਆਂ ਸਨ। ਉਸ ਮੇਲੇ ਤੋਂ ਮੁੜ ਕੇ ਪੰਜਾਬ ਆਉਣ ਦੀ ਆਪ ਦੀ ਸੂਹ ਨਹੀਂ ਮਿਲਦੀ। ਬੀਮਾਰ ਹੋ ਗਏ ਜਾਂ ਸਰੀਰ ਵਡੇਰਾ ਹੋਣ ਕਾਰਨ ਆਪ ਉੱਥੇ ਹੀ ੮੦ ਕੁ ਵਰ੍ਹੇ ਦੀ ਉਮਰ ਵਿਚ ਜੀਵਨ ਯਾਤਰਾ ਪੂਰੀ ਕਰ ਗਏ। ਸੰਗੀਤ ਵਿਦਿਆ ਦਾ ਮਾਹਰ, ਗੁਰਬਾਣੀ ਦਾ ਗਿਆਤਾ, ਸਿੱਖੀ ਦਾ ਵੱਡਾ ਪ੍ਰਚਾਰਕ, ਗਊਘਾਤੀ ਫਰੰਗੀ ਹਾਕਮਾਂ ਦਾ ਕੱਟੜ ਦੁਸ਼ਮਣ, ਸੈਨਿਕ ਅਤੇ ਵਿਦੇਸ਼ੀ ਸੰਬੰਧਾਂ ਦੀ ਵਿਊਹ ਰਚਨਾ ਕਰਨ ਵਾਲਾ ਵੱਡਾ ਕੂਟਨੀਤੱਗ, ਕੇਂਦਰੀ ਤੇ ਪੱਛਮੀ ਪੰਜਾਬ ਵਿਚ ਕੂਕਿਆਂ ਦੁਆਰਾ ਵਿੱਢੇ ਮੁਕਤੀ ਸੰਗਰਾਮ ਦਾ ਸਫਲ ਝੰਡਾ ਬਰਦਾਰ, ਸਧਾਰਨ ਕਿਰਤੀ ਪਰਿਵਾਰ ਵਿਚ ਜਨਮ ਲੈਣ ਵਾਲਾ, ਸੂਬਾ ਰਾਜਾ ਸਿੰਘ ਤਰਾਂਡੀ, ਕਿੰਨੀ ਕੀਰਤੀ ਬਟੋਰ ਕੇ ਇਥੋਂ ਗਿਆ। ਸੂਬਾ ਜੀ ਦੀ ਚਰਨ ਛੁਹ ਨਾਲ ਲੇਖਕ ਦੇ ਪੁਰਖਿਆਂ ਦਾ ਪਿੰਡ ਝੱਬਰ (ਸ਼ੇਖੂਪੁਰਾ) ਵੀ, ਕਈ ਦਫਾ ਪਵਿੱਤਰ ਹੋਇਆ ਸੀ। ਜਿੱਥੇ ਉਹ ਸੂਬਾ ਬ੍ਰਹਮਾ ਸਿੰਘ ਅਤੇ ਸੂਬਾ ਜੋਤਾ ਸਿੰਘ ਹੋਰਾਂ ਦੇ ਨਾਲ ਵੀ ਅਤੇ ਵੱਖਰੇ ਤੌਰ 'ਤੇ ਵੀ ਦੁੱਲੇ ਦੀ ਬਾਰ ਜਾਂ ਸਾਂਦਲਬਾਰ ਦੇ ਦੌਰੇ ਸਮੇਂ ਵਿਚਰਦੇ ਰਹੇ ਸਨ। ਆਪਣੇ ਇਤਿਹਾਸ ਦੇ ਇਹਨਾਂ ਅਮਰ ਨਾਇਕਾਂ ਦੀ ਗੌਰਵ ਗਾਥਾ ਨੂੰ, ਆਪਣੇ ਸੀਨਿਆਂ ਵਿਚ ਵਸਾ ਕੇ, ਅਸੀਂ ਅੱਜ ਵੀ ਨਵਸਾਮਰਾਜ ਦੀ ਵਿਸਥਾਰਵਾਦੀ ਨੀਤੀ ਨਾਲ, ਦਸਤਪੰਜਾ ਲੈ ਸਕਦੇ ਹਾਂ।

## ਹਵਾਲੇ ਅਤੇ ਟਿਪਣੀਆਂ


1. ਪੰਥ ਪ੍ਰਕਾਸ਼-ਦੂਜੀ ਛਾਪ ਸਫਾ ੯੩੯
2. ਰੀਬੇਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੪੬੦
3. ਉਹੀ-ਸਫਾ ੫੨੯-੩੦
4. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੧੧੪-੧੫
5. ਸਤਿਗੁਰੂ ਬਿਲਾਸ-ਭਾਗ ਪਹਿਲਾ-ਸਫਾ ੧੦੭-੦੮
6. ਉਹੀ-ਸਫਾ ੧੧੦
7. ਉਹੀ-ਸਫਾ ੧੨੧

8. ਉਹੀ-ਸਫਾ ੧੪੬
9. ਉਹੀ-ਸਫਾ ੩੧੯
10. ਉਹੀ-ਸਫਾ ੩੭੦
11. ਨਾਮਧਾਰੀ ਇਤਿਹਾਸ-ਨਾਹਰ ਸਿੰਘ ਐਮ.ਏ.-ਸਫਾ ੨੨੫
12. ਉਹੀ-ਸਫਾ ੨੫੬-੫੭
13. ਸਤਿਗੁਰੂ ਬਿਲਾਸ-ਭਾਗ ਪਹਿਲਾ-ਸਫਾ ੪੨੪, ੨੫, ੨੬
14. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੧੨੦-੨੧
15. ਸਤਿਜੁਗ ਦਾ ਸੰਤ ਅੰਕ-੯ ਚੇਤਰ ਸੰਬਤ ੧੯੯੬ ਬਿ.-ਸਫਾ ੧੮੭

# ਇਸਤਰੀ ਸੂਬਾ, ਬੀਬੀ ਹੁਕਮ ਕੌਰ ਉਰਫ ਮਾਈ ਮਹਾਤਮਾ ਜੀ

ਸਤਿਗੁਰੂ ਰਾਮ ਸਿੰਘ ਜੀ ਨੂੰ, ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ ਕਹਿੰਦੇ ਨਾ ਸਿਰਫ ਨਾਮਧਾਰੀ ਸਿੰਘ ਹੀ ਸਗੋਂ ਸਮੁੱਚੇ ਪੰਜਾਬ ਵਾਸੀ ਤਾਂ ਯਾਦ ਕਰਨ ਲੱਗ ਹੀ ਪਏ ਹਨ।

ਜਿਉਂ ਜਿਉਂ ਆਪ ਦੀ ਕੀਰਤੀ, ਦੇਸਾਂ ਪਰਦੇਸਾਂ ਦੀਆਂ ਹੱਦਾਂ ਨੂੰ ਪਾਰ ਕਰੇਗੀ ਤਾਂ ਸਾਰੀ ਲੋਕਾਈ ਵਾਸਤੇ, ਉਹਨਾਂ ਦੀਆਂ ਸਮਾਜ ਸੁਧਾਰਕ ਅਤੇ ਇਨਕਲਾਬੀ ਸਿੱਖਿਆਵਾਂ ਦਾ ਮਹੱਤਵ ਸਮਝਣਾ, ਵਧੇਰੇ ਲਾਹੇਵੰਦ ਰਹੇਗਾ। ਉਹ ਸਿੱਖ ਚਿੰਤਨਧਾਰਾ ਤੋਂ ਪ੍ਰਭਾਵਿਤ ਸਨ, ਇਸ ਲਈ ਭਗਤੀ ਮੱਤ ਨਾਲ ਸੰਬੰਧਿਤ ਕਵੀਆਂ, ਨਾਥਾਂ ਜੋਗੀਆਂ ਅਤੇ ਮੱਧ ਕਾਲੀ ਪੰਜਾਬੀ ਕਿੱਸਾ ਕਾਰਾਂ ਦਾ ਮਨ ਭਾਉਂਦਾ ਵਿਸ਼ਾ "ਨਾਰੀ-ਨਿੰਦਾ" ਆਪ ਜੀ ਨੂੰ ਕਦੇ ਵੀ ਆਕਰਸ਼ਿਤ ਨਹੀਂ ਸੀ ਕਰਦਾ। ਇਸ ਲਈ ਜੰਮਦੀਆਂ ਲੜਕੀਆਂ ਨੂੰ ਮਾਰਨ, ਬਾਲ ਵਿਆਹ, ਅਜੋੜ ਵਿਆਹ, ਲੜਕੀਆਂ ਦੇ ਵੇਚਣ, ਵੱਟਾ ਕਰਨ ਦੇ ਵਿਰੁੱਧ ਅਤੇ ਵਿਧਵਾ ਵਿਆਹ ਦੇ ਹੱਕ ਵਿਚ ਆਪ ਨੇ ਜ਼ੋਰਦਾਰ ਆਵਾਜ਼ ਬੁਲੰਦ ਕੀਤੀ। ਲੜਕੀਆਂ ਬਹੂਆਂ ਨੂੰ ਗੁਰਬਾਣੀ ਦੀ ਮਹਾਨ ਵਿਰਾਸਤ ਨਾਲ ਜੋੜਨ ਲਈ, ਉਹਨਾਂ ਨੂੰ ਗੁਰਮੁਖੀ ਅੱਖਰਾਂ ਵਿਚ ਪੰਜਾਬੀ ਭਾਸ਼ਾ ਦੀ ਸਿੱਖਿਆ ਦੇਣ ਲਈ ਵੀ ਆਪ ਨੇ ਇਸ ਪਰਿਵਰਤਨ ਕਾਲ ਵਿਚ ਆਪਣੇ ਢੰਗ ਨਾਲ ਵੱਡੀ ਪਹਿਲ ਕਦਮੀ ਕੀਤੀ। ਔਰਤਾਂ ਨੂੰ ਸਿੰਘਾਂ ਦੇ ਬਰਾਬਰ ਹੀ ਖਾਲਸਈ ਰਹਿਤ ਮਰਿਆਦਾ ਧਾਰਨ ਕਰਵਾਉਣ ਲਈ ੧ ਜੂਨ ੧੮੬੩ ਈ. ਨੂੰ ਪਿੰਡ ਸਿਆਹੜ (ਲੁਧਿਆਣੇ) ਵਿਖੇ ਮਾਈਆਂ ਬੀਬੀਆਂ ਨੂੰ ਅੰਮ੍ਰਿਤ, ਖੰਡੇ ਬਾਟੇ ਦਾ ਛਕਾ ਕੇ, ਤਿਆਰ ਬਰ ਤਿਆਰ ਗੁਰੂ ਦੀਆਂ ਫੌਜਾਂ ਵਿਚ ਸ਼ਾਮਲ ਕਰ ਲਿਆ। ਸੂਬਾ ਬ੍ਰਹਮਾ ਸਿੰਘ ਤੋਂ ਜਦੋਂ ਔਰਤਾਂ ਨੂੰ ਕਛਹਿਰੇ ਪੁਆਉਣ ਬਾਰੇ ਪੁੱਛਿਆ ਗਿਆ ਸੀ ਤਾਂ ਆਪ ਦਾ ਜੁਆਬ ਸੀ ਕਿ ਕਛਹਿਰਾ ਖਾਲਸੇ ਦੀ ਜੰਗੀ ਪੁਸ਼ਾਕ ਦਾ ਹਿੱਸਾ ਹੈ। ਭੈਣਾਂ ਨੂੰ ਵੀ ਆਪਣੇ ਭਰਾਵਾਂ ਨਾਲ ਮਿਲ ਕੇ ਗੋਰਿਆਂ ਦੇ ਖਿਲਾਫ ਜੰਗ ਲੜਨ ਲਈ ਤਿਆਰ ਕੀਤਾ ਜਾ ਰਿਹਾ ਹੈ।

ਸਤਿਗੁਰੂ ਰਾਮ ਸਿੰਘ ਜੀ ਔਰਤਾਂ ਨੂੰ ਕਿੰਨਾ ਮਹੱਤਵ ਦਿੰਦੇ ਸਨ, ਇਸ ਦੀ ਮੂੰਹ ਬੋਲਦੀ ਤਸਵੀਰ ਰੰਗੂਨ ਜੇਲ੍ਹ ਤੋਂ ਔਰਤ ਅਧਿਕਾਰਾਂ ਦੀ ਰਾਖੀ ਲਈ ਲਿਖੇ ਆਪ ਦੇ ਹੁਕਮਨਾਮਿਆਂ ਵਿਚੋਂ ਮਿਲਦੀ ਹੈ : "ਹੋਰ ਅਗੇ ਜੋ ਲੜਕੀ ਮਾਰ ਦੇਣੇ ਦਾ ਅਰ ਲੜਕੀ ਬੇਚਣੇ ਦਾ ਬਟਾ ਕਰਨੇ ਕਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆਂ ਮੈਂ ਬਹੁਤ ਈ ਗੁਣ ਹੈਨਿ, ਅਨੇਕ ਤਰਾਂ ਦੇ ਸੁਖ ਦਿੰਦੀਆਂ ਹੈਨ ਇਸਤਰੀਆਂ। ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪ ਹੈ, ਅਰੁ ਬਰੁ ਬਟਾ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ ਬਰ ਅਛਾ ਨਹੀਂ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕ ਨਹੀਂ ਰਹਿੰਦਾ।

ਕੁੜੀ ਬਹੁਤ ਦੁੱਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਥਾਈਂ ਖਰਾਬੁ ਹੁੰਦੀ ਰਹਿੰਦੀ ਹੈ। ਏਹੁ ਸਾਰਾ ਪਾਪ ਮਾਪਿਆ ਕੋ ਲਗਦਾ ਹੈ।"[1]

ਕੋਈ ਅਤੀ ਸੰਵੇਦਨਸ਼ੀਲ ਹਿਰਦਾ ਹੀ, ਦੀਨ ਦੁਖੀਆਂ ਅਤੇ ਅਬਲਾਵਾਂ ਦੇ ਹਿਰਦੇ ਵਿਚੋਂ, ਨਿਕਲਣ ਵਾਲੀਆਂ ਇਹਨਾਂ ਕੂਕਾ ਫਰਿਆਦਾਂ ਨੂੰ, ਸਮਝਣ ਦੇ ਸਮਰੱਥ ਬਣਦਾ ਹੈ। ਸਤਿਗੁਰੂ ਜੀ ਸਿਰਫ ਸ਼ਬਦੀ ਹਮਦਰਦੀ ਹੀ ਪ੍ਰਗਟ ਨਹੀਂ ਕਰਦੇ ਸਗੋਂ ਆਪਣੀਆਂ ਸੰਗਤਾਂ ਨੂੰ ਔਰਤਾਂ ਦੇ ਹੱਕ ਵਿਚ ਉਤਰ ਕੇ, ਠੋਸ ਕਾਰਵਾਈ ਕਰਨ ਲਈ ਵੀ ਲਲਕਾਰਦੇ ਹਨ :

"ਇਕ ਹੋਰੁ ਥੀ ਬਾਤ ਸਭਨਾ ਨੂੰ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ ਨਾ ਬੇਚੇ, ਨਾ ਬਟਾ ਕਰੇ। ਜੋ ਏਹੁ ਬਾਤ ਨਾ ਮੰਨੇ ਤਾਂ ਉਸਨੂੰ ਸੰਗਤ ਮੈਂ ਨਾ ਬੜਨ ਦੇਣਾ। ਜੋ ਨਾ ਮੰਨੇ ਤਾ ਆਖਣਾ ਫੇਰ ਨਾ ਆਈਂ। ਨਾ ਹਟੇ, ਜੁਤੀਆਂ ਮਾਰ ਕੇ ਕੱਢ ਦੇਣਾ, ਕੂਛ ਕਰਦਾ ਫਿਰੇ।"[2]

ਸਤਿਗੁਰੂ ਜੀ ਦੇ ਔਰਤਾਂ ਦੀ ਬੰਦ ਖਲਾਸੀ ਲਈ ਕੀਤੇ ਵਿਸ਼ੇਸ਼ ਯਤਨਾਂ ਦਾ ਪ੍ਰਸਿੱਧ ਸਿੱਖ ਦਾਰਸ਼ਨਿਕ, ਸ. ਕਪੂਰ ਸਿੰਘ ਆਈ.ਸੀ.ਐਸ., ਉੱਚ ਮੁਲੰਕਣ ਕਰਦੇ ਹਨ :

"ਜੇ ਉਹਨਾਂ ਨੇ ਦੇਸ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਭੀ ਦੇਈਏ ਤਾਂ ਉਹਨਾਂ ਦਾ ਇਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸਫ਼ ਵਿਚ ਖੜ੍ਹਾ ਕਰ ਦੇਂਦਾ ਹੈ।"[3]

ਜਦੋਂ ਖੋਟਿਆਂ ਦੇ ਸਮੂਹਿਕ ਅਨੰਦ ਕਾਰਜ ਮਰਿਆਦਾ ਅਰੰਭਣ ਵੇਲੇ ਮੋਲੇ ਬਾਦ ਜੁਲਾਈ ੧੮੬੩ ਈ. ਵਿਚ ਸਤਿਗੁਰੂ ਜੀ ਅਤੇ ਇਹਨਾਂ ਪਹਿਲੇ ਪੰਜ ਸੂਬਿਆਂ 'ਤੇ ਪਾਬੰਦੀ ਸਰਕਾਰ ਬਰਤਾਨਿਆਂ ਨੇ ਆਇਦ ਕਰ ਦਿੱਤੀ ਤਾਂ ਆਪ ਨੇ ੧੭ ਹੋਰ ਸੂਬੇ ਨਜ਼ਰਬੰਦੀ ਵਰ੍ਹਿਆਂ ਵਿਚ ਥਾਪ ਦਿੱਤੇ। ਬੇਸ਼ਕ ਸੂਬਿਆਂ ਦੀ ਗਿਣਤੀ ੨੨ ਹੋ ਗਈ ਸੀ, ਜੋ ਇਸ ਗੱਲ ਦੀ ਪ੍ਰਤੀਕ ਸੀ ਕਿ ਸਤਿਗੁਰੂ ਜੀ ਦੇ ਸਾਹਮਣੇ ਮਹਾਨ ਅਕਬਰ ਬਾਦਸ਼ਾਹ ਦਾ ਮੁਲਕਗੀਰ ਪ੍ਰਬੰਧਕੀ ਢਾਂਚਾ ਮੌਜੂਦ ਸੀ, ਜਿਸ ਅਨੁਸਾਰ ਉਸ ਨੇ ਸਾਰੇ ਦੇਸ਼ ਨੂੰ ੨੨ ਭਾਗਾਂ ਵਿਚ ਵੰਡਿਆ ਸੀ। ਪ੍ਰੰਤੂ ਸਤਿਗੁਰੂ ਜੀ ਵੀ ਭਾਵੇਂ ਆਪਣੇ ਬਸਤੀਵਾਦ ਵਿਰੋਧੀ ਅੰਦੋਲਨ ਨੂੰ ਪੰਜਾਬ ਦੀ ਧਰਤੀ ਤੋਂ ਸੰਚਾਲਿਤ ਕਰ ਰਹੇ ਸਨ। ਪਰ ਉਹਨਾਂ ਦੇ ਸਾਹਮਣੇ ਨਕਸ਼ਾ ਸਾਰੇ ਦੇਸ਼ ਦਾ ਜਾਂ ਘੱਟੋ ਘੱਟ ਉਥੋਂ ਤੱਕ ਦਾ ਜ਼ਰੂਰ ਸੀ ਜਿੱਥੇ ਸਿੱਖਾਂ ਦੀ ਗਿਣਤੀ, ਸਿਵਲੀਅਨ ਜਾਂ ਸੈਨਿਕਾਂ ਦੀ ਮੌਅਕੂਲ ਸੀ, ਜਿਵੇਂ ਬਨਾਰਸ ਗਵਾਲੀਅਰ, ਹੈਦਰਾਬਾਦ, ਕਸ਼ਮੀਰ, ਕਾਬਲ, ਮੱਧ ਏਸ਼ੀਆ ਦਾ ਰੂਸੀ ਇਲਾਕਾ। ਇਹਨਾਂ ਸਾਰੇ ਖੇਤਰਾਂ ਲਈ ਵੀ ਆਪ ਨੇ ਸੂਬੇ ਨਿਯੁਕਤ ਕੀਤੇ, ਨਾਇਬ ਸੂਬੇ ਬਣਾਏ ਜਾਂ ਘੱਟੋ ਘੱਟ ਮਹੰਤ ਹੀ ਥਾਪ ਦਿੱਤੇ ਸਨ। ਜਦੋਂ ਇਸ ਤਰ੍ਹਾਂ ਦੀ ਵਿਆਪਕ ਵਿਊਹ ਰਚਨਾ ਹੋ ਰਹੀ ਸੀ ਤਾਂ ਲੈਨਿਨ ਦੇ ਸ਼ਬਦਾਂ ਵਿਚ, ਸਮਾਜ ਦੇ ਅੱਧੇ ਭਾਗ ਬਾਰੇ, ਸਤਿਗੁਰੂ ਜੀ ਉਦਾਸੀਨ ਰਵੱਈਆ ਕਿਵੇਂ ਧਾਰਨ ਕਰ ਸਕਦੇ ਸਨ। ਇਸ ਲਈ ਆਪ ਨੇ ਇਕ ਪੜ੍ਹੀ ਲਿਖੀ,

ਨਾਮਬਾਣੀ ਵਿਚ ਪਰਪੱਕ, ਕਿਸਾਨ ਪਿਛੋਕੜ ਵਿਚੋਂ ਆਈ, ਮਾਝਾ ਖਿੱਤੇ ਨਾਲ ਸੰਬੰਧਿਤ, ਯੁਵਾ ਅਤੇ ਉਤਸ਼ਾਹੀ ਬੀਬੀ ਹੁਕਮ ਕੌਰ ਨੂੰ ਨਾਮਧਾਰੀ ਪੰਥ ਵਿਚ ਪਹਿਲਾ ਇਸਤਰੀ ਸੂਬਾ ਹੋਣ ਦਾ ਮਾਣ ਬਖਸ਼ਿਆ। ਜਿਸ ਬੀਬੀ ਨੇ ਸਤਿਗੁਰੂ ਜੀ ਦੀ ਇਸ ਵੱਡ ਭਾਗੀ ਚੋਣ 'ਤੇ ਖ਼ਰੇ ਉਤਰਨ ਲਈ, ਆਪਣਾ ਸਮੁੱਚਾ ਜੀਵਨ, ਗੁਰੂ ਆਸ਼ੇ ਅਨੁਸਾਰ, ਗੁਰਮਤ ਜੀਵਨ ਜਾਚ ਦਾ ਪ੍ਰਚਾਰ ਕਰਦਿਆਂ, ਸਾਧਾਰਨ ਤੋਂ ਲੈ ਕੇ ਰਾਜ ਦਰਬਾਰਾਂ ਤੱਕ ਦੀਆਂ ਬੀਬੀਆਂ ਨੂੰ ਸਿੱਖੀ ਵਿਚ ਪਰਪੱਕ ਕਰਨ ਲਈ ਵਕਫ਼ ਕਰ ਦਿੱਤਾ।

ਸਰਕਾਰੀ ਰੀਕਾਰਡ ਵਿਚ ਸੂਬਾ ਹੁਕਮੀ ਦਾ ਜ਼ਿਕਰ ੧੮੬੭ ਈ. ਦੀ ਸ੍ਰੀ ਅੰਮ੍ਰਿਤਸਰ ਦੀ ਦੀਵਾਲੀ ਸਮੇਂ ਮਿਲਦੀ ਸੂਬਿਆਂ ਵਾਲੀ ਲਿਸਟ ਵਿਚ, ਨਵੇਂ ਸੂਬਿਆਂ ਵਿਚ ਮੁਸੰਮਤ (ਸ੍ਰੀਮਤੀ) ਹੁਕਮੀ, ਵਰਿਆਂਹ (ਅੰਮ੍ਰਿਤਸਰ) ਨਿਵਾਸੀ ਦੇ ਤੌਰ 'ਤੇ ਮਿਲਦਾ ਹੈ।[5]

ਆਈ.ਜੀ. ਪੰਜਾਬ ਦੇ ੨੦ ਜਨਵਰੀ ੧੮੬੮ ਦੇ ਸਕੱਤਰ ਪੰਜਾਬ ਸਰਕਾਰ ਦੇ ਨਾਮ ਲੰਮੇ ਪੱਤਰ ਦੀ ਅੰਤਿਕਾ ਵਿਚ, ਜਿਹੜੇ ੨੨ ਸੂਬਿਆਂ ਦਾ ਜ਼ਿਕਰ ਕੀਤਾ ਗਿਆ ਹੈ। ਉਸ ਵਿਚ ੧੩ਵੇਂ ਨੰਬਰ 'ਤੇ ਇਉਂ ਦਰਜ ਹੈ : ਮਸੰਮਤ ਹੁਕਮੀ ਪੁੱਤਰੀ ਰਤਨ ਸਿੰਘ, ਕਿਸਾਨ, ਪਿੰਡ ਵਰਿਆਂਹ ਜ਼ਿਲ੍ਹਾ ਅੰਮ੍ਰਿਤਸਰ ਉਮਰ ੨੦ ਸਾਲ। ਇਹ ਬੀਬੀ ਉੱਪਰ ਪੰਜਵੇਂ ਸਥਾਨ 'ਤੇ ਵਰਣਿਤ ਸੂਬਾ ਕਾਹਨ ਸਿੰਘ ਨਿਹੰਗ ਹੋਰਾਂ ਦੀ ਸੰਗਤ ਵਿਚ ਪਿਛਲੇ ੫ ਸਾਲਾਂ ਤੋਂ ਰਹਿਕੇ ਹੁਸ਼ਿਆਰਪੁਰ, ਅੰਮ੍ਰਿਤਸਰ ਅਤੇ ਹੋਰ ਸਥਾਨਾਂ 'ਤੇ (ਕੂਕਾ) ਪ੍ਰਚਾਰ ਨੂੰ ਬੜੀ ਸਫਲਤਾ ਨਾਲ ਸਿਰੇ ਚੜ੍ਹਾ ਰਹੀ ਹੈ।"[6]

ਹੁਸ਼ਿਆਰਪੁਰ ਦੇ ਪੁਲਸ ਅਧਿਕਾਰੀ ਓ. ਕੂਨਰ ਦੀ ੨੨ ਨਵੰਬਰ ੧੮੭੧ ਵਾਲੀ ਕੂਕਾ ਮੁਖੀਆਂ ਦੀ ਸੂਚੀ ਵਿਚ ਬੀਬੀ ਹੁਕਮੀ ਨੂੰ ਇਸਤਰੀ ਸੂਬਾ ਲਿਖਕੇ, ਉਸ ਨੂੰ ਨੰਦ ਸਿੰਘ ਜੱਟ ਦੀ ਵਿਧਵਾ ਦੱਸ ਕੇ ਬਰਮਾਣਾ, ਮਾਹਿਲਪੁਰ ਅਤੇ ਹੁਸ਼ਿਆਰਪੁਰ ਉਸ ਦੇ ਕਾਰਜ ਖੇਤਰ ਲਿਖੇ ਹਨ।[7]

ਯਾਦ ਰਹੇ ਕਿ ਇਸੇ ਲਿਸਟ ਵਿਚ ਸਤਵੇਂ ਸਥਾਨ 'ਤੇ ਜਰਨੈਲ ਹਰੀ ਸਿੰਘ ਨਲਵਾ ਦੇ ਪੋਤਰੇ, ਮੋਤੀ ਸਿੰਘ ਜ਼ਾਤ ਖੱਤਰੀ ਦਾ ਜ਼ਿਕਰ ਮਿਲਦਾ ਹੈ ਜੋ ਬੁਨਿਆਦੀ ਤੌਰ 'ਤੇ ਗੁਜਰਾਂਵਾਲੇ ਦਾ ਰਹਿਣ ਵਾਲਾ ਹੈ। ਜਿਸ ਨੇ ਨੇਪਾਲ ਵਿਚ ਫੌਜੀ ਸਿੱਖਿਆ ਲਈ ਹੈ, ਹੁਣ ਉਸੇ ਨੇਪਾਲ ਸੈਨਾ ਵਿਚ ਕਪਤਾਨ ਦੇ ਔਹਦੇ 'ਤੇ ਹੈ। ਇਹ ਨਲਵੇ ਜਰਨੈਲ ਦਾ ਪੋਤਰਾ ਜੋ ਕੂਕਾ ਮੁਖੀ ਹੈ ਪਿਛਲੇ ੮ ਸਾਲਾਂ ਤੋਂ ਛੀਨੀ ਘਾਟੀ, ਮਾਹਲਪੁਰ (ਹੁਸ਼ਿਆਰਪੁਰ) ਵਿਖੇ ਨਿਵਾਸ ਰੱਖ ਰਿਹਾ ਹੈ। ਇਸੇ ਸੂਚੀ ਮੁਤਾਬਿਕ ਸੁੰਦਰ ਸਿੰਘ ਪੁੱਤਰ ਰਣ ਸਿੰਘ ਜੱਟ ਵੀ ਜੋ ਸੂਬਾ ਹੈ, ਮਾਹਲਪੁਰ ਵਿਖੇ ਹੀ ਰਹਿੰਦਾ ਹੈ। ਪੁਰ ਹੀਰਾਂ ਦਾ ਸ. ਮਾਨ ਸਿੰਘ ਪੁੱਤਰ ਸ. ਭਾਗ ਸਿੰਘ, ਕਾਲੂ ਵਾਹਰ ਦੇ ਸ. ਖੁਸ਼ਹਾਲ ਸਿੰਘ ਜੱਟ ਦਾ ਪੁੱਤਰ ਸ. ਚੰਦਾ ਸਿੰਘ ਦੋਵੇਂ ਹੁਸ਼ਿਆਰਪੁਰ ਜ਼ਿਲ੍ਹੇ ਨਾਲ ਸੰਬੰਧਿਤ ਆਪਣੇ ਵੱਡੇ ਨਾਮਣੇ ਵਾਲੇ ਰਿਸ਼ਤੇਦਾਰਾਂ ਸਦਕਾ ਚਰਚਿਤ, ਜਗੀਰਦਾਰ ਕੂਕਾ ਮੁਖੀ ਹਨ। ਸੂਬਾ ਕਾਹਨ ਸਿੰਘ ਪੂਰਬ ਸਿੱਖ ਸੈਨਾ ਅਧਿਕਾਰੀ ਅਤੇ ਕੂਕਿਆਂ ਦੇ ਨੇਪਾਲ ਮਿਸ਼ਨ ਦੇ ਸਾਹਿਬ ਸਿੰਘ ਹੋਰਾਂ ਨਾਲ ਸਹਿ ਆਗੂ ਹਨ।

ਉਪੋਰਕਤ ਤੱਥਾਂ ਤੋਂ ਪਤਾ ਲੱਗਦਾ ਹੈ ਕਿ ਬੀਬੀ ਹੁਕਮੀ ਨਾ ਸਿਰਫ ਮਾਈਆਂ ਭਾਈਆਂ ਨੂੰ ਭਜਨ ਦੇਣ ਵਾਲੀ ਇਕ ਧਾਰਮਕ ਰਹਿਨੁਮਾ ਹੈ ਸਗੋਂ ਸਤਿਗੁਰੂ ਰਾਮ ਸਿਘ ਜੀ ਉਸ ਨੂੰ ਕੂਟਨੀਤਕ ਥਾਵਾਂ 'ਤੇ ਨਿਯੁਕਤ ਕਰਕੇ, ਕੂਕਾ ਰਾਜਨੀਤੀ ਦੇ ਪ੍ਰੌਢ ਖਿਡਾਰੀਆਂ ਦੇ ਸੰਗ ਸਾਥ ਦਾ ਮੌਕਾ ਦੇ ਕੇ, ਵਕਤ ਆਉਣ ਤੇ ਉਸਨੂੰ ਫਰੰਗੀ ਸਰਕਾਰ ਦੀਆਂ ਚੂਲਾਂ ਹਿਲਾਉਣ ਵਾਲੀ, ਬਾਅਸਰ ਪ੍ਰਚਾਰਕ ਅਤੇ ਰਣਨੀਤੀਕਾਰ ਵਜੋਂ ਵਿਕਸਿਤ ਕਰਨ ਦਾ ਸੰਕਲਪ ਰੱਖਦੇ ਸਨ। ਜੇ ਪੰਜਾਬ ਵਿਚ ਕੂਕਾ ਬਗਾਵਤ ਦੇ ਪ੍ਰਚੰਡ ਹੋਣ ਦੇ ਹਾਲਾਤ ਬਣਦੇ ਤਾਂ ਸਤਿਗੁਰੂ ਰਾਮ ਸਿੰਘ, ਬੀਬੀ ਹੁਕਮੀ ਨੂੰ ਝਲਕਾਰੀ ਬਾਈ ਜਾਂ ਰਾਣੀ ਲਕਸ਼ਮੀ ਬਾਈ ਦੇ ਅਗਲੇ ਸੰਸਕਰਣ ਵਿਚ ਬਦਲਣਾ ਚਾਹੁੰਦੇ ਸਨ, ਜਿਹਨਾਂ ੧੮੫੭ ਵਿਚ ਕੰਪਨੀ ਸਰਕਾਰ ਨੂੰ ਹੱਥਾਂ ਪੈਰਾਂ ਦੀ ਪਾ ਦਿੱਤੀ ਸੀ। ਜਿਸ ਫ਼ਿਕਰਮੰਦੀ ਦਾ ਜ਼ਿਕਰ ਸੂਬਾ ਹੁਕਮੀ ਬਾਰੇ, ਸਤਿਗੁਰੂ ਰਾਮ ਸਿੰਘ ਜੀ ਦੇ ਕਈ ਹੁਕਮਨਾਮਿਆਂ ਵਿਚ ਮਿਲਦਾ ਹੈ। ਬੀਬੀ ਹੁਕਮੀ ਦਾ ਵਿਆਹ ੧੧ ਕੁ ਸਾਲ ਦੀ ਉਮਰ ਵਿਚ ਹੋਇਆ, ਆਪ ਦੇ ਜਨਮ ਬਾਰੇ, ਦੀਵਾਲੀ ੧੮੬੭ ਦੀ ਸਰਕਾਰੀ ਰੀਪੋਰਟ ਦਰੁਸਤ ਨਹੀਂ ਜਾਪਦੀ। ਅਨੰਦਪੁਰ ਸਾਹਿਬ ਦੇ ਹੋਲੇ ਮਾਰਚ ੧੮੬੭ ਈ. ਵਾਲੀ ਸਰਕਾਰੀ ਰੀਪੋਰਟ ਵਿਚ ਆਪ ਦਾ ਕੋਈ ਜ਼ਿਕਰ ਨਹੀਂ। ਇਸ ਦਾ ਇਹ ਭਾਵ ਹੈ ਕਿ ਆਪ ਨੂੰ ਸੂਬਾ ਮਾਰਚ-ਸਿਤੰਬਰ ੧੮੬੭ ਦੇ ਵਿਚਾਲੇ ਜਿਹੇ ਥਾਪਿਆ ਗਿਆ। ਇਸ ਤੋਂ ਪਹਿਲਾਂ ੫ ਸਾਲ ਤੋਂ ਉਹ ਸਰਗਰਮ ਕੂਕਾ ਪ੍ਰਚਾਰਕ ਹੈ। ਇਸ ਲਈ ੧੮੬੭ ਵਿਚ ਆਪ ਦੀ ਉਮਰ ੩੦ ਸਾਲ ਤੋਂ ਘੱਟ ਨਹੀਂ ਹੋਵੇਗੀ। ਇਉਂ ਜਨਮ ਵਰ੍ਹਾ ੧੮੩੫-੩੭ ਈ. ਦੇ ਵਿਚਾਲੇ ਜਿਹੇ ਬਣਦਾ ਹੈ। ਵਿਧਵਾ ਇਹ ਬੀਬੀ ੧੮੭੭ ਈ. ਦੀ ਪਿਛਲਾ ਤਿਮਾਹੀ ਵਿਚ ਹੋਈ ਹੈ। ਇਸੇ ਲਈ ਅੰਮ੍ਰਿਤਸਰ, ਰਾਇਕੋਟ, ਮਲੇਰਕੋਟਲਾ ਆਦਿ ਦੇ ਸਾਕੇ ਇਕ ਤੋਂ ਬਾਅਦ ਦੂਜਾ ਵਾਪਰਦੇ ਰਹੇ। ਸਤਿਗੁਰੂ ਜੀ ਨੂੰ ਹੁਕਮੀ ਦੇ ਵਿਧਵਾ ਹੋਣ ਦੀ ਖ਼ਬਰ ਜਦੋਂ ਨੈਣਾ ਸਿੰਘ ਵਰਿਆਂਹ ਜੋ ਬੀਬੀ ਦੇ ਨਾ ਸਿਰਫ ਪਿੰਡ ਦਾ, ਸਗੋਂ ਸੰਧੂ ਸ਼ਰੀਕੇ ਵਿਚੋਂ ਹੈ, ਉਸ ਤੋਂ ਸਤਿਗੁਰੂ ਜੀ ੧੮੭੭ ਈ. ਵਿਚ ਲਿਖੇ ਇਕ ਹੁਕਮਨਾਮੇ ਵਿਚ, ਸੂਬਾ ਹੁਕਮੀ ਬਾਰੇ, ਪਤੀ ਗੁਜ਼ਰਿਆ ਸੁਣ ਕੇ ਅਫਸੋਸ ਕਰਦੇ ਹਨ। ਇਹ ਉਸ ਵੱਡੇ ਹੁਕਮਨਾਮੇ ਤੋਂ ਬਾਅਦ ਲਿਖਿਆ ਹੈ, ਜੋ ਸਤਿਗੁਰੂ ਜੀ ਨੈਣਾ ਸਿੰਘ, ਭਗਵਾਨ ਸਿੰਘ ਫੱਤੇਵਾਲ ਅਤੇ ਨਿਧਾਨ ਸਿੰਘ ਚੰਬਾ ਤਿੰਨਾਂ ਅੰਮ੍ਰਿਤਸਰ ਜ਼ਿਲ੍ਹੇ ਦੇ ਸਿੰਘਾਂ ਨੂੰ ਪਹਿਲੋਂ ਦੇ ਚੁੱਕੇ ਹਨ।

"ਹੋਰ ਨੈਣਾ ਸਿੰਘ ਜੀ ਤੁਮਾਰੇ ਲਿਖੇ ਕਾ ਸਭ ਉਤਰ ਦੀਆ ਹੈ। ਹੁਕਮ ਕੌਰ ਨੂੰ ਮੇਰੀ ਰਾਮ ਸਤਿ ਵਾਚਣੀ ਬਹੁਤ ਕਰਕੇ। ਬੜਾ ਗਜਬ ਹੋਇਆ ਮੁਟਿਆਰ ਕੁੜੀ ਦਾ ਰੰਡੀ ਹੋਇ ਜਾਣਾ। ਕੁਛ ਬਸ ਨਹੀਂ ਹੈ ਕਿਸੇ ਦੇ, ਰਜਾਇ ਪ੍ਰਮੇਸਰ ਦੀ। ਕੁੜੀਏ ਭਜਨ ਬਾਣੀ ਕਰ ਤਕੜੀ ਹੋ ਕੇ। ਹੋਰ ਤਾਂ ਕੋਈ ਜਤਨ ਨਹੀਂ ਹੋਇ ਸਕਦਾ ਹੈ, ਹੁਣ ਗੋਬਿੰਦ ਦਾ ਭਾਣਾ ਮੰਨੋ।"[8]

ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੀ ਲਿਖਤ ਮੁਤਾਬਿਕ ਸੂਬਾ ਹੁਕਮੀ ਦੀ ਮਾਤਾ ਦਾ ਨਾਂ ਵੰਤੀ ਸੀ। ਗਹਿਲ ਸਿੰਘ, ਕਰੋੜਾ ਸਿੰਘ, ਹਜ਼ੂਰ ਸਿੰਘ, ਪ੍ਰੀਤਮ ਸਿੰਘ ਉਸ ਦੇ ਚਾਰ ਭਾਈ ਸਨ। ਪਿੰਡ ਵਿਚ ਕਾਫੀ ਸੰਧੂ ਜ਼ਿਮੀਦਾਰ ਸਤਿਗੁਰੂ ਰਾਮ ਸਿੰਘ ਦੇ

ਝੰਡੇ ਹੇਠ ਆ ਗਏ ਸਨ। ਪੁਰਾਣੇ ਰਿਵਾਜ ਮਤੁਾਬਿਕ ਪਿਤਾ ਨੇ ਹੁਕਮੀ ਦੀ ਸ਼ਾਦੀ, ੧੧ ਸਾਲ ਦੀ ਉਮਰ ਵਿਚ ਕਰ ਦਿੱਤੀ ਸੀ। ਫਿਰ ਉਸ ਅੰਮ੍ਰਿਤਸਰ ਵਿਚ ਨਿਰਮਲੇ ਸੰਤ ਮਿਸ਼ਰਾ ਸਿੰਘ ਜੀ ਦੇ ਡੇਰੇ ਰਹਿ ਕੇ, ਆਦਿ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਵਿਦਿਆ, ਅਰਥ ਬੋਧ ਸਹਿਤ ਅਤੇ ਵੇਦਾਂਤ ਦੀ ਜਾਣਕਾਰੀ ਵੀ ਹਾਸਲ ਕੀਤੀ। ਆਪ ਹਰ ਰੋਜ਼ ਬਾਬਾ ਦੀਪ ਸਿੰਘ ਸ਼ਹੀਦ ਦੇ ਬੁੰਗੇ, ਪਰਕਰਮਾ ਵਿਚ ਕਥਾ ਵੀ ਕਰਿਆ ਕਰਦੇ ਸਨ। ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ੧੯੬੨ ਈ. ਦੀਵਾਲੀ ਸਮੇਂ ਅੰਮ੍ਰਿਤਸਰ ਦਰਸ਼ਨ ਦੇਣ ਵੇਲੇ, ਬੀਬੀ ਹੁਕਮੀ ਵੀ ਨਾਮ ਦੀ ਦਾਤ ਲੈ ਕੇ ਨਾਮਧਾਰੀ ਸੰਤ ਖਾਲਸੇ ਵਿਚ ਸ਼ਾਮਲ ਹੋ ਗਈ ਅਤੇ ਬਾਕੀ ਜੀਵਨ ਗੁਰਮਤ ਪ੍ਰਚਾਰ ਅਤੇ ਵਿਦੇਸ਼ੀ ਹਕੂਮਤ ਵਿਰੁੱਧ ਜਨ ਵਿਦਰੋਹ ਲਾਮ ਬੰਦ ਕਰਨ ਨੂੰ ਸਮਰਪਿਤ ਕਰ ਦਿੱਤਾ। ੧੯੭੨ ਈ. ਵਿਚ ਇਕ ਪ੍ਰਮੁੱਖ ਕੂਕਾ ਸੂਬਾ ਦੇ ਤੌਰ 'ਤੇ ਆਪ ਨੂੰ ਪੇਕੇ ਪਿੰਡ ਵਰਿਆਂਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਪਿੰਡ ਵਿਚ ਕਥਾ ਕਰਨੀ, ਕੀਰਤਨ ਕਰਨਾ ਅਤੇ ਸੁਬਹਾ ਸ਼ਾਮ ਸਤਸੰਗ ਦੇ ਅਸਰ ਹੇਠ ਬਹੁਤ ਸਾਰੇ ਲੋਕ, ਨਾਮਧਾਰੀ ਸੰਤ ਖਾਲਸਾ ਦੇ ਲੜ ਲੱਗ ਗਏ। ਸੰਨ ੧੯੭੯ ਈ. ਵਿਚ ਬੀਬੀ ਹੁਕਮੀ ਗੁਰੂ ਹਰੀ ਸਿੰਘ ਦੇ ਦਰਸ਼ਨ ਕਰਨ ਭੈਣੀ ਸਾਹਿਬ ਗਈ। ਕੁਝ ਮਾਇਆ ਲੰਗਰ ਵਿਚ ਪਾਈ ਅਤੇ ਇਥੇ ਕੁਝ ਦਿਨ ਚੱਕੀ ਪੀਹ ਕੇ ਲੰਗਰ ਦੀ ਸੇਵਾ ਵੀ ਕੀਤੀ। ਸੰਨ ੧੯੯੭ ਈ. ਵਿਚ ਬਾਬਾ ਜਮੀਤ ਸਿੰਘ ਗਿੱਲ ਦੇ ਭੋਗ ਮੇਲੇ ਤੇ, ਉਸ ਦੇ ਪਿੰਡ ਗੁਰੂ ਹਰੀ ਸਿੰਘ ਜੀ ਨਾਲ ਸੂਬਾ ਹੁਕਮ ਕੌਰ ਵੀ ਗਏ। ਆਪਣੇ ਉਪਦੇਸ਼ਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ, ਘਟਨਾ ਦੇ ਪ੍ਰਤੱਖ ਦਰਸ਼ੀ ਹਨ, ਦਸਦੇ ਹਨ, ਕਿ ਭੋਗ ਤੋਂ ਬਾਦ ਰਾਤ ਦਾ ਦਿਵਾਨ, ਪ੍ਰਸਿੱਧ ਨਾਮਧਾਰੀ ਪਰਚਾਰਕ, ਸੰਤ ਭਗਤ ਸਿੰਘ ਦੇ ਪਿੰਡ ਦਾਤੇਵਾਲ ਲੱਗਾ ਸੀ। ਇਥੇ ਬੀਬੀ ਗੁਰਦੇਈ ਅਤੇ ਸੂਬਾ ਹੁਕਮ ਕੌਰ ਮਸਤਾਨੀਆਂ ਹੋਈਆਂ ਸਨ। ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਇਹ ਦੋਵੇਂ ਮਾਈਆਂ ਸਜਾਇਆ ਕਰਦੀਆਂ ਸਨ। ਇੱਥੋਂ ਆਪ ਦੀ ਵਿਦਿਆ ਤੇ ਉਚ ਸ਼ਖਸੀਅਤ ਤੋਂ ਪ੍ਰਭਾਵਿਤ ਹੋ ਕੇ ਧੌਲਪੁਰ ਦੇ ਸਰਦਾਰ, ਆਪਣੇ ਪਾਸ ਲੈ ਗਏ। ਜਿੱਥੇ ਉਹ ਇਹਨਾਂ ਸਰਦਾਰਾਂ ਦੇ ਪਰਿਵਾਰਾਂ ਦੀਆਂ ਬੀਬੀਆਂ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕ ਸ਼ਬਦ ਦੀ ਰੋਜ਼ ਕਥਾ ਸੁਣਾਉਂਦੇ ਸਨ। ਧੌਲਪੁਰ ਕਿਤੇ ਮਹਾਰਾਜਾ ਹੀਰਾ ਸਿੰਘ ਨਾਭੇ ਵਾਲਾ ਆਇਆ ਅਤੇ ਉਹ ਆਪਣੇ ਰਣਵਾਸ ਵਿਚ ਕਥਾ ਕੀਰਤਨ ਵਾਸਤੇ ਸੂਬਾ ਜੀ ਨੂੰ ਨਾਭੇ ਲੈ ਗਿਆ।

ਮਹਾਰਾਜਾ ਹੀਰਾ ਸਿੰਘ ਨਾਲ ਨਾਮਧਾਰੀਆਂ ਦੇ ਸੰਬੰਧ ਚਰੋਕਣੇ ਚਲੇ ਆ ਰਹੇ ਸਨ ਜਿਸ ਦਾ ਜ਼ਿਕਰ ਭਾਈ ਸੰਤੋਖ ਸਿੰਘ ਬਾਹੋਵਾਲ ਨੇ ਕੀਤਾ ਹੈ ਕਿ ਸਤਿਗੁਰੂ ਦਰਸ਼ਨ ਸਮੇਂ "ਹੀਰਾ ਸਿੰਘ ਨੇ ਸੱਤ ਰੁਪਏ ਭੇਟਾ ਧਰ ਕੇ ਮੱਥਾ ਟੇਕਿਆ, ਸਤਿਗੁਰੂ ਰਾਮ ਸਿੰਘ ਜੀ ਨੂੰ ਕਹਿਣ ਲੱਗਾ- ਜੀ ਥੋੜ੍ਹੀ ਜਹੀ ਜਗੀਰ ਹੈ। ਹਜ਼ੂਰ ਨੇ ਫੁਰਮਾਇਆ, ਕੋਈ ਗੱਲ ਨਹੀਂ ਬਹੁਤੀ ਹੋ ਜਾਏਗੀ। ਸਤਿਗੁਰੂ ਜੀ ਦੇ ਪ੍ਰਦੇਸ ਗਮਣ ਬਾਦ ਮਹਾਰਾਜਾ ਹੀਰਾ ਸਿੰਘ ਗੁਰੂ ਹਰੀ ਸਿੰਘ ਦੇ ਦਰਸ਼ਨ, ਅਕਸਰ ਮੁਕਤਸਰ ਮਾਘੀ ਮੇਲੇ ਦੀ ਭੀੜ ਭਾੜ ਸਮੇਂ

ਲੁਕਵੇਂ ਰੂਪ ਵਿਚ ਕਰਦਾ। ਬਾਹੋਵਾਲ ਦੇ ਦੂਜੇ ਹਿੱਸੇ ਮੁਤਾਬਿਕ ੧੯੦੪ ਈਸਵੀ ਜਨਵਰੀ ਮਹੀਨੇ, ਉਸਨੇ ਗੁਰੂ ਜੀ ਤੋਂ ਬਿਨਾਂ ਉਹਨਾਂ ਦੇ ਤਿੰਨਾਂ ਸਾਹਿਬਜ਼ਾਦਿਆਂ (ਸਤਿਗੁਰੂ ਪ੍ਰਤਾਪ ਸਿੰਘ ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ)[12] ਦੇ ਉਚੇਚੇ ਬੁਲਾ ਕੇ ਦਰਸ਼ਨ ਕੀਤੇ ਅਤੇ ਦੋ-ਦੋ ਮੋਹਰਾਂ ਭੇਟ ਧਰੀਆਂ। ਸੰਭੜਿਆਲ ਜ਼ਿਲ੍ਹਾ ਸਿਆਲਕੋਟ ਦਾ ਇਕ ਵਿਦਵਾਨ ਨਾਮਧਾਰੀ ਸਿੰਘ, ਕਿਸੇ ਸਮੇਂ ਰੁਜ਼ਗਾਰ ਦੀ ਭਾਲ ਵਿਚ ਸੀ। ਮਹਾਤਮਾ ਜੀ ਨੇ ਰਾਜੇ ਹੀਰਾ ਸਿੰਘ ਨੂੰ ਸਿਫਾਰਸ਼ ਕਰਕੇ ਉਸ ਨੂੰ ਰਿਆਸਤ ਦੇ ਇਕ ਪਿੰਡ ਵਿਚ ਪੰਜ ਹਲਾਂ ਦੀ ਜ਼ਮੀਨ ਦਵਾ ਦਿੱਤੀ ਤੇ ਧਰਮ ਸਿੰਘ ਨੂੰ ਨਾਜ਼ਮ ਨਿਯੁਕਤ ਕਰ ਦਿੱਤਾ। ਬਿਸ਼ਨ ਸਿੰਘ ਹਿਸਟੋਰੀਅਨ ਦੇ ਮੁਤਾਬਿਕ, ਇਸ ਸਮੇਂ ਨਾਮਧਾਰੀਆਂ ਦੇ ਕੋਈ ਚਾਲ੍ਹੀ ਪੰਜਾਹ ਘਰ, ਨਾਭੇ ਵਿਚ ਨਿਵਾਸ ਰੱਖਦੇ ਸਨ ਅਤੇ ਨਾਭਾ ਕੂਕਾ ਸਰਗਰਮੀਆਂ ਦਾ ਇਕ ਕੇਂਦਰ ਬਣ ਗਿਆ ਸੀ। ਇਥੇ ਆਪ ਜੀ ਨੂੰ ਹੁਣ ਮਾਈ ਮਹਾਤਮਾ ਦੇ ਸਤਿਕਾਰਤ ਨਾਮ ਨਾਲ ਬੁਲਾਇਆ ਜਾਣ ਲੱਗ ਪਿਆ। ਖੰਨੇ ਦੀ ਰਾਣੀ ਗੁਰ ਦੇਈ ਅੰਗਰੇਜ਼ ਸਰਕਾਰ ਦੇ ਜ਼ੁਲਮਾਂ ਤੋਂ ਪਰੇਸ਼ਾਨ ਹੋ ਕੇ, ਨਾਭੇ ਰਹਿਣ ਆ ਗਈ। ਮਹਾਤਮਾ ਜੀ ਨੇ ਉਸ ਨੂੰ ਪ੍ਰੇਰ ਕੇ, ਸ੍ਰੀ ਭੈਣੀ ਸਾਹਿਬ, ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ, ਭੇਜ ਦਿੱਤਾ। ਫਿਰ ਜਿਹੜੀ ਡੇਰਾ ਭੈਣੀ ਸਾਹਿਬ ਦੀ ਮੁਖਤਾਰ ਵੀ ਰਹੀ ਤੇ ਅੰਤ ਸਮੇਂ ਗੁਰੂ ਹਰੀ ਸਿੰਘ ਜੀ ਲਈ, ਲੰਗਰ ਤਿਆਰ ਕਰਨ ਦੀ ਸੇਵਾ ਵੀ ਕਰਿਆ ਕਰਦੀ ਸੀ। ਸੰਤ ਬਿਸ਼ਨ ਸਿੰਘ ਮੁਤਾਬਿਕ ਮਹਾਤਮਾ ਜੀ ਦਾ ਅੰਤ ਸਮਾਂ ੮੮ ਸਾਲ ਦੀ ਉਮਰ ਵਿਚ ੧ ਚੇਤਰ ੧੯੭੯ ਬਿ. ਮੁਤਾਬਿਕ ੧੯੨੩ ਈ. ਮਾਰਚ ਵਿਚ ਨਾਭੇ ਹੀ ਆਇਆ ਤੇ ਸ਼ਾਹੀ ਸਮਾਧਾਂ ਵਿਚ ਆਪ ਦੇ ਸਸਕਾਰ ਤੋਂ ਬਾਅਦ ਸਮਾਧ ਬਣਾਈ, ਜੋ ਰਾਜਿਆਂ ਦੀ ਰੀਤ ਸੀ। ਉਸ ਸਮਾਧ 'ਤੇ ਇਹ ਅੱਖਰ ਅੰਕਿਤ ਕੀਤੇ ਗਏ ਸਨ : "੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ—ਮਾਈ ਮਹਾਤਮਾ ਜੀ।"[9]

ਨਾਭਾ ਰਿਆਸਤ ਨਾਲ ਨਾਮਧਾਰੀਆਂ ਦੇ ਸੰਬੰਧ, ਮਹਾਰਾਜਾ ਹੀਰਾ ਸਿੰਘ ਦੀ ਮਾਰਫਤ ਇਸ ਲਈ ਬਣਦੇ ਹਨ ਕਿ ਮਹਾਰਾਜਾ ਬਣਨ ਤੋਂ ਪਹਿਲਾਂ ਪਿੰਡ ਬਡਰੁੱਖੇ ਦਾ ਸਰਦਾਰ ਹੀਰਾ ਸਿੰਘ, ਗੁਰੂ ਰਾਮ ਸਿੰਘ ਤੋਂ ਨਾਮ ਦੀ ਦਾਤ ਪ੍ਰਾਪਤ ਕਰ ਚੁੱਕਾ ਸੀ। ਇਸੇ ਲਈ ਮਰਨ ਵਾਲੇ ਰਾਜੇ ਦਾ ਕੋਈ ਪੁੱਤਰ ਨਾ ਹੋਣ ਕਾਰਨ ਅਤੇ ਰਾਜ ਘਰਾਣੇ ਦੇ ਨੇੜਲੇ ਸ਼ਰੀਕੇ ਵਿਚੋਂ ਹੋਣ ਕਾਰਨ, ਜਦੋਂ ਇਸ ਨੂੰ ਨਾਭੇ ਦੀ ਰਾਜ ਗੱਦੀ ਮਿਲੀ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਫੁਰਮਾਇਆ ਸੀ "ਹੀਰੇ ਨੇ ਵੀ ਡੁੱਬਦੇ ਬੇੜੇ ਵਿਚ ਲੱਤ ਧਰ ਦਿੱਤੀ ਹੈ।" ਉਹਨਾਂ ਦਾ ਭਾਵ ਸੀ ਕਿ ਰਾਜਿਆਂ ਦਾ ਯੁੱਗ ਤਾਂ ਲੋਕਾਂ ਨੇ ਛੇਤੀ ਹੀ ਸਮਾਪਤ ਕਰ ਦੇਣਾ ਹੈ। ਇਹ ਸਾਡਾ ਸਿੱਖ ਹੋ ਕੇ ਕਿਧਰ ਫਸ ਗਿਆ ਹੈ। ਪੁਰਾਣੇ ਸੰਬੰਧਾਂ ਦਾ ਖਿਚਿਆ ਰਾਜਾ ਅਕਸਰ ਕਈ ਨਾਮਧਾਰੀ ਮਾਈਆਂ ਬੀਬੀਆਂ ਨੂੰ (ਸਿੰਘਾਂ ਦੇ ਆਉਣ 'ਤੇ ਅੰਗਰੇਜ਼ ਸਰਕਾਰ ਜ਼ਿਆਦਾ ਸ਼ੱਕ ਕਰਦੀ ਸੀ।) ਆਪਣੇ ਮਹਿਲਾਂ ਵਿਚ ਗੁਰ ਸੰਗਤ ਕਰਨ ਅਤੇ ਗੁਰੂ ਸ਼ਬਦ ਦੀ ਵੀਚਾਰ ਸਰਵਣ ਕਰਨ ਹਿੱਤ ਲੈ ਆਉਂਦਾ ਸੀ। ਸੰਤ ਸੰਤੋਖ ਸਿੰਘ ਬਾਹੋ ਵਾਲ ਲਿਖਦੇ ਹਨ :

"ਨਾਭੇ ਵਾਲੇ ਨੇ ਸੁਣਕੇ ਹੁਕਮਨਾਮੇ ਸਤਿਗੁਰੂ ਜੀ ਦੇ ਰਾਣੀਆਂ ਗੁਰਮੁਖੀ ਪੜਾਇ ਦਿਤੀਆਂ। ਸਤਿਗੁਰੂ ਜੀ ਲਿਖਾ ਸੀ ਕਿ ਗੁਰਮੁਖੀ ਪੜ੍ਹਨੀ ਮਰਦ ਜਨਾਨੇ। ਰਾਜੇ ਹੀਰਾ ਸਿੰਘ ਕਾ ਭਜਨ ਭੀ ਲਿਆ ਹੋਇਆ ਸੀ। ਰਾਣੀਆਂ ਕੋ ਭੀ ਭਜਨ ਦਵਾਇਆ ਹੋਇਆ ਸੀ। ਸਵਾ ਪਹਿਰ ਰਾਤ ਨਾਲ ਮਹਾਰਾਜੇ ਉੱਠ ਕੇ ਦਾਤਨ ਕਰਕੇ ਇਸ਼ਨਾਨ ਕਰਕੇ ਭਜਨ ਕਰਨਾ। ਭੋਗ ਪਾਠ ਭੀ ਪੜ੍ਹਨਾ ਗ੍ਰੰਥ ਸਾਹਿਬ ਜੀ ਕਾ। ਏਕ ਲੜਕਾ ਹੋਣੇ ਕੇ ਪਾਛੇ ਰਾਣੀ ਕੋਲ ਜਾਣਾ ਛੱਡ ਦਿੱਤਾ। ਮਾਸ ਖਾਣਾ ਭੀ ਛਡ ਦਿੱਤਾ। ਮੂੰਗੀ ਕੀ ਦਾਲ ਛਕ ਕੇ ਬੰਦਗੀ ਕਰਦੇ ਹੈਂ।

(ਰਾਣੀਆਂ ਨੂੰ ਭਜਨ ਮਾਈ ਸੁੱਖਾਂ ਲੋਹਟ ਬੱਦੀ ਨੇ ਦਿੱਤਾ। ਲੜਕੇ ਰਿਪੁਦਮਨ ਸਿੰਘ ਦਾ ਜਨਮ ੪ ਮਾਰਚ ੧੮੮੩ ਨੂੰ ਹੋਇਆ[10])

ਮਹਾਰਾਜਾ ਹੀਰਾ ਸਿੰਘ ਨਾਭਾ ਪਤੀ ਦਾ ਦੇਹਾਂਤ ੨੫ ਦਸੰਬਰ ੧੯੧੧ ਨੂੰ ਹੋਣ ਬਾਅਦ ਉਸ ਦਾ ਪੁੱਤਰ ਮਹਾਰਾਜਾ ਰਿਪੁਦਮਨ ਸਿੰਘ ੨੪ ਜਨਵਰੀ ੧੯੧੨ ਨੂੰ, ਨਾਭੇ ਦੀ ਰਾਜ ਗੱਦੀ 'ਤੇ ਬੈਠਾ। ਇਸ ਦੀ ਛੋਟੀ ਰਾਣੀ ਦਾ ਨਾਮ ਸਰੋਜਨੀ ਦੇਵੀ ਸੀ, ਜੋ ਕੂਕਿਆਂ ਦੇ ਪ੍ਰਸਿੱਧੀ ਪ੍ਰਾਪਤ ਰਹਿ ਚੁੱਕੇ ਪਿੰਡ, ਕਿਲ੍ਹਾ ਰਾਇਪੁਰ ਦੇ ਸ. ਪ੍ਰੇਮ ਸਿੰਘ ਗਰੇਵਾਲ ਦੀ ਪੁੱਤਰੀ ਸੀ। ਅੰਗਰੇਜ਼ ਏਜੰਟ ਨਾਭਾ ਸਰਕਾਰ ਦਾ, ਇਸ ਰਾਣੀ ਨੂੰ ਕੂਕਾ ਲਿਖਦਾ ਹੈ। ਹੋ ਸਕਦਾ ਹੈ ਕਿ ਪੇਕੇ ਪਿੰਡ ਦੇ ਸੰਸਕਾਰਾਂ ਦਾ ਪ੍ਰਭਾਵ ਜਾਂ ਫਿਰ ਨਾਭੇ ਵਿਚ ਲੰਮੇ ਸਮੇਂ ਤੋਂ ਨਿਵਾਸ ਕਰਨ ਵਾਲੇ ਸੂਬਾ ਮਾਈ ਹੁਕਮੀ ਜੀ ਪਾਸੋਂ, ਉਸ ਨੇ ਗੁਰੂ ਮੰਤਰ ਦੀ ਦਾਤ ਪ੍ਰਾਪਤ ਕਰ ਲਈ ਅਤੇ ਸਤਿਗੁਰੂ ਰਾਮ ਸਿੰਘ ਜੀ ਨਾਲ ਇਸ ਘਰ ਦੇ ਸੰਬੰਧ ਤਾਂ ਪੁਰਾਣੇ ਚੱਲੇ ਆ ਰਹੇ ਸਨ, ਹੁਣ ਇਸ ਦਾ ਇਤਕਾਦ ਸਤਿਗੁਰੂ ਰਾਮ ਸਿੰਘ ਜੀ ਦੇ ਘਰ ਦੇ ਮਾਲਕ, ਸਤਿਗੁਰੂ ਪ੍ਰਤਾਪ ਸਿੰਘ ਜੀ 'ਤੇ ਬੱਝ ਗਿਆ। ਮਹਾਰਾਜਾ ਸਾਹਿਬ ਦੀ ਉਮਰ ਵੀ ਜੁਆਨੀ ਦੇ ਵਰ੍ਹੇ ਟੱਪਣ ਨੂੰ ਢੁੱਕ ਰਹੀ ਸੀ। ਪਰ ਪੁੱਤਰ ਦੀ ਦਾਤ ਤੋਂ ਵਿਰਵੇ ਸਨ। ਉਸ ਨੇ ਦਿਲ ਦੀ ਵੇਦਨ ਮਾਈ ਹੁਕਮੀ ਅੱਗੇ ਰੱਖੀ ਅਤੇ ਸੂਬਾ ਜੀ ਨੇ ਵਕਤ ਦੇ ਪਹਿਰੂ ਸਤਿਗੁਰੂ ਪ੍ਰਤਾਪ ਸਿੰਘ ਤੱਕ ਪੁਚਾਈ। ਇਸ ਘਟਨਾ ਦੇ ਪ੍ਰਤੀਕਰਮ ਵਜੋਂ ਨਾਭਾ ਪਤੀ ਰਿਪੁਦਮਨ ਸਿੰਘ ਦੇ, ਅੰਗਰੇਜ਼ ਸਰਕਾਰ ਦੀਆਂ ਨਜ਼ਰਾਂ ਵਿਚ ਜੋ ਸ਼ੱਕੀ ਵਿਅਕਤੀ ਪਹਿਲਾਂ ਹੀ ਸੀ (ਤਖ਼ਤ 'ਤੇ ਬਹਿਣ ਸਮੇਂ ਉਸ ਬ੍ਰਿਟਿਸ਼ ਏਜੰਟ ਦੇ ਰੋਲ ਨੂੰ ਅਹਿਮੀਅਤ ਨਹੀਂ ਸੀ ਦਿੱਤੀ। ਇਤਿਹਾਸ ਵਿਚ ਉਸ ਨੂੰ ਦੇਸ਼ ਭਗਤ ਰਾਜ ਕੁਮਾਰ (ਪੈਟ੍ਰੀਆਟ ਪਰਿੰਸ) ਦੇ ਤੌਰ 'ਤੇ ਜਾਣਿਆ ਜਾਂਦਾ ਹੈ। ਉਸ ਦੀ ਗੱਦੀ ਤੋਂ ਬਰਤਰਫ਼ੀ ਅਤੇ ਜੈਤੋ ਦਾ ਮੋਰਚਾ ਜਿਸਦੀ ਅਗਲੀ ਕੜੀ ਹੈ ਜਿਹਨੇ ਰਿਆਸਤੀ ਤੇ ਅੰਗਰੇਜ਼ੀ ਹਕੂਮਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ, ਇਹ ਸਭ ਸੂਬਾ ਹੁਕਮੀ ਜੀ ਦੀ ਅਚੇਤ ਵਿਊਹ ਰਚਨਾ ਦਾ ਭਾਗ ਕਿਵੇਂ ਬਣਿਆ ਇਸ ਸੰਬੰਧੀ ਅਸੀਂ ਗੁਰਪੁਰਵਾਸੀ ਮਹਾਰਾਜ ਬੀਰ ਸਿੰਘ ਜੀ ਦੀ ਲਿਖਤ ਦੇ ਕੇ ਆਪਣੀ ਗੱਲ ਸਪੱਸ਼ਟ ਕਰਾਂਗੇ।

"ਮਹਾਰਾਜਾ ਰਿਪੁਦਮਨ ਸਿੰਘ ਨਾਭਾ ਪਤਿ ਦੇ ਪੁੱਤਰ ਕੋਈ ਨਹੀਂ ਸੀ। ਏਹ ਮਹਾਰਾਜਾ ਦੂਜੇ ਮਹਾਰਾਜਿਆਂ ਨਾਲੋਂ ਵਧ ਸਿੱਖੀ ਵਿਚਾਰਾਂ ਦਾ ਸੀ। ਦਾੜ੍ਹਾ ਖੁੱਲ੍ਹਾ ਰੱਖਦਾ ਸੀ। ਇੰਗਲੈਂਡ ਜਾ ਆਇਆ ਸੀ ਅਤੇ ਇਸਦੇ ਵਿਚਾਰਾਂ ਦਾ ਝੁਕਾਉ ਅੰਗਰੇਜ਼ਾਂ ਦੇ ਵਿਰੁੱਧ

ਸੀ। ਇਕ ਨਾਮਧਾਰਨ ਮਾਈ ਹੁਕਮੀ (ਪਿੰਡ ਵਰਿਆਂਹ ਜ. ਅੰਮ੍ਰਿਤਸਰ) ਜਿਸਦਾ ਪ੍ਰਸਿੱਧ ਨਾਮ ਮਾਈ ਮਹਾਤਮਾ ਸੀ, ਸ਼ਰਧਾ ਨਾਲ ਰਾਜੇ ਨੇ ਮਹਿਲਾਂ ਵਿਚ ਰੱਖੀ ਹੋਈ ਸੀ। ਇਹ ਮਾਈ ਬਹੁਤ ਭਜਨ ਬਾਣੀ ਕਰਨ ਵਾਲੀ ਸੀ। ਇਸਨੇ ਰਾਜੇ ਨੂੰ ਪ੍ਰੇਰਣਾ ਦਿੱਤੀ ਕਿ ਪੁੱਤਰ ਲੈਣਾ ਹੈ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ਼ ਕਰੇ। ਰਾਜੇ ਨੇ ਬਚਨ ਮੰਨ ਲਿਆ। ਸ੍ਰੀ ਸਤਿਗੁਰੂ ਜੀ ਪਾਸ ਅਰਜ਼ ਕੀਤੀ। ਸ੍ਰੀ ਭੈਣੀ ਸਾਹਿਬ ਅਰਦਾਸ ਕੀਤੀ ਗਈ। ਰਾਜੇ ਦੇ ਘਰ ੫ ਅੱਸੂ ੧੯੭੬ ਬਿ. (ਮੁਤਾਬਿਕ ੨੧ ਸਤੰਬਰ ੧੯੧੯ ਈ.) ਨੂੰ ਪੁੱਤਰ ਨੇ ਜਨਮ ਲਿਆ। ਬੜੀ ਖੁਸ਼ੀ ਹੋਈ। ਏਸ ਖੁਸ਼ੀ ਵਿਚ ਰਾਜੇ ਨੇ ਸ੍ਰੀ ਸਤਿਗੁਰੂ ਜੀ ਨੂੰ ਇਕ ਰੋਲਜ਼ ਰਾਇਸ ਕਾਰ, ਕਿਤਨੀ ਮਾਇਆ, ਇਕ ਘੋੜਾ ਅਤੇ ਇਕ ਬੀੜ ਜਿਸਦਾ ਰਕਬਾ... ਕਰੀਬ ੧੨੯੧ ਏਕੜ ਬਣਦੇ ਹਨ, ੫ ਭਾਦਰੋਂ ੧੯੧੮ (ਮੁਤਾਬਿਕ ਅਗਸਤ ੧੯੨੧ ਈ.) ਨੂੰ ਮੱਥਾ ਟੇਕਿਆ। ਬਾਕੀ ਸਭ ਚੀਜ਼ਾਂ ਸ੍ਰੀ ਭੈਣੀ ਸਾਹਿਬ ਪਹੁੰਚ ਗਈਆਂ 'ਤੇ ਬੀੜ ਦਾ ਕਬਜ਼ਾ ਭੀ ਦੇ ਦਿੱਤਾ। ਇਸ ਵਿਚ ਇਕ ਭੱਠਾ ਲੱਗਾ ਹੋਇਆ ਸੀ ਜਿਸ ਵਿਚ ਕਾਫੀ ਇੱਟਾਂ ਸਨ ਅਤੇ ਕੁਝ ਇਮਾਰਤ ਭੀ ਬਣੀ ਹੋਈ ਸੀ। ਬੀੜ ਦੀ ਸੁਰੱਖਿਆ ਵਾਸਤੇ ਕੰਡਿਆਲੀ ਤਾਰ ਅਤੇ ਖੰਭੇ ਭੀ ਭੇਟਾ ਕੀਤੇ ਸਨ।"

"ਏਹ ਪੁੱਤਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਹੋਇਆ ਸੀ। ਸੋ ਇਸ ਦਾ ਨਾਮ ਪ੍ਰਤਾਪ ਸਿੰਘ ਰੱਖਿਆ ਗਿਆ।"

"ਏਨ੍ਹਾਂ ਦਿਨਾਂ ਵਿਚ ਮਹਾਰਾਜਾ ਰਿਪੁਦਮਨ ਸਿੰਘ ਦਾ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਪਤਿ ਨਾਲ ਕਿਸੇ ਗੱਲੋਂ ਝਗੜਾ ਛਿੜ ਗਿਆ। ਮਹਾਰਾਜਾ ਨਾਭਾ ਦੇ ਸਿੱਖੀ ਭਾਵਨਾ ਅਤੇ ਦੇਸ਼ ਪਿਆਰ ਵਾਲੇ ਵੀਚਾਰਾਂ ਤੋਂ ਅੰਗਰੇਜ਼ ਚੰਗੀ ਤਰ੍ਹਾਂ ਜਾਣੂ ਸਨ। ਇਸ ਕਰਕੇ ਉਹਨਾਂ ਨੂੰ ਇਹ ਇਕ ਮੌਕਾ ਲੱਭਾ। ਓਹਨਾਂ ਏਸ ਝਗੜੇ ਵਿਚ ਮਹਾਰਾਜਾ ਪਟਿਆਲਾ ਦਾ ਪੱਖ ਲਿਆ। ਐਸੀ ਖੇਡ ਖੇਡੀ ਕਿ ੨੫ ਹਾੜ ੧੯੮੦ (੯ ਜੁਲਾਈ ੧੯੨੩) ਨੂੰ ਮਹਾਰਾਜਾ ਰਿਪੁਦਮਨ ਸਿੰਘ ਪਾਸੋਂ ਲਿਖਵਾਕੇ, ਕਿ ਇਹ ਗੱਦੀ ਆਪਣੇ ਆਪ ਛੱਡ ਰਿਹਾ ਹਾਂ, ਉਸ ਨੂੰ ਨਾਭੇ ਦੀ ਰਾਜ ਗੱਦੀ ਤੋਂ ਨਿਰਵਾਸਤ ਕਰ ਦਿੱਤਾ। ਮਹਾਰਾਜਾ ਅਤੇ ਟਿਕਾ ਪ੍ਰਤਾਪ ਸਿੰਘ ਨੂੰ ਹਿਰਾਸਤ ਵਿਚ ਲੈ ਕੇ ਸਿੱਧੇ ਦੇਹਰਾਦੂਨ ਲੈ ਗਏ। ਮਹਾਰਾਜਾ ਦੇ ਆਪਣੇ ਕਰਮਚਾਰੀ ਜਿਨ੍ਹਾਂ ਵਿਚੋਂ ਇਕ ਗੁਰਦਿਆਲ ਸਿੰਘ ਖਾਸ ਸੀ, ਅੰਗਰੇਜ਼ਾਂ ਨਾਲ ਮਿਲੇ ਹੋਏ ਸਨ। ਏਧਰ ਅਕਾਲੀ ਦਲ ਵਲੋਂ ਗੁਰਦਵਾਰਿਆਂ 'ਤੇ ਕਬਜ਼ੇ ਕਰਨ ਵਾਸਤੇ ਜਗ੍ਹਾ-ਜਗ੍ਹਾ 'ਤੇ ਮੋਰਚੇ ਲੱਗ ਰਹੇ ਸਨ। ਗੁਰੂ ਕੇ ਬਾਗ, ਘੁੱਕੇ ਵਾਲੀ ਦਾ ਮੋਰਚਾ ਫੇਰ ਜੈਤੋ ਦਾ ਮੋਰਚਾ ਲੱਗਾ (ਇਹ ਮੋਰਚਾ ਮਹਾਰਾਜਾ ਨੂੰ ਮੁੜ ਗੱਦੀ 'ਤੇ ਬਹਾਲ ਕਰਨ ਲਈ ਜੈਤੋ ਗੁਰਦੁਆਰੇ ਵਿਖੇ ਅਖੰਡ ਪਾਠ ਰੱਖਣ ਨਾਲ ਸ਼ੁਰੂ ਹੋਇਆ ਸੀ) ਇਸ ਮੋਰਚੇ 'ਤੇ ਬਹੁਤ ਗਰਮਾ ਗਰਮੀ ਬਾਦ ਵਿਚ ਵਧੀ ਜਦੋਂ ਅਕਾਲੀਆਂ ਨੇ ੧੪ ਸਤੰਬਰ ੧੯੨੩ ਨੂੰ ਅਖੰਡ ਪਾਠ ਰੱਖਿਆ। ਇਸ ਵਿਚ ਮਹਾਰਾਜਾ ਦੀ ਹਮਦਰਦੀ ਅਕਾਲੀਆਂ ਨਾਲ ਸੀ ਦੂਜੇ ਪਾਸੇ ਅੰਗਰੇਜ਼ਾਂ ਦਾ ਹੱਥ ਸੀ।

"ਮਹਾਰਾਜੇ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬੀੜ ਦੇਣਾ, ਅਕਾਲੀਆਂ ਨਾਲ ਸਹਿਯੋਗ ਹੋਣਾ, ਅੰਗਰੇਜ਼ੀ ਸਰਕਾਰ ਨੂੰ ਬਹੁਤ ਚੁਭਦਾ ਸੀ। ਮਹਾਰਾਜਾ ਦੇ ਰਾਜ

ਗੱਦੀ ਤੋਂ ਨਿਰਵਾਸਤ ਹੁੰਦੇ ਹੀ, ਨਾਭੇ ਦਾ ਹਾਕਮ, ਵਿਲਸਨ ਜਾਨਸਨ, ਐਡਮਿਨਿਸਟ੍ਰੇਟਰ ਅਤੇ ਉਪਰਿਕਤ ਗੁਰਦਿਆਲ ਸਿੰਘ ਅੰਗਰੇਜ਼ਾਂ ਵੱਲੋਂ ਨਿਯੁਕਤ ਹੋਇਆ। ਇਸ (ਗੁਰਦਿਆਲ ਸਿੰਘ) ਨੂੰ "ਖਾਨਗੀ ਕਾਰੋਬਾਰੀ" ਦੀ ਪਦਵੀ ਮਿਲੀ ਹੋਈ ਸੀ। ਇਸ ਨੇ ਅੰਗਰੇਜ ਅਫਸਰਾਂ ਦੇ ਨਾਲ ਹੋ ਕੇ ਜੈਤੋ ਦੇ ਮੋਰਚੇ ਵਿਚ ਅਕਾਲੀਆਂ 'ਤੇ ਗੋਲੀ ਚਲਵਾਈ ਸੀ।

ਅੰਗਰੇਜ਼ੀ ਸਰਕਾਰ ਦਾ ਸਹਿਯੋਗੀ ਹੋਣ ਕਰਕੇ ਅਤੇ ਜੈਤੋ ਦੇ ਮੋਰਚੇ 'ਤੇ ਗੋਲੀ ਚਲਾਉਣ ਕਰਕੇ ਅਕਾਲੀਆਂ ਵਲੋਂ ਗੁਰਦਿਆਲ ਸਿੰਘ ਨੂੰ "ਗੁਰਦਿਆਲੂ" ਆਖਿਆ ਗਿਆ। ਇਸ ਤੋਂ ਅੰਗਰੇਜ਼ੀ ਸਰਕਾਰ ਵਲੋਂ ਕੋਈ ਵਿਅਕਤੀ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਪਾਸ ਆਇਆ ਕਿ ਤੁਸੀਂ ਏਲਾਨ ਕਰ ਦਿਓ ਕਿ ਏਹ ਗੁਰਦਿਆਲ ਸਿੰਘ ਹੈ, ਏਹ ਸਿੱਖ ਹੈ, ਇਸ ਨੂੰ "ਗੁਰਦਿਆਲੂ" ਆਖਣਾ ਠੀਕ ਨਹੀਂ, ਇਸ ਨਾਲ ਤੁਹਾਨੂੰ ਬੀੜ ਦੇ ਪੂਰਨ ਅਧਿਕਾਰ ਮਿਲ ਜਾਣਗੇ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਉੱਤਰ ਦਿੱਤਾ ਕਿ ਬੀੜ ਰਹੇ ਜਾਂ ਨਾ ਰਹੇ, ਚਾਹੇ ਸਾਡੇ ਕੋਈ ਮਤਭੇਦ ਹੋਣ ਪਰ ਅਕਾਲੀ ਸਾਡੇ ਭਰਾ ਹਨ, ਇਸ ਨੇ ਉਨ੍ਹਾਂ 'ਤੇ ਜੋ ਅੱਤਿਆਚਾਰ ਕੀਤਾ ਹੈ, ਇਸ ਕਰਕੇ ਇਹ 'ਗੁਰਦਿਆਲੂ' ਹੀ ਹੈ। ਅਸੀਂ ਇਸ ਨੂੰ ਗੁਰਦਿਆਲ ਸਿੰਘ ਆਖਣ ਵਾਲਾ ਏਲਾਨ ਬਿਲਕੁਲ ਨਹੀਂ ਕਰਾਂਗੇ।"

"ਬਲਕਿ ਜੈਤੋ ਵਿਚ ਹੋਏ ਅੰਗਰੇਜ਼ਾਂ ਵੱਲੋਂ ਅਕਾਲੀਆਂ ਉੱਪਰ ਜਬਰ ਵਿਰੁੱਧ ਨਾਮਧਾਰੀ ਦਰਬਾਰ ਵੱਲੋਂ ਪ੍ਰਸਤਾਵ ਪਾਸ ਕੀਤਾ ਗਿਆ ਜਿਸ ਦੇ ਸ਼ਬਦ ਵਰਤਮਾਨ ਸਿੱਖ ਇਤਿਹਾਸ ਹਿੱਸਾ-੬ ਕ੍ਰਿਤ ਗਿਆਨੀ ਤ੍ਰਿਲੋਕ ਸਿੰਘ ਪੰਨਾ ੨੮੭ ਤੇ ਮੂਲ ਪਾਠ ਵਿਚ ਉਦ੍ਰਿਤ ਕੀਤੇ ਗਏ ਹਨ।

"ਇਸ ਤੋਂ ਅੰਗਰੇਜ਼ਾ ਨੂੰ ਹੋਰ ਚਿੜ ਹੋਈ। ਵਿਲਸਨ ਜਾਨਸਨ ਐਡਮਿਨਿਸਟ੍ਰੇਟਰ ਦੀਆਂ ਚਿੱਠੀਆਂ ਪਹਿਲੇ ਹੀ ਆ ਚੁੱਕੀਆਂ ਸਨ ਕਿ ਤੁਹਾਨੂੰ ਮਹਾਰਾਜਾ ਨੇ ਇਹ ਬੀੜ ਕੇਵਲ ਪਸ਼ੂ ਚਰਾਂਦ ਲਈ ਅਤੇ ਲੋੜਾਂ ਅਨੁਸਾਰ ਲੰਗਰ ਦੀਆਂ ਲੱਕੜੀਆਂ ਲਈ ਦਿੱਤਾ ਸੀ। ਤੁਸੀਂ ਇਹਨਾਂ ਸ਼ਰਤਾਂ ਦਾ ਉਲੰਘਣ ਕੀਤਾ ਹੈ। ਤੁਸੀਂ ਖੂਹ ਲਾਇਆ ਹੈ, ਇਮਾਰਤ ਬਣਾਈ ਹੈ। ਇਸ ਸਭ ਢਾਹ ਦਿਓ। ਫਸਲ ਵੱਢ ਕੇ ਪੈਲੀ ਖਾਲੀ ਕਰ ਦਿਉ।... ਖੰਭੇ ਅਤੇ ਤਾਰ ਵੀ ਤੁਹਾਡੇ ਪਾਸੋਂ ਲਈ ਜਾਵੇ।"[11]

(ਵਿਲਸਨ ਜਾਨਸਨ ਦੀ ਚਿੱਠੀ ਨੰ. ੨੭੭ ਤਾਰੀਖ ੧੮ ਜਨਵਰੀ ੧੯੨੪)

ਦਰਅਸਲ ੮ ਦਿਸੰਬਰ ੧੯੨੪ ਦੀ ਚਿੱਠੀ ਵਿਚ ਇਹੋ ਐਡਮਨਿਸਟ੍ਰੇਟਰ ਲਿਖਦਾ ਕਿ ਇਹ ਕਿਵੇਂ ਵੀ ਸਾਡੇ ਲਈ ਚੰਗਾ ਨਹੀਂ ਹੋਵੇਗਾ ਕਿ ਕੂਕੇ ਜਿਹਨਾਂ ਤੋਂ ਹੁਣੇ ਹੁਣੇ ਪੁਲੀਸ ਨਿਗਰਾਨੀ ਉੱਠੀ ਹੈ, ਉਹ ਆਪਣੇ ਕੇਂਦਰ ਭੈਣੀ ਸਾਹਿਬ ਤੋਂ ਸਿਰਫ ੩੦ ਮੀਲ ਤੇ ਗ਼ੈਰ ਅੰਗਰੇਜ਼ੀ ਇਲਾਕੇ ਵਿਚ, ਆਪਣਾ ਇਕ ਹੋਰ ਟਿਕਾਣਾ ਬਣਾ ਕੇ ਆਪਣੀਆਂ ਗਤੀਵਿਧੀਆਂ ਮੁੜ ਸੰਚਾਲਿਤ ਕਰਨ। ਇਸ ਬੀੜ ਦੀ ਤਾਂ ਇਸ ਤੋਂ ੩੦-੩੨ ਸਾਲ ਬਾਦ ਕੂਕਿਆਂ ਨੇ ਸਿਵਲ ਮੁਕੱਦਮੇ ਜਿੱਤ ਕੇ, ਕਿਵੇਂ ਮਾਲਕੀ ਹਾਸਲ ਕੀਤੀ ਇਹ

ਲੰਮੀ ਰਾਮ ਕਹਾਣੀ ਹੈ। ਪਰ ਮਾਈ ਹੁਕਮੀ ਦੀ ਲਾਈ ਦਾਬ ਬੇਲ ਤੇ ਹੀ ਨਾਭਾ ਰਿਆਸਤ ਵਿਚ ਬਸਤੀਵਾਦ ਅਤੇ ਸਾਮੰਤਵਾਦ ਵਿਰੋਧੀ ਅੰਦੋਲਨ ਜ਼ੋਰ ਫੜ ਸਕਿਆ।

ਦਿਲੀ ਵਿਚ ਸੂਬਾ ਹੁਕਮੀ ਦੀ ਯਾਦ ਵਿਚ, ਸੜਕ ਦਾ ਨਾਮ ਤਦੋਂਕੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਰੱਖ ਗਈ ਸੀ।

## ਹਵਾਲੇ ਅਤੇ ਟਿੱਪਣੀਆਂ


1. ਹੁਕਮਨਾਮੇ—ਸਤਿਗੁਰੂ ਰਾਮ ਸਿੰਘ ਜੀ ਸਫਾ ੨੯੬-੯੭
2. ਉਪਰੋਕਤ-ਸਫਾ ੪੨੦
3. ਸਪਤ ਸ੍ਰਿੰਗ ਸ. ਕਪੂਰ ਸਿੰਘ ਛਾਪ ਦੂਜੀ ਸਫਾ ੧੧
4. ਸਤਿਗੁਰੂ ਬਿਲਾਸ ਭਾਗ ੧-ਭਾਗ ੪੩
5. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ—ਸਫਾ ੭੯
6. ਉਪਰੋਕਤ-ਸਫਾ ੮੨
7. ਉਪਰੋਕਤ-ਸਫਾ ੧੬੪
8. ਉਪਰੋਕਤ-ਸਫਾ ੧੩੨
9. ਆਜ਼ਾਦੀ ਦੀ ਲਹਿਰ ਤੇ ਨਾਮਧਾਰੀ ਦੇਵੀਆਂ ਦਾ ਇਤਿਹਾਸ-ਬਿਸ਼ਨ ਸਿੰਘ, ਸਫਾ ੪੦-੪੬
10. ਸਤਿਗੁਰੂ ਬਿਲਾਸ ਭਾਗ ੨-ਸਫਾ ੧੨੬
11. ਨਾਮਧਾਰੀ ਤੇ ਕਾਂਗਰਸ-ਮਹਾਰਾਜ ਬੀਰ ਸਿੰਘ, ਜੀਵਨ ਨਗਰ ੧੯੯੦, ਸਫਾ ੯੦-੯੫.

## ਗੁਰੂ ਦਰਬਾਰ ਦਾ ਚੋਬਦਾਰ ਸੂਬਾ—ਸੂਬਾ ਭਗਵਾਨ ਸਿੰਘ ਫੱਤੇਵਾਲ

ਪੰਜਾਬ ਵਿਚ ਮਿਲਣ ਵਾਲੀਆਂ ਵਿਭਿੰਨ ਦਸਤਕਾਰ ਜਾਤੀਆਂ ਵਿਚੋਂ, ਕਲਾਲ ਜਾਤੀ ਦੀ ਸੰਖਿਆ ਇਕ ਹਜ਼ਾਰ ਵੱਸੋਂ ਪਿੱਛੇ ੫੬ ਸੀ। ਇਹਨਾਂ ਦਾ ਕੰਮ ਦੀ ਪੁਰਾਤਨ ਵੰਡ ਅਨੁਸਾਰ ਪੁਸ਼ਤੈਨੀ ਕਿੱਤਾ ਦਾਰੂ ਕਸ਼ੀਦ ਕਰਨਾ, ਇਸ ਨੂੰ ਸੰਗ੍ਰਹਿ ਕਰਨਾ ਅਤੇ ਫਿਰ ਇਸਦਾ ਵਿਤਰਣ ਕਰਨਾ ਸੀ। ਇਸ ਲਈ ਹਰ ਵੱਡੇ ਛੋਟੇ ਪਿੰਡ, ਕਸਬੇ ਜਾਂ ਸ਼ਹਿਰ ਵਿਚ ਇਹਨਾਂ ਦੇ ਘਰਾਂ ਦੀ ਵੱਧ ਘੱਟ ਸੰਖਿਆ ਮਿਲਦੀ ਸੀ। ਅੱਧੇ ਕਲਾਲ ਹਿੰਦੂ ਭਾਈਚਾਰੇ ਨਾਲ ਅਤੇ ਬਾਕੀ ਅੱਧੇ ਦੇ ਬਰਾਬਰ ਹਿੱਸਿਆਂ ਵਿਚ, ਇਸਲਾਮ ਅਤੇ ਸਿੱਖ ਧਰਮ ਨਾਲ ਸੰਬੰਧਿਤ ਸਨ। ਇਹ ਵੱਖਰੀ ਗੱਲ ਹੈ ਕਿ ਜਦੋਂ ਦਾਰੂ ਦੇ ਉਤਪਾਦਨ ਅਤੇ ਵਿਤਰਣ ਨੂੰ ਆਪਣੀ ਆਮਦਨੀ ਦਾ ਮੁੱਖ ਸਰੋਤ ਸਮਝ ਕੇ ਰਾਜ ਨੇ ਆਪਣੇ ਹੱਥ ਵਿਚ ਲੈ ਲਿਆ ਤਾਂ ਇਸ ਸਮੁਦਾਇ ਦੇ ਲੋਕਾਂ ਨੇ ਇਹ ਕਿੱਤਾ ਛੱਡ ਕੇ, ਵਿਸ਼ੇਸ਼ ਕਰ ਸਿੱਖਾਂ ਅਤੇ ਮੁਸਲਮਾਨਾਂ ਨੇ ਵਣਜ ਵਿਉਪਾਰ ਨੂੰ ਆਪਣੀ ਉਪਜੀਵਿਕਾ ਬਣਾਇਆ ਅਤੇ ਉਹ ਬੂਟ, ਜੁੱਤੀਆਂ, ਢਾਬੇ ਅਤੇ ਸਬਜ਼ੀ ਵੇਚਣ ਦਾ ਕੰਮ ਕਰਨ ਲੱਗ ਪਏ ਜਿਸ ਤੋਂ ਕਥਿਤ ਉੱਚ ਜਾਤੀਆਂ ਦੇ ਲੋਕ ਉਸ ਸਮੇਂ ਝਿਜਕਦੇ ਸਨ। ਉਹ ਆਪਣੀ ਵਿਹਾਰ ਕੁਸ਼ਲਤਾ, ਊਰਜਾ ਅਤੇ ਪਰਹੇਜ਼ਗਾਰੀ ਲਈ ਵਿਖਿਆਤ ਹਨ ਜਿਹਾ ਕਿ ਉਨ੍ਹਾਂ ਬਾਰੇ ਕਹਾਵਤ ਹੈ ਕਿ ਮੌਤ ਤਾਂ ਝੁਕ ਸਕਦੀ ਹੈ ਪਰ ਕਲਾਲ ਨਹੀਂ। ਪੰਜਾਬ ਵਿਚ ਉਹਨਾਂ ਨੂੰ ਆਪਣੇ ਨਿਗੂਣੇ ਮੁੱਢ ਦੇ ਬਾਵਜੂਦ, ਵਿਸ਼ੇਸ਼ ਹਾਲਾਤਾਂ ਨੇ ਉੱਚ ਸਥਾਨ 'ਤੇ ਪੁਚਾ ਦਿੱਤਾ। ਕਿਉਂਕਿ ਕਪੂਰਥਲਾ ਦਾ ਰਾਜ ਘਰਾਣਾ, ਉਸ ਸੱਦਾ ਸਿੰਘ ਕਲਾਲ ਤੋਂ ਤੁਰਦਾ ਹੈ ਜਿਸ ਨੇ ਲਾਹੌਰ ਦੇ ਨੇੜੇ ਆਹਲੂ ਪਿੰਡ ਬੱਧਾ ਅਤੇ ਉਸ ਦੇ ਪੜਪੋਤੇ ਬਦਰ ਸਿੰਘ ਨੇ, ਜਿਲ੍ਹੇ ਦੇ ਇਕ ਛੋਟੇ ਸਰਦਾਰ ਦੀ ਪੁੱਤਰੀ ਵਿਆਹੀ, ਜਿਸ ਵਿਚੋਂ ਜੱਸਾ ਸਿੰਘ ਜਨਮਿਆ, ਜੋ ਰਣਜੀਤ ਸਿੰਘ ਦੇ ਸੱਤਾਸੀਨ ਹੋਣ ਤੋਂ ਪਹਿਲਾਂ ਪੰਜਾਬ ਦੇ ਸਿੱਖ ਮੁਖੀਆਂ ਵਿਚੋਂ ਸਭ ਤੋਂ ਪ੍ਰਭਾਵਸ਼ਾਲੀ ਤੇ ਸ਼ਕਤੀਸ਼ਾਲੀ ਹੋਇਆ, ਇਸ ਲਈ ਜੱਸਾ ਸਿੰਘ ਆਹਲੂਵਾਲੀਆ ਅਖਵਾਇਆ। ਸੋ ਸਾਰੇ ਸਿੱਖ ਕਲਾਲ (ਅਤੇ ਬਹੁਤ ਸਾਰੇ ਹਿੰਦੂ ਵੀ) ਆਪਣੇ ਆਪ ਨੂੰ ਆਹਲੂਵਾਲੀਏ ਅਖਵਾਉਣ ਲੱਗ ਪਏ। ਇਸੇ ਤਰ੍ਹਾਂ ਮੁਸਲਮਾਨ ਕਲਾਲ ਖ਼ੁਦ ਨੂੰ ਕੱਕੇਜ਼ਈ ਕਹਾਉਣ ਲੱਗੇ। ਸੰਨ ੧੮੮੧ ਈ. ਦੀ ਜਨਸੰਖਿਆ ਮੁਤਾਬਿਕ ਪੰਜਾਬ ਅਤੇ ਇਸਦੀਆਂ ਦੇਸੀ ਰਿਆਸਤਾਂ ਵਿਚ ਇਸ ਭਾਈਚਾਰੇ ਦੀ ਕੁੱਲ ਗਿਣਤੀ ੪੦,੧੫੦ ਸੀ। ਕੇਂਦਰੀ ਅਤੇ ਪੂਰਬੀ ਪੰਜਾਬ ਦੇ ਜ਼ਿਲ੍ਹਿਆਂ ਵਿਚ ਇਹ ਵਾਹਵਾ ਗਿਣਤੀ ਵਿਚ ਸਨ ਜਦੋਂ ਕਿ ਅੰਮ੍ਰਿਤਸਰ ਜ਼ਿਲ੍ਹੇ ਵਿਚ ੨੧੨੧ ਗਿਣਤੀ ਸੀ।[1]

ਸਿੱਖ ਇਤਿਹਾਸ ਵਿਚ, ਮਿਸਲਾਂ ਬਣਨ ਤੋਂ ਪਹਿਲਾਂ ਦੋ ਜੱਸਾ ਸਿੰਘ ਵੱਡੇ ਜਥੇਦਾਰ ਸਨ। ਇਕ ਦਾ ਜ਼ਿਕਰ ਉੱਪਰ ਆ ਚੁੱਕਾ ਹੈ। ਦੂਜਾ ਈਚੋਗਿਲ (ਲਾਹੌਰ) ਦਾ ਸੀ, ਜਿਸ

ਅੰਮ੍ਰਿਤਸਰ ਵਿਚ ਰਾਮ ਰਾਉਣੀ ਕੱਚਾ ਕਿਲ੍ਹਾ, ਜੰਗੀ ਨਜ਼ਰੀਏ ਤੋਂ ਬਣਾਇਆ। ਹੁਣ ਇਨ੍ਹਾਂ ਦੋਹਾਂ ਜੱਸਾ ਸਿੰਘਾਂ ਦਾ ਨਿਖੇੜਾ ਕਰਨ ਲਈ ਕਿਲ੍ਹੇ ਵਾਲੇ ਨੂੰ ਰਾਮਗੜ੍ਹੀਆ ਤੇ ਦੂਜੇ ਨੂੰ ਆਹਲੂਵਾਲੀਆ ਕਿਹਾ ਜਾਣ ਲੱਗਾ। ਇਸ ਤਰ੍ਹਾਂ ਸਾਰੇ ਤਰਖਾਣ ਸਿੰਘ ਰਾਮਗੜ੍ਹੀਏ ਅਖਵਾਉਣ ਲੱਗ ਪਏ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਥਾਪੇ ਨਾਮਧਾਰੀ ਸੰਤ ਖਾਲਸੇ ਵਿਚ, ਜਦੋਂ ੧੮੬੧-੬੫ ਈ. ਦੇ ਦਰਮਿਆਨ ਆਪ ਨੇ ਮੁਤਵਾਜ਼ੀ ਸਰਕਾਰ ਦੇ ਸੰਕਲਪ ਹੇਠ ਸੂਬਿਆਂ ਦੀ ਸਥਾਪਨਾ ਕੀਤੀ ਤਾਂ ਪੰਜਾਬ ਦੀਆਂ ਮਹੱਤਵਪੂਰਨ ਜਾਤੀਆਂ ਜੱਟਾਂ ਅਤੇ ਰਾਮਗੜ੍ਹੀਆਂ ਵਿਚੋਂ, ਜਦੋਂ ਸੂਬੇ ਥਾਪੇ ਗਏ ਤਾਂ ਸਤਿਗੁਰੂ ਜੀ ਵਰਗਾ ਦੂਰ-ਦਰਸ਼ੀ ਵਿਅਕਤੀਤਵ, "ਸੁਲਤਾਨ-ਉਲ-ਕੌਮ" ਦਾ ਲਕਬ ਧਾਰਨ ਕਰਨ ਵਾਲੇ, ਮਹਾਰਾਜਾ ਜੱਸਾ ਸਿੰਘ ਆਹਲੂਵਾਲੀਏ ਨਾਲ ਸੰਬੰਧਿਤ, ਇਸ ਮਹੱਤਵਪੂਰਨ ਭਾਈਚਾਰਕ ਸਮੂਹ ਨੂੰ ਸੂਬਿਆਂ ਦੀ ਸਥਾਪਨਾ ਸਮੇਂ ਕਿਵੇਂ ਨਜ਼ਰਅੰਦਾਜ਼ ਕਰ ਸਕਦੇ ਸਨ। ਸਤਿਗੁਰੂ ਜੀ ਦੀ ਇਸ ਚੋਣ ਵਿਚ ਖਰੇ ਉਤਰਨ ਵਾਲੇ ਉਹਨਾਂ ਦੁਆਰਾ ਥਾਪੇ, ਬਾਈ ਸੂਬਿਆਂ ਵਿਚੋਂ ਇਕ ਸਨ—ਸੂਬਾ ਭਗਵਾਨ ਸਿੰਘ ਫੱਤੇਵਾਲ। ਜ਼ਿਲ੍ਹਾ ਅੰਮ੍ਰਿਤਸਰ ਦੀ ਅਜਨਾਲਾ ਤਹਿਸੀਲ ਵਿਚ ਗੁੰਥਗੜ੍ਹ, ਫੱਤੇਵਾਲ ਆਦਿਕ ਆਹਲੂਵਾਲੀਏ ਸਰਦਾਰਾਂ ਦੀ ਮਾਲਕੀ ਵਾਲੇ ਪਿੰਡ ਸਨ ਜਿਹਨਾਂ ਦੇ ਕੁਝ ਪਰਿਵਾਰ ਅੰਮ੍ਰਿਤਸਰ ਸ਼ਹਿਰ ਵਿਚ ਵੀ ਰਹਿੰਦੇ ਸਨ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਲੰਮਾ ਸਮਾਂ ਨਾਮਧਾਰੀ ਦਰਬਾਰ (ਤਕਰੀਬਨ ਤਿੰਨ ਦਹਾਕਿਆਂ ਤੱਕ) ਦੀ ਪ੍ਰਧਾਨਗੀ ਕਰਨ ਵਾਲੇ ਅਤੇ ਮੁੜ ਦੇਸ਼ ਦੀ ਰਾਜਧਾਨੀ ਵਿਚ ਆਬਾਦ ਹੋਣ ਵਾਲੇ, ਸ੍ਰ. ਲਛਮਣ ਸਿੰਘ ਵੀ ਗੁੰਥਗੜ੍ਹ ਦੇ ਆਹਲੂਵਾਲੀਆਂ ਦੇ ਉਪਰੋਕਤ ਸੂਬਾ ਜੀ ਵਾਲੇ ਖਾਨਦਾਨ ਦੇ ਹੀ ਰੁਕਨ ਸਨ। ਜਿਸ ਪਰਿਵਾਰ ਦੀ ਪ੍ਰਿਸ਼ਠ ਭੂਮੀ ਤੇ ਉੱਘੇ ਨਾਮਧਾਰੀ ਪੰਜਾਬੀ ਸਾਹਿਤਕਾਰ, ਸੰਤ ਇੰਦਰ ਸਿੰਘ ਚੱਕਰਵਰਤੀ ਇਉਂ ਰੋਸ਼ਨੀ ਪਾਉਂਦੇ ਹਨ—

"ਸਰਦਾਰ ਲਛਮਨ ਸਿੰਘ ਜੀ ਨਾਮਧਾਰੀ ਪੰਥ ਦਾ ਗੌਰਵ ਤੇ ਮਾਨ ਹਨ। ਆਪ ਜੀ ਦੇ ਖਾਨਦਾਨ ਵਿਚੋਂ ਹੀ ਸਨ ਸਰਦਾਰ ਭਗਵਾਨ ਸਿੰਘ ਜੀ, ਜਿਨ੍ਹਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣਾ ਸੂਬਾ ਨੀਯਤ ਕੀਤਾ ਸੀ। ਜਿਹੜੇ ਆਪਣੀ ਖੁਸ਼ੀ ਨਾਲ ਸ੍ਰੀ ਹਜ਼ੂਰ ਦੇ ਦੀਵਾਨ ਜਾਂ ਦਰਬਾਰ ਸਮੇਂ ਚਾਂਦੀ ਦਾ ਆਸਾ ਹੱਥ ਵਿਚ ਫੜ ਕੇ ਚੋਬਦਾਰੀ ਦੀ ਸੇਵਾ ਕਰਨ ਨੂੰ ਇੱਜ਼ਤ ਸਮਝਦੇ ਸਨ। ਮਾਈ ਜੁਆਲਾ ਦੇਈ ਜੀ ਨੇ ਵੀ ਇਸੇ ਖਾਨਦਾਨ ਨੂੰ ਭਾਗ ਲਾਏ ਸਨ। ਜੋ ਹਜ਼ੂਰ ਦੇ ਦਰਸ਼ਨ ਕਰਨ ਰੰਗੂਨ ਗਏ ਸਨ, ਜਿਨ੍ਹਾਂ ਦੇ ਨਾਂ ਕਈ ਹੁਕਮਨਾਮੇ ਹਨ, ਜਿਨ੍ਹਾਂ ਨੂੰ ਪੜ੍ਹ ਕੇ ਸਿੱਖ ਦਾ ਈਮਾਨ ਤਾਜ਼ਾ ਹੋ ਜਾਂਦਾ ਹੈ।

"ਆਪ ਜੀ ਦੇ ਪਿਤਾ ਸ੍ਰੀਮਾਨ ਸਰਦਾਰ ਸ਼ੇਰ ਸਿੰਘ ਜੀ ਨੇ ਇਕ ਜ਼ੀਨ ਸਮੇਤ ਘੋੜੀ ਸ੍ਰੀ ਸਤਿਗੁਰੂ ਜੀ ਦੀ ਭੇਟ ਕੀਤੀ। ਨਾਲ ਹੀ ਘੋੜਿਆਂ ਦੀ ਸੇਵਾ ਕਰਨ ਲਈ ਇਕ ਲਾਇਕ ਤੇ ਤਜਰਬਾਕਾਰ ਦਰੋਗਾ ਵੀ ਪੇਸ਼ ਕੀਤਾ।"[2]

ਗੁੰਥਗੜ੍ਹ ਅਤੇ ਫੱਤੇਵਾਲ ਇਹ ਦੋਵੇਂ ਪਿੰਡ ਇਸ ਇਕੋ ਪਰਿਵਾਰ ਦੀ ਮਾਲਕੀ ਵਾਲੇ ਸਨ। ਇਸ ਲਈ ਇਹਨਾਂ ਪਿੰਡਾਂ ਨਾਲ ਸੰਬੰਧਿਤ ਪ੍ਰਸਿੱਧ ਨਾਮਧਾਰੀਆਂ ਵਿਚੋਂ

ਇਕ ਭਾਈ ਕਿਸ਼ਨ ਸਿੰਘ, ਜੋ ਕੂਕਾ ਅੰਦੋਲਨ ਦੀਆਂ ਕਸ਼ਮੀਰ ਅਤੇ ਨੇਪਾਲ ਆਦਿ ਵਿਦੇਸ਼ੀ ਸਰਗਰਮੀਆਂ ਦੇ ਸੰਚਾਲਕ-ਸੰਸਥਾਪਕ ਹੋਣ ਸਦਕਾ, ਇਕ ਲੋਹ ਪੁਰਖ ਦੇ ਤੌਰ 'ਤੇ ਜਾਣੇ ਜਾਂਦੇ ਸਨ। ਉਹਨਾਂ ਦਾ ਪਿੰਡ ਕਿਤੇ ਗ੍ਰੰਥ ਗੜ੍ਹ ਅਤੇ ਕਿਤੇ ਵੱਤੇਵਾਲ ਲਿਖਿਆ ਮਿਲਦਾ ਹੈ। ਉਂਜ ਅਜਨਾਲਾ ਥਾਣੇ ਦੇ ਹੋਰ ਮਹੱਤਵਪੂਰਨ ਕੂਕਿਆਂ ਦੇ ਪਿੰਡ ਸਨ, ਅਜਨਾਲਾ, ਰਾਜਾਸਾਂਸੀ, ਸੈਂਸਰਾ ਕਲਾਂ, ਸਕਤੂ ਨੰਗਲ, ਗੌਨੀਵਾਲਾ, ਮੋਹਰ, ਅੱਧੀ ਵਾਲਾ, ਮੱਲੂ ਨੰਗਲ, ਕੜਿਆਲ।[3]

ਮਹੱਤਵਪੂਰਨ ਕੂਕਿਆਂ ਵਾਲੀ, ੧੮੮੧ ਦੀ ਲਿਸਟ ਵਿਚ ਬੇਸ਼ਕ ਸਰਕਾਰੀ ਖੁਫੀਆ ਜਾਣਕਾਰੀ ਦੇ ਅਭਾਵ ਵਿਚ, ਭਗਵਾਨ ਸਿੰਘ ਹੋਰਾਂ ਨੂੰ ਸੂਬਾ ਦੀ ਥਾਂ ਮਹੰਤ ਲਿਖਿਆ ਹੈ, ਪਰ ਹੋਣ ਜਾਣਕਾਰੀ ਇਉਂ ਦਰਜ ਹੈ : "ਲਾਹੌਰ ਸਰਕਲ ਦੇ ਅੰਮ੍ਰਿਤਸਰ ਜ਼ਿਲ੍ਹੇ ਦਾ ਸੀਰੀਅਲ ਨੰ. ੨, ਭਗਵਾਨ ਸਿੰਘ ਮਹੰਤ" ਪੁੱਤਰ ਗੁਰਦਿਤ ਸਿੰਘ, ਧੰਦਾ : ਕੋਈ ਨਹੀਂ, ਪਿੰਡ ਵੱਤੇਵਾਲ, ਥਾਣਾ ਅਜਨਾਲਾ, ਪੀਲੀ ਭਾਹ ਮਾਰਦਾ ਚੇਹਰਾ, ਉੱਚਾ ਨੱਕ, ਕੱਦ ਲੰਬਾ, ਉਮਰ ੪੫ ਸਾਲਾਂ ਦੇ ਲਗਪਗ ਅਤੇ ਦਰਸ਼ਨੀ ਜੁਆਨ ਹੈ। ਸੁਭਾਉ ਤੇ ਆਦਤਾਂ ਵਾਲੇ ਖਾਨੇ ਵਿਚ ਦਰਜ ਹੈ : ਪਿਛਲੇ ਕੁਝ ਵਰ੍ਹਿਆਂ ਤੋਂ ਇਹ ਵਿਅਕਤੀ ਅੰਮ੍ਰਿਤਸਰ ਸ਼ਹਿਰ ਵਿਚ ਰਹਿੰਦਾ ਰਿਹਾ ਹੈ, ਜਿਥੇ ਇਸ ਦਾ ਆਪਣੇ ਫਿਰਕੇ 'ਤੇ ਚੋਖਾ ਪ੍ਰਭਾਵ ਹੈ। ਇਸਦਾ ਕੰਮ ਹੈ ਨਵੇਂ ਲੋਕਾਂ ਨੂੰ ਕੂਕਾ ਜਾਂ ਨਾਮਧਾਰੀ ਬਨਾਉਣਾ। ਉੱਪਰ ਇਸੇ ਲਿਸਟ ਵਿਚ ਨੰਬਰ 1 ਤੇ ਵਰਣਿਤ ਨੈਣਾਂ ਸਿੰਘ ਵਰਿਆਂਹ ਵਾਲੇ ਨਾਲ ਇਹ ਵਿਅਕਤੀ ੧੮੭੭ ਈ. ਵਿਚ ਰੰਗੂਨ ਵੀ ਹੋ ਆਇਆ ਹੈ।"[4]

ਉਪਰੋਕਤ ਲਿਸਟ ਵਿਚ ਇਸੇ ਜ਼ਿਲ੍ਹੇ ਦੇ ਸੀਰੀਅਲ ਨੰ. ੯ ਤੇ ਕਾਲਾ ਸਿੰਘ ਪੁੱਤਰ ਹਰਦਿੱਤ ਸਿੰਘ ਦਾ ਜ਼ਿਕਰ ਆਉਂਦਾ ਹੈ, ਜੋ ਪਿੰਡ ਵੱਤੇ ਵਾਲ ਦਾ ਹੀ ਵਾਹੀਵਾਨ ਹੈ, ਜਿਸ ਦੀ ਉਮਰ ੫੦ ਦੇ ਆਸ ਪਾਸ ਇਕ ਲੱਤ ਵਿਚ ਨੁਕਸ ਹੋਣ ਕਾਰਨ ਸੋਟੀ ਨਾਲ ਤੁਰਦਾ ਹੈ, ਇਹ ਛੇਤੀ ਭੜਕ ਪੈਣ ਵਾਲਾ ਝਗੜਾਲੂ ਬਿਰਤੀ ਦਾ ਚੰਗੇ ਗੁਜ਼ਾਰੇ ਵਾਲਾ ਕੱਟੜ ਕੂਕਾ ਲਿਖਿਆ ਹੈ ਜਿਸਦਾ ਵੀ ਵਾਹਵਾ ਅਸਰ ਰਸੂਖ ਬਿਆਨਿਆ ਗਿਆ ਹੈ।[5] ਮਾਲੂਮ ਹੁੰਦਾ ਹੈ ਕਿ ਸੂਬਾ ਜੀ ਅਤੇ ਇਹ ਕਾਲਾ ਸਿੰਘ ਚਾਚੇ ਤਾਏ ਦੇ ਪੁੱਤ ਭਰਾ ਹਨ।

ਸਤਿਗੁਰੂ ਰਾਮ ਸਿੰਘ ਜੀ ਦਾ ਮਿਸ਼ਨ ਦੋ-ਅਰਥਾ ਸੀ। ਸਿੱਖ ਰਹੁ ਰੀਤ ਨੂੰ ਮੁੜ ਬਹਾਲ ਕਰਕੇ, ਬਾਣੀ ਤੇ ਬਾਣੇ ਦੀ ਸਾਂਝ ਪੀਡੀ ਕਰਕੇ, ਸਿੱਖੀ ਦੀ ਆਤਮਾ ਨਾਲ ਏਕਾਕਾਰ ਕਰਨਾ। ਸਾਂਝੇ ਪੰਜਾਬੀ ਰਾਜ ਦੇ ਗੁਆਚੇ ਗੌਰਵ ਨੂੰ ਮੁੜ ਸੁਰਜੀਤ ਕਰਨ ਲਈ, ਆਮ ਲੋਕਾਂ ਨੂੰ ਸ਼ਕਤੀ ਦੇ ਅਸਲੀ ਸੋਮੇ ਦੱਸਦਿਆਂ, ਇਕ ਵਿਆਪਕ ਜਨ ਅਧਾਰ ਵਾਲੀ ਵਿਸ਼ਾਲ ਲੋਕ ਲਹਿਰ ਲਾਮਬੰਦ ਕਰਨੀ, ਜਿਸ ਨਾਲ ਜੁੜ ਰਹੇ ਸਨ ਨਿਤ ਨਵੀਂ ਭੂਮਿਕਾ ਨਿਭਾਹੁਣ ਵਾਲੇ ਸੂਬਾ ਭਗਵਾਨ ਸਿੰਘ ਜਿਹੇ ਸੂਝਵਾਨ ਲੋਕ।

੧੮੬੮ ਈ. ਜੇ ਡੋਨੋਵਨ, ਦੋਰਾਹੇ ਵਿਖੇ ਤਾਇਨਾਤ ਦਿੱਲੀ ਰੇਲਵੇ ਦੇ ਇਕ ਅਧਿਕਾਰੀ ਨੇ, ਭਾਰਤ ਦੇ ਵਾਇਸਰਾਏ ਨੂੰ ਲੰਮੇ ਚੌੜੇ ਪੱਤਰ ਲਿਖੇ, ਜਿਹਨਾਂ ਵਿਚ ਗੁਰੂ ਰਾਮ ਸਿੰਘ ਨੂੰ ਇਹ ਕਹਿੰਦੇ ਦੱਸਿਆ ਗਿਆ ਕਿ ਦੇਸ਼ 'ਹਿੰਦੂ' ਦਾ ਹੈ। ਈਸਾਈਆਂ ਦੁਆਰਾ ਰਾਜ ਕਰਨ ਦਾ ਸਮਾਂ ਖਤਮ ਹੋਣ ਵਾਲਾ ਹੈ। ਹਰ ਕੂਕਾ ਜੋ ਸਫਾ ਜੰਗ ਲੱਕ

ਨਾਲ ਬੰਨ੍ਹੀ ਫਿਰਦਾ ਹੈ, ਇਸ ਨਾਲ ਉਹ ਕਿਸੇ ਵੇਲੇ ਵੀ ਵਿਦੇਸ਼ੀਆਂ ਦੇ ਲਹੂ ਦੁਆਰਾ, ਆਪਣੀ ਪਿਆਸ ਬੁਝਾ ਸਕਦਾ ਹੈ। ਇਸ ਲਈ ਇਹਨਾਂ ਨੂੰ ਲੋਹੇ ਦੀ ਫੜ ਵਾਲੇ ਹੱਥ ਨਾਲ, ਹੁਣੇ ਦਬਾ ਦਿਉ। ਗੁਰੂ ਨੇ ਬਾਈ ਸੂਬੇ ਵੀ ਥਾਪ ਦਿੱਤੇ ਹਨ ਜੋ ਸਾਰੇ ਮੁਲਕ ਵਿਚ ਬ੍ਰਿਟਿਸ਼ ਸਰਕਾਰ ਵਿਰੁੱਧ ਬਗ਼ਾਵਤ ਦਾ ਪ੍ਰਚਾਰ ਕਰਦੇ ਫਿਰਦੇ ਹਨ। ਇਹਨਾਂ ਸੂਬਿਆਂ ਦੇ ਨਾਵਾਂ ਵਿਚ (ਜੋ ਜ਼ਿਆਦਾਤਰ ਗ਼ਲਤ ਮਲਤ ਹਨ) ਉਹ ਮਾਝੇ ਦੇ ਭਗਵਾਨ ਸਿੰਘ ਦਾ ਨਾਮ ਵੀ ਲਿਖਦਾ ਹੈ। ਉਹ ਕਹਿੰਦਾ ਹੈ ਕਿ ਗੁਰੂ ਰਾਮ ਸਿੰਘ ਹਰ ਸੂਬੇ ਦੇ ਹਿੱਸੇ ਦਾ ਇਲਾਕਾ, ਜੋ ਉਹ ਲੈਣਾ ਚਾਹੁੰਦਾ ਹੈ, ਆਪਣੇ ਰਜਿਸਟਰ ਵਿਚ ਉਸ ਸੂਬੇ ਦਾ ਨਾਮ ਅੱਗੇ ਲਿਖ ਦਿੰਦਾ ਹੈ ਤਾਂ ਕੂਕਾ ਰਾਜ ਆਉਣ ਤੇ ਉਹਨਾਂ ਨੂੰ ਦਿੱਤਾ ਜਾ ਸਕੇ। ਅੱਗੇ ਚੱਲ ਕੇ ਇਹ ਸ੍ਰੀਮਾਨ ਲਿਖਦੇ ਹਨ ਕਿ ਪਟਿਆਲਾ ਰਾਜਾ ਨੂੰ ਕਿਹਾ ਜਾਵੇ ਕਿ ਉਹ ਆਪਣੀ ਰਿਆਸਤ ਦੇ ਸਾਰੇ ਕੂਕੇ ਬਰਤਾਨਵੀ ਸਰਕਾਰ ਦੇ ਹਵਾਲੇ ਕਰ ਦੇਵੇ ਤਾਂਕਿ ਇਹਨਾਂ ਨੂੰ 'ਯੁਧ-ਬੰਦੀਆਂ' ਦੇ ਤੌਰ 'ਤੇ ਵਰਤਿਆ ਜਾ ਸਕੇ।[6]

੧੮੬੭ ਈ. ਦੇ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਅਤੇ ਇਸ ਵਰ੍ਹੇ ਦੀ ਦੀਪਮਾਲਾ ਦੇ ਮੇਲੇ ਸਮੇਂ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਿਹਨਾਂ ੨੨ ਸੂਬਿਆਂ ਦੇ ਨਾਮ ਪਤੇ ਲਿਖੇ, ਸਰਕਾਰੀ ਰਿਕਾਰਡ ਵਿਚ ਮਿਲਦੇ ਹਨ, ਉਹਨਾਂ ਵਿਚ ਸੂਬਾ ਭਗਵਾਨ ਸਿੰਘ ਜੀ ਦਾ ਨਾਮ ਨਹੀਂ ਮਿਲਦਾ ਸਗੋਂ ਕੁਝ ਐਸੇ ਨਾਮ ਜਿਹਾ ਕਿ ਜਗਰਾਉਂ ਦਾ ਪੰਡਿਤ ਰਾਮ ਜੱਸ ਅਤੇ ਰਾਗੀ ਲਾਭ ਸਿੰਘ ਅੰਮ੍ਰਿਤਸਰ ਦੇ ਨਾਮ ਮਿਲਦੇ ਹਨ ਜੋ ਨਾਮਧਾਰੀ ਇਤਿਹਾਸਕ ਸਰੋਤਾਂ ਮੁਤਾਬਿਕ ਸੂਬੇ ਨਹੀਂ ਥਾਪੇ ਗਏ ਸਨ। ਜਦੋਂ ਕਿ ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ, ਨਾਹਰ ਸਿੰਘ ਐਮ.ਏ., ਦਲੀਪ ਸਿੰਘ ਨਾਮਧਾਰੀ, ਪ੍ਰੋ. ਕਿਰਪਾਲ ਸਿੰਘ ਕਸੇਲ ਆਦਿਕ ਸੂਬਾ ਭਗਵਾਨ ਸਿੰਘ ਹੋਰਾਂ ਨੂੰ ਬਾਈ ਸੂਬਿਆਂ ਵਿਚੋਂ ਇਕ ਸੂਬਾ ਮੰਨਦੇ ਹਨ। ਡਾ. ਫੌਜਾ ਸਿੰਘ ਬਾਜਵਾ ਵੀ ਉਹਨਾਂ ਨੂੰ ਨਾਮਧਾਰੀ ਰਵਾਇਤ ਅਨੁਸਾਰ ਸੂਬਾ ਲਿਖਕੇ, ਰਵਾਇਤ ਨੂੰ ਸਰਕਾਰੀ ਖੁਫੀਆ ਤੰਤਰ ਦੀਆਂ ਅੱਧੀਆਂ ਅਧੂਰੀਆਂ ਜਾਣਕਾਰੀਆਂ ਤੋਂ ਵੱਧ ਅਧੀਮਾਨ ਦਿੰਦੇ ਹਨ। ਖ਼ੈਰ ਸੂਬਾ ਜੀ ਉਹ ਸੂਬੇ ਹਨ ਜੋ ਸ਼ਹਿਰ ਅੰਮ੍ਰਿਤਸਰ ਅਤੇ ਇਸਦੇ ਪੇਂਡੂ ਖੇਤਰ ਵਿਚ ਲਹਿਰ ਨੂੰ ਸਰਗਰਮ ਕਰ ਰਹੇ ਹਨ। ਬੇਸ਼ਕ ਅੰਮ੍ਰਿਤਸਰ ਸ਼ਹਿਰ ਵਿਚ ਹੀ ਇਕ ਬੜੇ ਪ੍ਰਸਿੱਧ ਸੂਬੇ ਸਾਹਿਬ ਸਿੰਘ ਹੋਰਾਂ ਦਾ ਭਾਈ ਰੂੜ ਸਿੰਘ ਵੀ ਸੂਬੇ ਵਜੋਂ ਤਾਇਨਾਤ ਹੈ।

ਪੰਜਾਬ ਦੇ ਇਕ ਮਹੱਤਵਪੂਰਨ ਆਹਲੂਵਾਲੀਆ ਕਬੀਲੇ ਨਾਲ ਸੰਬੰਧਿਤ ਹੋਣ ਕਾਰਨ, ਸੂਬਾ ਭਗਵਾਨ ਸਿੰਘ ਹੋਰਾਂ ਦੀ ਮਹੱਤਤਾ, ਹੋਰ ਵੀ ਵੱਧ ਜਾਂਦੀ ਹੈ ਕਿਉਂਕਿ ਜਿੱਥੇ ਇਕ ਪਾਸੇ ਗੁਰੂ ਬਾਲਕ ਸਿੰਘ ਜੀ ਦੇ ਪ੍ਰਮੁੱਖ ਸ਼ਿਸ਼ ਅਤੇ ਸਹਿਯੋਗੀ ਸਾਂਈ ਜਵਾਹਰ ਮੱਲ ਜੀ ਹਜਰੋਂ ਵਾਲੇ ਆਹਲੂਵਾਲੀਏ ਸਨ, ਉੱਥੇ ਮਹਾਰਾਣੀ ਜਿੰਦਾਂ ਦਾ ਦੀਵਾਨ ਅਤੇ ਅਲਾਹਾਬਾਦ ਕਿਲ੍ਹੇ ਵਿਚ ਸੱਤ ਸਾਲ, ਸਿੱਖ ਰਾਜ ਦੇ ਖ਼ਾਤਮੇ ਬਾਦ, ਬਗ਼ਾਵਤ ਦੇ ਦੋਸ਼ ਹੇਠ ਕੈਦ ਕੱਟਣ ਵਾਲਾ, ਲਾਹੌਰ ਸ਼ਹਿਰ ਦਾ ਪ੍ਰਮੁੱਖ ਕੂਕਾ ਆਗੂ ਦੀਵਾਨ ਬੂਟਾ ਸਿੰਘ ਵੀ ਇਸੇ ਭਾਈਚਾਰੇ ਨਾਲ ਸੰਬੰਧਿਤ ਸੀ। ਬਾਅਦ ਵਿਚ ਪਹਿਲਾ ਨਾਮਧਾਰੀ ਇਤਿਹਾਸ ਲੇਖਕ, ਭਾਈ ਸੰਤੋਖ ਸਿੰਘ ਬਾਹੋਵਾਲ ਵੀ ਇਸ ਕਬੀਲੇ ਵਿਚੋਂ

ਸੀ। ਇਹ ਸਾਰੇ ਬੜੇ ਕੱਟੜ ਕੂਕੇ ਸਿੱਧ ਹੋਏ ਅਤੇ ਸਰਕਾਰ ਅੰਗ੍ਰੇਜ਼ੀ ਨੂੰ, ਆਪਣੀਆਂ ਕਾਰਵਾਈਆਂ ਨਾਲ ਭੈਅ-ਭੀਤ ਕਰਦਿਆਂ ਹੋਇਆਂ, ਕਲਾਲ ਜਾਤੀ ਬਾਰੇ ਉੱਪਰ ਵਰਣਿਤ ਲੋਕ ਅਖਾਉਤ ਨੂੰ ਵੀ ਸਹੀ ਸਿੱਧ ਕਰ ਗਏ ਹਨ।

ਅੰਮ੍ਰਿਤਸਰ ਦੀ ਦੀਪਾਵਲੀ ੧੮੬੮ ਈ. ਤੋਂ ਬਾਦ, ਸਤਿਗੁਰੂ ਰਾਮ ਸਿੰਘ ਜੀ, ਮਾਝੇ ਦੀਆਂ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਸੂਬਾ ਭਗਵਾਨ ਸਿੰਘ ਤੇ ਹੋਰ ਕੂਕਾ ਆਗੂਆਂ ਦੇ ਪ੍ਰਸਿੱਧ ਪਿੰਡ ਫੱਤੇਵਾਲ ਵਿਚ ਦਰਸ਼ਨ ਦਿੰਦੇ ਹਨ। ਇਸ ਸਮੇਂ ਕਿਸੇ ਬੀਮਾਰੀ ਤੋਂ ਨਗਰ ਨਿਵਾਸੀਆਂ ਦੀ ਰੱਛਿਆ ਹੋਣ ਅਤੇ ਸਤਿਗੁਰੂ ਜੀ ਤੇ ਸੂਬਿਆਂ ਦੀ ਦਿਨਚਰਿਆ ਦਾ ਵੇਰਵਾ ਵੀ ਸਾਡਾ ਪਹਿਲਾ ਇਤਿਹਾਸਕਾਰ ਇਉਂ ਵਰਣਨ ਕਰਦਾ ਹੈ। "ਫੱਤੇ ਵਾਲ ਮੇਂ ਬਿਮਾਰੀ ਪਈ ਸੀ। ਕਈ ਮਰਨੇ ਵਾਲੇ ਥੇ। ਅਰਜ ਕੀਤੀ ਜੀ ਰੱਛਿਆ ਕਰੋ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਕੜਾਹ ਪ੍ਰਸ਼ਾਦ ਕਰਕੇ ਇਆਣਿਆਂ ਨੂੰ ਛਕਾਵੋ ਪ੍ਰਸੰਨ ਕਰਕੇ। ਕੜਾਹ ਪ੍ਰਸ਼ਾਦ ਕਰਕੇ ਛਕਾਇਆ। ਸਭ ਰਾਜੀ ਹੋਇ ਗਏ ਜੋ ਬਿਮਾਰ ਸੇ। ਲੋਕਾਂ ਨੂੰ ਇਹ ਭਰੋਸਾ ਹੋਇਆ ਜੋ ਪੂਰਨ ਪੁਰਖ ਅਵਤਾਰ ਧਾਰਿਆ ਹੈ। ਕਈਆਂ ਨੇ ਭਜਨ ਲਿਆ ਸਿੰਘ ਸਜੇ।

"ਅੰਮ੍ਰਿਤ ਵੇਲੇ ਪਹਿਲੇ ਸ੍ਰੀ ਸਤਿਗੁਰੂ ਜੀ ਇਸ਼ਨਾਨ ਕਰਨ ਜਾਣਾ ਫੇਰ ਸੂਬਿਆਂ ਨੇ ਜਾਣਾ। ਫੇਰ ਪਹਿਰੇ ਵਾਲੇ ਸਿੰਘਾਂ ਨੇ ਸਭ ਨੂੰ ਜਗਾਇ ਦੇਣਾ। ਆਸਾ ਕੀ ਵਾਰ ਕਾ ਉਚਾਰਨ ਕਰਨਾ। ਕਰ ਕਰ ਕੇ ਇਸ਼ਨਾਨ ਸਭ ਸਿੰਘ ਆਇ ਬੈਠ ਭਜਨ ਕਰਨਾ। ਦਰਸ਼ਨ ਕਰਨਾ ਗੁਰੂ ਜੀ ਕਾ। ਮਾਨ ਸਰੋਵਰ ਜੋ ਸਤਿਗੁਰੂ ਰਾਮ ਸਿੰਘ ਜੀ ਹੈ ਤਿਸ ਵਿਚੋਂ ਨਾਮ ਕੇ ਮੋਤੀ ਚੁਗਦੇ ਹੈਂ ਸਿੰਘ। ਜਿਸਦੇ ਬਾਣੀ ਕੰਠ ਹੈ ਸੋ ਕੰਠੋ ਪੜਦੇ ਹੈਂ, ਪੜ੍ਹਿਆ ਹੋਇਆ ਪੁਸਤਕ ਉੱਤੋਂ ਪੜ੍ਹਨ ਲੱਗ ਜਾਂਦਾ ਹੈ। ਨਾਮ ਕਾ ਗੱਫਾ ਦਿਨੋ ਦਿਨ ਵਰਤਾਈ ਜਾਂਦੇ ਹੈਂ ਸਤਿਗੁਰੂ ਜੀ। ਸੰਤ ਖਾਲਸਾ ਵਧਦਾ ਜਾਂਦਾ ਹੈ। ਮਾਲਾ ਨਾਲ ਜੀਆਂ ਨੂੰ ਪਰੋਈ ਜਾਂਦੇ ਹੈਂ।

"ਸ਼ਰਦਾਈ ਛਕ ਕੇ ਮਦਾਨੇ ਜਾਇਕੇ ਇਸ਼ਨਾਨ ਕਰਨਾ, ਇਕਾਂਤ ਬੈਠ ਕੇ ਨਿਤਨੇਮ ਜਪੁ ਜਾਪ ਪੜ੍ਹਨਾ, ਪਹਿਲੇ ਭਜਨ ਕਰਨਾ। ਚੀਨੀ ਸੁਰਖੀ ਦੋਨੋਂ ਘੋੜੀਆਂ ਹੈਨ। ਬਾਹਰੋਂ ਐਣੇ ਕਾ ਜਾਂ ਵਕਤ ਹੋਣਾਂ ਤਾਂ ਸੁਰਖੀ ਐਣਾਂ। ਪਹਿਰਾ ਦੂਰ ਖੜ੍ਹਾ ਰਹਿੰਦਾ ਸੀ। ਨਾਲੇ ਪੁਸ਼ਾਕ ਲਿਆਵਣੀ। ਪੁਸ਼ਾਕ ਗੁਰੂ ਜੀ ਪਾਇਕੇ ਫੇਰ ਸੁਰਖੀ ਪਰ ਚੜ੍ਹਕੇ ਐਣਾ ਡੇਰੇ ਮੇਂ। ਪੰਗਤ ਲੱਗਣੀ। ਗੁਰੂ ਜੀ ਪ੍ਰਸ਼ਾਦ ਛਕ ਕੇ ਛਿਨ ਭਰ ਬਰਾਜ ਜਾਣਾ, ਫੇਰ ਦੀਵਾਨ ਲਗਾਣਾ। ਦੀਵਾਨ ਕੇ ਬੀਚ ਗੁਰੂ ਜੀ ਦਰਸ਼ਨ ਦੇਂਦੇ ਹੈ। ਬੁੱਢਾ ਸਿੰਘ ਸੁਬਾਜ਼ਪੁਰ ਕਾ ਪਹਿਰੇ ਵਾਲਾ ਸੀ..."[7]

ਇਸ ਦੌਰੇ 'ਤੇ ਪਹਿਲਾਂ ਜਦੋਂ ਸਤਿਗੁਰੂ ਜੀ ਮੁੱਠਡੇ ਵਿਖੇ ਇਕ ਸਪਤਾਹ ਤੱਕ ਰੁਕੇ ਤਾਂ ਇੱਥੇ ਹੀ ਫੱਤੇਵਾਲ ਦਾ ਹਰਦਿਤ ਸਿੰਘ ਆਪ ਦੀ ਅਗਵਾਨੀ ਲਈ ਸੂਬਾ ਭਗਵਾਨ ਸਿੰਘ ਹੋਰਾਂ ਨੇ ਭੇਜਿਆ ਸੀ, ਜੋ ਆਪਦਾ ਚਾਚਾ ਜਾਂ ਤਾਇਆ ਸੀ। ਲੋਕ ਕਿਸ ਤਰ੍ਹਾਂ ਹੁੰਮ ਹੁੰਮਾ ਕੇ ਸਤਿਗੁਰ ਦਰਸ਼ਨਾਂ ਲਈ, ਰਾਜਸੀ ਆਕਾਂਖਿਆ ਤਹਿਤ ਵੀ ਆ ਰਹੇ ਸਨ। ਇਹ ਵੇਰਵਾ ਵੀ ਬਾਹੋਵਾਲ ਜੀ ਪੇਸ਼ ਕਰਦੇ ਹਨ : ਸੱਤ ਦਿਨ ਸਤਿਗੁਰੂ ਜੀ

ਮੁੱਠਭੀੜਾਂ ਰਹੇ। ਬਚਨ ਕੀਤਾ ਸਤਿਗੁਰੂ ਜੀ ਏਕ ਸਮੇਂ ਦੁਨੀਆਂ ਮੁਰਲੀ ਨਾਲ ਮੋਹੀ ਸੀ। ਤਿਸੀ ਤਰ੍ਹਾਂ ਮੇਰਾ ਸ਼ਬਦ ਮੁਰਲੀ ਹੈ, ਜੋ ਸੁਣੇਗਾ ਸੋ ਮੋਹਿਆ ਜਾਵੇਗਾ। ਖੜ੍ਹੇ ਹੋਇਕੇ ਗੁਰੂ ਜੀ ਬਚਨ ਕੀਤਾ ਤੁਸੀਂ ਮੈਨੂੰ ਕੀ ਜਾਣਿਆ ਹੈ। ਹਰਦਿੱਤ ਸਿੰਘ ਨੇ ਕਹਿਆ—ਤੁਸੀਂ ਸਾਡੇ ਪਾਤਸ਼ਾਹ ਹੋ। ਗੁਰੂ ਨਾਨਕ ਜੀ ਕਾ ਰੂਪ ਹੋ। ਹੋਰ ਪਿੰਡਾਂ ਦੇ ਭੀ ਸਿਘ ਬਹੁਤ ਆਏ ਹੋਏ ਸੇ। ਏਹ ਮਨਸ਼ਾ ਧਾਰ ਕੇ ਆਏ ਸੇ ਕਿ ਰਾਜ ਤਾਂ ਏਨਾਂ ਕਾ ਹੋ ਹੀ ਜਾਣਾ ਹੈ ਹੁਣੇ ਈ ਭਜਨ ਲੈ ਲਈਏ। ਅੱਗੋਂ ਹੀ ਮਿਲ ਪਈਏ। ਪਰਤਾਪ ਸਤਿਗੁਰੂ ਜੀ ਕਾ ਦੇਖ ਕੇ ਕਈ ਭਜਨ ਲੈ ਲੈ ਕਹਿੰਦੇ ਹੈ ਆਪ ਪ੍ਰਮੇਸਰ ਜੀ ਅਵਤਾਰ ਧਾਰਿਆ ਹੈ ਜੀਆਂ ਕਾ ਉਧਾਰ ਕਰਨੇ ਵਾਸਤੇ।"[8]

ਸਤਿਗੁਰੂ ਜੀ ਦਾ ਸਾਰਾ ਹੀ ਉਪਦੇਸ਼ ਜਿੱਥੇ ਉੱਚ ਜੀਵਨ ਜਾਚ ਗ੍ਰਹਿਣ ਕਰਨ ਤੇ ਗੁਰਮਤਿ ਮਾਰਗ ਦਾ ਅਨੁਸਾਰੀ ਹੋਣ 'ਤੇ ਕੇਂਦਰਿਤ ਹੁੰਦਾ ਸੀ ਉੱਥੇ ਰਾਜਨੀਤਕ ਤੌਰ 'ਤੇ ਵੀ ਆਪਦੇ ਸਿੰਘ ਪੈਰ ਪੈਰ 'ਤੇ ਬਰਤਾਨਵੀ ਬਸਤੀ ਵਾਦੀਆਂ ਦੁਆਰਾ ਸਿਰਜਤਿ ਸੰਸਥਾਵਾਂ ਨਾਲ ਟਕਰਾ ਰਹੇ ਸਨ। ਵਿਦੇਸ਼ੀ ਮਾਲ ਨਾਲ ਬਾਈਕਾਟ ਦੀ ਨੀਤੀ ਤੇ, ਦ੍ਰਿੜ੍ਹਤਾ ਨਾਲ ਪਹਿਰਾ ਦਿੱਤਾ ਜਾ ਰਿਹਾ ਸੀ। ਅੰਗਰੇਜ਼ੀ ਸਰਕਾਰ ਅਤੇ ਉਸਦੇ ਹੱਥ ਠੋਕੇ ਦੇਸੀ ਰਾਜਿਆਂ ਦੀ ਪ੍ਰਭੂ ਸੱਤਾ ਨੂੰ, ਵੰਗਾਰਿਆ ਜਾ ਰਿਹਾ ਸੀ। ਇਸੇ ਲਈ ਸ੍ਰੀ ਭੈਣੀ ਸਾਹਿਬ ਵਿਚ ਅਕਾਲ ਬੁੰਗਾ, ਰਾਮ ਮੰਦਰ (ਜਾਂ ਕ੍ਰਾਂਤੀ ਮੰਦਰ) ਅਤੇ ਨਾਮਧਾਰੀ ਸੰਤ ਖਾਲਸੇ ਦੀ ਪ੍ਰਭੂ ਸੱਤਾ ਦਾ ਪ੍ਰਤੀਕ ਸਫੈਦ ਤਿਕੋਨਾ ਧਵਜ ਖੰਡੇ ਸਮੇਤ ਝੁਲਾਇਆ ਜਾ ਰਿਹਾ ਸੀ। ਦੁਨਿਆਵੀ ਝੂਠੀ ਸਰਕਾਰ ਦੇ ਮੁਕਾਬਲੇ "ਸਤਿਗੁਰੂ ਸੱਚਾ ਪਾਤਸ਼ਾਹ" ਲਹਿਰ ਦੇ ਮੁਖੀ ਨੂੰ ਕਿਹਾ ਜਾ ਰਿਹਾ ਸੀ। ਹੁਣ ਜਿਵੇਂ ਰਾਜ ਦਰਬਾਰਾਂ ਵਿਚ ਚੋਬਦਾਰ ਖੜ੍ਹੇ ਹੁੰਦੇ ਹਨ, ਸਿੰਘਾਂ ਦੇ ਆਪਣੇ ਦਰਬਾਰ ਵਿਚ ਚੋਬਦਾਰ ਖੜ੍ਹੇ ਕਰਨ 'ਤੇ, ਇਸ ਸੇਵਾ ਲਈ ਸੂਬਾ ਭਗਵਾਨ ਸਿੰਘ ਫੱਤੇ ਵਾਲਾ ਜਿਹੇ, ਵੱਡੇ ਸਰਦਾਰ ਤੇ ਦਰਸ਼ਨੀ ਜੁਆਨ ਨੂੰ ਹੀ ਯੋਗ ਜਾਤਾ। ਵਰਣਨ ਬਾਹੋਵਾਲ ਜੀ ਦੇ ਸ਼ਬਦਾਂ ਵਿਚ : "ਇਕ ਸਿੰਘ ਨੇ ਕਹਿਆ ਜੀ ਜੋ ਝੂਠੇ ਰਾਜੇ ਹੈਂ ਓਨਾਂ ਦੇ ਅੱਗੇ ਚੋਬਦਾਰ ਚਾਂਦੀ ਦੀ ਛਟੀ ਲੈ ਕੇ ਖੜ੍ਹੇ ਹੁੰਦੇ ਹੈਂ। ਤੁਸੀਂ ਤਾਂ ਜੀ ਸੱਚੇ ਪਾਤਸ਼ਾਹ ਹੋ। ਏਕ ਸਿੰਘ ਚਾਂਦੀ ਕੀ ਛਟੀ ਲੈ ਕੇ ਖੜ੍ਹਾ ਚਾਹੀਏ। ਬਾਬਾ ਬ੍ਰਹਮਾ ਸਿੰਘ ਛਟੀ ਲੈ ਆਇਆ। ਸੋ ਉਸ ਵਕਤ ਦੀਨ ਦਿਆਲ ਜੀ ਨਿਗਾਹ ਸਾਰਿਆਂ ਸਿੰਘਾਂ ਪਰ ਕੀਤੀ। ਭਗਵਾਨ ਸਿੰਘ ਫੱਤੇ ਵਾਲੀਏ ਨੂੰ ਸੱਦਕੇ ਛਟੀ ਚਾਂਦੀ ਦੀ ਫੜਾ ਕੇ ਖੜ੍ਹੇ ਕੀਤੇ। ਦੀਵਾਨ ਕੀ ਛਬ ਕੋ ਦੇਖ ਕੇ ਇੰਦਰ ਸਭਾ ਭੀ ਮਾਨੋ ਲੱਜਾ ਮਾਨ ਹੁੰਦੀ ਹੈ।[9]

ਸ. ਭਗਵਾਨ ਸਿੰਘ ਹੋਰਾਂ ਨੂੰ ਚੋਬਦਾਰ ਦੀ ਸੇਵਾ ਸੰਭਾਵਿਤ ਤੌਰ 'ਤੇ ੧੯੭੦ ਈ. ਵਿਚ ਮਿਲਦੀ ਹੈ। ਕਿਉਂਕਿ ੧੯੭੧ ਈ. ਦੀ ਵੈਸਾਖੀ ਸਮੇਂ ਜਦੋਂ ਆਪ ਜੀ ਦਮਦਮਾ ਸਾਹਿਬ ਜਾਂਦੇ ਹਨ ਤਾਂ ਇਸ ਸੇਵਾ 'ਤੇ ਸੂਬਾ ਜੀ ਹਾਜ਼ਰ ਹਨ। ਬਾਹੋਵਾਲ ਜੀ ਇਸ ਵੈਸਾਖੀ ਉਤਸਵ ਤੇ ਕੂਕਿਆਂ ਦੇ ਨਾਲ ਸੱਤਾ ਧਾਰੀਆਂ ਦੇ ਇਸ਼ਾਰੇ 'ਤੇ ਸਿੱਖ ਤਖ਼ਤਾਂ ਦੇ ਕਾਬਜ਼ ਪੁਜਾਰੀਆਂ ਦੇ ਮਾੜੇ ਸਲੂਕ ਦੀ ਚਰਚਾ ਵੀ ਇਸੇ ਵੈਸਾਖੀ ਮੇਲੇ ਦੇ ਸੰਬੰਧ ਵਿਚ ਇਉਂ ਕਰਦੇ ਹਨ : "ਚਾਂਦੀ ਦੀ ਛਟੀ ਲਈ ਭਗਵਾਨ ਸਿੰਘ ਫਤੇਵਾਲ ਦਾ ਆਗੇ ਖੜ੍ਹਾ ਹੈ। ਰਾਗ ਹੋਣੇ ਲਗਾ। ਸਿੰਘ ਭੀ ਸੂਤਰ ਕੱਢਣੋਂ ਲਗੇ। ਪੁਜਾਰੀਆਂ ਨੂੰ

ਦੇਖਕੇ ਦੁੱਖ ਹੋਇਆ ਜੋ ਅਕਾਲ ਬੁੰਗੀਆਂ ਨੇ ਲਿਖਾ ਹੈ ਕਿ ਕਲਾਮ ਪੜ੍ਹਦੇ ਹੈ ਸੋ ਕਲਾਮ ਜ਼ਰੂਰ ਹੈ ਕਿਉਂਕਿ ਕੇਸਾਂ ਕੀ ਬੇਅੱਦਬੀ ਕਰਦੇ ਹੈਂ। ਏਹ ਜ਼ਰੂਰ ਤਨਖਾਹੀਏ ਹੈਂ। ਏਨਾਂ ਨੂੰ ਗੁਰਦਵਾਰੀਂ ਨਾ ਚੜ੍ਹਨ ਦੇਵੋ। ਨਾ ਗੋਲਕ ਪੁਆਵੇਂ, ਨਾ ਇਨਾਂ ਕੀ ਅਰਦਾਸ ਕਰੋ। ਕਹਿਦੇ ਹੈਂ ਖਵਰੇ ਕੈਸਾ ਪੰਥ ਭੈਣੀ ਮੇਂ ਆਪਣਾ ਵੱਖਰਾ ਹੀ ਸਾਜਿਆ ਹੈ।

"ਸਤਿਗੁਰੂ ਜੀ ਦੇ ਦਰਸ਼ਨ ਕਰਨ ਲੁਕਾਈ ਉਲਟ ਪਈ। ਲੰਬੀ ਗਰਦਨ ਦੂਰ ਸੇ ਨਜ਼ਰੀ ਔਂਦੀ ਹੈ। ਸੋਦਰ ਪੜ੍ਹਿਆ ਅਰਦਾਸਾ ਕੀਤਾ। ਜੈਕਾਰਾ ਗਜਾਇਆ। ਸਿੰਘਾਂ ਕੇ ਚੇਹਰਿਆਂ ਪਰ ਲਾਲੀਆਂ ਹੈਂ।"[10]

ਸੂਬਾ ਫੱਤੇਵਾਲ ਵੱਡੇ ਸਰਦਾਰ ਸਨ ਪਰ ਮਨ ਵਿਚ, ਗੁਰੂ ਦਰਬਾਰ ਦੀ ਚੋਬਦਾਰੀ ਕਰਨ ਲੱਗਿਆਂ, ਰਤਾ ਭਰ ਵੀ ਗਲਾਨੀ ਨਹੀਂ ਲਿਆਂਦੀ। ਸਗੋਂ ਇਸ ਨੂੰ ਵੱਡੇ ਭਾਗ ਸਮਝੇ। ਪ੍ਰੇਮ ਦੇ ਮੁਆਮਲੇ ਵਿਚ ਆਪਣੀ ਹਸਤੀ ਨੂੰ ਤਾਂ ਮਿਟਾਉਣਾ ਹੀ ਪੈਂਦਾ ਹੈ। ਕਦੇ ਕਿਸੇ ਨੇ ਪਿੰਡ ਦੇ ਸਰਦਾਰ ਨੂੰ, ਚੌਕੀਦਾਰ ਬਣਨ ਦੀ ਫੁਰਮਾਇਸ਼ ਪਾ ਦਿੱਤੀ ਸੀ ਤਾਂਕਿ ਰਾਤ ਭਰ "ਜਾਗਦੇ ਰਹੋ" ਦੇ ਰੂਪ ਵਿਚ ਆਪਣੇ ਸੱਜਣ ਦੇ ਬੋਲ ਤਾਂ ਸੁਣੇ ਜਾ ਸਕਣ :

"ਚੌਕੀਦਾਰਾ ਲੈ ਲੈ ਮਿੱਤਰਾ! ਤੇਰੇ ਲੱਗਦੇ ਨੇ ਬੋਲ ਪਿਆਰੇ।"

ਇਸੇ ਹੀ ਭਾਵਨਾ ਤਹਿਤ ਗੁਰੂ ਦਰਸ਼ਨਾਂ ਦਾ ਅਨੰਦ ਲੁੱਟਣ ਲਈ ਫੱਤੇਵਾਲ ਜੀ ਚੋਬਦਾਰੀ ਲੈ ਲੈਂਦੇ ਹਨ।

ਪਰਦੇਸ ਜਾ ਕੇ ਦਰਸ਼ਨ ਕਰਨ ਵਾਲਿਆਂ ਪ੍ਰੇਮੀ ਜਨਾਂ ਵਿਚੋਂ ਹੀ ਸਨ, ਸੂਬਾ ਭਗਵਾਨ ਸਿੰਘ ਜੀ ਫੱਤੇਵਾਲ ਜੋ ਭਾਈ ਨੈਣਾਂ ਸਿੰਘ ਵਰਿਆਂਹ (ਅੰਮ੍ਰਿਤਸਰ) ਅਤੇ ਨਿਧਾਨ ਸਿੰਘ ਚੱਬਾ (ਅੰਮ੍ਰਿਤਸਰ) ਦੇ ਨਾਲ ਜੂਨ ੧੯੭੭ ਈ. ਵਿਚ ਰੰਗੂਨ ਪੁੱਜੇ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਖੁਸ਼ੀਆਂ ਲਈਆਂ ਅਤੇ ਸੰਗਤ ਦੇ ਨਾਮ ਹੁਕਮਨਾਮੇ ਵੀ ਲਿਆਂਦੇ।

ਇਹਨਾਂ ਸਿੰਘਾਂ ਦੁਆਰਾ ਲਿਆਂਦਾ ਇਕ ਹੁਕਮਨਾਮਾ ਸਰਕਾਰ ਨੇ ਕਿਵੇਂ ਪਕੜਿਆ, ਦਸਤਾਵੇਜਾਂ ਦੀ ਜੁਬਾਨੀ ਸੁਣੋ—

"ਭਗਤ ਸਿੰਘ ਪੁੱਤਰ ਜਵਾਹਰ ਸਿੰਘ ਨਿਵਾਸੀ ਨਾ ਮਾਲੂਮ, ਝੰਡਾ ਸਿੰਘ ਪੁੱਤਰ ਮਹਿਤਾਬ ਸਿੰਘ ਅਤੇ ਝੰਡਾ ਸਿਘ ਪੁੱਤਰ ਮੱਲਾ ਸਿੰਘ ਦੋਵੇਂ ਨਿਵਾਸੀ ਪਿੰਡ ਵਡਾਲਾ ਥਾਣਾ ਕੱਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਭੈਣੀ (ਸਾਹਿਬ) ਨੂੰ ਜਾਂਦੇ ਸਾਹਨੇਵਾਲ ਦੇ ਰੇਲਵੇ ਪਲੇਟਫਾਰਮ 'ਤੇ ਪਕੜੇ ਗਏ। ਭਗਤ ਸਿੰਘ ਦੇ ਕਬਜ਼ੇ ਵਿਚੋਂ, ਗੁਰੂ ਰਾਮ ਸਿੰਘ ਦੁਆਰਾ ਲਿਖਤ ਉਸ ਬਾਗੀਆਨਾ ਪੱਤਰ ਦੇ ਕੁਝ ਹਿੱਸੇ ਮੌਸੂਲ ਹੋਏ, ਜਿਹੜਾ ਪੱਤਰ (ਹੁਕਮਨਾਮਾ) ੧੯੭੭ ਵਿਚ ਮਹੰਤ ਨੈਣਾ ਸਿਘ ਵਰਿਆਂਹ ਤੇ ਭਗਵਾਨ ਸਿੰਘ ਫੱਤੇਵਾਲ ਲੈ ਕੇ ਆਏ ਸਨ। ਝੰਡਾ ਸਿਘ ਪੁੱਤਰ ਮਹਿਤਾਬ ਸਿੰਘ ਪਾਸ ਇਕ ਤੁਰਨ ਫਿਰਨ ਵਾਲੀ ਛੜੀ ਸੀ ਜਿਸਦੀ ਮੁੱਠ ਪਿੱਤਲ ਦੀ ਬਣੀ ਸੀ ਅਤੇ ਇਸ ਵਿਚ ਕਾਗਜ਼ ਵਗੈਰਾ ਅਤੇ ਸੋਨੇ ਦੀਆਂ ੨੦੦ ਮੋਹਰਾਂ ਛਿਪਾਈਆਂ ਜਾ ਸਕਦੀਆਂ ਸਨ। ਕਿਉਂ ਜੁ ਉੱਪਰਲੇ ਹਿੱਸੇ ਨੂੰ ਹੇਠਲੇ ਖੋਲ ਨਾਲ, ਪੇਚਾਂ ਦੁਆਰਾ ਜੋੜਿਆ ਗਿਆ ਸੀ। ੩੦ ਮਾਰਚ ੧੮੮੧ ਨੂੰ ਉਪਰੋਕਤ ਤਿੰਨੇ ਨਾਮਧਾਰੀ, ਡਿਪਟੀ ਕਮਿਸ਼ਨਰ ਲੁਧਿਆਣਾ ਦੇ ਪੇਸ਼ ਕੀਤੇ ਗਏ

ਜਿਹਨੇ ਤਿੰਨਾਂ ਪਾਸੋਂ, ਇਕ ਸਾਲ ਲਈ ਇਕ ਇਕ ਹਜ਼ਾਰ ਰੁਪੈ ਦੀ ਨੇਕ ਚਲਨੀ ਦੀ ਜ਼ਮਾਨਤ ਮੰਗ ਲਈ।[12] ਯਾਦ ਰਹੇ ਕਿ ਇਹ ਰਕਮ ਅੱਜ ਦੇ ਪੰਜ ਲੱਖ ਰੁਪਏ ਦੇ ਬਰਾਬਰ ਹੈ ਅਤੇ ਜ਼ਮਾਨਤ ਨਾ ਦਿੱਤੇ ਜਾਣ ਦੀ ਸੂਰਤ ਵਿਚ ਇਹਨਾਂ ਸਿੰਘਾਂ ਨੂੰ ਮਿਥੀ ਮਿਆਦ ਲਈ ਜੇਲ੍ਹ ਵਿਚ ਰਹਿਣਾ ਪੈ ਸਕਦਾ ਸੀ।

ਭਾਈ ਬਾਹੋਵਾਲ, ਫੱਤੇਵਾਲ ਜੀ ਅਤੇ ਦੂਜੇ ਸਾਥੀਆਂ ਦੇ ਗੁਰੂ ਦਰਸ਼ਨਾਂ ਲਈ ਜਾਣ ਦਾ ਵੇਰਵਾ ਆਪਣੇ ਇਤਿਹਾਸਕ ਗ੍ਰੰਥ ਦੇ ਦੂਜੇ ਭਾਗ ਵਿਚ ਇਉਂ ਲਿਖਦੇ ਹਨ—"ਫੇਰ ਹੋਰ ਸਿੰਘ ਤੁਰੇ। ਨੈਣਾ ਸਿੰਘ ਵਰਿਆਹਾਂ ਕਾ, ਨਿਧਾਨ ਸਿੰਘ ਚੰਥੇ ਕਾ, ਭਗਵਾਨ ਸਿੰਘ ਫੱਤੇਵਾਲ ਕਾ ਤਿੰਨ ਸਿੰਘ ਗਏ। ਹਮੀਰ ਸਿੰਘ ਸੁਣ ਕੇ ਸਾਰਾ ਹਵਾਲ ਫੇਰ ਆਪ ਲਿਖ ਕੇ ਹੁਕਮਨਾਮਾ ਦੀਆ। ਹੁਕਮ ਹੋਇਆ ਜਹਾਜ ਪਰ ਚੜ੍ਹ ਜਾਣਾ। ਕਈ ਦਿਨ ਦਰਸ਼ਨ ਕੀਤਾ।

"ਭਗਵਾਨ ਸਿੰਘ ਫੱਤੇਵਾਲੀਏ ਕੋ ਸੌ ਰੁਪਯਾ ਡੇਰੇ ਵਾਸਤੇ ਦਿੱਤਾ ਸੀ ਸਤਿਗੁਰੂ ਜੀ। ਸਪਾਹੀ ਨੇ ਦੇਖ ਲਿਆ। ਕਹਿਣੇ ਲੱਗਾ ਮੈਨੂੰ ਕੁਝ ਦੇ ਨਹੀਂ ਤਾਂ ਮੈਂ ਫੜਾਇ ਦੇਂਦਾ ਹਾਂ। ਭਗਵਾਨ ਸਿੰਘ ਨੇ ਦਸ ਰੁਪਈਏ ਦੀਏ। ਹੁਕਮਨਾਮੇ ਲੈ ਕੇ ਸਿੰਘ ਮੁੜ ਆਏ। ਸੁਣ ਕੇ ਸਿੰਘ ਹਰੇ ਹੋਇ ਆਇ। ਪਾਠ ਭੋਗ ਵਰਨੀਆਂ ਸੰਗਤ ਵਿਚ ਹੋਣ ਲੱਗ ਪਏ। ਸੁੱਤੇ ਸਿੰਘ ਜਾਗਣ ਲੱਗ ਪਏ। ਦੂਈ ਮੂਰਤੀ* ਪਰ ਭਰੋਸਾ ਬੱਝਣੇ ਲੱਗਾ।

"ਨੈਣਾ ਸਿੰਘ ਵਾਲੀ ਅਰਦਾਸ ਸਾਰੀ ਸੰਗਤ ਮੇ ਸੁਣੀ। ਜਗ੍ਹਾ ਜਗ੍ਹਾ ਪਰ ਸਿੰਘ ਪਾਠ ਕਰਨੇ ਲਗੇ। ਮੁਖਬਰਾਂ ਨੇ ਨੈਣਾ ਸਿੰਘ ਵਾਲੀ ਅਰਦਾਸ ਦੀ ਨਕਲ ਫਰੰਗੀ ਕੋਲ ਪੁਚਾਇ ਦਿੱਤੀ।

"ਓਹੀ ਅਰਦਾਸ ਰੰਗੂਨ ਵਾਲੇ ਫਰੰਗੀ ਨੇ ਸਤਿਗੁਰੂ ਜੀ ਕੇ ਸਾਮ੍ਹਣੇ ਜਾਇ ਦਿਖਾਲੀ ਯੇ ਦੇਖੋ ਤੁਮਾਰੇ ਹਾਥੋਂ ਕੀ ਲਿਖੀ ਹੈ। ਸਿਘਾਂ ਦੀ ਤਕੜਾਈ ਕੀਤੀ ਫਰੰਗੀ ਨੇ ਕਿ ਪੰਜਾਬ ਤੇ ਕੋਈ ਸਿੰਘ ਨਾ ਆਵੇ ਰੰਗੂਨ ਮੈਂ।"[13]

ਭੈਣੀ ਸਾਹਿਬ, ਡੇਰੇ ਵਿਚ ਰਹਿੰਦੇ ਮੁਖਬਰ ਈਸ਼ਰ ਸਿੰਘ ਰਵਿਦਾਸੀਏ ਨੇ ਨੈਣਾ ਸਿੰਘ ਹੋਰਾਂ ਵਾਲਾ ਉਪਰੋਕਤ ਹੁਕਮਨਾਮਾ, ਪੁਲਿਸ ਕਪਤਾਨ ਲੁਧਿਆਣਾ ਬਾਰਬਟਨ ਨੂੰ, ਅਗਸਤ ੧੯੭੯ ਈ. ਨੂੰ ਦਿੱਤਾ ਸੀ, ਇਸਦੀ ਨਕਲ ਕਰਕੇ। ਇਹ ਹੁਕਮਨਾਮਾ ਜਸਵਿੰਦਰ ਸਿੰਘ ਹੋਰਾਂ ਦੁਆਰਾ ਸੰਪਾਦਿਤ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਨੰਬਰ ੩ 'ਤੇ ਦਰਜ ਹੈ। ਇਸ ਵਿਚ ਤਿੰਨਾਂ ਸਿੰਘਾਂ ਨੂੰ ਸਤਿਗੁਰੂ ਜੀ ਇਉਂ ਮੁਖਾਤਿਬ ਹੁੰਦੇ ਹਨ—

ਹੋਰ ਭਾਈ ਨੈਣਾ ਸਿੰਘ ਤੇ ਭਗਵਾਨ ਸਿੰਘ ਤੇ ਨਿਧਾਨ ਸਿੰਘ ਜੀ ਇਹੁ ਅਰਦਾਸ ਸਾਰੀ ਸੰਗਤ ਨੂੰ ਸੁਣਾ ਦੇਣੀ, ਸਭ ਦੇਸਾਂ ਦੇ ਖਾਲਸੇ ਨੂ। ਜੋ ਏਸ ਅਰਦਾਸ ਦੇ ਬਚਨ ਮੰਨੂਗਾ, ਓਸਦਾ ਬਹੁਤ ਭਲਾ ਹੋਊਗਾ, ਸਤਿ ਕਰਕੇ ਮੰਨਣਾ। ਸੋ ਭਾਈ ਖਾਲਸਾ ਜੀ ਅਸੀਂ ਸਾਰੀ ਬਾਤ ਆਪਣੀ ਅਖੀ ਦੇਖੀ ਹੈ ਭਜਨ ਬਾਣੀ ਦੀ, ਤਾਂ ਸੰਗਤਿ ਵਲ ਲਿਖਦੇ ਹਾਂ। ਸਾਡਾ ਕੋਈ ਕੰਮ ਨਾਹੀ ਸੀ ਪਰਉਪਕਾਰ ਵਾਸਤੇ ਲਿਖੀ ਹੈ। ਗੁਰੂ ਸਾਹਿਬ ਦੀ ਓਟ

* ਗੁਰੂ ਹਰਿ ਸਿੰਘ

ਕਰਕੇ ਇਹੁ ਦਿਨ ਕਟੇ ਹੈ, ਨਹੀਂ ਤਾਂ ਹੋਰ ਸਾਡਾ ਕੋਈ ਠਕਾਣਾ ਨਹੀ ਥਾ ਗੁਰੂ ਬਿਨਾ। ਕਰਮੁ ਸਾਨੂ ਇਸ ਜਗਾ ਮੈ ਲੈ ਆਇਆ ਹੈ। ਖੋਟੀ ਏਹੁ ਜਾਗਾ ਮਹਾ ਦੂਖਾ ਦੀ ਹੈ ਸੀ, ਸੋ ਅਸੀ ਥੋੜਾ ਕੁਛੁ ਭਜਨ ਬਾਣੀ ਕੀਤਾ ਸੀ ਨਾਮਧਰੀਕ ਈ, ਸੋ ਸਾਨੂੰ ਏਤਨੀ ਹੀ ਗੁਰੂ ਜੀ ਦੀ ਸਰਨਿ ਨੇ ਕੋਈ ਦੁਖ ਨਹੀ ਨੇੜੇ ਆਵਣਿ ਦਿਤੇ ਗੁਰੂ ਜੀ ਨੇ। ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ।...

"ਹੋਰ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂ ਤਾ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮੁ ਹੈ, ਅਗੇ ਗੁਰੂ ਜਾਣੇ।..."

"ਹੋਰ ਭੇਖਾ ਦੀ ਸੇਵਾ ਕਰਨੀ ਜਥਾ ਸਕਤਿ, ਭਾਵੇ ਨਿੰਦਾ ਈ ਕਰਨ ਵਾਲਾ ਹੋਵੇ। ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲੁ, ਨਿੰਦਾ ਵਾਲੇ ਨੂੰ ਨਿੰਦਾ ਕਾ, ਆਪ ਸਭ ਕੇ ਸਾਥ ਅਨੰਦ ਰਹਿਣਾ।..."

"ਏਨਾ ਬਿਲਿਆ ਨੂ ਲੋਕਾ ਨੇ ਏਹੁ ਭਰਮ ਪਾਇਆ ਹੈ ਚੰਗਿਆ ਚੰਗਿਆ ਨੇ, ਏਹੁ ਕੂਕੇ ਤੁਮਾਰਾ ਰਾਜ ਲੈ ਲੈਣਗੇ ਅਗੇ ਵਾਗੂ ਜੈਸਾ ਦੁਗਤਿਆ ਥੋ ਲੈ ਲਿਆ ਸੀ। ਏ ਓਈ ਸਿਖ ਹੈਨਿ, ਏਸ ਕਰਕੇ ਸਾਡੇ ਪਿਛੇ ਪੈ ਗਏ ਲੋਕਾ ਦਾ ਕਹਾ ਮੰਨ ਕੇ।"[14]

ਸੂਬਾ ਜੀ ਨੂੰ ਸਾਦਰ ਇਸ ਹੁਕਮਨਾਮੇ ਵਿਚ ਸਤਿਗੁਰੂ ਜੀ ਆਪਣੇ ਅੰਦੋਲਨ ਦੀ ਧਾਰਮਿਕ ਵੱਥ ਨਾਮਬਾਣੀ ਤੇ ਜ਼ੋਰ, ਸ਼ੁੱਧ ਅਚਾਰ ਵਿਹਾਰ, ਸੇਵਾ ਸਿਮਰਨ ਅਤੇ ਗੁਰੂ ਕਿਰਪਾ ਨਾਲ ਹਰ ਹਾਲਤ ਵਿਚ ਚੜ੍ਹਦੀ ਕਲਾ ਵਿਚ ਰਹਿਣ ਦਾ ਵੱਲ ਵੀ ਸਿਖਾਉਂਦੇ ਹਨ ਅਤੇ ਆਪਣੇ ਰਾਜਨੀਤਕ ਮਨੋਰਥ ਦੀ ਵੀ ਭਰਵੀਂ ਚਰਚਾ ਕਰਦੇ ਹਨ ਕਿ ਕਿਵੇਂ ਬਰਤਾਨਵੀ ਬਸਤੀਵਾਦੀ ਉਹਨਾਂ ਨੂੰ ਆਪਣੇ ਰਾਜ ਲਈ ਖ਼ਤਰਾ ਸਮਝਦੇ ਹਨ। ਇਸ ਲਈ ਉਹ ਆਪਣੇ ਸਿੱਖਾਂ ਨੂੰ ਸਰਕਾਰੀ ਨੌਕਰੀਆਂ ਅਤੇ ਹੋਰ ਪ੍ਰਲੋਭਨਾਂ ਤੋਂ ਮੁਕੰਮਲ ਤੌਰ 'ਤੇ ਮੁਕਤ ਹੋਵਣ ਦਾ ਹੁਕਮ ਵੀ ਕਰਦੇ ਹਨ। ਸਤਿਗੁਰੂ ਜੀ ਨੂੰ ਇਸ ਲੁੱਟ ਖਸੁੱਟ 'ਤੇ ਅਧਾਰਿਤ ਬਸਤੀਵਾਦੀ ਰਾਜ ਦੇ ਭਾਰਤ ਵਿਚ ਹੁਣ ਗਿਣਤੀ ਦੇ ਦਿਨ ਹੀ ਨਜ਼ਰ ਆਉਂਦੇ ਹਨ। ਇਹੋ ਭਾਵਨਾ ਨਾਮਧਾਰੀ ਜਥੇਦਾਰ ਆਪਣੇ ਦੀਵਾਨਾਂ ਵਿਚ ਢੋਲਕੀ ਛੈਣਿਆਂ ਨਾਲ ੧੯੪੭ ਈ. ਤੱਕ ਵਿਅਕਤ ਕਰਦੇ ਰਹੇ ਹਨ—

"ਭੱਜੇ ਜਾਣ ਫਰੰਗੀ, ਵੱਜੇ ਘੁੰਗਰੂ

..........................................

ਦਿਨ ਤਾਂ ਰਹਿ ਗਏ ਥੋੜ੍ਹੇ, ਹੁਣ ਕੀ ਵੇਖਨੈ ?

..........................................

ਛੋਣੀ ਕਰਦੇ ਫਰੰਗੀਆਂ ਖਾਲੀ, ਖਾਲਸੇ ਨੇ ਰਾਜ ਕਰਨਾ

..........................................

ਕੂਕੇ ਮਾਰ ਕੇ ਛਿੱਤਰ ਕੱਢ ਦੇਂਦੇ, ਗੋਰਿਆਂ ਸਾਹਿਬਾਂ ਨੂੰ"

ਗੁਰੂ ਦਰਸ਼ਨਾਂ ਲਈ, ਬਾਹੋਵਾਲ ਜੀ ਦੇ ਮੁਤਾਬਿਕ "ਫੇਰ ਹੋਰ ਸਿੰਘ ਚੱਲੇ। ਮੂਲਾ

ਸਿੰਘ ਅਤੇ ਕਾਲਾ ਸਿੰਘ ਫੱਤੇਵਾਲ ਕੇ (ਦੋਹਾਂ ਦਾ ਪਿਤਾ ਸ੍ਰ. ਹਰਦਿੱਤ ਸਿੰਘ) ਅਰ ਜੁਆਲਾ ਦੇਈ ਅੰਮ੍ਰਿਤਸਰ ਵਾਲੀ, ਇਹ ਤਿੰਨ ਗਏ। ਮਾਈ ਕਲਕੱਤੇ ਸੇ ਆਗੇ ਨਹੀਂ ਗਈ। ਕਿਉਂ ਜੁ ਸਤਿਗੁਰੂ ਜੀ ਦਾ ਹੁਕਮ ਵੀ ਸੀ ਕਿ ਰਾਹ ਦੀਆਂ ਦੁਸ਼ਵਾਰੀਆਂ ਨੂੰ ਮੁੱਖ ਰੱਖਦਿਆਂ ਜ਼ਨਾਨਾ ਸਰੀਰ ਇਧਰ ਨਾ ਆਵੇ।

ਬਾਹੋਵਾਲ ਜੀ ਦੀ ਲਿਖਤ ਮੁਤਾਬਿਕ ਸੂਬਾ ਭਗਵਾਨ ਸਿੰਘ ਫੱਤੇਵਾਲ ਦਾ ਅਨੰਦ ਕਾਰਜ ਕਰਨ ਲਈ, ਬਾਬਾ ਬੁੱਢਾ ਸਿੰਘ ਵਾਲੀ ਵਾਂ (ਜ਼ਿਲ੍ਹਾ ਅੰਮ੍ਰਿਤਸਰ) ਵਿਚ ੧੯੯੩ ਈ. ਦੇ ਸਾਉਣ ਭਾਦਰੋਂ ਵਿਚ, ਸਵਾ ਲੱਖ ਜਪੁ ਸਾਹਿਬ ਦੇ ਪਾਠਾਂ ਦੀ ਵਰਨੀ ਦੇ ਭੋਗ ਸਮੇਂ ਤਿਆਰੀ ਕੀਤੀ ਸੀ ਪਰ ਇਕ ਅਯੋਗ ਵਾਰਤਾ ਹੋਣ ਕਾਰਨ, ਇਹ ਕਾਰਜ ਮਿੱਥੇ ਦਿਨ ਸਿਰੇ ਨਾ ਚੜ੍ਹਿਆ। ਕਾਰਨ ਇਹ ਬਣਿਆ ਕਿ ਜਪੁ ਸਾਹਿਬ ਦੀ ਵਰਨੀ ਦੇ ਭੋਗਾਂ ਤੇ ਤਾਂ ਪੰਜ ਰੁਪੈ ਦਾ ਕੜਾਹ ਪ੍ਰਸ਼ਾਦ ਕੀਤਾ ਗਿਆ ਪਰ ਭਗਵਾਨ ਸਿੰਘ ਹੋਰਾਂ, ਆਪਣੇ ਅਨੰਦ ਲਈ ਪੰਜੀ ਰੁਪੇ ਦਾ ਕੜਾਹ ਪ੍ਰਸ਼ਾਦ ਤਿਆਰ ਕਰਵਾ ਲਿਆ। ਭਾਈ ਸੰਤੋਖ ਸਿੰਘ, ਬਾਬਾ ਬੁੱਢਾ ਸਿੰਘ ਅਤੇ ਸੰਤ ਜਿਉਣ ਸਿੰਘ ਸਰਹਾਲੀ ਵਾਲੇ ਮਸਤਾਨੇ ਹੋ ਗਏ। ਕਿਸੇ ਬੇਦੀ ਪੁੱਟ ਦਿੱਤੀ, ਕਿਸੇ ਧੌਲ ਮੁੱਕੀ ਕਰ ਦਿੱਤੀ। ਰਾਤ ਨੂੰ ਫਿਰ ਮਸਤਾਨਿਆਂ ਤੋਂ ਛਿਪ ਕੇ ਸਵਾ ਰੁਪੈ ਦਾ ਕੜਾਹ ਪ੍ਰਸ਼ਾਦ ਕਰਕੇ, ਅਨੰਦ ਸੂਬਾ ਜੀ ਦਾ ਪੜ੍ਹਾਇਆ ਗਿਆ। ਮਾਲੂਮ ਹੁੰਦਾ ਹੈ ਕਿ ਉਹਨਾਂ ਦੀ ਪਹਿਲੀ ਸਿੰਘਣੀ ਚੱਲ ਵੱਸੀ ਹੋਵੇਗੀ ਕਿਉਂ ਜੁ ਸਰਕਾਰੀ ਰੀਕਾਰਡ ਮੁਤਾਬਕ ਇਸ ਸਮੇਂ ਉਹਨਾਂ ਦੀ ਉਮਰ ੪੭ ਸਾਲਾਂ ਦੇ ਲਗਭਗ ਸੀ। ਇਹ ਮਸਤਾਨੇ ਸਿੰਘ ਗੁਰੂ ਕੀ ਮਰਿਆਦਾ ਅਤੇ ਰੀਤੀ ਨੂੰ ਕਾਇਮ ਰੱਖਣ ਦੇ ਵੱਡੇ ਅਲੰਬਰਦਾਰ ਸਨ ਸੋ ਲਿਹਾਜ ਸੂਬਾ ਜੀ ਦਾ ਵੀ ਨਹੀਂ ਹੋਇਆ।[15]

ਗੁਰੂ ਹਰੀ ਸਿੰਘ ਜੀ ਨੂੰ ਜਦੋਂ ਆਪਣੇ ਜੀਵਨ ਦੇ ਅਖੀਰਲੇ ਪੜਾਅ ਵਿਚ, ਅੰਮ੍ਰਿਤਸਰ ਅਤੇ ਪੱਛਮੀ ਪੰਜਾਬ ਦੇ ਹੋਰ ਜ਼ਿਲ੍ਹਿਆਂ ਵਿਚ, ਜਾਣ ਦੀ ਸਰਕਾਰ ਵਲੋਂ ਮਨਜ਼ੂਰੀ ਮਿਲ ਗਈ ਤਾਂ ਆਪ ਫੱਤੇਵਾਲ ਵੀ ਚਰਨ ਪਾਉਂਦੇ ਰਹੇ ਸਨ। ਸ. ਸ਼ੇਰ ਸਿੰਘ ਗ੍ਰੰਥ ਗੜ੍ਹ ਵਾਲੇ ਤਿੰਨ ਭਾਈ ਸਨ। ਮਾਲੂਮ ਹੁੰਦਾ ਹੈ ਕਿ ਇਹ ਤਿੰਨੇ ਭਰਾ ਤਿੰਨਾਂ ਪਿੰਡਾਂ ਵਿਚ ਵੱਸਦੇ ਸਨ, ਜੋ ਨਾਲ ਨਾਲ ਹੀ ਹੋਣਗੇ। ਸੂਬਾ ਭਗਵਾਨ ਸਿੰਘ ਫੱਤੇਵਾਲ ਰਹਿੰਦੇ, ਸ਼ੇਰ ਸਿੰਘ ਹੋਰਾਂ ਦੇ ਜਾਂ ਦੂਜੇ ਭਾਈ ਸਨ ਜਾਂ ਉਸਦੇ ਭਤੀਜੇ ਸਨ। ਸੰਤ ਦਲੀਪ ਸਿੰਘ ਨਾਮਧਾਰੀ ਦੇ ਮੁਤਾਬਿਕ ਸੂਬਾ ਫੱਤੇਵਾਲ ਦਾ ਜਨਮ ੧੮੨੬ ਈ. ਅਤੇ ਮ੍ਰਿਤੂ ੧੯੦੫ ਈ. ਵਿਚ ਹੋਈ।[16] ਉਹ ੧੮੮੧ ਈ. ਦੇ ਸਰਕਾਰੀ ਰੀਕਾਰਡ ਨਾਲੋਂ ਹੋਰ ਦਸਤਾਵੇਜਾਂ ਦੇ ਆਧਾਰ 'ਤੇ ਇਹ ਵਰ੍ਹਾ ਲਿਖ ਰਹੇ ਹਨ। ਖ਼ੈਰ ਕੁਝ ਵੀ ਹੋਵੇ ਸੂਬਾ ਜੀ ਨੇ ੭੫-੮੦ ਸਾਲ ਦੀ ਉਮਰ ਭੋਗੀ। ਬਹੁਤ ਸਾਰੇ ਹੋਰ ਮਹੱਤਵਪੂਰਨ ਨਾਮਧਾਰੀਆਂ ਜਿਉਂ, ਆਪ ਦੀ ਆਯੂ ਦਾ ਅੰਤਿਮ ਭਾਗ ਵੀ ਉਸ ਪਰਦੇਸੀ ਪ੍ਰੀਤਮ ਦੀ ਯਾਦ ਵਿਚ ਹਉਕੇ ਭਰਦਿਆਂ ਤੇ ਸਿੱਕਾਂ ਸਿੱਕਦਿਆਂ ਬਤੀਤ ਹੋਇਆ ਜਿਸਨੇ ਪੰਜਾਬੀ ਕੌਮ ਨੂੰ ਉਸ ਦੇ ਗੁਆਚੇ ਗੌਰਵ ਦੀ ਪਹਿਚਾਣ ਵੀ ਕਰਵਾਈ ਅਤੇ ਬੰਧਨ ਮੁਕਤ ਹੋਣ ਦੇ ਆਹਰ ਕਰਦੇ ਰਹਿਣ ਦੀ ਪ੍ਰੇਰਣਾ ਵੀ ਦਿੱਤੀ। ਸੂਬਾ ਭਗਵਾਨ ਸਿੰਘ ਨੇ ਸਰਦਾਰੀ ਠਾਠ ਬਾਠ ਹੁੰਦਿਆਂ ਵੀ, ਗੁਰੂ ਘਰ ਦਾ ਸੇਵੜਾ ਬਨਣਾ ਪ੍ਰਵਾਨ

ਕੀਤਾ ਅਤੇ ਇਸ ਗੁਰੂ ਦਰਬਾਰ ਦੇ ਚੋਬਦਾਰ, ਸੁਹਣੇ-ਸੁਨੱਖੇ, ਉੱਚੇ-ਲੰਮੇ, ਮਿੱਠ ਬੋਲੜੇ ਹਰਮਨ ਪਿਆਰੇ ਅਤੇ ਆਪਣੇ ਇਸ਼ਟ-ਦੇਵ, ਦੇਸ਼ ਕੌਮ ਨੂੰ ਸਮਰਪਿਤ ਸੂਬਾ ਜੀ ਦੀ ਯਾਦ, ਸਤਿਗੁਰੂ ਜੀ ਦੁਆਰੇ ਥਾਪੇ ਬਾਈ ਸੂਬਿਆਂ ਵਿਚੋਂ ਇਕ ਹੋਣ ਕਾਰਨ, ਨਾਮਧਾਰੀ ਇਤਿਹਾਸ ਵਿਚ ਹਮੇਸ਼ਾਂ ਤਾਜ਼ਾ ਰਹੇਗੀ।

## ਹਵਾਲੇ ਅਤੇ ਟਿੱਪਣੀਆਂ


1. ਪੰਜਾਬ ਕਾਸਟਸ-ਸਰ ਡੈਨਜ਼ਿਲ ਚਾਰਲਸ ਜੇ. ਇੱਬਟਸਨ-ਭਾਸ਼ਾ ਵਿਭਾਗ ਦੀ ਦੂਜੀ ਛਾਪ-੧੯੯੫ ਸਫਾ ੩੨੫-੨੭
2. ਕੂਕਿਆਂ ਬਾਰੇ-ਸੰਤ ਇੰਦਰ ਸਿੰਘ ਚੱਕਰਵਰਤੀ-੧੯੫੬-ਪਟਿਆਲਾ-ਸਫਾ ੨੩੯
3. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੬
4. ਉਹੀ-ਸਫਾ ੮੮-੮੯
5. ਉਹੀ-ਸਫਾ ੯੨-੯੩
6. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੯੧ ਤੋਂ ੯੮
7. ਸਤਿਗੁਰੂ ਬਿਲਾਸ-ਭਾਗ ਪਹਿਲਾ-ਭਾਈ ਸੰਤੋਖ ਸਿੰਘ ਬਾਹੋਵਾਲ-ਸਫਾ ੩੦੦
8. ਉਹੀ-ਸਫਾ ੨੯੪-੯੫
9. ਉਹੀ-ਸਫਾ ੪੫੪
10. ਉਹੀ-ਸਫਾ ੩੮੯
11. ਕੂਕਾ ਮੂਵਮੈਂਟ-(ਸ. ਜਸਵਿੰਦਰ ਸਿੰਘ)-ਸਫਾ ੧੪੭
12. ਸਤਿਗੁਰੂ ਬਿਲਾਸ-ਭਾਗ ਦੂਜਾ-ਸੰਤੋਖ ਸਿੰਘ ਬਾਹੋਵਾਲ-ਸਫਾ ੧੦੧-੦੨
13. ਹੁਕਮਨਾਮੇ-ਸਫਾ ੧੨੫-੨੬
14. ਸਤਿਗੁਰੂ ਬਿਲਾਸ-ਭਾਗ ਦੂਜਾ-ਸਫਾ ੧੫੧
15. ਕੂਕਾ ਲਹਿਰ-ਦਲੀਪ ਸਿੰਘ ਨਾਮਧਾਰੀ-੨੦੦੫-ਲੋਕ ਗੀਤ ਪ੍ਰਕਾਸ਼ਨ ਚੰਡੀਗੜ੍ਹ, ਸਫਾ ੪੫.

## ਦੋਹਰੀ ਗੁਲਾਮੀ ਵਿਰੁੱਧ ਲੜਨ ਵਾਲਾ—ਸੂਬਾ ਸਰਮੁੱਖ ਸਿੰਘ "ਲੱਲੂਵਾਲ"

ਕੋਈ ਵੀ ਅੰਦੋਲਨ ਆਪਣੇ ਸੰਗਠਨ ਦੇ ਬਲ 'ਤੇ ਹੀ ਜ਼ਿੰਦਾ ਰਹਿ ਸਕਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਵਿਢਿਆ ਕੂਕਾ ਮੁਕਤੀ ਅੰਦੋਲਨ, ਪੰਜਾਬ ਦੀ ਤਾਰੀਖ ਵਿਚ ਇਕ ਵਿਲੱਖਣ ਅੰਦੋਲਨ ਹੈ ਅਤੇ ਇਸ ਦਾ ਘੇਰਾ ਅਟਕ ਤੋਂ ਜਮਨਾ ਦਰਿਆ ਦੇ ਵਿਚਲੇ ਇਲਾਕੇ ਵਿਚ ਹੈ। ਅੰਦੋਲਨ ਦਾ ਸੰਗਠਨ ਸੂਬਾ ਪ੍ਰਣਾਲੀ 'ਤੇ ਅਧਾਰਿਤ ਹੈ। ਸੂਬੇ ਸਤਿਗੁਰੂ ਜੀ ਅਤੇ ਸੰਗਤ ਦੇ ਵਿਚਾਲੇ ਇਕ ਮਹੱਤਵਪੂਰਨ ਕੜੀ ਹਨ। ਨਾਮਧਾਰੀ ਪਰੰਪਰਾ ਮੁਤਾਬਿਕ ਸਤਿਗੁਰੂ ਜੀ ਨੇ ਬਾਈ ਸੂਬੇ ਥਾਪੇ ਸਨ। ਕਿਉਂਕਿ ਆਪ ਦੇ ਅੰਦੋਲਨ ਦੇ ਘੇਰੇ ਵਿਚ ਪੰਜਾਬ ਸਰਕਾਰ ਦਾ ਵੱਡਾ ਹਿੱਸਾ ਤਾਂ ਆਉਂਦਾ ਹੀ ਸੀ ਇਸ ਤੋਂ ਛੁੱਟ ਨਾਭਾ, ਪਟਿਆਲਾ, ਫਰੀਦਕੋਟ, ਜੀਂਦ, ਮਲੇਰਕੋਟਲਾ ਅਤੇ ਹੋਰ ਛੋਟੀਆਂ ਰਿਆਸਤਾਂ ਦਾ ਖੇਤਰ ਵੀ ਆਂਦਾ ਸੀ, ਜਿਹਨਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਸੱਤਾ ਵਿਸਥਾਰ ਤੋਂ ਭੈ ਭੀਤ ਹੋ ਕੇ, ਕੰਪਨੀ ਸਰਕਾਰ ਦੀ ਅਧੀਨਗੀ ਕਬੂਲ ਲਈ ਸੀ। ਉਹਨਾਂ ਮੁਤਾਬਿਕ ਰਣਜੀਤ ਸਿੰਘ ਹੈਜ਼ਾ ਜਾਂ ਡਾਕੀ ਸੀ ਅਤੇ ਅੰਗਰੇਜ਼ ਖਈ ਰੋਗ ਸਨ। ਕਿਉਂਕਿ ਹੈਜ਼ੇ ਵਾਲੇ ਦੀ ਨਿਸਬਤ ਤਪਦਿਕ ਜਾਂ ਖਈ ਵਾਲੇ ਦੀ ਮਿਆਦ ਲੰਮੀ ਹੁੰਦੀ ਸੀ, ਇਸ ਲਈ ਉਹ ਅੰਗਰੇਜ਼ਾਂ ਦੀ ਅਧੀਨਗੀ ਹੇਠ ਜਾ ਕੇ ਕੁਝ ਸਮਾਂ ਆਪਣੇ ਹਿਤ ਸੁਰੱਖਿਅਤ ਰੱਖਣੇ ਚਾਹੁੰਦੇ ਸਨ।

ਇਸ ਲਈ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪੰਥਕ ਪ੍ਰਚਾਰ ਵਾਸਤੇ, ਬਹੁਗਿਣਤੀ ਸੂਬੇ, ਅੰਗਰੇਜ਼ੀ ਇਲਾਕੇ ਵਿਚ ਬਣਾਏ ਉੱਥੇ ਰਿਆਸਤੀ ਇਲਾਕਿਆਂ ਵਿਚ ਸਿੱਖੀ ਪ੍ਰਚਾਰ, ਰਜਵਾੜਾ ਸ਼ਾਹੀ ਦੇ ਵਿਰੁੱਧ ਆਮ ਲੋਕਾਂ ਵਿਚ ਚੇਤਨਾ ਪ੍ਰਚੰਡ ਕਰਨ ਅਤੇ ਇਸ ਨੂੰ ਰਜਵਾੜਿਆਂ ਅਤੇ ਉਹਨਾਂ ਦੇ ਪ੍ਰਿਤਪਾਲਕ ਅੰਗਰੇਜ਼ ਬਸਤੀਵਾਦੀਆਂ ਖਿਲਾਫ ਵਰਤਣ ਲਈ, ਆਪਣਾ ਸੰਗਠਨ ਰਿਆਸਤਾਂ ਵਿਚ ਫੈਲਾਉਣ ਲਈ, ਇੱਥੇ ਵੀ ਸੂਬਿਆਂ ਦੀ ਸਥਾਪਨਾ ਕੀਤੀ। ਨਾਹਰ ਸਿੰਘ ਐਮ.ਏ. ਦੇ ਮੁਤਾਬਿਕ ਪੰਜ ਸੂਬੇ ਰਿਆਸਤਾਂ ਵਿਚੋਂ ਸਨ। ਨਾਭਾ ਅਤੇ ਮਲੇਰਕੋਟਲਾ ਵਿਚ ਇਕ ਇਕ ਅਤੇ ਤਿੰਨ ਸੂਬੇ ਪਟਿਆਲਾ ਰਿਆਸਤ ਵਿਚ ਥਾਪੇ ਗਏ ਸਨ। ਅੰਗਰੇਜ਼ੀ ਇਲਾਕੇ ਵਾਲੇ ਪੰਜਾਬ ਵਿਚ ੧੭ ਸੂਬੇ ਸਨ। ਆਪਣੀ ਲਿਸਟ ਵਿਚ ਸ. ਨਾਹਰ ਸਿੰਘ ਪਹਿਲੇ ਪੰਜ ਕੇਂਦਰ ਦੇ ਪੰਚਾਇਤੀ ਸੂਬਿਆਂ ਦੇ ਨਾਮ ਦੇਣ ਬਾਦ, ਬਾਕੀ ਸਤਾਰਾਂ ਵਿਚੋਂ ਪਹਿਲੇ ਨੰਬਰ ਤੇ ਜਿਸ ਸੂਬੇ ਦਾ ਨਾਮ ਲਿਖਦੇ ਹਨ ਉਹ ਹਨ : "ਬਾਬਾ ਸਰਮੁਖ ਸਿੰਘ, ਪਿੰਡ ਲੱਲੂਵਾਲ ਰਿਆਸਤ ਪਟਿਆਲਾ।"[1]

ਆਈ.ਜੀ.. ਪੁਲਿਸ ਪੰਜਾਬ ਵਲੋਂ ਪੰਜਾਬ ਸਰਕਾਰ ਦੇ ਸਕੱਤਰ ਨੂੰ ੨੦ ਜਨਵਰੀ ੧੮੬੮ ਦੇ ਵਿਸਤ੍ਰਿਤ ਪੱਤਰ ਵਿਚ, ਜਿਸ ਵਿਚ ਭਿੰਨ-ਭਿੰਨ ਇਲਾਕਿਆਂ ਦੀਆਂ ਕੂਕਾ ਗਤੀਵਿਧੀਆਂ ਨੂੰ ਬਿਆਨਿਆ ਗਿਆ ਸੀ, ਵਿਚ ਦਰਜ ਹੈ ਕਿ ੧੮੬੭ ਈ. ਦੀ

ਦੀਪਾਵਲੀ ਅੰਮ੍ਰਿਤਸਰ ਦੇ ਵੱਡੇ ਸਮਾਗਮ ਸਮੇਂ, ਜਿਸ ਵਿਚ ਸਤਿਗੁਰੂ ਰਾਮ ਸਿੰਘ ਆਪਣੇ ਮਿਸ਼ਨ ਦੇ ਪ੍ਰਚਾਰ ਹਿਤ, ਹਜ਼ਾਰਾਂ ਸੰਗਤਾਂ ਸਮੇਤ ਪੁੱਜੇ, ਉਸ ਇਕੱਠ ਵਿਚ ਨਵੇਂ ਥਾਪੇ ਗਏ ਸੂਬਿਆਂ ਵਿਚੋਂ ਸਰਮੁਖ ਸਿੰਘ (ਇਲਾਕਾ ਪਟਿਆਲਾ) ਵੀ ਹਾਜ਼ਰ ਸਨ।[2] ਸੂਬਾ ਸਰਮੁਖ ਸਿੰਘ ਇਸੇ ਸਾਲ ਹੋਲੇ ਮਹੱਲੇ ਦੇ ਅਵਸਰ 'ਤੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਵਿਚਰਨ ਵਾਲੇ ਸੂਬਿਆਂ ਵਿਚ ਵੀ ਉਪਸਥਿਤ ਸਨ ਜਿਹਾ ਕਿ ਹੁਸ਼ਿਆਰਪੁਰ ਪੁਲੀਸ ਦੇ ਇੰਸਪੈਕਟਰ ਦੀ ਜ਼ਿੰਮੇਵਾਰੀ ੧੮੬੭ ਈ. ਦੇ ਮਾਰਚ ਮਹੀਨੇ, ਹੋਲੇ ਮਹੱਲੇ ਸਮੇਂ, ਕੂਕਿਆਂ ਅਤੇ ਨਿਹੰਗਾਂ ਵਿਚਾਲੇ, ਕਿਸੇ ਸੰਭਾਵਿਤ ਟੱਕਰ ਨੂੰ ਰੋਕ ਕੇ, ਕਾਨੂੰਨ ਵਿਵਸਥਾ ਬਣਾਈ ਰੱਖਣੀ ਸੀ। ਫਜ਼ਲ ਹੁਸੈਨ ਦੀ ਇਹ ਰੀਪੋਰਟ ਜੋ ਸਰਕਾਰੀ ਦਸਤਾਵੇਜਾਂ ਵਿਚ ਉਪਲਬਧ ਹੈ, ਇਤਿਹਾਸਕ ਨਜ਼ਰੀਏ ਤੋਂ ਬਹੁਤ ਮਹੱਤਵਪੂਰਨ ਹੈ।

ਉਹ ਆਪਣੀ ਰੀਪੋਰਟ ਦੇ ਮੁੱਢ ਵਿਚ ਲਿਖਦਾ ਹੈ ਕਿ ਮੈਂ ਪਿਛਲੇ ਕੁਝ ਸਮੇਂ ਤੋਂ ਗੁਰੂ ਰਾਮ ਸਿੰਘ ਦੁਆਰਾ ਕੂਕਾ ਮੱਤ ਕਾਇਮ ਕੀਤੇ ਜਾਣ ਦੇ ਮਨੋਰਥਾਂ ਤੋਂ ਜਾਣੂ ਹੋਣ ਦੀ ਕੋਸ਼ਿਸ਼ ਵਿਚ ਹਾਂ।" ਮੈਂ ਜਾਣਿਆ ਕਿ ਸਿੱਖਾਂ ਅਤੇ ਕੂਕਿਆਂ ਦਾ ਧਰਮ ਤਾਂ ਇਕੋ ਹੈ। ਦੋਵੇਂ ਬਾਬਾ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੇ ਗ੍ਰੰਥਾਂ (ਭਾਵ ਆਦਿ ਅਤੇ ਦਸਮ ਗ੍ਰੰਥ ਸਾਹਿਬ) ਦਾ ਪਾਠ ਕਰਦੇ ਹਨ। ਪ੍ਰੰਤੂ ਫਿਰ ਵੀ ਦੋਹਾਂ ਵਿਚ ਕਾਫੀ ਵੈਰ ਭਾਵ ਹੈ। ਇਸ ਹੋਲੇ ਮਹੱਲੇ ਦੇ ਮੇਲੇ ਤੇ ਗੁਰੂ ਰਾਮ ਸਿੰਘ ਆਪਣੇ ੮੦੦੦ ਅਨੁਆਈਆਂ ਸਮੇਤ, ੧੯ ਮਾਰਚ ੧੮੬੭ ਨੂੰ ਪੁੱਜਦੇ ਹਨ। ਕੁਝ ਗੈਰ ਕੂਕਿਆਂ ਨੇ ਕੂਕਿਆਂ ਦੁਆਰਾ ਕੇਸ ਨਾ ਖੋਲ੍ਹਣ, ਪਗੜੀ ਨਾ ਉਤਾਰਨ ਅਤੇ ਉੱਚੀ ਉੱਚੀ ਸ਼ਬਦ ਨਾ ਪੜ੍ਹਨ ਦੀਆਂ ਸ਼ਰਤਾਂ ਮੰਨਵਾ ਕੇ, ਗੁਰੂ ਰਾਮ ਸਿੰਘ ਨੂੰ ਗੁਰਦੁਆਰਾ ਅਤੇ ਤਖ਼ਤ ਕੇਸਗੜ੍ਹ ਸਾਹਿਬ ਵਿਖੇ, ਦਾਖਿਲ ਹੋਣ ਦੀ ਮਨਜ਼ੂਰੀ ਦਿੱਤੀ। ਪਰ ਕਿਉਂਕਿ ਕੇਸਗੜ੍ਹ ਦੇ ਪੁਜਾਰੀਆਂ ਨੇ ਕੂਕਿਆਂ ਦੀ ਅਰਦਾਸ ਨਾ ਕੀਤੀ। (ਕਿਉਂ ਜੁ ਪੁਜਾਰੀ ਅੰਗਰੇਜ਼ੀ ਸਰਕਾਰ ਦੇ ਪ੍ਰਭਾਵ ਵਿਚ ਸਨ ਅਤੇ ਉਹ ਆਨੇ ਬਹਾਨੇ ਗੁਰੂ ਰਾਮ ਸਿੰਘ ਨੂੰ ਸਿੱਖ ਮੁੱਖ ਧਾਰਾ ਵਿਚੋਂ ਨਿਖੇੜ ਕੇ ਆਪਣੇ ਆਕਿਆਂ ਦੀ ਸੇਵਾ ਕਰਨੀ ਚਾਹੁੰਦੇ ਸਨ) ਇਸ 'ਤੇ ਗੁਰੂ ਰਾਮ ਸਿੰਘ ਨੇ ਪੁਜਾਰੀਆਂ ਨੂੰ ਆਪਣੇ ਜੁਆਬ ਵਿਚ ਕਿਹਾ ਕਿ ਜੇ ਉਹ ਸਿੱਖ ਧਰਮ 'ਤੇ ਸਹੀ ਅਮਲ ਕਰਦੇ ਹੁੰਦੇ ਤਾਂ ਉਹਨਾਂ ਦੁਆਰਾ ਪ੍ਰਚਾਰੇ ਜਾਂਦੇ ਅਸੂਲਾਂ ਦੀ ਪ੍ਰਸੰਸਾ ਕਰਦੇ। ਕਿਉਂਕਿ ਪੁਜਾਰੀ (ਗੁਰੂ) ਗ੍ਰੰਥ (ਸਾਹਿਬ) ਦੀਆਂ ਸਿੱਖਿਆਵਾਂ ਤੋਂ ਉਲਟ ਚੱਲ ਕੇ, ਮਾਸ ਮਦਰਾ ਵਰਤਦੇ ਹਨ, ਝੂਠ ਬੋਲਦੇ ਹਨ, ਵਿਭਚਾਰੀ ਹਨ, ਕੁੜੀਆਂ ਨੂੰ ਜੰਮਦਿਆਂ ਮਾਰਦੇ ਹਨ ਵਗੈਰਾ ਵਗੈਰਾ, ਇਸ ਲਈ ਉਹ ਕੂਕਿਆਂ ਨੂੰ ਸਿੱਖ ਨਹੀਂ ਮੰਨਦੇ, ਉਪਰੋਕਤ ਔਗੁਣਾਂ ਕਾਰਨ। ਸ਼ਬਦ ਦੀ ਚੋਟ ਅਤੇ ਪ੍ਰਭੂ ਦੀ ਉਪਾਸ਼ਨਾ ਵਿਚ ਉਹ ਏਨੇ ਦੀਵਾਨੇ ਹੋ ਜਾਂਦੇ ਹਨ ਕਿ ਉਹਨਾਂ ਨੂੰ ਆਪਣੇ ਕੇਸਾਂ ਜਾਂ ਦਸਤਾਰ ਦਾ ਕੋਈ ਧਿਆਨ ਹੀ ਨਹੀਂ ਰਹਿੰਦਾ।

(ਸੂਬਾ) ਜੋਤਾ ਸਿੰਘ ਦਪਈ ਦੀ ਗੈਰਹਾਜ਼ਰੀ ਦੱਸਦਿਆਂ, ਬਾਈ ਸੂਬਿਆਂ ਦੀ ਸਰਮੁਖ ਸਿੰਘ ਸਮੇਤ ਸੂਚੀ, ਉਹਨਾਂ ਦੇ ਇਸ ਅਤੀ ਮਹੱਤਵਪੂਰਨ ਨਾਮਧਾਰੀ ਇਤਿਹਾਸ

ਦੀ ਪ੍ਰਮੁੱਖ ਘਟਨਾ ਵਿਚ ਸ਼ਾਮਲ ਹੋਣ ਦਾ ਜ਼ਿਕਰ ਕਰਦੀ ਹੈ। ਜਿੱਥੇ ਬਹੁਤ ਸਾਰੀਆਂ ਸਿਧਾਂਤਕ ਗੱਲਾਂ 'ਤੇ ਸਤਿਗੁਰੂ ਜੀ ਨੇ ਆਪਣੇ ਪ੍ਰਮੁੱਖ ਸੂਬਿਆਂ ਸਮੇਤ ਪੁਜਾਰੀਆਂ ਨਾਲ ਵਿਚਾਰ ਚਰਚਾ ਕਰਕੇ ਉਹਨਾਂ ਨੂੰ ਨਿਰੁੱਤਰ ਕਰ ਦਿੱਤਾ।

ਫਜ਼ਲ ਹੁਸੈਨ ਲਿਖਦਾ ਹੈ ਕਿ ਮੈਨੂੰ ਮਾਲੂਮ ਹੁੰਦਾ ਹੈ ਕਿ ਕੂਕੇ ਅੰਬਾਲਾ, ਲੁਧਿਆਣਾ ਅਤੇ ਫੀਰੋਜ਼ਪੁਰ ਦੇ ਜ਼ਿਲ੍ਹਿਆਂ ਵਿਚ (ਅੰਗਰੇਜ਼ੀ ਇਲਾਕੇ ਵਿਚ) ਅਤੇ ਪਟਿਆਲਾ ਤੇ ਨਾਭਾ ਰਿਆਸਤਾਂ ਵਿਚ ਚੋਖੀ ਗਿਣਤੀ ਵਿਚ ਮਿਲਦੇ ਹਨ।

"(ਗੁਰੂ) ਰਾਮ ਸਿੰਘ ਪਾਸ ਉਸਦੇ ਅਤੇ ਉਸਦੇ ਸੂਬਿਆਂ ਦੇ ਉਪਯੋਗ ਲਈ ੪੦ ਘੋੜੇ ਹਨ। ਜਦੋਂ ਉਹ ਆਪਣੇ ਦਲ ਬਲ ਸਮੇਤ ਨਿਕਲਦੇ ਹਨ ਤਾਂ ਨਿਸ਼ਾਨ ਝੁੱਲਦੇ ਜਾਂਦੇ ਹਨ ਅਤੇ ਨਗਾਰੇ ਵੱਜਦੇ ਜਾਂਦੇ ਹਨ।"

"ਮੈਂ ਗੁਰੂ ਰਾਮ ਸਿੰਘ ਨਾਲ ਇਕ ਨਿੱਜੀ ਮੁਲਾਕਾਤ ਦੇ ਅਧਾਰ 'ਤੇ ਇਹ ਰਾਇ ਬਣਾਉਂਦਾ ਹਾਂ ਕਿ ਉਹ ਤਾਂ ਬਰਤਾਨਵੀ ਸਰਕਾਰ ਵਿਰੁੱਧ ਕੋਈ ਕਾਰਵਾਈ ਨਹੀਂ ਕਰਦੇ ਪਰ ਉਸਦੇ ਕੁਝ ਸੂਬੇ ਭਲੇ ਨਹੀਂ ਹਨ ਜੋ ਉਸਦੀ ਪ੍ਰਸਿੱਧੀ ਨੂੰ ਘਟਾਉਂਦੇ ਹਨ।

(ਗੁਰੂ) ਰਾਮ ਸਿੰਘ ਨੇ ਸੂਬੇ ਇਸ ਲਈ ਬਣਾਏ ਹਨ ਕਿ ਉਹ ਕੂਕੇ ਬਣਨ ਦੇ ਚਾਹਵਾਨਾਂ ਨੂੰ (ਗੁਰੂ) ਮੰਤਰ ਦੱਸ ਸਕਣ। ਜਦੋਂ ਕੋਈ ਬੰਦਾ ਕੂਕਾ ਬਣਦਾ ਹੈ ਤਾਂ ਉਸ ਤੋਂ ਕੋਈ ਭੇਟਾ ਨਹੀਂ ਲਈ ਜਾਂਦੀ ਜਿਵੇਂ ਦੂਜੇ ਲੋਕਾਂ ਦੇ ਸਿੱਖ ਬਣਨ ਸਮੇਂ ਵਸੂਲੀ ਜਾਂਦੀ ਹੈ।"[3]

ਅੰਮ੍ਰਿਤਸਰ ਦੀ ਉਪਰੋਕਤ ਦੀਵਾਲੀ ਵਿਚ ਭਾਗ ਲੈਣ ਵਾਲੇ ਸੂਬਿਆਂ ਦੇ ੨੨ ਨਾਂ, ਸਰਕਾਰੀ ਰੀਕਾਰਡ ਵਿਚ ਮਿਲਦੇ ਹਨ ਜਿੱਥੇ ੧੯ਵੇਂ ਨੰਬਰ 'ਤੇ ਸਰਮੁਖ ਸਿੰਘ ਪੁੱਤਰ ਵਸਾਵਾ ਸਿੰਘ ਜਾਤ ਤਰਖਾਣ, ਪਿੰਡ ਢਿੱਲਵਾਂ ਰਿਆਸਤ ਪਟਿਆਲਾ ਤੇ ਉਮਰ ੩੦ ਵਰ੍ਹੇ ਹੈ।[4] ਇਹ ਵੇਰਵੇ ਫਜ਼ਲ ਹੁਸੈਨ ਦੀ ਰੀਪੋਰਟ ਵਿਚ ਆਈ ਗੱਲ ਕਿ ਸਤਿਗੁਰੂ ਜੀ ਦੇ ਇਰਾਦੇ ਸਰਕਾਰ ਬਾਰੇ ਮਾੜੇ ਨਹੀਂ ਸੂਬੇ ਮਾੜੇ ਬੰਦੇ ਹਨ, ਜਿਉਂ ਦਰੁਸਤ ਨਹੀਂ। ਸਤਿਗੁਰੂ ਰਾਮ ਸਿੰਘ ਜੀ ਵਰਗੇ, ਗਹਿਰ ਗੰਭੀਰ ਵਿਅਕਤੀਤਵ ਦੇ ਧਾਰਨੀ ਮਹਾਂਨਾਇਕ ਦੇ ਇਰਾਦਿਆਂ ਦੀ ਸੂਹ, ਇਕ ਸਰਕਾਰੀ ਕਰਮਚਾਰੀ, ਇਕੋ ਮੁਲਾਕਾਤ ਵਿਚ ਕਿਵੇਂ ਲਾ ਸਕਦਾ ਹੈ। ਫਿਰ ਵੀ ਫਜ਼ਲ ਹੁਸੈਨ ਨੇ ਕੂਕਾ ਮੱਤ ਦੀ ਪੁਸ਼ਟੀ ਕਰਦੀਆਂ, ਕੁਝ ਠੋਸ ਹਕੀਕਤਾਂ ਬਾਰੇ ਬੇਬਾਕੀ ਨਾਲ ਲਿਖਿਆ ਹੈ। ਸਤਿਗੁਰੂ ਜੀ ਦੇ ਥਾਪੇ, ਆਪਣੇ ਮਨੋਰਥ-ਦੇਸ਼ ਆਜ਼ਾਦੀ-ਲਈ ਜੂਝਣ ਵਾਲੇ ਤਿਆਰ ਬਰ ਤਿਆਰ ਸੂਬਿਆਂ ਨੂੰ, ਇਸਪੈਕਟਰ ਸਾਹਿਬ ਭਲੇ ਆਦਮੀ ਹੋਣ ਦਾ ਪ੍ਰਮਾਣ ਪੱਤਰ ਕਿਵੇਂ ਦੇ ਸਕਦੇ ਹਨ। ਸੂਬਾ ਸਰਮੁਖ ਸਿੰਘ ਹੋਰਾਂ ਦੀ ਜਾਤ ਜੱਟ ਹੈ ਅਤੇ ਉਹਨਾਂ ਦਾ ਗੋਤ ਚਹਿਲ ਸੀ। ਪਿੰਡ ਢਿੱਲਵਾਂ ਨਹੀਂ ਲੱਲੂਵਾਲ, ਤਦੋਕੀ ਰਿਆਸਤ ਪਟਿਆਲਾ-ਹੁਣ ਜ਼ਿਲ੍ਹਾ ਮਾਨਸਾ ਹੀ ਨਹੀਂ ਸਗੋਂ ਸ਼ਹਿਰ ਮਾਨਸਾ ਦੇ ਨਾਲ ਹੀ ਇਹ ਪਿੰਡ ਜੁੜ ਗਿਆ ਹੈ। ਫਿਰ ਵੀ ਇਸ ਰੀਪੋਰਟ ਵਿਚੋਂ, ਸਾਨੂੰ ਸੂਬਾ ਜੀ ਦਾ ਜਨਮ ਵਰ੍ਹਾ ੧੮੩੦ ਤੋਂ ੪੦ ਦੇ ਵਿਚਾਲੇ ਮਲੂਮ ਹੁੰਦਾ ਹੈ। ਸੂਬਾ ਜੀ ਦੇ ਪਿਤਾ ਹਰਦਿੱਤ ਸਿੰਘ ਸਨ।

ਸੰਤ ਨਿਧਾਨ ਸਿੰਘ ਆਲਿਮ ਮੁਤਾਬਿਕ ਸੂਬਾ ਸਰਮੁਖ ਸਿੰਘ ਬੇਸ਼ਕ ਰਹਿੰਦੇ

ਲੱਲੂਵਾਲ ਸਨ, ਪਰ ਉਹਨਾਂ ਦਾ ਜਨਮ ਨਗਰ ਢਿੱਲਵਾਂ ਰਿਆਸਤ ਨਾਭਾ ਸੀ। ਤੇ ਸੂਬਾ ਜੀ ਜ਼ਿਮੀਂਦਾਰ ਸਨ।[5]

ਕਾਵਿ ਪੁਸਤਕ "ਸੰਤ ਖਾਲਸਾ" ਜੋ ਅੰਗਰੇਜ਼ੀ ਰਾਜ ਸਮੇਂ ੧੯੩੫ ਈ. ਵਿਚ ਛਪੀ ਸੀ ਤੇ ਜ਼ਬਤ ਕਰ ਲਈ ਗਈ ਸੀ, ਉਸਦੇ ਕਰਤਾ ਭਾਈ ਹਰਨਾਮ ਸਿੰਘ ਬਗੁਲੀ ਕਲਾਂ (ਲੁਧਿਆਣਾ) ਲਿਖਦੇ ਹਨ ਕਿ ਸਤਿਗੁਰੂ ਜੀ ਦੀ ਸਿੱਖਿਆ ਵਿਚ, ਇਹ ਵੀ ਸ਼ਾਮਲ ਸੀ ਕਿ ਹੁਣ ਕੋਈ ਰਾਜਾ ਨਹੀਂ ਰਹੇਗਾ। ਭਾਵ ਇਹ ਸੀ ਕਿ ਸਾਮੰਤ ਸ਼ਾਹੀ ਖ਼ਤਮ ਹੋ ਜਾਏਗੀ ਅਤੇ ਜਮਹੂਰੀਅਤ ਆਏਗੀ। ਉਹ ਇਕ ਪ੍ਰਸੰਗ ਲਿਖਦੇ ਹਨ ਕਿ ਦੋਰਾਹੇ ਦੇ ਕੋਲ ਬਿਸ਼ਨਪੁਰਾ ਪਿੰਡ ਵਿਚ ਸਤਿਗੁਰੂ ਜੀ ਦਾ ਪੜਾਅ ਸੀ। ਮੇਲਾ ਵੇਖਣ ਲਈ ਕਈ ਸਰਦਾਰ ਰਾਈਸ ਆ ਗਏ। ਪਰ ਸਤਿਗੁਰੂ ਜੀ ਇਕ ਮਕਾਨ ਵਿਚ ਸਿਮਰਨ ਕਰਦੇ ਸਨ। ਕਿਸੇ ਨੂੰ ਅੰਦਰ ਆਉਣ ਦਾ ਹੁਕਮ ਨਹੀਂ ਸੀ। ਇਸ 'ਤੇ ਪਹਿਰੇ ਵਾਲੇ ਸਿੱਖ ਨਾਲ, ਉਹ ਸਰਦਾਰ ਲੋਕ ਉਲਝ ਗਏ ਕਿ ਇਹ ਕੋਈ ਰਾਜਾ ਹੈ, ਜਿਸਨੇ ਪਹਿਰੇ ਲਾਏ ਹਨ। ਇਸ ਤੇ ਕਵੀ ਦੇ ਸ਼ਬਦਾਂ ਵਿਚ ਸਤਿਗੁਰੂ ਜੀ ਦਾ ਜੋ ਜੁਆਬ ਹੈ, ਉਹ ਰਾਜਿਆਂ ਦੀ ਇਤਿਹਾਸਕ ਹੋਣੀ ਨੂੰ ਨਿਰਧਾਰਤ ਕਰਨ ਵਾਲਾ ਹੈ :

"ਮੈਂ ਤਾਂ ਨਹੀਂ ਰਾਈਸ ਸਰਦਾਰ ਰਾਜਾ,
ਪਰ ਮੈਂ ਰਾਜਿਆਂ ਨੂੰ ਦਊਂ ਗਾਲ ਪੈਹਲਾਂ
ਆਟਾ ਪੀਸ ਦੂੰ ਰਾਜੇ ਮਹਾਰਾਜਿਆਂ ਦਾ,
ਬੌਚਿਆਂ ਖੁਚਿਆਂ ਦੀ ਕਰ ਦਊਂ ਦਾਲ ਪੈਹਲਾਂ
ਪਿਛੇ ਹੋਣਗੇ ਜੰਗ ਹਰਨਾਮ ਸਿੰਘਾ,
ਖ਼ੂੰਨ ਨਾਲ ਧਰਤੀ ਹੋ ਜੂ ਲਾਲ ਪੈਹਲਾਂ"[6]

ਰਿਆਸਤੀ ਰਾਜਿਆਂ ਦੇ ਨਾਮਧਾਰੀ ਸਿੱਖਾਂ ਦੇ ਨਾਲ ਵਿਰੋਧਾਭਾਸੀ ਸੰਬੰਧ ਰਹੇ ਹਨ। ਜਦੋਂ ਲਹਿਰ ਦੀ ਚੜ੍ਹਤ ਸੀ ਤਾਂ ਪਟਿਆਲਾ ਦਾ ਮਹਾਰਾਜਾ, ਜੋ ਪੰਜਾਬ ਦੀਆਂ ਦੇਸੀ ਰਿਆਸਤਾਂ ਵਿਚੋਂ ਸਭ ਤੋਂ ਸ਼ਕਤੀਸ਼ਾਲੀ ਸੀ, ਮਹਾਰਾਜਾ ਮਹਿੰਦਰ ਸਿੰਘ, ਇਕ ਸਮੇਂ ਉਹ ਕੂਕਿਆਂ ਨਾਲ ਸੰਪਰਕ ਸੂਤਰ ਖੋਜਣ ਦੇ ਆਹਰ ਵਿਚ ਸੀ। ਜਿਸ ਦਾ ਸੰਕੇਤ ਅੰਗਰੇਜ਼ ਸਰਕਾਰ ਦੇ ਦਸਤਾਵੇਜ਼ਾਂ ਵਿਚੋਂ ਵੀ ਮਿਲਦਾ ਹੈ ਕਿ ਮਹਾਰਾਜਾ ਪਟਿਆਲਾ ਦੇ ਕੂਕਾ ਬਣਨ ਦੀਆਂ ਅਫਵਾਹਾਂ ਲੋਕਾਂ ਵਿਚ ਫੈਲ ਰਹੀਆਂ ਹਨ। ਦਰਅਸਲ ਮਹਾਰਾਜਾ ਦੇ ਇਕ ਰਿਸ਼ਤੇਦਾਰ ਸ. ਮੰਗਲ ਸਿੰਘ ਜੋ ਉਪਰੋਕਤ ਬਿਸ਼ਨਪੁਰੇ ਪਿੰਡ ਦਾ ਹੀ ਸੀ ਅਤੇ ਸਤਿਗੁਰੂ ਜੀ ਦਾ ਜਲੌਅ ਵੇਖ ਕੇ ਕੂਕਾ ਸਿੰਘ ਸਜ ਗਿਆ ਸੀ, ਉਸਦੇ ਬਾਅਦ, ਇਹ ਅਫਵਾਹਾਂ ਜ਼ੋਰ ਫੜ ਗਈਆਂ ਸਨ। ਭਾਈ ਸੰਤੋਖ ਸਿੰਘ ਬਾਹੋਵਾਲ ਦੀ ਲਿਖਤ ਵਿਚ ਵੀ ਇਸ ਪ੍ਰਥਾਇ ਇਸ਼ਾਰੇ ਮਿਲਦੇ ਹਨ।[7] ਨਾਭੇ ਦਾ ਮਹਾਰਾਜਾ ਹੀਰਾ ਸਿੰਘ ਵੀ ਨਾਭੇ ਦੀ ਰਾਜਗੱਦੀ 'ਤੇ ਬੈਠਣ ਤੋਂ ਪਹਿਲਾਂ ਕੂਕਾ ਸੀ। ਕਿਉਂਕਿ ਨਾਭੇ ਦਾ ਰਾਜਾ ਲਾਵਾਰਿਸ ਗੁਜ਼ਰਿਆ ਸੀ ਇਸ ਲਈ ਰਾਜੇ ਨਾਲ ਸ਼ਰੀਕੇ ਕਬੀਲੇ ਦੀ ਨੇੜੇ ਦੀ ਸਾਂਝ ਕਾਰਨ, ਬਡਰੁੱਖੋ ਤੋਂ ਲਿਆ ਕੇ ਉਸਨੂੰ ਗੱਦੀ 'ਤੇ ਬੈਠਾ ਦਿੱਤਾ ਗਿਆ। ਪਰਦੇਸ ਗਵਨ ਸਾਕੇ ਤੋਂ ਬਾਅਦ ਜਦੋਂ ਰਾਜਿਆਂ ਨੇ ਨਾਮਧਾਰੀ ਸਿੱਖਾਂ ਨੂੰ ਤੰਗ ਕਰਨਾ ਸ਼ੁਰੂ ਕੀਤਾ ਤਾਂ ਆਪ ਨੇ

ਲਿਖਿਆ "ਰਾਜੇ ਅੰਗਰੇਜ਼ਾਂ ਨੇ ਕੂਕਿਆਂ ਦਾ ਲਹੂ ਪੀਣ ਲਾਏ ਹਨ।" ਭਾਵ ਇਹ ਸਖ਼ਤੀਆਂ ਅੰਗਰੇਜ਼ ਸਰਕਾਰ ਨੂੰ ਖੁਸ਼ ਕਰਨ ਲਈ ਕਰਦੇ ਸਨ। ਸਤਿਗੁਰੂ ਜੀ ਇਹ ਸਮਝਦੇ ਸਨ ਕਿ ਰਿਆਸਤੀ ਪਰਜਾ ਦੋਹਰੀ ਗੁਲਾਮੀ ਝੱਲ ਰਹੀ ਹੈ-ਸਾਮੰਤਵਾਦੀਆਂ ਦੀ ਵੀ ਤੇ ਬਸਤੀਵਾਦੀਆਂ ਦੀ ਵੀ। ਇਸ ਲਈ ਇਹਨਾਂ ਸਿੱਖ ਰਿਆਸਤੀ ਇਲਾਕਿਆਂ ਵਿਚ, ਨਾਮਧਾਰੀ ਸੰਤ ਖਾਲਸਾ ਜੀ ਦੇ ਪ੍ਰਚਾਰ ਪ੍ਰਸਾਰ ਦੀ ਅਤਿ ਅਧਿਕ ਲੋੜ ਸੀ। ਇਸੇ ਕਾਰਜ ਲਈ ਰਿਆਸਤ ਪਟਿਆਲਾ ਵਿਚ ਲੋਕ-ਚੇਤਨਾ ਪ੍ਰਚੰਡ ਕਰਨ ਦਾ ਪ੍ਰਮੁੱਖ ਕਾਰਜ, ਸੂਬਾ ਸਰਮੁਖ ਸਿੰਘ ਲੱਲੂਵਾਲ ਹੋਰਾਂ ਦੇ ਹਿੱਸੇ ਆਇਆ ਸੀ। ਇਹ ਸੂਬਾ ਜੀ ਅਤੇ ਉਹਨਾਂ ਦੇ ਹੋਰ ਸਾਥੀ ਸੂਬਿਆਂ ਦੇ, ਸੁਤੰਤਰਤਾ ਸੰਗਰਾਮ ਲਈ ਕੀਤੇ ਅਣਥੱਕ ਪ੍ਰਚਾਰ ਦਾ ਹੀ ਅਸਰ ਸੀ ਕਿ ਮਾਲਵੇ ਦੇ ਇਸ ਰਿਆਸਤੀ ਖਿੱਤੇ ਵਿਚ, ਪਰਜਾ ਮੰਡਲ ਲਹਿਰ ਅਤੇ ਮੁਜ਼ਾਰਾ ਕਿਸਾਨ ਲਹਿਰਾਂ, ਅਕਾਲੀ, ਕਾਂਗਰਸ ਅਤੇ ਕਮਿਊਨਿਸਟ ਅੰਦੋਲਨ ਨੇ ਵੀ ਚੋਖਾ ਵਿਕਾਸ ਕੀਤਾ ਸੀ।

ਇਸ ਖਿੱਤੇ ਵਿਚ ਬਰਤਾਨਵੀ ਬਸਤੀਵਾਦ ਵਿਰੁੱਧ ਅਤੇ ਰਜਵਾੜਾ ਸ਼ਾਹੀ ਵਿਰੁੱਧ, ਕੂਕਾ ਅੰਦੋਲਨ ਦੀ ਇਤਿਹਾਸਕ ਭੂਮਿਕਾ ਦਾ ਉੱਚ ਮੁਲੰਕਣ, ਸੰਤ ਇੰਦਰ ਸਿੰਘ ਚੱਕਰਵਰਤੀ ਇਉਂ ਕਰਦੇ ਹਨ-

"ਸਭ ਤੋਂ ਪਹਿਲਾਂ ਮਾਲਵੇ, ਕਰੀ ਆਵਾਜ਼ ਬੁਲੰਦ
ਹੋਣਾ ਅਸੀਂ ਅਜ਼ਾਦ ਹੈ, ਕੱਢ ਗੁਲਾਮੀ ਗੰਦ
ਇਸ ਥਾਂ ਹੋਏ ਕੁਰਬਾਨ ਨੇ, ਹੀਰੇ ਮੋਤੀ ਲਾਲ
ਭਰਿਆ ਸੀ ਦਿਲ ਜਿਨ੍ਹਾਂ ਦਾ, ਸੁਤੰਤਰਤਾ ਦੇ ਨਾਲ
ਮਾਰਿਆ ਨਾਹ੍ਰਾ ਮਾਲਵੇ, ਕੱਢਣ ਲਈ ਅੰਗਰੇਜ਼
ਕਿਹਾ ਭਰ ਜਹਾਜ਼ ਇਹ, ਲੰਡਨ ਦੇਣੇ ਭੇਜ
ਸਾਡੀ ਧਰਤੀ ਏਸ ਤੇ, ਅਸੀਂ ਆਪ ਕਰਾਂਗੇ ਰਾਜ
ਕਰ ਗਏ ਏਹੋ ਕੂਕਦੇ, ਤੋਪ ਅਗੇ ਪਰਵਾਜ਼"[8]

ਮਾਰਚ ੧੯੭੦ ਈ. ਦੇ ਅਨੰਦਪੁਰ ਸਾਹਿਬ ਦੇ ਦੂਸਰੇ ਹੋਲੇ ਮਹੱਲੇ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਮਾਲਵੇ ਦਾ ਦੌਰਾ ਅਰੰਭਿਆ। ਇਸ ਦੌਰੇ ਸਮੇਂ ਸੂਬਾ ਸਰਮੁਖ ਸਿੰਘ ਜੀ ਦੇ ਪਿੰਡ ਵਿਖੇ ਵੀ ਗਏ। ਨਥਾਣੇ ਤੋਂ ਬਾਅਦ ਇਥੇ ਗਏ ਸਨ। ਜਿਹਾ ਕਿ ਵਹਿਮਾਂ ਭਰਮਾਂ ਵਿਚ ਫਸੀ ਲੁਕਾਈ ਨਾਲ, ਆਮ ਵਰਤਾਰਾ ਹੁੰਦਾ ਹੈ, ਉਹ ਭੂਤ, ਪ੍ਰੇਤ, ਮੀਏ, ਸੱਯਦ ਆਦਿ ਦੇ ਚੱਕਰਾਂ ਵਿਚ ਪਏ ਰਹਿੰਦੇ ਹਨ। ਸਤਿਗੁਰੂ ਜੀ ਲੋਕਾਂ ਨੂੰ ਇਹਨਾਂ ਭੁਲੇਖਿਆਂ ਵਿਚੋਂ ਕੱਢ ਕੇ ਗੁਰੂ ਕੇ ਸ਼ਬਦ ਅਤੇ ਸੰਗਤ ਨਾਲ ਜੋੜ ਰਹੇ ਸਨ। ਇਹੋ ਜਿਹੇ ਇਕ ਪ੍ਰਸੰਗ ਦਾ ਵਰਣਨ ਸੂਬਾ ਜੀ ਦੇ ਪਿੰਡ ਦੇ ਦੌਰੇ ਸਮੇਂ ਬਾਹੋਵਾਲ ਜੀ ਦਰਜ ਕਰ ਗਏ ਹਨ-

"ਦਰਸ਼ਨ ਦਿਦੇ ਲਲੂਵਾਲੇ ਮੇਂ ਗਏ। ਸੂਬਾ ਸਰਮੁਖ ਸਿੰਘ, ਉਸਨੂੰ ਬਚਨ ਕੀਤਾ ਲਿਆਓ ਭਜਨ ਲੈਣ ਵਾਲਿਆਂ ਨੂੰ। ਸਾਰਾ ਪਿੰਡ ਹੁੰਮ ਹੁੰਮਾ ਕੇ ਆਇਆ। ਏਕ ਬੁੱਢੀ ਕਹਿਣ ਲੱਗੀ ਮੇਰੇ ਵਿਚ ਮੀਆਂ ਔਂਦਾ ਹੈ। ਗੁਰੂ ਜੀ ਬਚਨ ਕੀਤਾ ਸੱਦ ਮੀਏ ਨੂੰ ਆਵੇ।

ਕਹਿਣ ਲੱਗੀ ਮੇਰੇ ਕਹੇ ਨਹੀਂ ਔਂਦਾ ਹੈ, ਤੁਸੀਂ ਸੱਦੋ। ਏਤਨੇ ਚਿਰ ਮੈਂ ਬੁੱਢੀ ਦੇ ਵਿਚ ਮੀਆਂ ਆਇ ਬੋਲਿਆ-ਸਲਾਮ ਹੈ ਪਰ੍ਹੇ ਖੁਦਾਇ ਦੀਏ। ਗੁਰੂ ਜੀ ਬਚਨ ਕੀਤਾ-ਤੂੰ ਕੌਣ ਹੈ ? ਕਹਿਣ ਲੱਗਾ ਮੈਂ ਮੀਆਂ ਹਾਂ। ਤੁਸੀਂ ਸਾਨੂੰ ਯਾਦ ਕੀਤਾ ਹੈ ਤਾਂ ਅਸੀਂ ਆਇ ਗਏ ਹਾਂ, ਗੁਰੂ ਰਾਮ ਸਿੰਘ ਕਾ ਦਰਸ਼ਨ ਕਰ ਆਈਏ। ਸ੍ਰੀ ਸਤਿਗੁਰੂ ਜੀ ਲੰਬੀ ਭੁਜਾ ਕਰਕੇ ਬਚਨ ਕੀਤਾ—ਮੇਰੀ ਬਾਹ ਭੰਨ ਦੇਵੇਂ ਤਾਂ ਜਾਣੀਏ। ਭੁਜਾ ਕੋ ਫੜਕੇ ਬਥੇਰਾ ਜ਼ੋਰ ਲਾਇਆ, ਭੁਜਾ ਮੁੜੀ ਭੀ ਨਾ ਪਿਛਾ ਨੂੰ। ਜ਼ੋਰ ਲਾਇਕੇ ਸੌਤਿਆ ਘਟਾਇਕੇ ਸ਼ਰਮਿੰਦਾ ਹੋ ਕੇ ਚਲਾ ਗਿਆ। ਗੁਰੂ ਜੀ ਉਸ ਮਾਈ ਨੂੰ ਬਚਨ ਕੀਤਾ-ਸਣਕੇਸੀ ਇਸ਼ਨਾਨ ਕਰਕੇ ਭਜਨ ਲੈ ਲੈ, ਹੁਣ ਮੀਆਂ ਨਿਕਲ ਗਿਆ ਹੈ। ਉਸੀ ਵਕਤ ਇਸ਼ਨਾਨ ਕਰਕੇ ਭਜਨ ਲੈ ਲਿਆ। ਗੁਰੂ ਜੀ ਕੇ ਪਰਤਾਪ ਨਾਲ ਰਾਜੀ ਹੋਈ। ਲੋਕ ਕਹਿੰਦੇ ਹੈਂ—ਧੰਨ ਗੁਰੂ ਹੈ ਸਭ ਕਲਾ ਇਸ ਦੇ ਹੱਥ ਵਿਚ ਹੈ। ਜਾਹਰ ਕਰਾਮਾਤ ਵਿਖਾਈ ਹੈ। ਕਈਆਂ ਨੇ ਭਜਨ ਲਏ।"[9]

ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾਂ ਦੇ ਚਲਾਣੇ ਬਾਅਦ, ਉਸ ਦੇ ਨਮਿਤ ਅਤੇ ਅੰਮ੍ਰਿਤਸਰ, ਰਾਇਕੋਟ, ਲੁਧਿਆਣਾ ਆਦਿ ਥਾਵਾਂ 'ਤੇ ਬੁੱਚੜਬੱਧ ਸਾਕਿਆਂ ਦੇ ਵਿਚ ਫਾਂਸੀ ਲਾ ਕੇ ਸ਼ਹੀਦ ਕੀਤੇ ਗਏ ਨਾਮਧਾਰੀ ਸਿੰਘਾਂ ਦੀ ਯਾਦ ਵਿਚ ਸਿੱਖ ਰੀਤੀ ਰਸਮਾਂ ਮੁਤਾਬਿਕ ਗੁਰਬਾਣੀ ਪਾਠਾਂ ਦੇ ਭੋਗ ੧੨ ਜਨਵਰੀ ੧੮੭੨ ਈ. ਨੂੰ ਸ੍ਰੀ ਭੈਣੀ ਸਾਹਿਬ, ਮਾਘੀ ਦੇ ਮੇਲੇ ਸਮੇਂ ਪਾਉਣੇ ਨਿਸ਼ਚਿਤ ਹੋਏ ਸਨ। ਇਹ ਬੜਾ ਇਤਿਹਾਸਕ ਇਕੱਠ ਸੀ, ਜਿਸ ਤੋਂ ਫੌਰਨ ਬਾਅਦ ਨਾਮਧਾਰੀ ਮਸਤਾਨਾ ਦਲ, ਸ਼ਹੀਦੀਆਂ ਵਰਨ ਲਈ ਮਲੌਦ ਤੇ ਮਲੇਰਕੋਟਲੇ ਤੇ ਧਾਵਾ ਬੋਲਦਾ ਹੈ। ਸੂਬਾ ਸਰਮੁਖ ਸਿੰਘ ਇਸ ਇਕੱਠ ਵਿਚ ਹਾਜ਼ਰ ਸਨ ਅਤੇ ਉਹ ਮ੍ਰਿਤਕ ਪ੍ਰਾਣੀ ਨਮਿਤ, ਅੰਤਿਮ ਰਸਮਾਂ ਸਮੇਂ, ਗੁਰੂ ਮਰਿਆਦਾ ਸੰਬੰਧੀ ਸਤਿਗੁਰੂ ਜੀ ਤੋਂ ਕੁਝ ਜਾਣਕਾਰੀ ਹਾਸਲ ਕਰਦੇ ਹਨ ਤਾਂ ਜੁ ਮਰਿਆਦਾ ਦੇ ਸੰਬੰਧ ਵਿਚ ਇਕਸਾਰਤਾ ਲਿਆਂਦੀ ਜਾ ਸਕੇ-"ਬਾਬਾ ਸਨਮੁਖ (ਸਰਮੁਖ) ਸਿੰਘ ਨੇ ਅਰਜ ਕੀਤੀ ਜੀ ਪ੍ਰਾਨੀ ਕੇ ਚੜ੍ਹੇ ਕਾ ਜੋ ਭੋਗ ਹੈ ਤਿਸਕੇ ਪਾਛੇ ਸੱਦ ਪੜ੍ਹਿਆ ਚਾਹੀਏ। ਕਈ ਪੜ੍ਹਦੇ ਹੈ ਕਈ ਨਹੀਂ ਪੜ੍ਹਦੇ। ਸ੍ਰੀ ਸਤਿਗੁਰੂ ਜੀ ਹੁਕਮ ਦਿੱਤਾ ਕਿ ਸਭ ਸੱਦ ਪੜ੍ਹਿਆ ਕਰੋ। ਜਿਸ ਪ੍ਰਾਣੀ ਦੇ ਨਮਿਤ ਬਹੁਤ ਭੋਗ ਹੋਣ ਉਸਕੇ ਨਮਿਤ ਇਕ ਵਾਰ ਸੱਦ ਪੜ੍ਹਿਆ ਚਾਹੀਏ। ਤਾਂ ਸਦ ਪੜ੍ਹਨੇ ਲੱਗੇ। ਸਲੋਕ ਪੜ੍ਹੇ, ਰਾਗ ਮਾਲਾ ਪੜ੍ਹੀ। ਸੱਦ ਪੜ੍ਹਿਆ ਅਰਦਾਸਾ ਕੀਤਾ। ਸੀਸ ਨਿਵਾਇਆ ਤੇ ਸਤਿ ਸ੍ਰੀ ਅਕਾਲ ਉਚੀ ਸੇ ਗਜਾਇਆ। ਦੀਨ ਦਿਆਲ ਜੀ ਬਚਨ ਕੀਤਾ ਇਹ ਕੜਾਹ ਪ੍ਰਸ਼ਾਦਿ ਕੁਸੰਗੀਆਂ ਨੂੰ ਵਰਤਾਇ ਦੇਵੋ। ਹੋਰ ਨਾ ਕਿਸੇ ਨੂੰ ਦੇਣਾ। ਅਸਵਾਰੇ ਸਾਹਿਬ ਲੈ ਚਲੇ ਸਿੰਘ ਚੌਰੀਆਂ ਕਰਦੇ ਤੇ ਸ਼ਬਦ ਪੜ੍ਹਦੇ। ਕੜਾਹ ਪ੍ਰਸ਼ਾਦਿ ਲੱਗਾ ਵਰਤਣ। ਪ੍ਰਸੰਨ ਕਰਕੇ ਛਕਾਵਣ। ਪੰਗਤਾਂ ਉਠਾਇਕੇ ਫੇਰ ਬਠਾਇ ਬਰਤਾਵਣ।"[10]

ਸਤਿਗੁਰੂ ਜੀ ਦੀ ਜਲਾਵਤਨੀ ਤੋਂ ਬਾਅਦ ਸਾਰਾ ਨਾਮਧਾਰੀ ਸਮੁਦਾਇ, ਗ਼ੈਰ ਕਾਨੂੰਨੀ ਕਰਾਰ ਦਿੱਤਾ ਗਿਆ। ਇਸ ਸਮੇਂ ਜਿਹੜੇ ਲੋਕ ਨਾਮਧਾਰੀ ਜਾਂ ਕੂਕੇ ਰਹਿ ਗਏ ਉਹ ਤਾਂ ਧੰਨ ਹਨ ਹੀ, ਪਰ ਜਿਹੜੇ ਬਿਖੜੇ ਪੈਂਡੇ ਝਾਗ ਕੇ, ਪਹਿਲਾਂ ਰੇਲ ਫਿਰ

ਕਲਕੱਤੇ ਤੋਂ ਰੰਗੂਨ ਤੱਕ ਸਮੁੰਦਰੀ ਜਹਾਜ਼ ਦਾ ਕਈ ਦਿਨਾਂ ਦਾ ਸਫਰ ਤਹਿ ਕਰ ਕੇ, ਫਿਰ ਪਹਿਰੇ ਤੇ ਮੌਜੂਦ, ਜਾਬਰ ਪੁਲੀਸ ਦੀਆਂ ਅੱਖਾਂ ਵਿਚ ਘੱਟਾ ਪਾ ਕੇ, ਸਤਿਗੁਰੂ ਜੀ ਦਾ ਨਾ ਸਿਰਫ਼ ਦਰਸ਼ਨ ਹੀ ਕਰਦੇ, ਆਪਣੀਆਂ ਅਰਦਾਸਾਂ-ਭੇਟਾਂ ਉਹਨਾਂ ਤੱਕ ਪੁਚਾਉਂਦੇ ਅਤੇ ਪੰਜਾਬ ਦੀ ਨਾਮਧਾਰੀ ਸੰਗਤ ਲਈ ਸੰਜੀਵਨੀ ਬੂਟੀ ਜਿਹਾ ਅਸਰ ਰੱਖਣ ਵਾਲੇ, ਕਿਰਪਾ ਪੱਤਰ (ਹੁਕਮਾਨੇ) ਲੈ ਕੇ ਆਉਂਦੇ, ਉਹ ਕਿੱਡੇ ਕੁ ਧੰਨ ਹੋ ਸਕਦੇ ਹਨ, ਇਸ ਦਾ ਅੰਦਾਜ਼ਾ ਬਿਹਾਰੀ ਕਵੀ ਦੀਆਂ ਤੁਕਾਂ ਵਿਚੋਂ ਹੀ ਲਾਇਆ ਜਾ ਸਕਦਾ ਹੈ—

"ਆਸ਼ਕ ਆਸ਼ਕ ਸਭ ਕੋਈ ਆਖੇ,
ਸਿਰ ਟੇਢੀ ਪਗੜੀ ਧਰਕੇ
ਸਿਰੋਂ ਪਰੇ ਇਸ਼ਕ ਦਾ ਡੇਰਾ, ਸਭ ਮੁੜ ਆਏ ਡਰ ਕੇ
ਮਾਨ ਮਨੀ ਤੇ ਖੁਦੀ ਤਕੱਬਰ, ਕੋਈ ਨ ਰਹਿਓ ਜਰ ਕੇ
ਮਹਿਬੂਬਾਂ ਦੇ ਮਹਿਲ 'ਬਿਹਾਰੀ',
ਕੋਈ ਵਿਰਲਾ ਪਹੁੰਚਿਆ ਮਰ ਕੇ।"

ਸੂਬਾ ਸਰਮੁਖ ਸਿੰਘ ਵੀ ਉਹਨਾਂ ਰਾਮ-ਵਿਜੋਗੀਆਂ ਵਿਚੋਂ ਸਨ, ਜਿਹਨਾਂ ਦੀ ਹਾਲਤ "ਇਕ ਘੜੀ ਨ ਮਿਲਤੇ ਤਾ ਕਲਿਜੁਗ ਹੋਤਾ" ਵਾਲੀ ਸੀ। ਉਹ ਆਪਣੇ ਦੋ ਹੋਰ ਸਾਥੀਆਂ ਸਮੇਤ ੧੯੭੭ ਈ. ਦੇ ਅਖੀਰ ਵਿਚ ਲੁਕ ਛਿਪ ਕੇ ਭੈਣੀ ਸਾਹਿਬ ਪਹੁੰਚੇ, ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਦੀਦਾਰੇ ਕਰਕੇ ਜ਼ਰੂਰੀ ਸਲਾਹ ਕਰਕੇ ਰੇਲ ਤੇ ਕਲਕੱਤੇ ਅਤੇ ਫਿਰ ਰੰਗੂਨ ਪੁੱਜ ਗਏ ਜਨਵਰੀ ੧੮੭੮ ਈ. ਦੀ ਮਾਘੀ ਵਾਲੇ ਦਿਨ। ਸੰਗਰਾਂਦ ਦੇ ਦਿਨ ਹੀ ਸਤਿਗੁਰੂ ਜੀ ਦਾ ਦਰਸ਼ਨ ਕਰ ਲਿਆ। ਸੂਬਾ ਜੀ ਦੇ ਨਾਲ, ਸੂਬਾ ਸਮੁੰਦ ਸਿੰਘ ਖੋਟੇ ਅਤੇ ਭਾਈ ਗੁਰਦਿੱਤ ਸਿੰਘ ਕੋਟ ਧਰਮੂ (ਮਾਨਸਾ) ਸਨ। ਕਿਉਂ ਜੁ ਸੂਬਾ ਲੱਲੂਵਾਲ ਹੋਰਾਂ ਦੀ ਪੋਤਰੀ ਭਾਈ ਗੁਰਦਿੱਤ ਸਿੰਘ ਦੀ ਨੂੰਹ ਸੀ। ਇਹਨਾਂ ਨੂੰ ਜਿਹੜਾ ਹੁਕਮਨਾਮਾ ਸਤਿਗੁਰੂ ਜੀ ਨੇ ਬਖਸ਼ਿਆ ਸੀ ਉਹ ਹੁਕਮਨਾਮਿਆਂ ਵਿਚ ਛਪਿਆ ੭ ਨੰਬਰ ਹੁਕਮਨਾਮਾ ਹੈ। ਭੈਣੀ ਸਾਹਿਬ ਡੇਰੇ ਵਿਚ ਰਹਿ ਕੇ ਸਰਕਾਰ ਤੋਂ ਸੱਤ ਰੁਪੈ ਮਹੀਨਾ ਲੈ ਕੇ, ਭੇਦ ਦੇਣ ਵਾਲੇ ਮੁਖਬਰ ਈਸ਼ਰ ਸਿੰਘ ਨੇ, ਇਹਨਾਂ ਤਿੰਨਾਂ ਸਿੰਘਾਂ ਨੂੰ ਬਖਸ਼ਿਆ ਹੁਕਮਨਾਮਾ, ਜਿਸ ਦੀ ਨਕਲ ਉਸ ਪ੍ਰਾਪਤ ਕਰਕੇ, ਅਕਤੂਬਰ ੧੮੭੮ ਵਿਚ ਪੁਲੀਸ ਕਪਤਾਨ ਲੁਧਿਆਣਾ, ਵਾਰਬਰਟਨ ਨੂੰ ਦਿੱਤੀ ਸੀ। ਇਸ ਹੁਕਮਨਾਮੇ ਵਿਚ ਸਤਿਗੁਰੂ ਜੀ ਨੇ ਆਪਣੇ ਸਿੰਘਾਂ ਨੂੰ ਹੌਸਲਾ ਵੀ ਦਿੱਤਾ ਹੈ ਅਤੇ ਉਹਨਾਂ ਬਾਰੇ ਜੋ ਲੋਕ, ਵਿਰੋਧੀ ਵਿਚਾਰ ਰੱਖਦੇ ਹਨ, ਉਹਨਾਂ ਦਾ ਜ਼ਿਕਰ ਵੀ ਕੀਤਾ ਹੈ। ਇਸ ਦਾ ਬਹੁਤ ਇਤਿਹਾਸਕ ਮਹੱਤਵ ਹੈ। ਇਹ ਵੀ ਲਿਖਦੇ ਹਨ ਕਿ ਮੋਗਮਈ ਰਹਿਣ ਵਾਲੇ ਤਿੰਨਾਂ ਸੂਬਿਆਂ ਤੋਂ ਕੋਈ ਪੱਤਰ ਨਾ ਲਿਆਉਣਾ ਕਿਉਂ ਜੁ ਸਾਨੂੰ ਲੈਣਾ ਮੁਸ਼ਕਿਲ ਹੋ ਜਾਂਦਾ ਹੈ। ਤੁਰੇ ਜਾਂਦਿਆਂ ਹੀ ਦਰਸ਼ਨ ਦੇਣਾ ਕਿਉਂਕਿ ਜੇ ਤੁਸੀਂ ਇਕ ਥਾਂ 'ਤੇ ਖਲੋ ਜਾਉਗੇ ਤਾਂ ਇਹਨਾਂ ਨੂੰ ਸ਼ੱਕ ਹੋ ਜਾਏਗਾ। ਹੁਕਮਨਾਮੇ ਸਿੱਖਾਂ ਲਈ ਮੁਸੀਬਤ ਬਣ ਸਕਦੇ ਹਨ। ਇਸ ਲਈ ਇਹਨਾਂ ਵਿਚ ਲਿਖੀਆਂ ਗੱਲਾਂ ਯਾਦ ਰੱਖ ਕੇ ਇਹਨਾਂ ਨੂੰ ਪਾਣੀ ਵਿਚ ਗਾਲ਼ ਦੇਣਾ। ਆਪ ਲਿਖਦੇ ਹਨ—

"ਭਾਣਾ ਪ੍ਰਮੇਸਰ ਦਾ, ਸਮਾਂ ਹੈ ਨਿਕਲ ਜਾਊਗਾ। ਹਮੇਸ਼ਾ ਐਸੀ ਤੰਗੀ ਨਾਮਧਾਰੀਆਂ ਨੂੰ ਨਹੀਂ ਰਹਿਣੀ।

...ਅਰ ਭਾਈ ਪਿਰਥੀ ਨੇ ਬੀ ਬਡੀ ਸਿੰਙ ਮਿਟੀ ਚੁਕੀ ਹੈ। ਜੁਲਮ ਉੱਤੇ ਲੱਕ ਬੰਨ੍ਹ ਲਿਆ ਹੈ ਭਲੇ ਬੁਰੇ ਨੇ। ਦੇਖੀਏ ਅਗੇ ਹੁਣ ਕੀ ਵਰਤਾਰਾ ਵਰਤਦਾ ਹੈ। ਦਿਨ ਤਾਂ ਪੁਜੇ ਹੋਏ ਹੈ, ਅਗੇ ਗੁਰੂ ਬਿਅੰਤ ਹੈ ਭਾਈ। ਅਰ ਭਾਈ ਅਚਰਜ ਖੇਲ ਰਚਾ ਹੈ ਗੁਰੂ ਨੇ। ਇਕ ਤਾਂ ਆਖੇ ਹੈ ਬੜਾ ਅੱਛਾ ਹੈ, ਇਕ ਆਖੇ ਹੈ ਜੇ ਬਸ ਲਗੇ ਤਾਂ ਜਾਨੋ ਮਾਰ ਦੇਈਏ। ਖ਼ਬਰ ਨਹੀਂ ਕਉਣ ਕਮਲੇ ਕਉਣ ਸਿਆਣੇ ਹੈ।... ਦਰਸਨ ਆਉਂਦੇ ਜਾਂਦੇ ਦਿੰਦੇ ਰਹਿਣਾ।

"ਹੋਰ ਬਹੁਤਾ ਕੀ ਲਿਖੀਏ, ਨਾਮ ਠਾਮ ਤਾ ਲਿਖੇ ਨਹੀਂ ਜਾਂਦੇ। ਲਿਖਣੇ ਤੇ ਕਾਗਦ ਬਧ ਜਾਂਦਾ ਹੈ। ਖਾਲਸਾ ਅਨੰਤ ਹੈ, ਨਾਮ ਠਾਮ ਲਿਖੇ ਨਹੀਂ ਜਾਂਦੇ। ਲਗ ਅਖਰ ਆਪ ਸੋਧ ਪੜਨਾ। ਖਾਲਸਾ ਜੀ ਮੇਰੀ ਤਾ ਮਤਿ ਅਲਪ ਈ ਹੈ। ਹਉ ਤਾ ਮੂਰਖ ਮੁਗਧ ਹਾਂ, ਪਰ ਸਰਨਿ ਗੁਰੂ ਸਾਹਿਬ ਦੀ ਲਈ ਹੈ। ਅਗੇ ਜੋ ਗੁਰੂ ਨੂੰ ਭਾਵੇ। ਗੁਰੂ ਭਾਣੇ ਦਾ ਮਾਲਕ ਹੈ। ਅਸੰਖ ਖਤੇ ਬਖਸਣ ਯੋਗ ਹੈ, ਪਤਿਤ ਪਾਵਨ ਹੈ। ਏਹੁ ਹਰਿਦਾਸ ਮਾਝੇ ਲਿਖੀ ਸਾਰੀ ਸੰਗਤਿ ਦੇ ਬਾਸਤੇ। ਸਿਰੀ ਗੁਰੂ ਜੀ ਸਹਾਈ ਹੋਏ ਸਰਬਤ ਸੰਗਤਿ ਕੋ। ਹਰਿਦਾਸ ਦੇਣੀ ਸਿਆਮ ਸਿੰਘ ਨੂੰ।""[12]... (ਹੁਕਮਨਾਮਾ ਨੰ. ੭)

ਤਿੰਨਾਂ ਮਲਵਈ ਸਿੰਘਾਂ ਦੀ ਮਾਰਫਤ, ਸ਼ਾਮ ਸਿੰਘ ਸਿਰਹਾਲੀ ਰਾਹੀਂ ਸਾਰੀ ਮਾਝੇ ਦੀ ਸੰਗਤ ਨਾਲ ਉਪਰੋਕਤ ਹੁਕਮਨਾਮੇ ਵਿਚ ਰਾਬਤਾ ਬਣਾ ਰਹੇ ਹਨ। ਗੁਰਮਤਿ ਜੀਵਨ-ਜਾਚ, ਖਿਮਾ, ਧੀਰਜ, ਨਿਰਮਾਣਤਾ, ਸਿਦਕ, ਭਰੋਸਾ ਆਦਿ ਸਿੱਖੀ ਦੇ ਸਾਰੇ ਹੀ ਵਿਸ਼ੇਸ਼ ਗੁਣ ਯਾਦ ਕਰਵਾ ਕੇ ਸਿੰਘਾਂ ਨੂੰ ਹੌਂਸਲਾ ਦਿੰਦੇ ਹਨ ਕਿ ਔਖਾ ਸਮਾਂ ਲੰਘ ਜਾਏਗਾ। ਤਕੜੇ ਰਹਿਣਾ। ਇਸ ਤੋਂ ਪਹਿਲਾਂ ਜਦੋਂ ਇਹ ਤਿੰਨ ਸਿੰਘ ਆਪ ਜੀ ਦੇ ਬੰਗਲੇ ਪਾਸੋਂ ਗੁਜ਼ਰਦੇ ਹਨ ਤਾਂ ਨਾਨੂੰ ਸਿੰਘ, ਹਜ਼ੂਰੀ ਸੇਵਕ ਨੇ ਕਿਹਾ ਸੀ ਕਿ ਭੇਸ ਬਦਲਾ ਲਵੋ। ਕਾਲੇ ਪੀਲੇ ਕੱਪੜੇ ਕਰ ਲਵੋ। ਇਸ 'ਤੇ ਭਾਈ ਸਰਮੁਖ ਸਿੰਘ ਹੋਰਾਂ ਨੇ ਸਾਰੇ ਹੀ ਕਾਲੇ ਬਸਤਰ ਧਾਰਨ ਕਰ ਲਏ। ਆਪਣੇ ਬਸਤਰਾਂ ਦੇ ਰੰਗ ਮੁਤਾਬਕ ਹੀ ਸੂਬਾ ਜੀ ਨੇ ਕਿਹਾ—"ਲਾਖਾ ਬੇਨਤੀਆਂ ਕਰਦਾ ਹੈ।" ਦਿਲ ਦੀ ਗਹਿਰੀ ਵੇਦਨਾ ਨਾਲ, ਆਪਣੇ ਪਿਆਰਿਆਂ ਦੇ ਮੂੰਹੋਂ ਨਿਕਲੇ ਬੋਲ ਤੇ ਉਹਨਾਂ ਦੇ ਅਜੀਬੋ ਗਰੀਬ ਪਹਿਰਾਵੇ ਤੱਕ ਕੇ, ਸਤਿਗੁਰੂ ਜੀ ਉੱਪਰੋਂ ਤਾਂ ਮੁਸਕਰਾਏ ਸਨ, ਪਰ ਅੰਦਰੋਂ ਜੋ ਬੀਤ ਰਹੀ ਸੀ, ਉਹ ਕਹਿਣ ਕਥਨ ਤੋਂ ਬਾਹਰ ਹੈ। ਜਾਨਾਂ ਤਲੀ 'ਤੇ ਰੱਖ ਕੇ ਇਤਿਹਾਸ ਸਿਰਜਣ ਵਾਲੇ, ਗੁਰੂ ਕੇ ਸਿੰਘਾਂ ਨੂੰ ਚੇਤੇ ਕਰਨਾ ਹੀ ਕੂਕਾ-ਗੌਰਵ ਗਾਥਾ ਦੀ ਨਿਸ਼ਾਨਦੇਹੀ ਹੈ।

੧੯੯੫ ਈ. ਦੀ ਜਨਵਰੀ ਵਿਚ ਮਾਘੀ ਦਾ ਮੇਲਾ ਮੁਕਸਤਰ ਮਨਾ ਕੇ ਗੁਰੂ ਹਰੀ ਸਿੰਘ ਜੀ ਬਰਾਜ ਤੋਂ ਹੁੰਦੇ ਹੋਏ, ਨੰਗਲੇ ਤੋਂ ਲੱਲੂਵਾਲ, ਸੂਬਾ ਜੀ ਦੇ ਪਿੰਡ ਪੁੱਜੇ ਸਨ।[13] ਪ੍ਰਸਿੱਧ ਖਾੜਕੂ ਕੂਕਾ ਭਗਵਾਨ ਸਿੰਘ ਪਿੰਡ ਮਰਹਾਣਾ (ਅੰਮ੍ਰਿਤਸਰ) ਜਿਸਨੇ ਅੰਮ੍ਰਿਤਸਰ ਅਤੇ ਰਾਇਕੋਟ ਆਦਿ ਬੁੱਚੜਬੱਧ ਸਾਕਿਆਂ ਵਿਚ ਹਿੱਸਾ ਲਿਆ ਸੀ ਅਤੇ ਮਫਰੂਰ ਸੀ ਗੋਂਦਾ ਕਤਲ ਕੇਸ ਵਿਚ ਬਰੀ ਹੋਣ ਤੋਂ ਪਹਿਲਾਂ, ਅੜਬੰਗੀ ਦਾਸ ਦੇ ਨਾਮ ਨਾਲ, ਉਦਾਸੀ ਸਾਧੂ ਦੇ ਰੂਪ ਵਿਚ ਵਿਚਰਦਾ ਸੀ। ਉਸ ਦੀਆਂ

ਜ਼ਿਆਦਾ ਠਾਹਰਾਂ ਵੀ ਸੂਬਾ ਸਰਮੁਖ ਸਿੰਘ ਹੋਰਾਂ ਦੇ ਇਲਾਕੇ ਵਿਚ ਹੀ ਸਨ। ਜਿੱਥੇ ਉਹ ਜਨਤਾ ਦੇ ਜੰਗਲ ਵਿਚ, ਦਬੰਗ ਸੂਰਮਾ ਘੁੰਮਦਾ ਫਿਰਦਾ ਰਹਿੰਦਾ। "ਲੋਕ ਏਨੇ ਸੰਘਣੇ ਨੇ ਲੱਖੀ ਦੇ ਜੰਗਲ ਵਾਂਗੂ ਸਿੰਘ ਤੈਥੋਂ ਜਾਣੇ ਨਹੀਂ ਫੜੇ।"–ਸੰਤ ਰਾਮ 'ਉਦਾਸੀ'। ਸੂਬਾ ਸਰਮੁੱਖ ਸਿੰਘ ਗ੍ਰਹਿਸਤੀ ਸਨ, ਜਿਹਨਾਂ ਦੀ ਪੋਤਰੀ ਕੋਟ ਧਰਮੂ ਦੇ ਭਾਈ ਬਿਸ਼ਨ ਸਿੰਘ ਪੁੱਤਰ ਗੁਰਦਿੱਤ ਸਿੰਘ ਨਾਲ ਵਿਆਹੀ ਸੀ ਜਿਸ ਦਾ ਨਾਮ ਸਾਹਿਬ ਕੌਰ ਸੀ। ਮਹਾਰਾਜਾ ਜੰਗ ਸਿੰਘ ਜੀ ਦੀ ਪਾਲਣਾ ਇਸੇ ਦੰਪਤੀ ਨੇ, ਆਪਣੇ ਮੁਤਬੰਨਾ ਬਣਾ ਕੇ ਕੀਤੀ ਸੀ।

ਸੰਤ ਦਲੀਪ ਸਿੰਘ ਨਾਮਧਾਰੀ ਦੀ ਲਿਖਤ ਮੁਤਾਬਿਕ ਸੂਬਾ ਲੱਲੂਵਾਲ ਜੀ ਦਾ ਦੇਹਾਂਤ ਸੰਨ ੧੮੯੮ ਈ. ਵਿਚ ਹੋਇਆ।[14] ਮਾਲੂਮ ਹੁੰਦਾ ਹੈ ਕਿ ਆਪ ਨੇ ੭੦ ਵਰ੍ਹੇ ਦੇ ਕਰੀਬ ਆਯੂ ਬਤੀਤ ਕੀਤੀ।

ਅੰਗਰੇਜ਼ ਸਰਕਾਰ ਅਤੇ ਦੇਸੀ ਰਿਆਸਤੀ ਸਰਕਾਰਾਂ ਦੇ ਜਬਰ ਦੀ, ਦੋਹਰੀ ਚੱਕੀ ਵਿਚਪਿਸਣ ਵਾਲੀ ਜਨਤਾ ਲਈ, ਆਸ਼ਾ ਦੀ ਕਿਰਨ ਬਣ ਕੇ ਉਭਰਨ ਵਾਲੇ ਕੂਕਾ ਅੰਦੋਲਨ ਦੇ ਸੂਬਾ ਸਰਮੁਖ ਸਿੰਘ ਲੱਲੂਵਾਲ, ਇਕ ਮਹੱਤਵਪੂਰਨ ਨਾਇਕ ਸਨ। ਜਦੋਂ ਰਾਜੇ ਦੀ ਇੱਛਿਆ ਹੀ, ਕਿਸੇ ਦੀ ਜ਼ਿੰਦਗੀ ਮੌਤ ਦਾ ਫੈਸਲਾ ਕਰਨ ਵਾਲਾ, ਇਕ ਮਾਤਰ ਕਾਰਕ ਹੋਵੇ ਤਾਂ ਉਸ ਸਮੇਂ ਅਜੇਹੇ ਇਕ ਪੁਰਖੀ ਰਾਜ-ਤੰਤਰ ਦੇ ਵਿਰੁੱਧ, ਲੋਕ-ਸੰਗਰਾਮ ਵਿੱਢਣਾਂ, ਵਿਰਲੇ ਸੂਰਮਿਆਂ ਦੇ ਹਿੱਸੇ ਆਉਂਦਾ ਹੈ। ਸੂਬਾ ਸਰਮੁੱਖ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਲੋਕ ਪੱਖੀ ਮਿਸ਼ਨ ਨਾਲ, ਆਪਣੇ ਆਪ ਨੂੰ ਪੂਰੀ ਤਰ੍ਹਾਂ ਇਕਸੁਰ ਕਰਦਿਆਂ ਪਟਿਆਲਾ ਵਰਗੀ ਵਿਸ਼ਾਲ ਰਿਆਸਤ ਵਿਚ, ਅੰਦਲੋਨ ਦੀ ਲਾਮਬੰਦੀ ਵਿਚ ਆਪਣਾ ਹਿੱਸਾ ਪਾਇਆ। ਉਹ ਗੁਰੂ ਕੇ ਸਿੰਘ ਦੇ ਜੀਵਨ ਆਦਰਸ਼ ਨੂੰ ਆਪਣੇ ਚਰਿੱਤਰ ਵਿਚ ਆਤਮਸਾਤ ਕਰਕੇ "ਜੂਝਣ ਕੋ ਚਾਓ" ਦੇ ਰੰਗ ਵਿਚ ਰੰਗੇ ਹੋਏ ਸਨ। ਉਹ ਸਾਧਾਰਨ ਕਿਰਤੀ ਕਿਸਾਨ ਪਰਿਵਾਰ ਵਿਚ ਪੈਦਾ ਹੋ ਕੇ, ਆਪਣੇ ਇਤਿਹਾਸ ਦੀ ਤੋਰ ਨੂੰ ਸਮਝਣ ਦੇ ਸਮਰੱਥ ਬਣੇ ਅਤੇ ਇਸੇ ਕਾਰਨ, ਵੇਲੇ ਦੀਆਂ ਉਹ ਹਕੂਮਤਾਂ, ਜਿਹਨਾਂ ਦੇ ਰਾਜ ਵਿਚ ਸੂਰਜ ਨਹੀਂ ਡੁੱਬਦਾ ਸੀ, ਸੂਬਾ ਜੀ ਅਤੇ ਉਹਨਾਂ ਜਿਹੇ ਲਹਿਰ ਦੇ ਹੋਰ ਨਾਇਕਾਂ ਦੇ ਪਰਛਾਵੇਂ ਤੋਂ ਵੀ ਤਰਥਕਦੀਆਂ ਰਹਿੰਦੀਆਂ ਸਨ। ਉਹਨਾਂ ਨੇ ਰਿਆਸਤ ਦੇ ਪਿੰਡ ਪਿੰਡ ਵਿਚ ਘੁੰਮ ਕੇ, ਸਤਿਗੁਰੂ ਜੀ ਦਾ ਸੰਦੇਸ਼, ਆਮ ਲੋਕਾਂ ਤੱਕ ਪਹੁੰਚਾਇਆ ਅਤੇ ਪਸਤ ਹਿਮਤੀ ਦੇ ਦੌਰ ਵਿਚ ਵੀ ਜਨ ਸਮੂਹ ਦੇ ਅੰਦਰ ਲੜਾਈ ਦਾ ਜਜ਼ਬਾ ਮਘਦਾ ਰੱਖਿਆ। ਛੇਤੀ ਬਾਅਦ ਹੋਰ ਇਨਕਲਾਬੀ ਲਹਿਰਾਂ ਦੇ ਰੂਪ ਵਿਚ ਅਸੀਂ ਕੂਕਾ ਅੰਦੋਲਨ ਦੇ ਇਸੇ ਕ੍ਰਾਂਤੀਕਾਰੀ ਜਜ਼ਬੇ ਨੂੰ ਰੂਪਮਾਨ ਹੋਇਆ ਵੇਖਦੇ ਹਾਂ।

## ਹਵਾਲੇ ਅਤੇ ਟਿੱਪਣੀਆਂ

1. ਨਾਮਧਾਰੀ ਇਤਿਹਾਸ-ਸ. ਨਾਹਰ ਸਿੰਘ ਐਮ.ਏ.-ਸਫਾ ੨੧੯
2. ਰੀਬੇਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੭੯

3. ਉਪਰੋਕਤ-ਸਫਾ ੫੭ ਤੋਂ ੬੨
4. ਉਪਰੋਕਤ-ਸਫਾ ੮੩
5. ਜੁੱਗ ਪਲਟਾਊ ਸਤਿਗੁਰੂ-ਸੰਤ ਨਿਧਾਨ ਸਿੰਘ ਆਲਿਮ-ਸਫਾ ੭੯-੮੦
6. ਸੰਤ ਖਾਲਸਾ-ਹਰਨਾਮ ਸਿੰਘ ਬਗੁਲੀ ਵਾਲਾ-(ਦੂਜੀ ਛਾਪ)-ਸਫਾ ੧੯
7. ਸਤਿਗੁਰੂ ਬਿਲਾਸ ਭਾਗ ਪਹਿਲਾ-ਭਾਈ ਸੰਤੋਖ ਸਿੰਘ ਬਾਹੋਵਾਲ-ਸਫਾ ੨੭੮
8. ਮਾਲਵਿੰਦਰ-ਸੰਤ ਇੰਦਰ ਸਿੰਘ ਚੱਕਰਵਰਤੀ-ਸਫਾ ੧੬੧
9. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੩੫੪
10. ਉਪਰੋਕਤ-ਸਫਾ ੪੫੪
11. ਸਤਿਗੁਰੂ ਬਿਲਾਸ (ਭਾਗ ਦੂਜਾ)-ਭਾਈ ਸੰਤੋਖ ਸਿੰਘ ਬਾਹੋਵਾਲ-ਸਫਾ ੧੦੩
12. ਹੁਕਮਨਾਮੇ (ਸਤਿਗੁਰੂ ਰਾਮ ਸਿੰਘ)-ਸਫਾ ੧੫੨ ਤੋਂ ੧੬੨
13. ਸਤਿਗੁਰੂ ਬਿਲਾਸ ਭਾਗ ਦੂਜਾ-ਸਫਾ ੧੯੧
14. ਕੂਕਾ ਲਹਿਰ-ਸੰਤ ਦਲੀਪ ਸਿੰਘ ਨਾਮਧਾਰੀ-ਸਫਾ ੪੫.

# ਦੜਪ* ਦਾ ਸੂਬਾ—ਸੂਬਾ ਜੋਤਾ ਸਿੰਘ ਢਪਈ

"ਹਉ ਸਦਕੇ ਤਿਨ੍ਹਾਂ ਗੁਰਸਿਖਾਂ
ਸਤਿਗੁਰਾ ਨੋ ਮਿਲਿ ਆਪੁ ਗਵਾਇਆ।
ਹਉ ਸਦਕੇ ਤ੍ਰਿਨਾਂ ਗੁਰਸਿਖਾਂ
ਕਰਨਿ ਉਦਾਸੀ ਅੰਦਰ ਮਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ
ਗੁਰਮਤਿ ਗੁਰਚਰਣੀ ਚਿਤ ਲਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ
ਗੁਰਸਿਖ ਦੇ ਗੁਰਸਿਖ ਮਿਲਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ
ਬਾਹਰਿ ਜਾਂਦਾ ਵਰਜ ਰਹਾਇਆ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ
ਆਸਾ ਵਿਚ ਨਿਰਾਸੁ ਵਲਾਇਆ।
ਸਤਿਗੁਰ ਦਾ ਉਪਦੇਸ ਦਿੜਾਇਆ॥ ੬॥-ਵਾਰ ੧੨"

ਭਾਈ ਗੁਰਦਾਸ ਜੀ ਦੀ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਮਾਨ ਪ੍ਰਾਪਤ ਹੋਇਆ ਹੈ ਅਤੇ ਉਪਰੋਕਤ ਪਉੜੀ ਵਿਚ ਭਾਈ ਜੀ ਗੁਰਸਿਖਾਂ ਦੀਆਂ ਬਾਰੀਕੀਆਂ ਦੀ ਮਹਿਮਾ ਬਖਾਨ ਕਰਦੇ ਹਨ। ਉਹਨਾਂ ਮੁਤਾਬਿਕ ਗੁਰਮਤਿ 'ਤੇ ਚੱਲਣਾ ਹੀ ਗੁਰਸਿੱਖੀ ਹੈ। ਭਾਵੇਂ ਇਸ ਪੰਧ ਦੇ ਪੰਧਾਊਆਂ ਦੀ ਸੰਖਿਆ ਕੋਈ ਬਹੁਤੀ ਨਹੀਂ ਹੁੰਦੀ। ਗੁਰਸਿਖ, ਮੋਹ, ਮਾਇਆ, ਹਉਮੈ ਆਦਿ ਦੇ ਜੰਜਾਲ ਕੱਟ ਚੁੱਕਾ ਹੁੰਦਾ ਹੈ। ਉਸ ਦੇ ਜੀਵਨ ਦਾ ਮਕਸਦ, ਗੁਰ ਉਪਦੇਸ ਨੂੰ ਆਪ ਕਮਾਉਣਾ ਅਤੇ ਬਾਕੀ ਸੰਗਤ ਨੂੰ ਇਸ ਦਾ ਪੱਲਾ ਘੁੱਟ ਕੇ ਪਕੜਨ ਲਈ ਤਿਆਰ ਕਰਨਾ ਹੁੰਦਾ ਹੈ। ਉਹਨਾਂ ਦੀ ਆਪਣੀ ਕਰਨੀ ਦਾ ਦੂਜੀ ਸੰਗਤ 'ਤੇ ਚੰਗਾ ਅਸਰ ਪੈਂਦਾ ਹੈ। ਬਾਕੀ ਸਿੱਖ ਉਸ ਦੇ ਆਗੂ ਰੋਲ ਤੋਂ ਪ੍ਰਭਾਵਿਤ ਹੁੰਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਨਾਮਧਾਰੀ ਪੰਥ ਦੀ ਅਗੁਆਈ ਲਈ ਥਾਪੇ ਗਏ ਬਾਈ ਸੂਬਿਆਂ ਵਿਚੋਂ, ਸੂਬਾ ਜੋਤਾ ਸਿੰਘ ਜੀ ਢਪਈ ਵੀ, ਅਜੇਹੇ ਉੱਚ-ਦੁਮਾਲੜੇ ਸਿੰਘਾਂ ਵਿਚੋਂ ਸਨ, ਜਿਹਨਾਂ ਦੀਆਂ ਉੱਚੀਆਂ ਸੁੱਚੀਆਂ ਰਹੁਰੀਤਾਂ ਤੋਂ, ਭਾਈਚਾਰਾ ਚੰਗੀ ਸੇਧ ਵੀ ਪ੍ਰਾਪਤ ਕਰਦਾ ਸੀ ਅਤੇ ਸਤਿਗੁਰੂ ਦੇ ਦ੍ਰਿਸ਼ਟਾਏ ਮਾਰਗ ਤੇ ਅਡੋਲਤਾ ਨਾਲ ਅੱਗੇ ਵਧਣ ਦੀ ਹਿੰਮਤ ਵੀ ਜੁਟਾਉਂਦਾ ਸੀ।

ਸੂਬਾ ਜੀ ਨੂੰ, ਸੂਬਾ ਪਦਵੀ ਦੀ ਦਾਤ ਤਾਂ ਬੇਸ਼ਕ ਸਤਿਗੁਰੂ ਰਾਮ ਸਿੰਘ ਜੀ ਨੇ

*ਦੜਪ : ਅਜੋਕੇ ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ, ਨਾਰੋਵਾਲ, ਤਹਿਸੀਲ ਜ਼ਫਰਵਾਲ ਦੇ ਆਸ ਪਾਸ ਦਾ ਇਲਾਕਾ ਜਿਸ ਵਿਚ ਢਪਈ ਪਿੰਡ ਆਉਂਦਾ ਹੈ।

ਪਹਿਲੇ ਪੰਜ ਸੂਬਿਆਂ 'ਤੇ ਪਾਬੰਦੀ ਲੱਗਣ ਬਾਦ ਬਖਸ਼ੀ ਸੀ, ਜਦੋਂ ਹਜ਼ੂਰ ਨੇ ੧੭ ਹੋਰ ਸੂਬੇ ਥਾਪ ਦਿੱਤੇ ਸਨ, ਪ੍ਰੰਤੂ ਉਹਨਾਂ ਨੂੰ ਨਾਮ ਦੀ ਦਾਤ ਗੁਰੂ ਬਾਲਕ ਸਿੰਘ ਜੀ ਪਾਸੋਂ ਹਜ਼ਰੋਂ ਸਾਹਿਬ ਵਿਖੇ ਪ੍ਰਾਪਤ ਹੋਈ ਸੀ। ਇਸ ਲਈ ਆਪ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਨਾਤੇ ਗੁਰਭਾਈ ਹੋਣ ਕਾਰਨ ਉਹਨਾਂ ਦੇ ਵਿਸ਼ੇਸ਼ ਸਤਿਕਾਰ ਦੇ ਪਾਤਰ ਵੀ ਬਣਦੇ ਰਹੇ ਸਨ। ਸਤਿਗੁਰੂ ਜੀ ਨੇ ਆਪ ਨੂੰ ੧੮੬੫ ਈ. ਵਿਚ ਸੂਬਾ ਪਦਵੀ ਨਾਲ ਨਿਵਾਜਿਆ ਸੀ। ਇਸ ਤੋਂ ਪਹਿਲਾਂ ਨਾਮਧਾਰੀ ਪੰਥ ਵਿਚ ਆਪ ਤਕਰੀਬਨ ਇਸ ਦੀ ਸਥਾਪਨਾ ਤੋਂ ਤੁਰੰਤ ਬਾਦ, ਸ੍ਰੀ ਭੈਣੀ ਸਾਹਿਬ ਪੁੱਜ ਕੇ ਸ਼ਾਮਲ ਹੋ ਚੁੱਕੇ ਸਨ। ਗੁਰੂ ਬਾਲਕ ਸਿੰਘ ਜੀ ਤੋਂ ਨਾਮ ਦੀ ਦਾਤ ਪ੍ਰਾਪਤ ਕਰਨ ਬਾਦ, ਉਹਨਾਂ ਦੀ ਹਦਾਇਤ ਮੁਤਾਬਿਕ ਹੀ ਆਪ ਨੇ ਭੈਣੀ ਸਾਹਿਬ ਪਹੁੰਚ ਕੇ, ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਕੌਮ ਦੇ ਭਲੇ ਹਿਤ ਆਪਣੀਆਂ ਸੇਵਾਵਾਂ ਅਰਪਿਤ ਕਰ ਦਿੱਤੀਆਂ ਸਨ। ਆਪ ਨੂੰ ਲਹਿੰਦੇ ਪੰਜਾਬ ਦੇ ਇਕ ਵਿਸ਼ਾਲ ਭੂਖੰਡ ਵਿਚ ਗੁਰਸਿੱਖੀ ਪ੍ਰਚਾਰ ਦਾ ਕਾਰਜ ਸਉਂਪਿਆ ਗਿਆ ਜਿਸਨੂੰ ਆਪ ਨੇ ਬੜੀ ਤਨਦੇਹੀ ਨਾਲ ਨਿਭਾਇਆ। ੧੮੫੯ ਈ. ਵਿਚ ਸੰਤ ਖਾਲਸਾ ਸਾਜਣਾ ਤੋਂ ਅਗਲੇ ਵਰ੍ਹੇ ਜਦੋਂ ਸਤਿਗੁਰੂ ਰਾਮ ਸਿੰਘ ਜੀ, ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਲਈ ਜਿਹਨਾਂ ੨੫ ਸਰੀਰਾਂ ਨੂੰ ਨਾਲ ਲਿਆ ਸੀ ਉਹਨਾਂ ਵਿਚ ਬਾਬਾ ਜੋਤਾ ਸਿੰਘ ਜੀ ਵੀ ਸ਼ਾਮਲ ਸਨ। ਪਾਬੰਦੀਆਂ ਨਰਮ ਹੋਣ ਤੋਂ ਬਾਅਦ ੧੮੬੭ ਈ. ਵਿਚ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਸਮੇਂ ਭਾਵੇਂ ਇਕ ਮਾਤਰ ਗ਼ੈਰ ਹਾਜ਼ਰ ਸੂਬਾ ਜੋਤਾ ਸਿੰਘ ਲਿਖਿਆ ਹੈ, ਬੇਸ਼ਕ ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼, "ਲਾਲ ਏਹ ਰਤਨੁ"—ਭਾਗ ੩ ਸਫਾ ੨੪੦ ਤੇ ਸੂਬਾ ਜੋਤਾ ਸਿੰਘ ਹੋਰਾਂ ਦਾ ਮਾਝੇ ਅਤੇ ਦਰਪ ਦੀਆਂ ਹਜ਼ਾਰਾਂ ਸੰਗਤਾਂ ਨਾਲ ਅਨੰਦਪੁਰ ਸਾਹਿਬ ਦੇ ੧੮੭੦ ਈ. ਵਾਲੇ ਦੂਜੇ ਹੋਲੇ 'ਤੇ ਜਾਣ ਦਾ ਜ਼ਿਕਰ ਹੈ। ਪ੍ਰੰਤੂ ਅੰਗਰੇਜ਼ ਅਧਿਕਾਰੀਆਂ ਦੀ ਬਾਈ ਸੂਬਿਆਂ ਵਾਲੀ ਲਿਸਟ ਵਿਚ ਸੀਰੀਅਲ ਨੰ. ੧੨ ਤੇ ਆਪ ਦਾ ਨਾਮ ਦਰਜ ਹੈ।[1] ੧੮੬੭ ਈ. ਦੀ ਅੰਮ੍ਰਿਤਸਰ ਦੀ ਦੀਵਾਲੀ ਸਮੇਂ ਵੀ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਜਿਉਂ ਵੱਡੀ ਗਿਣਤੀ ਵਿਚ ਨਾਮਧਾਰੀ ਸੰਗਤਾਂ ਸਤਿਗੁਰੂ ਰਾਮ ਸਿੰਘ ਦੀ ਹਜ਼ੂਰੀ ਵਿਚ ਗੁਰਧਾਮਾਂ ਦੇ ਦਰਸ਼ਨ ਕੀਤੇ ਅਤੇ ਆਪਣੇ ਟਿਕਾਣਿਆਂ 'ਤੇ ਭਾਰੀ ਦੀਵਾਨ ਸਜਾ ਕੇ ਪੰਥ ਦੇ ਵਾਧੇ ਦੀਆਂ ਯੋਜਨਾਵਾਂ ਉਲੀਕੀਆਂ। ਇਸ ਦੀਪਾਵਲੀ ਪੁਰਬ 'ਤੇ ਹਾਜ਼ਰ ਹੋਣ ਵਾਲੇ ੨੨ ਕੂਕੇ ਸੂਬਿਆਂ ਦੀ ਲਿਸਟ ਵਿਚ ਜੋਤਾ ਸਿੰਘ ਹੋਰਾਂ ਦਾ ਨਾਮ ੧੪ ਨੰਬਰ 'ਤੇ ਦਰਜ ਹੈ। ਉਹਨਾਂ ਦਾ ਪਿਤਾ ਰਤਨ ਸਿੰਘ, ਜਾਤੀ ਕੁਮਹਾਰ, ਪਿੰਡ ਢਪਈ, ਜ਼ਿਲ੍ਹਾ ਸਿਆਲਕੋਟ, ਉਮਰ ੩੫ ਵਰ੍ਹੇ ਅਤੇ ਪ੍ਰਚਾਰ ਖੇਤਰ ਵਿਚ ਸਿਆਲਕੋਟ ਅਤੇ ਲਹੌਰ ਜ਼ਿਲ੍ਹੇ ਲਿਖੇ ਮਿਲਦੇ ਹਨ।[2] ਪ੍ਰਸਿੱਧ ਨਾਮਧਾਰੀ ਲੇਖਕ ਅਤੇ ਕਵੀ ਸੰਤ ਆਤਮਾ ਸਿੰਘ ਸਨਖਤਰਾ ਦੇ ਮੁਤਾਬਿਕ ਉਹਨਾਂ ਦੀ ਮਾਤਾ ਦਾ ਨਾਮ ਆਸ ਕੌਰ ਅਤੇ ਜਨਮ ਵਰ੍ਹਾ ੧੮੭੯ ਬਿਕ੍ਰਮੀ ਮੁਤਾਬਿਕ ੧੮੨੨ ਈ. ਸੀ।[3] ਜਦੋਂਕਿ ਸਰਕਾਰੀ ਰੀਕਾਰਡ ਮੁਤਾਬਿਕ ਜਨਮ ਸੰਨ ੧੮੩੨ ਈ. ਬਣਦਾ ਹੈ। ਹੁਸ਼ਿਆਰਪੁਰ ਦੇ ਕਾਰਜਕਾਰੀ ਪੁਲਿਸ ਕਪਤਾਨ ਕੂਨਰ ਦੀ ਕੂਕਾ ਮੁਖੀਆਂ ਵਾਲੀ ੨੨ ਨਵੰਬਰ ੧੮੭੧ ਦੀ ਲਿਸਟ ਵਿਚ ਜੋਤਾ ਸਿੰਘ ਦਾ

ਨਾਮ ੨੨ ਨੰਬਰ 'ਤੇ ਹੈ ਜਦੋਂ ਕਿ ਸੂਬਾ ਬ੍ਰਹਮਾ ਸਿੰਘ ਦਾ ੨੧ ਨੰਬਰ 'ਤੇ ਅਤੇ ਦੋਹਾਂ ਬਾਰੇ ਲਿਖਿਆ ਹੈ "ਰਹਿਣ ਦਾ ਪੱਕਾ ਟਿਕਾਣਾ ਕੋਈ ਨਹੀਂ। ਤੁਰ ਫਿਰ ਕੇ ਪ੍ਰਚਾਰ ਕਰਦੇ ਹਨ।"[4] ਸੂਬਾ ਬ੍ਰਹਮਾ ਸਿੰਘ ਜੀ ਦੇ ਜੀਵਨ ਵਿਚ ਰਾਜਸੀ ਤੱਤ ਭਾਰੂ ਸੀ ਅਤੇ ਸਤਿਗੁਰਾਂ ਤੋਂ ਵਰੋਸਾਏ ਪਹਿਲੇ ਢਾਈ ਸਿੱਖਾਂ ਵਿਚੋਂ ਅੱਧੇ, ਬਾਬਾ ਜਮੀਅਤ ਸਿੰਘ ਗਿੱਲ ਦੀ ਸੰਗਤ ਲੰਮੇ ਸਮੇਂ ਤੋਂ ਇਕੋ ਦੜਪ ਖਿੱਤੇ ਦੇ ਹੋਣ ਕਾਰਨ, ਸੂਬਾ ਜੋਤਾ ਸਿੰਘ ਹੋਰਾਂ ਦੇ ਜੀਵਨ 'ਤੇ ਅਧਿਆਤਮਿਕਤਾ ਦੀ ਗਹਿਰੀ ਛਾਪ ਸੀ।

ਇਸ ਜੋੜੀ ਦੇ ਹੋਰ ਮਹੱਤਵਪੂਰਨ ਕਾਰਨਾਮਿਆਂ ਦਾ ਵੇਰਵਾ ਵੀ ੧੮੬੭ ਈ. ਦੇ ਕੂਕਾ ਕਾਗਜ਼ਾਤ ਵਿਚੋਂ ਮਿਲਦਾ ਹੈ। ਅੰਮ੍ਰਿਤਸਰ ਜ਼ਿਲ੍ਹੇ ਦੀ ਤਹਿਸੀਲ ਅਜਨਾਲਾ ਦੇ ਪਿੰਡ ਕੱਕੜ ਨੂੰ ਕੂਕਿਆਂ ਦੁਆਰਾ 'ਜ਼ਿਲ੍ਹਾ' ਅਤੇ ਫੱਤੇਵਾਲ ਨੂੰ 'ਥਾਣਾ' ਘੋਸ਼ਿਤ ਕਰਨ ਦਾ ਜ਼ਿਕਰ ਮਿਲਦਾ ਹੈ। ਸਮਾਨੰਤਰ ਸਰਕਾਰ ਵੱਲ ਕਦਮ ਪੁੱਟਿਆ ਜਾ ਰਿਹਾ ਹੈ। ਇਸੇ ਜ਼ਿਲ੍ਹੇ ਵਿਚ ਹਿੰਦੂ ਮੁਸਲਮਾਨਾਂ ਦੀਆਂ ਸਮਾਧਾਂ ਕਬਰਾਂ ਅਤੇ ਮਨਾਉਤਾਂ ਦੀਆਂ ਹੋਰ ਪੁਰਾਣੀਆਂ ਥਾਂਵਾਂ ਨੂੰ ਨਾਮਧਾਰੀਆਂ ਦੁਆਰਾ ਢਾਏ ਜਾਣ ਦਾ ਵੀ ਉੱਲੇਖ ਸਰਕਾਰੀ ਰੀਕਾਰਡ ਵਿਚ ਹੈ। ਇਸ ਸਭ ਕਾਸੇ ਨੂੰ ੧੮੬੭ ਈ. ਵਿਚ ਜ਼ਿਲ੍ਹਾ ਅੰਮ੍ਰਿਤਸਰ ਦੇ ਵੱਖ-ਵੱਖ ਪਿੰਡਾਂ ਵਿਚ ਹੋਏ ਕੂਕਾ ਇਕੱਠਾਂ ਨੂੰ ਜਿਹਨਾਂ ਨੂੰ ਸੂਬਾ ਬ੍ਰਹਮਾ ਸਿੰਘ ਅਤੇ ਸੂਬਾ ਜੋਤਾ ਸਿੰਘ ਹੋਰਾਂ ਨੇ ਸੰਬੋਧਿਤ ਕੀਤਾ ਨਾਲ ਜੋੜ ਕੇ ਵੇਖਿਆ ਜਾ ਰਿਹਾ ਹੈ। ਇਸੇ ਲਈ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਵਿਸ਼ੇਸ਼ ਮਨਜ਼ੂਰੀ ਪ੍ਰਾਪਤ ਕੀਤੇ ਬਿਨਾਂ, ਅਜੇਹੇ ਇਕੱਠਾਂ 'ਤੇ ਰੋਕ ਲਾ ਦਿੱਤੀ ਸੀ।[5] ਕੱਕੜ ਪਿੰਡ ਦੇ ਕੁਝ ਕੂਕਿਆਂ ਨੇ ਮਕਬਰੇ ਅਤੇ ਹੋਰ ਧਾਰਮਿਕ ਅਸਥਾਨਾਂ ਨੂੰ ਹੀ ਨੁਕਸਾਨ ਨਹੀਂ ਪੁਚਾਇਆ, ਸਗੋਂ ਵਧਾਵਾ ਸਿੰਘ ਅਤੇ ਭੂਪ ਸਿੰਘ ਨਾਮ ਦੇ ਦੋ ਕੂਕਿਆਂ ਨੇ ਆਪਣੇ ਵਡੇਰਿਆਂ ਦੀਆਂ ਸਮਾਧਾਂ ਨੂੰ ਵੀ ਦੋ ਵੇਰ ਢਾਹ ਦਿੱਤਾ। ਜਿਸ ਦਾ ਉਹਨਾਂ ਦੇ ਦੂਜੇ ਕੋੜਮੇ ਨੇ ਬੁਰਾ ਹੀ ਮਨਾਇਆ। ਕੱਕੜ ਪਿੰਡ ਦੇ ਕੂਕਿਆਂ ਦੇ ਖਿਲਾਫ ਇਹ ਸ਼ਿਕਾਇਤ ਵੀ ਦਰਜ ਹੋਈ ਕਿ ਉਹਨਾਂ ਨੇ ਤਮਾਕੂ ਦੀ ਖਲੋਤੀ ਫਸਲ ਨੂੰ ਵੀ ਨੁਕਸਾਨ ਪਹੁੰਚਾਇਆ ਹੈ।[6] ਸ਼ਾਇਦ ਕੂਕਿਆਂ ਦੇ ਅਵਚੇਤਨ ਵਿਚ ਬੈਠੀ ਇਹੋ ਘਟਨਾ, ੧੯੩੦ ਈ. ਦੇ ਲਾਗੇ ਚਾਗੇ ਅਕਾਲ ਬੁੰਗਾ, ਸ੍ਰੀ ਭੈਣੀ ਸਾਹਿਬ ਦੇ ਆਸ ਪਾਸ ਖੇਤਾਂ ਵਿਚ ਬੀਜੀ ਹੋਈ ਤਮਾਕੂ ਦੀ ਫਸਲ, ਤਦੋਂਕੇ ਡੇਰਾ ਮੁੱਖ ਪ੍ਰਬੰਧਕ, ਜਥੇਦਾਰ ਗੁਰਮੁਖ ਸਿੰਘ ਝੱਬਰ ਦੁਆਰਾ ਨਸ਼ਟ ਕੀਤੀ ਜਾਣੀ ਇਕ ਕਾਰਨ ਬਣੀ ਹੋਵੇ।

ਪੰਜਾਬ ਸਰਕਾਰ ਦੀਆਂ ੧੮੬੩ ਤੋਂ ੬੬ ਤੱਕ ਦੀਆਂ ੪ ਸਾਲਾਂ ਰੀਪੋਰਟਾਂ ਦਾ ਇਕ ਖਾਕਾ ਇੰਸਪੈਕਟਰ ਜਨਰਲ ਪੁਲੀਸ, ਪੰਜਾਬ ਨੇ ੧੯ ਜਨਵਰੀ ੧੮੬੭ ਈ. ਨੂੰ ਲਾਹੌਰ ਤੋਂ ਜਾਰੀ ਕੀਤਾ। ਇਸ ਵਿਚ ਦੱਸਿਆ ਗਿਆ ਕਿ ਨੈਤਿਕ ਕਦਰਾਂ ਕੀਮਤਾਂ ਦਾ ਸਖ਼ਤੀ ਨਾਲ ਪਾਲਣ ਕਰਨਾ, ਕੂਕਾ ਅਸੂਲਾਂ ਦਾ ਹੋਰਨਾਂ ਤੋਂ ਇਕ ਨਿਖੇੜਵਾਂ ਤੱਤ ਹੈ। ਗੁਜਰਾਂਵਾਲੇ ਦਾ ਪੁਲਿਸ ਕਪਤਾਨ, ਕੈਪਟਨ ਵਾਲ ਲਿਖਦਾ ਹੈ ਕਿ ਕੂਕਾ ਭਾਈਚਾਰੇ ਦੀ ਪਹਿਚਾਨ ਦਾ ਇਕ ਲੁਕਵਾਂ ਚਿੰਨ੍ਹ ਇਹ ਵੀ ਹੈ ਕਿ ਜਦੋਂ ਕੋਈ ਉਹਨਾਂ ਨੂੰ "ਸਤਿ ਸ੍ਰੀ ਅਕਾਲ" ਬੁਲਾਉਂਦਾ ਹੈ ਤਾਂ ਉਹ ਜੁਆਬ ਵਿਚ "ਸਤਿ ਅਕਾਲ ਪੁਰਖ" ਕਹਿ

ਸਕਦੇ ਹਨ ਜਾਂ ਨਹੀਂ। ਇਸੇ ਰੀਪੋਰਟ ਵਿਚ ਸੰਗਤ ਦੇ ਨਾਮ ਭੈਣੀ ਸਾਹਿਬ ਤੋਂ ਜਾਰੀ ਰਹਿਤਨਾਮੇ ਦਾ ਅੰਗਰੇਜ਼ੀ ਅਨੁਵਾਦ ਵੀ ਸ਼ਾਮਲ ਹੈ। ਕੂਕੇ ਦੂਜਿਆਂ ਦੇ ਹੱਥਾਂ ਦਾ ਪਕਾਇਆ ਪਰਸ਼ਾਦਾ ਨਹੀਂ ਛੱਕਦੇ। ਫੀਰੋਜ਼ਪੁਰ ਵਿਚ ਬੰਦ ਕੂਕਿਆਂ ਨੇ ਜੇਲ੍ਹ ਸਟਾਫ ਦਾ ਬਣਿਆ ਭੋਜਨ ਛਕਣ ਤੋਂ ਨਾਂਹ ਕਰ ਦਿੱਤੀ ਹੈ। ਲੁਧਿਆਣਾ ਜ਼ਿਲ੍ਹੇ ਦੇ ਕੁਝ ਰਵਿਦਾਸੀਏ ਸਿੱਖ ਜਿਹਨਾਂ ਦੇ ਵਡੇਰੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਨਗਾਰਚੀ ਸਨ, ਉਹ ਹੁਣ ਕੂਕਿਆਂ ਵਿਚ ਸ਼ਾਮਲ ਹੋ ਕੇ ਫਿਰ ਨਗਾਰੇ ਵਜਾਉਣਾ ਚਾਹੁੰਦੇ ਹਨ। ਕਿਉਂਕਿ ਅੰਗਰੇਜ਼ੀ ਸਰਕਾਰ ਨੇ ਤਲਵਾਰ 'ਤੇ ਪਾਬੰਦੀ ਲਾਈ ਸੀ ਇਸ ਲਈ ਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਉਹਨਾਂ ਦੇ ਸਿੰਘ ਸਫਾਜੰਗ ਰੱਖਣ, ਜਿਹੜਾ ਕੁਹਾੜੀ ਨਾਲ ਮਿਲਦਾ ਜੁਲਦਾ ਹਥਿਆਰ ਹੈ। ਕੂਕੇ ਕਿਸੇ ਵੀ ਗੜਬੜ ਲਈ ਤਿਆਰ ਹਨ ਤੇ ਉਹ ਗੁਰੂ ਰਾਮ ਸਿੰਘ ਦੇ ਹੁਕਮ ਦੀ ਉਡੀਕ ਵਿਚ ਹਨ। ਕੈਪਟਨ ਦੂਲੋਚ ਸਿਆਲਕੋਟ ਜ਼ਿਲ੍ਹੇ ਵਿਚ ਗੁਰੂ ਰਾਮ ਸਿੰਘ ਦੁਆਰਾ ੮੦,੦੦੦ ਮਾਲਾ ਵੰਡਣ ਦਾ ਜ਼ਿਕਰ ਕਰਦਾ ਹੈ।[7] ਇਹਨਾਂ ਰੀਪੋਰਟਾਂ ਤੋਂ ਸੂਬਾ ਜੋਤਾ ਸਿੰਘ ਦਪਈ ਦੇ ਗ੍ਰਹਿ ਜ਼ਿਲ੍ਹੇ ਵਿਚ ਤੇਜ਼ੀ ਨਾਲ ਫੈਲ ਰਹੇ ਨਾਮਧਾਰੀ ਪੰਥ ਦੇ ਪ੍ਰਭਾਵ ਖੇਤਰ ਦਾ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ।

ਨਾਮਧਾਰੀ ਲੇਖਕ ਆਤਮਾ ਸਿੰਘ ਸਨਖਤਰਾ ਜੋ ਸਿਆਲਕੋਟ ਜ਼ਿਲ੍ਹੇ ਨਾਲ ਹੀ ਸੰਬੰਧਿਤ ਸੀ ਅਤੇ ਸੂਬਾ ਜੋਤਾ ਸਿੰਘ ਹੋਰਾਂ ਦੀ ਪੋਤਰੀ ਨਾਲ ਵਿਆਹਿਆ ਸੀ, ਉਸਨੂੰ ਆਪਣੇ ਪਰਿਵਾਰਿਕ ਸਰੋਤਾਂ ਤੋਂ ਸੂਬਾ ਜੀ ਬਾਰੇ ਕਾਫੀ ਜਾਣਕਾਰੀ ਉਪਲਬਧ ਸੀ। ਉਹਨਾਂ ਦੀਆਂ ਲਿਖਤਾਂ ਵਿਚ ਸੂਬਾ ਜੋਤਾ ਸਿੰਘ ਹੋਰਾਂ ਦਾ ਨਾਮਧਾਰੀ ਬਣਨਾ, ਪਹਿਲਾਂ ਗੁਰੂ ਬਾਲਕ ਸਿੰਘ ਜੀ ਤੋਂ ਨਾਮਦਾਨ ਲੈਣਾ ਅਤੇ ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ਲੜ ਲੱਗਣ ਦਾ ਰੋਚਕ ਵਰਣਨ ਹੈ। ਗੁਰੂ ਬਾਲਕ ਸਿੰਘ ਜੀ, ਇੰਦਰ ਸਿੰਘ ਚੱਕਰਵਰਤੀ ਹੋਰਾਂ ਦੇ ਲਿਖਣ ਮੁਤਾਬਿਕ ਆਪਣੇ ਪਾਸ ਆਉਣ ਵਾਲੇ ਗੁਰਸਿੱਖਾਂ ਨੂੰ ਇਹਨਾਂ ਹੁਕਮਾਂ ਦੀ ਸਖ਼ਤੀ ਨਾਲ ਪਾਲਣਾ ਕਰਨ ਦੀ ਤਾੜਨਾ ਕਰਦੇ ਸਨ—

"(੧) ਝੂਠ ਨਹੀਂ ਬੋਲਣਾ, (੨) ਚੋਰੀ ਯਾਰੀ ਨਹੀਂ ਕਰਨੀ, (੩) ਧਰਮ ਦੀ ਕਿਰਤ ਕਰਨੀ, (੪) ਵੰਡ ਛਕਣਾ, (੫) ਅੰਮ੍ਰਿਤ ਵੇਲੇ ਸਣੇ ਕੇਸੀ ਇਸ਼ਨਾਨ ਕਰਕੇ ਰਸਨਾ ਹਿਲਾਕੇ ਨਾਮ ਜਪਣਾ। (੬) ਫਿਰ ਜਪੁਜੀ ਸਾਹਿਬ ਆਦਿਕ ਦਿਨ ਚੜ੍ਹੇ ਬਾਣੀਆਂ ਦਾ ਪਾਠ ਕਰਨਾ, (੭) ਇਕ ਦੂਸਰੇ ਸਿੱਖ ਨੂੰ ਮਿਲਣ ਸਮੇਂ ਬੜੇ ਪ੍ਰੇਮ ਨਾਲ ਇਕ ਦੂਜੇ ਦੇ ਚਰਨੀਂ ਹੱਥ ਲਾ ਕੇ ਸਤਿ ਸ੍ਰੀ ਅਕਾਲ ਆਖਣਾ। (੮) ਜਿਸ ਨੇ ਗੁਰਮੰਤਰ ਧਾਰਨ ਨਾ ਕੀਤਾ ਹੋਵੇ, ਉਸਦੇ ਹੱਥ ਜਾਂ ਘਰ ਦਾ ਅੰਨ ਜਲ ਨਹੀਂ ਛਕਣਾ, (੯) ਜਿਹੜਾ ਕੋਈ ਆਦਮੀ ਬਿਨਾਂ ਇਸ਼ਨਾਨ ਕਰਨ ਦੇ ਆਸਾ ਦੀ ਵਾਰ ਦਾ ਕੀਰਤਨ ਕਰੇਗਾ ਜਾਂ ਸੁਣੇਗਾ ਉਸਨੂੰ ਪੁੰਨ ਦੇ ਥਾਂ ਪਾਪ ਲੱਗੇਗਾ ਆਦਿਕ।

..."ਹਜ਼ੂਰੋਂ ਵਿਚ ਦਰਸ਼ਨ ਅਭਿਲਾਖੀਆਂ ਦਾ ਭਾਵੇਂ ਪ੍ਰਵਾਹ ਚੱਲ ਪਿਆ ਪਰ ਗੁਰੂ ਜੀ ਕਿਸੇ ਦੀ ਪੂਜਾ ਗ੍ਰਹਿਣ ਨਾ ਕਰਦੇ, ਸਗੋਂ ਹੁਕਮ ਦਿੰਦੇ ਕਿ ਇਨ੍ਹਾਂ ਪੈਸਿਆਂ ਦੀ ਰਸਦ ਲੈ ਕੇ ਆਪਣਾ ਲੰਗਰ ਆਪ ਬਣਾਉ ਤੇ ਛਕੋ ਛਕਾਉ। ਇਸ ਤਰ੍ਹਾਂ ਕਾਫੀ ਚਿਰ

ਇਹ ਸਿਸਟਮ ਚਲਦਾ ਰਿਹਾ, ਪਰ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੂਜੀ ਵਾਰੀ, ਹਜ਼ਰੋ ਸ੍ਰੀ ਗੁਰੂ ਜੀ ਦੇ ਦਰਸ਼ਨਾਂ ਨੂੰ ਗਏ ਤਾਂ ਰਸਤੇ ਵਿਚ... ਇਕ ਭਗਵੇ ਸਾਧੂਆਂ ਦਾ ਜਥਾ ਹਜ਼ਰੋ ਤੋਂ ਗੁਰੂ ਜੀ ਦੇ ਦਰਸ਼ਨ ਕਰਕੇ ਵਾਪਸ ਪੰਜਾਬ ਨੂੰ ਆ ਰਿਹਾ... ਮਿਲਿਆ। ਸ੍ਰੀ ਸਤਿਗੁਰੂ (ਰਾਮ ਸਿੰਘ) ਜੀ ਨੇ ਸਾਧਾਂ ਨੂੰ ਜਦ ਆਪਣੀ ਤੇ ਹਜ਼ਰੋ ਦੀ ਸੁਖ ਸਾਂਦ ਪੁੱਛੀ ਤਾਂ ਸਾਧਾਂ ਦੱਸਿਆ ਕਿ ਹੋਰ ਤਾਂ ਸਭ ਕੁਝ ਠੀਕ ਹੈ, ਪਰ ਆਹ ਵੇਖੋ ਸਾਡੇ ਹੱਥਾਂ ਦੀ ਹਾਲਤ।

"ਗੁਰੂ ਜੀ ਦਾ ਹੁਕਮ ਸੀ ਕਿ ਹੱਥਾਂ ਨਾਲ ਕਿਰਤ ਕਰਕੇ, ਰਸਦ ਮੁੱਲ ਲੈ ਕੇ ਲੰਗਰ ਤਿਆਰ ਕਰਕੇ ਛਕੋ। ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਸਾਡੇ ਹੱਥਾਂ ਨੂੰ ਚੰਡੀਆਂ ਪੈ ਗਈਆਂ ਹਨ। ਸ੍ਰੀ ਸਤਿਗੁਰੂ ਜੀ ਨੇ ਸਾਧਾਂ ਨੂੰ ਵਾਪਸ ਹਜ਼ਰੋ ਜਾਣ ਵਾਸਤੇ ਰਜ਼ਾਮੰਦ ਕਰ ਲਿਆ। ਜਦ ਹਜ਼ਰੋ ਸ੍ਰੀ ਗੁਰੂ ਜੀ ਦੇ ਜਾ ਦਰਸ਼ਨ ਕੀਤੇ ਸਾਧ ਸੰਗਤ ਵੀ ਕਾਫੀ ਸੀ... ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ ਕਿ ਆਪਨੇ ਆਏ ਦਰਸ਼ਨ ਅਭਿਲਾਖੀਆਂ ਵਾਸਤੇ ਹੱਥਾਂ ਨਾਲ ਮਿਹਨਤ ਕਰਕੇ ਉਨ੍ਹਾਂ ਪੈਸਿਆਂ ਨਾਲ ਲੰਗਰ ਬਣਾ ਕੇ ਛਕਣ ਦਾ ਜੋ ਹੁਕਮ ਦੇ ਰੱਖਿਆ ਹੈ, ਜਿਸ ਕਰਕੇ ਇਹ ਸਾਧ ਵੇਖੋ ਜਿਨ੍ਹਾਂ ਦੇ ਹੱਥਾਂ ਨੂੰ ਵਾਣ ਵੱਟਦਿਆਂ, ਰੋੜੀ ਕੁੱਟਦਿਆਂ ਹੱਥਾਂ ਨੂੰ ਚੰਡੀਆਂ ਪਈਆਂ ਹੋਈਆਂ ਹਨ। ਸੱਚੇ ਪਾਤਸ਼ਾਹ ਆਪ ਨੇ ਮੈਨੂੰ ਜੋ ਬਖਸ਼ਿਸ਼ ਕੀਤੀ ਹੈ, ਉਸ ਦੀ ਵਰਤੋਂ ਮੈਂ ਘਰ ਘਰ ਗੁਰੂ ਕਾ ਅਤੁੱਟ ਲੰਗਰ ਲਾ ਕੇ, ਬਿਨਾਂ ਵਿਤਕਰੇ ਵਰਤਾ ਕੇ ਕਰਨਾ ਚਾਂਹੁੰਦਾ ਹਾਂ ?

"ਸ੍ਰੀ ਗੁਰੂ ਬਾਲਕ ਸਿੰਘ ਜੀ ਨੇ... ਬਚਨ ਸੁਣ ਕੇ ਫੁਰਮਾਇਆ, "ਠਾਕੁਰ ਜੀ ਮੈਨੂੰ ਗੁਰੂ ਸਾਹਿਬਾਂ ਦਾ ਏਵੇਂ ਹੀ ਹੁਕਮ ਸੀ, ਜਿਵੇਂ ਮੈਂ ਕਰਦਾ ਰਿਹਾ ਹਾਂ, ਪਰ ਆਪ ਇਸ ਤਖ਼ਤ ਉੱਤੇ ਬੈਠ ਕੇ ਜਿਵੇਂ ਰਜ਼ਾ ਹੋਵੇ ਤਿਵੇਂ ਮਰਯਾਦਾ ਚਲਾ ਲਵੋ। ਆਪ ਜੀ ਨੂੰ ਹੁਣ ਪੂਰਨ ਅਧਿਕਾਰ ਹੈ।" ਬੱਸ ਫਿਰ ਕੀ ਸੀ, ਹਜ਼ਰੋ ਵਿਚ ਸਤਿਗੁਰੂ ਰਾਮ ਸਿੰਘ ਦੇ ਲੰਗਰਾਂ ਦਾ ਘਰ ਘਰ ਵਿਚ ਪ੍ਰਵਾਹ ਚਲ ਪਿਆ। ਸੂਬਾ ਬਾਬਾ ਜੋਤ ਸਿੰਘ ਜੀ ਢਪਈ ਵਾਲੇ ਮੇਰੇ ਪੂਜਯ ਪਿਤਾ ਮਹੰਤ ਬੇਲਾ ਸਿੰਘ ਜੀ ਨੂੰ ਦੱਸਿਆ ਕਿ ਮੈਂ ਉਸ ਦੌਰੇ ਸਮੇਂ ਸਤਿਗੁਰੂ ਜੀ ਦੇ ਨਾਲ ਸੀ; ਜਦੋਂ ਹਜਰੋ ਵਿਚ ਜਾ ਕੇ ਲੰਗਰ ਦਾ ਇਹ ਪ੍ਰਵਾਹ ਚਲਾਇਆ ਹੈ।"[8]

ਇਹੋ ਉਹ ਸਮਾਂ ਸੀ, ਜਦੋਂ ਦਰਸ਼ਨ ਅਭਿਲਾਖੀਆਂ ਦੀ, ਨਿੱਤ ਵਧਦੀ ਸੰਖਿਆ ਤੋਂ ਭੈ ਭੀਤ ਹੋ ਕੇ, ਅੰਗਰੇਜ਼ ਸਰਕਾਰ ਨੇ ਹਜ਼ਰੋ ਸਾਹਿਬ ਨੂੰ ਪੰਜਾਬ ਵੱਲੋਂ ਜਾਣ ਵਾਲੇ ਸਾਰੇ ਰਸਤਿਆਂ ਦੀ ਨਾਕੇਬੰਦੀ ਕਰਕੇ ਪੁਲਿਸ ਦੀਆਂ ਚੌਕੀਆਂ ਬੈਠਾ ਦਿੱਤੀਆਂ ਸਨ। ੬ ਦਿਸੰਬਰ ੧੮੬੨ ਈ. ਵਿਚ ਗੁਰੂ ਬਾਲਕ ਸਿੰਘ ਜੀ ਜੋਤੀ ਜੋਤਿ ਸਮਾ ਗਏ ਸਨ। ਇਸ ਤੋਂ ਪਹਿਲਾਂ ਆਪ ਨੇ ਅੰਤ ਸਮਾਂ ਨੇੜੇ ਆਇਆ ਜਾਣ, ਸਤਿਗੁਰੂ ਰਾਮ ਸਿੰਘ ਜੀ ਨੂੰ ਹਜ਼ਰੋ ਸਾਹਿਬ ਆਉਣ ਦੀ ਬੇਨਤੀ ਲਿਖ ਭੇਜੀ ਸੀ। ਸਤਿਗੁਰੂ ਜੀ ਵਜ਼ੀਰਾਬਾਦ ਦੇ ਪੱਤਣ ਤੋਂ ਬੇੜੀ ਵਿਚ ਝਨਾਂ ਲੰਘ ਰਹੇ ਸਨ ਕਿ ਦੂਜੇ ਪਾਸਿਉਂ ਗੁਰੂ ਬਾਲਕ ਸਿੰਘ ਜੀ ਦੇ ਫੁੱਲਾਂ ਵਾਲੀ ਪੋਟਲੀ ਲੈ ਕੇ ਹਜ਼ਰੋ ਸਾਹਿਬ ਦੀ ਸੰਗਤ ਬੇੜੀ ਵਿਚ ਆ ਰਹੀ ਸੀ। ਸੋ ਸਤਿਗੁਰੂ ਜੀ ਉਸ ਸੰਗਤ ਦੇ ਨਾਲ ਹੀ ਮੁੜ ਆਏ। 'ਗਿੱਲ' ਜ਼ਿਲ੍ਹਾ ਸਿਆਲਕੋਟ

ਵਿਚ ਦੋਹਾਂ ਸੰਗਤਾਂ ਨੇ ਸਾਂਝਾ ਪੜਾਉ ਕੀਤਾ। ਇਥੇ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਹਜ਼ਰੋ ਸਾਹਿਬ ਦੀ ਸੰਗਤ ਨੇ ਬਾਬਾ ਜਮੀਅਤ ਸਿੰਘ ਗਿੱਲ ਦੇ ਹੱਥੀਂ, ਉਹ ਦਸਤਾਰ ਬਧਵਾਈ ਤੇ ਕੁਝ ਮਾਇਆ ਭੇਟ ਕੀਤੀ ਜੋ ਗੁਰੂ ਬਾਲਕ ਸਿੰਘ ਹੁਕਮ ਕਰ ਗਏ ਸਨ। ਗੁਰੂ ਬਾਲਕ ਸਿੰਘ ਜੀ ਦੇ ਫੁੱਲ ਰੱਖਣ ਵਾਲੇ ਸਥਾਨ 'ਤੇ ਇਕ ਦੇਹੁਰਾ ਤੇ ਦਸਤਾਰਬੰਦੀ ਵਾਲੀ ਜਗ੍ਹਾ 'ਤੇ ਇਕ ਬਾਰਾਂਦਰੀ ਬਣੀ ਜਿਸ ਕਾਰਨ ਗਿੱਲ ਨਗਰ ਵਿਸ਼ਵ ਵਖਿਆਤ ਹੋ ਗਿਆ ਅਤੇ ਦੜਪ ਦੀਆਂ ਨਾਮਧਾਰੀ ਸੰਗਤਾਂ ਦਾ ੧੯੪੭ ਈ. ਤੱਕ ਪ੍ਰਮੁੱਖ ਕੇਂਦਰ ਬਣਿਆ ਰਿਹਾ, ਜਿੱਥੇ ਹਰ ਵਰ੍ਹੇ ਮਾਘੀ ਦਾ ਮੇਲਾ ਵੱਡੀ ਰੌਣਕ ਵਾਲਾ ਹੁੰਦਾ ਸੀ। ਇਸੇ ਅਸਥਾਨ 'ਤੇ ਸਤਿਗੁਰੂ ਹਰੀ ਸਿੰਘ, ਸਤਿਗੁਰੂ ਪਰਤਾਪ ਸਿੰਘ ਜੀ ਵੀ ਦਰਸ਼ਨ ਦਿਆ ਕਰਦੇ ਸਨ। ਇਸ ਤਰ੍ਹਾਂ ਨਾਮਧਾਰੀ ਸੰਗਤਾਂ ਦੇ ਇਸ ਇਕ ਪ੍ਰਮੁੱਖ ਕੇਂਦਰ ਵਾਲੇ ਖਿੱਤੇ ਵਿਚ ਨਿਵਾਸ ਰੱਖਣ ਵਾਲੇ ਸੂਬਾ ਜੋਤਾ ਸਿੰਘ ਜੀ ਨੇ ਆਯੂ ਪ੍ਰਯੰਤ ਦੜਪ ਦੀ ਸਿੱਖੀ ਨੂੰ ਤਾਂ ਹਰਾ ਭਰਾ ਰੱਖਣ ਵਿਚ ਯੋਗਦਾਨ ਪਾਇਆ ਹੀ, ਸਮੇਂ ਸਮੇਂ ਉਹ ਮਾਝੇ ਦੇ ਜ਼ਿਲ੍ਹਿਆਂ ਅਤੇ ਗੁਜਰਾਂਵਾਲਾ ਤੇ ਸਾਂਦਲ ਬਾਰ ਵਿਚ ਵੀ, ਲੰਮੇ ਪ੍ਰਚਾਰ ਦੌਰਿਆਂ ਦੁਆਰਾ ਗੁਰੂ ਦੀਆਂ ਸੰਗਤਾਂ ਨੂੰ ਗੁਰਸਿੱਖੀ ਮਾਰਗ ਦੀ ਸੋਝੀ ਵੀ ਕਰਾਉਂਦੇ ਅਤੇ ਅਨੇਕਾਂ ਪਿਆਰਿਆਂ ਨੂੰ ਸਤਿਗੁਰੂ ਦੀ ਸੰਗਤ ਵਿਚ ਸ਼ਾਮਲ ਕਰਕੇ, ਵਿਕਾਰਾਂ ਵਿਚ ਫਾਥੇ ਜੀਵਾਂ ਨੂੰ ਸੁਮਾਰਗ ਦੇ ਪਾਂਧੀ ਵੀ ਬਣਾਉਂਦੇ।

### ਗੁਰੂ ਬਾਲਕ ਸਿੰਘ ਜੀ ਦਾ ਮੇਲ

ਸਤਿਗੁਰੂ ਰਾਮ ਸਿੰਘ ਜੀ ਦੇ ਸ੍ਰੀ ਭੈਣੀ ਸਾਹਿਬ ਵਿਚ ਆਪ ਦੁਆਰਾ ਪਹਿਲੇ ਦਰਸ਼ਨ ਕਰਨ ਦਾ ਪ੍ਰਸੰਗ ਵੀ ਸਨਖੱਤਰਾ ਜੀ ਦੀ ਖੋਜ ਪੂਰਣ ਕਲਮ, ਕਾਵਿਕ ਸ਼ੈਲੀ ਵਿਚ ਰਸ ਗੁੱਧੀ ਵਾਰਤਕ ਦੁਆਰਾ ਬਿਆਨ ਕਰਦੀ ਹੈ—"ਬਾਲ ਅਵਸਥਾ ਵਿਚ ਹੀ ਆਪ ਬੜੇ ਗੰਭੀਰ ਸੁਭਾ ਦੇ ਸਨ, ਜਿਸਦੀ ਵਜ੍ਹਾ ਕਰਕੇ ਘਰ ਬਾਹਰ ਦੇ ਲੋਕ ਇਨ੍ਹਾਂ ਨੂੰ ਪਾਗਲ ਆਖਦੇ ਸਨ। ਇਕ ਦਿਨ ਬਾਬਾ ਜਮੀਅਤ ਸਿੰਘ ਜੀ ਗਿਲਾਂ ਵਾਲੇ ਢਪਈ ਆਏ ਅਰ ਇਨ੍ਹਾਂ ਦੀ ਵੈਰਾਗਮਈ ਦਸ਼ਾ ਵੇਖ ਕੇ, ਏਸੇ ਪਿੰਡ ਦੇ ਇਕ ਸਰੂਪ ਸਿੰਘ ਨਾਮੀ ਸਿੱਖ, ਜੋ ਬਾਬੇ ਜਮੀਤ ਸਿੰਘ ਜੀ ਨਾਲ ਹਜ਼ਰੋ ਜਾ ਕੇ ਭਜਨ ਪੁੱਛ ਚੁੱਕਾ ਹੋਇਆ ਸੀ, ਨੂੰ ਆਖਿਆ ਭਾਈ ਇਸ ਲੜਕੇ ਨੂੰ ਹਜ਼ਰੋ ਸਾਹਿਬ ਤੋਂ ਭਜਨ ਪੁਛਾ ਲਿਆ। ਬਾਬੇ ਜੀ ਦੇ ਹੁਕਮ ਅਨੁਸਾਰ ਉਸ ਸਿੱਖ ਨਾਲ ਜਾ ਕੇ ਆਪ ਨੇ ਹਜਰੋ ਸਾਹਿਬ ਤੋਂ ਗੁਰਮੰਤਰ ਧਾਰਨ ਕੀਤਾ। ਗੁਰਮੰਤਰ ਧਾਰਨ ਕਰਕੇ ਆਪ ਸਿੱਪ ਦੇ ਸ੍ਵਾਂਤੀ ਬੂੰਦ ਧਾਰਨ ਕਰ ਕੇ, ਦੋਵੇਂ ਪੜਦੇ ਜੁੜਨ ਵਾਂਗ ਜੁੜ ਗਏ। ਅਰ "ਦ੍ਵੈ ਤੇ ਏਕ ਰੂਪ ਹ੍ਵੈ ਗਇਉ" ਦੇ ਸਰੋਵਰ ਵਿਚ ਟੁੱਬੀਆਂ ਲਾਣ ਲੱਗੇ। ਅੱਗੇ ਕਿਸੇ ਖੋਜ ਵਿਚ ਅਧੀਰਯ ਬ੍ਰਿਹੀ ਸਨ, ਅਰ ਹੁਨ ਕਿਸੇ ਅਮੋਘ ਵਸਤੂ ਦੇ ਪ੍ਰਾਪਤ ਹੋਣ 'ਤੇ ਮਗਨ ਸਨ। ਮਸਤੀ ਦੀ ਹਾਲਤ ਵਿਚ ਹੀ ਪਿੰਡ ਪਹੁੰਚੇ ਤੇ ਥੋੜ੍ਹਾ ਚਿਰ ਪਿੰਡ ਰਹਿ ਕੇ ਫਿਰ ਭੌਰ ਵਾਂਗ ਗੂੰਜਦੇ ਇਕੱਲੇ ਹੀ ਹਜ਼ਰੋ ਸਾਹਿਬ ਸਤਿਗੁਰਾਂ ਦੇ ਚਰਨਾਂ 'ਤੇ ਜਾ ਲਿਪਟੇ। ਇਹਨਾਂ ਦੀ ਅਜੇਹੀ ਦ੍ਰਿਸ਼ਟੀ ਵੇਖ ਕੇ ਸਤਿਗੁਰੂ ਬਾਲਕ ਸਿੰਘ ਜੀ ਬੜੇ ਪ੍ਰਸੰਨ ਹੋਏ ਅਰ ਬਚਨ ਕੀਤਾ—"ਸੰਤੋ ਤੁਸੀਂ ਹੁਨ ਸਾਡੇ ਪਾਸ ਏਤਨੀ ਦੂਰੋਂ ਔਣ ਦੀ ਖੇਚਲ ਨ ਕੀਤਾ ਕਰੋ।

ਜੇਕਰ ਦਰਸ਼ਨ ਕਰਨਾ ਹੋਵੇ ਤਾਂ ਸ੍ਰੀ ਭੈਣੀ ਸਾਹਿਬ ਜਾ ਕੇ ਠਾਕਰਾਂ ਦੇ ਦਰਸ਼ਨ ਕਰਨੇ। ਮੇਰੇ ਪਾਸ ਉਨ੍ਹਾਂ ਠਾਕਰਾਂ ਦੀ ਅਮਾਨਤ ਸੀ ਜੋ ਉਨ੍ਹਾਂ ਨੂੰ ਸੌਂਪ ਦਿੱਤੀ ਹੈ। ਸਤਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਦੇਹ ਤੋਂ ਬਦੇਹ ਰੱਖਣ ਵਾਲਾ ਮਸਤੀ ਦਾ ਉਬਾਲਾ ਘੱਟ ਹੋ ਗਿਆ ਅਰ ਭਰੇ ਹੋਏ ਘਟ (ਘੜਾ) ਸਮਾਨ ਅਡੋਲ ਅਰ ਦਾਨਾ ਸੁਭਾਵ ਹੋ ਗਿਆ ਤੇ ਖੁਸ਼ੀਆਂ ਲੈ ਕੇ ਹਜ਼ਰੋ ਤੋਂ ਵਾਪਸ ਪਿੰਡ ਆ ਗਏ। ਪਰ ਘਰ ਦੇ ਕਾਰਜਾਂ ਤੋਂ ਆਪ ਫਿਰ ਭੀ ਉਪਰਾਮ ਹੀ ਰਹਿੰਦੇ ਤੇ ਅਠੇ ਪਹਿਰ ਭਜਨਾ ਨੰਦ ਵਿਚ ਲੀਨ ਰਹਿੰਦੇ। ਏਸੇ ਤਰ੍ਹਾਂ ਫਿਰ ਕੁਛ ਅਰਸਾ ਗੁਜ਼ਰ ਜਾਨ ਪਰ ਆਪ ਦਾ ਦਿਲ ਸਤਿਗੁਰੂ ਦਰਸ਼ਨ ਨੂੰ ਪਸੀਜਿਆ ਤੇ ਸ੍ਰੀ ਭੈਣੀ ਸਾਹਿਬ ਦੀ ਯਾਤਰਾ ਨੂੰ ਤੁਰ ਪਏ। ਪੈਹਲੀ ਵੇਰੀ ਭੈਣੀ ਸਾਹਿਬ ਜਾਣ ਦੀ ਸਾਖੀ ਬਾਬਾ ਜੀ ਆਪਣੀ ਜ਼ਬਾਨੀ ਇਉਂ ਦੱਸਦੇ ਹੁੰਦੇ ਸਨ—

ਕਿ ਜਦ ਮੈਂ ਮੰਜ਼ਲੋ ਮੰਜ਼ਲੀ ਸ੍ਰੀ ਭੈਣੀ ਸਾਹਿਬ ਦੇ ਨਜ਼ਦੀਕ ਗਿਆ ਤਾਂ ਮੇਰੇ ਦਿਲ ਵਿਚ ਫੁਰਨਾ ਹੋਇਆ ਕਿ ਮੈਂ ਅਨਜਾਣ ਅਰ ਨਾਵਾਕਫੀ ਦੇ ਤੌਰ ਪਰ ਜਾ ਰਿਹਾ ਹਾਂ, ਵੇਖੀਏ ਸਤਿਗੁਰਾਂ ਦੇ ਦਰਸ਼ਨ ਕਿਵੇਂ ਹੁੰਦੇ ਹਨ। ਜਾਂ ਮੈਂ ਪਿੰਡ ਦੇ ਪਾਸ ਏਹ ਸੋਚਾਂ ਸੋਚਦਾ ਪਹੁੰਚਾ ਤਾਂ ਅੰਤ੍ਰਜਾਮੀ ਜੀ ਅਪਨੇ ਮੰਦਾਂ ਤੇ ਖਲੋਤੇ ਇਉਂ ਬਚਨ ਕਰ ਰਹੇ ਸਨ—'ਜੱਸਾਂ'* ਆਹ ਦੜਪ ਦਾ ਕੁਪੱਤਾ ਆਇਆ ਹਈ, ਏਹ ਮੈਥੋਂ ਭੀ ਦੋ ਹਥ ਕਰਵਾਊਗਾ ਆਦਿ। ਏਹ ਅਗੰਮੀ ਬਚਨ ਮੈਨੂੰ ਕਿਸੇ ਅਣੀਆਲੇ ਤੀਰ ਵਾਂਗ ਲੱਗੇ ਜਿਨ੍ਹਾਂ ਦੀ ਬੇਹਬਲਤਾ ਨਾਲ ਮੈਨੂੰ ਨਹੀਂ ਪਤਾ ਲੱਗਾ ਕਿ ਕਿਸ ਵੇਲੇ ਮੈਂ ਸਤਿਗੁਰਾਂ ਦੇ ਚਰਨ ਕੋਠੇ ਪਰ ਹੀ ਜਾ ਪਰਸੇ ਹਨ। ਮੈਨੂੰ ਤਦ ਹੋਸ਼ ਆਈ ਜਾਂ ਕਿਸੇ ਹਿਮਾਲੇ ਤੋਂ ਸੀਤਲ ਕਰ ਕਵਲਾਂ ਨਾਲ ਪਾਵਨ ਸਤਿਗੁਰਾਂ ਨੇ ਚੁਕ ਕੇ, ਕੋਟ ਜਨਮਾਂ ਦੀ ਤਪਤ ਨੂੰ ਇਕ ਛਿਨ ਵਿਚ ਮਿਟਾ ਦੇਣ ਵਾਲੇ ਪਾਵਨ ਹਿਰਦੇ ਨਾਲ ਲਾ ਲਿਆ ਅਤੇ ਬਚਨ ਕੀਤਾ—ਆ ਦੜਪੀਆ ਘੁਲੀਏ। ਮੈਂ ਉਸ ਵਕਤ ਜੋ ਅਪਾਰ ਸੁਖ ਨੂੰ ਮਾਣ ਰਿਹਾ ਸਾਂ। ਅਰਜ ਕੀਤੀ—ਕਰੁਣਾ ਨਿਧਾਨ। - 'ਕਾਠ ਕੀ ਪੁਤਰੀ ਕਹਾ ਕਰੇ ਬਪੁਰੀ ਖਿਲਾਵਨ ਹਾਰੋ ਜਾਨੈ।' ਮੈਂ ਤੇਰੇ ਇਸ ਚੋਜ ਨੂੰ ਕਿਵੇਂ ਜਾਣ ਸਕਦਾ ਹਾਂ, ਪਰ ਆਪ ਪਾਸੋਂ ਚਰਨ ਦਬਾਨ ਦੀ ਆਗਿਆ ਹੀ ਮੰਗਦਾ ਹਾਂ। ਮੈਂ ਤਾਂ ਅਜੇ ਅਜੇਹੇ ਬਚਨ ਕਰ ਰਿਹਾ ਸਾਂ ਕਿ ਚੋਜੀ ਪ੍ਰੀਤਮ ਨੇ ਮੈਨੂੰ ਕਮਰ ਤੋਂ ਫੜ ਕੇ ਕੋਠੇ 'ਤੇ ਹੀ ਪਟਕ ਦਿੱਤਾ। ਹੇਠਾਂ ਡਿੱਗਦਿਆਂ ਮੇਰੇ ਹੱਥਾਂ ਵਿਚ ਸਤਿਗੁਰਾਂ ਦਾ ਚਰਨ ਆ ਗਿਆ। ਮੈਨੂੰ ਏਧਰ ਓਧਰ ਬਹੁਤ ਘਸੀਟਿਆ ਪਰ ਚਰਨ ਮੈਥੋਂ ਨਾ ਛੁਡਾਇਆ। ਤੇ ਇਕ ਥਾਂ ਖਲੋਤੇ ਬਚਨ ਕੀਤਾ-ਲੈ ਭਈ ਮਹੰਤਾ ਸਿਖੀ ਰਖ ਲਈ। ਪਰ ਕਿਤੇ ਇਹ ਨਾ ਸਮਝਨਾ ਕਿ ਚਰਨ ਤੇਰੇ ਜ਼ੋਰ ਨਾਲ ਤੇਰੇ ਹੱਥਾ ਵਿਚ ਰਿਹਾ ਹੈ, ਨਹੀਂ ਛੁਡਾਨ ਵਾਲੇ ਛੁਡਾਇਆ ਈ ਨਹੀਂ। ਚੰਗਾ ਹੁਨ ਤੁਸੀਂ ਗੁਰੂ ਘਰ ਦੇ ਪ੍ਰਚਾਰ ਦਾ ਕੰਮ ਤਕੜੇ ਹੋ ਕੇ ਕਰਨਾ। ਗੁਰੂ ਸਦਾ ਤੁਹਾਡੇ ਅੰਗ ਸੰਗ ਹੈ। ਆਦਿ ਕਈ ਵਰ ਦਿੱਤੇ। ਏਸੇ ਤਰ੍ਹਾਂ ਹਰਦ੍ਵਾਰ ਦੇ ਦੌਰੇ ਵਿਚ ਜਦ ਸਤਿਗੁਰਾਂ ਨੇ ਸਲੋਤਰ ਨਾਲ ਸੁਧਾਰ ਕਰਨ ਦਾ ਸਾਂਗ ਕੀਤਾ ਤਾਂ ਕਰੀਬਨ ਸਾਰੇ ਸਿੱਖਾਂ ਨੂੰ ਸਲੋਤਰ ਖੜਕੇ ਪਰ ਮੇਰੇ ਸਰੀਰ ਤੇ ਕ੍ਰਿਪਾ ਹੀ ਰਹੀ।"[9]

*ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾਂ ਜੀ

ਨਾਮਬਾਣੀ ਦੇ ਜਾਪ ਕਾਰਨ ਬਿਰਤੀ ਬਹੁਤ ਉੱਚੀ ਹੋ ਗਈ। ਪੂਰੇ ਸਤਿਗੁਰੂ ਦੇ ਰੰਗ ਵਿਚ ਰੰਗੇ ਜਾ ਚੁੱਕੇ ਸਨ। ਦੜਪ ਦੇ ਇਲਾਕੇ ਵਿਚ ਹੀ ਨਹੀਂ ਸਗੋਂ ਬਿਆਸਾ ਅਤੇ ਝਨਾਂ ਦਰਿਆਵਾਂ ਦੇ ਵਿਚਕਾਰਲੇ ਇਲਾਕੇ ਵਿਚ ਬੇਅੰਤ ਪ੍ਰਾਣੀਆਂ ਨੂੰ ਗੁਰੂ ਵਾਲੇ ਬਣਾਇਆ। ਜੋ ਵੀ ਆਪ ਤੋਂ ਨਾਮ ਦੀ ਦਾਤ ਪ੍ਰਾਪਤ ਕਰਦਾ ਉਸ ਦੀ ਬਿਰਤੀ ਵੀ ਉੱਚੇ ਮੰਡਲਾਂ ਵਿਚ ਜੁੜ ਜਾਂਦੀ। ਸਨਖਤ੍ਰਵੀ ਜੀ ਦੇ ਲਿਖਣ ਮੁਤਾਬਿਕ ਸਤਿਗੁਰੂ ਰਾਮ ਸਿੰਘ ਜੀ ਦੇ ਦੜਪ ਦੇ ਇਕ ਦੌਰੇ ਸਮੇਂ, ਚਾਹਲ ਪਿੰਡ ਵਿਚ ਕਿਸੇ ਮਸਤਾਨੇ ਨੇ ਦੀਵਾਨ ਵਿਚ ਬੈਠਿਆਂ ਸਮੇਂ ਬਾਬਾ ਜੀ ਦੇ ਸਿਰ ਤੋਂ ਦਸਤਾਰ ਲਾਹ ਦਿੱਤੀ। ਇਹ ਅਡੋਲ ਆਪਣੇ ਰਸ ਵਿਚ ਮਗਨ ਨੰਗੇ ਕੇਸਾਂ ਨਾਲ ਹੀ ਬੈਠੇ ਰਹੇ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਮਹੰਤ ਜੀ ਦਸਤਾਰ ਸਜਾ ਲਓ। 'ਏਹਨਾਂ ਬਚਨ ਕੀਤਾ ਸੱਚੇ ਪਾਤਸ਼ਾਹ, ਤੇਰੇ ਮਸਤਾਨਿਆਂ ਦੀ ਲਾਹੀ ਹੋਈ ਪੱਗ ਮੈਂ ਆਪਣੇ ਹੱਥਾਂ ਨਾਲ ਕਿਵੇਂ ਬੰਨ੍ਹਾਂ। ਆਪ ਨੂੰ ਅਰ ਓਹਨਾਂ ਨੂੰ ਸ਼ਾਇਦ ਏਸੇ ਤਰ੍ਹਾਂ ਮਨਜ਼ੂਰ ਹੋਵੇਗੀ। ਸਤਿਗੁਰੂ ਅਜੇਹੀ ਨਿਮ੍ਰਤਾ ਵੇਖ ਬੜੇ ਦਿਆਲ ਹੋਏ ਅਰ ਨਵੀਂ ਹੋਰ ਦਸਤਾਰ ਲਿਆ ਕੇ ਆਪਣੀ ਹੱਥੀਂ ਪੰਜ ਪੇਚ ਮਾਰ, ਬਚਨ ਕੀਤਾ, ਲਓ ਹੁਣ ਖੁਸ਼ੀ ਹੋ। ਏਸ ਤਰ੍ਹਾਂ ਦੇ ਅਨੇਕਾਂ ਚਰਿਤ੍ਰ ਪੁਰਾਣੇ ਬਜ਼ੁਰਗਾਂ ਤੋਂ ਅੱਜ ਵੀ ਸੁਣੇ ਜਾਂਦੇ ਹਨ।[10]

ਸਤਿਗੁਰੂ ਜੀ ਦੇ ਪ੍ਰਦੇਸ ਗਵਨ ਤੋਂ ਬਾਅਦ ਹੋਰ ਵੀ ਵੈਰਾਗੀ ਬ੍ਰਿਤੀ ਹੋ ਗਈ। ਅੱਠੋ ਪਹਿਰ ਵੈਰਾਗ ਕਰਨਾ। ਸਰਬੰਧੀਆਂ ਨੇ ਇਸ ਸੰਕਟ ਦਾ ਸਮਾਧਾਨ ਕਰਨ ਲਈ ਆਪ ਨੂੰ ਗ੍ਰਹਿਸਤ ਜੀਵਨ ਵਿਚ ਪ੍ਰਵੇਸ਼ ਕਰਵਾਉਣ ਦਾ ਢੰਗ ਸੋਚਿਆ ਕਿ ਇਸ ਤਰ੍ਹਾਂ ਬਾਲ ਬੱਚੇ ਵਿਚ ਰੁੱਝ ਜਾਣਗੇ। ੨੨ ਭਾਦਰੋਂ ੧੯੩੦ ਬਿਕ੍ਰਮੀ ਨੂੰ ਆਪ ਦਾ ਅਨੰਦ ਹੋਇਆ ਜਦੋਂ ਆਪ ਤਕਰੀਬਨ ਅੱਧੀ ਸਦੀ ਉਮਰ ਲੰਘਾ ਚੁੱਕੇ ਸਨ। ਇਸ ਅਨੰਦ ਵਿਚੋਂ ਇਕ ਪੁੱਤਰ ਜਿਸ ਦਾ ਨਾਮ ਕਰਮ ਸਿੰਘ ਸੀ, ਜਿਸ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਨੇ ਮਹੰਤ ਥਾਪਿਆ ਸੀ, ਅਤੇ ਦੋ ਪੁੱਤਰੀਆਂ ਉਲਾਦ ਵਜੋਂ ਹੋਈਆਂ। ਗ੍ਰਹਿਸਤ ਗੱਡੀ ਨੂੰ ਤੋਰਨ ਲਈ ਬਾਬਾ ਜੀ ਕੁਝ ਵਿਹਾਰ ਕਾਰ ਵੀ ਕਰਨ ਲੱਗ ਪਏ। ਭਾਵੇਂ ਆਪਣੀ ਧਾਰਮਿਕ ਕ੍ਰਿਆ ਵਿਚ ਉਹ ਪਹਿਲਾਂ ਜਿਉਂ ਹੀ ਪਰਪੱਕ ਰਹੇ। ਇਹ ਉਹ ਸਮਾਂ ਸੀ ਜਦੋਂ ਬਿਨਾਂ ਸਰਕਾਰੀ ਮਨਜ਼ੂਰੀ ਹਾਸਲ ਕੀਤਿਆਂ ਪੰਜ ਜਾਂ ਇਸ ਤੋਂ ਵੱਧ ਨਾਮਧਾਰੀ ਇਕ ਜਗ੍ਹਾ ਇਕੱਠੇ ਨਹੀਂ ਸਨ ਹੋ ਸਕਦੇ। ਬਾਬਾ ਜੀ ਨੇ ਸੋਚਿਆ ਕਿ ਜੇ ਲੜਕੀਆਂ ਦੇ ਅਨੰਦ ਮਿਥ ਲਈਏ ਅਤੇ ਸਰਕਾਰ ਨੂੰ ਇਸ ਪ੍ਰਥਾਇ ਅਰਜ਼ੀ ਪਾਈਏ ਅਤੇ ਜੇ ਮਨਜ਼ੂਰੀ ਮਿਲ ਜਾਵੇ ਤਾਂ ਇਸ ਬਹਾਨੇ ਸੰਗਤ ਦਰਸ਼ਨ ਦੀ ਚਿਰੋਕਣੀ ਸੱਧਰ ਵੀ ਪੂਰੀ ਹੋ ਜਾਏਗੀ। ਜਦੋਂ ਇਸ ਮਕਸਦ ਲਈ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਨੂੰ ਦਰਖਾਸਤ ਦਿੱਤੀ ਤਾਂ ਉਸ ਕਿਹਾ ਕਿ ਕਿੰਨੇ ਨਾਮਧਾਰੀ ਸਿੱਖ ਆਉਣਗੇ ਅਤੇ ਇਸ ਮੇਲੇ ਵਿਚ ਕੋਈ ਗੜਬੜ (ਭਾਵ ਸਰਕਾਰ ਵਿਰੋਧੀ ਪ੍ਰਚਾਰ ਹੋਣ) ਨਾ ਹੋਣ ਦੀ ਜ਼ਮਾਨਤ ਕੌਣ ਦੇਵੇਗਾ। ਬਾਬਾ ਜੀ ਨੇ ਦੋ ਟੁੱਕ ਜੁਆਬ ਦਿੱਤਾ ਕਿ ਨਾ ਤਾਂ ਮੈਨੂੰ ਆਉਣ ਵਾਲੇ ਸਿੱਖਾਂ ਦੀ ਗਿਣਤੀ ਦਾ ਪਤਾ ਹੈ ਅਤੇ ਨਾ ਹੀ ਮੈਂ ਕਿਸੇ ਦੀ ਜ਼ਮਾਨਤ ਦੁਆ ਸਕਦਾ ਹਾਂ। "ਜੇ ਕਹੋ ਤਾਂ ਕਾਰਜ ਕਰ ਲੈਂਦਾ ਹਾਂ ਜੇ ਨਹੀਂ ਤਾਂ ਆਪ ਦੀ

ਮਰਜ਼ੀ।" ਅਜਿਹੇ ਸੱਚੇ ਤੇ ਭੋਲੇ ਬਚਨ ਸੁਣ ਕੇ ਡੀ.ਸੀ. ਨੇ ਅਨੰਦਾਂ ਵਾਸਤੇ ਹੁਕਮ ਦੇ ਦਿੱਤਾ। ਇਹ ਹੁਕਮ ਕੀ ਮਿਲਿਆ ਮਾਨੋ ਬਾਬਾ ਜੀ ਨੂੰ ਨਵਾਂ ਜੀਵਨ ਮਿਲ ਗਿਆ। ਗੁਰੂ ਪਿਆਰਿਆਂ ਦੇ ਸੁਆਗਤ ਦੀਆਂ ਤਿਆਰੀਆਂ ਕਰਨ ਲੱਗ ਪਏ ਅਤੇ ੨੭ ਮਾਘ ੧੯੪੩ ਬਿਕ੍ਰਮੀ (੧੮੮੭ ਈ.) ਦਾ ਦਿਨ ਮਿਥ ਕੇ ਸੰਗਤ ਵਿਚ ਅਰਦਾਸਾਂ ਭੇਜ ਦਿੱਤੀਆਂ।

ਉਧਰ ਕਿਸੇ ਨਾਮਧਾਰੀਆਂ ਦੇ ਦੋਖੀ ਪੁਲਿਸ ਮੁਖਬਰ ਨੇ ਲਾਹੌਰ ਜਾ ਕੇ ਲਾਟ ਪੰਜਾਬ ਦੇ ਕੰਨ ਭਰੇ ਕਿ ਡੀ.ਸੀ. ਸਿਆਲਕੋਟ ਨੇ ਮਨਜ਼ੂਰੀ ਤਾਂ ਦੇ ਦਿੱਤੀ ਹੈ ਪਰ ਉਥੇ ਤਿੰਨ ਲੱਖ ਕੂਕਾ ਜੁੜੇਗਾ ਅਤੇ ਫਿਰ ਪਤਾ ਨਹੀਂ ਕੀ ਕਰਨ। ਲਾਟ ਨੇ ਡੀ.ਸੀ. ਨੂੰ ਪੁੱਛਿਆ। ਉਸਨੇ ਕਿਹਾ ਸ਼ਾਦੀ ਦਾ ਕੰਮ ਹੈ। ਮਨਜ਼ੂਰੀ ਤਾਂ ਵਾਪਸ ਨਹੀਂ ਲਵਾਂਗਾ ਪਰ ਨਿਗਰਾਨੀ ਪੂਰੀ ਰੱਖਾਂਗਾ। ਸਰਕਾਰ ਤੋਂ ਫੌਜ ਪੁਲੀਸ ਭਾਰੀ ਸੰਖਿਆ ਵਿਚ ਮੰਗ ਲਈ ਜੋ ਮਿਥੇ ਦਿਨ ਤੋਂ ੬ ਦਿਨ ਪਹਿਲਾਂ ਢਪਈ ਦੇ ਇਰਦ ਗਿਰਦ ਤੰਬੂ ਲਾ ਕੇ ਬੈਠ ਗਏ। ਆਲੇ ਦੁਆਲੇ ਦੋ ਦੋ ਮੀਲ ਵਿਚ ਪੁਲਿਸ ਦਾ ਘੇਰਾ ਸੀ। ਸੰਗਤਾਂ ਵੀ ਸੰਗਤ ਦਰਸ਼ਨ ਲਈ ਡਾਢੀਆਂ ਵਿਆਕੁਲ ਸਨ। ਉਹ ੨੪ ਮਾਘ ਤੋਂ ਹੀ ਢਪਈ ਪੁਜਣੀਆਂ ਸ਼ੁਰੂ ਹੋ ਗਈਆਂ। ਹੁਣ ਸਰਕਾਰ ਨੇ ਬਾਬਾ ਜੋਤਾ ਸਿੰਘ ਨੂੰ ਇਕ ਪਸਾਰ ਵਿਚ ਬੈਠਾ ਦਿੱਤਾ। ਆਲੇ ਦੁਆਲੇ ਪਹਿਰਾ ਲਾ ਦਿੱਤਾ। ਸੰਗਤਾਂ ਵਿਚੋਂ ਚਾਰ-ਚਾਰ ਸਿੰਘ ਬਾਬਾ ਜੀ ਕੋਲ ਪਸਾਰ ਵਿਚ ਜਾਂਦੇ, ਉਹ ਸਿਰਫ ਫਤੇਹ ਬੁਲਾ ਸੱਕਦੇ ਸਨ। ਬਿਨਾਂ ਕੋਈ ਬਚਨ ਕੀਤਿਆਂ ਉਹਨਾਂ ਨੂੰ ਬਾਹਰ ਕੱਢ ਦਿੰਦੇ। ਲੰਗਰ ਵਿਚ ਲਿਜਾ ਕੇ ਪਰਸ਼ਾਦ ਪਾਣੀ ਛਕਾ ਕੇ ਪੁਲੀਸ ਉਹਨਾਂ ਨੂੰ ਉਸੇ ਸਮੇਂ ਉਹਨਾਂ ਦੇ ਨਗਰਾਂ ਵੱਲ ਤੋਰ ਦਿੰਦੀ। ਇਸ ਵਰਤਾਰੇ ਦੀ ਖ਼ਬਰ ਮਿਲਣ 'ਤੇ ਹੋਰ ਸੰਗਤਾਂ ਆਉਣੋਂ ਰੁਕ ਗਈਆਂ। ਇਸ ਤਰ੍ਹਾਂ ਨਿਗਰਾਨੀ ਵਿਚ ਅਨੰਦ ਹੋਏ ਹੀ ਸਨ ਕਿ ਲਾਟ ਪੰਜਾਬ ਵੀ ਆਪਣੇ ਅਮਲੇ ਫੈਲੇ ਸਮੇਤ ਪੁੱਜ ਗਿਆ। ਉਸਨੇ ਬਾਬਾ ਜੀ ਨੂੰ ਮਿਲਣਾ ਚਾਹਿਆ। ਜਦੋਂ ਪੁਲਿਸ ਦੇ ਪਹਿਰੇ ਹੇਠ ਬਾਬਾ ਜੀ ਉਸ ਦੇ ਟਿਕਾਣੇ ਵੱਲ ਜਾ ਰਹੇ ਸਨ ਤਾਂ ਸਭ ਨੂੰ ਚਿੰਤਾ ਹੋਈ ਕਿ ਕਿਤੇ ਹੁਣ ਬਾਬਾ ਜੀ ਨੂੰ ਵੀ ਸਤਿਗੁਰੂ ਜੀ ਤੇ ਸੂਬਿਆਂ ਜਿਉਂ ਦੇਸ਼ ਬਦਰ ਹੋਣਾ ਪਵੇ। ਆਪ ਨੇ ਪਰਿਵਾਰ ਤੇ ਸੰਬੰਧੀਆਂ ਨੂੰ ਧੀਰਜ ਬੰਨ੍ਹਾ ਕੇ ਗੁਰੂ ਕੇ ਭਾਣੇ ਵਿਚ ਅਡੋਲ ਰਹਿਣ ਦੀ ਸਿੱਖਿਆ ਦਿੱਤੀ ਅਤੇ ਲਾਟ ਦੇ ਸਾਂਹਵੇਂ ਚੜ੍ਹਦੀ ਕਲਾ ਦੇ ਬਚਨ ਬਿਲਾਸ ਕੀਤੇ। ਉਹ ਆਪ ਦੇ ਦਰਸ਼ਨਾਂ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਮੁਲਾਜ਼ਮਾਂ ਨੂੰ ਢਪਈ ਪਿੰਡ ਦਾ ਘੇਰਾ ਤੁਰੰਤ ਚੁੱਕਣ ਲਈ ਕਹਿ ਕੇ, ਮੁਖਬਰਾਂ ਨੂੰ ਮਾੜਾ ਬੋਲਦਾ ਪਰਤ ਗਿਆ, ਜਿਹਨਾਂ ਦੀਆਂ ਝੂਠੀਆਂ ਰੀਪੋਰਟਾਂ ਨੇ ਸਾਧ ਦਾ ਮੇਲਾ ਖਰਾਬ ਕੀਤਾ ਸੀ। ਇਸ ਤਰ੍ਹਾਂ ਬਾਬਾ ਜੀ ਦੀਆਂ ਪੁੱਤਰੀਆਂ ਦੇ ਜੋ ਅਜੇ ਨਾਬਾਲਿਗ ਹੀ ਸਨ, ਪੁਲਿਸ ਪਹਿਰੇ ਹੇਠ ਅਨੰਦ ਹੋਣੇ, ਨਾਮਧਾਰੀ ਇਤਿਹਾਸ ਦੀ ਇਕ ਵਿਲੱਖਣ ਹਿਰਦੇ ਵੇਧਕ ਘਟਨਾ ਬਣ ਗਈ।

ਨਾਮਧਾਰੀ ਦਰਬਾਰ ਦਾ ਕਿਸੇ ਸਮੇਂ ਰਿਹਾ ਪ੍ਰਧਾਨ ਸ. ਦੈਆ ਸਿੰਘ ਕੱਕੜ ਦੇ ਸੂਬਾ ਜੋਤ ਸਿੰਘ ਹੋਰਾਂ ਦੇ ਬਚਨ ਨਾਲ, ਪੈਦਾ ਹੋਣ ਦਾ ਪ੍ਰਸੰਗ ਵੀ ਨਾਮਧਾਰੀ ਸੰਗਤਾਂ ਵਿਚ ਚੱਲਦਾ ਹੈ। ਸਰਦਾਰ ਬੁੱਧ ਸਿੰਘ, ਰਸਾਲਦਾਰ ਮੇਜਰ ਨੇ ਕੱਕੜ (ਅੰਮ੍ਰਿਤਸਰ) ਪਿੰਡ

ਵਿਖੇ ਪੁੱਤਰ ਰਤਨ ਦੀ ਪ੍ਰਾਪਤੀ ਲਈ, ਆਪਣੀ ਬੈਠਕ ਵਿਚ ਸਜੇ ਹੋਏ ਸੂਬਾ ਜੀ ਦੇ ਚਰਨ ਆਪਣੇ ਲੰਮੇ ਸਫੈਦ ਦਾਹੜੇ ਨਾਲ ਝਾੜ ਕੇ ਇਹ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ।

ਸਨਖਤ੍ਰਵੀ ਜੀ ਦੀ ਲਿਖਤ ਮੁਤਾਬਿਕ ਭਾਵੇਂ ਆਪ ਨੇ ਕਿਸੇ ਤੋਂ ਸੰਥਾ ਨਹੀਂ ਸੀ ਲਈ ਪ੍ਰੰਤੂ ਸਾਰਾ ਆਦਿ ਸ੍ਰੀ ਗ੍ਰੰਥ ਸਾਹਿਬ ਆਪ ਨੂੰ ਕੰਠਾਗਰ ਸੀ। ਜਦੋਂ ਕਿਤੇ ਪਾਠ ਸੁਣ ਰਹੇ ਹੁੰਦੇ ਤਾਂ ਪਾਠੀ ਸਿੰਘ ਦੀ ਲਗ ਮਾਤਰ ਅੱਖਰ ਦੀ ਗ਼ਲਤੀ ਤੁਰੰਤ ਸੋਧ ਦਿੰਦੇ। ਗੁਰੂਘਰ ਦੇ ਬਚਨ ਸਾਖੀਆਂ ਸੁਣਨ ਵਾਲੀ ਸੰਗਤ ਦੀ ਆਪ ਪਾਸ ਭੀੜ ਲੱਗੀ ਰਹਿੰਦੀ ਸੀ। ਸਵਾ ਪਹਿਰ ਰਾਤ ਨਾਲ ਇਸ਼ਨਾਨ ਅਤੇ ਫਿਰ ਨਾਮ ਬਾਣੀ ਪੜ੍ਹਨੀ, ਜੀਵਨ ਪ੍ਰਯੰਤ ਨਿਬਾਹੀ। ਨਾਮ ਵਿਚ ਰਸਨਾ ਲੀਨ ਹੋ ਕੇ ਇਕ ਟੱਕ ਚੱਲਦੀ ਰਹਿੰਦੀ ਜਿਵੇਂ ਨਿਰੰਤਰ ਪਹਾੜੀ ਚਸ਼ਮੇ ਵਿਚੋਂ ਜਲਧਾਰਾ ਪ੍ਰਸਫੁਟਤ ਹੁੰਦੀ ਰਹਿੰਦੀ ਹੈ। ੫ ਸਾਵਨ ੧੯੧੪ ਈਸਵੀ ਨੂੰ ਆਪਣੇ ਨਗਰ ਵਪਈ ਵਿਖੇ ਹੀ ਗੁਰਪੁਰੀ ਸਿਧਾਰ ਗਏ।[11] ਆਪ ਹਰ ਛੋਟੇ ਵੱਡੇ ਨੂੰ "ਵੀਰਾ" ਕਹਿ ਕੇ ਬੁਲਾਇਆ ਕਰਦੇ ਸਨ। ਚਲਾਣੇ ਤੋਂ ਪਹਿਲਾਂ ਆਪਣੇ ਸਪੁੱਤਰ ਨੂੰ ਜੀਵਨ ਪ੍ਰਯੰਤ ਕੰਮ ਆਉਣ ਵਾਲੀ ਸ਼ੁਭ ਸਿੱਖਿਆ ਵੀ ਦਿੱਤੀ ਕਿ ਸਤਿਗੁਰੂ ਅਤੇ ਉਸਦੀ ਸੰਗਤ ਨਾਲ ਜੁੜੇ ਰਹਿਣਾ ਹੈ। ਦਸਾਂ ਨਹੁੰਆਂ ਦੀ ਕ੍ਰਿਤ ਕਰਦਿਆਂ ਸੰਜਮੀ, ਸਾਦਾ, ਨੇਕ, ਈਮਾਨਦਾਰ ਜੀਵਨ ਬਤੀਤ ਕਰਨਾ। ਪੁਰਾਣੇ ਕੂਕੇ ਜਿਉਂ ਹੀ ਆਪਣੀ ਉਲਾਦ ਨੂੰ ਸਤਿਗੁਰੂ ਰਾਮ ਸਿੰਘ ਨੂੰ ਸਦਾ ਚੇਤਿਆਂ ਵਿਚ ਵਸਾਈ ਰੱਖਣ ਦੀ ਤਾਕੀਦ ਕਰਦੇ ਸਨ ਜਿਵੇਂ 'ਰੱਬ' ਸੂਫੀ ਕਵੀ ਸ਼ਾਹ ਹੁਸੈਨ ਦੀਆਂ ਕਾਫੀਆਂ ਵਿਚ ਵੱਸਦਾ ਹੈ–

"ਨੀ ਤੈਨੂੰ ਰੱਬ ਨਾ ਭੁੱਲੀਂ, ਦੁਆ ਫਕੀਰਾਂ ਦੀ ਏਹਾ।
ਰੱਬ ਨਾ ਭੁੱਲੀ ਹੋਰ ਸਭ ਭੁੱਲੀਂ ਰੱਬ ਨਾ ਭੁੱਲਣ ਜੇਹਾ"

ਇਹ ਸਤਿਗੁਰੂ ਰਾਮ ਸਿੰਘ ਦੇ ਨਾਮ ਦਾ ਇਸ਼ਕ ਹੀ ਤਾਂ ਸੀ ਜਿਸਨੇ ਸੂਬਾ ਜੀ ਨੂੰ ਜੇਠ ਹਾੜ ਦੀਆਂ ਗਰਮੀਆਂ ਅਤੇ ਪੋਹ ਮਾਘ ਦੀਆਂ ਸਰਦੀਆਂ ਵਿਚ ਵੀ ਲੰਮੀਆਂ ਵਾਟਾਂ ਦਾ ਪਾਂਧੀ ਬਣਾਈ ਰੱਖਿਆ ਸੀ। ਜਲਾਵਤਨ ਸੂਬਿਆਂ ਦੇ ਖਿਲਾਫ ਮਿਸਲਾਂ ਦਾ ਪੇਟਾ ਭਰਨ ਲਈ, ਜਦੋਂ ਗੁਜਰਾਂਵਾਲੇ ਦਾ ਪੁਲੀਸ ਕਪਤਾਨ ਆਪਣੇ ਇਲਾਕੇ ਦੇ ਸਰਕਾਰੀ ਨਜ਼ਰਾਂ ਵਿਚ ਜ਼ਿੰਮੇਵਾਰ, ਲੋਕਾਂ ਦੇ ਬਿਆਨ ਲੈ ਚੁੱਕਾ ਸੀ ਤਾਂ ਉਸਨੇ ੨੯ ਮਾਰਚ ੧੮੭੨ ਨੂੰ ਪੰਜਾਬ ਦੇ ਇਨਸਪੈਕਟਰ ਜਨਰਲ ਪੁਲਿਸ ਨੂੰ ਲਿਖੇ ਲੰਮੇ ਪੱਤਰ ਵਿਚ ਲਿਖਿਆ ਸੀ। ਕਿਉਂਕਿ ਸਰਕਾਰ ਨੇ ੧੦ ਜਲਾਵਤਨ ਸੂਬਿਆਂ ਬਾਰੇ ਹੀ ਜਾਣਕਾਰੀ ਮੰਗੀ ਸੀ।

"ਆਪਣੀ ੧੫ ਜੁਲਾਈ ੧੮੭੧ ਦੀ ਰੀਪੋਰਟ ਵਿਚ ਮੈਂ ਲਿਖਿਆ ਸੀ ਕਿ (ਸੂਬਾ) ਬ੍ਰਹਮਾ ਸਿੰਘ ਹੁਣੇ ਹੁਣੇ ਇਸ ਜ਼ਿਲ੍ਹੇ ਦੇ ਸ਼ੇਖੂਪੁਰਾ ਇਲਾਕਾ ਦੇ ਪਿੰਡ ਵਰਨ ਵਿਚ ਪੁੱਜਾ ਸੀ ਜਿੱਥੇ ਉਹ ਕਈ ਦਿਨਾਂ ਤੱਕ ਰਿਹਾ ਅਤੇ ਕੂਕਾ ਅਸੂਲਾਂ ਦਾ ਆਸ ਪਾਸ ਦੇ ਪਿੰਡਾਂ ਦੇ ਕੂਕੇ ਇਕੱਠੇ ਕਰਕੇ ਪ੍ਰਚਾਰ ਕਰਦਾ ਰਿਹਾ।... ਉਹਨੇ ਇਹ ਵੀ ਕਿਹਾ–"ਸਾਡੀਆਂ ਭਵਿੱਖਬਾਣੀਆਂ ਪੂਰੀਆਂ ਹੋਣ ਅਤੇ 'ਖਾਲਸਾ ਰਾਜ' ਦੀ ਪੁਨਰ ਸਥਾਪਨਾ ਦੇ ਦਿਨ ਬਹੁਤ ਹੀ ਨੇੜੇ ਹਨ। ਸਿਦਕਵਾਨ ਰਹੋ ਅਤੇ ਤਿਆਰੀ ਵੱਟੋ।"

"...ਇਹਨਾਂ ਰੀਪੋਰਟਾਂ ਬਾਰੇ ਮੈਂ ਕਰਨਲ ਸਟੇਪਲਜ਼ (ਸਿਆਲਕੋਟ ਦਾ ਪੁਲਿਸ ਮੁਖੀ ?) ਨੂੰ ੧੯ ਜੁਲਾਈ ਨੂੰ ਲਿਖਿਆ ਕਿ ਬ੍ਰਹਮਾ ਸਿੰਘ ਮੇਰੇ ਜ਼ਿਲ੍ਹੇ ਵਿਚ ਬਗ਼ਾਵਤੀ ਭਾਸ਼ਾ ਬੋਲਦਾ ਰਿਹਾ ਹੈ ਅਤੇ ਹੁਣ ਇਹ ਸਿਆਲਕੋਟ ਜ਼ਿਲ੍ਹੇ ਵਿਚ ਡਸਕੇ ਦੇ ਨੇੜੇ ਗਲੋਟੀਆਂ ਪਿੰਡ ਵਿਚ ਪੁੱਜ ਗਿਆ ਹੈ, ਸੋ ਮੈਂ ਸੋਚਿਆ ਕਿ ਇਸ ਬਾਰੇ ਕਰਨਲ ਸਟੇਪਲਜ਼ ਨੂੰ ਸੂਚਿਤ ਕਰ ਦਿਆਂ ਅਤੇ ਇਕ ਸੰਗਠਨ ਦੇ ਤੌਰ 'ਤੇ ਕੂਕਿਆਂ ਦਾ ਮਾਅਨਾ ਹੈ—ਸ਼ਰਾਰਤ (ਏਥੇ ਉੱਚ ਅਧਿਕਾਰੀ ਚਲਾਕੀ ਨਾਲ ਬਗ਼ਾਵਤ ਬਦਲੇ ਸ਼ਬਦ ਸ਼ਰਾਰਤ (ਮਿਸਚੀਫ) ਉਪਯੋਗ ਕਰ ਰਿਹਾ ਹੈ) ਇਸੇ ਸਮੇਂ ਮੈਂ ਕਰਨਲ ਸਟੇਪਲਜ਼ ਨੂੰ ਕਿਹਾ ਹੈ ਕਿ ਉਹ ਚੁੱਪ ਚਾਪ (ਸੂਬਾ) ਬ੍ਰਹਮਾ ਸਿੰਘ ਅਤੇ (ਸੂਬਾ) ਜੋਤਾ ਸਿੰਘ ਦੀਆਂ ਹਰਕਤਾਂ 'ਤੇ ਨਿਗਰਾਨੀ ਰੱਖੇ ਅਤੇ ਜਦੋਂ ਵੀ ਉਹਨਾਂ ਵਿਚੋਂ ਕੋਈ ਇਸ ਦਿਸ਼ਾ (ਭਾਵ ਇਲਾਕਾ ਗੁਜਰਾਂਵਾਲਾ-ਸ਼ੇਖ਼ੂਪੁਰਾ) ਵੱਲ ਆਵੇ ਤਾਂ ਮੈਨੂੰ ਤੁਰੰਤ ਸੂਚਿਤ ਕਰੇ।

"੨੬ ਅਗਸਤ ਦੀ ਰੀਪੋਰਟ ਵਿਚ ਇਹੋ ਅਧਿਕਾਰੀ ਲਿਖਦਾ ਹੈ ਕਿ (ਗੁਰੂ) ਰਾਮ ਸਿੰਘ ਅਤੇ ਉਸਦੇ ਸੂਬਿਆਂ ਵਲੋਂ ਨਵੇਂ ਕੂਕੇ ਬਨਾਉਣ ਲਈ ਪੂਰੇ ਤੇਜ਼ ਯਤਨ ਕਰਨ ਦਾ ਆਮ ਵਿਸ਼ਵਾਸ ਮਿਲਦਾ ਹੈ ਕਿ ਧਾਰਮਿਕ ਪੁਨਰ ਜਾਗਰਣ, ਕੂਕਿਆਂ ਵਿਚ ਤੇਜ਼ ਹੋ ਰਿਹਾ ਹੈ। ਉਹਨਾਂ ਵਿਚੋਂ ਕਈ ਜਣੇ ਕੂਕਾ ਪਹਿਰਾਵਾ ਉਤਾਰ ਕੇ (ਭੇਸ ਬਦਲ ਕੇ) ਅੰਮ੍ਰਿਤਸਰ ਵੀ ਪੁੱਜ ਗਏ ਹਨ ਤਾਂਕਿ ਉਹ ਕੂਕਾ ਮੁਕੱਦਮੇ (ਅੰਮ੍ਰਿਤਸਰ ਬੁੱਚੜ ਬੱਧ) ਦਾ ਨਤੀਜਾ ਅੱਖੀਂ ਵੇਖ ਸਕਣ।"

"੨ ਸਿਤੰਬਰ ਦੀ ਰੀਪੋਰਟ ਵਿਚ ਮੈਂ ਕੂਕਿਆਂ ਦੇ ਇਸ ਜ਼ਿਲ੍ਹੇ ਦੇ ਥਾਣਾ ਕਾਮੋਕੇ ਦੀ ਹਦੂਦ ਵਿਚ ਗਦਾਂਵਾਲਾ ਪਿੰਡ ਵਿਖੇ ਹੋਣ ਵਾਲੇ ਇਕੱਠ ਦਾ ਜ਼ਿਕਰ ਕੀਤਾ ਜਿਥੇ (ਸੂਬਾ) ਬ੍ਰਹਮਾ ਸਿੰਘ ਤਾਂ ਹਾਜ਼ਿਰ ਸੀ, (ਦੋਵੇਂ ਸੂਬਾ) ਜੋਤਾ ਸਿੰਘ ਅਤੇ ਜਮੀਅਤ ਸਿੰਘ ਪਹੁੰਚਣ ਵਾਲੇ ਸਨ। ਇਸ ਇਕੱਠ ਦਾ ਮਕਸਦ ਇਕ ਅਨੰਦ ਕਾਰਜ ਕਰਵਾਉਣਾ ਸੀ ਜਿਸ ਤੋਂ ਬਾਅਦ ਸੂਬਿਆਂ ਨੇ ਇਸੇ ਕਾਰਜ ਹਿੱਤ ਚੂਹੜਕਾਣੇ ਪੁੱਜਣਾ ਸੀ। ਇਹ ਨੋਟ ਕੀਤਾ ਗਿਆ ਕਿ ਕੂਕੇ ਬਹੁਤ ਜੋਸ਼-ਉਤਸ਼ਾਹ ਵਿਚ ਅਤੇ ਉੱਤੇਜਿਤ ਸਨ। ਇਸੇ ਕਾਰਨ ਇਕ ਦੂਤ (ਗੁਰੂ) ਰਾਮ ਸਿੰਘ ਵੱਲ ਭੇਜਿਆ ਗਿਆ ਹੈ ਭੈਣੀ ਸਾਹਿਬ ਕਿ ਬ੍ਰਹਮਾ ਸਿੰਘ ਅਤੇ ਜੋਤਾ ਸਿੰਘ ਦਾ ਇਉਂ ਘੁੰਮਣਾ, ਕੂਕਿਆਂ ਦੇ ਦਿਲੋ ਦਿਮਾਗ ਨੂੰ ਚੁਆਤੀਆਂ ਲਾ ਕੇ, ਉਹਨਾਂ ਦੀ ਬੁੱਧ ਭ੍ਰਿਸ਼ਟ ਕਰ ਸਕਦਾ ਹੈ। ਮੈਂ ਨਹੀਂ ਸਮਝਦਾ ਕਿ ਬ੍ਰਹਮਾ ਸਿੰਘ ਦੇ ਸਰਕਾਰ ਬਾਰੇ ਕੋਈ ਨੇਕ ਇਰਾਦੇ ਹਨ।

"੧੯ ਸਿਤੰਬਰ ਦੀ ਰੀਪੋਰਟ ਵਿਚ ਵੀ, ਸਿਆਲਕੋਟ ਦੇ ਦੋਹਾਂ ਉੱਪਰ ਵਰਣਿਤ ਸੂਬਿਆਂ ਅਤੇ ਬ੍ਰਹਮਾ ਸਿੰਘ ਦੇ ਕੂਕਿਆਂ ਨੂੰ ਆਪਣੀਆਂ ਧਾਰਮਿਕ ਰਹੁ ਰੀਤਾਂ ਕਰੜਾਈ ਨਾਲ ਪਾਲਣ ਤੇ ਸਿਦਕ ਭਰੋਸਾ ਕਾਇਮ ਰੱਖਣ ਦੀਆਂ ਹਦਾਇਤਾਂ ਮਿਲਦੀਆਂ ਹਨ। ੨੩ ਸਿਤੰਬਰ ਦੀ ਰੀਪੋਰਟ ਵਿਚ ਸੂਬਾ ਰਾਜਾ ਸਿੰਘ, ਤਰਾਂਡੀ ਜ਼ਿਲ੍ਹਾ ਸਿਆਲਕੋਟ ਤੋਂ ਝੱਬਰ (ਥਾਣਾ ਸ਼ੇਖ਼ੂਪੁਰਾ) ਪਿੰਡ ਵਿਖੇ ਪੁੱਜ ਗਿਆ ਹੈ ਜਿਥੋਂ ਉਹ ਗਦਾਂਵਾਲੇ ਵੱਲ ਜਾਏਗਾ। ਇਉਂ ਕੂਕਾ ਸੂਬਿਆਂ ਦੀ (ਸਮੇਤ ਜੋਤਾ ਸਿੰਘ ਦੇ) ਇਸ ਖਿੱਤੇ ਵਿਚ ਵਧੀ ਕਾਰਵਾਈ ਤੋਂ ਸਰਕਾਰ ਦਾ ਚਿੰਤਤ ਹੋਣਾ ਕੁਦਰਤੀ ਸੀ।

ਇਸੇ ਪੱਤਰ ਦੇ ਪਹਿਰਾ ੯ ਵਿਚ ਦਰਜ ਹੈ ਕਿ "(ਸੂਬਾ) ਜੋਤਾ ਸਿੰਘ ਕਦੇ ਕਦੇ (ਸੂਬਾ) ਬ੍ਰਹਮਾ ਸਿੰਘ ਦੇ ਸਹਾਇਕ ਦੇ ਤੌਰ 'ਤੇ ਵੀ ਕੰਮ ਕਰਦਾ ਹੈ। ਪਰੰਤੂ ਜੋਤਾ ਸਿੰਘ ਦੀ ਸੂਬਾ ਪਦਵੀ 'ਤੇ ਨਿਯੁਕਤੀ ਬ੍ਰਹਮਾ ਸਿੰਘ ਦੀ ਨਿਯੁਕਤੀ ਤੋਂ ਕਿਤੇ ਪਹਿਲਾਂ ਹੋਈ ਹੈ।"[12]

ਬ੍ਰਹਮਾ ਸਿੰਘ ਹੋਰਾਂਵਾਲੀ ਮਿਸਲ ਦੀਆਂ ਹੋਰ ਗਵਾਹੀਆਂ ਜੋ ਪੁਲਿਸ ਕਪਤਾਨ ਨੇ ਦਰਜ ਕੀਤੀਆਂ ਵਿਚੋਂ ਦੈਆ ਸਿੰਘ ਪੁੱਤਰ ਦਲ ਸਿੰਘ ਜਾਤੀ ਜੱਟ, ਹੈੱਡ ਲੰਬੜਦਾਰ ਪਿੰਡ ਵਰਨ ਸ਼ੇਖੂਪੁਰਾ, ਦਿਆਲ ਸਿੰਘ ਪੁੱਤਰ ਪ੍ਰਧਾਨ ਸਿੰਘ ਜਾਤੀ ਮੱਟੂ ਜੱਟ, ਲੰਬੜਦਾਰ ਭਾਈ ਕੇ ਮੱਟੂ, ਹਵੇਲਾ ਸਿੰਘ ਪੁੱਤਰ ਅਤਰ ਸਿੰਘ ਜਾਤੀ ਢਿੱਲੋਂ ਜੱਟ, ਲੰਬੜਦਾਰ ਪਿੰਡ ਖਾਰਾ, ਆਪੋ ਆਪਣੇ ਪਿੰਡਾਂ ਵਿਚ ਬ੍ਰਹਮਾ ਸਿੰਘ ਦੇ ਨਾਲ ਅਤੇ ਇਕੱਲਿਆਂ ਵੀ ਸੂਬਾ ਜੋਤਾ ਸਿੰਘ ਦੇ ਪਹੁੰਚਣ ਅਤੇ ਕੂਕਾ ਮੱਤ ਦਾ ਪ੍ਰਚਾਰ ਕਰਨ ਦੀ ਚਰਚਾ ਕਰਦੇ ਹਨ। ਪਿੰਡ ਕੜਿਆਲ (ਸ਼ੇਖੂਪੁਰਾ) ਦਾ ਨਿਹਾਲ ਸਿੰਘ ਪੁੱਤਰ ਟੇਕ ਸਿੰਘ ਜਾਤ ਵਿਰਕ ਜੱਟ, ਲੰਬੜਦਾਰ ਕੜਿਆਲ, ਬਿਆਨ ਦਿੰਦਾ ਹੋਇਆ ਲਿਖਾਉਂਦਾ ਹੈ ਕਿ ਦੋ ਵਰ੍ਹੇ ਪਹਿਲਾਂ ਗੁਜਰਾਂਵਾਲੇ ਸ਼ਹਿਰ ਵਿਚ (ਪ੍ਰਸਿੱਧ ਸਿੱਖ ਜਰਨੈਲ) ਸ. ਹਰੀ ਸਿੰਘ ਨਲਵੇ ਦੀ ਹਵੇਲੀ ਵਿਚ (ਸੂਬਾ) ਜੋਤਾ ਸਿੰਘ ਨੂੰ ਵੇਖਿਆ ਸੀ, ਜਿੱਥੇ ਉਹ ਭਾਈ ਲਹਿਣਾ ਸਿੰਘ ਘਰਜਾਖੀਏ ਦੀ ਪੁੱਤਰੀ ਦੇ ਅਨੰਦ ਕਾਰਜ ਦੀ ਰਸਮ ਸਮੇਂ ਪੁੱਜਾ ਸੀ। ਇਹ ਵਿਅਕਤੀ (ਲਹਿਣਾ ਸਿੰਘ) ਸਰਗਵਾਸੀ ਸ. ਹਰੀ ਸਿੰਘ (ਨਲਵੇ) ਦਾ ਜੁਆਈ ਹੈ ਅਤੇ ਇਸ ਨੂੰ ਬੇਪ੍ਰਵਾਹੀ ਨਾਲ ਸਰਦਾਰ ਕਿਹਾ ਜਾਂਦਾ ਹੈ ਕਿਉਂਕਿ ਉਹ ਨਲਵਾ ਪਰਿਵਾਰ ਦਾ ਸੰਬੰਧੀ ਹੈ (ਉਂਜ ਬਾਬਾ ਲਹਿਣਾ ਸਿੰਘ ਬਸਤਰਾਂ ਦੇ ਤੌਰ 'ਤੇ ਇਕ ਲੰਗੋਟੀ ਅਤੇ ਚਾਦਰ ਧਾਰਨ ਕਰਕੇ, ਫਕੀਰੀ ਵੇਸ ਰੱਖਦੇ ਸਨ ਤੇ ਲਹਿਣਾ ਸਿੰਘ ਨੂੰ ਭਾਈ ਇਸ ਲਈ ਕਹਿੰਦੇ ਸਨ ਕਿਉਂ ਜੁ ਇਹ (ਇਸੇ ਸ਼ਹਿਰ ਸਥਿਤ) ਧਰਮਸਾਲਾ ਠਠਿਆਰਾਂ ਵਿਚ ਜਾਇਆ ਕਰਦਾ ਸੀ। ਲਹਿਣਾ ਸਿੰਘ ਦੇ ਨਾਲ ਹੀ ਉਹ (ਜੋਤਾ ਸਿੰਘ) ਇਸ ਹਵੇਲੀ ਵਿਚ ਠਹਿਰਿਆ ਸੀ।

ਪਿੰਡ ਕਾਲੋਕੇ (ਜਿੱਥੋਂ ਦਾ ਪ੍ਰਸਿੱਧ ਸਿੱਖ ਜਰਨੈਲ ਅਤੇ ਦਸਮ ਪਾਤਸ਼ਾਹ ਤੋਂ ਬਾਅਦ ਖਾਲਸੇ ਦਾ ਜਥੇਦਾਰ ਨਵਾਬ ਕਪੂਰ ਸਿੰਘ ਹੋਇਆ ਹੈ... ਦਾ ਤਿਲੋਕ ਸਿੰਘ ਪੁੱਤਰ ਅਤਰ ਸਿੰਘ ਜਾਤੀ ਵਿਰਕ ਜੱਟ, ਜੋ ਜ਼ੈਲਦਾਰ ਹੈ, ਕਹਿੰਦਾ ਹੈ ਕਿ ਉਸਦੇ ਪਿੰਡ ਤੋਂ ਦੋ ਕੋਹਾਂ ਤੇ ਵੱਸੇ ਪਿੰਡ ਵਰਨ ਵਿਚ ਸੂਬਾ ਬ੍ਰਹਮਾ ਸਿੰਘ ਆਇਆ ਕਰਦਾ ਸੀ ਤੇ ਲੋਕਾਂ ਨੂੰ ਕਹਿੰਦਾ ਸੀ ਕਿਉਂਕਿ ਗੁਰੂ ਖਾਲਸੇ ਦਾ ਰਾਜ ਬੱਸ ਕਾਇਮ ਹੋਣ ਹੀ ਵਾਲਾ ਹੈ, ਇਸ ਲਈ ਜਿਹੜੇ ਕੂਕੇ ਨਹੀਂ ਬਨਣਗੇ, ਉਹਨਾਂ ਨੂੰ ਬਾਅਦ ਵਿਚ ਅਫਸੋਸ ਹੋਏਗਾ। ਜਦੋਂ ਵੀ ਉਹ ਆਉਂਦਾ ੫-੬ ਜਣੇ ਕੂਕੇ ਬਣ ਜਾਂਦੇ ਅਤੇ ਜੋਤਾ ਸਿੰਘ ਵੀ ਉਸਦੇ ਨਾਲ ਹੀ ਆਉਂਦਾ।

ਮੱਟੂ ਪਿੰਡ ਦੇ ਜਾਤੀ ਦੇ ਜ਼ਰਗਰ, ਮਨਸਾ ਸਿੰਘ ਕੂਕਾ ਪੁੱਤਰ ਦੀਵਾਨ ਸਿੰਘ ਦਾ ਬਿਆਨ ਜੋ ਗੁਜਰਾਂਵਾਲਾ ਵਾਲੀ ਲਿਸਟ ਦੀਆਂ ਗਵਾਹੀਆਂ ਵਿਚ ੧੯ ਨੰਬਰ 'ਤੇ ਦਰਜ ਹੈ, ਬਹੁਤ ਮਹੱਤਵਪੂਰਨ ਹੈ, ਕਿਉਂ ਜੁ ਇਹ ਸੂਬਾ ਜੋਤਾ ਸਿੰਘ ਹੋਰਾਂ ਦੇ

ਟਿਕਾਣਿਆਂ ਅਤੇ ਮੇਜ਼ਬਾਨਾਂ ਤੇ ਭਰਪੂਰ ਰੋਸ਼ਨੀ ਪਾਉਂਦਾ ਹੈ। ਉਹ ਦੱਸਦਾ ਹੈ ਕਿ ੬ ਸਾਲ ਪਹਿਲਾਂ (ਭਾਵ ੧੮੬੬ ਈ. ਵਿਚ) ਸੈਂਸਰਾ ਪਿੰਡ ਵਿਚ ਜੋ ਗੁਜਰਾਂਵਾਲੇ ਦੇ ਲਾਗੇ ਹੀ ਹੈ, ਸੂਬਾ ਜੱਤਾ ਸਿੰਘ ਨੇ ਉਹਨੂੰ ਕੂਕਾ ਬਣਾਇਆ। ਉਸ ਤੋਂ ਬਾਅਦ ਉਹ ਲਗਾਤਾਰ ਢਾਈ ਵਰ੍ਹੇ ਉਹਨਾਂ ਦਾ ਨਿਜੀ ਸੇਵਕ ਰਿਹਾ। ਜੋਤਾ ਸਿੰਘ ਜਾਤੀ ਦਾ ਕੁਮਹਾਰ ਅਤੇ ਸਿਆਲਕੋਟ ਜ਼ਿਲ੍ਹੇ ਦੇ ਪਿੰਡ ਢਪਈ ਦਾ ਨਿਵਾਸੀ ਹੈ। ਜ਼ਿਆਦਾ ਤਰ ਉਹ ਸਿਆਲਕੋਟ ਵਿਚ ਹੀ ਰਹਿੰਦਾ ਹੈ, ਪ੍ਰੰਤੂ ਇਸ ਜ਼ਿਲ੍ਹੇ ਦਾ ਦੌਰਾ ਵੀ ਕਰਦਾ ਹੈ। ਉਹ ਅਨੰਦ ਕਾਰਜਾਂ ਤੇ ਆਉਂਦਾ ਹੈ ਅਤੇ ਲੋਕਾਂ ਨੂੰ ਕੂਕੇ ਬਨਣ ਲਈ ਪ੍ਰੇਰਦਾ ਹੈ। ਉਹ ਪੰਥ ਦੀ ਗਿਣਤੀ ਵਧਾਉਣ ਤੇ ਤੁਲਿਆ ਹੋਇਆ ਸੀ। ਇਸ ਤੋਂ ਬਾਦ ਇਕ ਡੇਢ ਸਾਲ ਮੈਂ ਸੂਬਾ ਬ੍ਰਹਮਾ ਸਿੰਘ ਦਾ ਖ਼ਿਦਮਤਗਾਰ ਰਿਹਾ ਹਾਂ।... ਜੋਤਾ ਸਿੰਘ ਅਤੇ ਬ੍ਰਹਮਾ ਸਿੰਘ, ਜਦੋਂ ਗੁਜਰਾਂਵਾਲਾ ਜ਼ਿਲ੍ਹੇ ਦੇ ਦੌਰੇ 'ਤੇ ਆਉਂਦੇ ਤਾਂ ਉਹ ਹੇਠ ਲਿਖੇ ਵਿਅਕਤੀਆਂ ਪਾਸ ਰੁਕਦੇ ਸਨ—

1. ਮੱਟੂ ਵਿਖੇ ਮੇਰੇ ਅਤੇ ਸ਼ਰਮ ਸਿੰਘ ਪਾਸ
2. ਓਗੰਦ-ਮੇਜ਼ਬਾਨ ਦਾ ਨਾਂ ਭੁੱਲ ਗਿਆ
3. ਖਾਰਾ-ਗੰਡਾ ਸਿੰਘ ਜ਼ਿਮੀਂਦਾਰ ਪਾਸ
4. ਗਦਾਂਵਾਲਾ-ਜੀਵਨ ਸਿੰਘ ਮੱਲੀ ਜੱਟ
5. ਈਸਰਕੇ-ਜੱਟ ਜ਼ਿਮੀਂਦਾਰਾਂ ਦੇ ਘਰਾਂ ਵਿਚ
6. ਮੁਦਾਰ-ਸਾਵਨ ਸਿੰਘ ਪਾਸ
7. ਚੂਹੜਕਾਣਾ-ਅਮਰੀਕ ਸਿੰਘ, ਵਿਰਕ ਜੱਟ ਕੋਲ
8. ਬੱਬਰ-ਗੁਲਾਬ ਸਿੰਘ ਤਰਖਾਣ ਪਾਸ
9. ਝੱਬਰ-ਗੰਡਾ ਸਿੰਘ ਪਾਸ
10. ਚੱਕ ਹਿੰਦੂ-ਅਤਰ ਸਿੰਘ ਲੰਬੜਦਾਰ ਕੋਲ (ਪ੍ਰਸਿੱਧ ਨਾਮਧਾਰੀ ਸਾਹਿਤਕਾਰ/ ਇਤਿਹਾਸਕਾਰ ਸੰਤ ਤਰਨ ਸਿੰਘ ਵਹਿਮੀ ਦੇ ਪੜਦਾਦਾ ਜੀ...
11. ਸੈਂਸਰਾ-ਸ਼ੇਰ ਸਿੰਘ ਅਰੋੜੇ ਕੋਲ
12. ਬੈਂਕਾ ਚੀਮਾ-ਨਾ ਯਾਦ ਨਹੀਂ ਆ ਰਿਹਾ
13. ਸਹਾਰਨ ਚੱਠਾ-ਅਤਰ ਸਿੰਘ ਅਤੇ ਗੁਲਾਬ ਸਿੰਘ ਦੋਹਾਂ ਲੰਬੜਦਾਰਾਂ ਪਾਸ
14. ਧੂਮੇ ਸਰਾਇ-ਸੁੱਧਾ ਸਿੰਘ ਤੇ ਸਾਧੂ ਸਿੰਘ ਪਾਸ
15. ਗੁਜਰਾਂਵਾਲਾ-ਭਾਈ/ਸਿਰਦਾਰ ਲਹਿਣਾ ਸਿੰਘ ਘਰਜਾਖੀਏ ਪਾਸ
16. ਕਿਲ੍ਹਾ ਦੀਦਾਰ ਸਿੰਘ-ਕਾਹਨ ਸਿੰਘ ਅਤੇ ਮੋਹਰ ਸਿੰਘ ਲੰਬੜਦਾਰਾਂ ਪਾਸ
17. ਝਾਮਕੇ-ਯਾਦ ਨਹੀਂ
18. ਸਮਸਾ-ਟੇਕ ਸਿੰਘ ਪਟਵਾਰੀ ਪਾਸ
19. ਕਾਮੋਕੇ-ਜੋਧ ਸਿੰਘ ਕਾਰੀਗਰ ਪਾਸ
20. ਵਰਨ-ਬੁਲਾਕਾ ਸਿੰਘ ਜੱਟ ਪਾਸ (ਇਹ ਮਹੰਤ ਸੀ)
21. ਰੱਤਾਲੀ-ਹੇਮ ਸਿੰਘ ਜ਼ਰਗਰ ਕੋਲ

22. ਮਨੇਸ-ਗੁਰਮੁਖ ਸਿੰਘ ਅਰੋੜਾ ਪਾਸ
22. (ਏ) ਰਾਜਾ-ਭੋਲਾ ਸਿੰਘ ਕੁਮਹਾਰ ਪਾਸ
22. (ਬੀ) ਠੱਟਾ ਮਾਣਕ-ਬੁਲਾਕਾ ਸਿੰਘ ਤਰਖਾਣ ਪਾਸ
23. ਮੜੀ ਭਿੰਡਰਾਂ-ਇਕ ਬੀਬੀ ਨਾਮ ਯਾਦ ਨਹੀਂ
24. ਬੌਰੇ-ਵੀ ਨਾਮ ਯਾਦ ਨਹੀਂ
25. ਖੁੜਕ-ਚੇਤ ਸਿੰਘ ਜੱਟ ਪਾਸ
26. ਮਲਕੇ-ਬਾਬਾ ਵੈਦ ਕੋਲ
27. ਲੰਡੇ-ਭੈ ਸਿੰਘ ਮਹਿਰਾ
28. ਓਡੇ-ਭਗਵਾਨ ਸਿੰਘ ਪਟਵਾਰੀ ਪਾਸ
29. ਮਾਨਾਂਵਾਲਾ-ਸ. ਹੀਰਾ ਸਿੰਘ ਮਾਨ ਅਤੇ ਰਾਇ ਮਾਨ ਸਿੰਘ ਮਾਨ ਪਾਸ
30. ਮੁਗਲ ਚੱਕ-ਮਾਨ ਸਰਦਾਰਾਂ ਪਾਸ
31. ਚੂਹਲ-ਇਕ ਮਿਸਤਰੀ ਸਿਘ ਪਾਸ ਨਾਮ ਯਾਦ ਨਹੀਂ ਰਿਹਾ
32. ਕੋਟ ਪਾਰੋਸ਼ਾਹ-ਇਕ ਖੱਤਰੀ ਨਾਲ ਨਾਮ ਯਾਦ ਨਹੀਂ
33. ਥਾਬਲ-ਸ਼ਰਮ ਸਿਘ ਜੱਟ ਪਾਸ
34. ਢਿੱਲੋਕੇ-ਮਾਨ ਸਿਘ ਨਿਹੰਗ ਅਰੋੜੇ ਪਾਸ
35. ਵਣੀਏ ਕੇ-ਫਤੇਹ ਸਿੰਘ ਜ਼ਰਗਰ

ਹੇਠਲੇ ਪਿੰਡਾਂ ਵਿਚ ਜਿਹਨਾਂ ਪਾਸ, ਇਸ ਸੂਬਾ ਜੋੜੀ ਨਾਲ ਠਹਿਰਦੇ ਰਹੇ, ਸਿੰਘਾਂ ਦੇ ਨਾਮ ਯਾਦ ਨਹੀਂ ਰਹੇ—

੧ ਲਾਲੇਪੁਰ, ੨ ਬੱਦੋ ਰੱਤਾ, ੩ ਸਾਲੇਹਪੁਰ, ੪ ਹਰਪੋਕੇ, ੫ ਨੂਰਪੁਰ, ੬ ਨੌਖਰ, ੭ ਕੋਟ ਭਵਾਨੀ ਦਾਸ।

ਇਹਨਾਂ ਸਾਰੇ ਪਿੰਡਾਂ, ਜਿਹਨਾਂ ਦੀ ਗਿਣਤੀ ੩੯ ਹੈ, ਵਿਚ ਧਾਰਮਿਕ ਦੀਵਾਨ ਸਜਦੇ। ਦੋਵੇਂ ਸੂਬਾ ਸਾਹਿਬਾਨ ਕੂਕਾ ਪੰਥ ਦਾ ਉਸਦੀਆਂ ਸਿੱਖਿਆਵਾਂ ਦਾ ਪ੍ਰਚਾਰ ਕਰਦੇ ਅਤੇ ਲੋਕਾ ਨੂੰ ਛੇਤੀ ਤੋਂ ਛੇਤੀ ਕੂਕੇ ਸਿੰਘ ਸਜਣ ਲਈ ਜ਼ੋਰ ਪਾਉਂਦੇ। ਇਸ ਤੋਂ ਬਾਦ (ਭਾਵ ੧੮੭੧ ਈ. ਦੇ ਮੁੱਢ ਵਿਚ) ਮੈਂ ਬ੍ਰਹਮਾ ਸਿੰਘ ਨਾਲੋਂ ਨਿੱਖੜ ਗਿਆ ਅਤੇ ਫਕੀਰ ਬਣ ਕੇ ਘੁੰਮਦਾ ਰਿਹਾ। ਭੈਣੀ (ਸਾਹਿਬ) ਵਿਚਲੇ ਸੱਜਰੇ ਭਾਣੇ ਦੇ ਸਮੇਂ ਮੈਂ ਵੀ ਗੁਰੂ ਰਾਮ ਸਿੰਘ ਜੀ ਦੇ ਲੰਗਰ ਵਿਚ ਇਕ ਲਾਂਗਰੀ ਵਜੋਂ ਸੇਵਾ ਨਿਭਾ ਰਿਹਾ ਸਾਂ। ਗੁਰੂ ਰਾਮ ਸਿੰਘ ਅਤੇ ਸੂਬੇ ਸਾਹਿਬਾਨ (ਪਹਿਲਾਂ ਬਾਰਾਂ ਸਨ-ਗੋਪਾਲ ਸਿੰਘ ਖਜ਼ਾਨ ਸਿੰਘ ਸੂਬੇ ਦੋ ਦਿਨਾਂ ਬਾਦ ਲੁਧਿਆਣਿਉਂ ਮੋੜ ਦਿੱਤੇ ਸਨ) ਪਰਾਗ (ਅਲਾਹਾਬਾਦ) ਭੇਜ ਦਿੱਤੇ। ਅਸੀਂ ਜਦੋਂ, ਮੈਂ ਤੇ ਕੁਝ ਹੋਰ ਕੂਕੇ, ਫਲੌਰ ਬੇੜੀ ਤੋਂ ਦਰਿਆ ਲੰਘ ਰਹੇ ਸਾਂ, ਪੁਲੀਸ ਨੇ ਗ੍ਰਿਫਤਾਰ ਕਰਕੇ ਗਿਆਰ੍ਹਾਂ ਦਿਨ ਫਲੌਰ ਦੇ ਕਿਲ੍ਹੇ ਵਿਚ ਰੱਖੇ। ਫਿਰ ਸਾਨੂੰ ਛੱਡ ਦਿੱਤਾ ਅਤੇ ਘਰੋਂ ਘਰੀ ਆ ਗਏ।

ਟੇਕ ਸਿੰਘ ਕੂਕਾ ਪੁੱਤਰ ਫਤੇਹ ਸਿੰਘ ਜਾਤੀ ਅਰੋੜਾ, ਜੋ ਸਮਸੇ ਦਾ ਪਟਵਾਰੀ ਹੈ ਆਪਣੇ ਬਿਆਨ ਵਿਚ ਦੱਸਦਾ ਹੈ ਕਿ ੪ ਸਾਲ ਪਹਿਲਾਂ ਸਮਸੇ ਦੇ ਨੇੜੇ ਸੰਤਪੁਰੇ

ਵਿਚ ਉਹਨੂੰ ਸੂਬਾ ਜੋਤਾ ਸਿੰਘ ਨੇ ਹੀ ਕੂਕਾ ਬਣਾਇਆ ਸੀ। ਬ੍ਰਹਮਾ ਸਿੰਘ ਸੂਬਾ ਵੀ ਉੱਥੇ ਹਾਜ਼ਰ ਸੀ ਅਤੇ ਮੇਰੇ ਕੂਕਾ ਬਣਨ ਦੀ ਉਸ ਪ੍ਰਵਾਨਗੀ ਦੇ ਦਿੱਤੀ ਸੀ। ਸੱਚਾ ਗੁਰੂ ਬਿਲਾ ਸ਼ੱਕ ਭੈਣੀ (ਸਾਹਿਬ) ਦਾ ਬਾਬਾ ਰਾਮ ਸਿੰਘ ਹੀ ਹੈ। ਬ੍ਰਹਮਾ ਸਿੰਘ ਆਪਣੇ ਪਿੰਡ ਪੀਹੜ ਬਾਰੇ ਕੁਝ ਨਹੀਂ ਦੱਸਦਾ ਪਰ ਜੋਤਾ ਸਿੰਘ ਵਪਈ (ਸਿਆਲਕੋਟ) ਪਿੰਡ ਦਾ ਕੁਮਹਾਰ ਜਾਤੀ ਨਾਲ ਸੰਬੰਧਿਤ ਹੈ। ਬ੍ਰਹਮਾ ਸਿੰਘ ਜੋਤਾ ਸਿੰਘ ਦੋਵੇਂ ਰਹਿੰਦੇ ਸਿਆਲਕੋਟ ਜ਼ਿਲ੍ਹੇ ਵਿਚ ਹਨ ਪਰ ਗਾਹੇ ਬਗਾਹੇ ਗੁਜਰਾਂਵਾਲੇ ਦੇ ਇਲਾਕੇ ਵਿਚ ਵੀ ਆਉਂਦੇ ਹਨ ਕਿਉਂਕਿ ਉਹ ਦੋਹਾਂ ਜ਼ਿਲ੍ਹਿਆਂ ਦੇ ਸੂਬੇ ਹਨ। ਦੋ ਸੂਬੇ ਸਿਆਲਕੋਟ ਵਿਚ ਹੋਰ ਹਨ—ਜਮੀਅਤ ਸਿੰਘ ਗਿਲ ਅਤੇ ਰਾਜਾ ਸਿੰਘ ਤਰਾਂਡੀ, ਜਮੀਅਤ ਸਿੰਘ ਤੋਂ ਬਿਨਾਂ ਇਹ ਸਾਰੇ ਕੂਕਾ ਮੱਤ ਦੇ ਤਕੜੇ ਪ੍ਰਚਾਰਕ ਹਨ।

ਭਾਈ ਮੱਟੂ ਦਾ ਸ਼ਰਮ ਸਿੰਘ ਕੂਕਾ ਪੁੱਤਰ ਅਤਰ ਸਿੰਘ ਜਾਤੀ ਜ਼ਰਗਰ ਵੀ ਆਪਣੇ ਬਿਆਨ ਵਿਚ ਦੱਸਦਾ ਹੈ ਕਿ ਦੋ ਵਰ੍ਹੇ ਪਹਿਲਾਂ ਉਹਨੂੰ ਸੂਬਾ ਜੋਤਾ ਸਿੰਘ ਨੇ ਕੂਕਾ ਬਣਾਇਆ ਸੀ ਤੇ ਕਿਉਂਕਿ ਮੈਂ ਗੁਰੂ ਰਾਮ ਸਿੰਘ ਦੇ ਦਰਸ਼ਨ ਕਦੇ ਨਹੀਂ ਸਨ ਕੀਤੇ ਸੋ ਰੌਲੇ ਗੌਲੇ ਤੋਂ ੪-੫ ਦਿਨ ਪਹਿਲਾਂ ਹੀ ਭੈਣੀ ਸਾਹਿਬ ਗਿਆ ਸਾਂ ਤੇ ਫਿਰ ਮੈਂ ਵੀ ਫਲੌਰ ਪੱਤਣ ਲੰਘਦਾ ਫੜਿਆ ਗਿਆ ਤੇ ੧੧ ਦਿਨ ਫਲੌਰ ਕਿਲ੍ਹੇ ਵਿਚ ਬੰਦ ਰਿਹਾ।... ਮੈਂ ਤਾਂ ਨਵਾਂ ਹੀ ਕੂਕਾ ਬਣਿਆ ਸਾਂ ਬ੍ਰਹਮਾ ਸਿੰਘ ਤੋਂ ਬਿਨਾਂ ਜਲਾਵਤਨ ਸੂਬਿਆਂ 'ਚੋਂ ਕਿਸੇ ਨੂੰ ਨਹੀਂ ਜਾਣਦਾ ਪਰ ਬ੍ਰਹਮਾ ਸਿੰਘ ਤੇ ਜੋਤਾ ਸਿੰਘ ਬੜੇ ਜੋਸ਼ੀਲੇ ਪ੍ਰਚਾਰਕ ਸਨ।

ਇੰਸਪੈਕਟਰ ਫਜ਼ਲ ਕਾਦਿਰ ਖਾਨ ਪੁੱਤਰ ਮਹਿਮੂਦ ਖਾਨ ਜਾਤੀ ਪਠਾਣ ਨਿਵਾਸੀ ਹੋਤੀ ਮਰਦਾਨ, ਪਰਗਨਾ ਯੂਸਫ ਜ਼ਈ ਜ਼ਿਲ੍ਹਾ ਪਿਸ਼ਾਵਰ, ਬਿਆਨ ਦਿੰਦਾ ਹੈ ਕਿ ਜੂਨ ੧੮੭੧ ਵਿਚ ਉਹ ਮੁਆਇਨਾ ਕਰਨ ਸ਼ੇਖੂਪੁਰੇ ਆਇਆ ਸੀ। ਆਪਣੇ ਲੰਮੇ ਬਿਆਨ ਵਿਚ ਉਹ ਅੰਮ੍ਰਿਤਸਰ ਬੁੱਚੜ ਬੱਧ ਕੇਸ ਤੋਂ ਬਾਅਦ ਕੂਕਿਆਂ ਦੀ ਰਾਜਨੀਤਕ ਮਨੋਦਸ਼ਾ 'ਤੇ ਢੁੱਕਵਾਂ ਚਾਨਣਾ ਪਾਇਆ ਹੈ। ਉਸ ਦਾ ਕਹਿਣਾ ਹੈ ਕਿ ੧੮੬੫ ਈ. ਵਿਚ ਬਾਬਾ ਰਾਮ ਸਿੰਘ ਨੇ ਗੁਜਰਾਂਵਾਲਾ ਤੇ ਸਿਆਲਕੋਟ ਜ਼ਿਲ੍ਹਿਆਂ ਵਾਸਤੇ ਬ੍ਰਹਮਾ ਸਿੰਘ ਅਤੇ ਜੋਤਾ ਸਿੰਘ ਨੂੰ ਸੂਬੇ ਥਾਪਿਆ, ਜਦੋਂ ਕਿ ਮਗਰਲੇ ਨੂੰ ਪਹਿਲੇ ਦੇ ਮਾਤਹਿਤ ਕੀਤਾ ਗਿਆ ਸੀ। ਉਹ ਕਹਿੰਦਾ ਹੈ ਕਿ ਮੈਂ ੧੮੬੩ ਈ. ਤੋਂ ਹੀ ਜਾਣਦਾ ਸਾਂ ਕਿ ਕੂਕਿਆਂ ਦੇ (ਸਰਕਾਰ ਬਾਰੇ) ਇਰਾਦੇ ਮਾੜੇ ਹਨ।

'ਬੁਤਾਲਾ ਸ਼ਾਮ ਸਿੰਘ' ਦਾ ਲੰਬੜਦਾਰ ਗੁਲਾਬ ਪੁੱਤਰ ਮੁਹੰਮਦ ਖਾਨ ਦੇ ਬਿਆਨ ਹਨ ਕਿ ਸਿਆਲਕੋਟ ਵਲੋਂ ਆਉਂਦਿਆਂ, ਦੋਵੇਂ ਸੂਬੇ ਬ੍ਰਹਮਾ ਸਿੰਘ ਤੇ ਜੋਤਾ ਸਿੰਘ, ਉਹਦੇ ਪਿੰਡ ਵਿਚੋਂ, ਜਿੱਥੇ ਤਿੰਨ ਕੂਕੇ ਹਨ, ਲੰਘਦੇ ਰਹੇ ਹਨ। ਉਹਨਾਂ ਨਾਲ ੪੦-੫੦ ਸਾਥੀ ਹੁੰਦੇ ਸਨ। ਇਕ ਵੇਰ ਗੁਰੂ ਰਾਮ ਸਿੰਘ ਵੀ ਬਹੁਤ ਭਾਰੀ ਹਜੂਮ ਨਾਲ ਇਥੋਂ ਗੁਜ਼ਰੇ ਸਨ। ਬ੍ਰਹਮਾ ਸਿੰਘ ਤੇ ਜੋਤਾ ਸਿੰਘ ਨੂੰ ਇਹ ਆਦਤ ਸੀ ਕਿ ਹਿੰਦੂ ਹੋਣ ਜਾਂ ਮੁਸਲਮਾਨ ਉਹ ਸਭ ਨੂੰ ਕੂਕੇ ਬਨਣ ਲਈ ਜ਼ੋਰ ਪਾਉਂਦੇ ਸਨ। ਚੱਕ ਹਿੰਦੂ ਦਾ ਲੰਬੜਦਾਰ ਹਵੇਲੀ ਪੁੱਤਰ ਹੁਕਮ ਚੰਦ ਜਾਤੀ ਗੋਰਾਇਆ ਜੱਟ ਲਿਖਾਉਂਦਾ ਹੈ ਕਿ ਉਸ ਦੇ ਪਿੰਡ

ਵਿਚ ੬-੭ ਕੂਕੇ ਹਨ। ਉਸਦੇ ਭਰਾ, ਲੰਬੜਦਾਰ ਅਤਰ ਸਿੰਘ ਨੂੰ ਜੋਤਾ ਸਿੰਘ ਨੇ ਕੂਕਾ ਬਣਾਇਆ ਹੈ। ਬ੍ਰਹਮਾ ਸਿੰਘ ਵੀ ਅਕਸਰ ਆਉਂਦਾ ਰਹਿੰਦਾ ਹੈ। ਇਕ ਵੇਰ ਗੁਰੂ ਰਾਮ ਸਿੰਘ ਵੀ ਸਾਡੇ ਪਿੰਡ ਆਏ ਹਨ। ਇਸੇ ਤਰ੍ਹਾਂ ਸੈਂਸਰਾ ਪਿੰਡ ਦਾ ਲੰਬੜਦਾਰ ਨਿਹਾਲ ਸਿੰਘ ਪੁੱਤਰ ਚੰਦ ਸਿੰਘ, ਗੋਰਾਇਆ ਜੱਟ, ਦੱਸਦਾ ਹੈ ਕਿ ਜੋਤਾ ਸਿੰਘ ਨੇ ਹੀਸਭ ਤੋਂ ਪਹਿਲਾਂ ਉਸ ਦੇ ਪਿੰਡ ਵਿਚ ਕੂਕੇ ਬਣਾਏ ਹਨ ਜਿਥੇ ਹੁਣ ੫-੬ ਕੂਕੇ ਹਨ।[13]

ਉਪਰੋਕਤ ਸਰਕਾਰੀ ਦਸਤਾਵੇਜ਼ਾਂ ਵਿਚਲੀਆਂ ਗਵਾਹੀਆਂ ਸੂਬਾ ਜੋਤਾ ਸਿੰਘ ਹੋਰਾਂ ਦੇ ਕੰਮ ਦੀਆਂ ਮੂੰਹ ਬੋਲਦੀਆਂ ਤਸਵੀਰਾਂ ਹਨ। ਇਸ ਤਰ੍ਹਾਂ ਦੜਪ ਦੇ ਇਸ ਖਿੱਤੇ ਵਿਚ ਸਿੱਖੀ ਦਾ ਬੂਟਾ ਪੁਨਰ ਸੁਰਜੀਤ ਕਰਨ ਅਤੇ ਲੋਕਾਂ ਨੂੰ ਵਿਦੇਸ਼ੀ ਸਰਕਾਰ ਦੇ ਖਿਲਾਫ ਵਿਦਰੋਹੀ ਸੁਰ ਪ੍ਰਦਾਨ ਕਰਨ ਵਿਚ, ਸੂਬਾ ਜੀ ਦੀ ਬੜੀ ਅਹਿਮ ਭੂਮਿਕਾ ਹੈ। ਕੂਕਾ ਅੰਦੋਲਨ ਦੇ ਖਾਸੇ ਨੂੰ ਸਮਝਣ ਲਈ ਵੀ ਮਿਹਨਤਕਸ਼ ਪਰਿਵਾਰ ਨਾਲ ਸੰਬੰਧਿਤ, ਕਿਰਤ ਕਰਕੇ ਉਪਜੀਵਕ ਕਮਾਉਣ ਵਾਲੇ ਸੂਬਾ ਜੀ, ਇਕ ਮਿਸਾਲੀ ਜੀਵਨ ਵਾਲੇ ਵਿਅਕਤੀ ਸਨ, ਜਿਹਨਾਂ ਸਾਰੀ ਉਮਰ ਗੁਰੂ ਬਾਲਕ ਸਿੰਘ ਦੀ ਸਿੱਖਿਆ ਮੁਤਾਬਿਕ ਕਿਰਤ ਕਰਕੇ ਪ੍ਰਸ਼ਾਦਾ ਛਕਣ ਦਾ ਉਪਦੇਸ਼ ਦਿੰਦਿਆ ਬਿਤਾਈ। ਜੇ ਵੱਡੇ-ਵੱਡੇ ਭੂਸੁਆਮੀ ਤੇ ਸ਼ਾਹੂਕਾਰ, ਕੂਕੇ ਬਣੇ ਤਾਂ ਭੂਮੀਹੀਨਾਂ ਦੀ ਵੀ ਅੰਦੋਲਨ ਅਤੇ ਇਸਦੇ ਆਗੂਆਂ ਵਿਚ ਪ੍ਰਮੁੱਖ ਭੂਮਿਕਾ ਸੀ।

## ਹਵਾਲੇ ਅਤੇ ਟਿਪਣੀਆਂ


1. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੬੦
2. ਉਹੀ-ਸਫਾ ੮੨
3. ਸਤਿਜੁਗ ਦਾ ਸੰਤ ਅੰਕ-ਸ੍ਰੀ ਭੈਣੀ ਸਾਹਿਬ-੯ ਚੇਤਰ ੧੯੯੬ ਬਿ. ਸਫਾ ੭੫
4. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੧੬੨-੬੩
5. ਉਹੀ-ਸਫਾ ੭੬
6. ਉਹੀ-ਸਫਾ ੭੪
7. ਉਹੀ-ਸਫਾ ੩੮
8. ਸ੍ਰੀ ਨਾਨਕ ਰਾਜ-ਆਤਮਾ ਸਿੰਘ ਸਨਖਤ੍ਰਵੀ-੧੯੯੭ ਈ.-ਸ੍ਰੀ ਭੈਣੀ ਸਾਹਿਬ ਸਫਾ ੨੦੯-੧੦
9. ਸਤਿਜੁਗ ਦਾ ਸੰਤ ਅੰਕ ੧੯੯੬ ਬਿ. ਸਫਾ ੭੫-੭੬
10. ਉਹੀ-ਸਫਾ ੭੭
11. ਉਹੀ-ਸਫਾ ੮੦
12. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੪੫੫-੬੦
13. ਉਹੀ-ਸਫਾ ੪੬੦-੭੩

## ਮੱਧ ਭਾਰਤ ਵਿਚ ਕੂਕਾ ਪ੍ਰਚਾਰਕ—ਸੂਬਾ ਨਰਾਇਣ ਸਿੰਘ ਖਟੜੇ

"ਨਾਮਧਾਰੀ ਸੰਪਰਦਾਏ ਦੇ ਬਾਨੀ ਬਾਬਾ ਰਾਮ ਸਿੰਘ, ਖਾਲਸਾ ਦਰਬਾਰ ਤੇ ਖਾਲਸਾ ਤਖ਼ਤ ਦੇ ਦਾਅਵੇਦਾਰਾਂ ਦੀਆਂ ਕਰਤੂਤਾਂ ਵੇਖ ਕੇ ਫ਼ੌਜ ਦੀ ਨੌਕਰੀ ਛੱਡ ਚੁੱਕੇ ਸਨ। ਉਹਨਾਂ ਨੇ ਵਿਚਾਰ ਕਰਕੇ ਧਾਰਮਕ ਵਿਉਂਤਬੰਦੀ ਨਾਲ ਆਪਣੀ ਜਥੇਬੰਦੀ ਦੀ ਨੀਂਹ ਰੱਖੀ। ਉਹਨਾਂ ਨੇ ਅੰਗਰੇਜ਼ਾਂ ਨੂੰ ਮਲੇਛ ਕਹਿ ਕੇ ਉਹਨਾਂ ਵਿਰੁੱਧ ਘਿਰਣਾ ਪੈਦਾ ਕੀਤੀ। ਚੂੰਕਿ ਅੰਗਰੇਜ਼ ਸਿੱਖਾਂ ਦੀਆਂ ਜੰਗਾਂ ਤੋਂ ਤਰਬਕਿਆ ਹੋਇਆ ਸੀ, ਇਸ ਲਈ ਉਸ ਨੂੰ ਹਰ ਜਥੇਬੰਦੀ ਵਿਚੋਂ ਬਗ਼ਾਵਤ ਦੀ ਬੋ ਆਉਂਦੀ ਸੀ। ਉਹ ਕਿਸੇ ਕਿਸਮ ਦੀ ਪੰਜਾਬੀਆਂ ਤੇ ਸਿੱਖਾਂ ਦੀ ਜਥੇਬੰਦੀ ਨੂੰ ਬਰਦਾਸ਼ਤ ਕਰਨ ਵਾਸਤੇ ਤਿਆਰ ਨਹੀਂ ਸੀ।..."

"ਇਸ ਮਹਾਨ ਆਗੂ ਨੇ ਦੇਸ ਭਰ ਵਿਚ ਕੁਝ ਜੁਗ ਪਟਲਾਊ ਦੌਰੇ ਕੀਤੇ ਤਾਂ ਸਰਕਾਰ ਨੇ ਉਸਦੇ ਰਸਤੇ ਵਿਚ ਗੁਰਦਵਾਰਿਆਂ ਦੇ ਪੁਜਾਰੀਆਂ, ਜਗੀਰਦਾਰਾਂ ਤੇ ਰਾਜਿਆਂ, ਮਹਾਰਾਜਿਆਂ ਨੂੰ ਖੜ੍ਹਾ ਕਰਨ ਦੀ ਕੋਸ਼ਿਸ਼ ਕੀਤੀ ਪਰ ਕੂਕਾ ਅੰਦੋਲਨ ਨੂੰ ਕੋਈ ਰੋਕ ਨਾ ਸਕਿਆ।..."

ਰਾਮ ਸਿੰਘ ਮਜੀਠਾ "ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿਚ ਪੰਜਾਬ" ਪੁਸਤਕ ਵਿਚ ਕੂਕਾ ਅੰਦੋਲਨ, ਸਤਿਗੁਰੂ ਰਾਮ ਸਿਘ ਅਤੇ ਉਹਨਾਂ ਦੇ ਸੂਬਿਆਂ ਬਾਰੇ ਬੜੀ ਸਟੀਕ ਜਾਣਕਾਰੀ ਪ੍ਰਦਾਨ ਕਰਦਿਆਂ ਸਤਿਗੁਰੂ ਜੀ ਦੁਆਰਾ ਥਾਪੇ ਬਾਈ ਸੂਬਿਆਂ ਬਾਰੇ ਲਿਖਦੇ ਹਨ :

"ਇਹਨਾਂ ਸਾਰਿਆਂ ਸੂਬਿਆਂ ਨੂੰ ਸਰਕਾਰ ਨੇ ਨਜ਼ਰਬੰਦ ਕਰ ਦਿੱਤਾ। ਫਿਰ ਵੀ ਜਥੇਬੰਦੀ ਦਾ ਕੰਮ ਉਸ ਤਰ੍ਹਾਂ ਚੱਲਦਾ ਰਿਹਾ ਕਿਉਂਕਿ ਨਾਮਧਾਰੀ ਜਥੇਬੰਦੀ ਵਿਸਥਾਰ ਫੜ ਗਈ ਸੀ। ਹਰ ਇਕ ਸੂਬਾ 'ਕਰੀਬਨ ਇਕ ਜ਼ਿਲ੍ਹੇ ਦਾ ਇਨਚਾਰਜ ਸੀ। ਇਕ ਇਕ ਸੂਬੇ ਦੇ ਮਾਤਹਿਤ ਦੋ ਦੋ ਜਥੇਦਾਰ ਸਨ। ਹਰ ਪਿੰਡ ਜਿਥੇ ਨਾਮਧਾਰੀ ਸੰਸਥਾ ਕਾਇਮ ਹੋਈ ਉਸ ਵਿਚ ਇਕ ਗੁਪਤੀ ਜਥੇਬੰਦੀ ਦਾ ਕੰਮ ਕਰ ਰਿਹਾ ਸੀ ਤੇ ਨਾਲ ਹੀ ਬੱਚਿਆਂ ਨੂੰ ਵਿਦਿਆ ਦੇ ਰਿਹਾ ਸੀ। ਇਸ ਤਰ੍ਹਾਂ ਬਾਬਾ ਰਾਮ ਸਿੰਘ ਜੀ ਤੇ ਸਾਰੇ ਸੂਬਿਆਂ ਦੇ ਨਜ਼ਰਬੰਦ ਹੋਇਆਂ ਵੀ ਜਥੇਬੰਦੀ ਦਾ ਕੰਮ ਬਕਾਇਦਾ ਨਿਰਵਿਘਨ ਚੱਲ ਰਿਹਾ ਸੀ।"[1]

ਸਤਿਗੁਰੂ ਜੀ ਦੁਆਰਾ ਥਾਪੇ ਸੂਬੇ ਧਾਰਮਿਕ ਅਤੇ ਰਾਜਨੀਤਿਕ ਗਤੀਵਿਧੀਆਂ ਲਈ ਵੀ ਜ਼ਿੰਮੇਵਾਰ ਸਨ ਜਿਹੜੇ ਕੂਕਾ ਸੰਗਠਨ ਦੇ ਵੱਡੇ ਥੰਮ੍ਹ ਸਨ। ਉਹ ਉੱਚ ਕਿਰਦਾਰ, ਸਾਫ ਵਿਹਾਰ, ਮਿਸਾਲੀ ਜੀਵਨ ਅਤੇ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਪ੍ਰਤੀ ਸਮਰਪਣ ਦੀ ਮੁਕੰਮਲ ਭਾਵਨਾ ਰੱਖਦੇ ਸਨ। ਉਹਨਾਂ ਦੇ ਜ਼ਿੰਮੇ ਵੱਖ ਵੱਖ ਜ਼ਿਲ੍ਹੇ, ਕੂਕਾ ਕੇਂਦਰ ਭੈਣੀ ਸਾਹਿਬ ਜਾਂ ਸਤਿਗੁਰੂ ਜੀ ਜਿੱਥੇ ਵੀ ਹੋਣ ਉਹਨਾਂ ਦੀ ਹਾਜ਼ਰੀ ਵਿਚ ਰਹਿ ਕੇ ਹਰ ਹੁਕਮ ਦੀ ਪਾਲਣਾ ਕਰਨ ਜਿਹੇ ਕਾਰਜ ਵੀ ਸਨ ਅਤੇ ਕੁਝ

ਸੂਬਿਆਂ ਦੇ ਜ਼ਿੰਮੇ ਪੰਜਾਬ ਤੋਂ ਬਾਹਰ ਵੀ ਨਾਮਧਾਰੀ ਪੰਥ ਦੇ ਪ੍ਰਚਾਰ, ਪ੍ਰਸਾਰ ਦਾ ਕਾਰਜ ਸੀ। ਪੰਜਾਬੋਂ ਬਾਹਰਲੇ ਕਾਰਜ ਖੇਤਰ ਵਾਲੇ ਸੂਬੇ ਰੂਸ, ਅਫਗਾਨਿਸਤਾਨ, ਨੇਪਾਲ, ਕਸ਼ਮੀਰ, ਹੈਦਰਾਬਾਦ, ਗਵਾਲੀਅਰ, ਬਨਾਰਸ ਆਦਿ ਥਾਵਾਂ 'ਤੇ ਹੀ ਤਾਇਨਾਤ ਨਹੀਂ ਸਨ ਸਗੋਂ ਬਨਾਰਸੀ ਬਾਬੂ ਦੇ ਬਦਲਵੇਂ ਨਾਮ ਨਾਲ ਵਿਖਿਆਤ ਇਕ ਉੱਘਾ ਕੂਕਾ ਆਗੂ, ਮਹਾਰਾਜ ਦਲੀਪ ਸਿੰਘ, ਰੂਸ, ਕੂਕਾ ਤਿਕੋਣ ਮੁਕੰਮਲ ਕਰਨ ਲਈ, ਮਹਾਰਾਜ ਦੇ ਮਨ ਵਿਚੋਂ ਅੰਗਰੇਜ਼ ਭਗਤੀ ਦੀ ਰਹਿੰਦ ਖੂੰਹਦ ਕੱਢਣ ਲਈ ਦੁਸ਼ਮਣ ਮੁਲਕ ਇੰਗਲਸਤਾਨ ਵਿਚ ਵੀ ਪੁੱਜ ਗਿਆ ਸੀ। ਕੂਕਾ ਸੂਬਿਆਂ ਤੇ ਹੋਰ ਆਗੂਆਂ ਦੇ ਇਹ ਜਾਨ ਹੂਲਵੇਂ ਕਾਰਨਾਮੇ ਸਾਡੇ ਇਤਿਹਾਸ ਦੇ ਅਜੋਕੇ ਪਾਠਕ ਨੂੰ ਕਿਸੇ ਕ੍ਰਿਸ਼ਮੇ ਤੋਂ ਘੱਟ ਨਜ਼ਰ ਨਹੀਂ ਆਉਂਦੇ। ਮਨੁੱਖ ਦੀ ਸੀਮਾ ਤੋਂ ਵੱਧ ਕੰਮ ਕਰਨ ਵਾਲੇ ਸਨ ਇਹ ਗੁਰੂ ਕੇ ਲਾਡਲੇ ਅਤੇ ਇਸ ਤਰ੍ਹਾਂ ਹੀ ਪਹਿਲਾਂ ਜ਼ਿਲ੍ਹਾ ਲੁਧਿਆਣਾ ਅਤੇ ਫਿਰ ਪੰਜਾਬ ਤੋਂ ਬਾਹਰ ਦੇਸੀ ਰਿਆਸਤਾਂ ਵਿਚ ਕੂਕਾ ਮਿਸ਼ਨ ਦਾ ਪ੍ਰਚਾਰ ਕਰਨ ਵਾਲੇ ਇਕ ਮਹੱਤਵਪੂਰਨ ਕੂਕਾ ਸੂਬਾ ਸਨ, ਸੂਬਾ ਨਰਾਇਣ ਸਿੰਘ ਜੀ ਖਟੜੇ।

ਸੂਬਾ ਜੀ ਦੇ ਪਿੰਡ ਪੀਹੜ ਅਤੇ ਨਖਸ਼ਿਖ ਦਾ ਵਰਣਨ ਮਹੱਤਵਪੂਰਨ ਕੂਕਿਆਂ ਵਾਲੀ ਲਿਸਟ ਵਿਚ ਇਸ ਪ੍ਰਕਾਰ ਦਰਜ ਹੈ :

"ਸਰਕਲ : ਅੰਬਾਲਾ, ਜ਼ਿਲ੍ਹਾ : ਲੁਧਿਆਣਾ, ਸੀਰੀਅਲ ਨੰ. ੯, ਨਰਾਇਣ ਸਿੰਘ ਸੂਬਾ ਪੁੱਤਰ ਸੰਗਤ ਸਿੰਘ, ਧੰਦਾ : ਕੋਈ ਨਹੀਂ, ਪਿੰਡ : ਖਟੜਾ ਚਹਾਰਮੀ, ਥਾਣਾ : ਡੇਹਲੋਂ, ਵੇਰਵਾ : ਗੋਰਾ ਰੰਗ, ਚਿਹਰੇ ਤੇ ਮਾਤਾ ਦੇ ਦਾਗ਼, ਗੋਲ ਚਿਹਰਾ, ਬਿੱਲੀਆਂ ਅੱਖਾਂ, ਦਰਮਿਆਨਾ ਕੱਦ, ਉਮਰ ੩੫ ਸਾਲ ਦੇ ਲਗਭਗ। ਚਾਲ ਚੱਲਣ ਤੇ ਆਦਤਾਂ ਵਾਲੇ ਖਾਨੇ ਵਿਚ ਲਿਖਿਆ ਹੈ ਕਿ ਉਹ ਬਹੁਤ ਬਾਗੀਆਨਾ ਤਬੀਅਤ ਦਾ ਗੋਂਦਾਂ ਗੁੰਦਣ ਵਾਲਾ ਵਿਅਕਤੀ ਹੈ। ਕੋਈ ਛੇ ਸੱਤ ਵਰ੍ਹੇ ਪਹਿਲਾਂ ਉਹ ਘਰੋਂ ਨਿਕਲ ਗਿਆ ਹੈ ਅਤੇ ਉਸ ਬਾਰੇ ਹੁਣ ਕੁਝ ਵੀ ਨਹੀਂ ਸੁਣਿਆ ਜਾ ਰਿਹਾ।"[2]

ਸੂਬਾ ਨਰਾਇਣ ਸਿੰਘ ਰਾਮਗੜ੍ਹੀਆ ਘਰਾਣੇ ਨਾਲ ਸੰਬੰਧਿਤ ਸਨ। ਪਿੰਡ ਖਟੜਾ ਚਹਾਰਮੀ, ਜਿਸਨੂੰ ਇਕੱਲਾ ਖਟੜੇ ਵੀ ਕਿਹਾ ਜਾਂਦਾ ਹੈ ਸਰਕਾਰੀ ਲਿਸਟ ਵਿਚ ਚਾਰ ਮਹੱਤਵਪੂਰਨ ਕੂਕਿਆਂ ਦੀ ਨਿਸ਼ਾਨਦੇਹੀ ਕਰਕੇ ਨਾਮਧਾਰੀ ਇਤਿਹਾਸ ਵਿਚ ਆਪਣਾ ਥਾਂ ਸੁਰੱਖਿਅਤ ਕਰਦਾ ਹੈ। ਰਾਇ ਸਿੰਘ ਬਾਬਾ ਨੂੰ ਲੋਹਗੜ੍ਹ ਦੇ ਭਾਈ ਅਤਰ ਸਿੰਘ ਦੇ ਘਰ ਅਖੰਡ ਪਾਠ ਕਰਨ ਤੇ, ੧੪ ਜਨਵਰੀ ੧੯੭੫ ਨੂੰ ੨੦੦ ਰੁਪੇ ਦੀ ਜ਼ਮਾਨਤ ਨਾ ਭਰ ਸਕਣ ਕਾਰਨ ਇਕ ਸਾਲ ਦੀ ਕੈਦ ਹੋਈ ਅਤੇ ਫਿਰ ਉਸੇ ਮਾਰਚ ਮਹੀਨੇ ੧੪੩ ਆਈ.ਪੀ.ਸੀ. ਦੇ ਤਹਿਤ ੯ ਮਹੀਨੇ ਦੀ ਕੈਦ ਕੱਟਣੀ ਪਈ। ਉਹ ਵੀ ਪਿੰਡ ਖਟੜੇ ਦੇ ਸਨ। ਨਰਾਇਣ ਸਿੰਘ ਪੁੱਤਰ ਲਹਿਣਾ ਸਿੰਘ ਨਾਂ ਦੇ ਇਸੇ ਪਿੰਡ ਦੇ ਇਕ ਹੋਰ ਰਾਮਗੜ੍ਹੀਏ ਪਰਿਵਾਰ ਵਿਚੋਂ ਪ੍ਰਸਿੱਧ ਕੂਕੇ ਪਾਸੋਂ ਲੁਧਿਆਣਾ ਪੁਲੀਸ ਕਪਤਾਨ ਨੇ "ਸਾਖੀਆਂ" (ਸੰਭਾਵਿਤ ਸੌ ਸਾਖੀ) ਦੀ ਇਕ ਪੋਥੀ ਬਰਾਮਦ ਕੀਤੀ ਸੀ ਜਿਹਨੂੰ ਸਰਕਾਰ ਆਪਣੇ ਰਾਜ ਲਈ ਇਸ ਕਰਕੇ ਖ਼ਤਰਨਾਕ ਸਮਝਦੀ ਸੀ ਕਿ ਇਹਨਾਂ ਸਾਖੀਆਂ ਵਿਚ ਦਲੀਪ ਸਿੰਘ, ਅੰਤਿਮ ਸਿੱਖ ਮਹਾਰਾਜ ਦੇ ਕੂਕਿਆਂ ਅਤੇ ਵਿਦੇਸ਼ੀ ਤਾਕਤਾਂ ਰੂਸ ਆਦਿ ਦੀ

ਮੱਦਦ ਨਾਲ ਮੁੜ ਸੱਤਾਸੀਨ ਹੋਣ ਦੀਆਂ ਭਵਿੱਖਬਾਣੀਆਂ ਕੀਤੀਆਂ ਗਈਆਂ ਸਨ।

ਇਸੇ ਖਟੜੇ ਪਿੰਡ ਦਾ ਹੀ ਸਮੁੰਦ ਸਿੰਘ "ਭਨੋਈਆ" ਸੀ, ਜੋ ਲਿਸਟ ਮੁਤਾਬਿਕ ਸੰਗਤ ਸਿੰਘ ਦਾ ਹੀ ਵੱਡਾ ਪੁੱਤਰ ਸੀ ਸੂਬਾ ਜੀ ਤੋਂ, ਜਿਸ ਦੀ ਉਮਰ ਇੱਥੇ ੪੨ ਸਾਲ ਦੱਸੀ ਗਈ ਹੈ। ਉਹ ਸਤਿਗੁਰੂ ਰਾਮ ਸਿੰਘ ਜੀ ਦੀ ਵੱਡੀ ਪੁੱਤਰੀ ਬੀਬੀ ਨੰਦਾਂ ਦਾ ਪਤੀ ਸੀ ਪਰ ਬੀਬੀ ਪਾਸ ਭੈਣੀ ਸਾਹਿਬ ਨਾ ਰਹਿ ਕੇ ਸੰਗਤ ਵਿਚ ਤੁਰ ਫਿਰ ਕੇ ਸਮਾਂ ਬਤੀਤ ਕਰਦਾ ਸੀ। ਉਸ ਦੇ ਤਿੰਨ ਪੁੱਤਰ ਬਸੰਤ ਸਿੰਘ, ਸੂਰਤ ਸਿੰਘ, ਹਰਨਾਮ ਸਿੰਘ, ਬੀਬੀ ਨੰਦਾਂ ਪਾਸ ਭੈਣੀ ਸਾਹਿਬ ਹੀ ਰਹਿੰਦੇ ਰਹੇ ਸਨ। ਸੋ ਸੂਬਾ ਨਰਾਇਣ ਸਿੰਘ, ਬੀਬੀ ਨੰਦਾਂ ਦੇ ਦਿਉਰ ਹੋਣ ਕਾਰਨ, ਗੁਰੂ ਪਰਿਵਾਰ ਨਾਲ ਰਿਸ਼ਤੇਦਾਰੀ ਦੇ ਸੂਤਰ ਵਿਚ ਵੀ ਬੱਝੇ ਹੋਏ ਸਨ। ਬਚਪਨ ਵਿਚ ਆਪ ਸੰਸਕ੍ਰਿਤ ਆਦਿਕ ਵਿੱਦਿਆ ਪ੍ਰਾਪਤ ਕਰਨ ਲਈ ਕਾਸ਼ੀ ਵਿਖੇ ਕਾਫੀ ਸਮਾਂ ਲਾ ਆਏ ਸਨ। ਇਸ ਲਈ ਆਪ ਨੂੰ "ਪੰਡਿਤ" ਜਾਂ "ਪੰਡਿਤ ਨਰਾਇਣ ਸਿੰਘ" ਵੀ ਕਿਹਾ ਜਾਂਦਾ ਸੀ। ਬਾਦ ਵਿਚ ਸੂਬਾ ਨਰਾਇਣ ਸਿੰਘ ਕਿਹਾ ਜਾਣ ਲੱਗਿਆ। ਸਰਕਾਰੀ ਰੀਕਾਰਡ ਮੁਤਾਬਿਕ ਪਹਿਲਾਂ ਤਾਂ ਆਪ ਦੇ ਜ਼ਿੰਮੇ ਮੁਕਤਸਰ, ਫੀਰੋਜ਼ਪੁਰ ਵਿਚ ਨਾਮਧਾਰੀ ਮੱਤ ਦਾ ਪ੍ਰਚਾਰ ਕਰਨ ਦੀ ਸੇਵਾ ਸੀ। ਬਾਅਦ ਵਿਚ ਮਾਲੂਮ ਹੁੰਦਾ ਹੈ ਕਿ ਜਿਵੇਂ ਜਿਵੇਂ ਲਹਿਰ ਜ਼ੋਰ ਫੜਦੀ ਗਈ ਅਤੇ ਇਸ ਦਾ ਤਾਣਾ ਪੇਟਾ ਦੇਸੀ ਰਿਆਸਤਾਂ ਨਾਲ ਗੰਢਣਾ ਵੀ ਵਕਤ ਦੀ ਜ਼ਰੂਰਤ ਬਣ ਗਿਆ ਤਾਂ ਆਪ ਨੂੰ ਗਵਾਲੀਅਰ ਰਿਆਸਤ ਅਤੇ ਸੈਂਟਰਲ ਪਰੋਵਿੰਸ, ਕੇਂਦਰੀ ਪ੍ਰਾਂਤ ਜਾਂ ਅੱਜਕਲ੍ਹ ਦੇ ਮੱਧ ਪ੍ਰਦੇਸ਼ ਦੇ ਇਲਾਕੇ ਦੀ ਡਿਊਟੀ ਲਾ ਦਿੱਤੀ ਗਈ। ਇਸ ਕਿਸਮ ਦੀ ਜਾਣਕਾਰੀ ਸਰਕਾਰ ਅੰਗਰੇਜ਼ੀ ਦੇ ਕੂਕਾ ਕਾਗਜ਼ਾਤ ਵਿਚੋਂ ਮਿਲਦੀ ਹੈ।

੧੮੬੭ ਈ. ਦੀ ਦੀਪਮਾਲਾ ਤੇ ਜਦੋਂ ਸਤਿਗੁਰੂ ਰਾਮ ਸਿੰਘ ਜੀ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਸੰਗਤ ਸਮੇਤ ਪੁੱਜਦੇ ਹਨ ਤਾਂ ਪੁਰਾਣੇ ਸੂਬਿਆਂ ਵਿਚੋਂ ਤੀਜੇ ਨੰਬਰ ਤੇ ਸੂਬਾ ਨਰਾਇਣ ਸਿੰਘ-ਮੁਕਤਸਰ ਦਾ ਜ਼ਿਕਰ ਆਉਂਦਾ ਹੈ।[3] ਇਸ ਤੋਂ ਮਲੂਮ ਹੁੰਦਾ ਹੈ ਕਿ ਆਪ ਨੂੰ ਸੂਬਾ ਪਦਵੀ ਨਾਲ ੧੮੬੫ ਈ. ਤੱਕ ਨਿਵਾਜਿਆ ਜਾ ਚੁੱਕਾਸੀ। ਇਸੇ ਮੇਲੇ ਦੀ ਰੀਪੋਰਟ ਸਮੇਂ ਬਾਈ ਸੂਬਿਆਂ ਦੀ ਸਰਕਾਰੀ ਸੂਚੀ ਵਿਚ ਆਪ ਬਾਰੇ ਇਹ ਵੇਰਵਾ ਦਰਜ ਹੈ :

"੬ਵਾਂ ਨਾਮ : ਨਰਾਇਣ ਸਿਘ ਪੁੱਤਰ ਸੰਤ ਸਿੰਘ, ਜ਼ਾਤ : ਤਰਖਾਣ, ਨਿਵਾਸੀ : ਖਟੜੇ ਜ਼ਿਲ੍ਹਾ ਲੁਧਿਆਣਾ, ਉਮਰ ੩੨ ਸਾਲ, ਮੁਕਤਸਰ ਅਤੇ ਫੀਰੋਜ਼ਪੁਰ ਜ਼ਿਲ੍ਹੇ ਦੀਆਂ ਹੋਰ ਥਾਵਾਂ ਵਿਖੇ ਪ੍ਰਚਾਰ ਕਰਦੇ ਹਨ।"[4]

ਇੱਥੇ ਪਿਤਾ ਦਾ ਨਾਮ ਸੰਤ ਸਿੰਘ ਗ਼ਲਤ ਲਿਖਿਆ ਗਿਆ ਹੈ ਜਾਂ ਇਕ ਅੱਖਰ ਦੀ ਟਾਈਪ ਘਾਟ ਕਾਰਨ ਸੰਗਤ ਸਿੰਘ ਦਾ ਸੰਤ ਸਿਘ ਬਣਾ ਦਿੱਤਾ ਹੈ। ਬਾਕੀ ਉਹਨਾਂ ਦੇ ਕਾਰਜ ਖੇਤਰ ਬਾਰੇ ਸਰਕਾਰੀ ਰੀਕਾਰਡ ਅਤੇ ਬਾਹੋਵਾਲ ਜੀ ਦੇ ਹਵਾਲੇ ਇਕਸੁਰ ਹਨ। ਉਪਰੋਕਤ ਦੀਵਾਲੀ ਵਾਲੀ ਲਿਸਟ ਵਿਚ ਸੂਬਾ ਜੀ ਦੀ ਉਮਰ ਸਹੀ ਜਾਪਦੀ ਹੈ। ਜੇ ੧੮੮੧ ਵਾਲੀ ਲਿਸਟ ਵਿਚ ੩੫ ਸਾਲ ਮੰਨੀਏ ਤਾਂ ਫਿਰ ਦੀਵਾਲੀ ੧੮੬੭ ਸਮੇਂ ਆਪ ਦੀ ਉਮਰ ਸਿਰਫ ੨੧ ਵਰ੍ਹੇ ਬਣਦੀ ਹੈ। ਸੂਬਾ ਪਦਵੀ ਇਸ ਤੋਂ ੨-੩ ਸਾਲ

ਪਹਿਲਾਂ ਮਿਲੀ ਤਾਂ ਏਨੀ ਛੋਟੀ ਉਮਰ ਵਿਚ ਵੱਡੀ ਜ਼ਿੰਮੇਵਾਰੀ ਸਉਂਪੀ ਜਾਣੀ ਸੰਭਵ ਨਹੀਂ। ਇਸ ਲਈ ਸੂਬਾ ਜੀ ਦਾ ਜਨਮ ਸਾਲ ਦੀਵਾਲੀ ਵਾਲੀ ਰੀਪੋਰਟ ਨੂੰ ਸਹੀ ਮੰਨਦਿਆਂ ੧੮੩੫ ਈ. ਹੀ ਬਣੇਗਾ। ਕਈ ਸਰੀਰ ਇਹੋ ਜਿਹੇ ਹੁੰਦੇ ਹਨ ਕਿ ਅਸਲ ਉਮਰ ਤੋਂ ੧੦-੧੫ ਸਾਲ ਉਮਰ ਲੁਕਾਉਂਦੇ ਹਨ ਜੋ ਸੂਬਾ ਜੀ ਨਾਲ ਵੀ ਇਹੋ ਕੁਝ ਵਾਪਰਿਆ ਹੋਵੇਗਾ। ਗਵਾਲੀਅਰ ਵੱਲ ਸੂਬਾ ਜੀ ਬਾਹੋਵਾਲ ਦੀ ਲਿਖਤ ਮੁਤਾਬਿਕ ੧੮੭੦ ਈ. ਵਿਚ ਜਾਂਦੇ ਹਨ। 40 ਸਾਲ ਬਾਦ ਪਰਤਦੇ ਹਨ। ਪਰ ਭੈਣੀ ਸਾਹਿਬ ਪੁੱਜ ਕੇ ਸੰਗਤ ਦਾ ਅਤੇ ਨਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਤੋਂ ਪਹਿਲਾਂ ਹੀ ਲੁਧਿਆਣਾ ਵਿਖੇ ਪੁੱਜ ਕੇ ਹੀ ਅਕਾਲ ਚਲਾਣਾ ਕਰ ਜਾਂਦੇ ਹਨ। ਇਉਂ ਆਪ ਦੇ ਦੇਹਾਂਤ ਦਾ ਵਰ੍ਹਾ ੧੯੧੦ ਈ. ਬਣਦਾ ਹੈ। ਸੂਬਾ ਜੀ ਦਾ ਜਨਮ ਵਰ੍ਹਾ ਜੇ ੧੮੩੦ ਤੋਂ ੩੫ ਈ. ਦੇ ਕਰੀਬ ਮੰਨ ਲਈਏ ਤਾਂ ਆਪਨੇ ੭੫-੮੦ ਸਾਲ ਦੀ ਉਮਰ ਬਤੀਤ ਕੀਤੀ। ਆਪ ਦੇ ਗ੍ਰਿਹਸਤੀ ਹੋਣ ਦਾ ਵੀ ਕੋਈ ਸਬੂਤ ਨਹੀਂ ਮਿਲਦਾ। ਕਿਉਂ ਜੁ ਗ੍ਰਿਹਸਤੀ ਆਦਮੀ ਕਦੇ ਨਾ ਕਦੇ ਮੋਹ ਦੀਆਂ ਤੰਦਾਂ ਦਾ ਖਿੱਚਿਆ ਘਰ ਘਾਟ ਵੱਲ ਮੁਹਾਰਾਂ ਮੋੜ ਲੈਂਦਾ ਹੈ। ਸੂਬਾ ਨਰਾਇਣ ਸਿੰਘ ਜੀ ਦੀ ਜੀਵਨ ਕਥਾ ਬਹੁਤ ਵਚਿੱਤਰ ਹੈ। ਸਾਡੇ ਉਹ ੧੭-੧੮ ਸੂਬੇ ਜਾਂ ਸਿੰਘ, ਜਿਹੜੇ ਅੰਗਰੇਜ਼ ਸਰਕਾਰ ਨੇ ਸਤਿਗੁਰੂ ਜੀ ਦੀ ਨਾਲ ਜਾਂ ਬੁੱਚੜਬੱਧ ਸਾਕਿਆਂ ਵਿਚ ਕਾਨੂੰਨੀ ਸਜ਼ਾ ਦੇ ਕੇ ਜਲਾਵਤਨ ਕੀਤੇ ਸਨ ਉਹਨਾਂ ਵਿਚੋਂ ਕੁਝ ੧੫-੧੬ ਸਾਲ ਦੀ ਕੈਦ ਕੱਟ ਕੇ ਮੁੜ ਆਏ ਸਨ ਮਲਕਾ ਦੀ ਜੁਬਲੀ ਸਮੇਂ ਜਦੋਂ ਕੈਦੀ ਛੱਡੇ ਗਏ, ਪ੍ਰੰਤੂ ਸੂਬਾ ਨਰਾਇਣ ਸਿੰਘ ਲਗਾਤਾਰ ੪੦ ਸਾਲ ਵਤਨੋਂ ਦੂਰ, ਦੇਸ਼ ਦੇ ਦੂਜੇ ਹਿੱਸੇ ਵਿਚ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹੀ ਆਪਣੇ ਆਪ ਥੋਪੀ ਜਲਾਵਤਨੀ ਭੋਗਦੇ ਰਹੇ। ਇਸ ਦੀ ਕਿਸੇ ਵੀ ਇਤਿਹਾਸ ਵਿਚ ਮਿਸਾਲ ਨਹੀਂ ਮਿਲਦੀ। ਦਰਅਸਲ ਸੂਬਾ ਜੀ ਸਮਝਦੇ ਸਨ ਕਿ ਜਿਸ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਉਹ ਮੱਧ ਭਾਰਤ ਵਿਚ ਆਪਣੀਆਂ ਪੰਥਕ ਸਰਗਰਮੀਆਂ ਲਈ ਗਏ ਹਨ, ਉਹ ਜਦੋਂ ਵਾਪਸ ਸੱਦਣਗੇ ਤਾਂ ਹੀ ਮੁੜਿਆ ਜਾਵੇਗਾ ਨਹੀਂ ਤਾਂ ਉਥੇ ਹੀ ਦਸੌਂਟੇ ਕੱਟੇ ਜਾਣਗੇ। ਆਸ਼ਕਾਂ ਸਾਦਕਾਂ ਦਾ ਇਹੋ ਕੰਮ ਹੈ। ਸਾਧੂ ਸਦੇ ਰਾਮ ਦੇ ਸ਼ਬਦਾਂ ਵਿੱਚ, ਤੇਰੇ ਪਿੱਛੋਂ ਸੋਹਣੀਏ, ਦਸੌਂਟੇ ਕੱਟਦਾ।

ਸਾਡੇ ਇਤਿਹਾਸ ਲੇਖਕ ਜੋ ਜਨਮਸਾਖੀ ਸ਼ੈਲੀ ਵਿਚ ਲਿਖ ਗਏ ਹਨ, ਉਹ ਸਾਡੇ ਬਹੁਤ ਸਾਰੇ ਇਤਿਹਾਸਕ ਪਾਤਰਾਂ ਨਾਲ ਨਿਆਂ ਨਹੀਂ ਕਰ ਸਕੇ। ਕੁਝ ਘਰੇਲੂ ਮਾਹੌਲ ਦੀਆਂ ਪ੍ਰਸਥਿਤੀਆਂ ਵੀ ਕਈ ਵੇਰ ਇਹੋ ਜਿਹੀਆਂ ਬਣ ਜਾਂਦੀਆਂ ਹਨ ਕਿ ਅਸੀਂ ਆਪਣੇ ਨਾਇਕਾਂ ਨੂੰ ਵੀ ਖਲਨਾਇਕ ਬਣਾ ਕੇ ਪੇਸ਼ ਕਰ ਬੈਠਦੇ ਹਾਂ। ਪ੍ਰੰਤੂ ਭਾਵੀ ਇਤਿਹਾਸ ਖੋਜੀਆਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਸਮਕਾਲੀ ਵਾਕਿਆਤ ਅਤੇ ਸਿਆਸੀ ਸਮਾਜਿਕ ਹਾਲਤਾਂ ਨਾਲ ਸੰਵਾਦ ਰਚਾ ਕੇ ਹੀ ਕਿਸੇ ਵਿਅਕਤੀ ਦੀ ਸਮੁੱਚੀ ਕਮਾਈ ਵਿਸਿਮਰਿਤੀ ਦੇ ਗਰਭ ਵਿਚ ਜਾਣ ਤੋਂ ਬਚਾਉਣ। ਜਿਸ ਨਰਾਇਣ ਸਿੰਘ ਦੀ ਚੋਣ ਸੂਬਾ ਪਦਵੀ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਕੀਤੀ ਹੋਵੇ, ਉਸਦੇ ਵਿਚ ਕਿਸੇ ਰਿਸ਼ਤੇਦਾਰੀ ਨਾਤੇ ਦੇ ਕਾਰਨ ਦੀ ਗੁੰਜਾਇਸ਼ ਰਹਿਣ ਦਾ ਸੁਆਲ ਹੀ ਪੈਦਾ

ਨਹੀਂ ਹੁੰਦੀ ਅਤੇ ਨਾ ਹੀ ਉਹ ਵਿਅਕਤੀ ਆਪਣੇ ਮਾਪਦੰਡਾਂ ਤੋਂ ਖਰਾ ਉਤਰਨ ਵਿਚ ਕੋਤਾਹੀ ਕਰ ਸਕਦਾ ਹੈ। ਸਿੱਖ ਇਤਿਹਾਸ ਦੀ ਇਕ ਮਿਸਾਲ ਹਾਜ਼ਰ ਹੈ।

ਦਸ਼ਮੇਸ਼ ਪਿਤਾ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਕੇ, ਸਰਬੰਸ ਬਲੀਦਾਨ ਕਰਵਾ ਕੇ, ਜਾਨ ਤੋਂ ਪਿਆਰੇ ਸਿੰਘ ਸ਼ਹੀਦ ਕਰਵਾ ਕੇ ਬਹੁਤ ਸਾਰੇ ਕੀਮਤੀ ਧਨ ਮਾਲ ਸਤਿਲੁਜ ਦੀ ਭੇਟ ਕਰਕੇ ਮੁਕਤਸਰ ਸਾਹਿਬ ਦੀ ਯੁੱਧ ਭੂਮੀ ਵਿਚ ਜੂਝ ਗਏ ਸਿੱਖਾਂ ਨੂੰ ਬੜੇ ਲਾਡ ਪਿਆਰ ਨਾਲ ਨਿਹਾਰ ਰਹੇ ਹਨ। ਜ਼ਖਮੀਆਂ ਦੀ ਸੰਭਾਲ ਕਰ ਰਹੇ ਹਨ। ਤੇ ਹੁਣ ਜਦੋਂ ਭਾਈ ਮਹਾਂ ਸਿੰਘ ਅਰਜ਼ ਕਰਦਾ ਹੈ—"ਦਾਤਾ ਜੀਉਂ ਬੇਦਾਵਾ ਪਾੜ ਦਿਉ।" ਤੁਰੰਤ ਕਮਰਕੱਸੇ ਵਿਚੋਂ ਕੱਢ ਕੇ ਕਾਗਜ਼ ਦਾ ਪੁਰਜ਼ਾ, ਜੀਵਨ ਲੀਲ੍ਹਾ ਸਮਾਪਤ ਕਰਨ ਜਾ ਰਹੇ ਸਿੰਘ ਦੇ ਸਾਹਵੇਂ ਟੁਕੜੇ ਟੁਕੜੇ ਕਰ ਦਿੱਤਾ। ਸੁਆਲ ਪੈਦਾ ਹੁੰਦਾ ਹੈ ਕਿ ਬਹੁਤ ਕੁਝ ਪਿੱਛੇ ਰਹਿ ਗਿਆ ਸੀ, ਇਹ ਕਾਗਜ਼ ਕਿਵੇਂ ਕਮਰਕੱਸੇ ਵਿਚ ਅੜਿਆ ਰਿਹਾ ? ਗੁਰੂ ਸਾਹਿਬ ਜਾਣਦੇ ਸਨ ਕਿ ਜਿਹਨਾਂ ਨੂੰ ਮੈਂ ਸਿੰਘ ਸਾਜਿਆ ਹੈ, ਉਹ ਮੈਥੋਂ ਮੁਨਕਰ ਨਹੀਂ ਹੋ ਸੱਕਣਗੇ। ਮੇਰੀ ਚੋਣ ਗਲਤ ਸਿੱਧ ਨਹੀਂ ਹੋਏਗੀ। ਮੇਰੇ ਲਾਡਲੇ ਬੇਦਾਵਾ ਦੇ ਕੇ ਜਾਣ ਵਾਲਿਆਂ ਨੂੰ ਜਦੋਂ ਵੀ ਆਪਣੀ ਗ਼ਲਤੀ ਦਾ ਅਹਿਸਾਸ ਹੋਵੇਗਾ, ਉਹ ਮੁੜ ਆਉਣਗੇ। ਇਉਂ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਹਨਾਂ ਸਿੰਘਾਂ ਨੂੰ ਪੰਥਕ ਜਥੇਬੰਦੀ ਵਿਚ ਵੱਡੀਆਂ ਜ਼ਿੰਮੇਵਾਰੀਆਂ ਨਾਲ ਨਿਵਾਜਿਆ ਸੀ, ਉਹਨਾਂ ਨੇ ਆਪਣੇ ਔਹਦਿਆਂ ਦਾ ਮਾਨ ਸਨਮਾਨ ਤਾ ਉਮਰ ਬਰਕਰਾਰ ਰੱਖਣਾ ਹੀ ਸੀ।

ਇਸ ਲੰਮੀ ਪਿੱਠਭੂਮੀ ਬੰਨ੍ਹਣ ਦਾ ਮਤਲਬ ਸਾਡੇ ਪਰੰਪਰਾਗਤ ਇਤਿਹਾਸ ਵਿਚ ਸੂਬਾ ਨਰਾਇਣ ਸਿੰਘ ਖਟੜੇ ਬਾਰੇ ਪੈਦਾ ਕੀਤੇ ਕੁਝ ਸ਼ੰਕਿਆਂ ਅਤੇ ਘਚੋਲਿਆਂ ਦਾ ਸਮਾਧਾਨ ਕਰਨਾ ਹੀ ਹੈ। ਹੁਣ ਅਸੀਂ ਪਾਠਕਾਂ ਦੀ ਦਿਲਚਸਪੀ ਲਈ ਇਹ ਦੱਸ ਕੇ ਕਿ ਫਜ਼ਲ ਹੁਸੈਨ ਇੰਸਪੈਕਟਰ ਦੀ ਅਨੰਦਪੁਰ ਸਾਹਿਬ ਹੋਲੇ ਦੀ ਰੀਪੋਰਟ ਮੁਤਾਬਿਕ, ਜਿੱਥੇ ਉਹ ਮਾਰਚ ੧੮੬੭ ਈ. ਵਿਚ ਸੂਬਾ ਨਰਾਇਣ ਸਿੰਘ ਹੋਰਾਂ ਨੂੰ ਹਾਜਰ ਵਿਖਾਉਂਦਾ ਹੈ, ਸਾਡਾ ਪਰੰਪਰਾਗਤ ਇਤਿਹਾਸ, ਆਪ ਬਾਰੇ ਜੋ ਟਿੱਪਣੀਆਂ ਦਰਜ ਕਰਦਾ ਹੈ ਉਹਨਾਂ ਵੱਲ ਆਉਂਦੇ ਹਾਂ :

"ਪੰਡਿਤ ਨਰੈਣ ਸਿੰਘ ਖਟੜੇ (ਜ਼ਿਲ੍ਹਾ ਲੁਧਿਆਣਾ) ਬਸੰਤ ਸਿੰਘ ਹੋਰਾਂ ਦਾ ਚਾਚਾ ਸੀ। ਜੇਕਰ ਕੋਈ ਵੀ ਗੱਲ ਹੋਵੇ ਤਾਂ ਉਸ ਨੇ ਕਹਿਣਾ ਧੁਆਡੇ ਚਰਨਾਂ ਕਾ ਵਿਛੋੜਾ ਹੋਵੇ। ਜਦ ਸਹੁੰ ਖਾਣੀ ਤਾਂ ਕਹਿਣਾ ਧੁਆਡੇ ਚਰਨਾਂ ਕਾ ਵਿਛੋੜਾ ਹੋਵੇ ਤੇ ਸਾਧ ਸੰਗਤ ਦਾ ਦਰਸ਼ਨ ਨਾ ਹੋਵੇ।... "ਘੋੜਾ ਭਜਾਇਕੇ ਲਖਾ ਸਿੰਘ ਜਾਇ ਮਿਲਿਆ। ਕੋਰੜਾ ਸੀ ਉਸਕੇ ਹੱਥ ਮੈਂ। ਪੰਡਿਤ ਕੇ ਪਿੰਡੇ ਪਰ ਬਹੁਤ ਕੋਰੜੇ ਮਾਰੇ। ਪੰਡਿਤ ਨੇ ਪਿੰਡਾ ਵਿਖਾਇਆ ਗੁਰੂ ਜੀ ਕੋ। ਲਾਸਾਂ ਉਭਰੀਆਂ ਹੋਈਆਂ ਦੇਖੀਆਂ। ਉਸਕਾ ਦਿਲ ਰੱਖਣ ਕੇ ਵਾਸਤੇ ਲੱਖਾ ਸਿੰਘ ਨੂੰ ਨਰਾਜ ਹੋਏ।"

"ਪੰਡਿਤ ਨਰਾਇਣ ਸਿੰਘ ਗੁਰੂ ਜੀ ਕੋ ਕਹਿਣ ਲੱਗਾ ਕਿ ਮੇਰੇ ਨਾਲ ਲੇਖਾ ਕਰ ਲਓ। ਗੁਰੂ ਜੀ ਬਚਨ ਕੀਤਾ ਅਸੀਂ ਤਾਂ ਤੈਨੂੰ ਉਹ ਖਜ਼ਾਨਾ ਦਿੱਤਾ ਸੀ ਜੇੜਾ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਸਾਹਿਬ ਨੂੰ ਦਿੱਤਾ ਸੀ। ਤੇਰੀ ਮਰਜ਼ੀ ਤੂੰ ਕਰ ਲੈ ਲੇਖਾ।

ਵਹੀ ਦੇਖ ਕੇ ਰੁਪਈਏ ਦੇ ਦੀਏ। ਮੁੰਡੀਏ ਜਾ ਕੇ ਪੰਡਿਤ ਪੂਰਬ ਦੇਸ ਕੋ ਚਲਾ ਗਿਆ। ੪੦ ਸਾਲ ਪਿਛੋਂ ਆਇਆ ਸੀ ਪਰ ਗੁਰਦੁਆਰੇ ਨਹੀਂ ਪਹੁੰਚਿਆ। ਲੁਦਿਹਾਣੇ ਹੀ ਚੜ੍ਹਾਈ ਕਰ ਗਿਆ। ਮੁੜ ਨਾ ਸਤਿਗੁਰੂ ਜੀ ਦੀ ਮੂਰਤੀ ਦਾ ਦਰਸ਼ਨ ਹੋਇਆ ਨਾ ਸੰਗਤ ਕਾ।"[5]

ਹੁਣ ਜਿਸ ਵਿਅਕਤੀ ਨੂੰ ਸਤਿਗੁਰੂ ਜੀ ਇਕ ਪਾਸੇ ਐਡੀ ਵੱਡੀ ਦਾਤ ਦੇਣ ਦਾ ਮਨ ਬਣਾਈ ਬੈਠੇ ਹੋਣ, ਉਸ ਦੀ ਵਿਦਵਤਾ, ਪ੍ਰਤਿਭਾ, ਕਾਰਜ ਕੁਸ਼ਲਤਾ ਅਤੇ ਸਮਰਪਣ ਭਾਵਨਾ ਨੂੰ ਸਾਹਵੇਂ ਰੱਖਦਿਆਂ, ਉਸ 'ਤੇ ਕਿਸੇ ਵੀ ਤਰ੍ਹਾਂ ਦੀ ਕਿਰਦਾਰ ਕੁਸ਼ੀ ਸ਼ੋਭਾ ਨਹੀਂ ਦਿੰਦੀ। ਬਹੁਤ ਸਾਰੇ ਪ੍ਰਸੰਗਾਂ ਨੂੰ ਸਹੀ ਸੰਦਰਭ ਵਿਚ ਰੱਖ ਕੇ ਵਿਚਾਰਿਆ ਜਾਣਾ ਹੈ। ਦਰਅਸਲ ਜਦੋਂ ਸਤਿਗੁਰੂ ਜੀ ਸੂਬਾ ਜੀ ਨੂੰ ਵਿਸ਼ੇਸ਼ ਰਾਜਨੈਤਿਕ ਮਿਸ਼ਨ ਤਹਿਤ ਮੱਧ ਭਾਰਤ ਵਿਚ ੧੮੭੦ ਈ. ਵਿਚ ਭੇਜ ਰਹੇ ਹਨ, ਲਹਿਰ ਦੇ ਉਭਾਰ ਸਮੇਂ, ਜਦੋਂ ਰੂਸ, ਨੇਪਾਲ, ਕਾਬਲ, ਕਸ਼ਮੀਰ ਨਾਲ ਯੋਜਨਾਬੰਦੀਆਂ ਹੋ ਰਹੀਆਂ ਹਨ ਤਾਂ ਮੱਧ ਭਾਰਤ ਵਿਚ ਇਸੇ ਮਿਸ਼ਨ ਹਿਤ ਭੇਜੇ ਜਾਣ ਵਾਲੇ ਸੂਬੇ ਨੂੰ, ਸਤਿਗੁਰੂ ਜੀ ਨੇ ਢੋਲ ਵਜਾ ਕੇ ਨਹੀਂ ਸੀ ਤੋਰਨਾ। ਸਗੋਂ ਇਹੋ ਜਿਹੀਆਂ ਘਟਨਾਵਾਂ ਦਾ ਤਾਣਾ ਪੇਟਾ ਉਸਦੇ ਦੁਆਲੇ ਬੁਨਣਾ ਸੀ ਕਿ ਕੂਕਾ ਪ੍ਰਚਾਰਕ ਵਜੋਂ ਜਾ ਰਹੇ ਸੂਬਾ ਸਾਹਿਬ ਦੇ ਮਿਸ਼ਨ ਨੂੰ ਘਟਨਾਕ੍ਰਮ ਦੀ ਧੁੰਦ ਦੇ ਆਵਰਣ ਵਿਚ ਕੱਜ ਕੇ, ਸਰਕਾਰ ਅਤੇ ਆਮ ਲੋਕਾਂ ਨੂੰ ਇਸ ਪ੍ਰਥਾਇ ਬੇਖ਼ਬਰ ਕਰ ਦਿੱਤਾ ਜਾਏ। ਇਹੋ ਸਤਿਗੁਰੂ ਜੀ ਅਤੇ ਉਹਨਾਂ ਦੇ ਸੂਬਿਆਂ ਦੀ ਵਿਉਹ ਰਚਨਾ ਦੇ ਸ਼ਾਨਦਾਰ ਪ੍ਰਮਾਣ ਹਨ। ਨਿਸ਼ਚੇ ਦੇ ਪੱਕੇ ਸੂਬਾ ਜੀ ਨੇ ਕਿਹਨਾਂ ਬਿਖੜੀਆਂ ਹਾਲਤਾਂ ਵਿਖੇ ਉਥੇ ਪ੍ਰਚਾਰ ਕੀਤਾ ਅਤੇ ਕਿਵੇਂ ਆਮ ਲੋਕਾਂ ਵਿਚ ਰਹਿ ਕੇ ਇਕ ਭੇਦ ਵੀ ਬਣਾਈ ਰੱਖਿਆ ਇਹ ਉਹੋ ਜਾਣਦੇ ਸਨ। ਸੂਬਾ ਨਰਾਇਣ ਸਿੰਘ ਦੇ ਕੰਮ ਦਾ ਸਬੂਤ ਹੀ ਹੈ ਕਿ ਗਵਾਲੀਅਰ ਆਪ ਤੋਂ ਬਾਅਦ ਵੀ ਨਾਮਧਾਰੀ ਸਿੰਘਾਂ ਲਈ ਓਪਰਾ ਨਹੀਂ ਰਿਹਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੁਣ ਤੱਕ ਨਾਮਧਾਰੀ ਸੰਗਤ ਉੱਥੇ ਇਕ ਸੰਗਠਿਤ ਇਕਾਈ ਜਿਉਂ ਵਿਦਮਾਨ ਹੈ ਜਿਸ ਦੀ ਅਗੁਆਈ ਸਮੇਂ ਸਮੇਂ ਥਾਪੇ ਨਿਪੁੰਨ ਸੂਬਾ ਸਾਹਿਬਾਨ ਕਰਦੇ ਰਹੇ ਹਨ। ਗਵਾਲੀਅਰ ਅਤੇ ਮੱਧ ਭਾਰਤ, ੧੮੫੭ ਦੇ ਵਿਦਰੋਹ ਦਾ ਮਰਕਜ਼ ਸੀ। ਉਹਨਾਂ ਵਿਦਰੋਹੀਆਂ ਦੇ ਵੰਸ਼ਿਜਾਂ ਨਾਲ ਤਾਰਾਂ ਜੋੜਨ ਦਾ ਬਿਖਮ ਕਾਰਜ ਸੂਬਾ ਨਰਾਇਣ ਸਿੰਘ ਦੇ ਜ਼ਿੰਮੇ ਸੀ। ਇਸ ਵਿਚ ਕੀਤਾ ਉਹਨਾਂ ਦਾ ਸ਼ਾਨਦਾਰ ਕਾਰਜ ਅਜੇ ਸਾਡੇ ਇਤਿਹਾਸ ਦੇ ਪੰਨਿਆਂ 'ਤੇ ਅੰਕਿਤ ਹੋਣਾ ਬਾਕੀ ਹੈ। ਇਸ ਸੰਬੰਧੀ ਮੱਧ ਭਾਰਤ ਦੇ ਮੁਹਾਫਜ਼ਖਾਨਿਆਂ ਦੀ ਘੋਖ ਪੜਤਾਲ ਦਾ ਬਿਖਮ ਕਾਰਜ ਸਾਡੇ ਸਾਂਹਵੇ ਇਕ ਵੰਗਾਰ ਬਣ ਕੇ ਖੜ੍ਹਾ ਹੈ।

ਹਜ਼ੂਰੀਏ ਅਤਰ ਸਿੰਘ ਨਾਲ ਸ਼ਬਦ ਖੋਜੀ ਸੂਬਾ ਨਰਾਇਣ ਸਿੰਘ ਹੋਰਾਂ ਦੀ ਗੱਲਬਾਤ ਦਾ ਵੇਰਵਾ ਵੀ ਪੁਰਾਤਨ ਇਤਿਹਾਸਕਾਰ ਇਉਂ ਦਿੰਦਾ ਹੈ :

"ਏਕ ਸਮੇਂ ਅਤਰ ਸਿੰਘ ਨੂੰ ਨਰੈਣ ਸਿੰਘ ਨੇ ਕਿਹਾ ਕਿ ਤੂੰ ਕਰਜਾ ਦੇਣਾ ਹੈ ਤੂੰ ਸ਼ਰਧਾ ਪੂਰਨ ਦੇਖ ਕੇ ਸ਼ਬਦ ਦੀ ਅਰਾਧਨਾ ਕਰ। ਤੇਰਾ ਕਰਜਾ ਉਤਰ ਜਾਏਗਾ। ਕਹਾ ਕਿ ਮੈਂ ਸਤਿਗੁਰਾਂ ਥੀ ਪੁਛ ਕੇ ਕਰਾਂਗਾ ਅਰਾਧਾਨਾ। ਰਾਤ ਨੂੰ ਅੰਤਰਜਾਮੀ ਜੀ ਬਚਨ

ਕੀਤਾ ਦ੍ਰਿਸ਼ਟਾਂਤ ਮੈਂ "ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ। ਦੇਹਿ ਨਾਮ ਸੰਤੋਖੀਆ ਉਤਰੈ ਮਨ ਕੀ ਭੁਖ॥" ਰਾਮਦਾਸਪੁਰੇ ਆਇਕੇ ਸਾਰਾ ਖ੍ਰਿਤਾਂਤ ਸੁਣਾਇਆ। ਬਚਨ ਹੋਇਆ ਨਾਮ ਥੀਂ ਬਿਨਾ ਹੋਰ ਕਛ ਭੀ ਨਾ ਮੰਗਣਾ ਚਾਹੀਏ।"[6]

ਜਗਤ ਮਾਤਾਵਾਂ ਮਾਤਾ ਜੀਵਨ ਕੋਰ ਜੀ ਅਤੇ ਮਾਈ ਫਤੇਹ ਕੌਰ ਜੀ ਦੀ ਪੂਜ ਮਾਤਾ, ਮਾਤਾ ਭਾਗ ਭਰੀ ਜੀ ਨੇ ਆਪਣੇ ਪੇਕੇ ਪਿੰਡ ਗਿੱਲ (ਬਠਿੰਡਾ) ਵਿਖੇ, ਸਤਿਗੁਰੂ ਰਾਮ ਸਿੰਘ ਜੀ ਦੇ ਇਕ ਦੌਰੇ ਸਮੇਂ, ਸੂਬਾ ਨਰਾਇਣ ਸਿੰਘ ਜੀ ਖਟੜਿਆਂ ਵਾਲਿਆਂ ਤੋਂ ਹੀ ਨਾਮ ਦੀ ਦਾਤ ਪ੍ਰਾਪਤ ਕੀਤੀ ਸੀ।[7]

ਇਉਂ ਮਾਲੂਮ ਹੁੰਦਾ ਹੈ ਕਿ ਅਕਸਰ ਦੌਰਿਆਂ ਸਮੇਂ ਸੂਬਾ ਖਟੜੇ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿੰਦੇ ਸਨ। ਆਪਣੇ ਇਤਿਹਾਸ ਦੇ ਇਸ ਅਮਰ ਨਾਇਕ ਦੀ ਯਾਦ ਵਿਚ, ਉਸ ਦੇ ਜੀਵਨ ਪੰਧ ਦੀਆਂ ਓਪਰੀ ਧਰਤੀ 'ਤੇ ਝੱਲੀਆਂ ਦੁਸ਼ਵਾਰੀਆਂ ਨੂੰ ਮੁੱਖ ਰੱਖ ਕੇ, ਸਾਡਾ ਸਿਰ ਬਦੋਬਦੀ ਉਹਨਾਂ ਦੇ ਸਤਿਕਾਰ ਵਿਚ ਝੁਕਦਾ ਹੈ।

## ਹਵਾਲੇ ਅਤੇ ਟਿਪਣੀਆਂ

1. ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿਚ ਪੰਜਾਬ-ਭਾਗ ਪਹਿਲਾ-ਰਾਮ ਸਿੰਘ ਮਜੀਠਾ-੧੯੮੮ ਸਫਾ ੫੦ ਤੋਂ ੬੩
2. ਕੂਕਾਜ਼ ਆਫ ਨੌਟ ਦਿਨ ਦਾ ਪੰਜਾਬ-੧੮੮੧-ਸਫਾ ੧੬-੧੭
3. ਗੋਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਵਾ ੭੮
4. ਉਹੀ-ਸਫਾ ੮੨
5. ਸਤਿਗੁਰੂ ਬਿਲਾਸ ਭਾਗ ਪਹਿਲਾ-ਭਾਈ ਸੰਤੋਖ ਸਿੰਘ ਬਾਹੋਵਾਲ ਸਫਾ ੩੫੯-੬੦
6. ਉਹੀ-ਸਫਾ ੪੦੯
7. ਸਤਿਜੁਗ ਦਾ ਸੰਤ ਅੰਕ-੯ ਚੇਤਰ ੧੯੯੬ ਬਿ. ਸ੍ਰੀ ਭੈਣੀ ਸਾਹਿਬ-ਸਫਾ ੧੬੯.

# ਗੁਰੂ ਕੇ ਲੰਗਰ ਦਾ ਮੁੱਖ ਪ੍ਰਬੰਧਕ—ਸੂਬਾ ਖਜ਼ਾਨ ਸਿੰਘ 'ਲਧਾਣਾ'

ਪ੍ਰਸਿੱਧ ਸਿੱਖ ਇਤਿਹਾਸਕਾਰ ਡਾ. ਮਹਿੰਦਰ ਸਿੰਘ, ਪੰਜਾਬ ਵਿਚ ਸਮਾਜਿਕ ਧਾਰਮਿਕ ਲਹਿਰਾਂ ਬਾਰੇ ਲਿਖਦੇ ਹੋਏ, ਨਿਰੰਕਾਰੀ ਲਹਿਰ ਤੋਂ ਬਾਅਦ ਲਿਖਦੇ ਹਨ : "ਇਸ ਤੋਂ ਬਾਅਦ ਨਾਮਧਾਰੀ ਲਹਿਰ ਸਾਹਮਣੇ ਆਉਂਦੀ ਹੈ, ਜਿਸ ਨੂੰ ਆਮ ਕਰਕੇ ਕੂਕਾ ਲਹਿਰ ਆਖਿਆ ਜਾਂਦਾ ਹੈ। ਇਹ ਲਹਿਰ ਭਗਤ ਜਵਾਹਰ ਮੱਲ ਅਤੇ ਬਾਬਾ ਬਾਲਕ ਸਿੰਘ ਨੇ ਸ਼ੁਰੂ ਕੀਤੀ, ਜਿਹੜੀ ਮਗਰੋਂ ਬਾਬਾ ਬਾਲਕ ਸਿੰਘ ਦੇ ਚੇਲੇ ਬਾਬਾ ਰਾਮ ਸਿੰਘ ਦੀ ਅਗਵਾਈ ਹੇਠ ਸਿੱਖਾਂ ਵਿਚ ਧਾਰਮਿਕ ਅਤੇ ਰਾਜਨੀਤਿਕ ਪੁਨਰ ਜਾਗਰਤੀ ਦੀ ਬਲਵਾਨ ਸ਼ਕਤੀ ਬਣ ਗਈ। *ਬਾਬਾ ਰਾਮ ਸਿੰਘ ਨੇ ਖ਼ਾਸ ਤੌਰ 'ਤੇ ਆਪਣੇ ਪੈਰੋਕਾਰਾਂ ਨੂੰ ਬੰਦਗੀ ਅਤੇ ਸਮਾਧੀ ਰਾਹੀਂ ਇਕ ਈਸ਼ਵਰ ਦੀ ਭਗਤੀ ਕਰਨ ਲਈ ਪ੍ਰੇਰਿਆ। ਉਹਨਾਂ ਦੁਆਰਾ ਜਾਰੀ ਕੀਤੇ ਰਹਿਤਨਾਮਿਆਂ (ਹੁਕਮਨਾਮਿਆਂ) ਵਿਚ ਆਪਣੇ ਪੈਰੋਕਾਰਾਂ ਨੂੰ ਹਰ ਵਕਤ ਈਸ਼ਵਰ ਦੀ ਭਗਤੀ ਕਰਦੇ ਰਹਿਣ ਲਈ ਆਖਿਆ ਗਿਆ ਹੈ। ਉਹਨਾਂ ਨੇ ਸਮਾਜਿਕ ਬੁਰਾਈਆਂ ਜਿਵੇਂ ਕਿ ਜ਼ਾਤ-ਪਾਤ ਦੀ ਪ੍ਰਣਾਲੀ, ਲੜਕੀਆਂ ਨੂੰ ਜਨਮ ਵੇਲੇ ਮਾਰ ਦੇਣਾ, ਬਾਲ ਵਿਆਹ ਅਤੇ ਵਿਆਹ ਵਿਚ ਲੜਕੀਆਂ ਦਾ ਵਟਾਂਦਰਾ ਆਦਿ ਦੇ ਖਿਲਾਫ ਪ੍ਰਚਾਰ ਕੀਤਾ ਤੇ ਸਾਦਾ ਸਰਲ ਅਤੇ ਸਸਤਾ ਅਨੰਦ ਵਿਆਹ ਹਰਮਨ ਪਿਆਰਾ ਬਣਾਇਆ। ਬਾਬਾ ਰਾਮ ਸਿੰਘ ਦੀ ਸਿੱਖਿਆ ਦਾ ਸਿੱਖ ਜਨ-ਸਮੂਹ ਵਿਚ ਵਿਸ਼ਾਲ ਪ੍ਰਭਾਵ ਹੋਇਆ ਪ੍ਰਤੀਤ ਹੁੰਦਾ ਹੈ। ਸਮਕਾਲੀ ਯੂਰਪੀ ਅਧਿਕਾਰੀਆਂ ਨੇ ਬਾਬਾ ਰਾਮ ਸਿੰਘ ਦੇ ਮਿਸ਼ਨ ਦੀ ਵੱਧ ਰਹੀ ਲੋਕ ਪ੍ਰਿਯਤਾ ਨੂੰ ਗੰਭੀਰ ਚਿੰਤਾ ਨਾਲ ਵੇਖਿਆ ਸੀ।"

ਇਸੇ ਪਹਿਰੇ ਦੇ ਫੁੱਟ ਨੋਟ ਵਿਚ ਵੀ ਡਾ. ਸਾਹਿਬ ਮਹੱਤਵਪੂਰਨ ਟਿੱਪਣੀ ਇਉਂ ਉਦਰਿਤ ਕਰਦੇ ਹਨ : "ਕੂਕਾ ਸੰਪਰਦਾਇ ਨਾਲ ਸੰਬੰਧਿਤ ਪਾਰਲੀਮਾਨੀ ਕਾਗਜ਼ਾਂ ਵਿਚ ਬਾਬਾ ਰਾਮ ਸਿੰਘ ਦੀਆਂ ਸਰਗਰਮੀਆਂ ਬਾਰੇ ਇੰਜ ਲਿਖਿਆ ਹੈ : "ਉਹ ਸਿੱਖਾਂ ਵਿਚੋਂ ਜ਼ਾਤ-ਪਾਤ ਦੇ ਸਭ ਭੇਦ ਖ਼ਤਮ ਕਰਦਾ ਹੈ, ਸਭ ਵਰਗਾਂ ਦੇ ਬਿਨਾਂ ਕਿਸੇ ਭਿੰਨ ਭੇਦ ਦੇ ਵਿਆਹਾਂ ਦੀ ਵਕਾਲਤ ਕਰਦਾ ਹੈ। ਵਿਧਵਾ ਵਿਆਹ ਦਾ ਆਦੇਸ਼ ਦਿੰਦਾ ਹੈ, ਇਹ ਸਭ ਵਿਆਹ ਉਹ ਆਪ ਕਰਾਉਂਦਾ ਹੈ, ਕਦੇ ਕੋਈ ਖ਼ੈਰਾਤ ਨਹੀਂ ਲੈਂਦਾ ਅਤੇ ਆਪਣੇ ਪੈਰੋਕਾਰਾਂ ਨੂੰ ਵੀ ਇੰਜ ਨਹੀਂ ਕਰਨ ਦਿੰਦਾ, ਸ਼ਰਾਬ ਤੇ (ਹੋਰ ਨਸ਼ਿਆਂ ਤੋਂ ਮਨਾਹੀ ਕਰਦਾ ਹੈ, ਆਪਣੇ ਚੇਲਿਆਂ ਨੂੰ ਸੁੱਚੇ ਰਹਿਣ ਦਾ ਹੁਕਮ ਦੇਂਦਾ ਹੈ ਅਤੇ

*(ਡਾ. ਸਾਹਿਬ ਪ੍ਰੋ. ਗੰਡਾ ਸਿੰਘ ਹੋਰਾਂ ਦੀਆਂ ਪੈੜਾਂ 'ਤੇ ਚੱਲਦੇ ਹੋਏ ਅਜਿਹਾ ਲਿਖ ਗਏ ਜਿਸ ਦਾ ਉਹ ਫੁੱਟ ਨੋਟ ਵਿਚ ਹਵਾਲਾ ਵੀ ਦਿੰਦੇ ਹਨ। ਹਕੀਕਤ ਵਿਚ ਸਾਈਂ ਜਵਾਹਰ ਮੱਲ ਗੁਰੂ ਬਾਲਕ ਸਿੰਘ ਜੀ ਦੇ ਸਿੱਖ ਹੀ ਸਨ।)

ਆਦੇਸ਼ ਦਿੰਦਾ ਹੈ ਕਿ ਹਰ ਇਕ ਆਦਮੀ ਲਾਠੀ ਰੱਖੇ ਤੇ ਉਹ ਸਭ ਰੱਖਦੇ ਹਨ। (ਗੁਰੂ) ਗ੍ਰੰਥ ਹੀ ਉਹਨਾਂ ਦੀ ਪ੍ਰਵਾਨਿਤ ਪ੍ਰੇਰਣਾਦਾਇਕ ਪੋਥੀ ਹੈ। ਉਹਨਾਂ ਦੀ ਸਿੱਧੀ ਪਗੜੀ ਚਿੱਟੀ ਉੱਨ ਦੀ ਮਾਲਾ, ਜਿਸ ਨੂੰ ਸਾਰਾ ਭਾਈਚਾਰਾ ਪਹਿਨਦਾ ਤੇ ਫੇਰਦਾ ਹੈ, ਭ੍ਰਾਤਰੀ ਭਾਵ ਦੀਆਂ ਨਿਸ਼ਾਨੀਆਂ ਹਨ।" ਹੋਮ ਜੁਡੀਸ਼ੀਅਲ ਪ੍ਰੋਸੀਡਿੰਗਜ਼, ੨੭੩-੭੪, ਅਗਸਤ ੧੮੭੨।"[1]

ਆਪਣੇ ਅੰਦੋਲਨ ਦੇ ਵਿਆਪਕ ਸਰੂਪ ਅਤੇ ਉਚੇਰੇ ਨਿਸ਼ਾਨਿਆਂ ਨੂੰ ਸਮਝਦਿਆਂ ਹੋਇਆਂ, ਸਤਿਗੁਰੂ ਰਾਮ ਸਿੰਘ ਜੀ ਨੇ ਇਸ ਨੂੰ ਇਕ ਮਜ਼ਬੂਤ ਸੰਗਠਨ ਵਿਚ ਬਦਲਣ ਦਾ ਇਰਾਦਾ ਕੀਤਾ। ਸੰਗਠਨ ਦੀ ਮਜ਼ਬੂਤੀ ਵਾਸਤੇ ਹੀ ਆਪ ਨੇ ਸੂਬਾ ਪ੍ਰਣਾਲੀ ਦੀ ਨੀਂਹ ਧਰੀ। ਸੂਬਿਆਂ ਦੀ ਸਥਾਪਨਾ ਨੂੰ ਕੂਕਾ ਲਹਿਰ ਦੇ ਇਤਿਹਾਸਕਾਰਾਂ ਨੇ ਬੜੀ ਪੈਨੀ ਦ੍ਰਿਸ਼ਟੀ ਨਾਲ ਵੇਖ ਕੇ ਉਹਨਾਂ ਦੀ ਮਹੱਤਤਾ ਰੇਖਾਂਕਿਤ ਕੀਤੀ ਹੈ। "ਨਾਮਧਾਰੀ ਸੰਗਠਨ ਵਿਚ ਸੂਬਿਆਂ ਦੀ ਨਿਯੁਕਤੀ ਅਤੇ ਕਾਰਜ ਪ੍ਰਣਾਲੀ ਇਕ ਮਹੱਤਵਪੂਰਨ ਵਾਧਾ ਸੀ ਕਿਉਂਕਿ ਇਸ ਤੋਂ ਪ੍ਰਤੀਤ ਹੁੰਦਾ ਸੀ ਕਿ ਸਰੋਤ ਵਿਕਸਿਤ ਹੋ ਰਹੇ ਸਨ ਅਤੇ ਮਹੱਤਵਪੂਰਨ ਨਿਸ਼ਾਨਿਆਂ ਅਤੇ ਉਮੰਗਾਂ ਲਈ ਜੜ੍ਹਾਂ ਗਹਿਰੀਆਂ ਹੋ ਰਹੀਆਂ ਸਨ। ਇਸ ਤੋਂ ਇਹ ਵੀ ਨਜ਼ਰ ਆ ਰਿਹਾ ਸੀ ਕਿ ਗੁਰੂ ਰਾਮ ਸਿੰਘ ਆਪਣੇ ਧਾਰਮਿਕ ਪੁਨਰ ਜਾਗਰਣ, ਸਮਾਜਿਕ ਸੁਧਾਰ ਅਤੇ ਸੰਭਾਵੀ ਤੌਰ 'ਤੇ ਰਾਜਨੀਤਿਕ ਬੰਦ-ਖਲਾਸੀ ਵਾਲੇ ਆਪਣੇ ਉਦੇਸ਼ ਦੀ ਪੂਰਤੀ ਹਿਤ, ਇਕ ਪੱਕੀ-ਸਥਾਈ ਜਥੇਬੰਦੀ ਦੀਆਂ ਨੀਹਾਂ ਰੱਖ ਰਿਹਾ ਸੀ। ਇਸ ਲੰਮੇ ਚੌੜੇ ਪੰਜਾਬ ਵਿਚ ਸੂਬੇ ਨਾ ਸਿਰਫ ਉਹਨਾਂ ਦੇ ਨੇਤਰਾਂ ਅਤੇ ਸਰਵਣਾਂ ਵਾਲਾ ਕੰਮ ਕਰਦੇ ਸਨ, ਉਹਨਾਂ ਦੇ ਬੁਲਾਰੇ ਅਤੇ ਪ੍ਰਤੀਨਿਧ ਵੀ ਸਨ ਕਿਉਂਕਿ ਅਜਿਹੀਆਂ ਲਹਿਰਾਂ ਵਿਚ ਆਗੂ ਦਾ ਆਪਣੇ ਲੋਕਾਂ ਨਾਲ ਲਗਾਤਾਰ ਸੰਪਰਕ ਵਿਚ ਰਹਿਣਾ, ਬਹੁਤ ਲੋੜੀਂਦਾ ਹੁੰਦਾ ਹੈ।"[2]

ਸਰਕਾਰ ਦੇ ਇਕ ਸੂਹੀਏ ਨੇ ਫਰਵਰੀ ੧੮੬੮ ਈ. ਵਿਚ ਜਿਹੜੀ ੨੨ ਸੂਬਿਆਂ ਦੀ ਸੂਚੀ ਗੌਰਮਿੰਟ ਨੂੰ ਸਉਂਪੀ ਉਸ ਵਿਚ ੧੭ਵੇਂ ਨੰਬਰ 'ਤੇ ਸੂਬਾ ਖਜ਼ਾਨ ਸਿੰਘ ਜੀ ਦਾ ਨਾਮ ਦਰਜ ਹੈ। ਉਮਰ ੩੫ ਸਾਲ ਅਤੇ ਉਹਨਾਂ ਦਾ ਕਾਰਜ ਖੇਤਰ ਲਾਹੌਰ ਅਤੇ ਅੰਮ੍ਰਿਤਸਰ ਦੱਸੇ ਗਏ ਹਨ।[3]

ਹੁਸ਼ਿਆਰਪੁਰ ਦੇ ਕਾਰਜਕਾਰੀ ਪੁਲਿਸ ਕਪਤਾਨ ਟੀ.ਏ.ਓ. ਕੂਨਰ ਦੀ ੨੨ ਨਵੰਬਰ ੧੮੭੧ ਵਾਲੀ, ੫੦ ਕੂਕਾ ਮੁਖੀਆਂ ਵਾਲੀ ਸੂਚੀ ਵਿਚ, ਸੂਬਾ ਜੀ ਦਾ ਨਾਮ ੨੪ਵੇਂ ਨੰਬਰ 'ਤੇ ਦਰਜ ਹੈ। ਇੱਥੇ ਆਪ ਨੂੰ ਖਜ਼ਾਨ ਸਿੰਘ ਲੁਹਾਰ ਪਿਤਾ ਪ੍ਰੇਮ ਸਿੰਘ ਪਿੰਡ ਮੁਠੱਡਾ, ਥਾਣਾ ਫਲੌਰ, ਜ਼ਿਲ੍ਹਾ ਜਲੰਧਰ ਅਤੇ ਰੁਤਬਾ ਸੂਬਾ ਹੈ। ਉਹਨਾਂ ਦਾ ਪੂਰਵ ਸੈਨਿਕ ਜੀਵਨ ਨਹੀਂ ਨਾ ਹੁਣ ਕਿਸੇ ਸਰਕਾਰੀ ਨੌਕਰੀ ਵਿਚ ਹਨ।[4] ਇਹ ਜਾਣਕਾਰੀ ਉਹਨਾਂ ਦੇ ਨਾਮ, ਕਿੱਤੇ ਅਤੇ ਸੈਨਿਕ ਜਾਂ ਸਰਕਾਰੀ ਨੌਕਰੀ ਨਾ ਕਰਨ ਤੱਕ ਠੀਕ ਹੈ, ਬਾਕੀ ਗ਼ਲਤ ਹੈ ਜਿਹਾ ਕਿ ਅੱਗੇ ਚੱਲਕੇ ਅਸੀਂ ੧੮੮੧ ਈ. ਵਾਲੀ ਗੁਪਤ ਸਰਕਾਰੀ ਸੂਚੀ ਵਿਚਲੀ ਜਾਣਕਾਰੀ ਨੂੰ ਹੀ ਪ੍ਰਮਾਣਿਕ ਮੰਨਾਂਗੇ। ਇਸ ਸੂਚੀ ਵਿਚ ਦਰਜ ਪਿੰਡ ਨੂੰ ਹੀ ਆਪਦਾ ਨਗਰ ਹੋਣ ਦਾ ਮਾਣ ਪਰੰਪਰਾਗਤ ਨਾਮਧਾਰੀ

ਲੇਖਕਾਂ ਸੰਤ ਨਿਧਾਨ ਸਿੰਘ ਆਲਿਮ ਅਤੇ ਸ. ਨਾਹਰ ਸਿੰਘ ਐਮ.ਏ. ਹੋਰਾਂ ਨੇ ਦਿੱਤਾ ਹੈ।

੮ ਅਕਤੂਬਰ ੧੯੬੬ ਈ. ਦੀ ਵਿਦੇਸ਼ ਵਿਭਾਗ ਦੀ ਲੰਮੀ ਚਿੱਠੀ ਜੋ ਵਲਾਇਤ ਵਿਖੇ ਹਿਜ਼ ਮੈਜਿਸਟੀ ਦੇ 'ਸੈਕ੍ਰੇਟ੍ਰੀ ਆਫ ਸਟੇਟ ਫਾਰ ਇੰਡੀਆ' ਨੂੰ ਭੇਜੀ ਗਈ ਵਿਚ ਗੁਰੂ ਰਾਮ ਸਿੰਘ ਦੇ ਪ੍ਰਮੁੱਖ ਕੂਕਾ ਆਗੂਆਂ ਵਿਚ, ਖਜ਼ਾਨ ਸਿੰਘ ਦਾ ਪਿੰਡ ਮੁਠੱਡਾ ਲਿਖਿਆ ਹੈ ਪ੍ਰੰਤੂ ਇਸੇ ਨੂੰ ਆਪਣੇ ਨਾਮਧਾਰੀ ਇਤਿਹਾਸ ਵਿਚ ਜੋ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੀ ਨਿਗਰਾਨੀ ਵਿਚ ਲਿਖ ਰਿਹਾ ਸੀ, ਸ. ਨਾਹਰ ਸਿੰਘ ਨੇ ਸੋਧ ਕੇ ਖਜ਼ਾਨ ਸਿੰਘ ਪੁੱਤਰ ਮਨੀ ਸਿੰਘ ਪਿੰਡ ਲਿਧਾਣਾ (ਜਲੰਧਰ) ਲਿਖਿਆ ਹੈ। ਸੂਬਾ ਖਜ਼ਾਨ ਸਿੰਘ ਜੀ ਦਾ ਜ਼ਿਕਰ ੧੯੬੭ ਮਾਰਚ ਦੇ ਹੋਲੇ ਮਹੱਲੇ 'ਤੇ ਅਨੰਦਪੁਰ ਸਾਹਿਬ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੁੱਜਣ ਅਤੇ ਫਿਰ ਇਸੇ ਵਰ੍ਹੇ ਦੀਵਾਲੀ ਅੰਮ੍ਰਿਤਸਰ ਵਿਚ ਵੀ ਆਪ ਨਾਲ ਹਾਜ਼ਰ ਹੋਣ ਦੀ ਉਗਾਹੀ ਸਰਕਾਰੀ ਰਿਕਾਰਡ ਦਿੰਦਾ ਹੈ, ਜਿਸ ਤੋਂ ਸਿੱਧ ਹੁੰਦਾ ਹੈ ਆਪ ਅਜਿਹੇ ਸੂਬੇ ਸਨ, ਜਿਹਨਾਂ ਦੀ ਗਿਣਤੀ ਨਾਮਧਾਰੀ ਇਤਿਹਾਸਕਾਰਾਂ ਅਤੇ ਸਰਕਾਰੀ ਰਿਕਾਰਡ ਦੋਹਾਂ ਵਿਚ ਹੁੰਦੀ ਹੈ। ਅੰਮ੍ਰਿਤਸਰ ਦੇ ਦੀਵਾਲੀ ਮੇਲੇ ਵਾਲੀ ਸਰਕਾਰੀ ਰਿਪੋਰਟ ਵਿਚ ਆਪ ਬਾਰੇ ਨਿਮਨ ਜਾਣਕਾਰੀ ਦਰਜ ਹੈ :

"੧੭ਵਾਂ ਖਜ਼ਾਨ ਸਿੰਘ ਪੁੱਤਰ ਮਨੀ (ਸਿੰਘ), ਜ਼ਾਤ ਤਰਖਾਣ, ਪਿੰਡ ਲਧਾਣਾ ਜ਼ਿਲ੍ਹਾ ਜਲੰਧਰ ਉਮਰ ੩੫ ਵਰ੍ਹੇ ਲਾਹੌਰ, ਅੰਮ੍ਰਿਤਸਰ ਵਿਚ ਆਪਣੇ ਸੰਗੀਆਂ ਸਮੇਤ ਪ੍ਰਚਾਰ ਕਰਦਾ ਹੈ।"[5]

ਇਉਂ ਆਪ ਦੇ ਪਿੰਡ ਪਿਤਾ ਬਾਰੇ ਸਟੀਕ ਜਾਣਕਾਰੀ ਦਰਜ ਹੈ। ਇਸ ਲਿਸਟ ਮੁਤਾਬਿਕ ਆਪ ਦਾ ਜਨਮ ਵਰ੍ਹਾ ੧੯੩੨ ਈ. ਬਣਦਾ ਹੈ। ਹੁਣ ਲੱਗਦੇ ਹੱਥ ਸਰਕਾਰੀ ਖੁਫੀਆ ਸੂਚੀ ਵੀ ਵੇਖ ਲਈਏ ਜੋ ਗੁਰੂ ਹਰੀ ਸਿੰਘ ਜੀ ਦੇ ਸਮੇਂ, ਕੂਕਾ ਲਹਿਰ ਦੇ ਆਗੂਆਂ ਤੇ ਸਖ਼ਤ ਨਿਗਰਾਨੀ ਰੱਖਣ ਦੇ ਮਨੋਰਥ ਨਾਲ, ੧੯੮੧ ਈ. ਵਿਚ ਪੰਜਾਬ ਪੁਲਿਸ ਨੇ ਤਿਆਰ ਕੀਤੀ ਸੀ : "ਜ਼ਿਲ੍ਹਾ ਜਲੰਧਰ, ਸੂਚੀ ਨੰ. ੩, ਖਜ਼ਾਨ ਸਿੰਘ ਸੂਬਾ ਪੁੱਤਰ ਬਣੀ, ਲੋਹਾਰ, ਲਿਧਾਣਾ ਭਿਖ ਪਿੰਡ ਅਤੇ ਥਾਣਾ ਬੰਗਾ, ਗੋਰਾ ਰੰਗ, ਦਾਹੜਾ ਕੰਨਾਂ ਤੇ ਬੱਧਾ, ਕੱਦ ੫ ਫੁੱਟ ੬ ਇੰਚ, ਉਮਰ ੫੦ ਸਾਲ, ਉਹ ਇਕ ਪ੍ਰਭਾਵਸ਼ਾਲੀ ਵਿਅਕਤੀ ਹੈ। ਉਹ ਭੈਣੀ ਸਾਹਿਬ ਵਿਖੇ ਕੰਮ (ਸੇਵਾ) ਕਰਦਾ ਹੈ। ਜੋ ਲੁਧਿਆਣਾ ਜ਼ਿਲ੍ਹੇ ਵਿਚ ਹੈ ਅਤੇ ਅਕਸਰ ਕਈ ਚਿਰ ਉੱਥੇ ਹੀ ਰਹਿੰਦਾ ਹੈ।"[6] ਖ਼ੈਰ ਇਸ ਤੋਂ ਅਤੇ ਅੰਮ੍ਰਿਤਸਰ ਵਾਲੀ ਰਿਪੋਰਟ ਤੋਂ ਇਹ ਸਿੱਧ ਹੁੰਦਾ ਹੈ ਕਿ ਸੂਬਾ ਜੀ ਦਾ ਜਨਮ ੧੯੩੦ ਤੋਂ ੩੨ ਈ. ਦਰਮਿਆਨ ਹੀ ਹੋਇਆ ਹੋਏਗਾ ਅਤੇ ੩੪-੩੫ ਸਾਲ ਦੀ ਉਮਰ ਵਿਚ ਗਾਲਬਨ, ਪਹਿਲੇ ਸੂਬਿਆਂ ਨੂੰ ਨਜ਼ਰਬੰਦ ਕੀਤੇ ਜਾਣ ਬਾਅਦ ਹੋਰ ਥਾਪੇ ਸੂਬਿਆਂ ਵਿਚ ਸਤਿਗੁਰੂ ਜੀ ਨੇ ਆਪ ਨੂੰ ਸੁਪਾਤਰ ਜਾਣ ਅਤੇ ਰਹਿਤ ਮਰਿਆਦਾ ਦਾ ਧਾਰਨੀ ਉਤਸ਼ਾਹੀ ਉੱਦਮੀ ਸਿੰਘ ਸਮਝ ਕੇ, ੧੯੬੪-੬੫ ਈ. ਦੇ ਦੌਰਾਨ ਹੀ ਆਪ ਨੂੰ ਸੂਬਾ ਪਦਵੀ ਨਾਲ ਨਿਵਾਜਿਆ ਹੋਵੇਗਾ। ਕਿਉਂਕਿ ਸਰਕਾਰੀ ਰਿਕਾਰਡ ਆਪ ਨੂੰ ਮੁਠੱਡੇ

ਦਾ ਵਾਸੀ ਵੀ ਲਿਖਦਾ ਹੈ ਅਤੇ ਇਸ ਪਿੰਡ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਵਿਸ਼ੇਸ਼ ਲਗਾਉ ਸੀ ਅਤੇ ਨਾਮਧਾਰੀ ਪੰਥ ਦੀ ਸਾਜਣਾ ਬਾਦ, ਅਕਸਰ ਆਪ ਦੇ ਚਰਨ ਇਸ ਨਗਰੀ ਵਿਚ ਪੈਂਦੇ ਰਹਿੰਦੇ ਸਨ, ਜਿਸ ਨੂੰ ਸ੍ਰੀ ਭੈਣੀ ਸਾਹਿਬ ਦੀ ਡਿਉਢੀ ਦਾ ਸਤਿਕਾਰ ਦਰਜਾ ਹਾਸਿਲ ਹੈ। ਨਿਸ਼ਚੇ ਹੀ ਸੂਬਾ ਜੀ ੨੭-੨੯ ਸਾਲ ਦੀ ਭਰ ਜੁਆਨੀ ਵਿਚ, ਸਤਿਗੁਰੂ ਜੀ ਦੇ ਆਭਾ ਮੰਡਲ ਵੱਲ ਆਕਰਸ਼ਿਤ ਹੋ ਕੇ ਨਾਮਧਾਰੀ ਭਾਈਚਾਰੇ ਦਾ ਇਕ ਕੀਮਤੀ ਜੁਜ਼ ਬਣ ਗਏ। ਆਪਦੇ ਜੀਵਨ ਅਤੇ ਕਾਰਜ ਖੇਤਰ ਬਾਰੇ, ਕੁਝ ਹੋਰ ਜਾਣਕਾਰੀ ਲੈਣ ਲਈ, ਅਸੀਂ ਆਪਦੇ ਪ੍ਰਿਥਮ ਇਤਿਹਾਸ ਲੇਖਕ, ਭਾਈ ਸੰਤੋਖ ਸਿੰਘ ਬਾਹੋਵਾਲ ਜੀ ਦੇ ਸ਼ੁਕਰ ਗੁਜ਼ਾਰ ਹੁੰਦੇ ਹਾਂ।

ਗੁਰਸਿੱਖੀ ਵਿਚ 'ਸੰਗਤ ਅਤੇ ਪੰਗਤ' ਦੀ ਬਹੁਤ ਮਹੱਤਤਾ ਹੈ। ਭਾਵੇਂ ਪਹਿਲੇ ਗੁਰੂ, ਸਤਿਗੁਰੂ ਨਾਨਕ ਸਾਹਿਬ ਦੇ ਸਮੇਂ ਵੀ ਕਰਤਾਰਪੁਰ ਸਾਹਿਬ ਵਿਖੇ ਗੁਰੂ ਕਾ ਲੰਗਰ ਚੱਲਦਾ ਸੀ, ਜਿਸ ਲਈ ਭਾਈ ਲਹਿਣਾ ਜੀ ਦੁਆਰਾ ਲੂਣ ਦਾ ਵੱਡਾ ਢੇਲਾ, ਘੋੜੀ ਤੇ ਲੱਦ ਕੇ ਲਿਆਉਣ ਦਾ ਜ਼ਿਕਰ ਸਾਖੀਆਂ ਵਿਚ ਮਿਲਦਾ ਹੈ। ਖਡੂਰ ਸਾਹਿਬ ਵਿਖੇ ਦੂਜੀ ਪਾਤਸ਼ਾਹੀ ਨੇ ਵੀ ਇਹ ਮਰਿਆਦਾ ਜਿਉਂ ਕੀ ਤਿਉਂ ਬਹਾਲ ਰੱਖੀ। ਪ੍ਰੰਤੂ ਗੁਰੂ ਅਮਰਦਾਸ ਜੀ ਦੇ ਸਮੇਂ, ਇਹ ਲੰਗਰ ਪ੍ਰਥਾ ਵਿਸ਼ਾਲ ਰੂਪ ਧਾਰਨ ਕਰ ਗਈ ਜਿਸ ਲਈ, ਹਰ ਸਿੱਖ ਦਾ ਕਾਰ ਭੇਟ ਦੁਆਰਾ ਹਿੱਸਾ ਪਾਉਣਾ ਲਾਜ਼ਮੀ ਹੋ ਗਿਆ ਅਤੇ ਲੰਗਰ ਵੀ ਏਨਾ ਵਿਸ਼ਾਲ ਕਿ ਭਾਵੇਂ ਮੁਗਲ ਬਾਦਸ਼ਾਹ ਅਕਬਰ ਅਤੇ ਉਸਦੀਆਂ ਹਜ਼ਾਰਾਂ ਫੌਜਾਂ ਛੱਕ ਜਾਣ ਅਤੇ ਭਾਵੇਂ ਪੰਜਵੇਂ ਗੁਰੂ ਸਾਹਿਬ ਵੇਲੇ ਬਾਦਸ਼ਾਹ ਜਹਾਂਗੀਰ ਦਾ ਬਾਗੀ ਪੁੱਤਰ ਖੁਸਰੋ ਆਪਣੇ ਹਜ਼ਾਰਾਂ ਸਾਥੀਆਂ ਸਣੇ ਛਕ ਜਾਵੇ। ਸਿੱਖ ਜਗਤ ਦੀ ਬਾਬਾ ਬੰਦਾ ਬਹਾਦਰ ਦੁਆਰਾ ਜਾਰੀ ਪਹਿਲੀ ਟਕਸਾਲ ਦੇ ਸਿੱਕੇ 'ਤੇ "ਦੇਗੋ ਤੇਗੋ ਫਤਹਿ ਨੁਸਰਤਿ ਬੇਦਰੰਗ। ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ" ਉੱ↔ਕਰਿਆ ਸੀ। ਇਹ ਨਾਅਰਾ "ਦੇਗ ਤੇਗ ਫ਼ਤਹਿ" ਬਾਦ ਵਿਚ ਹੁਣ ਤੱਕ ਪੰਥ ਦਾ ਪ੍ਰਸਿੱਧ ਨਾੱਰਾ ਬਣ ਗਿਆ ਹੈ। ਗੁਰੂ ਬਾਲਕ ਸਿੰਘ ਜੀ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਮਿਲਾਪ ਸਮੇਂ ੧੮੪੧ ਈ. ਵਿਚ ਉਹ ਕਾਦਰਾਬਾਦੀ ਧਿਆਨ ਸਿੰਘ ਦੇ ਸ਼ਬਦਾਂ ਵਿਚ ਗੁਰੂ ਰਾਮ ਸਿੰਘ ਨੂੰ ਇਉਂ ਆਦੇਸ਼ ਦਿੰਦੇ ਹਨ :

"ਅਬ ਭੈਣੀ ਸਾਹਿਬ ਕੋ ਜਾਵੋ।
ਛੋਡ ਨੌਕਰੀ ਦੇਗ ਚਲਾਵੋ।"

ਅਤੇ ਡੇਰਾ ਸ੍ਰੀ ਭੈਣੀ ਸਾਹਿਬ ਬਣਦਿਆਂ ਹੀ ਇਸ ਦੀ ਉਸਾਰੀ ਦੇ ਨਾਲ ਨਾਲ ਹੀ 'ਸਦਾ ਬਰਤ ਲੰਗਰ ਵਾਲੀ' ਬਾਰੀ, ਖੂਹ ਠੰਢੇ ਜਲ ਵਾਲੇ ਕੋਲ, ਅੱਠੇ ਪਹਿਰ ਖੁੱਲ੍ਹੀ ਰਹਿੰਦੀ ਸੀ। ਕਾਦਰਾਬਾਦੀ ਜੀ ਲਿਖਦੇ ਹਨ :

"ਕਰੀ ਯੋਂ ਤਿਆਰੀ; ਗੁਰੂ ਮੋਹਨ ਮੁਰਾਰੀ,
ਰਚੇ ਧਾਮ ਹਿਤਧਾਰੀ ਕਰ ਸੁੰਦਰ ਬਯੋੜ ਹੈ।
ਕਰੀ ਦੇਗ ਜਾਰੀ; ਪਾਸ ਕੂਪ ਸੀਤਬਾਰੀ,
ਛਕੈ ਅਚੈ ਨਰ ਨਾਰੀ, ਭੂਖ ਪਿਆਸ ਸਾਰੀ ਖੋਤ ਹੈ।"

ਬਾਹੋਵਾਲ ਜੀ ਮੁਤਾਬਿਕ ਲਾਹੌਰ ਫੌਜ ਵਿਚ ਰਹਿੰਦਿਆਂ ਹੀ ਆਪ ਨੇ ਸਾਥੀ ਸੈਨਿਕਾਂ ਨੂੰ ਕਹਿ ਕੇ ਸਭ ਦੇ ਹਿੱਸੇ ਵਿਚੋਂ ਇਕ ਇਕ ਦੋ ਪਰਸ਼ਾਦੇ ਟੋਕਰੇ ਵਿਚ ਰੱਖ ਕੇ, ਨਾਲ ਦਾਲਾ ਆਦਿ ਰੱਖਣਾ ਤੇ ਅੱਠੇ ਪਹਿਰ ਆਪ ਦੇ ਪਾਸ ਨਾਮ ਚਰਚਾ ਕਰਨ ਆਉਣ ਵਾਲੇ ਜਗਿਆਸੂਆਂ ਜਾਂ ਹੋਰ ਲੋੜਵੰਦਾਂ ਨੂੰ ਛਕਾਉਣਾ। ਸ੍ਰੀ ਭੈਣੀ ਸਾਹਿਬ ਵਿਚ ਇਹ 'ਸਦਾ ਬਰਤ' ਸਤਿਗੁਰੂ ਪਰਤਾਪ ਸਿੰਘ ਜੀ ਦੇ ਉਪਦੇਸ਼ਾਂ ਮੁਤਾਬਿਕ ੧੯੬੦-੬੧ ਈ. ਤੋਂ ਅੱਜ ਤੱਕ, ਇਕ ਟੱਕ-ਇਕ ਰਸ ਵਰਤਦਾ ਆ ਰਿਹਾ ਹੈ। ਸੰਤ ਇੰਦਰ ਸਿੰਘ ਚੱਕਰਵਰਤੀ, ਸਤਿਗੁਰੂ ਜੀ ਦੇ ਲੰਗਰ ਲਾਉਣ ਵਾਲੇ ਇਤਿਹਾਸਕ ਮਿਸ਼ਨ ਨੂੰ 'ਕਰਨੀ ਨਾਮੇਂ' ਦੀਆਂ ਤੁਕਾਂ ਨਾਲ ਜੋੜ ਕੇ ਇਉਂ ਪੇਸ਼ ਕਰਦੇ ਹਨ :

"ਨਾ ਸਰਮਾਇਆ ਰਹੇਗਾ, ਕਲੇ ਬੰਦੇ ਕੋਲ
ਕੱਠਾ ਇਕ ਥਾਂ ਕਰਦਿਆਂ, ਸਾਰਾ ਪੈਸਾ ਰੋਲ
ਨਾ ਸਰਮਾਇਆ ਇਉਂ ਰਹੇ, ਨਾ ਸਰਮਾਏਦਾਰ
ਰਾਜੇ ਸ਼ਾਹ ਅਮੀਰੜੇ, ਇਹ ਹੋ ਜਾਣ ਖੁਆਰ
"ਮਾਇਆ ਕੱਠੀ ਕਰ ਕੇ, ਲੰਗਰ ਦੇਵਾਂ ਲਾਇ
ਭੁੱਖਾ ਨੰਗਾ ਅਰਥੀਆ, ਖਾਲੀ ਕੋਇ ਨ ਜਾਇ"[7]

ਦੂਜੀ, ਤੀਜੀ ਪਾਤਸ਼ਾਹੀ ਦੇ ਸਮੇਂ ਤੋਂ ਚਲਦੇ ਲੰਗਰ ਦੀ ਮਹੱਤਤਾ ਦਾ ਬਖਾਨ ਪ੍ਰਸਿੱਧ ਸਿੱਖ ਕੀਰਤਨੀਏ ਭਾਈ ਸੱਤਾ ਤੇ ਬਲਵੰਡ ਆਪਣੀ ਰਾਮਕਲੀ ਦੀ ਵਾਰ ਵਿਚ ਬੜੀ ਸ਼ਰਧਾ ਨਾਲ ਇਉਂ ਕਰ ਗਏ ਹਨ :

ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥
ਲੰਗਰ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ॥
..........................................................
ਲੰਗਰ ਚਲੈ ਗੁਰ ਸਬਦਿ ਹਰਿ ਤੋਟ ਨਾ ਆਵੀ ਖਟੀਐ॥[8]

ਮਾਤਾ ਖੀਵੀ ਗੁਰੂ ਅੰਗਦ ਸਾਹਿਬ ਦੇ ਮਹਿਲਾਂ ਦਾ ਜ਼ਿਕਰ ਕਰਕੇ, ਸਾਡੇ ਵਾਰਕਾਰਾਂ ਨੇ ਲੰਗਰ ਦੀ ਤਿਆਰੀ ਵਿਚ ਹਿੱਸਾ ਪਾਉਣ ਵਾਲਿਆਂ ਨੂੰ ਯਾਦ ਕਰਕੇ, ਉਹਨਾਂ ਪ੍ਰਤੀ ਆਭਾਰ ਪ੍ਰਗਟ ਕੀਤਾ ਹੈ। ਵੈਸੇ ਤਾਂ ਗੁਰੂ ਘਰ ਲਈ ਕੀਤੀਆਂ ਗਈਆਂ ਸਾਰੀਆਂ ਸੇਵਾਵਾਂ ਹੀ ਆਪੋ ਆਪਣੀ ਥਾਂ ਆਦਰ ਯੋਗ ਹਨ, ਪਰ ਲੰਗਰ ਦੀ ਸੇਵਾ ਕਰਨ ਵਾਲਿਆਂ ਦਾ ਵਿਸ਼ੇਸ਼ ਰੁਤਬਾ ਅਤੇ ਮਾਣ ਤਾਣ ਗੁਰੂ ਘਰ ਵਿਚ ਮਿਲਣ ਦਾ ਜ਼ਿਕਰ ਵਾਰ ਵਾਰ ਇਤਿਹਾਸ ਵਿਚ ਪੜ੍ਹਨ ਨੂੰ ਆਉਂਦਾ ਹੈ। ਉਹ ਭਾਵੇਂ ਗੁਰੂ ਕੇ ਲੰਗਰ ਲਈ ਬਾਲਣ ਦੀ ਸੇਵਾ ਕਰਨ ਵਾਲਾ ਭਾਈ ਮੰਝ ਸੀ ਜਾਂ ਸਤਿਗੁਰੂ ਪਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਆਪਣੇ ਜਥੇ ਸਮੇਤ ਇਹ ਸੇਵਾ ਨਿਬਾਹੁਣ ਵਾਲੇ ਭਾਈ ਹਰਨਾਮ ਸਿੰਘ ਜਾਂ ਭਾਈ ਪ੍ਰੇਮ ਸਿੰਘ ਜੀ 'ਚਾਟੀ' ਸਨ, ਸਾਡੇ ਇਤਿਹਾਸ ਨੇ ਉਹਨਾਂ ਨੂੰ ਬੜੇ ਅਦਬ ਨਾਲ ਯਾਦ ਕੀਤਾ ਹੈ।

ਲੰਗਰ ਪਰੰਪਰਾ ਬਾਰੇ ਇਹ ਵੇਰਵਾ ਦੇਣ ਤੋਂ ਸਾਡਾ ਭਾਵ ਸੂਬਾ ਖਜ਼ਾਨ ਸਿੰਘ ਲਧਾਣਾ ਜੀ ਦੇ ਉੱਚੇ ਕੰਮ ਦੀ ਨਿਸ਼ਾਨ ਦੇਹੀ ਕਰਨੀ ਸੀ। ਬਾਹੋਵਾਲ ਜੀ ਉਹਨਾਂ ਨੂੰ

"ਲਾਂਗਰੀਆਂ ਦੇ ਮਹੰਤ" ਦੇ ਲਕਬ ਨਾਲ ਯਾਦ ਕਰਦੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ, ਸ੍ਰੀ ਭੈਣੀ ਸਾਹਿਬ ਵੀ ਹਜ਼ਾਰਾਂ ਸੰਗਤਾਂ ਰੋਜ਼ ਗੁਰੂ ਕੇ ਲੰਗਰ ਵਿਚੋਂ ਪਰਸ਼ਾਦ ਅਚਵਦੀਆਂ ਸਨ ਅਤੇ ਗੁਰੂ ਕੇ ਦੌਰਿਆਂ ਸਮੇਂ ਵੀ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਗੁਰੂ ਦਰਬਾਰ ਦੀ ਸ਼ੋਭਾ ਵਧਾਉਂਦੀਆਂ ਸਨ। ਅਜਿਹੇ ਅਵਸਰਾਂ ਤੇ ਸਭ ਤੋਂ ਵੱਡੀ ਸੇਵਾ ਲੰਗਰ ਦੀ ਹੀ ਗਿਣੀ ਜਾਂਦੀ ਹੈ। ਆਪਣੇ ਸੰਗੀਆਂ ਸਾਥੀਆਂ ਸਮੇਤ ਇਹ ਸੇਵਾ ਨਿਬਾਹੁਣ ਲਈ ਸੂਬਾ ਖਜ਼ਾਨ ਸਿੰਘ ਜੀ ਹਮੇਸ਼ਾ ਤਤਪਰ ਰਹਿੰਦੇ ਸਨ। ਜਿਵੇਂ ਅਸੀਂ ਪਹਿਲਾਂ ਵੇਖਿਆ ਹੈ ਕਿ ਆਪ ਦੇ ਜ਼ਿੰਮੇ ਲਾਹੌਰ, ਅੰਮ੍ਰਿਤਸਰ ਜਿਹੇ ਕੇਂਦਰੀ ਪੰਜਾਬ ਦੇ ਦੋ ਵੱਡੇ ਜ਼ਿਲ੍ਹੇ ਵੀ ਪੰਥਕ ਪ੍ਰਚਾਰ ਵਾਸਤੇ, ਪਹਿਲੋਂ ਪਹਿਲ ਲਾਏ ਗਏ ਸਨ। ਪ੍ਰੰਤੂ ਫਿਰ ਪੰਥਕ ਜੀਵਨ ਵਿਚ ਲੰਗਰ ਦੀ ਵਧਦੀ ਪ੍ਰਸੰਗਿਕਤਾ ਦੇ ਮੱਦੇ ਨਜ਼ਰ, ਹੋਲਿਆਂ ਮੇਲਿਆਂ ਤੋਂ ਲੈ ਕੇ ਸ੍ਰੀ ਭੈਣੀ ਸਾਹਿਬ ਹੋਣ ਵਾਲੇ ਲੰਗਰਾਂ ਦੀ ਤਿਆਰੀ ਲਈ ਮੁੱਖ ਜ਼ਿੰਮੇਵਾਰੀ ਆਪ ਜੀ ਨੂੰ ਸਉਂਪ ਕੇ, ਸਤਿਗੁਰੂ ਜੀ ਨਿਸ਼ਚਿੰਤ ਹੋ ਗਏ ਸਨ ਕਿਉਂਕਿ ਆਪ ਦੇ ਦਿਸ਼ਾ ਨਿਰਦੇਸ਼ਾਂ ਹੇਠ, ਕਦੇ ਵੀ ਕਿਸੇ ਭਾਂਤ ਦੀ ਲੰਗਰ ਤਿਆਰੀ ਵਿਚ ਨਾ ਕੋਈ ਕੁਤਾਹੀ ਹੁੰਦੀ ਸੀ, ਨਾ ਕਦੇ ਤੋਟ ਆਉਂਦੀ ਸੀ। ਲੰਗਰ ਦੀ ਗੁਣਵੱਤਾ ਵੱਲ ਸਤਿਗੁਰੂ ਜੀ ਦਾ ਵਿਸ਼ੇਸ਼ ਧਿਆਨ ਹੁੰਦਾ ਸੀ ਅਤੇ ਜਿੱਥੇ ਲੰਗਰ ਤਿਆਰ ਕਰਨਾ ਹੁੰਦਾ ਸੀ ਉਸਦੇ ੧੦੦-੧੦੦ ਕਦਮ ਦੇ ਘੇਰੇ ਵਿਚ ਹਰ ਤਰ੍ਹਾਂ ਦੀ ਸਾਫ ਸਫਾਈ ਰੱਖਣ ਦੀਆਂ ਵਿਸ਼ੇਸ਼ ਹਦਾਇਤਾਂ ਹੁੰਦੀਆਂ ਸਨ। ਇਕ ਵੇਰ ਮਾਲਵੇ ਦੇ ਪਿੰਡ ਗਿੱਦੜ ਕਿਸੇ ਢਾਬ ਦੇ ਕਿਨਾਰੇ ਲੰਗਰ ਤਿਆਰ ਹੋ ਰਿਹਾ ਸੀ, ਉਥੋਂ ਕੁਝ ਫਾਸਲੇ ਤੇ ਮ੍ਰਿਤ ਜਾਨਵਰ ਦਾ ਕੋਈ ਕਰੰਗ ਨਜ਼ਰ ਆ ਗਿਆ। ਸਤਿਗੁਰੂ ਜੀ ਨੇ ਤਾੜਨਾ ਵੀ ਕੀਤੀ ਅਤੇ ਬਣਿਆ ਸਾਰਾ ਪ੍ਰਸ਼ਾਦ ਚੁਕਾ ਕੇ ਬਿਬੇਕੀ ਸਿੰਘਾਂ ਲਈ ਨਵੇਂ ਸਿਰਿਉਂ ਪ੍ਰਸ਼ਾਦ ਪਾਣੀ ਖੂਹ ਦੇ ਜਲ ਨਾਲ ਤਿਆਰ ਕਰਕੇ ਵਰਤਾਇਆ ਗਿਆ।[9]

ਲਾਂਗਰੀ ਸਿੰਘਾਂ ਦੀ ਮਾਨਸਿਕਤਾ ਛਕਣ ਛਕਾਉਣ ਦੀ ਬਣ ਜਾਂਦੀ ਹੈ। ਇਸ ਪ੍ਰਥਾਇ ਵੀ ਇਕ ਪ੍ਰਸੰਗ ਬਾਹੋਵਾਲ ਜੀ ਨੇ ਦਰਜ ਕੀਤਾ ਹੈ ਜਿਸ ਵਿਚ ਇਹ ਵੀ ਦੱਸਿਆ ਹੈ ਕਿ ਲੰਗਰ ਦੀ ਸੇਵਾ ਨੂੰ ਉੱਤਮ ਸਮਝ ਕੇ ਸਤਿਗੁਰੂ ਜੀ ਵੀ ਇਸ ਲਈ ਤਤਪਰ ਰਹਿੰਦੇ ਸਨ। ਗੰਗਾ ਤੇ ਅਰਧ ਕੁੰਭੀ ੧੮੬੧ ਈ. ਸਮੇਂ ਆਪ ਨੇ ਹਜਰੋ ਸਾਹਿਬ ਦੀ ਸੰਗਤ ਦੇ ਜੂਠੇ ਬਰਤਨ ਸਾਫ਼ ਕਰਨ ਦੀ ਸੇਵਾ ਆਪ ਮੰਗ ਕੇ ਲਈ ਸੀ। ਜਿਸ ਦਿਨ ਗਹਿਰੇ ਗੱਫੇ ਨਾ ਲੱਗਣ, ਉਸ ਦਿਨ ਲੰਗਰ ਵਿਚ ਲਾਂਗਰੀ ਸਿੰਘ ਘੱਟ ਜਾਂਦੇ ਹਨ, ਇਹ ਸ਼ਿਕਾਇਤ ਸੂਬਾ ਜੀ ਨੇ ਸਤਿਗੁਰੂ ਜੀ ਦੇ ਸਨਮੁੱਖ ਰੱਖੀ, ਜਿਸ ਦਾ ਸਮਾਧਾਨ ਆਪ ਨੇ ਤੁਰਤ ਫੁਰਤ ਇਉਂ ਕਰ ਦਿੱਤਾ : "ਸੈਦੋ ਮੈਂ ਪੜਾਉ ਹੋਇਆ। ਖਜ਼ਾਨ ਸਿੰਘ ਲਾਂਗਰੀਆ ਵਿਚ ਮਹੰਤ ਸੀ। ਤਿਸਨੇ ਅਰਜ਼ ਕੀਤੀ "ਜੀ ਲੰਗਰ ਕਰਨ ਕੋਈ ਨਹੀਂ ਲੱਗਦਾ ਹੈ।" ਦੀਨ ਦਿਆਲ ਜੀ ਬਚਨ ਕੀਤਾ, "ਲੰਗਰ ਕਰਨਾ ਸਾਨੂੰ ਵੀ ਔਂਦਾ ਹੈ।' ਖੜ੍ਹੇ ਹੋਇਕੇ ਬਸਤਰ ਉਤਾਰਨੇ ਲਗੇ। ਬਾਬਾ ਜਵਾਹਰ ਸਿੰਘ ਜੀ ਖੜ੍ਹੇ ਹੋਇਕੇ ਅਰਜ ਕੀਤੀ—ਜੀ ਆਪ ਜੀ ਠਹਿਰੋ ਮੈਂ ਜਾਂਦਾ ਹਾਂ। ਬਾਬੇ ਜਵਾਹਰ ਸਿੰਘ ਪਾਂਚ ਗਾਗਰਾਂ ਜਲ ਕੀਆਂ ਜਾਇ ਭਰੀਆਂ। ਬਚਨ ਕੀਤਾ ਗੁਰੂ ਜੀ—ਲਾਂਗਰੀ ਕਿਉਂ

ਨਹੀਂ ਲੱਗਦੇ ਹੈਂ ? ਖਜ਼ਾਨ ਸਿੰਘ ਨੇ ਕਹਿਆ–ਜੀ ਜਿਸ ਦਿਨ ਕੜਾਹ ਪ੍ਰਸਾਦਿ ਹੁੰਦਾ ਹੈ ਉਸ ਦਿਨ ਲਾਂਗਰੀ ਕਈ ਜਾ ਲਗਦੇ ਹੈਂ। ਜਿਸ ਦਿਨ ਦਾਲ ਫੁਲਕਾ ਹੁੰਦਾ ਹੈ ਉਸ ਦਿਨ ਕੋਈ ਨਹੀਂ ਲੱਗਦਾ। ਗੁਰੂ ਜੀ ਬਚਨ ਕੀਤਾ–ਜਿਸ ਦਿਨ ਦਾਲ ਫੁਲਕਾ ਹੋਵੇ ਉਸ ਦਿਨ ਲਾਂਗਰੀਆਂ ਨੂੰ ਪਾਉ ਭਰ ਪੰਜਵਾਂ (ਦੇਸੀ ਘਿਓ) ਦੇ ਦਿਆ ਕਰੋ। ਉਸੀ ਦਿਨ ਥੀਂ ਬੇਅੰਤ ਲਾਂਗਰੀ ਆਇ ਲਗਿਆ ਕਰਨ। ਪੰਜਾਹ ਸੱਠ ਲਾਂਗਰੀ ਲਗਦੇ ਸੇ।"[10]

ਸਤਿਗੁਰੂ ਰਾਮ ਸਿੰਘ ਜੀ ਨੇ ਪਰਦੇਸ ਗਮਨ ਤੋਂ ਸਿਰਫ ਛੇ ਕੁ ਮਹੀਨੇ ਪਹਿਲਾਂ ਹੀ ਆਪਣੇ ਛੋਟੇ ਭਾਈ ਮਹਾਰਾਜ ਬੁੱਧ ਸਿੰਘ ਜੀ (ਬਾਅਦ ਵਿਚ ਗੁਰੂ ਹਰੀ ਸਿੰਘ ਜੀ) ਨੂੰ ਕਿਹਾ ਸੀ ਕਿ ਹੁਣ ਤੁਸੀਂ ਖੇਤੀਬਾੜੀ ਤੇ ਹੋਰ ਧੰਦੇ ਛੱਡ ਕੇ, ਗੁਰੂ ਕੇ ਲੰਗਰ ਵਿਚੋਂ ਪਰਸ਼ਾਦਾ ਛਕੋ ਅਤੇ ਮਾਲਾ ਫੇਰੋ। ਇਹ ਸਤਿਗੁਰੂ ਜੀ ਦਾ ਇਕ ਗੰਭੀਰ ਅਗੰਮੀ ਵਰਤਾਰਾ ਸੀ, ਜਿਸ ਤਹਿਤ ਉਹ ਆਪਣੇ ਛੋਟੇ ਭਾਈ ਨੂੰ ਸਧਾਰਨ ਸੰਗਤ ਵਿਚ ਇਕ ਆਮ ਜਿਹਾ ਸਿੱਖ ਬਣਾ ਕੇ ਪੇਸ਼ ਕਰਦੇ ਸਨ ਤਾਂ ਕਿ ਨਾ ਕਿਸੇ ਨੂੰ ਉਹਨਾਂ ਦੀ ਪ੍ਰਤਿਭਾ ਦਾ ਜਲੌਅ ਦਿਸੇ ਅਤੇ ਨਾ ਹੀ ਅੰਗਰੇਜ਼ ਹਾਕਮਾਂ ਦੀਆਂ ਪੜਤਾਲੀਆ ਨਜ਼ਰਾਂ, ਉਹਨਾਂ 'ਤੇ ਗੱਡੀਆਂ ਜਾਣ। ਇਸ ਰਣਨੀਤੀ ਤਹਿਤ ਸਤਿਗੁਰੂ ਜੀ ਨੇ ਡੇਰੇ ਦੇ ਮੁਖਤਾਰਾਂ ਅਤੇ ਹੋਰ ਸੂਬਿਆਂ ਵਿਚ, ਆਪਣੇ ਭਾਈ ਪ੍ਰਤੀ ਵਿਸ਼ੇਸ਼ ਸਨਮਾਨਜਨਕ ਵਿਹਾਰ ਪ੍ਰਦਰਸ਼ਿਤ ਕਰਨ ਲਈ ਆਦੇਸ਼ ਕਦੇ ਨਾ ਦਿੱਤਾ। ਇਸੇ ਕਾਰਨ ਸੰਤ ਮਹੰਤ ਅਤੇ ਸੂਬੇ ਉਹਨਾਂ ਨੂੰ ਇਕ ਅਦਨੇ ਜਿਹੇ ਸਿੱਖ ਤੋਂ ਵੱਧ ਕੁਝ ਨਹੀਂ ਸਨ ਸਮਝਦੇ। ਇਸੇ ਕਾਰਨ ਜਦੋਂ ਆਪ ਦੀ ਰਹਿਨੁਮਾਈ ਵਿਚ, ਜਨਵਰੀ ੧੮੭੨ ਈ. ਤੋਂ ਬਾਅਦ ਫਿਰ ਨਾਮਧਾਰੀ ਸੰਗਤ ਹਰੀ ਭਰੀ ਹੋਣ ਲੱਗੀ ਤਾਂ ਪਿੰਡ ਦੇ ਸਰਕਾਰ ਪੱਖੀ ਲੰਬੜਦਾਰਾਂ ਘੁਮੰਡੇ, ਸੁੱਖੂ ਆਦਿ ਨੇ ਕਹਿਣਾ ਕਿ ਜੇ ਸਾਨੂੰ ਉਦੋਂ ਪਤਾ ਹੁੰਦਾ ਕਿ ਤੇਰੇ ਚਾਲੇ ਵੀ ਤੇਰੇ ਭਰਾ ਵਾਲੇ ਹੀ ਹੋਣੇ ਸਨ ਤਾਂ ਦੋ ਚਾਰ ਝੂਠੀਆਂ ਸੱਚੀਆਂ ਗੰਢ ਕੇ ਤੈਨੂੰ ਵੀ ਉਹਦੇ ਨਾਲ ਹੀ ਤੋਰ ਦਿੰਦੇ। ਨਾ ਇਹ ਡੇਰਾ ਇਥੇ ਰਹਿੰਦਾ ਅਤੇ ਨਾ ਹੀ ਤੇਰੇ ਸਿੱਖ ਹੁਣ ਗੱਲ ਗੱਲ 'ਤੇ ਸਾਡੇ ਗਲ਼ ਪੈਣ ਨੂੰ ਆਉਂਦੇ। ਪਰ ਆਪਣੇ ਵਕਤ ਤੋਂ ਅੱਗੇ ਸੋਚਣਾ ਇਹੋ ਯੁੱਗ ਪੁਰਖਾਂ ਦੀ ਵਡਿਆਈ ਹੁੰਦੀ ਹੈ। ਭਾਵੀ ਉੱਤਰਾ-ਅਧਿਕਾਰੀ ਭਰਾਤਾ ਨੂੰ ਸਤਿਗੁਰੂ ਜੀ ਨੇ ਬੜਾ ਸਹੇਜ ਕੇ ਰੱਖਿਆ ਸੀ ਅਤੇ ਉਹ ਵੀ ਚਾਰੇ ਕੰਨੀਆਂ ਕੁੰਜ ਕੇ ਚੱਲਦੇ ਸਨ। ਆਪ ਦੀ ਅਜਿਹੀ ਨਿਰਮਾਣਤਾ ਨੇ ਸੂਬਾ ਖਜ਼ਾਨ ਸਿੰਘ ਹੋਰਾਂ ਨੂੰ ਇਕ ਵੇਰ ਵੇਸਾਹ ਲਿਆ ਸੀ, ਜਦੋਂ ਉਹਨਾਂ ਤੋਂ ਆਪਦੇ ਰੁਤਬੇ ਬਾਰੇ ਕੁਝ ਅਵੱਗਿਆ ਹੋ ਗਈ, ਜੋ ਬਾਅਦ ਵਿਚ ਮਹਿਸੂਸ ਕਰਕੇ ਸੂਬਾ ਜੀ ਨੇ ਉਸਦਾ ਪ੍ਰਾਸ਼ਚਿਤ ਵੀ ਕਰ ਲਿਆ ਸੀ : "ਮਹਾਰਾਜ ਬੁੱਧ ਸਿੰਘ ਜੀ ਉਟਾਲਾਂ ਥੀਂ ਰੁਪਏ ਲੈਣੇ ਸੀ। ਡੇਰੇ ਸੇ ਇਕ ਘੋੜੀ ਪਰ ਚੜ੍ਹ ਕੇ ਗਏ। ਏਕ ਖਜ਼ਾਨ ਸਿੰਘ ਲਾਂਗਰੀ ਪਿੰਡ ਲਧਾਣਾ ਕਾ ਕਾਰੀਗਰ ਸੀ। ਉਸੀ ਘੋੜੀ ਪਰ ਚੜ੍ਹ ਕੇ ਚਲਾ ਆਇਆ, ਮਹਾਰਾਜਾ ਜੀ ਸੇ ਪੁਛਿਆ ਵੀ ਨਹੀਂ। ਮਹਾਰਾਜ ਜੀ ਚੁਪ-ਚਾਪ ਮੁੜ ਆਏ ਤਾਂ ਓਹੋ ਸਿੱਖ ਮਹਾਰਾਜ ਜੀ ਪਾਸ ਝੱਟ ਆਇਆ। ਆਇਕੇ ਕਹਿਣ ਲੱਗਾ ਜੀ ਮੈਂ ਭੁੱਲ ਗਿਆ ਹਾਂ। ਤੁਸੀਂ ਸਤਿਗੁਰੂ ਜੀ ਪਾਸ ਨਾ ਕਹਿਓ। ਮੈਨੂੰ

ਮਨਮਤ ਹੋਈ ਹੈ। ਤੁਸੀਂ ਦੋਨੋਂ ਭਾਈ ਇਕ ਰੂਪ ਹੋ। ਮੈਨੂੰ ਜੀ ਬੜਾ ਭੈ ਹੋਇਆ ਹੈ। ਮਹਾਰਾਜ ਜੀ ਬਚਨ ਕੀਤਾ ਅਸੀਂ ਅੱਗੇ ਈ ਕਿਸੇ ਦੀ ਕੋਈ ਗੱਲ ਨਹੀਂ ਕੀਤੀ। ਨਾ ਅੱਗੇ ਕਿਸੇ ਦੀ ਕੋਈ ਗੱਲ ਕਹਿਣੀ ਹੈ।"[11]

ਇਹ ਘਟਨਾ ਸਿਤੰਬਰ ਅਕਤੂਬਰ ੧੮੭੧ ਈ. ਦੀ ਹੈ। ਇਹੋ ਜਿਹੀ ਦਿੱਬ ਦ੍ਰਿਸ਼ਟੀ ਉਸ ਸਮੇਂ ਵਿਰਲਿਆਂ ਸਿੰਘਾਂ ਦੀ ਹੀ ਸੀ ਜੋ "ਦੋਨੋਂ ਭਾਈਆਂ ਨੂੰ ਇਕ ਰੂਪ ਸਮਝਦੇ ਸਨ। ਇਸੇ ਵਜ੍ਹਾ ਕਾਰਨ ਸੂਬਾ ਖਜ਼ਾਨ ਸਿੰਘ, ਹੋਰ ਬਹੁਤ ਸਾਰੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਥਾਪੇ ਕੁਝ ਕੁ ਸੂਬਿਆਂ ਦੇ ਵਿਪਰੀਤ, ਬੜੀ ਆਜਜ਼ੀ ਨਾਲ, ਡੇਰਾ ਸ੍ਰੀ ਭੈਣੀ ਸਾਹਿਬ ਜਾ ਕੇ. ਗੁਰੂ ਹਰੀ ਸਿੰਘ ਜੀ ਦੇ ਸਮੇਂ ਲੰਗਰ ਦੀ ਸੇਵਾ, ਪੁਲੀਸ ਘੇਰਾਬੰਦੀ ਦੀਆਂ ਕਠਿਨ ਹਾਲਤਾਂ ਵਿਚ ਵੀ, ਬੜੀ ਤਨਦੇਹੀ ਨਾਲ ਨਿਭਾਇਆ ਕਰਦੇ ਸਨ। ਪਰਦੇਸ ਗਮਨ ਤੋਂ ਥੋੜ੍ਹਾ ਹੀ ਸਮਾਂ ਪਹਿਲਾਂ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਮਲੋਦ ਤੇ ਮਲੇਰਕੋਟਲੇ ਦੀਆ ਘਟਨਾਵਾਂ ਦੇ ਸੰਬੰਧ ਵਿਚ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਐਲ. ਕਾਵਨ ਨੇ ਮਲੋਦ ਵਿਖੇ ਸੱਦ ਭੇਜਿਆ ਤਾਂ ਸੂਬਾ ਖਜ਼ਾਨ ਸਿੰਘ ਹੋਰਾਂ ਦਾ ਸ਼ੁਮਾਰ, ਸਤਿਗੁਰੂ ਜੀ ਦੇ ਨਾਲ ਜਾਣ ਵਾਲੇ ਬਾਬਾ ਜਵਾਹਰ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਸਾਹਿਬ ਸਿੰਘ ਅਤੇ ਨਾਇਬ ਸੂਬਾ ਜੋਗਾ ਸਿੰਘ ਆਦਿ ਪੰਜ ਸਿੰਘਾਂ ਵਿਚ ਹੋਣਾ ਉਸ ਅੰਤਰੰਗ ਸੰਬੰਧ ਦਾ ਲਖਾਇਕ ਹੈ, ਜੋ ਸਤਿਗੁਰੂ ਜੀ ਆਪ ਨਾਲ ਸਿਰਜ ਚੁੱਕੇ ਸਨ।[12]

ਮਲੋਦ ਤੋਂ ਜੋਗਾ ਸਿੰਘ ਨੂੰ ਅਧਿਕਾਰੀਆਂ ਨੇ ਫਿਰੋਜ਼ਪੁਰ ਜਾਣ ਲਈ ਕਹਿ ਦਿੱਤਾ ਅਤੇ ਬਾਕੀ ੪ ਸੂਬਿਆਂ ਸਮੇਤ ਸਤਿਗੁਰੂ ਜੀ ਨੂੰ ਭੈਣੀ ਸਾਹਿਬ ਜਾਣ ਲਈ ਕਹਿਆ ਕਿ ਫਿਰ ਲੁਧਿਆਣੇ ਬੁਲਾਵਾਂਗੇ। ਇਹ ੧੬ ਜਨਵਰੀ ੧੮੭੨ ਦਾ ਦਿਨ ਸੀ। ਡੀ ਸੀ. ਕਾਵਨ ਹੁਣ ਮਲੇਰਕੋਟਲੇ ਤੇ ਕੂਕਿਆਂ ਦੇ ਹਮਲੇ ਦੀ ਖ਼ਬਰ ਸੁਣ ਕੇ ਹਰਫਲ ਗਿਆ ਸੀ। ਨਾਲੇ ਉਹ ਸਤਿਗੁਰੂ ਜੀ ਦੀ ਗ੍ਰਿਫਤਾਰੀ ਦੇ ਆਦੇਸ਼ ਉਪਰੋਂ ਲੈਣੇ ਚਾਹੁੰਦਾ ਸੀ। ਸਤਿਗੁਰੂ ਜੀ ਨੇ ਇਹ ਰਾਤ ਸਿਆਹੜ ਪਿੰਡ ਵਿਖੇ ਬਤੀਤ ਕੀਤੀ ਅਤੇ ਅਗਲੇ ਦਿਨ ਸ਼ਾਮ ਦੇ ਉਸ ਸਮੇਂ ਤੱਕ ਸਿਆਹੜ ਹੀ ਟਿਕੇ, ਜਿਸ ਵਕਤ ੧੭ ਜਨਵਰੀ ਵਾਲੇ ਪ੦ ਸ਼ਹੀਦ ਸਿੰਘਾਂ ਦਾ ਤੋਪਾਂ ਮੂਹਰੇ ਪਹਿਲਾ ਪੂਰ ਲਾਹਿਆ ਜਾ ਰਿਹਾ ਸੀ। ਇੱਥੋਂ ਵਾਪਸ ਮੁੜਦਿਆਂ, ਜਦੋਂ ਕਿ ਤੋਪਾਂ ਚੱਲਣ ਦੀ ਸਾਫ ਆਵਾਜ਼ ਨੇੜਲੇ ਪਿੰਡ ਸਿਆਹੜ ਆ ਰਹੀ ਸੀ ਕਾਫੀ ਭਵਜਲ ਵਰਤਿਆ। ਸਿਆਹੜੋਂ ਚੱਲਦਿਆਂ ਇਕ ਛਪੜੀ ਤੇ ਸਤਿਗੁਰੂ ਜੀ ਸੂਬਿਆਂ ਸਮੇਤ ਇਸ਼ਨਾਨ ਕੀਤਾ।" ਬਚਨ ਕੀਤਾ ਜੋ ਕੋਈ ਇਸ ਛਪੜੀ ਵਿਚ ਇਸ਼ਨਾਨ ਕਰੇਗਾ ਸੋ ਮੁਕਤ ਹੋਵੇਗਾ। ਸਿੰਘਾਂ ਨੇ ਉਸ ਛਪੜੀ ਕਾ ਨਾਉਂ ਅਕਾਲਸਰ ਧਰ ਲਿਆ।"

ਇਥੋਂ ਭੈਣੀ ਸਾਹਿਬ ਨੂੰ ਜਾਂਦਿਆਂ "ਰਸਤੇ ਮੇਂ ਖਜ਼ਾਨ ਸਿੰਘ ਕੋ ਘੋੜੇ ਉੱਪਰੋਂ ਡਿਗ ਕੇ ਸਿਰ ਮੈਂ ਸੱਟ ਲੱਗੀ, ਬੇਸੁਧ ਹੋਇ ਗਿਆ। ਸ੍ਰੀ ਸਤਿਗੁਰੂ ਜੀ ਹੱਥ ਫੇਰਕੇ ਬਚਨ ਕੀਤਾ ਇਸ ਦੀ ਤਾਂ ਉਮਰ ਰਹਿੰਦੀ ਹੈ। ਮੂਰਛਾ ਆਈ ਹੋਈ ਸੀ ਸੋ ਤਾਂ ਖੁੱਲ੍ਹੀ। ਫੇਰ ਸਰੀਰ ਮੇਂ ਪ੍ਰਾਨ ਆਇ ਪਏ, ਰਾਜੀ ਹੋਇਆ।"[13]

ਸੂਬਾ ਬ੍ਰਹਮਾ ਸਿੰਘ ਦਾ ਖਿਦਮਤਗਾਰ ਭਾਈ ਮਨਸਾ ਸਿੰਘ ਕੂਕਾ ਪੁੱਤਰ ਦੀਵਾਨ ਸਿੰਘ ਜ਼ਾਤ ਜ਼ਰਗਰ, ਪਿੰਡ ਮੱਟੂ (ਗੁਜਰਾਂਵਾਲਾ) ਆਪਣੇ ਬਿਆਨਾਂ ਵਿਚ ਲਿਖਾਉਂਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨਾਲ ਜਲਾਵਤਨ ਕੀਤੇ ਗਏ ਹੋਰ ਸੂਬਿਆਂ ਵਿਚ ਸੂਬਾ ਖਜ਼ਾਨ ਸਿੰਘ ਅਤੇ ਸੂਬਾ ਗੋਪਾਲ ਸਿੰਘ ਵੀ ਸਨ।[14] ਪ੍ਰੰਤੂ ਇਹਨਾਂ ਦੋਹਾਂ ਸੂਬਿਆਂ ਨੂੰ ਇਕ ਜਾਂ ਦੋ ਦਿਨਾਂ ਬਾਅਦ ਲੁਧਿਆਣੇ ਤੋਂ ਵਾਪਸ ਭੇਜ ਦਿੱਤਾ ਗਿਆ ਸੀ। ਕਿਉਂ ਜੁ ਇਹਨਾਂ ਦੇ ਖਿਲਾਫ ਜਲਾਵਤਨੀ ਵਾਲੀ ਧਾਰਾ ਲਾਉਣ ਲਈ ਮਜ਼ਬੂਤ ਕੇਸ ਬਨਣ ਦੀ ਸੰਭਾਵਨਾ ਬਹੁਤ ਘੱਟ ਸੀ। ਉਂਝ ਗੁਰੂ ਕੇ ਸਿੰਘਾਂ ਜਿਉਂ, ਖਜ਼ਾਨ ਸਿੰਘ ਹੋਰਾਂ ਨੂੰ ਜਲਾਵਤਨੀ ਦਾ ਜੇ ਖੌਫ ਹੁੰਦਾ ਤਾਂ ਉਹ ਸੂਬਾ ਗੋਪਾਲ ਸਿੰਘ ਜਿਉਂ, ਵਾਪਸ ਡੇਰੇ ਵਿਚ ਆ ਕੇ ਸੇਵਾ ਕਰਨ ਲਈ ਆਪਣੇ ਆਪ ਨੂੰ ਅਰਪਣ ਨਾ ਕਰਦੇ।

ਸੰਨ ੧੮੭੫ ਈ. ਤੋਂ ੧੮੮੧ ਈ. ਦੇ ਦਰਮਿਆਨ, ਜਦੋਂ ਸਤਿਗੁਰੂ ਜੀ ਨੂੰ ਆਪਣੇ ਦੇਸ਼ ਨਾਲ ਪਿਆਰ ਕਰਨ ਦੇ ਦੋਸ਼ ਹੇਠ, ਅੰਗਰੇਜ਼ ਸਰਕਾਰ ਨੇ ਰੰਗੂਨ ਅਤੇ ਮਰਗੋਈ ਟਾਪੂ ਵਿਚ ਨਿਰਵਾਸਤ ਰੱਖਿਆ ਹੋਇਆ ਸੀ।

ਇਸ ਸਮੇਂ ਸਤਿਗੁਰੂ ਜੀ ਪਾਸ ੯੬ ਸਿੰਘ ਪੰਜਾਬ ਤੋਂ ਦਰਸ਼ਨ ਕਰ ਪੁੱਜੇ ਅਤੇ ਆਪਣੀਆਂ ਅਰਦਾਸਾਂ ਦੇ ਜੁਆਬ ਵਿਚ ਆਪ ਪਾਸੋਂ ਹੁਕਮਨਾਮੇ ਲੈ ਕੇ ਆਏ। ਇਹਨਾਂ ਹੁਕਮਨਾਮਿਆਂ ਦੁਆਰਾ ਸਤਿਗੁਰੂ ਜੀ ਦਾ ਸੰਪਰਕ ਪੰਜਾਬ ਦੀ ਨਾਮਧਾਰੀ ਸੰਗਤ ਨਾਲ ਬਣਿਆ ਰਹਿੰਦਾ ਸੀ। ਉਹ ਜਦੋਂ ਕਿਸੇ ਇਕ ਖਿੱਤੇ ਵਿਸ਼ੇਸ਼ ਦੇ ਸਿੰਘਾਂ ਦੇ ਨਾਮ ਹੁਕਮਨਾਮਾ ਸਾਦਰ ਕਰਦੇ ਹਨ ਤਾਂ ਰਹਿਤ ਮਰਿਆਦਾ, ਕੌਮੀ ਸੰਗਰਾਮ ਦੇ ਬਹੁਤ ਸਾਰੇ ਮਸਲਿਆਂ ਦਾ ਜ਼ਿਕਰ ਕਰਨ ਦੇ ਨਾਲ ਨਾਲ ਉਸ ਖਿੱਤੇ ਦੇ ਮੁਖੀ ਸਿੰਘਾਂ ਨੂੰ ਆਪਣੀ ਫਤੇਹ ਬੁਲਾ ਕੇ ਲਿਖਤ ਵਿਚ ਸੰਬੰਧਾਂ ਨੂੰ ਜੀਵੰਤਤਾ ਵੀ ਪ੍ਰਦਾਨ ਕਰਦੇ ਹਨ। ਮੁਠੱਡਿਆਂ ਦੇ ਭਾਈ ਦਇਆਲ ਸਿੰਘ ਤੇ ਫਤੇ ਸਿੰਘ ਦੇ ਨਾਂ ਇਕ ਹੁਕਮਨਾਮੇ ਵਿਚ ਆਪ ਸੂਬਾ ਖਜ਼ਾਨ ਸਿੰਘ ਹੋਰਾਂ ਨੂੰ ਵੀ ਯਾਦ ਕਰਦੇ ਹਨ ਕਿਉਂਕਿ ਸੂਬਾ ਜੀ ਮੁਠੱਡਿਆਂ ਦੀ ਸੰਗਤ ਪਾਸ ਵੀ ਕਾਫੀ ਸਮਾਂ ਬਿਤਾਇਆ ਕਰਦੇ ਸਨ। ਇਸ ਹੁਕਮਨਾਮੇ ਵਿਚ ਸਤਿਗੁਰੂ ਜੀ ਆਪਣੇ ਲਈ 'ਗੰਗਾਂ ਵਾਲਾ ਮਸਤਾਨਾ" ਸੰਬੋਧਨ ਕੂਟਨੀਤਿਕ ਪੈਂਤੜੇ ਤੋਂ ਦੁਸ਼ਮਣਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਵਰਤਦੇ ਹਨ :

"੧ਓ ਸਤਿਗੁਰ ਪ੍ਰਸਾਦਿ।

ਲਿਖਤੁਮ ਗੰਗਾ ਨੂੰ ਜੋ ਮਸਤਾਨਾ ਥੀ, ਓਸਦੀ ਜੋਗ ਉਪਮਾ ਭਾਈ ਦਇਆਲ ਸਿੰਘ ਤੇ ਫਤੇ ਸਿੰਘ ਆਲਾ ਸਿੰਘ ਤੇ ਜੈ ਸਿੰਘ, ਨਗਾਰਚੀ ਸਿੰਘ, ਹਾਕਮ ਸਿੰਘ, ਨਗੀਨਾ ਸਿੰਘ, ਹਰਿਦਿਤ ਸਿੰਘ, ਟੇਕ ਸਿੰਘ, ਦੁਆ ਆਲਾ ਸਿੰਘ, ਵਾਵਾ ਬਾਲਾ ਹੋਰ ਸੋਧ ਸਿੰਘ, ਗੰਡਾ ਸਿੰਘ, ਰਾਗਾ ਸਿੰਘ ਤੇ ਸੂਹਾ ਸਿੰਘ, ਖਜਾਨ ਸਿੰਘ ਤੇ ਸੰਬੂਹ ਸੰਗਤ ਮੁਠਡਿਆਂ ਦੀ ਨੋ, ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਵਾਚਣੀ। ਪਰਮਹੰਸ ਨੂੰ ਨਾਲੇ ਹੋਰ ਬੀਬੀਆਂ ਨੂੰ ਰਾਮਸਤਿ ਆਖਣੀ।

"ਹੋਰ ਅਸੀਂ ਏਥੇ ਸੁਖ ਆਨੰਦ ਹਾਂ। ਇਕ ਸੰਗਤ ਦੇ ਵਿਛੋੜੇ ਦਾ ਦੁਖ ਹੈ। ਇਹ ਭੀ ਗੁਰੂ ਚਾਹੇਗਾ ਮੇਟ ਦੇਊਗਾ। ਹੋਰ ਆਪ ਦੀ ਸਰਬ ਸੰਗਤ ਦੀ ਸੁਖ ਹਮੇਸ਼ਾ ਗੁਰੂ ਸਾਹਿਬ

ਦੇ ਚਰਨਾਂ ਵਿਚੋਂ ਮੰਗਦੇ ਹਾਂ। ਹੋਰ ਭਾਈ ਖਾਲਸਾ ਜੀ ਏਹ ਹੁਕਮ ਹੈ ਜੋ ਸਭਨੇ ਬਾਣੀ ਕੰਠ ਕਰਨੀ ਬੁਢੇ ਬਾਲੇ ਨੇ, ਲੜਕਿਆਂ ਨੇ, ਅਰੁ ਪਿਛਲੀ ਰਾਤ ਉਠਕੇ ਸਭਨਾ ਇਸ਼ਨਾਨ ਕਰਨਾ। ਲੜਕਿਆਂ ਤੇ ਬੀਬੀਆਂ ਨੂੰ ਅਖਰ ਪੜ੍ਹਾ ਦੇਣੇ ਸਭਨਾਂ ਨੂੰ, ਅਰ ਆਪੋ ਆਪਣੇ ਘਰ ਮੈਂ ਭੋਗ ਵੀ ਗ੍ਰੰਥ ਸਾਹਿਬ ਦੇ ਪਾਉਣੇ। ਰਾਤ ਨੂੰ ਬੈਠ ਕੇ ਸਬਦ ਜੋਟੀਆਂ ਦੇ ਨਾ ਪੜਨੇ, ਬਾਣੀ ਕੰਠ ਸਭ ਨੇ ਕਰਨੀ।

"ਜੋਟੀਆਂ ਦੇ ਸ਼ਬਦ ਜਦ ਗੁਰੂ ਪੜਾਊਗਾ ਤਾ ਫੇਰ ਪੜੇ ਜਾਣਗੇ ਹਾਲ ਤਾਂ ਲੋਕ ਆਦੇ ਹੈਨ ਕੂਕੇ ਰੌਲਾ ਪਾਉਂਦੇ ਹੈਨ, ਸੋ ਏਹੁ ਰੌਲਾ ਤਾਂ ਨਹੀਂ ਸੀ ਪਰ ਰੌਲਾ ਵੀ ਗੁਰੂ ਏਨਾ ਨੂੰ ਦਿਖਾਲ ਦੇਊਗਾ। ਗੁਰੂ ਦੇ ਘਰ ਕਿਸੇ ਬਾਤ ਦੀ ਕਮੀ ਨਹੀਂ। ਗੁਰੂ ਜੀ ਦਾ ਹੁਕਮ ਵੀ ਹੈ ਰੌਲੀ ਪਵੈ ਦੇਸ ਸਭ ਰੁਲੈ। ਅਰੁ ਬਾਣੀ ਕੰਠ ਜਰੂਰ ਸਭਨੇ ਕਰਨੀ, ਜਨਾਨੇ ਮਰਦਾਨੇ ਨੇ, ਨਾਲੇ ਭਜਨੁ ਵੀ ਕਰਨਾ ਜਿਤਨਾ ਹੋਵੇ।"[15]

ਇਉਂ ਇਸ ਸੰਖੇਪ ਕਿਰਪਾ ਪੱਤਰ ਵਿਚ ਆਪ ਆਪਣੀ ਸੰਗਤ ਨੂੰ ਧਾਰਮਕ ਮੁਆਮਲਿਆਂ ਵਿਚ ਪਰਪੱਕ ਰਹਿਣ ਦੇ ਨਾਲ ਨਾਲ ਇਕ ਆਸ਼ਾਵਾਦੀ ਨਜ਼ਰੀਆ ਵੀ ਪ੍ਰਦਾਨ ਕਰਦੇ ਹਨ, ਜਿਸ ਦਾ ਅੱਗੋਂ ਸੰਗਤ ਵਿਚ ਪ੍ਰਚਾਰ ਕਰਨ ਦੀ ਜ਼ਿੰਮੇਵਾਰੀ ਸੂਬਾ ਖਜ਼ਾਨ ਸਿੰਘ ਜੀ ਜੈਸੇ ਸੱਜਣਾਂ ਦੀ ਹੈ। ਸੂਬਾ ਜੀ ਦੇ ਬਾਰੇ ਸਤਿਗੁਰੂ ਬਿਲਾਸ ਭਾਗ ਦੂਜਾ ਵਿਚ ਕੋਈ ਵੀ ਵੇਰਵਾ ਨਹੀਂ ਮਿਲਦਾ। ਭਾਈ ਸੰਤੋਖ ਸਿੰਘ ਬਾਹੋਵਾਲ ਪਹਿਲਾਂ ੧੮੮੩ ਈ. ਵਿਚ ਤੇ ਫਿਰ ੧੮੮੫ ਈ. ਵਿਚ ਡੇਰੇ ਭੈਣੀ ਸਾਹਿਬ ਪੱਕੇ ਤੌਰ 'ਤੇ ਰਹਿਣ ਲਈ ਆ ਗਏ ਸਨ। ਉਹਨਾਂ ਦੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਵਾਲੀ ਲਿਖਤ ਵਿਚ ਸੂਬਾ ਜੀ ਬਾਰੇ ਕੋਈ ਜ਼ਿਕਰ ਨਹੀਂ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦਾ ਪ੍ਰਕਾਸ਼ ੯ ਮਾਰਚ ੧੮੯੦ ਈ. ਨੂੰ ਹੋਇਆ ਸੀ। ਆਪਣੀ ਉਮਰ ਦੇ ਪਹਿਲੇ ਪੰਜਾਂ ਛੇਆਂ ਸਾਲਾਂ ਤੋਂ ਬਾਅਦ ਦੀਆਂ ਬਹੁਤ ਸਾਰੀਆਂ ਗੁਰੂ ਘਰ ਨਾਲ ਸੰਬੰਧਿਤ ਘਟਨਾਵਾਂ ਅਤੇ ਵਿਅਕਤੀਆਂ ਦਾ ਵੇਰਵਾ, ਜਿਹਨਾਂ ਦੇ ਦਰਸ਼ਨ ਬਚਪਨ ਵਿਚ ਉਹਨਾਂ ਕੀਤੇ ਸਨ, ਉਹਨਾਂ ਦੇ ਭਾਸ਼ਣਾਂ ਵਿਚ ਮਿਲਦਾ ਹੈ। ਪਰ ਸੂਬਾ ਖਜ਼ਾਨ ਸਿੰਘ ਹੋਰਾਂ ਬਾਰੇ ਕੋਈ ਜਾਣਕਾਰੀ ਨਹੀਂ। ਮਾਲੂਮ ਹੁੰਦਾ ਹੈ ਕਿ ਬਹੁਤ ਸਾਰੇ ਹੋਰ ਰਾਮ-ਵਿਓਗੀਆਂ ਜਿਉਂ, ਸੂਬਾ ਖਜ਼ਾਨ ਸਿੰਘ ਜੀ ਦਾ ਅੰਤਿਮ ਸਮਾਂ ਵੀ ਪਰਦੇਸੀ ਪ੍ਰੀਤਮ ਦੀ ਯਾਦ ਵਿਚ ਖ਼ੂਨ ਦੇ ਅੱਥਰੂ ਰੋਂਦਿਆਂ ਛੇਤੀ ਹੀ ਆ ਗਿਆ ਹੋਵੇਗਾ ਕਿਉਂਕਿ ਬਕੌਲ ਸੂਫੀ ਕਵੀ : "ਹੰਝੂ ਰੋਂਦਾ ਸਭ ਕੋ ਆਸ਼ਕ ਰੋਂਦੇ ਰੱਤ ਨੀਂ।"

ਮਾਲੂਮ ਹੁੰਦਾ ਹੈ ਕਿ ਸੂਬਾ ਜੀ ਦਾ ਅੰਤਿਮ ਵਕਤ ੧੮੮੫-੯੦ ਈ. ਦੇ ਦਰਮਿਆਨ ਉਦੋਂ ਕੁ ਜਹੇ ਆਇਆ, ਜਦੋਂ ਕੁ ਜਿਹੇ ਆਪ ਜ਼ਿਆਦਾ ਅੰਤਰਮੁਖੀ ਸੁਭਾਉ ਦੇ ਧਾਰਨੀ ਹੋ ਗਏ ਹੋਣਗੇ। ਸਤਿਗੁਰੂ ਰਾਮ ਸਿੰਘ ਜੀ ਲੰਗਰ ਦੀ ਸੇਵਾ ਕਰਨ ਵਾਲੇ ਸਿੰਘਾਂ ਨੂੰ ਬਹੁਤ ਖੁਸ਼ੀਆਂ ਬਖਸ਼ਿਆ ਕਰਦੇ ਸਨ ਤੇ ਇਉਂ ਗੁਰੂ ਕੇ ਲੰਗਰ ਦੀ ਸੇਵਾ ਵਿਚ ਪ੍ਰਮੁੱਖ ਸਥਾਨ ਨਿਬਾਹੁਣ ਵਾਲੇ ਸੂਬਾ ਖਜ਼ਾਨ ਸਿੰਘ ਜੀ ਲਧਾਣਾ, ਕੂਕਾ ਇਤਿਹਾਸ ਦੀ ਇਕ ਵਿਲੱਖਣ ਸ਼ਖਸੀਅਤ ਜਿਉਂ ਸਦਾ ਯਾਦ ਕੀਤੇ ਜਾਣਗੇ।

## ਹਵਾਲੇ ਅਤੇ ਟਿਪਣੀਆਂ


1. ਅਕਾਲੀ ਲਹਿਲ - ਡਾ. ਮਹਿੰਦਰ ਸਿੰਘ - ੨੦੦੫ - ਅੰਮ੍ਰਿਤਸਰ ਸਫਾ ੨੦-੨੧
2. ਕੂਕਾਜ਼ - ਐਮ.ਐਮ. ਆਹਲੂਵਾਲੀਆ - ੧੯੬੫ - ਬੰਬੇ/ਦਿੱਲੀ ਸਫਾ ੬੬
3. ਉਹੀ - ਸਫਾ ੬੬
4. ਗੈਬੰਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ - ੧੬੨-੬੩
5. ਉਹੀ ਸਫਾ - ੮੩
6. ਕੂਕਾਜ਼ ਆਫ਼ ਨੋਟ - ਸਫਾ ੮੨-੮੩
7. ਮਾਲਵੇਂਦ੍ - ਸਫਾ ੧੪੩
8. ਸ੍ਰੀ ਆਦਿ ਗ੍ਰੰਥ ਸਾਹਿਬ - ੯੬੭
9. ਸਤਿਗੁਰੁ ਬਿਲਾਸ ਭਾਗ ਪਹਿਲਾ ਸਫਾ ੪੧੦-੧੧
10. ਉਹੀ ਸਫਾ ੪੧੧
11. ਉਹੀ ਸਫਾ ੪੪੭
12. ਉਹੀ ਸ.ਫਾ ੪੭੧
13. ਉਹੀ ਸਫਾ ੪੭੬
14. ਗੈਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ - ਸਫਾ ੪੬੭
15. ਹੁਕਮਨਾਮੇ - ਸਤਿਗੁਰੂ ਰਾਮ ਸਿੰਘ ਜੀ - ਸਫਾ ੨੧੪ ਤੋਂ ੧੬

# ਸੱਚੇ ਮਾਰਗ ਦਾ ਸੋਝੀਵਾਨ—ਸੂਬਾ ਖੁਸ਼ਹਾਲ ਸਿੰਘ ਬਰਾਜ

"ਓਨਾਂ ਚਿਰ ਨਹੀਂ ਜੋਸ਼ ਜੁਆਨ ਬਣਦਾ,
ਜਿਨਾਂ ਚਿਰ ਨਾ ਬੁੱਧ ਬਲਵਾਨ ਹੋਵੇ।
ਓਹ ਸਾਣ ਕੁਰਬਾਣੀ ਦੀ ਪਰਖਦੇ ਨੇ,
ਜੀਹਨਾਂ ਤਲੀ ਉਤੇ ਰਖੀ ਜਾਨ ਹੋਵੇ।
ਸਫਰੀ ਸੱਚਿਆਂ ਆਸ਼ਕਾਂ ਸਾਦਕਾਂ ਦੀ,
ਕਤਲਗਾਹ ਦੇ ਵਿਚ ਪਹਿਚਾਨ ਹੋਵੇ।"

ਪੰਜਾਬੀ ਦੇ ਚਰਚਿਤ ਸਟੇਜੀ-ਕਵੀ, ਸਵ. ਸ. ਸੰਤੋਖ ਸਿੰਘ ਸਫਰੀ ਦੇ ਉਪਰੋਕਤ ਸ਼ਬਦ ਪੰਜਾਬ ਦੀ ਵੀਰ ਪਰੰਪਰਾ ਨੂੰ ਮੂਰਤਮਾਨ ਕਰਦੇ ਹਨ। ਇਸ ਵੀਰ ਪਰੰਪਰਾ ਵਿਚ ਨਿੱਗਰ ਵਾਧਾ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਵਿੱਢੇ ਬ੍ਰਿਟਿਸ਼ ਬਸਤੀਵਾਦ ਵਿਰੋਧੀ ਕੂਕਾ ਅੰਦੋਲਨ ਨੇ ਕੀਤਾ। ਸਤਿਗੁਰੂ ਜੀ ਦੁਆਰਾ ਛੇੜਿਆ ਗਿਆ ਇਹ ਜਨ ਅੰਦੋਲਨ ਆਪਣੀ ਸੰਗਠਨ ਸ਼ਕਤੀ ਅਤੇ ਹਮਲਾਵਰ ਸਮਰੱਥਾ ਸਮੇਤ, ਮੁਤਵਾਜ਼ੀ ਸਰਕਾਰ ਬਨਾਉਣ ਤੱਕ ਪੁੱਜ ਗਿਆ ਸੀ। ਇਸ ਮੁਤਵਾਜ਼ੀ ਸਰਕਾਰ ਦਾ ਮੇਰੂ ਮਣਕਾ ਤਾਂ ਸ੍ਰੀ ਸਤਿਗੁਰੂ ਜੀ ਦੀ ਪਰਮ ਉੱਚ ਸ਼ਖ਼ਸੀਅਤ ਸੀ ਅਤੇ ਇਸ ਮਾਲਾ ਦੇ ਦੂਸਰੇ ਮਹੱਤਵਪੂਰਨ ਮਣਕੇ ਆਪ ਦੁਆਰਾ ਸਾਜੇ ਸੂਬੇ, ਨਾਇਬ ਸੂਬੇ ਅਤੇ ਹੋਰ ਸੰਤ ਮਹੰਤ ਜਥੇਦਾਰ ਆਦਿਕ ਸਨ। ਇਹ ਸਾਰੇ ਹੀ ਬੜੀ ਬਲਵਾਨ ਬੁੱਧ, ਜੁਆਨ ਜੋਸ਼, ਆਤਮ ਗਿਆਨ ਨਾਲ ਭਰਪੂਰ, ਤਲੀ ਉੱਤੇ ਸੀਸ ਧਰ ਕੇ ਆਪਣੇ ਕਾਤਲ ਦੀ ਭਾਲ ਵਿਚ, ਦਿਨ ਰਾਤ ਬਿਖੜੇ ਪੈਂਡਿਆਂ ਦੇ ਰਾਹੀਂ ਬਣੇ ਰਹਿੰਦੇ ਸਨ। ਸਤਿਗੁਰੂ ਜੀ ਦੀ ਛੋਹ ਨਾਲ ਇਹ ਸਧਾਰਨ ਮਨੁੱਖਾਂ ਤੋਂ ਅਸਧਾਰਨ ਵਿਅਕਤੀ ਬਣ ਗਏ ਸਨ। ਇਸ ਲਈ ਸਾਡਾ ਇਤਿਹਾਸ ਇਹਨਾ ਨੂੰ ਵੱਡੇ ਮਾਨ ਸਨਮਾਨ ਨਾਲ ਆਪਣੇ ਚੇਤਿਆਂ ਵਿਚ ਵਸਾਈ ਬੈਠਾ ਹੈ। ਇਹਨਾਂ ਵਿਚ ਕਈ ਸ਼ਹੀਦੀ ਬਾਟੇ ਛਕ ਗਏ, ਕਈ ਪੰਦਰਾਂ ਵੀਹਾਂ ਸਾਲਾਂ ਤੋਂ ਵੱਧ ਅਤੇ ਕਈ ਤਾ ਉਮਰ ਵੀ ਬਿਗਾਨੀਆਂ ਧਰਤੀਆਂ 'ਤੇ ਡੱਕੇ ਆਪਣੇ ਵਤਨ ਦੀ ਪਿਆਰੀ ਮਿੱਟੀ ਦੇ ਦਰਸ਼ਨ ਦੀਦਾਰਿਆਂ ਦੀ ਸਿੱਕ ਮਨਾਂ ਵਿਚ ਲੈ ਕੇ ਹੀ ਕੂਚ ਨਗਾਰੇ ਵਜਾ ਗਏ। ਕਈ ਇਸ ਧਰਤੀ 'ਤੇ ਰਹਿੰਦੇ ਹੋਏ ਵੀ ਤਿਲ ਤਿਲ ਕਰਕੇ,↔ ਆਪਣੇ ਪ੍ਰਾਣਾਂ ਦੀ ਆਹੂਤੀ, ਪਰਦੇਸੀ ਪ੍ਰੀਤਮ ਦੇ ਮਿਸ਼ਨ ਦੀ ਪੂਰਤੀ ਹਿਤ ਜਾਰੀ ਹੋਮ ਵਿਚ ਪਾਉਂਦੇ ਰਹੇ ਅਤੇ ਉਫ਼ ਤੱਕ ਨਹੀਂ ਕਿਹਾ। ਇਸ ਅਤਿ ਕਰੜੇ ਭਾਣੇ ਨੂੰ ਮਿੱਠਾ ਕਰਕੇ ਮੰਨਿਆ ਅਤੇ ਆਪਣਾ ਸਿੱਖੀ ਸਿਦਕ, ਆਪਣੀ ਮਰਿਆਦਾ, ਆਪਣਾ ਕੂਕਪੁਣਾ, ਭਾਈਚਾਰੇ ਵਲੋਂ ਅਲੱਗ ਥਲੱਗ ਕਰਨ ਦੀ ਸਜ਼ਾ ਭੁਗਤਦਿਆਂ ਵੀ ਨਿਭਾਹਿਆ। ਅਜੇਹੀ ਕੋਟੀ ਵਿਚ ਹੀ ਪ੍ਰਸਿੱਧ ਕੂਕਾ ਸੂਬਾ ਖੁਸ਼ਹਾਲ ਸਿੰਘ ਪਿੰਡ ਬਰਾਜ ਜ਼ਿਲ੍ਹਾ ਸਿਰਸਾ (ਹੁਣ ਹਰਿਆਣਾ ਪ੍ਰਾਂਤ) ਦਾ ਜ਼ਿਕਰ ਆਉਂਦਾ ਹੈ।

ਸੂਬਾ ਜੀ ਦਾ ਸਥਾਨ ਨਾਮਧਾਰੀ ਇਤਿਹਾਸ ਵਿਚ ਬਹੁਤ ਉੱਚਾ ਹੈ। ਉਹਨਾਂ ਦੇ ਉੱਚੇ ਆਚਰਣ ਅਤੇ ਆਪਣੇ ਸਤਿਗੁਰੂ-ਮਿਸ਼ਨ ਪ੍ਰਤੀ ਸਮਰਪਣ ਭਾਵਨਾ ਤਾਂ ਮੁਕੰਮਲ ਸੀ ਹੀ, ਗੁਰੂ-ਪਰਿਵਾਰ ਨਾਲ ਉਹਨਾਂ ਦੀ ਨਿਕਟ ਰਿਸ਼ਤੇਦਾਰੀ ਵੀ ਇਕ ਵੱਡਾ ਕਾਰਨ ਸੀ। ਭਾਵੇਂ ਇਸ ਰਿਸ਼ਤੇਦਾਰੀ ਦਾ ਸਮਾਂ ਆਪ ਦੀ ਆਰਜਾ ਵਿਚ ਮਸਾਂ ਦੋ ਢਾਈ ਸਾਲ ਹੀ ਰਿਹਾ। ਇਸ ਤੋਂ ਪਹਿਲਾਂ ਵੀ ਕੂਕਾ ਕਾਜ਼ ਲਈ ਆਪ ਦੀ ਤਤਪਰਤਾ ਤੋਂ ਸਰਕਾਰ ਬਰਤਾਨੀਆਂ ਭਲੀ ਭਾਂਤ ਪਰਿਚਿਤ ਸੀ। ਅਸੀਂ ਸੂਬਾ ਜੀ ਬਾਰੇ ਚਰਚਾ ੧੮੮੧ ਈ. ਵਾਲੀ ਮਹੱਤਵਪੂਰਨ ਕੂਕਿਆਂ ਦੀ ਲਿਸਟ ਨਾਲ ਹੀ ਸ਼ੁਰੂ ਕਰਦੇ ਹਾਂ :

ਸਰਕਲ-ਅੰਬਾਲਾ, ਜ਼ਿਲ੍ਹਾ ਸਿਰਸਾ, ਸੀਰੀਅਲ ਨੰਬਰ ਜ਼ਿਲ੍ਹੇ ਦਾ, ਨਾਮ ਅਤੇ ਅਹੁਦਾ-ਖੁਸ਼ਹਾਲ ਸਿੰਘ ਸੂਬਾ; ਪਿਤਾ-ਕਰਮ ਸਿੰਘ; ਧੰਦਾ-ਵਾਹੀਵਾਨ; ਨਿਵਾਸ ਪਿੰਡ-ਬਰਾਜਵਾਲਾ; ਥਾਣਾ ਰੋੜੀ।

ਹੁਲੀਏ ਬਾਰੇ-ਇਕ ਉੱਚਾ ਲੰਮਾ ਖ਼ੂਬਸੂਰਤ ਮਨੁੱਖ, ਮਜ਼ਬੂਤ ਅਤੇ ਚੁਸਤ, ਕਾਹਲੀ ਕਾਹਲੀ ਤੇ ਸਨਮਾਨਯੋਗ ਢੰਗ ਨਾਲ ਬੋਲਣ ਵਾਲਾ-ਕੋਈ ਵਿਸ਼ੇਸ਼ ਸਰੀਰਕ ਲੱਛਣ ਲਿਖਣ ਵਾਲੇ ਨਹੀਂ, ੫੦ ਤੋਂ ੬੦ ਵਰ੍ਹੇ ਦੇ ਦਰਮਿਆਨ ਉਮਰ। ਚਾਲ ਚੱਲਣ ਤੇ ਸੁਭਾਉ ਆਦਤਾਂ ਬਾਰੇ ਲਿਖਿਆ ਹੈ—"ਉਹ ਕੂਕਾ ਵਿਸ਼ਵਾਸ ਵਿਚ ਬਹੁਤ ਦ੍ਰਿੜ੍ਹ ਹੈ। ਦਾਨੀ ਸੁਭਾਉ ਦਾ ਵਿਅਕਤੀ ਕਿਹਾ ਜਾਂਦਾ ਹੈ। ਉਹ ਸਾਜਿਸ਼ੀ ਚਾਲ ਚੱਲਣ ਵਾਲਾ ਮਾਲੂਮ ਹੁੰਦਾ ਹੈ। ਪਟਿਆਲਾ ਅਤੇ ਨਾਭਾ (ਰਿਆਸਤ) ਦੇ ਕੂਕਿਆਂ ਨਾਲ ਉਸਦੇ ਘਨਿਸ਼ਠ ਸੰਬੰਧ ਹਨ।"[1]

ਜਨਵਰੀ ੧੮੭੨ ਈ. ਤੋਂ ਪਹਿਲਾਂ ਦੇ ਸਰਕਾਰੀ ਰੀਕਾਰਡ ਵਿਚ ਬਾਬਾ ਖੁਸ਼ਹਾਲ ਸਿੰਘ ਦਾ ਜ਼ਿਕਰ ਨਹੀਂ ਆਉਂਦਾ। ਮਾਲੂਮ ਹੁੰਦਾ ਹੈ ਕਿ ਉਹ ੧੮੭੦ ਈ. ਦੇ ਆਸ ਪਾਸ ਹੀ ਕੂਕਾ ਸੂਬਾ ਬਣਿਆ ਹੈ। ਜੇ ਇਸ ਤੋਂ ਪਹਿਲਾਂ ਉਹ ਕੂਕਾ ਸੂਬਾ ਹੁੰਦਾ ਤਾਂ ੧੮੬੭ ਈ. ਦੇ ਦੀਵਾਲੀ ਅੰਮ੍ਰਿਤਸਰ ਜਾਂ ਹੋਲਾ ਮਹੱਲਾ ਅਨੰਦਪੁਰ ਸਾਹਿਬ ਵਿਚ ਭਾਗ ਲੈਣ ਵਾਲੇ ਪ੍ਰਮੁੱਖ ਕੂਕਾ ਆਗੂਆਂ ਵਿਚ ਸਰਕਾਰੀ ਅਧਿਕਾਰੀਆਂ ਨੇ ਉਸਦਾ ਜ਼ਿਕਰ ਵੀ ਕਰਨਾ ਸੀ। ਕੂਕਾ ਸੂਬਿਆਂ ਦੀ ਸਥਾਪਨਾ ਦਾ ਕਾਰਜ ਵੀ ਸਤਿਗੁਰੂ ਜੀ ਨੇ ੧੮੬੪-੬੫ ਈ. ਵਿਚ ਸ਼ੁਰੂ ਕਰਕੇ ੧੮੭੧ ਈ. ਦੇ ਅੰਮ੍ਰਿਤਸਰ ਰਾਇਕੋਟ ਬੁੱਚੜ ਬੱਧ ਦੇ ਸਾਕਿਆਂ ਤੱਕ ਜਾਰੀ ਰੱਖਿਆ ਸੀ। ਇਸ ਲਈ ਖੁਸ਼ਹਾਲ ਸਿੰਘ ਹੋਰਾਂ ਨੂੰ ਸੂਬਾ ਪਦਵੀ, ਉਸ ਦੇ ਨਾਮ ਰੰਗਣ ਵਿਚ ਰੰਗੇ ਜਾਣ ਬਾਦ ਅਤੇ ਬਰਾਜ ਪਿੰਡ ਦਾ ਅਪ੍ਰੈਲ ੧੮੭੧ ਈ. ਵਿਚ ਦੌਰਾ ਕਰਨ ਤੋਂ ਬਾਅਦ ਇਲਾਕੇ ਅਤੇ ਭਾਈਚਾਰੇ ਵਿਚ ਉਸਦਾ ਇਕ ਭਲੇ ਪੁਰਖ ਜਿਉਂ ਵਿਆਪਕ ਪ੍ਰਭਾਵ ਵੇਖਣ ਤੋਂ ਬਾਅਦ ਹੀ ਸਤਿਗੁਰੂ ਜੀ ਨੇ ਬਖਸ਼ੀ ਸੀ। "ਜੁੱਗ ਪਲਟਾਊ ਸਤਿਗੁਰੂ" ਰਚਿਤ ਸੰਤ ਨਿਧਾਨ ਸਿੰਘ ਆਲਿਮ, "ਗੁਰ ਅਵਤਾਰ" ਰਚਿਤ ਸੰਤ ਇੰਦਰ ਸਿੰਘ ਚੱਕਰਵਰਤੀ (ਸਤਿਜੁਗ ਦੇ ਸ੍ਰੀ ਭੈਣੀ ਸਾਹਿਬ ਤੋਂ ਪ੍ਰਕਾਸ਼ਿਤ ਹੋਣ ਵਾਲੇ ੧੯੩੦ ਈ. ਦੇ ਪਹਿਲੇ ਬਸੰਤ ਅੰਕ ਵਿਚ ਮੁੱਖ ਲੇਖ), ਨਾਹਰ ਸਿੰਘ ਐਮ.ਏ. ਦੇ "ਨਾਮਧਾਰੀ ਇਤਿਹਾਸ" ਵਿਚ ਖੁਸ਼ਹਾਲ ਸਿੰਘ ਹੋਰਾਂ ਦੀ ਗਿਣਤੀ ਸਤਿਗੁਰੂ ਜੀ ਦੁਆਰਾ ਥਾਪੇ ਪਹਿਲੇ ੨੨ ਸੂਬਿਆਂ ਵਿਚ ਹੁੰਦੀ ਹੈ। ਇਹ

ਇਤਿਹਾਸ ਨਾਮਧਾਰੀ ਮੌਖਿਕ ਪਰੰਪਰਾ ਤੇ ਆਧਾਰਿਤ ਹਨ। ਡਾ. ਫੌਜਾ ਸਿੰਘ ਬਾਜਵਾ "ਕੂਕਾ ਮੂਵਮੈਂਟ" ਵਿਚ ਸਰਕਾਰੀ ਰੀਕਾਰਡ 'ਤੇ ਆਧਾਰਿਤ ਜਿਹੜੀ ੨੨ ਸੂਬਿਆਂ ਦੀ ਲਿਸਟ ਦਿੰਦਾ ਹੈ, ਉਸ ਵਿਚ ਖੁਸ਼ਹਾਲ ਸਿੰਘ ਦਾ ਨਾਮ ਨਹੀਂ ਪਰ ਉਹ ਇਹ ਵੀ ਲਿਖਦਾ ਹੈ :

"ਇਹ ਲਿਸਟ (ਸਰਕਾਰੀ ਰੀਕਾਰਡ 'ਤੇ ਆਧਾਰਿਤ) ਸੰਤ ਨਿਧਾਨ ਸਿੰਘ ਆਲਿਮ ਅਤੇ ਨਾਹਰ ਸਿੰਘ ਹੋਰਾਂ ਦੀਆਂ ਲਿਖਤਾਂ ਨਾਲ ਪੂਰਨ ਭਾਂਤ ਨਹੀਂ ਮਿਲਦੀ। ਮਿਸਾਲ ਵਜੋਂ ਰਤਨ ਸਿੰਘ, ਖੁਸ਼ਹਾਲ ਸਿੰਘ, ਮਾਨ ਸਿੰਘ, ਭਗਵਾਨ ਸਿੰਘ, ਰਾਜਾ ਸਿੰਘ ਅਤੇ ਜੋਤਾ ਸਿੰਘ ਦੇ ਨਾਮ ਜੋ ਇਹਨਾਂ ਲੇਖਕਾਂ ਨੇ ਦਿੱਤੇ ਹਨ ਸੂਬਿਆਂ ਵਜੋਂ), ਉੱਪਰਲੀ ਲਿਸਟ ਵਿਚ ਨਹੀਂ ਮਿਲਦੇ। ਸ਼ਾਇਦ ਇਸ ਮੁਸ਼ਕਿਲ ਦਾ ਇਕ ਭਾਗ ਇਉਂ ਹੱਲ ਕੀਤਾ ਜਾ ਸਕਦਾ ਹੈ ਕਿ ਸਰਕਾਰੀ ਸੂਹੀਆਂ ਦੀਆਂ ਰੀਪੋਰਟਾਂ ਮੁਕੰਮਲ ਤੌਰ 'ਤੇ ਭਰੋਸੇਯੋਗ ਨਹੀਂ ਹੋ ਸਕਦੀਆਂ ਤੇ ਇਸ ਤੋਂ ਅੱਗੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਸਮੇਂ ਸਮੇਂ ਨਵੇਂ ਅਨੁਭਵ ਦੇ ਆਧਾਰ 'ਤੇ ਕੁਝ ਤਬਦੀਲੀਆਂ ਵੀ ਕੀਤੀਆਂ ਜਾ ਸਕਦੀਆਂ ਹਨ।"[2] ਸੂਬਾ ਖੁਸ਼ਹਾਲ ਸਿੰਘ ਅਜੇਹੇ ਨਵੇਂ ਅਨੁਭਵਾਂ ਦੀ ਹੀ ਕੂਕਾ ਜਥੇਬੰਦੀ ਨੂੰ ਦੇਣ ਹਨ।

ਸੂਬਾ ਜੀ ਦੇ ਜੀਵਨ ਸਮਾਚਾਰਾਂ ਲਈ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸਰਕਾਰ ਅੰਗਰੇਜ਼ੀ ਦਾ ਰੀਕਾਰਡ (ਰਿਆਸਤ ਪਟਿਆਲਾ ਤੇ ਹੋਰ ਸਿੱਖ ਰਿਆਸਤਾਂ ਵਿਚਲੇ ਕੂਕਿਆਂ ਨਾਲ ਸਬੰਧਤ ਰੀਕਾਰਡ ਨੂੰ ਜੇ ਕਦੇ ਹਵਾ ਲੱਗ ਗਈ ਤਾਂ ਭਾਵੀ ਇਤਿਹਾਸ-ਖੋਜੀਆਂ ਦਾ ਕੰਮ ਕੁਝ ਆਸਾਨ ਹੋ ਸਕਦਾ ਹੈ), ਸਤਿਗੁਰੂ ਬਿਲਾਸ ਕ੍ਰਿਤ ਭਾਈ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਪਰਤਾਪ ਸਿੰਘ ਜੀ ਦੇ ਉਪਦੇਸ਼, ਮੌਖਿਕ ਪਰੰਪਰਾਗਤ ਇਤਿਹਾਸ ਆਦਿ ਕੁਝ ਕੁ ਸਰੋਤ ਹਨ। ਪਰ ਇਸ ਸੰਬੰਧ ਵਿਚ ਬੇਸ਼ਕੀਮਤੀ ਸਾਮਗਰੀ ਮੁਹੱਈਆ ਕਰਵਾਉਂਦਾ ਮਹਾਂ-ਕਵੀ, ਪ੍ਰਬੁੱਧ ਪੰਜਾਬੀ ਲੇਖਕ ਅਤੇ ਉਰਦੂ ਪੰਜਾਬੀ ਦੇ ਪੱਤਰਕਾਰ, ਸ. ਅਵਤਾਰ ਸਿੰਘ 'ਆਜ਼ਾਦ' ਦਾ, ਸੂਬਾ ਜੀ ਦੀ ਸਪੁੱਤਰੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜ ਨਿਹਾਲ ਸਿੰਘ, ਮਹਾਰਾਜਾ ਗੁਰਦਿਆਲ ਸਿੰਘ ਜੀ ਦੀ ਸਤਿਕਾਰਤ ਮਾਤਾ, ਜਗਤ-ਮਾਤਾ ਜੀਵਨ ਕੌਰ ਜੀ ਨਾਲ ਮੁਲਾਕਾਤ 'ਤੇ ਆਧਾਰਿਤ ਸਤਿਜੁਗ ਦੇ ੧੨ ਮਾਘ ੧੯੯੫ ਬਿਕ੍ਰਮੀ ਦੇ ਬਸੰਤ ਅੰਕ ਵਿਚ ਛਪਿਆ "ਨਾਮਧਾਰੀ ਇਤਿਹਾਸ ਦੇ ਕੁਝ ਪੱਤਰੇ" ਨਾਮੀ ਲੇਖ ਹੈ। ਜਿਸ ਦੇ ਅਰੰਭ ਵਿਚ ਲੇਖਕ ਲਿਖਦਾ ਹੈ ਕਿ ਉਹ ੧੯੩੯ ਈ. ਦੇ ਪਹਿਲੇ ਦੂਜੇ ਮਹੀਨੇ ਵਿਚ, ਸਤਿਜੁਗ ਦੇ ਬਸੰਤ ਅੰਕ ਦੀ ਪ੍ਰਕਾਸ਼ਨਾ ਹਿਤ, ਸ੍ਰੀ ਭੈਣੀ ਸਾਹਿਬ ਆਇਆ ਸੀ, ਜੋ ਕੰਮ ਛੇਤੀ ਨਿਪਟ ਗਿਆ ਅਤੇ ਹੁਣ ਵਿਹਲਾ ਵਕਤ ਬਿਤਾਉਣ ਲਈ ਸਤਿਜੁਗ ਦੇ ਲੰਮਾ ਸਮਾਂ ਰਹੇ ਐਡੀਟਰ, ਮਾਸਟਰ ਬਲਵੰਤ ਸਿੰਘ ਬੁੰਡਾਲਾ (ਅੰਮ੍ਰਿਤਸਰ) ਦੇ ਸੁਝਾਅ 'ਤੇ ਉਸ ਮਾਤਾ ਜੀ ਤੋਂ ਮੌਖਿਕ ਇਤਿਹਾਸ ਨੋਟ ਕਰਨਾ ਸ਼ੁਰੂ ਕੀਤਾ। ਮਾਸਟਰ ਜੀ ਜੇ ਉਸ ਭਲੇ ਪੁਰਖ ਨੂੰ ਨਾ ਪ੍ਰੇਰਦੇ ਤਾਂ ਬਾਬਾ ਖੁਸ਼ਹਾਲ ਸਿੰਘ ਸੂਬਾ ਬਾਰੇ ਸਾਡੀ ਜਾਣਕਾਰੀ ਅਧੂਰੀ ਰਹਿਣੀ ਸੀ ਤੇ ਕਿਸੇ ਵਿਅਕਤੀ ਦੇ ਜੀਵਨ ਵੇਰਵਿਆਂ ਬਾਰੇ ਉਸ ਦੀ ਸਪੁੱਤਰੀ, ਜੋ

ਗੁਰੂ ਹਰੀ ਸਿੰਘ ਜੀ ਦੇ ਮਹਿਲ ਵੀ ਸਨ, ਤੋਂ ਬੇਹਤਰ ਸਬੂਤ ਹੋਰ ਕੀ ਮਿਲਣਾ ਸੀ। ਪੁਰਾਣੇ ਲੋਕਾਂ ਨਾਲ ਮੁਲਾਕਾਤਾਂ ਨੂੰ ਲਿਖਤ ਦਾ ਜਾਮਾ ਪੁਆਉਣ ਦਾ ਕੰਮ ਹਮੇਸ਼ਾਂ ਬੜਾ ਅਰਥ ਭਰਪੂਰ ਰਿਹਾ ਹੈ।

ਮਾਤਾ ਜੀ ਦੇ ਦੱਸਣ ਮੁਤਾਬਿਕ ਅਤੇ ਸਰਕਾਰੀ ਰੀਕਾਰਡ ਵਿਚਲੀ ੫੦-੬੦ ਵਰ੍ਹੇ ਉਮਰ ਨੂੰ ਧਿਆਨ ਵਿਚ ਰੱਖਦਿਆਂ ਬਾਬਾ ਜੀ ਦਾ ਜਨਮ ੧੮੨੫ ਈ. ਵਿਚ ਪਿੰਡ ਬਰਾਜ (ਸਰਕਾਰੀ ਰੀਕਾਰਡ ਮਲੋਟ-ਮੁਕਤਸਰ ਨੇੜਲੇ ਬਰਾਜਵਾਲਾ ਨਾਲ ਟਪਲਾ ਖਾਂਦਾ ਹੈ) ਜ਼ਿਲ੍ਹਾ ਹਿਸਾਰ ਵਿਚ ਹੋਇਆ। ਹੁਣ ਇਸ ਪਿੰਡ ਦਾ ਜ਼ਿਲ੍ਹਾ ਸਿਰਸਾ ਹੈ ਅਤੇ ੧੮੩੭ ਈ. ਤੋਂ ੧੮੮੫ ਈ. ਤੱਕ ਵੀ ਸਿਰਸਾ ਹੀ ਜ਼ਿਲ੍ਹਾ ਸੀ। ਫਿਰ ਇਸ ਦਾ ਕੁਝ ਹਿੱਸਾ ਫੀਰੋਜ਼ਪੁਰ ਨਾਲ ਮਿਲਾ ਦਿੱਤਾ ਅਤੇ ਮੰਡੀ ਡੱਬਵਾਲੀ ਤੋਂ ਦੱਖਣ ਵੱਲ ਦਾ ਹਿੱਸਾ ਹਿਸਾਰ ਜ਼ਿਲ੍ਹੇ ਨਾਲ ਜੋੜ ਦਿੱਤਾ। ਸਿਰਸਾ ਦਾ ਇਹ ਖਿੱਤਾ ਕਿਸੇ ਸਮੇਂ ਜੱਸਾ ਸਿੰਘ ਰਾਮਗੜ੍ਹੀਏ ਦੇ ਅਧੀਨ ਰਿਹਾ ਸੀ। ਦੱਖਣ ਯਾਤਰਾ ਸਮੇਂ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਦੇ ਗੁਆਂਢ ਦਮਦਮਾ ਸਾਹਿਬ ਕੁਝ ਸਮਾਂ ਵਿਸ਼ਰਾਮ ਕੀਤਾ ਸੀ। ਉਸ ਸਮੇਂ ਆਪ ਦੇ ਅਲੌਕਿਕ ਬਲੀਦਾਨ ਦੀ ਗਾਥਾ ਤੋਂ ਪ੍ਰੇਰਿਤ ਆਂਢ ਗੁਆਂਢ ਦੇ ਪਿੰਡਾਂ ਵਿਚ ਸਿੱਖੀ ਦੇ ਬੂਟੇ ਲੱਗ ਗਏ। ਕਿਸੇ ਸਮੇਂ ਇਹ ਨਗਰ ਰੋੜੀ ਦੇ ਪਰਗਣੇ ਵਿਚ ਸ਼ਾਮਲ ਸੀ ਤੇ ਨਾਭਾ ਦੇ ਇਕਪਹਿਲੇ ਸਿੱਖ ਮਹਾਰਾਜਾ ਦਾ ਰੋੜੀ ਤੇ ਅਧਿਕਾਰ ਹੋਣਾ ਵੀ, ਸਿੱਖੀ ਦੇ ਫੈਲਣ ਵਿਚ ਸਹਾਈ ਹੋਇਆ ਹੋਵੇਗਾ। ਉਂਝ ਰਵਾਇਤ ਇਹ ਵੀ ਹੈ ਕਿ ਪ੍ਰਿਥਵੀ ਰਾਜ ਚੌਹਾਨ, ਦਿੱਲੀ-ਪਤੀ ਦੀ ਦਿੱਲੀ ਤੋਂ ਹਾਰ ਬਾਅਦ, ਉਸ ਦੇ ਕਬੀਲੇ ਦੇ ਕੁਝ ਲੋਕ ਰੋੜੀ ਇਲਾਕੇ ਵਿਚੋਂ ਲੰਘਦੀ, ਘੱਗਰ ਨਾਲੀ ਦੀ ਦੰਦੀ (ਕਿਨਾਰੇ) 'ਤੇ ਆਬਾਦ ਹੋਣ ਕਾਰਨ ਦੰਦੀਵਾਲ ਗੋਤ ਦੇ ਜੱਟ ਬਣ ਗਏ। ਬਹੁਤੇ ਜੱਟਾਂ ਦਾ ਨਿਕਾਸ ਸੂਰਜ-ਬੰਸੀ ਜਾਂ ਚੰਦਰ-ਬੰਸੀ ਰਾਜਪੂਤਾਂ ਵਿਚੋਂ ਹੀ ਹੋਇਆ ਹੈ।

ਬਾਬਾ ਖੁਸ਼ਹਾਲ ਸਿੰਘ ਵੀ ਦੰਦੀਵਾਲ ਗੋਤ ਦੇ ਜੱਟ ਭਾਈਚਾਰੇ ਨਾਲ ਸੰਬੰਧਿਤ ਸਨ। ਸਿੱਖ ਰਾਜ ਦੇ ਖਾਤਮੇ ਸਮੇਂ ਜਿਸ ਤਰ੍ਹਾਂ ਬਾਕੀ ਪੰਜਾਬ ਵਿਚ ਸਿੱਖੀ ਨੂੰ ਖੋਰਾ ਲੱਗਣਾ ਸ਼ੁਰੂ ਹੋਇਆ ਸੀ ਉਵੇਂ ਹੀ ਪੰਜਾਬ ਦੇ ਮਾਲਵਾ ਖਿੱਤੇ ਜਾਂ ਜੰਗਲ ਦੇ ਇਸ ਇਲਾਕੇ ਵਿਚ ਵੀ ਸਿੱਖ ਜੱਟਾਂ ਵਿਚੋਂ, ਵਿਰਲਾ ਟਾਵਾਂ ਹੀ ਸਾਬਤ ਸੂਰਤ ਸੀ, ਬਹੁਤੇ ਤਮਾਕੂਨੋਸ਼ੀ ਵੀ ਕਰਨ ਲੱਗ ਪਏ ਸਨ। ਬਾਬਾ ਖੁਸ਼ਹਾਲ ਸਿੰਘ ਜਿਸ ਖਿੱਤੇ ਵਿਚ ਰਹਿੰਦੇ ਸਨ, ਪੰਜਾਬ ਦੀ ਸਿੱਖ ਵਸੋਂ ਦਾ ਇਹ ਅੰਤਿਮ ਸਿਰਾ ਸੀ। ਆਪ ਦੇ ਨਗਰਾਂ ਤੋਂ ਅੱਗੇ ਜਾਂ ਬਾਗੜੀ ਹਿੰਦੂ ਭਾਈਚਾਰਾ ਸੀ, ਜਾਂ ਨਾਲੀ ਦੇ ਇਲਾਕੇ ਵਿਚ ਪਰਾਧੇ ਮੁਸਲਮਾਨ। ਰਾਣੀਆਂ ਦਾ ਭੱਟੀ ਮੁਸਲਮਾਨ ਨਵਾਬ, ੧੮੫੭ ਦੇ ਪ੍ਰਥਮ ਵਿਦਰੋਹ ਵਿਚ ਜੂਝਣ ਵਾਲਾ ਸੂਰਬੀਰ, ਅੰਗਰੇਜ਼ਾਂ ਨੇ ਫਾਹੇ ਲਾ ਦਿੱਤਾ ਅਤੇ ਉਸਦੇ ਅੱਸੀ ਪਿੰਡ ਸਿਰਸਾ ਦੇ ਸਰਕਾਰ ਪ੍ਰਸਤ ਖਜ਼ਾਨਚੀ ਪਰਿਵਾਰ ਨੂੰ ਦੇ ਦਿੱਤੇ, ਜੋ ਭੂਮੀ ਸੁਧਾਰਾਂ ਤੋਂ ਬਾਅਦ ਮੁਜ਼ਾਰੇ ਕਿਸਾਨਾਂ ਦੀ ਮਾਲਕੀ ਵਿਚ ਆਏ। ਸਤਿਗੁਰੂ ਜੀ ਨਾਲ ਪਹਿਲੀ ਭੇਂਟ ਦਾ ਵੇਰਵਾ ਮਾਤਾ ਜੀਵਨ ਕੌਰ ਦੀ ਰਸਨਾ ਤੋਂ ਆਜ਼ਾਦ ਸਾਹਿਬ ਇਉਂ ਨੋਟ ਕਰ ਰਹੇ ਹਨ :

"...ਬਾਬਾ ਖੁਸ਼ਹਾਲ ਸਿੰਘ ਜੀ ਆਪਣੇ ਪਿੰਡ ਵਿਚ ਸਿਰਕੱਢ ਜ਼ਿਮੀਂਦਾਰ ਸਨ ਅਤੇ ਜਿਨ੍ਹਾਂ ਦਾ ਗੁਜ਼ਾਰਾ ਚੰਗਾ ਸੀ। ਉਹਨਾਂ ਨੂੰ ਗੁਰਸਿੱਖੀ ਦੀ ਰੰਗਣ ਕਿਵੇਂ ਚੜ੍ਹੀ ? ਇਸ ਪ੍ਰਸ਼ਨ ਦਾ ਉੱਤਰ ਮਾਤਾ ਜੀ ਨੇ ਇਹ ਦਿੱਤਾ ਸੀ ਕਿ ਵੱਡੇ ਸਤਿਗੁਰੂ (ਸਤਿਗੁਰੂ ਰਾਮ ਸਿੰਘ) ਸ੍ਰੀ ਮੁਕਤਸਰ ਸਾਹਿਬ ਮਾਘੀ 'ਤੇ ਸੰਗਤਾਂ ਨੂੰ ਤਾਰਨ ਗਏ ਸਨ ਕਿ ਮੇਰੇ ਪਿਤਾ ਜੀ ਨੇ ਆਪ ਦਾ ਜੱਸ ਸੁਣਕੇ, ਦਰਸ਼ਨ ਜਾ ਕੀਤੇ। ਓਹ ਦਰਸ਼ਨ ਅਸਚਰਜ ਅਸਰ ਵਾਲੇ ਸਨ। ਪਿਤਾ ਜੀ ਦਰਸ਼ਨ ਦਾਤ ਪ੍ਰਾਪਤ ਕਰਨ ਸਾਰ, ਉਸ ਰੱਬੀ ਜੋਤ ਤੋਂ ਸਦਕੇ ਹੋ ਗਏ ਅਤੇ ਘਰ ਤਦ ਪਰਤੇ ਜਦ ਭਜਨ ਪੁੱਛ ਲਿਆ। ਭਜਨ ਪੁੱਛਣ ਦੇ ਉਪਰੰਤ ਉਹਨਾਂ ਦੀ ਕੀ ਦਸ਼ਾ ਹੋਈ, ਇਸ ਪ੍ਰਸ਼ਨ ਦਾ ਉੱਤਰ ਕੇਵਲ ਉਹ ਸੱਜਣ ਹੀ ਦੇ ਸਕਦੇ ਹਨ, ਜੋ ਸਤਿਗੁਰਾਂ ਪਾਸੋਂ ਨਾਮ ਦਾਤ ਲੈ ਕੇ ਵਰੋਸਾਏ ਹਨ। ਹਾਂ ਜੀ ਸ਼ਹੀਦਾਂ ਦੇ ਸਿਰਤਾਜ ਸਾਹਿਬ ਸ੍ਰੀ ਪੰਚਮ ਪਾਤਸ਼ਾਹ ਜੀ ਦੇ ਕਥਨ ਅਨੁਸਾਰ, "ਪੂਰਬ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖ ਰਸਿਕ ਬੈਰਾਗੀ" ਵਾਲੀ ਗੱਲ ਹੋ ਗਈ ਅਤੇ ਬੈਰਾਗੀ ਰਸਿਕ ਪੁਰਖ ਦੀ ਭੇਟ ਨੇ ਬਾਬਾ ਖੁਸ਼ਹਾਲ ਸਿੰਘ ਜੀ ਨੂੰ ਹੋਰ ਮੰਡਲਾਂ ਵਿਚ ਹੀ ਪੁਚਾ ਦਿੱਤਾ।

"ਭਜਨ ਪੁੱਛ ਕੇ ਤੇ ਉਸ ਵਿਚ ਗੁੱਟ ਹੋ ਕੇ ਆਪ ਪਿੰਡ ਪਰਤ ਆਏ। ਲੋਕਾਂ ਤੱਕਿਆ ਬਾਬਾ ਸਾਹਿਬ ਦੀ ਕਾਇਆ ਹੀ ਪਲਟ ਗਈ ਹੈ ਅਤੇ ਜਟਊਪੁਣੇ ਦੀ ਓਪਰੀ ਜਹੀ ਤੇ ਖਰ੍ਹਵੀ ਜਹੀ ਆਕੜ ਗੁਰਸਿਖੀ ਦੀ ਪਾਣ ਚੜ੍ਹਨ ਸਾਰ ਲਹਿ ਗਈ ਹੈ। ਦਿਨ ਰਾਤ ਭਜਨ ਵਿਚ ਮਗਨ ਰਹਿਣ ਅਤੇ ਬਹਿੰਦੇ ਉੱਠਦੇ ਤੇ ਕਾਰ ਵਿਹਾਰ ਕਰਦੇ ਵੀ ਸੁਰਤੀ ਦੀ ਤਾਰ ਸ਼ਬਦ ਨਾਲ ਪ੍ਰੋਈ ਰੱਖਣ। ਕਦੇ ਉਪਰਾਮਤਾ ਆ ਜਾਵੇ, ਤਾਂ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਚੀਨੀ ਵਾਲੇ ਪਾਤਸ਼ਾਹ ਦੇ ਚਰਨ ਜਾ ਪਰਸਨ ਅਤੇ ਖੁੱਲ੍ਹੀ ਦਰਸ਼ਨ ਦਾਤ ਲੈ ਕੇ ਸਾਰੀਆਂ ਤੋਟਾਂ ਨਿਵਾਰ ਲੈਣ।

"ਇਸੇ ਤਰ੍ਹਾਂ ਇਕ ਵੇਰਾਂ ਆਪ ਸ੍ਰੀ ਭੈਣੀ ਸਾਹਿਬ ਦਰਸ਼ਨਾਂ ਲਈ ਆਏ। ਸਤਿਗੁਰਾਂ ਨੇ ਹੁਕਮ ਕੀਤਾ : ਖੁਸ਼ਹਾਲ ਸਿੰਘਾ! ਸਿੱਖਾਂ ਨੂੰ ਭਜਨ ਦੱਸ।"

"ਉੱਤਰ ਦਿੱਤਾ—" ਸੱਚੇ ਪਾਤਸ਼ਾਹ! ਮੈਂ ਤਾਂ ਆਪ ਸਿਰੇ 'ਤੇ ਬੈਠਾ ਹਾਂ।

"ਗਰੀਬ ਨਿਵਾਜ ਫੁਰਮਾਣ ਲੱਗੇ—" ਸਿਰੇ ਦਾ ਮਤੀਰਾ (ਹਦਵਾਣਾ) ਸਭ ਤੋਂ ਵੱਡਾ ਹੁੰਦਾ ਏ, ਭਾਈ ਹੁਕਮ ਮੰਨ।"

"ਏਥੇ ਇਹ ਗੱਲ ਖ਼ਾਸ ਤੌਰ 'ਤੇ ਦੱਸਣ ਵਾਲੀ ਹੈ ਕਿ ਇਸ ਵੇਲੇ ਤੀਕ ਬਾਬਾ ਖੁਸ਼ਹਾਲ ਸਿੰਘ ਜੀ ਨੇ ਕਛਹਿਰਾ ਨਹੀਂ ਪਾਇਆ ਸੀ। ਦਰਸ਼ਨ ਕਰਕੇ ਜਦ ਪਿੰਡ ਗਏ ਤਾਂ ਕਛਹਿਰੇ ਸਿਵਾਏ ਤੇ ਪਹਿਨ ਲਏ।"

"ਆਪਦੇ ਜੀਵਨ ਦੇ ਬਾਕੀ ਦੇ ਸੰਖੇਪ ਸਮਾਚਾਰ ਇਹ ਹਨ ਕਿ ਪੰਜਾਂ ਸੱਤਾਂ ਬਿਹੰਗਮਾਂ ਸਾਧੂਆਂ ਨੂੰ ਹਰ ਵੇਲੇ ਆਪ ਪਾਸ ਰੱਖਦੇ ਸਨ, ਜਿੰਨੀ ਸਰ ਬਣ ਆਉਂਦੀ ਉਨ੍ਹਾਂ ਦੀ ਸੇਵਾ ਕਰਦੇ ਤੇ ਦਸ ਜਾਂ ਬਾਰਾਂ ਲੋਈਆਂ ਹਰ ਸਾਲ ਸਾਧੂਆਂ ਨੂੰ ਦੇਣੀਆਂ ਤਾਂ ਆਪ ਦਾ ਜ਼ਰੂਰੀ ਨਿਯਮ ਸੀ। ਆਪ ਸਨ ਤਾਂ ਅਨਪੜ੍ਹ ਅਰ ਗੁਰਬਾਣੀ ਦਾ ਸ਼ੁੱਧ ਪਾਠ ਸੁਣਨ ਲਈ ਭਾਈ ਮਹਿਤਾਬ ਸਿੰਘ ਅਤੇ ਭਾਈ ਭਗਵਾਨ ਸਿੰਘ ਜੈਸੇ ਗੁਰਮੁਖ ਗੁਰਸਿੱਖਾਂ

ਨੂੰ ਆਪਣੇ ਪਾਸ ਰੱਖਦੇ ਸਨ। ਇਹਨਾਂ ਨਾਮ ਅਭਿਆਸੀ ਸੱਜਣਾਂ ਤੋਂ ਬਿਨਾਂ ਭਾਈ ਸੁੰਦਰ ਸਿੰਘ, ਬਿਸ਼ਨ ਸਿੰਘ ਕਲੈਹਰੀ ਰਿਆਸਤ ਪਟਿਆਲਾ, ਭਾਈ ਸੁੰਦਰ ਸਿੰਘ ਜੀ ਚੀਮਾ ਜ਼ਿਲ੍ਹਾ ਲੁਧਿਆਣਾ, ਭਾਈ ਮੱਲ ਸਿੰਘ ਲਹਿਰਾ ਜ਼ਿਲ੍ਹਾ ਫੀਰੋਜ਼ਪੁਰ ਅਤੇ ਭਾਈ ਗੁਲਾਬ ਸਿੰਘ ਜੀ ਦਮਦਮਾ ਸਾਹਿਬ... ਆਦਿ ਸਾਧੂਆਂ ਨੂੰ ਵੀ ਆਪਣੇ ਪਾਸ ਰੱਖਿਆ ਕਰਦੇ ਸਨ।

"ਭਾਈ ਹਰਨਾਮ ਸਿੰਘ ਜੀ ਪਿੰਡ ਗਿੱਲ, ਰਿਆਸਤ ਨਾਭਾ ਜੋ ਮਾਤਾ ਜੀ ਦੇ ਮਾਮਾ ਸਨ ਅਤੇ ਸੱਚੇ ਸੁੱਚੇ ਗੁਰਸਿੱਖ ਸਨ। ਉਹ ਵੀ ਥਰਾਜ ਹੀ ਰਿਹਾ ਕਰਦੇ ਸਨ ਅਤੇ ਟੱਬਰ ਵਿਚੋਂ ਉਹੋ ਪਹਿਲੇ ਸੱਜਣ ਸਨ, ਜਿਨ੍ਹਾਂ ਨੇ ਮਾਤਾ ਜੀ ਦੇ ਪਿਤਾ ਬਾਬਾ ਖੁਸ਼ਹਾਲ ਸਿੰਘ ਜੀ ਪਾਸੋਂ ਆਪ ਭਜਨ ਪੁੱਛਿਆ ਅਤੇ ਬਾਕੀ ਦੇ ਟੱਬਰ ਨੂੰ ਦੱਸ ਕੇ, ਸਤਿਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

"ਭਾਈ ਖੁਸ਼ਹਾਲ ਸਿੰਘ ਜਿੱਥੇ ਸਾਧੂਆਂ ਦੀ ਸੇਵਾ ਕਰਨੀ ਸਭ ਤੋਂ ਉੱਤਮ ਸਮਝਦੇ ਸਨ, ਉਥੇ ਆਪ ਦਾ ਨਿਯਮ ਇਹ ਵੀ ਸੀ ਕਿ ਹਰ ਪੰਦਰਾਂ ਦਿਨਾਂ ਦੇ ਉਪਰੰਤ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ ਪੁਆਉਂਦੇ। ਪਸੇਰੀ ਪੱਕੀ ਦਾ ਕੜਾਹ ਪ੍ਰਸ਼ਾਦ ਕਰਦੇ ਅਤੇ ਤਿੰਨ ਤਿੰਨ ਮਣ ਦੁੱਧ ਦੀ ਖੀਰ ਰਿੰਨ੍ਹ ਕੇ ਸਾਰੇ ਪਿੰਡ ਨੂੰ ਛਕਾਉਂਦੇ। ਸਤਿਗੁਰਾਂ ਨੇ ਆਪ ਨੂੰ ਜ਼ਿਲ੍ਹਾ ਹਿਸਾਰ ਦਾ ਸੂਬਾ ਥਾਪਿਆ ਸੀ ਅਤੇ ਅਨੇਕਾਂ ਐਸੇ ਸਿੱਖ ਸਨ ਜੋ ਆਪ ਪਾਸੋਂ ਭਜਨ ਪੁੱਛ ਕੇ ਜਨਮ ਮਰਨ ਰਹਿਤ ਹੋ ਗਏ। ਜਦ ਸਤਿਗੁਰਾਂ ਨੇ ਪ੍ਰਦੇਸ ਗਮਨ ਕੀਤਾ, ਆਪ ਜ਼ਿੰਦਾ ਸਨ ਅਤੇ ਇਹ ਦਿਲ ਵਿਦੀਰਣ ਕਰਨ ਵਾਲੀ ਦੁਖਦਾਈ ਘਟਨਾ ਉਹਨਾਂ ਦੇ ਸਾਹਮਣੇ ਹੀ ਹੋਈ ਸੀ। ਮਾਤਾ ਜੀ ਦੱਸਦੇ ਹਨ ਕਿ ਪਿਤਾ ਜੀ ਲਗਭਗ ੬੫ ਸਾਲਾਂ ਦੇ ਸਨ, ਜਦ ਗੁਰਪੁਰੀ ਪਧਾਰੇ ਤੇ ਜਿਸ ਵੇਲੇ ਉਹਨਾਂ ਦਾ ਚਲਾਣਾ ਹੋਇਆ, ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ, ਨਵਾਂ ਮਹੀਨਿਆਂ ਦੇ ਮਾਸੂਮ ਬਾਲ ਸਨ।"[3]

ਇਸ ਤੋਂ ਸਪੱਸ਼ਟ ਹੋਇਆ ਕਿ ਸੂਬਾ ਖੁਸ਼ਹਾਲ ਸਿੰਘ ਜੀ ਦਾ ਅਕਾਲ ਚਲਾਣਾ ਉਹਨਾਂ ਦੇ ਪਿੰਡ ਥਰਾਜ ਵਿਖੇ ਹੀ, ਦਿਸੰਬਰ ੧੮੯੦ ਈ. ਵਿਚ ਹੋਇਆ। ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਭਜਨ ਦੀ ਦਾਤ ਜਿਸ ਮਾਘੀ ਤੇ ਮੁਤਸਰ ਸਾਹਿਬ ਵਿਖੇ ਹਾਸਲ ਕੀਤੀ ਸੀ ਉਹ ਮਾਘੀ ੧੮੬੮ ਈ. ਦੀ ਸੀ। ਇਸ ਤੋਂ ਪਹਿਲਾਂ ਜੂਨ ੧੮੬੩ ਈ. ਤੋਂ ਮਾਰਚ ੧੮੬੭ ਈ. ਤੱਕ ਸਤਿਗੁਰੂ ਜੀ ਭੈਣੀ ਸਾਹਿਬ ਨਜ਼ਰਬੰਦ ਰਹੇ ਸਨ। ਸੰਨ ੧੮੬੯ ਈ. ਦੀ ਮਾਘੀ ਦਾ ਮੇਲਾ ਭਾਈ ਬਾਹੋਵਾਲ ਦੀ ਲਿਖਤ ਮੁਤਾਬਿਕ ਗਿੱਲ (ਸਿਆਲਕੋਟ) ਬਾਬੇ ਜਮੀਅਤ ਸਿੰਘ ਪਾਸ ਮਨਾਇਆ ਸੀ। ੧੮੬੯ ਈ. ਵਿਚ ਜਦੋਂ ਸਤਿਗੁਰੂ ਜੀ ਨੇ ਮਾਨਾ ਵਾਲਾ ਕਾਲਰ ਵਿਖੇ ਹੋਲਾ ਮਹੱਲਾ ਮਨਾਇਆ ਸੀ ਤਾਂ ਮਾਲਵੇ ਦੇ ਸਿੰਘਾਂ ਨੇ ਥਰਾਜਵਾਲਾ (ਮੁਕਤਸਰ) ਵਿਖੇ ਹੋਲੇ ਮਹੱਲੇ ਦੀ ਤਿਆਰੀ ਸ਼ੁਰੂ ਕਰ ਲਈ ਸੀ। ਇਸ ਹੋਲੇ ਮਹੱਲੇ ਦੀ ਤਿਆਰੀ ਵਿਚ ਸਮੁੰਦ ਸਿੰਘ ਉਰਫ ਮਸਤਾਨ ਸਿੰਘ ਥਰਾਜਵਾਲਾ ਦੇ ਨਾਲ ਬਾਬਾ ਖੁਸ਼ਹਾਲ ਸਿੰਘ ਹੋਰਾਂ ਦਾ ਵੀ ਜ਼ਿਕਰ ਮਿਲਦਾ ਹੈ। ਜਿਸ ਤੋਂ ਮਾਲੂਮ ਹੁੰਦਾ ਹੈ ਕਿ ਕੂਕੇ ਬਨਣ ਤੋਂ ਸਾਲ ਸਵਾ ਸਾਲ ਬਾਦ ਹੀ ਉਹ ਆਪਣੇ ਪੰਥ ਵਿਚ ਮਕਬੂਲ ਹੋ ਗਏ ਸਨ। ਉਂਝ ਉਹ ਬੜੇ ਦਾਨਾਅ ਵਿਅਕਤੀ ਸਨ। ਇਸ ਲਈ

ਥਾਣੇਦਾਰ ਦੀਵਾਨ ਬਖਸ਼ ਨੂੰ ਸੋਧਣ ਅਤੇ ਹਲ ਪੰਜਾਲੀਆਂ ਚਰਖੇ ਵਗੈਰਾ ਸੰਦ-ਸੰਦਉੜਾ ਅਗਨ ਭੇਟ ਕਰਕੇ, ਘਰਾਂ ਨੂੰ ਬਿਨਾਂ ਜੰਦਰੇ ਕੁੰਡੇ ਲਾਏ, ਨੱਸ ਤੁਰਨ ਵਾਲੇ ਭਾਈ ਮਸਤਾਨ ਸਿੰਘ ਦੇ ਨਾਲ ਦੇ ੪੪ ਸਾਥੀਆਂ ਵਿਚੋਂ ਉਹ ਨਹੀਂ ਸਨ, ਜਿਹਨਾਂ ਤੇ ਸਰਕਾਰ ਨੇ ਇਸੇ ਸਾਲ ਬਗਾਵਤ ਦਾ ਮੁਕੱਦਮਾ ਚਲਾ ਕੇ ਕੁਝਨਾਂ ਨੂੰ ਸਜ਼ਾਵਾਂ ਤੇ ਬਾਕੀਆਂ ਨੂੰ ਤਾੜਨਾ ਕਰਕੇ ਛੱਡ ਦਿੱਤਾ ਸੀ।

੧੮੭੧ ਈ. ਦੇ ਨਾਮਧਾਰੀ ਸਿੰਘਾਂ ਦੇ ਹੋਲੇ ਮਹੱਲੇ ਦੇ ਸਥਾਨ ਬਾਰੇ, ਇਤਿਹਾਸਕਾਰ ਇਕ ਮੱਤ ਨਹੀਂ ਹਨ। ਭਾਈ ਸੰਤੋਖ ਸਿੰਘ ਬਾਹੋਵਾਲ ਇਹ ਹੋਲਾ ਖੋਟੇ (ਜ਼ਿਲ੍ਹਾ ਫੀਰੋਜ਼ਪੁਰ) ਵਿਚ ਅਤੇ ਭਾਈ ਧਿਆਨ ਸਿੰਘ ਕਾਦਰਾਬਾਦੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਇਆ ਲਿਖਦੇ ਹਨ। ਇਸ ਹੋਲੇ ਤੋਂ ਵਾਪਸੀ ਸਮੇਂ ਸਤਿਗੁਰੂ ਜੀ ਆਪਣੀ ਲਹਿਰ ਦੇ ਭਵਿੱਖ ਦਾ ਆਕਲਨ ਜਿਹਨਾਂ ਸ਼ਬਦਾਂ ਵਿਚ ਕਰਦੇ ਹਨ ਉਹਨਾਂ ਤੋਂ ਬਾਬਾ ਖੁਸ਼ਹਾਲ ਸਿੰਘ ਵੈਰਾਗੀ ਮਨੋਦਸ਼ਾ ਵਿਚ ਆ ਜਾਂਦੇ ਹਨ। ਉਹ ਸਤਿਗੁਰੂ ਜੀ ਨੂੰ ਨਿਹੋਰੇ ਵੀ ਦਿੰਦੇ ਹਨ, ਮੁਗਲ ਰਾਜ ਸਮੇਂ ਸਿੰਘਾਂ 'ਤੇ ਹੋਈਆਂ ਸਖ਼ਤੀਆਂ ਦੇ, ਕਿਉਂ ਜੁ ਹੁਣ ਫਰੰਗੀ ਵੀ ਕੂਕੇ ਸਿੱਖਾਂ ਦੇ ਸੰਬੰਧ ਵਿਚ ਮੁਗਲਾਂ ਦੀ ਪੈੜ ਵਿਚ ਹੀ ਪੈਰ ਧਰਦੇ ਨਜ਼ਰ ਆਉਂਦੇ ਹਨ। ਅਤੇ ਆਪਣੀ ਜਗਿਆਸੂ ਬਿਰਤੀ ਦੁਆਰਾ ਬਾਬਾ ਖੁਸ਼ਹਾਲ ਸਿੰਘ, ਸਤਿਗੁਰੂ ਜੀ ਤੋਂ ਕਈ ਵਰ, ਖਾਲਸੇ ਲਈ ਲੈਣ ਵਿਚ ਸਫਲ ਹੁੰਦੇ ਹਨ। ਇਤਿਹਾਸ ਨੂੰ ਪੌਰਾਣਿਕ ਪ੍ਰਸੰਗਾਂ ਦੀ ਚਾਸ਼ਨੀ ਵਿਚ ਪੇਸ਼ ਕਰਕੇ, ਭਾਈ ਬਾਹੋਵਾਲ ਨਿਮਨ ਲਿਖਿਤ ਸੁੰਦਰ ਪ੍ਰਸੰਗ, ਆਪਣੀ ਮਨੋਹਰ ਸ਼ੈਲੀ ਵਿਚ ਪ੍ਰਸਤੁਤ ਕਰਦੇ ਹਨ, ਜਿਸ 'ਤੇ ਬਾਬਾ ਖੁਸ਼ਹਾਲ ਸਿੰਘ ਗੁਰੂ ਖੁਸ਼ੀਆਂ ਦਾ ਵੱਡਾ ਪਾਤਰ ਸਿੱਧ ਹੁੰਦਾ ਹੈ :

"ਚਾਰ ਸਿੱਖ ਨਾਲ ਹੋਰ ਸੇ। ਅੰਤਰਜਾਮੀ ਜੀ ਬਚਨ ਕੀਤਾ ਮੈਨੂੰ ਖਿੱਲੋ ਲੈ ਜਾਣਗੇ। ਤਿੰਨ ਵੇਰੀ ਏਹੀ ਬਚਨ ਕੀਤਾ। ਬਾਬਾ ਕੁਸ਼ਾਲ ਸਿੰਘ ਨੇ ਰੰਗ ਵਿਚ ਹੋਇ ਕੇ ਬੋਲਾ ਕੀਤਾ ਜੇ ਤੁਸੀਂ ਕਹਿੰਦੇ ਹੋ ਲੈ ਜਾਣਗੇ ਫਰੰਗੀ ਤਾਂ ਸਾਨੂੰ ਕੇਹੜੀ ਦਾਤ ਬਖਸ਼ੀ ਹੈ ਆਪਣੀ ਮੁਕਤੀ ਕਰੀਏ ? ਤੁਸਾਂ ਤਾਂ ਜਾਣਾ ਈ ਹੈ। ਜੀਆਂ ਨੂੰ ਕੀ ਸੁਣਾਉਂਦੇ ਹੋ ? ਸਾਨੂੰ ਤਾਂ ਹੁਣ ਤੱਕ ਦੁੱਖ ਹੀ ਰਿਹਾ ਹੈ। ਕਿਸੇ ਜੁਗ ਕਹੋ ਖਾਂ ਕੇਹੜਾ ਸੁਖ ਦਿੱਤਾ ਜੇ ? ਮੁਗਲਾਂ ਦੇ ਵਕਤ ਸਿੱਖਾਂ ਦੇ ਸਿਰ ਵੱਢ ਵੱਢ ਕੇ ਇਨਾਮ ਦੁਆ ਹੁਣ ਤੱਕ ਦੁਖ ਹੀ ਰਿਹਾ ਹੈ।... ਦੀਨ ਦਿਆਲ ਜੀ ਬਚਨ ਕੀਤਾ ਪਾਛੇ ਜੋ ਹੋਈ ਸੋ ਹੋਈ, ਹੁਣ ਸਭ ਚੀਜ਼ ਧੁਆਡੀ ਹੋਈ। ਕਈ ਫੇਰੀ ਏਹੀ ਬਚਨ ਕੀਤਾ ਪਾਛੇ ਜੋ ਹੋਈ ਸੋ ਹੋਈ। ਕੁਸ਼ਾਲ ਸਿੰਘ ਨੇ ਅਰਜ ਕੀਤੀ ਕਿ ਕੇਹੜੀ ਚੀਜ਼ ? ਮਿਹਰਬਾਨ ਹੋਇਕੇ ਬਚਨ ਕੀਤਾ ਮੀਰੀ-ਪੀਰੀ, ਫਕੀਰੀ-ਵਜੀਰੀ-ਬਗੀਰੀ-ਦਰਦਵੰਦੀ-ਦਰਵੇਸੀ। ਰਾਗੀ ਕਾ ਰਾਗ ਭਾਗੀ ਕਾ ਭਾਗ। ਜਤੀ ਕਾ ਜਤ ਤਪੀ ਕਾ ਤਪ। ਸਤੀ ਕਾ ਸਤ ਬ੍ਰਹਮੇ ਕਾ ਬ੍ਰਹਮ। ਬਿਸ਼ਨ ਕਾ ਬਿਸ਼ਨ ਸ਼ਿਵ ਕਾ ਸ਼ਿਵ। ਏਹ ਵਸਤਾਂ ਖਾਲਸੇ ਕੋ ਬਖਸ਼ੀਆਂ ਹੈਨ।"[4]

ਇਸ ਤਰ੍ਹਾਂ ਬਾਬਾ ਖੁਸ਼ਹਾਲ ਸਿੰਘ ਜੀ ਦੇ ਬਹਾਨੇ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੰਤ ਖਾਲਸੇ ਨੂੰ ਵਿਲੱਖਣ ਰੂਪ ਵਿਚ, ਚਾਰੇ ਚੱਕਾਂ ਵਿਚ ਉਜਾਗਰ ਕਰਨ ਲਈ ਬੇਅੰਤ ਵਰਦਾਨ ਬਖਸ਼ੇ, ਜਿਸ ਨਾਲ ਉਹ ਆਪਣੇ ਸੰਪੂਰਨ ਕਰਤਾਰੀ ਜਲੌਅ

ਵਿਚ ਗੁਪਮਾਨ ਹੋ ਕੇ, ਵਕਤ ਦੀ ਧਾਰਾ ਨੂੰ ਬਦਲਣ ਦੇ ਸਮਰੱਥ ਹੋ ਸਕਿਆ।

ਅਪ੍ਰੈਲ ੧੮੭੧ ਈ. ਵਿਚ ਵੈਸਾਖੀ ਦੇ ਪੁਰਬ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਾਲਵੇ ਦੀਆਂ ਸੰਗਤਾਂ ਨੂੰ ਨਿਵਾਜਦੇ ਹੋਏ, ਦਮਦਮਾ ਸਾਹਿਬ ਵਿਖੇ ਇਸ ਇਤਿਹਾਸਕ ਜੋੜ ਮੇਲੇ 'ਤੇ ਦਰਸ਼ਨ ਦਿੱਤੇ ਸਨ। ਇਹ ਉਹੋ ਅਸਥਾਨ ਹੈ ਜਿੱਥੇ ਸਰਬੰਸਦਾਨੀ ਜੀ ਨੇ ਕਿਲ੍ਹਾ ਆਨੰਦਪੁਰ ਤਿਆਗਣ ਅਤੇ ਚਮਕੌਰ ਤੇ ਮੁਕਤਸਰ (ਖਿਦਰਾਣੇ ਦੀ ਢਾਬ) ਦੀਆਂ ਜੰਗਾਂ ਬਾਅਦ, ਕੁਝ ਸਮਾਂ ਵਿਸ਼ਰਾਮ ਕੀਤਾ ਸੀ। ਇਥੇ ਹੀ ਗੁਰੂ ਮਹਿਲਾਂ ਨੇ ਸਾਡੇ ਇਤਿਹਾਸ ਦਾ ਸਭ ਤੋਂ ਵਿਕਟ ਪ੍ਰਸ਼ਨ, ਸਤਿਗੁਰੂ ਜੀ ਤੋਂ ਪੁੱਛਿਆ ਸੀ :

"ਮੇਰੇ ਦੋ ਲਾਲਾਂ ਦੇ ਜੋੜੇ, ਸਤਿਗੁਰੋ! ਕਿੱਥੇ ਨੇ ?
ਸਨ ਨਾਲ ਤੁਹਾਡੇ ਤੋਰੇ, ਸਤਿਗੁਰੋ! ਕਿੱਥੇ ਨੇ ?"
ਜੁਆਬ ਵਿਚ ਹਜ਼ੂਰ ਨੇ ਫੁਰਮਾਇਆ ਸੀ :
"ਹੋਇਆ ਕੀ ਜੇ ਆਨ ਤੇ ਸ਼ਾਨ ਬਦਲੇ,
ਚਾਰੇ ਲਾਲ ਹਾਂ ਆਪਣੇ ਵਾਰ ਬੈਠੇ।
ਭਾਗਾਂ ਵਾਲੀਏ ਮਾਰ ਕੇ ਨਿਗ੍ਹਾ ਤੱਕੀਂ।
ਤੇਰੀ ਗੋਦ ਵਿਚ ਕਈ ਹਜ਼ਾਰ ਬੈਠੇ।"

ਤੇ ਇਉਂ ਮਾਤਾ ਸਾਹਿਬ ਦੇਵਾਂ ਸਮੁੱਚੇ ਖਾਲਸਾ ਪੰਥ ਜਾਂ ਗੱਲ ਨੂੰ ਹੋਰ ਸਟੀਕ ਬਣਾਉਂਦਿਆਂ ਸਮੁੱਚੀ ਜੂਝਦੀ ਲੁਕਾਈ ਦੀ ਮਾਤਾ ਬਣ ਗਈ। ਦਮਦਮਾ ਸਾਹਿਬ ਤੋਂ ਵਾਪਸੀ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਰਾਜ ਅਤੇ ਆਸ ਪਾਸ ਦੇ ਪਿੰਡਾਂ ਵਿਚ ਦਰਸ਼ਨ ਦੇ ਕੇ, ਫਿਰ ਦਸ਼ਮੇਸ਼ ਜੀ ਦੀ ਸਿਖੀ ਦਾ ਛੱਟਾ ਦਿੱਤਾ ਅਤੇ ਲੋਕਾਂ ਨੂੰ ਕੁਰਹਿਤਾਂ ਤੋਂ ਹਟਾਇਆ। ਇਹ ਵੇਰਵਾ ਵੀ ਸਾਡੇ ਪ੍ਰਿਥਮ ਕੂਕਾ ਇਤਿਹਾਸਕਾਰ ਨੇ ਇਉਂ ਸੰਭਾਲਿਆ ਹੈ :

"ਬਾਬੇ ਕੁਸ਼ਾਲ ਸਿੰਘ ਅਰਜ ਕੀਤੀ ਜੀ ਬਰਾਜ ਮੈਂ ਚਰਨ ਪਾਵੋ। ਬਾਬੇ ਕਾ ਬਚਨ ਮੰਨ ਕੇ ਅਰਦਾਸਾ ਕਰਕੇ ਤੁਰੇ। ਸੁਖਚੈਨ (ਪਿੰਡ) ਮੈਂ ਪੜਾਉ ਕੀਤਾ।..."

"ਅਰਦਾਸਾ ਕਰਕੇ ਤੁਰੇ। ਅੱਗੇ ਬਰਾਜ ਦੇ ਲੋਕਾਂ ਕੇ ਦਿਲ ਮੈਂ ਹੋਈ ਜੇਕਰ ਗੁਰੂ ਹੈਨ ਤਾਂ ਆਪੇ ਹੀ ਘਰ ਆਇ ਜਾਣ। ਅੰਤਰਜਾਮੀ ਜੀ ਦਰਵਾਜ਼ੇ ਅੱਗੇ ਜਾਇ ਕਰ ਖੜ੍ਹੇ ਹੋਏ। ਸਿੰਘਾਂ ਘੋੜੀ ਫੜੀ 'ਤੇ ਪਲੰਘ ਪਰ ਹੋਇਕੇ ਦੀਦਾਰ ਦੇਣ ਲੱਗੇ। ਪਿੰਡ ਦੇ ਲੋਕ ਸੀਸ ਝੁਕਾਇਕੇ ਮੱਥਾ ਟੇਕਦੇ ਹੈ। ਬੜੀ ਖੁਸ਼ੀ ਹੋਈ ਕਿ ਸਾਡੇ ਘਰ ਗੁਰੂ ਬਾਰ੍ਹਵੇਂ ਜੀ ਮੂਰਤ ਧਾਰ ਕੇ ਆਇ ਹੈ। ਦਰਸ਼ਨ ਕੀਤਾ। ਲੋਕਾਂ ਨੂੰ ਐਤਨੀ ਮਾਲੂਮ ਹੋਈ ਕਿ ਠੀਕ ਅੰਤਰਜਾਮੀ। ਨੇੜੇ ਕੇ ਕੁਸੰਗੀ ਨੜੀਮਾਰ ਸਤ ਕੁ ਸਰੀਰ ਹੋਰ ਘਰ ਜਾਇਕੇ ਹੁੱਕਾ ਪੀਣ ਲੱਗੇ।... ਜਿਸ ਜਗ੍ਹਾ ਹੁੱਕਾ ਪੀਂਦੇ ਸੇ ਓਥੇ ਉਨ੍ਹਾਂ ਦੇ ਸਿਰ ਪਰ ਜਾਇ ਖੜ੍ਹੇ ਹੋਏ।... ਉਨ੍ਹਾਂ ਨੇ ਹੁੱਕਾ ਪੀਣਾ ਈ ਬਖਸ਼ਾਇਆ। ਬਚਨ ਹੋਇਆ ਹੁੱਕਾ ਨ ਪੀਵੋ, ਧੁਆਨੂੰ ਸਜਦਾ ਨਹੀਂ...

"ਸਵਾ ਪਹਿਰ ਨਾਲ ਇਸ਼ਨਾਨ ਕਰਕੇ ਆਸਾ ਕੀ ਵਾਰ ਲਗਣੇ ਲੱਗੀ। ਹਵਨ ਹੋਣੇ ਲੱਗਾ। ਗ੍ਰੰਥ ਸਾਹਿਬ ਪਰਗਾਸਿਆ। ੧੯੨੮ (ਬਿਕ੍ਰਮੀ-ਮਹੀਨਾ ਵੈਸਾਖ, ਅਪ੍ਰੈਲ

੧੯੭੧ ਈ.) ਮੇਂ ਫਤੇਹ ਕੌਰ ਤੇ ਜੀਵਨ ਕੌਰ ਦੋਨਾਂ ਦੇ ਅਨੰਦ ਪੜ੍ਹੇ। ਜੇੜ੍ਹੀ ਦਾਤ ਸੀ ਸ੍ਰੀ ਸਤਿਗੁਰੂ ਜੀ ਕੇ ਹਜੂਰ ਧਰੀ। ਬਾਬੇ ਜੀ ਕਹਾ ਜਿਸਦੀ ਦਾਤ ਹੈ ਤਿਸਕੇ ਆਗੇ ਧਰੀ ਹੈ। ਲੜਕੇ ਵਾਲੇ ਨਰਾਜ ਹੋਏ ਕਿ ਅਸੀਂ ਖਾਲੀ ਜਾਵਾਂਗੇ ? ਦਾਤ ਤਾਂ ਸਾਡੀ ਸੀ। ਬਾਬੇ ਨੇ ਕਹਾ ਕਿ ਦਾਤ ਗੁਰੂ ਕੀ ਹੈ। ਗੁਰੂ ਜੀ ਬਚਨ ਕੀਤਾ ਦੇਖਾਂ ਅਬਲੂ ਬਧੇ ਕਿ ਗੁਰੂ ਬਧੇ। ਬਾਬੇ ਕੁਸ਼ਾਲ ਸਿੰਘ ਕਿਹਾ ਕਿ ਭਾਈ ਜੇਕਰ ਤੁਸੀਂ ਗੁਰੂ ਕੀ ਰੀਤੀ ਰੱਖੋਗੇ ਤਾਂ ਅਸੀਂ ਕੁੜੀਆਂ ਭੇਜ ਦਿਆਂਗੇ। ਜੇਕਰ ਨਾ ਰੀਤੀ ਰੱਖੀ ਤਾਂ ਨਾ ਭੇਜਾਂਗੇ ਕੁੜੀਆਂ। ਸਾਡਾ ਸਾਕ ਨਾਤਾ ਸਿੱਖੀ ਦਾ ਹੈ। ਧਰਮ ਕਾ ਸਾਕ ਹੈ। ਉਨ੍ਹਾਂ ਨੇ ਨਾ ਰੀਤੀ ਰੱਖੀ ਔਰ ਨਾ ਮਨਜ਼ੂਰ ਕੀਤੀ। ਬਾਬਾ ਜੀ ਲੜਕੀਆਂ ਨਾ ਭੇਜੀਆਂ। ਅੰਤਰਜਾਮੀ ਜੀ ਬਚਨ ਕੀਤਾ ਏਹ ਨਹੀਂ ਸਮਝਣਾ ਜੋ ਅਨੰਦ ਪੜ੍ਹਾਏ ਹੈਨ। ਏਨ੍ਹਾਂ ਨੂੰ ਭਾਈ ਤੂੰ ਕੁਆਰੀਆਂ ਹੀ ਸਮਝ। ਜਿੱਥੇ ਕੀਆਂ ਹੈਨ ਓਥੇ ਹੀ ਜਾਣਗੀਆਂ।"[5]

ਸ੍ਰੀ ਸਤਿਗੁਰੂ ਜੀ ਦੀ ਛੋਟੀ ਪੁੱਤਰੀ ਬੀਬੀ ਦੈਆ ਕੌਰ ਨਾਰੰਗਵਾਲ (ਲੁਧਿਆਣਾ) ਦੇ ਮਤਾਬ ਸਿੰਘ ਨਾਲ ਵਿਆਹੀ ਸੀ। ਇਹ ਮਤਾਬ ਸਿੰਘ ਵੀ ਗੁਰੂ ਰੀਤੀ ਨਹੀਂ ਸੀ ਰੱਖਦਾ, ਜਿਸ ਤੇ ਬੀਬੀ ਇਸ ਦੇ ਨਾਲ ਨਹੀਂ ਸੀ ਜਾਂਦੀ। ਇਹਨੇ ਇਸੇ ਕਿੜ ਵਿਚ ਸ੍ਰੀ ਭੈਣੀ ਸਾਹਿਬ ਦੇ ਸਰੋਵਰ ਪਾਸ ਬੀਬੀ 'ਤੇ ਮਾਰੂ ਹਮਲਾ ਕਰ ਦਿੱਤਾ। ਬੀਬੀ ਲੁਧਿਆਣੇ ਹਸਪਤਾਲ ਵਿਚ ਚੱਲ ਵੱਸੀ। ਇਹ ਜੁਲਾਈ ੧੯੬੯ ਈ. ਵਿਚ ਕਤਲ ਦੇ ਦੋਸ਼ ਹੇਠ ਫਾਹੇ ਲੱਗ ਗਿਆ ਸੀ। ਇਸੇ ਤਰ੍ਹਾਂ ਸਾਡੇ ਇਤਿਹਾਸ ਵਿਚ ਦਰਜ ਹੈ ਕਿ ਨੀਲਿਆਂ ਵਾਲੀ (ਰਿਆਸਤ ਬਹਾਵਲਪੁਰ) ਦੇ ਗੁਰਮੁਖ ਸਿੰਘ ਜ਼ੈਲਦਾਰ ਦੇ ਪੁੱਤਰ ਨਾਲ ਗੁਰੂ-ਸਰ (ਗੱਦਾਂ ਡੋਬ) ਜ਼ਿਲ੍ਹਾ ਫੀਰੋਜ਼ਪੁਰ ਨਿਵਾਸੀ ਸ. ਸੁੰਦਰ ਸਿੰਘ ਸੋਹੂ ਨਾਮਧਾਰੀ ਦੀ ਪੁੱਤਰੀ ਬੀਬੀ ਵੀਰੋ ਜੀ ਦਾ ਰਿਸ਼ਤਾ ਤਹਿ ਹੋਇਆ ਸੀ ਪਰ ਜ਼ੈਲਦਾਰ ਦੁਆਰਾ ਸਿੰਘ ਸਭਾ ਦੇ ਪ੍ਰਭਾਵ ਵਿਚ ਆ ਕੇ ਨਾਮਧਾਰੀ ਮੱਤ ਤੋਂ ਦੂਰ ਹੋਣ ਕਾਰਨ, ਇਹ ਰਿਸ਼ਤਾ ਵੀ ਪਰਵਾਨ ਨਹੀਂ ਸੀ ਚੜ੍ਹਿਆ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਅਨੰਦ ਕਾਰਜ ਤੋਂ ਬਾਅਦ ਬੀਬੀ ਵੀਰੋ ਜੀ ਮਾਤਾ ਭੂਪਿੰਦਰ ਕੌਰ ਜੀ ਦੇ ਨਾਉਂ ਨਾਲ ਵਿਖਿਆਤ ਹੋਏ। ਉਪਰੋਕਤ ਵੇਰਵਾ ਦੇ ਲਿਖਣ ਤੋਂ ਭਾਵ ਇਹੋ ਹੈ ਕਿ ਗੁਰੂ ਦੇ ਪ੍ਰੀਤਵਾਨ ਸਿੱਖਾਂ ਲਈ, ਸੰਸਾਰੀ ਨਾਤੇ, ਗੁਰਸਿੱਖੀ ਦੇ ਨਾਤੇ ਦੇ, ਹਮੇਸ਼ਾਂ ਅਧੀਨ ਹੀ ਰਹਿੰਦੇ ਆਏ ਸਨ। ਅਤੇ ਬਾਬਾ ਖੁਸ਼ਹਾਲ ਸਿੰਘ ਹੋਰਾਂ ਦੀਆਂ ਦੋਹਾਂ ਪੁੱਤਰੀਆਂ ਦੇ ਮੁਆਮਲੇ ਵਿਚ ਵੀ ਬਾਹੋਵਾਲ ਜੀ ਦੇ ਸ਼ਬਦਾਂ ਵਿਚ ਸਤਿਗੁਰੂ ਜੀ ਦੀਆਂ ਟਿੱਪਣੀਆਂ, ਸਾਰਗਰਭਿਤ ਸਿੱਧ ਹੋਈਆਂ।

ਇਕ ਕਾਰਨ, ਜੋ ਦਰਅਸਲ ਪ੍ਰਮੁੱਖ ਕਾਰਨ ਬਣਿਆ ਉਹ ਇਹ ਵੀ ਸੀ ਕਿ ਅੰਗਰੇਜ਼ ਸਰਕਾਰ ਦੇ ਬਾਗ਼ੀ ਕੂਕਿਆਂ ਨਾਲ, ਕੋਈ ਦੁਨਿਆਵੀਂ ਨਾਤਾ ਰੱਖਣਾ, ਸਾਧਾਰਨ ਲੋਕਾਂ ਦੇ ਵੱਸ ਦੀ ਖੇਡ ਨਹੀਂ ਸੀ। ਬਾਬਾ ਖੁਸ਼ਹਾਲ ਸਿੰਘ ਸਧਾਰਨ ਕੂਕੇ ਨਾ ਹੋ ਕੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸੂਬਾ ਪਦਵੀ ਨਾਲ ਨਿਵਾਜੇ ਹੋਣ ਕਾਰਨ, ਪ੍ਰਮੁੱਖ ਕੂਕਾ ਆਗੂ ਸਨ। ਇਹੋ ਜ਼ਿੰਮੇਵਾਰੀ ਉਹ ਤਾ-ਉਮਰ ਤਨਦੇਹੀ ਨਾਲ ਨਿਬਾਹੁੰਦੇ ਰਹੇ। ਸੂਬਾ ਖੁਸ਼ਹਾਲ ਸਿੰਘ ਹੋਰਾਂ ਨਾਲ ਸੰਬੰਧਿਤ ਇਕ ਹੋਰ ਪ੍ਰਸੰਗ ਵੀ, ਉਹਨਾਂ ਦੇ ਇਸੇ ਨਗਰ ਵਾਲੇ ਦੌਰੇ ਦੇ ਨਾਲ ਹੀ ਜੁੜਿਆ ਹੈ। ਸੂਬਾ ਜੀ ਨੇ ਇਕ ਦਿਨ ਸ੍ਰੀ

ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਮੈਨੂੰ ਪੂਰਨ ਬ੍ਰਹਮ ਗਿਆਨੀ ਸੰਤਾਂ ਦੇ ਦੀਦਾਰ ਦੀ ਤਲਬ ਹੈ। ਕਹਿੰਦੇ ਹਨ ਕਿ ਸ਼ਿਰੋਮਣੀ ਸੂਬਾ ਜਵਾਹਰ ਸਿੰਘ ਹੋਰਾਂ ਦੇ ਮਨ ਵਿਚ ਸੂਖਮ ਅਭਿਮਾਨ ਹੋ ਗਿਆ ਕਿ ਸਤਿਗੁਰੂ ਜੀ ਉਹਨਾਂ ਵੱਲ ਹੀ ਇਸ਼ਾਰਾ ਕਰਨਗੇ। ਪਰ ਕਉਤਕ ਕੁਝ ਹੋਰ ਤਰ੍ਹਾਂ ਵਰਤ ਗਿਆ।

ਪ੍ਰਸਿੱਧ ਪੰਜਾਬੀ ਕਵੀ ਵਿਧਾਤਾ ਸਿੰਘ ਤੀਰ ਹੋਰਾਂ ਦੀ "ਸਿੱਖੀ-ਸਿਦਕ" ਨਾਮ ਦੀ ੧੯੩੯ ਈ. ਦੇ ਜ਼ਬਤ ਸ਼ੁਦਾ ਬਸੰਤ ਅੰਕ ਵਿਚ ਛਪੀ ਇਕ ਕਵਿਤਾ, ਇਸ ਦੌਰੇ ਦੇ ਸੰਬੰਧ ਵਿਚ ਹੀ ਵਾਤਾਵਰਣ ਇਉਂ ਬਿਆਨ ਕਰਦੀ ਹੈ :

"ਧਰਤੀ ਮਾਲਵੇ ਦੀ ਖਾਣ ਬਰਕਤਾਂ ਦੀ
ਰਾਣੀ, ਉਸ ਦੀਆਂ ਕੁਦਰਤਾਂ ਸਾਰੀਆਂ ਦੀ
ਚਰਨ ਰਾਮ ਦੇ ਸਿਦਕ ਵਿਚ ਪਰਸ ਰਹੀ ਸੀ,
ਦਿਲੋਂ ਭਰੀ ਹੋਈ ਤਾਂਘਾਂ ਭਾਰੀਆਂ ਦੀ
ਵਗਦੀ ਪਈ ਸੀ ਸਰਸੇ ਦੇ ਤੱਪੇ ਅੰਦਰ,
ਖੁੱਲ੍ਹੀ ਨਾਮਧਾਰਾ ਨਾਮਧਾਰੀਆਂ ਦੀ
ਠੰਢ ਪਾਉਂਦੀ ਪਈ ਸੀ ਸੜਦਿਆਂ ਨੂੰ,
ਰੂਹ ਰਬ ਦੀ ਸ਼ਕਲ ਸੰਸਾਰੀਆਂ ਦੀ
ਹਰ ਇਕ ਦਿਲ ਅੰਦਰ ਦਰਦ ਦੇਸ਼ ਦਾ ਸੀ,
ਹਰ ਇਕ ਅੱਖ ਅੰਦਰ ਰਾਮ ਵੱਸਦਾ ਸੀ
ਹਰ ਇਕ ਜੀਭ ਤੇ ਰਾਮ ਸੀ ਰਾਜ ਕਰਦਾ,
ਹਰ ਇਕ ਰੂਪ ਅੰਦਰ ਰਾਮ ਹੱਸਦਾ ਸੀ"

*ਅਖੀਰ ਕਸਾਈਵਾੜੇ ਦੇ ਸ. ਗੁਰਦਿੱਤ ਸਿੰਘ ਨੇ ਬਾਬਾ ਖੁਸ਼ਹਾਲ ਸਿੰਘ ਨੇ ਪੁੱਛਿਆ ਕਿ ਸਤਿਗੁਰੂ ਜੀ ਪ੍ਰਸ਼ਾਦ ਕਿਉਂ ਨਹੀਂ ਛਕ ਰਹੇ। ਇਸ ਪਿੰਡ ਦਾ ਨਾਂ ਸਤਿਗੁਰੂ ਜੀ ਨੇ ਕਰਤਾਰਗੜ੍ਹ ਰੱਖਿਆ ਸੀ। ਬਾਬਾ ਖੁਸ਼ਹਾਲ ਸਿੰਘ ਨੇ ਸਾਰੀ ਵਾਰਤਾ ਸੁਣਾ ਕੇ ਕਿਹਾ ਕਿ ਜਿੰਨਾ ਚਿਰ ਮਸਤਾਨੇ ਭੁੱਖੇ ਰਹਿਣਗੇ ਸਤਿਗੁਰੂ ਜੀ ਪ੍ਰਸ਼ਾਦ ਨਹੀਂ ਛਕਣਗੇ। ਸਤਿਗੁਰੂ ਜੀ ਸੂਬਿਆਂ ਦੀ ਇੱਛਾ ਪੂਰਤੀ ਮੁਤਾਬਿਕ, ਮਸਤਾਨਿਆਂ ਦੀ ਇਸ ਮਾਰ ਕੁਟਾਈ ਦੀ ਸਜ਼ਾ ਆਪਣੇ ਸਰੀਰ 'ਤੇ ਝੱਲ ਰਹੇ ਸਨ, ਇਸ ਗੱਲ ਦਾ ਗਿਆਨ ਸਭ ਤੋਂ ਪਹਿਲਾਂ ਬਾਬਾ ਖੁਸ਼ਹਾਲ ਸਿੰਘ ਨੂੰ ਹੋਇਆ ਤੇ ਉਸਨੇ ਹੀ ਸ. ਗੁਰਦਿੱਤ ਸਿੰਘ ਤੋਂ ਅਰਜ਼ ਕਰਵਾ ਕੇ, ਮਸਤਾਨਿਆਂ ਨੂੰ ਪ੍ਰਸ਼ਾਦ ਛਕਾਉਣ ਦਾ ਹੁਕਮ ਵੀ ਆਪ ਤੋਂ ਜਾਰੀ ਕਰਵਾਇਆ ਤੇ ਇਉਂ ਸਤਿਗੁਰੂ ਜੀ ਦਾ ਅਨਸ਼ਨ ਵੀ ਖ਼ਤਮ ਕਰਵਾਇਆ। ਇਸੇ ਲਈ ਤੀਰ ਜੀ ਦੀ ਉਪਰੋਕਤ ਕਵਿਤਾ ਇਹਨਾਂ ਸਤਰਾਂ ਨਾਲ ਸਮਾਪਤ ਹੁੰਦੀ ਹੈ :

"ਤੀਰ" ਇਹ ਹੈ ਪ੍ਰੇਮ ਦੀ ਉੱਚ ਝਾਕੀ,
ਲੇਸ ਏਸ ਵਿਚ ਦੁਨੀਆ ਦੇ ਰੰਗ ਦੀ ਨਹੀਂ

*ਵੇਰਵਾ ਸੂਬਾ ਗਿਆਨੀ ਸਿੰਘ ਵਾਲੇ ਲੇਖ ਵਿੱਚ ਆ ਚੁੱਕਾ ਹੈ।

ਸਿੱਖ ਅੰਨ ਦੇ ਬਿਨਾਂ ਜੋ ਰਹੇ ਭੁੱਖਾ,
ਬੁਰਕੀ ਸਤਿਗੁਰੂ ਦੇ ਮੂੰਹੋਂ ਲੰਘਦੀ ਨਹੀਂ।"

ਇਉਂ ਬਾਬਾ ਖੁਸ਼ਹਾਲ ਸਿੰਘ ਨੂੰ ਆਪਣੇ ਪ੍ਰਸ਼ਨ ਦਾ ਉੱਤਰ ਮਿਲ ਗਿਆ ਕਿ ਸਤਿਗੁਰੂ ਦੇ ਪੰਥ ਵਿਚ, ਇਕ ਜਾਂ ਦੋ ਨਹੀਂ ਅਨੇਕਾਂ ਬ੍ਰਹਮ ਗਿਆਨੀ ਸੰਤ ਹਨ। ਤੇ ਫਿਰ ਜਦੋਂ ਇਹੋ ਮਸਤਾਨੇ ਮਲੇਰਕੋਟਲੇ ਦੇ ਰੱਕੜ ਵਿਚ, ਤੋਪਾਂ ਅੱਗੇ ਤੂੰਬਾ ਤੂੰਬਾ ਹੋ ਕੇ ਉੱਡ ਗਏ ਤਾਂ ਪਹਿਲਾਂ ਮਰਣ ਕਬੂਲ ਕਰਕੇ, ਉਹਨਾਂ ਦਾ ਬ੍ਰਹਮ ਗਿਆਨ, ਵਿਸ਼ਵ ਵਿਖਿਆਤ ਹੋ ਗਿਆ।

ਮਲੇਰਕੋਟਲ ਦੇ ਸਾਕੇ ਵਾਲੇ, ਮੇਲਾ ਮਾਘੀ ਸ੍ਰੀ ਭੈਣੀ ਸਾਹਿਬ ਵਿਖੇ, ਜਨਵਰੀ ੧੮੭੨ ਈ. ਵਿਚ, ਬਾਬਾ ਖੁਸ਼ਹਾਲ ਸਿੰਘ ਆਪਣੀ ਪੁੱਤਰੀ, ਮਾਤਾ ਜੀਵਨ ਕੌਰ ਸਮੇਤ ਆਏ ਹੋਏ ਸਨ। ਇਥੋਂ ਆਪ ਨੂੰ ਸਤਿਗੁਰਾਂ ਦੀ ਜਲਾਵਤਨੀ ਬਾਦ ਬਾਕੀ ਸੰਗਤ ਜਿਉਂ ਹੀ ਪੁਲੀਸ ਹਿਰਾਸਤ ਵਿਚ ਲੈ ਕੇ ਥਾਣਿਉਂ ਥਾਣੀ ਉਹਨਾਂ ਦੇ ਪਿੰਡ ਭੇਜ ਦਿੱਤਾ ਗਿਆ ਸੀ। ਇਸੇ ਸਮੇਂ ਉਹਨਾਂ ਦੇ ਕੁਝ ਚਿਰ ਸਿਰਸਾ ਜੇਲ੍ਹ ਵਿਚ ਬੰਦ ਰਹਿਣ ਦਾ ਜ਼ਿਕਰ ਵੀ ਮਿਲਦਾ ਹੈ।

ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦੇ ਪਿਤਾ ਬਾਬਾ ਜੱਸਾ ਸਿੰਘ, ਪ੍ਰਦੇਸ਼ ਗਮਨ ਤੋਂ ਦੋ ਕੁ ਸਾਲ ਬਾਅਦ ੧੮੭੪ ਈ. ਵਿਚ ਅਕਾਲ ਚਲਾਣਾ ਕਰ ਗਏ। ਉਸ ਸਮੇਂ ਬਾਬਾ ਖੁਸ਼ਹਾਲ ਸਿੰਘ ਜੀ ਦਾ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਪਾਸ ਆਉਣ ਅਤੇ ਗੁਰੂ ਹਰੀ ਸਿੰਘ ਜੀ ਦਾ ਖੁਸ਼ਹਾਲ ਸਿੰਘ ਨੂੰ ਇਹ ਦੱਸਣ ਦਾ ਪ੍ਰਸੰਗ ਵੀ ਬਾਹੋਵਾਲ ਜੀ ਲਿਖਦੇ ਹਨ ਕਿ ਗੁਰੂ ਹਰੀ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਕਹਿੰਦੇ ਸਨ "ਭਾਈ ਤੂੰ ਕਿਉਂ ਉਦਾਸ ਹੋਇਆ ਹੈ। ਮੈਂ ਤੇਰੇ ਪਾਸ ਹਾਂ ਗਿਆ ਨਹੀਂ ਹਾਂ। ਤੂੰ ਲੰਗਰ ਤੋਰ ਤੇ ਚਿੰਤਾ ਦੂਰ ਹੋਈ।"[6] ਸਤਿਗੁਰੂ ਰਾਮ ਸਿੰਘ ਜੀ ਆਪਣੇ ਸਿੰਘਾਂ ਨੂੰ ਵੱਧ ਤੋਂ ਵੱਧ ਭਜਨ ਬਾਣੀ ਕਰਨ ਲਈ ਲਿਖਦੇ ਅਤੇ ਆਪਣੇ ਨਮਿੱਤ ਦਮਦਮੇ ਸਾਹਿਬ ਪਾਠ ਕਰਨ ਲਈ ਵੀ ਆਦੇਸ਼ ਭੇਜਦੇ ਸਨ। ਅਪ੍ਰੈਲ ੧੮੭੮ ਦੀ ਵੈਸਾਖੀ ਨੂੰ ਗੁਰੂ ਹਰੀ ਸਿੰਘ ਜੀ ਸਰਕਾਰ ਤੋਂ ਛੁੱਟੀ ਲੈ ਕੇ ਦਮਦਮੇ ਸਾਹਿਬ, ਪੰਜ ਅਖੰਡ ਪਾਠ ਕਰਕੇ ਆਏ। ਇਸ ਮੌਕੇ ਆਪ ਨੂੰ ਬਾਬਾ ਖੁਸ਼ਹਾਲ ਸਿੰਘ ਪਹਿਲੀ ਵੇਰ ਆਪਣੇ ਪਿੰਡ ਬਰਾਜ ਲੈ ਕੇ ਗਿਆ। ਜਿਥੇ ਆਪ ਮਾਈਸਰਖਾਨੇ ਵਿਚੋਂ ਦੀ ਹੁੰਦੇ ਗਏ। ਮਾਈਸਰਖਾਨੇ ਰਾਮ ਸਿੰਘ ਜ਼ਿਮੀਂਦਾਰ ਦੀ ਪੁੱਤਰੀ ਬੀਬੀ ਅਤਰੀ ਨੇ ਆਪਣਾ ਡੇਰਾ ਬਣਾਇਆ ਸੀ। ਇਹ ਬੀਬੀ ਪੜ੍ਹੀ ਲਿਖੀ ਵਿਦਵਾਨ ਤੇ ਯੁਵਾ ਅਵਸਥਾ ਵਿਚ ਸੀ। ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾਂ ਦੇ ਰੋਗ ਗ੍ਰਸਤ ਹੋਣ ਕਾਰਨ ਅਤੇ ਗੁਰੂ-ਘਰ ਦੀ ਵੇਲ ਵਧਾਉਣ ਦੀ ਇੱਛਾ ਨਾਲ ਸੂਬਾ ਗਿਆਨੀ ਰਤਨ ਸਿੰਘ ਨੇ ਬੀਬੀ ਅਤਰੀ ਦੀ ਛਾਪ ਸਤਿਗੁਰੂ ਜੀ ਦੀ ਉਂਗਲੀ ਵਿਚ ਬਿਨਾਂ ਹੁਕਮ ਤੋਂ ਪਾ ਦਿੱਤੀ ਕਿ ਇਹਨੂੰ ਪਤਨੀ ਦੇ ਤੌਰ 'ਤੇ ਪਰਵਾਨ ਕਰੋ। ਸਤਿਗੁਰੂ ਜੀ ਦਾ ਜੁਆਬ ਸੀ, "ਗਿਆਨੀ ਸਿੰਘ ਅਸੀਂ ਅੱਗੇ ਇਕ ਗਾਨਾ ਬੱਧਾ ਹੈ। ਵਾਰ ਵਾਰ ਨਹੀਂ ਬੰਨ੍ਹੀ ਦਾ। ਨਾਲੇ ਸਾਡੀ ਹੁਣ ਨਾ ਅਵਸਥਾ ਹੈ ਨਾ ਸਾਡੀ ਵਾਸ਼ਨਾ ਹੈ।"

ਇਸੇ ਦੌਰਾਨ ਸਤਿਗੁਰੂ ਜੀ ਦੇ ਪ੍ਰਦੇਸ ਗਵਨ ਕਰਨ ਬਾਅਦ ਮਾਈ ਅਤਰੀ ਸਰਕਾਰ ਪਾਸੋਂ, ਸਤਿਗੁਰੂ ਜੀ ਪਾਸ ਜਾ ਕੇ ਰਹਿਣ ਦੀ ਆਗਿਆ ਮੰਗਦੀ ਰਹੀ ਕਿ ਮੇਰੇ ਪਤੀ ਹਨ। ਸਤਿਗੁਰੂ ਜੀ ਨੇ ਸਰਕਾਰ ਨੂੰ ਕਿਹਾ, "ਇਹ ਮੇਰੀ ਪਤਨੀ ਨਹੀਂ।" ਉਸਨੂੰ ਤੇ ਉਹਦੇ ਸੰਬੰਧੀਆਂ ਨੂੰ ਵੀ ਲਿਖਿਆ ਕਿ ਇਹ ਤਾਂ ਅੰਞਾਣੀ ਹੈ, ਤੁਸੀਂ ਸਿਆਣੇ ਬਣੋ। ਇਹਨੂੰ ਸਮਝਾਉ। ਖ਼ੈਰ ਸਤਿਗੁਰੂ ਜੀ ਨੇ ਉਹਨੂੰ ਕਦੇ ਵੀ ਬਤੌਰ ਪਤਨੀ ਪਰਵਾਨ ਨਾ ਕੀਤਾ। ਪਰ ਇਸ ਗੱਲ ਦੇ ਰਾਮ ਰੌਲੇ ਕਾਰਨ ਨਾਮਧਾਰੀ ਪੰਥ ਵਿਚ ਉਸਦੀ ਮਾਨਤਾ ਜ਼ਰੂਰ ਹੋਣ ਲੱਗ ਪਈ। ਉਹ ਦੌਰੇ ਵੀ ਕਰਦੀ ਸਾਰੇ ਪੰਜਾਬ ਵਿਚ। ਗੁਰਦੁਆਰਾ ਭੈਣੀ ਸਾਹਿਬ ਵੀ ਜਾਂਦੀ। ਉਥੋਂ ਦੀ ਪ੍ਰਬੰਧਕ ਵੀ ਰਹੀ ਤੇ ਕੂਕਿਆਂ ਦੀ ਇਕ ਸ਼ਕਤੀਸ਼ਾਲੀ ਸ਼ਖਸੀਅਤ, ਜਿਸ ਦੁਆਲੇ ਸੰਗਤ ਜੁੜ ਸਕਦੀ ਸੀ, ਸਮਝ ਕੇ ਅੰਗਰੇਜ਼ ਸਰਕਾਰ ਤੇ ਮਹਾਰਾਜਾ ਪਟਿਆਲਾ ਵੀ ਉਸ 'ਤੇ ਰੋਕਾਂ ਲਾਉਂਦੇ। ਉਹ ਬਹਾਦਰਗੜ੍ਹ ਕਿਲ੍ਹੇ ਵਿਚ ਕੈਦ ਵੀ ਰਹੀ। ਜਿੱਥੇ ਪੰਥਕ ਜਜ਼ਬੇ ਹੇਠ ਬਾਬਾ ਖੁਸ਼ਹਾਲ ਸਿੰਘ ਨੇ ਆਪਣੀਆਂ ਦੋਵੇਂ ਪੁੱਤਰੀਆਂ, ਮਾਤਾ ਜੀਵਨ ਕੌਰ ਤੇ ਮਾਤਾ ਫਤੇਹ ਕੌਰ ਨੂੰ ਉਸ ਦੀ ਦੇਖਭਾਲ ਲਈ ਭੇਜ ਦਿੱਤਾ ਸੀ। ਵੇਰਵਾ ਬਾਹੋਵਾਲ ਜੀ ਦੇ ਸ਼ਬਦਾਂ ਵਿਚ : "ਖਾਨੇਵਾਲੀ ਅਤਰ ਕੌਰ ਕੋ ਖਾਨੇ ਸੇ ਪਟਿਆਲੇ ਮੇਂ ਲੈ ਗਏ, ਨਜ਼ਰਬੰਦ ਰੱਖੀ। ਫੇਰ ਬਹਾਦਰਗੜ੍ਹ ਕੇ ਕਿਲ੍ਹੇ ਮੇਂ ਰੱਖੀ। ਗ੍ਰੰਥ ਸਾਹਿਬ ਜੀ ਕਾ ਪਾਠ ਕਰਨਾ। ਸਿੰਘ ਔਂਦੇ ਜਾਂਦੇ ਰਹੇ। ਜਦ ਹਾਕਮ ਨੇ ਪੁੱਛਣਾ ਤੂੰ ਕਿੱਥੇ ਰਹਿਣ ਮੇਂ ਰਾਜ਼ੀ ਹੈ ਆਖਣਾ ਕਿ ਮੈਂ ਭੈਣੀ ਸਾਹਿਬ ਰਹਾਂਗੀ, ਮੇਰਾ ਘਰ ਹੈ। ਬਹਾਦਰਗੜ੍ਹ ਤੀਨ ਬਰਸ ਰਹੀ। ਤਾਂ ਬਾਬਾ ਕੁਸ਼ਾਲ ਸਿੰਘ ਗਿਆ ਪਟਿਆਲੇ ਮੇਂ। ਨਾਲ ਮਾਈ ਜਿਊਣ ਕੌਰ ਮਾਈ ਫਤੇ ਕੌਰ ਹੈ। ਗੰਡਾ ਸਿੰਘ ਬਖਸ਼ੀ ਨੇ ਰਿਹਾਈ ਕਰਵਾਇ ਦਿੱਤੀ। ਕਹਾ ਕਿ ਜਹਾਂ ਤੁਮਾਰੀ ਰਜ਼ਾ ਹੈ ਤਹਾਂ ਰਹੋ। ਫੇਰ ਖਾਨੇ ਨੂੰ ਗਈ। ਸੱਤ ਦਿਨ ਰਹਿ ਕੇ ਫੇਰ ਰਾਮਦਾਸਪੁਰੇ (ਭੈਣੀ ਸਾਹਿਬ) ਸਾਹਿਬ ਮੇਂ ਆਈ। ਨਾਲ ਮਾਈ ਫਤੇ ਕੌਰ ਤੇ ਜਿਉਣ ਕੌਰ। ਕੋਈ ਕੁ ਦਿਨ ਰਹਿ ਕੇ ਮੁੜ ਗਈਆਂ ਥਰਾਜ ਨੂੰ।

"ਕੋਈ ਕੁ ਦਿਨ ਠਹਿਰ ਕੇ ਖਾਨੇ ਵਾਲੀ ਨੇ ਅਰਜੀ ਦਿੱਤੀ ਫਰੰਗੀ ਕੋ ਕਿ ਮੇਰੀ ਸੇਵਾ ਵਾਸਤੇ ਜਿਉਣ ਕੌਰ ਤੇ ਫਤੇ ਕੌਰ ਚਾਹੀਏ। ਫਰੰਗੀ ਨੇ ਕਹਾ ਕਿ ਹੋਰ ਜਨਾਨੇ ਬਹੁਤ ਹੈ। ਗੁਰਦੇਈ ਹੈ ਉਸਸੇ ਕਰਵਾਇ ਲਵੇ ਸੇਵਾ। ਖਾਨੇਵਾਲੀ ਨੇ ਕਹਾ ਕਿ ਹੋਰ ਕੋ ਮੇਰੀ ਟਹਲ ਕਰਨੇ ਕੀ ਕੁਝ ਖਵਰ ਨਹੀਂ ਹੈ। ਓਹ ਮੇਰੀ ਟੈਹਲ ਨੂੰ ਜਾਣਦੀਆਂ ਹੈ, ਅੱਗੇ ਮੇਰੀ ਸੇਵਾ ਕਰਦੀਆਂ ਰਹੀਆਂ। ਫਰੰਗੀ ਨੇ ਹੁਕਮ ਦੀਆ ਕਿ ਮੰਗਵਾ ਲਵੋ। ਤਾਂ ਮਾਈ ਜਿਊਣ ਕੌਰ ਆਈ। ਰਾਮਦਾਸਪੁਰੇ ਸਾਹਿਬ ਖਾਨੇਵਾਲੀ ਕੀ ਟੈਹਲ ਸੇਵਾ ਮੇਂ ਹਾਜ਼ਰ ਹੋਈ। ਪਹਿਲੇ ਤਾਂ ਏਕ ਬੁਰਜ ਸੀ ਤਿਸ ਮੇਂ ਰਹਿਣ ਲੱਗੀਆਂ। ਫੇਰ ਮੰਦਰ ਬਣਾਇਆ, ਉਪਰ ਚੁਬਾਰਾ।... ਗੁਰੂ ਹਰੀ ਸਿੰਘ ਜੀ ਕਾ ਤੇ ਮਾਈ ਜਿਊਣ ਕੌਰ ਦੇ ਨਾਲ ਮਾਤਾ ਫਤੇ ਕੌਰ ਦਾ ਅਰਦਾਸਾ ਵੀ ਗੁਰੂ ਹਰੀ ਸਿੰਘ ਜੀ ਨਾਲ ਹੋਇਆ। ਮਹਾਰਾਜ ਪਰਤਾਪ ਸਿੰਘ ਜੀ ਆਇ ਨਿਵਾਸ ਲੀਆ, ਦਸ ਮਹੀਨੇ ਪਾਛੇ ਪ੍ਰਕਾਸ਼ ਕੀਤਾ।"[7]

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਤੋਂ ਕੋਈ ਸਾਢੇ ਨੌਂ ਸਾਲ ਬਾਅਦ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀਆਂ ਕੁੰਜੀਆਂ ਮਾਤਾ ਜਿਊਣ ਕੌਰ ਪਾਸ ਆਈਆਂ।

ਬਾਹੋਵਾਲ ਜੀ ਲਿਖਦੇ ਹਨ—"ਸਰਬ ਖਾਲਸਾ ਸੁਣ ਕੇ ਖੁਸ਼ੀ ਹੋਇਆ ਕਿ ਮਾਲਕਾਂ ਕੋਲ ਕੁੰਜੀਆਂ ਆਈਆਂ ਹੈਂ, ਸਰਬ ਕੀ ਖਬਰ ਰੱਖਣਗੇ। ਬਾਬਾ ਕੁਸ਼ਾਲ ਸਿੰਘ ਕੇ ਘਰ ਕੁਝ ਪਰਵਾਹ ਨਹੀਂ ਸੀ। ਓਥੇ ਦੀਆਂ ਕੁੰਜੀਆਂ ਭੀ ਵੱਡੇ ਮਾਈ ਜੀ ਦੇ ਅਖ਼ਤਿਆਰ ਸੀਆਂ, ਭਾਮੇਂ ਕਿਸੇ ਬਰਤਨ ਕਦੀ ਨਾ ਸੀ ਕਿਸੇ ਪੁੱਛਿਆ। ਦੁੱਧ ਭੀ ਘਰ ਮੇਂ ਹਮੇਸ਼ਾਂ ਰਹਿੰਦਾ। ਸਰਬ ਪਦਾਰਥ ਘਰ ਮੇਂ ਸੀ। ਕਿਸੀ ਬਾਤ ਕੀ ਕਮਤੀ ਨਾ ਸੀ ਮਾਪਿਆਂ ਕੋ ਦੋਮੇਂ ਭੈਣਾਂ ਪਿਆਰੀਆਂ ਸੀ। ਰੁਪਯੇ ਰੱਖਣ ਦੇਣ ਲੈਣ, ਬਾਬੇ ਜੀ ਕਦੇ ਨਾ ਸੀ ਲੇਖਾ ਪੁੱਛਿਆ। ਮਾਈ ਭਾਗਭਰੀ ਬਡੇ ਭਾਗਾਂ ਵਾਲੀ ਹੈ ਜਿਸ ਕੀ ਧੀਆਂ ਕਾ ਸੰਬੰਧ ਪ੍ਰਮੇਸ਼ਰ ਨਾਲ ਹੋਇਆ ਹੈ। ਭਾਈ ਕਾ ਨਾਮ ਚੂਹੜ ਸਿੰਘ ਹੈ। ਸੋ ਭੀ ਬੜੇ ਸੰਤ ਰੂਪ ਹੈ। ਮਾਈ ਜਿਊਣ ਕੌਰ ਕਾ ਮਾਮਾ ਬੜਾ ਦਲੇਰ ਸੀ। ਜੇਕਰ ਪਾਠ ਕਰਾਉਣਾ ਜੇੜਾ ਪਾਠੀ ਰੋਜ ਸੇਰ ਘਿਓ ਛਕੇ ਓਸ ਥੀ ਪਾਠ ਕਰਾਉਣਾ।"[8]

ਸੋ ਸੰਤਾਨ ਦੇ ਤੌਰ 'ਤੇ ਬਾਬਾ ਖੁਸ਼ਹਾਲ ਸਿੰਘ ਹੋਰਾਂ ਦੀਆਂ ਦੋ ਪੁੱਤਰੀਆਂ ਅਤੇ ਇਕੋ ਪੁੱਤਰ ਸੀ ਜੋ ਮਾਤਾ ਜਿਊਣ ਕੌਰ ਤੋਂ ਉਮਰ ਵਿਚ ੪-੫ ਸਾਲ ਵੱਡਾ ਸੀ। ਇਸ ਚੂਹੜ ਸਿੰਘ ਦਾ ਅੱਗੋਂ ਇਕ ਪੁੱਤਰ ਸ. ਦਿਆਲ ਸਿੰਘ ਸੀ, ਜੋ ਹਿਸਾਰ ਡਿਸਟ੍ਰਿਕਟ ਬੋਰਡ ਦਾ ਮੈਂਬਰ ਰਿਹਾ ਸੀ। ਆਪਣੇ ਮਾਮਾ ਜੀ ਦੇ ਪੁੱਤਰ, ਦਿਆਲ ਸਿੰਘ ਹੋਰਾਂ ਦੀ ਅਮਰਾਸਰ ਦੇ ਜ਼ਿਊਰੂਦੀਨ ਪਠਾਣ ਨਾਲ ਪਗਵੱਟ ਭਾਈਬੰਦੀ, ਮੁਸਲਿਮ ਵੱਸੋਂ ਵਾਲੇ ਖੇਤਰ ਵਿਚ, ਸ੍ਰੀ ਜੀਵਨ ਨਗਰ ਦੀ ਸਥਾਪਨਾ ਦੇ ਮੁੱਢਲੇ ਦੌਰ ਵਿਚ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਕੰਮ ਆਈ ਸੀ। ਸ. ਦਿਆਲ ਸਿੰਘ ਹੋਰਾਂ ਦੇ ਅੱਗੋਂ ਤਿੰਨ ਪੁੱਤਰ ਸਨ ਵੱਡਾ ਸ. ਚੰਨਣ ਸਿੰਘ ਜਿਸਦਾ ਜੀਵਨ ਨਗਰ ਦੀ ਜ਼ਮੀਨ ਖਰੀਦ ਵਿਚ ਤੇ ਸਥਾਪਨਾ ਵਿਚ ਚੋਖਾ ਯੋਗਦਾਨ ਸੀ। ਵਿਚਕਾਰਲਾ ਨਿਰੰਜਨ ਸਿੰਘ ਤੇ ਸਭ ਤੋਂ ਛੋਟੇ ਸ. ਸੋਹਣ ਸਿੰਘ ਸਨ। ਅੱਗੋਂ ਪਰਿਵਾਰ ਜੀਵਨ ਨਗਰ, ਥਰਾਜ, ਚੰਡੀਗੜ੍ਹ, ਸਿਰਸਾ, ਬਠਿੰਡਾ ਆਦਿ ਵਿੱਚ ਹੈ।

ਮਾਤਾ ਜਿਊਣ ਕੌਰ, ਜਦੋਂ ਮਾਈ ਅਤਰੀ ਦੇ ਨਾਲ, ਬਹਾਦਰਗੜ੍ਹ ਉਸ ਦੀ ਸੇਵਾ ਵਿਚ ਗਈ ਸੀ ਤਾਂ ਪਟਿਆਲਾ ਸਰਕਾਰ ਨੇ ਮਾਤਾ ਜਿਊਣ ਕੌਰ ਨੂੰ ਥਾਣਿਉਂ ਥਾਣੀ ਅੰਬਾਲਾ, ਲੁਧਿਆਣਾ ਫਿਰ ਫੀਰੋਜ਼ਪੁਰ ਪੁਚਾਇਆ। ਮਾਈ ਜੀ ਨੂੰ ਉਦੋਂ ਬੁਖਾਰ ਚੜ੍ਹਦਾ ਸੀ। ਫੀਰੋਜ਼ਪੁਰ ਬਾਬਾ ਖੁਸ਼ਹਾਲ ਸਿੰਘ ਉਹਨਾਂ ਨੂੰ ਲੈਣ ਪੁੱਜੇ ਸਨ। ਆਪਣੀ ਪੁੱਤਰੀ ਦੀ ਇਹ ਹਾਲਤ ਵੇਖ ਕੇ ਉਹ ਵੈਰਾਗੀ ਹੋ ਗਏ ਤਾਂ ਮਾਤਾ ਜੀ ਨੇ ਢਾਰਸ ਬੰਨ੍ਹਾਉਂਦਿਆਂ ਕਿਹਾ ਸੀ—"ਵਾਹ ਬਾਬਾ ਜੀ! ਏਹੋ ਜੇਹੇ ਕੰਮਾਂ ਵਿਚ ਰੋਈਦਾ ਹੈ।"[9] ਦੇਸ਼ ਆਜ਼ਾਦੀ ਲਈ ਕੂਕਿਆਂ ਨੇ ਜੋ ਜ਼ੱਫਰ ਜਾਲੇ ਹਨ, ਉਸ ਵਿਚ ਪਤਾ ਨਹੀਂ ਕਿੰਨੇ ਮਾਪਿਆਂ ਨੂੰ, ਆਪਣੇ ਬੱਚਿਆਂ ਦੀ ਤਕਦੀਰ ਤੇ ਅੱਥਰੂ ਵਹਾਉਣੇ ਪਏ।

ਸੰਨ ੧੮੭੮ ਈ. ਤੋਂ ਪਹਿਲਾਂ ਬਾਬਾ ਖੁਸ਼ਹਾਲ ਸਿੰਘ ਸ੍ਰੀ ਸਤਿਗੁਰੂ ਜੀ ਦਾ ਨਜ਼ਰਬੰਦੀ ਦੌਰਾਨ, ਰੰਗੂਨ ਵੀ ਦਰਸ਼ਨ ਕਰਕੇ ਆਇਆ। ਸ੍ਰੀ ਸਤਿਗੁਰੂ ਜੀ ਇਕ ਹੁਕਮਨਾਮੇ ਵਿਚ ਜੋ ਪੁਲੀਸ ਕਪਤਾਨ ਵਾਰਬਰਟਨ ਜ਼ਿਲ੍ਹਾ ਲੁਧਿਆਣਾ ਨੂੰ ਮੁਖਬਰ ਈਸ਼ਰ ਸਿੰਘ ਤੋਂ ਭੈਣੀ ਸਾਹਿਬੋਂ ਮਿਲੇ ਸਨ, ਬਾਬੇ ਖੁਸ਼ਹਾਲ ਸਿੰਘ ਬਾਰੇ ਇਉਂ ਲਿਖਦੇ ਹਨ :

"ਭਾਈ ਖੁਸ਼ਹਾਲ ਸਿੰਘ ਤੁਸੀਂ ਸਰਬ ਉਪਮਾ ਜੋਗ ਹੋ। ਗੁਰੂ ਨੇ ਤੁਹਾਨੂੰ ਸੱਚੇ ਮਾਰਗ ਦੀ ਸੋਝੀ ਕਰਾਈ ਹੈ।"[10]

ਮਾਰਚ ੧੮੮੧ ਈ. ਵਿਚ ਭੈਣੀ ਸਾਹਿਬ ਦੇ ਨੇੜੇ ਇਕ ਢੱਕ ਜੰਗਲ ਵਿਚ ਮਾਈ ਅਤਰ ਕੌਰ ਖਾਨੇਵਾਲੀ ਨਾਲ ਜਿਹੜੇ ਹੋਰ ੩੮ ਕੂਕੇ ਸਿੰਘ ਸਿੰਘਣੀਆਂ ਮੁਖਬਰ ਦੀ ਇਤਲਾਹ ਤੇ ਪੁਲੀਸ ਕਪਤਾਨ ਵਾਰਬਰਟਨ ਨੇ ਗ੍ਰਿਫਤਾਰ ਕੀਤੇ ਸਨ (ਕਿਉਂ ਜੁ ੫ ਤੋਂ ਵੱਧ ਨਾਮਧਾਰੀ ਕਿਤੇ ਵੀ ਇਕੱਠੇ ਹੋਣ ਤਾਂ ਕਾਨੂੰਨ ਸ਼ਿਕਨੀ ਤਹਿਤ ਸਜ਼ਾ ਦਿੱਤੀ ਜਾਂਦੀ ਸੀ) ਉਸ ਵਿਚ ਬਾਬਾ ਖੁਸ਼ਹਾਲ ਸਿੰਘ ਵੀ ਸ਼ਾਮਲ ਸਨ। ਉਹ ਅਕਸਰ ਹੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਲਈ ਚੋਰੀ ਛਿਪੇ ਵੀ ਤੇ ਜ਼ਾਹਰੀ ਵੀ ਆਉਂਦੇ ਰਹਿੰਦੇ ਸਨ। ਇਕ "ਏ.ਐਸ." ਨਾਮ ਦੇ ਸਰਕਾਰੀ ਸੂਹੀਏ ਦਾ, ਬਾਬਾ ਖੁਸ਼ਹਾਲ ਸਿੰਘ ਨੂੰ ਵਰਗਲਾ ਕੇ, ਰੂਸ-ਕੂਕਾ ਸੰਬੰਧਾਂ ਬਾਰੇ, ਗੁਰੂ ਹਰੀ ਸਿੰਘ ਜੀ ਤੋਂ, ਕੁਝ ਜ਼ਰੂਰੀ ਜਾਣਕਾਰੀਆਂ ਲੈਣ ਦਾ ਵੇਰਵਾ ਵੀ ਸਰਕਾਰੀ ਰੀਕਾਰਡ ਵਿਚ ਮਿਲਦਾ ਹੈ।[11] ਏ. ਐਸ. ਅਤਰ ਸਿੰਘ ਭਦੌੜ ਹੀ ਸੀ।

ਇਉਂ ਅਸੀਂ ਵੇਖਦੇ ਹਾਂ ਕਿ ੧੮੬੮ ਈ. ਵਿਚ ਕੂਕਾ ਬਨਣ ਤੋਂ ਲੈ ਕੇ ੧੮੯੦ ਈ. ਨੂੰ ਆਪਣੇ ਦੇਹਾਂਤ ਤੱਕ ਸੂਬਾ ਖੁਸ਼ਹਾਲ ਸਿੰਘ ਜੀ ਕੂਕਾ-ਕਾਜ਼ ਨੂੰ ਬੜੀ ਸਰਗਰਮੀ ਨਾਲ ਸਮਰਪਿਤ ਰਿਹੇ।

## ਹਵਾਲੇ ਅਤੇ ਟਿਪਣੀਆਂ


1. ਕੂਕਾਜ਼ ਆਫ ਨੋਟ ਇਨ ਦਾ ਪੰਜਾਬ (ਸ. ਜਸਵਿੰਦਰ ਸਿੰਘ)-੧੮੮੧ ਈ. ਸਫਾ ੬-੭
2. ਕੂਕਾ ਮੂਵਮੈਂਟ-ਡਾ. ਫੌਜਾ ਸਿੰਘ ਬਾਜਵਾ-ਸਫਾ ੩੩-੩੪
3. ਸਤਿਜੁਗ ਦਾ ਬਸੰਤ ਅੰਕ, ਸ੍ਰੀ ਭੈਣੀ ਸਾਹਿਬ, ੧੨ ਮਾਘ ੧੯੯੫ ਬਿਕਰਮੀ-ਸਫਾ ੬੭-੬੯
4. ਸਤਿਗੁਰੂ ਬਿਲਾਸ, ਭਾਗ ਪਹਿਲਾ-ਸੰਤੋਖ ਸਿੰਘ ਬਾਹੋਵਾਲ-ਸਫਾ ੩੮੬
5. ਉਪਰੋਕਤ-ਸਫਾ ੩੯੧-੯੨
6. ਸਤਿਗੁਰੂ ਬਿਲਾਸ, ਭਾਗ ਦੂਜਾ, ਕ੍ਰਿਤ ਭਾਈ ਸੰਤੋਖ ਸਿੰਘ ਬਾਹੋਵਾਲ, ਸਫਾ ੪੦-੪੧
7. ਉਪਰੋਕਤ, ਸਫਾ ੧੭੧-੧੭੨
8. ਉਪਰੋਕਤ, ਸਫਾ ੨੨੧-੨੨੨
9. ਉਪਰੋਕਤ, ਸਫਾ-੩੩੬
10. ਕੂਕਾ ਮੂਵਮੈਂਟ (ਸ. ਜਸਵਿੰਦਰ ਸਿੰਘ)-ਸਫਾ ੪੪
11. ਕੂਕਾ ਮੂਵਮੈਂਟ-ਡਾ. ਫੌਜਾ ਸਿੰਘ ਬਾਜਵਾ-ਸਫਾ ੧੬੯

# ਪੁਖਤਾ-ਮਹਿਲ, ਸੂਬਾ ਮਹਿਲ ਸਿੰਘ 'ਜੇਠ ਪੂਰਾ'

ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਬਾਅਦ, ਨਾਮਧਾਰੀ ਪੰਥ ਉੱਪਰ ਸਖ਼ਤੀਆਂ ਦੇ ਪਹਾੜ ਟੁੱਟ ਪਏ ਸਨ। ਜਨਵਰੀ ੧੮੭੨ ਵਿਚ ਹੀ ਸਮੁੱਚੇ ਨਾਮਧਾਰੀ ਪੰਥ ਨੂੰ ਗ਼ੈਰ ਕਾਨੂੰਨੀ ਸਮੁਦਾਇ ਘੋਸ਼ਿਤ ਕਰਕੇ ਪੰਜ ਜਾਂ ਇਸ ਤੋਂ ਵੱਧ ਕੂਕਿਆਂ ਦੇ ਇਕੱਠੇ ਹੋਣ 'ਤੇ ਕਾਨੂੰਨਨ ਰੋਕ ਲਾ ਦਿੱਤੀ ਗਈ ਸੀ। ਉਹਨਾਂ ਵਿਚੋਂ ਬਹੁਤ ਸਾਰੇ ਸਿੰਘ ਤਾਂ ਫਾਂਸੀ, ਤੋਪ ਦੁਆਰਾ ਸ਼ਹੀਦ ਕਰ ਦਿੱਤੇ ਗਏ। ਕਈ ਕਾਲੇ ਪਾਣੀ ਭੇਜ ਦਿੱਤੇ ਗਏ। ਕਈਆਂ ਦੇ ਘਰ ਘਾਟ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ। ਖ਼ਾਸ ਕਰਕੇ ਸ਼ਹੀਦੀ ਸਾਕੇ ਵਾਲੇ ਸਿੰਘਾਂ ਦੀਆਂ। ਭੈਣੀ ਸਾਹਿਬ ਗੁਰਦੁਆਰੇ ਦੇ ਬੂਹੇ ਅੱਗੇ ਅੱਠੋ ਪਹਿਰ ਪੁਲੀਸ ਚੌਕੀ ਤਾਇਨਾਤ ਕਰ ਦਿੱਤੀ। ਪਹਿਲਾਂ ਪੰਜ ਅਤੇ ਫਿਰ ਦਸ ਸਿੱਖ, ਅੱਠਾਂ ਪਹਿਰਾਂ ਵਿਚ ਡੇਰੇ ਦੇ ਅੰਦਰ ਜਾ ਕੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰ ਸਕਦੇ ਸਨ। ਗੁਰੂ ਹਰੀ ਸਿੰਘ ਜੀ ਨੂੰ ਕਈ ਵਰ੍ਹੇ, ਆਪਣੀ ਸੰਗਤ ਨਾਲ ਰਾਬਤਾ ਕਾਇਮ ਕਰਨ ਦੇ ਬਹੁਤ ਘੱਟ ਮੌਕੇ ਮਿਲਦੇ ਸਨ। ਬਹੁਤ ਬਾਅਦ ਵਿਚ ਉਹ ਸਾਲ ਵਿਚ ਇਕ ਦੋ ਵੇਰ ਕੁਝ ਸਮੇਂ ਦੀ ਛੁੱਟੀ ਤੇ ਪੰਜਾਬ ਦੇ ਵੱਖ-ਵੱਖ ਖਿੱਤਿਆਂ ਵਿਚ ਜਾ ਸਕਦੇ ਸਨ। ਕੂਕਿਆਂ ਦੁਆਰਾ ਰੂਸ ਅਤੇ ਗੁਆਂਢੀ ਏਸ਼ੀਅਨ ਮੁਲਕਾਂ ਨਾਲ ਦੇਸ਼ ਆਜ਼ਾਦੀ ਲਈ ਸੰਬੰਧ ਸਥਾਪਿਤ ਕਰਨ ਦੀ ਵਿਉਹ ਰਚਨਾ ਤੋਂ, ਸਰਕਾਰ ਇਹਨਾਂ ਸਮਿਆਂ ਵਿਚ ਡਾਢੀ ਘਬਰਾਈ ਹੋਈ ਸੀ।

ਅੰਗਰੇਜ਼ੀ ਸਰਕਾਰ ਦੀਆਂ ਨਜ਼ਰਾਂ ਵਿਚ ਸਾਰਾ ਨਾਮਧਾਰੀ ਪੰਥ "ਫਸਾਦੀਆਂ ਦਾ ਪੰਥ" ਸੀ ਅਤੇ ਇਸ ਦਾ ਹਰ ਹੀਲੇ ਵਸੀਲੇ ਖ਼ਾਤਮਾ, ਫਾਂਸੀ ਦੇ ਕੇ, ਤੋਪ ਨਾਲ ਉਡਾ ਕੇ, ਨਦੀ ਸਮੁੰਦਰ ਵਿਚ ਡੋਬ ਕੇ, ਬਰਤਾਨਵੀ ਸਰਕਾਰ ਦੀ ਘੋਸ਼ਿਤ ਨੀਤੀ ਸੀ, ਜਿਸ ਦਾ ਜ਼ਿਕਰ ਭਾਈ ਧਿਆਨ ਸਿੰਘ ਕਾਦਰਬਾਦੀ, ਸਮਕਾਲੀ ਲੇਖਕ ਇਉਂ ਕਰਦਾ ਹੈ :

"ਯੌਂ ਜਬ ਆਇ ਉਤਾਰੀ ਫੌਜ॥
ਸ੍ਰੀ ਗੁਰੂ ਸਦਾ ਅਨੰਦ ਨਿਜ ਮੌਜ॥
ਕਹੌਂ ਲੂਟ ਲੇਹੁ ਇਨ ਡੇਰਾ॥
ਸਿੰਘਨ ਡਾਲਾ ਜਦਲ* ਘਨੇਰਾ॥ ੯॥
ਕੂਕਾ ਸਿਖ ਨਾ ਕੋਈ ਛੋਰੋ॥
ਫਾਂਸੀ ਕੈਦ ਤੋਪ ਨਦ ਬੋਰੋ॥
ਇਸ ਮਗ ਕਾ ਕੋਈ ਰਹਿਣ ਨਾ ਪਾਵੇ॥
ਪੰਥ ਫਸਾਦੀ ਇਹਦ੍ਰਿਸਟਾਵੇ॥ ੧੦॥"[1]

ਇਸ ਸਾਰੀ ਸਖ਼ਤੀ ਦੇ ਦੋ ਕਾਰਨ ਸਨ। ਇਕ ਤਾਂ ਕੋਈ ਵੀ ਕੂਕਾ ਸਿੱਖ, ਬੰਦੀ

*ਫਸਾਦ

ਗ੍ਰਹਿ ਵਿਚ ਬੈਠੇ ਸਤਿਗੁਰੂ ਰਾਮ ਸਿੰਘ ਜੀ ਨਾਲ ਪੱਤਰ ਵਿਹਾਰ ਨਾ ਕਰੇ। ਦੂਸਰਾ ਕੋਈ ਵੀ ਕੂਕਾ ਸ੍ਰੀ ਭੈਣੀ ਸਾਹਿਬ ਬੈਠੇ, ਗੁਰੂ ਹਰੀ ਸਿੰਘ ਜੀ ਨਾਲ, ਦਰਸ਼ਨ ਮੇਲੇ ਦਾ ਰਾਬਤਾ ਨਾ ਬਣਾਵੇ। ਆਪਣੇ ਊਰਜਾ ਦੇ ਸੋਮਿਆਂ ਤੋਂ ਟੁੱਟ ਕੇ, ਕੋਈ ਵੀ ਪੰਥ ਜਾਂ ਕੋਈ ਵੀ ਅੰਦੋਲਨ ਲੰਮਾ ਸਮਾਂ ਤੱਗ ਨਹੀਂ ਸਕਦਾ। ਇਹੋ ਬਸਤੀਵਾਦੀ ਹਾਕਮਾਂ ਦੀ, ਪੰਜਾਬ ਪ੍ਰਥਾਇ ਨੀਤੀ ਸੀ ਕਿ ਪ੍ਰਤੀਰੋਧ ਦੀਆਂ ਸ਼ਕਤੀਆਂ ਨੂੰ ਨਿਰੰਤਰ ਦਮਨ ਨਾਲ ਕੁਚਲ ਦਿੱਤਾ ਜਾਵੇ। ਇਹ ਉਹ ਵਕਤ ਸੀ, ਜਿਸ ਬਾਰੇ ਸਤਿਗੁਰੂ ਰਾਮ ਸਿੰਘ ਅਗਾਊਂ ਭਵਿੱਖ ਬਾਣੀ ਆਪਣੇ ਪੈਰੋਕਾਰਾਂ ਪ੍ਰਤੀ ਕਰ ਗਏ ਸਨ ਕਿ ਵਕਤ ਆਏਗਾ ਜਦੋਂ ਤੁਸੀਂ ਕਛਹਿਰੇ ਲਾਹ ਲਾਹ ਕੇ ਸੁੱਟੋਗੇ। ਹੁਣ ਤਾਂ ਤੁਸੀਂ ਮੈਨੂੰ ਚੀਤਾ ਭਜਾਉਣ ਲਈ ਵੀ ਦੋ ਚਾਰ ਮਿੰਟ ਪਾਸੇ ਨਹੀਂ ਜਾਣ ਦਿੰਦੇ। (ਚੀਤਾ ਭਜਾਉਣ - ਜਲ* ਵਰਤਣਾ) ਇਹ ਕੁਝ ਕਰਨ ਦਾ ਸਰਕਾਰਾਂ ਦਾ ਮਤਲਬ, ਲੜਨ ਵਾਲੇ ਲੋਕਾਂ ਦਾ ਮਨੋਬਲ ਤੋੜ ਕੇ, ਉਹਨਾਂ ਨੂੰ ਨਿਰਉਤਸ਼ਾਹਿਤ ਕਰਕੇ, ਅੰਦੋਲਨ ਦੀਆਂ ਬਲ ਰਹੀਆਂ ਲਪਟਾਂ ਨੂੰ ਸ਼ਾਂਤ ਕਰਨਾ ਹੁੰਦਾ ਹੈ। ਇਸ ਕੰਮ ਵਿਚ ਉਹ ਕਾਫੀ ਹੱਦ ਤੱਕ ਸਫਲ ਵੀ ਹੋਏ ਜਦੋਂ ਬਹੁਤ ਸਾਰੇ ਖਿੱਤਿਆਂ ਦੇ ਨਾਮਧਾਰੀ ਸਿੰਘ ਨਾ ਸਿਰਫ ਗੈਰ ਸਰਗਰਮ ਹੀ ਹੋ ਗਏ ਸਗੋਂ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਾਨ ਦੇ ਖਿਲਾਫ, ਗ਼ੈਰ ਵਾਜਿਬ ਟਿੱਪਣੀਆਂ ਵੀ ਹਾਕਮਾਂ ਨੂੰ ਖੁਸ਼ ਕਰਨ ਲਈ ਕਰਨ ਲੱਗ ਪਏ ਸਨ।

ਗੁਰਦਾਸਪੁਰ ਦੇ ਡਿਪਟੀ ਕਮਿਸ਼ਨਰ, ਲੈਫਟੀਨੈਂਟ ਕਰਨਲ, ਜੇ. ਵੈਂਡਲ ਨੇ ੬ ਅਪ੍ਰੈਲ ੧੮੭੨ ਨੂੰ ਆਪਣੇ ਉੱਪਰਲੇ ਅਧਿਕਾਰੀ ਨੂੰ ਲਿਖਿਆ ਕਿ ਜਦੋਂ ਹਰੀ ਸਿੰਘ ਜ਼ੈਲਦਾਰ (ਸਿੰਘਪੁਰਾ) ਡੇਰਾ ਬਾਬਾ ਨਾਨਕ ਅਤੇ ਕਰਤਾਰ ਸਿੰਘ ਬੇਦੀ (ਕੂਕਾ ਸੂਬਾ) ਨੇ ਉਹਦੇ ਅਤੇ ਸਾਬਕਾ ਪੁਲਿਸ ਮੁਖੀ ਜ਼ਿਲ੍ਹਾ ਗੁਰਦਾਸਪੁਰ ਕਰਿਸਟੀ ਪਾਸ ਕੂਕਪੁਣਾ ਛੱਡਣ ਦੀ ਇੱਛਾ ਪ੍ਰਗਟਾਈ ਤਾਂ ਉਹਨਾਂ ਨੂੰ ਡੇਰਾ ਬਾਬਾ ਨਾਨਕ ਦੇ ਗੁਰਦੁਆਰੇ ਵਿਚ, ਪੁਜਾਰੀਆਂ ਸਾਹਮਣੇ ਪੇਸ਼ ਕੀਤਾ ਗਿਆ, ਜਿੱਥੇ ਉਹਨਾਂ ਸਿੱਖ ਭਾਈਚਾਰੇ ਵਿਚ ਮੁੜਨ ਦੀ ਇੱਛਾ ਪ੍ਰਗਟਾਈ। ਇਹ ਪੁੱਛਣ ਤੇ ਕਿ ਛੱਡ ਕੇ ਕਿਉਂ ਗਏ ਹੋ ਇਸ ਧਰਮ ਨੂੰ, ਉਹਨਾਂ ਦਾ ਜੁਆਬ ਸੀ, "ਉਹਨਾਂ ਨੂੰ (ਗੁਰੂ) ਰਾਮ ਸਿੰਘ ਦੁਆਰਾ ਗੁੰਮਰਾਹ ਕੀਤਾ ਗਿਆ ਸੀ ਅਤੇ ਧੋਖਾ ਦਿੱਤਾ ਗਿਆ ਸੀ।" ਉਹਨਾਂ ਨੂੰ ਫਿਰ ਪੁੱਛਿਆ ਗਿਆ ਕਿ ਕੀ ਉਹ ਅਜੇ ਵੀ ਉਸਨੂੰ ਗੁਰੂ ਮੰਨਦੇ ਹਨ। ਉਹਨਾਂ ਦਾ ਜੁਆਬ ਸੀ 'ਨਹੀਂ ਅਸੀਂ ਹੁਣ ਉਹਨੂੰ ਢੋਂਗੀ ਸਮਝਦੇ ਹਾਂ ਕਿ ਉਹਨੇ ਉਹਨਾਂ ਨੂੰ ਸਿੱਖ ਸਰਵਉੱਚਤਾ ਸਥਾਪਿਤ ਕਰਨ ਦਾ ਲਾਰਾ ਲਾਇਆ ਸੀ ਅਤੇ ਉਹਨਾਂ ਨੂੰ ਪ੍ਰਸਿੱਧੀ ਹਾਸਲ ਕਰਨ ਲਈ, ਬਗ਼ਾਵਤ ਅਤੇ ਕਤਲੋ ਗਾਰਤ ਦੇ ਰਾਹ 'ਤੇ ਤੋਰਿਆ ਸੀ। ਪ੍ਰੰਤੂ ਹੁਣ ਉਹ ਉਸਨੂੰ ਆਪਣੇ 'ਸਿੱਖ-ਪੰਥ' ਵਿਚੋਂ ਛੇਕਿਆ ਸਮਝਦੇ ਹਨ ਅਤੇ ਉਸ ਨਾਲੋਂ ਉਹ ਕਿਸੇ ਸਫਾਈ ਕਰਮਚਾਰੀ ਨੂੰ ਵੀ ਚੰਗਾ ਸਮਝਦੇ ਹਨ।"[2]

ਇਹ ਕੁਝ ਉਸ ਭੰਡੀ ਪ੍ਰਚਾਰ ਦੀ ਸਿਖ਼ਰ ਹੈ ਜਿਸ ਨੂੰ ਕੂਕਿਆਂ ਵਿਰੁੱਧ ਅਤੇ ਉਹਨਾਂ ਦੇ ਸਤਿਗੁਰੂ ਵਿਰੁੱਧ ਸਰਕਾਰ ਅੰਗਰੇਜ਼ੀ ਉਤਸ਼ਾਹਿਤ ਕਰਦੀ ਰਹੀ। ਇਹ

* ਬਰਲਾ ਛੱਡਣਾਂ—ਪੇਸ਼ਾਬ ਕਰਨਾਂ

ਕਰਤਾਰ ਸਿੰਘ ਬੇਦੀ ਗੁਰੂ ਨਾਨਕ ਦੇਵ ਜੀ ਦਾ ਵੰਸ਼ਿਜ ਸੀ ਪਰ ਸਰਕਾਰੀ ਕਰੋਪੀ ਦਾ ਸਾਹਮਣਾ ਕਰਨ ਵਾਲੀ, ਉਸ ਦਲੇਰੀ ਤੋਂ ਵੰਚਿਤ ਹੋ ਚੁੱਕਾ ਸੀ ਅਤੇ ਜਾਨ ਬਚਾਉਣ ਲਈ ਸ਼ੋਹਦਿਆਂ ਵਾਲੀਆਂ ਕਾਰਵਾਈਆਂ 'ਤੇ ਉਤਰ ਆਇਆ ਸੀ। ਪਰ ਕੀ ਸਾਰੇ ਕੂਕਿਆਂ ਨੇ ਬੇਦੀ ਕਰਤਾਰ ਸਿੰਘ ਜਾਂ ਜ਼ੈਲਦਾਰ ਹਰੀ ਸਿੰਘ ਵਾਲਾ ਰਾਹ ਚੁਣਿਆ ਸੀ ? ਨਹੀਂ ਬਿਲਕੁਲ ਨਹੀਂ। ਇਹ ਤਾਂ ਇਲਾਕਾ ਹੀ ਸਿੱਖ ਭਾਈਚਾਰੇ ਦਾ ਸੀ। ਅਤੇ ਇਹ ਲੋਕ ਵੀ ਸਾਹਿਬੇ ਹੈਸੀਅਤ ਕਥਿਤ ਵੱਡੇ ਬੰਦੇ ਸਨ। ਅਸੀਂ ਹੁਣ ਇਕ ਐਸੇ ਕੂਕਾ ਸਿੰਘ ਦੀ ਕੀਰਤੀ ਬਿਆਨ ਕਰਦੇ ਹਾਂ ਜੋ ਰਹਿੰਦਾ ਵੀ ਮੁਸਲਮਾਨੀ ਇਲਾਕੇ ਵਿਚ ਸੀ। ਉਸ ਦਾ ਉਪਜੀਵਿਕਾ ਕਮਾਉਣ ਦਾ ਸਾਧਨ ਵੀ ਅਤੀ ਨਿਮਨ ਸਤਰ ਦਾ ਸੀ। ਪਰ ਉਹ ਸਖ਼ਤੀਆਂ ਦੇ ਉਸ ਦੌਰ ਵਿਚ ਵੀ, ਜਿਸ ਸਿਦਕ ਦਿਲੀ ਨਾਲ ਸਾਬਤ ਕਦਮ ਖਲੋ ਕੇ ਆਪਣੇ ਕੂਕਪੁਣੇ 'ਤੇ ਪਹਿਰਾ ਦਿੰਦਾ ਰਿਹਾ, ਉਸ ਦੀ ਯਾਦ ਵਿਚ ਸਿਰ ਬਦੋ-ਬਦੀ ਝੁਕ ਜਾਂਦਾ ਹੈ।

ਇਹ ਸਿੰਘ ਮਿੰਟਗੁਮਰੀ ਜ਼ਿਲ੍ਹੇ ਦੇ ਥਾਣਾ ਹੁਜਰਾ (ਜਾਂ ਹੁਜਰਾ ਸ਼ਾਹ ਮੁਕੀਮ) ਦੇ ਪਿੰਡ ਜੇਠਪੁਰ ਦਾ ਵਸਨੀਕ ਸੀ। ਪਿਤਾ ਦਾ ਨਾਮ ਵੱਸਣ ਰਾਮ ਸੀ। ਇਹਨਾਂ ਦਾ ਕਿੱਤਾ ਹਲਵਾਈ ਤੇ ਉਹ ਵੀ ਸਿਰਫ ਪਕੌੜੇ ਤਲਣ ਵਾਲਾ ਸੀ। ਉਸ ਦਾ ਰੰਗ ਪੱਕਾ ਸੀ। ਨੱਕ ਤਿੱਖਾ ਸੀ। ਭਰਵੱਟੇ ਆਪਸ ਵਿਚ ਜੁੜੇ ਹੋਏ ਸਨ। ਸੱਜੀ ਗੱਲ੍ਹ ਤੇ ਤਿਲ ਸੀ। ਦਾਹੜਾ ਵਿਰਲਾ ਸੀ ਗੱਲ੍ਹਾਂ ਤੇ ਬਹੁਤ ਹੀ ਵਿਰਲਾ। ਪੰਜ ਫੁੱਟ ਸੱਤ ਇੰਚ ਦਾ ਮਜ਼ਬੂਤ ਜੁੱਸਾ ਅਤੇ ਉਮਰ (੧੮੮੦ ਈ. ਵਿਚ) ੩੪ ਸਾਲ ਸੀ। ੧੮੭੧-੭੨ ਈ. ਵਿਚ ਇਹ ਸੱਜਣ, ਭਰ ਜੁਆਨੀ ਦੀ ਉਮਰ ਵਿਚ ਲਾਹੌਰ ਦੇ ਪਾਸ ਮੀਆਂ ਮੀਰ ਛਾਉਣੀ ਵਿਚ ਫੌਜ ਦੇ ਰਸਦ ਪਹੁੰਚਾਉਣ ਵਾਲੇ ਵਿਭਾਗ ਵਿਚ ਮੁਲਾਜ਼ਮ ਸੀ। ਲੂਸ਼ਈ ਮੁਹਿੰਮ ਵਿਚ ਇਹ ਸੈਨਾ ਦੇ ਨਾਲ ਸ਼ਾਮਲ ਹੋਇਆ ਸੀ। ਸ਼ਾਇਦ ਇਸ ਦੇ ਕੂਕਾ ਸੰਬੰਧਾਂ ਦੀ ਸੂਹ ਸਰਕਾਰ ਨੂੰ ਲੱਗ ਗਈ ਅਤੇ ਮੁਹਿੰਮ ਤੋਂ ਬਾਅਦ ਇਸ ਨੂੰ, ਵਾਪਸ ਫੌਜ ਵਿਚੋਂ ਛੁੱਟੀ ਦੇ ਕੇ ਘਰ ਭੇਜ ਦਿੱਤਾ ਗਿਆ। ਇੱਥੇ ਉਹਨੇ ਇਕ ਦੁਕਾਨ ਖੋਲ੍ਹ ਲਈ। ਪੰਜ ਕੁ ਵਰ੍ਹੇ ਪਹਿਲਾਂ (ਭਾਵ ੧੮੭੫ ਈ.) ਵਿਚ ਉਸਨੂੰ ਮਾਂਗਾ ਜ਼ਿਲ੍ਹਾ ਲਾਹੌਰ ਦੇ ਸੂਬਾ ਹਰਸਾ ਸਿੰਘ ਦੁਆਰਾ ਸੂਬਾ ਥਾਪ ਦਿੱਤਾ ਗਿਆ। ਸੰਨ ੧੮੭੭ ਈ. ਵਿਚ ਉਹ ਆਪਣੇ ਜ਼ਿਲ੍ਹੇ ਦੇ ਕਸਬੇ ਦੀਪਾਲਪੁਰ ਵਿਚ ਜਾ ਟਿਕਿਆ। ਜਿੱਥੇ ਉਹ ਹੁਣ (੧੮੮੦ ਈ.) ਤੱਕ ਰਹਿ ਰਿਹਾ ਹੈ। ਜਦੋਂ ਵੀ ਉਸ ਨੂੰ ਮੌਕਾ ਮਿਲਦਾ ਹੈ, ਉਹ ਹਰ ਨਵੇਂ ਅਭਿਲਾਖੀ ਨੂੰ ਭਜਨ ਦੇ ਕੇ ਨਾਮਧਾਰੀ ਪੰਥ ਵਿਚ ਸ਼ਾਮਿਲ ਕਰ ਲੈਂਦਾ ਹੈ, ਭਾਵੇਂ ਉਹ ਇਸ ਗੱਲ ਦਾ ਖੁੱਲ੍ਹਮ-ਖੁੱਲ੍ਹਾ ਇਕਬਾਲ ਨਹੀਂ ਕਰਦਾ।[3] ਭਾਈ ਮਹਿਲ ਸਿੰਘ ਅਰੋੜਾ ਸਿੰਘ ਸੀ ਅਤੇ ਇਸ ਜ਼ਿਲ੍ਹੇ ਦੇ ਕੁਝ ਹੋਰ ਪਿੰਡਾਂ ਦੇ ਅਰੋੜੇ ਵੀ ਨਾਮਧਾਰੀ ਬਣ ਚੁੱਕੇ ਸਨ।

ਇਸ ਸਮੇਂ ਜਿਹਨਾਂ ਲੋਕਾਂ ਦੀ ਕੂਕਾ ਅੰਦੋਲਨ ਪ੍ਰਤੀ ਵਫਾਦਾਰੀ ਦੀ ਰਤਾ ਵੀ ਭਿਣਕ ਹਾਕਮਾਂ ਦੇ ਕੰਨਾਂ ਵਿਚ ਪੈ ਜਾਂਦੀ ਸੀ, ਉਹ ਸਰਕਾਰੀ ਨੌਕਰੀ ਵਿਚ ਨਹੀਂ ਰਹਿ ਸਕਦੇ ਸਨ। ਵੈਸੇ ਤਾਂ ਬਹੁਤ ਘੱਟ ਹੀ ਨਾਮਧਾਰੀ ਸਰਕਾਰੀ ਨੌਕਰੀ ਵਿਚ ਸਨ ਪ੍ਰੰਤੂ ਆਪਣੇ ਪੰਥ ਦੀਆਂ ਕੂਟਨੀਤਕ ਲੋੜਾਂ ਨੂੰ ਮੁੱਖ ਰੱਖਦਿਆਂ, ਜੋ ਇੱਕੇ ਦੁੱਕੇ ਸਨ ਵੀ ਤਾਂ

ਕਦੇ "ਮੂੰਹ ਆਈ ਬਾਤ ਨਾ ਰਹਿੰਦੀ ਹੈ। ਜਚ ਜਚ ਕੇ ਜੀਭਾ ਕਹਿੰਦੀ ਹੈ। ਤਦੇ ਜਾਨ ਪਈ ਦੁਖ ਸਹਿੰਦੀ ਹੈ।" ਬੁੱਲ੍ਹੇ ਸ਼ਾਹ ਦੇ ਲਿਖਣ ਮੁਤਾਬਿਕ, ਉਹ ਆਪਣੇ ਕੂਕਪੁਣੇ ਦਾ, ਕਿਸੇ ਨਾ ਕਿਸੇ ਢੰਗ ਨਾਲ ਇਜ਼ਹਾਰ ਕਰ ਬਹਿੰਦੇ ਅਤੇ ਸਰਕਾਰੀ ਕਰੋਪੀ ਦਾ ਸ਼ਿਕਾਰ ਹੋ ਕੇ ਘਰ ਆ ਜਾਂਦੇ ਸਨ। ਇਸੇ ਜ਼ਿਲ੍ਹੇ ਦੀ ਮਹੱਤਵਪੂਰਨ ਕੂਕਿਆਂ ਵਾਲੀ ਲਿਸਟ ਵਿਚ ਦਰਜ ਹੈ ਕਿ ਸੰਗਤ ਸਿੰਘ ਪੁੱਤਰ ਦੂੰਨਾ ਸਿੰਘ, ਸ਼ਹਿਰ ਮਿੰਟਗੁਮਰੀ ਵਿਚ ਰਹਿਣ ਵਾਲਾ ਇਕ ਹੋਰ ਖੜਕੇ ਦੜਕੇ ਵਾਲਾ ਕੂਕਾ ਸੀ। ਲਿਸਟ ਬਣਨ ਵਾਲੇ ਸਾਲ ਵਿਚ ਉਹ ੨੫ ਵਰ੍ਹਿਆਂ ਦਾ ਭਰ ਜੁਆਨ ਸੀ। ਇਹ ਸੱਜਣ ਜ਼ਿਲ੍ਹਾ ਲਾਹੌਰ ਦੇ ਥਾਣਾ ਭਾਈ ਫੇਰੂ ਦੇ ਪਿੰਡ ਨਨਥੇ ਜਾਂ ਨਥੋਂਹ ਦਾ ਮੂਲ ਨਿਵਾਸੀ ਸੀ, ੫ ਅਕਤੂਬਰ ੧੮੭੪ ਨੂੰ ਪੰਜਾਬ ਪੁਲੀਸ ਵਿਚ ਭਰਤੀ ਹੋਇਆ ਸੀ। ਕੁਝ ਵਰ੍ਹੇ ਇਹਦੇ ਠੀਕ-ਠਾਕ ਨੌਕਰੀ ਵਿਚ ਲੰਘੇ। ਪਰ ਜਦੋਂ ਕੂਕਾ ਕਾਰ ਨੇ ਜੋਰ ਮਾਰਿਆ ਤਾਂ ਇਸਨੇ ਆਪਣਾ ਰੰਗ ਵਿਖਾਉਣਾ ਸ਼ੁਰੂ ਕੀਤਾ। ਜਿਵੇਂ ਕਿ ਅਜਿਹੇ ਮੁਆਮਲਿਆਂ ਵਿਚ ਹੁੰਦਾ ਹੈ, ਉੱਚ ਅਧਿਕਾਰੀਆਂ ਨੇ ਦਿਮਾਗੀ ਤਵਾਜ਼ਨ ਵਿਗੜਨ ਦਾ ਬਹਾਨਾ ਘੜ ਕੇ, ਮੈਡੀਕਲ ਬੋਰਡ ਅੱਗੇ ਪੇਸ਼ੀ ਪਾ ਦਿੱਤੀ। ਪ੍ਰੰਤੂ ਸਿੰਘ ਸਾਹਿਬ ਨੇ ਪਹਿਲਾਂ ਹੀ ਆਪਣਾ ਅਸਤੀਫਾ ਦੇ ਦਿੱਤਾ। ਪੁਲੀਸ ਲਾਈਨ ਛੱਡਣ ਤੋਂ ਪਹਿਲਾਂ ਉਹਨੇ ੧੮੭੨ ਦੇ ਕੂਕਿਆਂ ਦੇ ਸਾਕਿਆਂ ਦੀਆਂ ਵਾਰਾਂ, ਬੁਲੰਦ ਆਵਾਜ਼ ਵਿਚ ਗਾਉਣੀਆਂ ਸ਼ੁਰੂ ਕਰ ਦਿੱਤੀਆਂ। ਜਿਹਨਾਂ ਵਾਰਾਂ ਵਿਚ ਕੂਕਿਆਂ ਵਿਰੁੱਧ ਸਰਕਾਰੀ ਦਮਨਾਤਮਕ ਕਾਰਵਾਈਆਂ ਨੂੰ ਬੇਨਿਆਈਂ ਦੱਸਦਿਆਂ, ਇਹਨਾਂ ਦੀ ਪੁਰਜ਼ੋਰ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ ਸੀ। ਜਿਸ 'ਤੇ ਸਰਕਾਰ ਨੇ ਉਹਦੀ ਜ਼ਮਾਨਤ ਮੰਗ ਲਈ ਅਤੇ ਜ਼ਮਾਨਤ ਨਾ ਦੇ ਸੱਕਣ ਦੀ ਸੂਰਤ ਵਿਚ ੧੮੮੦ ਈ. ਵਿਚ ਇਕ ਸਾਲ ਕੈਦ ਦੀ ਸਜ਼ਾ ਦੇ ਕੇ ਮਿੰਟਗੁਮਰੀ ਜੇਲ੍ਹ ਵਿਚ ਡੱਕ ਦਿੱਤਾ।[4]

ਸੂਬਾ ਮਹਿਲ ਸਿੰਘ ਹੋਰਾਂ ਦੇ ਪਿੰਡ ਜੇਠਪੁਰ ਦੇ ਦੋ ਹੋਰ ਕੂਕੇ ਸਿੰਘਾਂ ਦਾ ਮਹੱਤਵਪੂਰਨ ਕੂਕਿਆਂ ਵਾਲੀ ੧੮੮੧ ਈ. ਦੀ ਲਿਸਟ ਵਿਚ ਜ਼ਿਕਰ ਮਿਲਦਾ ਹੈ। ਇਹ ਦੋਵੇਂ ਚਾਚਾ ਭਤੀਜਾ ਸਨ। ਚਾਚਾ, ਬਦਨ ਸਿੰਘ ਪੁੱਤਰ ਮੁਸੱਦਾ ਸਿੰਘ, ਉਮਰ ੩੭ ਸਾਲ, ਜਿਹੜਾ ਮਿੰਟਗੁਮਰੀ ਪੁਲੀਸ ਵਿਚ ਸੈਕਿੰਡ ਗਰੇਡ ਦਾ ਸਾਰਜੈਂਟ ਸੀ ਅਤੇ ਜ਼ਿਲ੍ਹਾ ਪੁਲੀਸ ਕਪਤਾਨ ਮਿੰਟਗੁਮਰੀ ਦੇ ਦਫਤਰ ਵਿਚ ਰੀਕਾਰਡ ਕੀਪਰ ਵੀ ਸੀ। ਉਸ ਬਾਰੇ ਲਿਖਿਆ ਹੈ ਕਿ ਹੈ ਤਾਂ ਕੱਟੜ ਕੂਕਾ, ਪਰ ਆਪਣੀਆਂ ਸਰਕਾਰੀ ਜ਼ਿੰਮੇਵਾਰੀਆਂ ਬੜੇ ਇਹਤਿਆਤ ਨਾਲ ਨਿਭਾਅ ਰਿਹਾ ਹੈ। ਭਤੀਜਾ, ਉਸਦੇ ਭਰਾ ਰਤਨ ਸਿੰਘ ਦਾ ਪੁੱਤਰ, ਬੁੱਧ ਸਿੰਘ ਹੈ, ਜਿਹਦੀ ਉਮਰ ੨੫ ਸਾਲ ਹੈ। ਉਹ ਜੇਠਪੁਰ ਪਿੰਡ ਦਾ ਲੰਬੜਦਾਰ ਵੀ ਹੈ। ਇਹ ਦੋਵੇਂ ਚਾਚਾ ਭਤੀਜਾ ੧੮੭੨ ਵਿਚ (ਹੋ ਸਕਦਾ ਹੈ ਮਾਘੀ ਵਾਲੇ ਜੋੜ ਮੇਲੇ 'ਤੇ) ਭੈਣੀ ਸਾਹਿਬ ਗਏ ਸਨ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਨੂੰ ਨਾਮ ਦਾਨ ਦੇ ਕੇ ਨਾਮਧਾਰੀ ਪੰਥ ਵਿਚ ਸ਼ਾਮਲ ਕਰ ਲਿਆ ਸੀ।[5] ਇਹ ਦੋਵੇਂ ਸਿੰਘ ਆਪਣੇ ਗਿਰਾਈਂ ਸੂਬਾ ਮਹਿਲ ਸਿੰਘ ਹੋਰਾਂ ਦੇ ਪ੍ਰਭਾਵ ਹੇਠ ਹੀ ਨਾਮਧਾਰੀ ਸਿੰਘ ਸਜੇ। ਬੇਸ਼ਕ ਮਹਿਲ ਸਿੰਘ ਹੋਰਾਂ ਨੂੰ ਨਾਮ ਦੀ ਦਾਤ, ਸਤਿਗੁਰੂ ਰਾਮ ਸਿੰਘ ਜੀ ਪਾਸੋਂ ਮਿਲੀ, ਪਰ ਸੂਬਾ

ਪਦਵੀ ਨਾਲ ਉਹ ਗੁਰੂ ਹਰੀ ਸਿੰਘ ਦੁਆਰਾ ਸੂਬਾ ਹਰਸਾ ਸਿੰਘ ਦੀ ਮਾਰਫਤ ਨਿਵਾਜੇ ਗਏ ਸਨ। ਕੀ ਇਹ ਸੂਬਾ ਹਰਸਾ ਸਿੰਘ ਉਹ ਸੱਜਣ ਹੀ ਸਨ ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦੇ ਸੈਨਿਕ ਜੀਵਨ ਦੇ ਸਾਥੀ ਰਹੇ ਸਨ ਅਤੇ ਗੁਰੂ ਬਾਲਕ ਸਿੰਘ ਜੀ ਤੋਂ ਦੀਖਿਆ ਲੈਣ ਸਮੇਂ ਵੀ ਹਾਜ਼ਰ ਸਿੰਘਾਂ ਵਿਚ ਸਨ। ਇਹ ਅਜੇ ਖੋਜ ਦਾ ਵਿਸ਼ਾ ਹੈ; ਕਿਉਂਕਿ ਇਹਨਾਂ ਦੀ ਉਮਰ ਮੁਤਾਬਿਕ ਤਾਂ ਜਨਮ ਵਰ੍ਹਾ ੧੮੩੫ ਬਣਦਾ ਹੈ ਜਾਂ ਉਮਰ ਗਲਤ ਲਿਖੀ ਗਈ ਹੋਵੇ। ਸਰਕਾਰੀ ਰੀਕਾਰਡ ਵਿਚ ਕੁਝ ਗ਼ਲਤੀਆਂ ਵੀ ਹਨ ਜਿਵੇਂ ਹਰਸਾ ਸਿੰਘ ਹੋਰਾਂ ਬਾਰੇ ਲਿਖਿਆ ਹੈ ਕਿ ਉਹ ਤਿੰਨ ਕੁ ਸਾਲ ਪਹਿਲਾਂ ਕੂਕਾ ਬਣੇ ਤੇ ਦੋ ਕੁ ਸਾਲ ਬਾਅਦ ਸੂਬਾ ਬਣਾਏ ਗਏ। ਉਹ ਵੀ ਕੱਟੜ ਕੂਕਾ ਹੈ ਅਤੇ ਸਿੱਖ ਰਾਜ ਦੀ ਪੁਨਰ ਸਥਾਪਨਾ ਦੀ ਭਵਿੱਖ ਬਾਣੀ ਕਰਦਾ ਹੈ। ਉਸਦੀ ਜ਼ਮਾਨਤ ਮੰਗ ਲਈ ਗਈ ਸੀ। ੧੮੭੯ ਈ. ਵਿਚ।[6] ਪ੍ਰੰਤੂ ਮਹਿਲ ਸਿੰਘ ਵਾਲੀ ਲਿਸਟ ਵਿਚ ਉਸਦਾ ਪੰਜ ਵਰ੍ਹੇ ਪਹਿਲਾਂ ਸੂਬਾ ਬਣਾਇਆ ਜਾਣਾ ਲਿਖਿਆ ਹੈ ਸੂਬਾ ਹਰਸਾ ਸਿੰਘ ਦੁਆਰਾ। ਇਹ ਹਿੰਦਸਿਆਂ ਦੀ ਗ਼ਲਤੀਆਂ ਹੋ ਸਕਦੀਆਂ ਹਨ। ਪ੍ਰੰਤੂ ਸਰਕਾਰੀ ਰੀਕਾਰਡ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ, ਹਰਸਾ ਸਿੰਘ ਹੋਰਾਂ ਦਾ ਸੂਬਾ ਬਣਨ ਦਾ ਵੇਰਵਾ ਨਹੀਂ ਮਿਲਦਾ। ਇਸ ਲਈ ਇਹ ਮੰਨਿਆ ਜਾਵੇਗਾ ਕਿ ਹੋਰ ਬਹੁਤ ਸਾਰੇ ਸੂਬਿਆਂ ਜਿਉਂ, ਗੁਰੂ ਹਰੀ ਸਿੰਘ ਜੀ ਨੇ ਹੀ ਆਪ ਨੂੰ ਸੂਬਾ ਪਦਵੀ ਬਖਸ਼ੀ ਸੀ।

ਸੂਬਾ ਮਹਿਲ ਸਿੰਘ ਹੋਰਾਂ ਦੇ ਜੀਵਨ ਚਰਿੱਤਰ ਨੂੰ ਪੂਰੇ ਜਲੌਅ ਵਿਚ ਭਾਈ ਧਿਆਨ ਸਿੰਘ ਕਾਦਰਾਬਾਦੀ ਜੀ ਨੇ ਆਪਣੇ ਸੰਖੇਪ ਗ੍ਰੰਥ 'ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ' ਵਿਚ ਪ੍ਰਕਾਸ਼ਮਾਨ ਕੀਤਾ ਹੈ। ਭਾਵੇਂ ਇਹ ਸਾਖੀਆਂ ਦੀ ਸ਼ੈਲੀ ਵਿਚ, ਬਰੱਜ ਭਾਸ਼ਾ ਵਿਚ ਲਿਖਿਆ ਗਿਆ ਹੈ। ਪ੍ਰੰਤੂ ਸੂਬਾ ਜੀ ਦੇ ਉੱਚ ਆਚਰਣ, ਖੜਕੇ ਦੜਕੇ ਵਾਲੇ, ਜਥੇ ਵਾਲੇ, ਖਾਲਸਾਈ ਸੁਭਾਉ ਨੂੰ ਸਮਝਣ ਲਈ, ਕਾਦਰਾਬਾਦੀ ਜੀ ਦੀ ਲਿਖਤ ਬਹੁਤ ਸਹਾਇਕ ਸਿੱਧ ਹੁੰਦੀ ਹੈ। ਇਕ ਤੇ ਕਾਦਰਾਬਾਦੀ ਜੀ, ਇਸ ਜ਼ਿਲ੍ਹੇ ਮਿੰਟਗੁਮਰੀ ਨਾਲ ਸੰਬੰਧਿਤ ਹਨ, ਜਿੱਥੇ ਸੂਬਾ ਜੀ ਦਾ ਪਿੰਡ ਜੇਠਪੁਰ ਜਾਂ ਉਹਨਾਂ ਦੇ ਕਾਰਜ ਖੇਤਰ ਰਹੇ, ਨਗਰ ਦੀਪਾਲਪੁਰ, ਹੁਜਰਾ ਆਦਿ ਸੰਬੰਧਿਤ ਹਨ। ਭਾਈ ਕਾਰਦਾਬਾਦੀ ਜੀ ਆਪਣੇ ਕਾਵਿ ਪੁਸਤਕ ਦੇ ਪੰਦਰਵੇਂ ਅਧਿਆਇ ਵਿਚ ਭਾਈ ਮਹਿਲ ਸਿੰਘ ਦੀ ਗਾਥਾ ਦਰਜ ਕਰਦਿਆਂ ਲਿਖਦੇ ਹਨ ਕਿ ਉਸ ਚੜ੍ਹਦੀ ਕਲਾ ਵਾਲੇ ਸਿੰਘ ਦੇ ਦਰਸ਼ਨ, ਉਹਨਾਂ ਨੇ ਹੁਜਰੇ ਅਤੇ ਦੀਪਾਲਪੁਰ ਵਿਚ, ਜਿੱਥੇ ਉਹ ਆਪਣੀ ਮੌਜ ਵਿਚ ਵਿਚਰਦੇ ਰਹੇ ਹਨ, ਕਈ ਵੇਰ ਕੀਤੇ। ਇਸ ਹੁਜਰੇ ਦਾ ਪੂਰਾ ਨਾ ਹੁਜਰਾ ਸ਼ਾਹ ਮੁਕੀਮ ਹੈ। ਉਹੋ ਹੁਜਰਾ, ਜਿਸ ਦਾ ਜ਼ਿਕਰ ਸ਼ਾਇਦ ਪੀਲੂ ਕਿਰਤ ਕਿੱਸਾ ਮਿਰਜਾ ਸਾਹਿਬਾਂ ਵਿਚ ਇਉਂ ਦਰਜ ਹੈ—

"ਹੁਜਰੇ ਸ਼ਾਹ ਮੁਕੀਮ ਦੇ, ਇਕ ਜੱਟੀ ਅਰਜ ਕਰੇ।
ਮੈਂ ਬੱਕਰਾ ਦੇਨੀਆਂ ਪੀਰ ਦਾ, ਮੇਰੇ ਸਿਰ ਦਾ ਸਾਈਂ ਮਰੇ।
ਪੰਜ ਸੱਤ ਮਰਨ ਗੁਆਂਢਣਾ, ਰਹਿੰਦੀਆਂ ਨੂੰ ਤਾਪ ਚੜ੍ਹੇ।

ਕੁੱਤੀ ਮਰੇ ਫ਼ਕੀਰ ਦੀ, ਜਿਹੜੀ ਚਊਂ ਚਊਂ ਨਿਤ ਕਰੇ।
ਗਲੀਆਂ ਹੋਵਣ ਸੁੰਞੀਆਂ, ਵਿਚ ਮਿਰਜ਼ਾ ਯਾਰ ਫਿਰੇ।"

'ਮਿਰਜ਼ੇ' ਤੇ 'ਮਹਿਲ ਸਿੰਘ' ਦਾ ਇਹੋ ਫ਼ਰਕ ਹੈ ਕਿ ਪਹਿਲੇ ਲਈ ਉਜਾੜ ਮੰਗੀ ਜਾਂਦੀ ਹੈ, ਜਿੱਥੇ ਦੂਜੇ ਭਾਈ ਸਾਹਿਬ ਭਰੇ ਸ਼ਹਿਰ ਬਾਜ਼ਾਰ ਵਿਚ, ਗੋਰਿਆਂ ਦੇ ਰਾਜ ਵਿਚ ਆਪਣੇ ਕੂਕਪੁਣੇ ਦਾ ਸਰਕਾਰੀ ਅਧਿਕਾਰੀਆਂ ਸਾਹਵੇਂ ਖੁੱਲ੍ਹਮ ਖੁੱਲ੍ਹਾ ਐਲਾਨ ਕਰ ਰਹੇ ਹਨ। ਇਹ ਇਲਾਕਾ ਜਿੱਥੇ ਭਾਈ ਸਾਹਿਬ ਰਹਿੰਦੇ ਸਨ ਕਿਹੋ ਜਿਹਾ ਸੀ ਇਸ ਲਈ ਅਸੀਂ ਸਮਕਾਲੀ ਲੇਖਕ ਬੂਟੇ ਸ਼ਾਹ ਦੀ ਲਿਖਤ ਦੀ ਮਦਦ ਲਵਾਂਗੇ। ਇਹ ਦੋਵੇਂ ਪਿੰਡ ਬਾਰੀ ਦੋਆਬੇ ਦੇ ਪਿੰਡ ਹਨ—

**ਦੀਪਾਲਪੁਰ**

ਸਰਕਾਰ ਦੀਪਾਲਪੁਰ ਇਕ ਕਦੀਮੀ ਪੁਰਾਣਾ ਸ਼ਹਿਰ ਗੱਦੀ ਦੀ ਜਾਗਾ ਹੈ। ਅਗਲੇ ਜ਼ਮਾਨੇ ਵਿਚ ਇਹ ਵੱਡਾ ਸ਼ਹਿਰ ਹੋ ਚੁੱਕਿਆ ਹੈ ਹੁਣ ਸਾਰਾ ਉਜਾੜ ਪਿਆ ਹੈ, ਇਕ ਕਿਲ੍ਹੇ ਦੇ ਅੰਦਰਵਾਰ ਕੁਝ ਥਹੁੜੀ ਜਿਹੀ ਬਸੋਂ ਹੈ ਅਤੇ ਕਿਲ੍ਹਾ ਪੱਕੀਆਂ ਇੱਟਾਂ ਦਾ ਬਣਿਆ ਹੋਇਆ ਹੈ ਅਤੇ ਉਸ ਕਿਲ੍ਹੇ ਦੇ ਅੱਸੀ ਕੁ ਬੁਰਜ ਹਨ, ਅਤੇ ਛੇ ਪਰਗਣੇ ਉਸ ਨਾਲ ਲੱਗਦੇ ਹਨ ਪਰ ਆਪ ਪਰਗਣਿਆਂ ਸਣੇ ਮੁਲਤਾਨ ਨਾਲ ਲੱਗਦਾ ਹੈ, ਬਿਆਹ ਨਦੀ (ਸਤਿਲੁਜ ਅਤੇ ਬਿਆਸ ਦੋਵੇਂ ਜਿਹਨਾਂ ਨੂੰ ਇੱਥੇ ਨੀਲੀ ਆਖਦੇ ਹਨ) ਉਥੋਂ ਸੱਤ ਕੋਹ ਹੈ।

**ਹੁਜਰਾ ਸ਼ਾਹ ਮਕੀਮ ਦਾ**

"ਹੁਜਰਾ ਸ਼ਾਹ ਮੁਕੀਮ ਦਾ ਇਕ ਪੱਕਾ ਸ਼ਹਿਰ ਹੈ, ਉਸ ਵਿਚ ਪੰਦਰਾਂ ਕੁ ਸੌ ਘਰ ਬਸਦਾ ਹੈ, ਅਤੇ ਸ਼ਾਹ ਮੁਕੀਮ ਕਾਦਰੀ ਦਾ ਬਣਾਇਆ ਹੋਇਆ ਹੈ ਜੋ ਵੱਡਾ ਸੰਤ ਅਰ ਅੱਗਿਓਂ ਪਿੱਛਿਓਂ ਖਰਾ ਅਸੀਲ ਸੱਯਦ ਥਾ। ਉਹਦੀ ਉਲਾਦ ਸਿੱਖਾਂ ਦੇ ਰਾਜ 'ਤੇ ਅੱਗੇ ਫੌਜ ਅਤੇ ਮੁਲਖਵਾਲੀ ਸੀ, ਅਤੇ ਇਹ ਸਹਿਰ ਸਭ ਕਾਸੇ ਸਣੇ ਉਨ੍ਹਾਂ ਦੇ ਹੁਕਮ ਵਿਚ ਸੀ।"

"ਬਹੁਤ ਚਿਰ ਬੀਤ ਚੁੱਕਾ ਹੈ, ਜੋ ਸਾਹਬ ਸਿੰਘ ਬੇਦੀ ਨੇ ਇਸ ਸ਼ਹਿਰ ਨੂੰ ਲੁੱਟ ਕੇ ਫੂਕ ਦਿੱਤਾ ਅਤੇ ਸ਼ੇਖ ਦੀ ਉਲਾਦ ਨੂੰ ਕੈਦ ਕਰਕੇ ਵੱਡੀ ਫਕੜੀ ਨਾਲ ਤਰਸਾ ਤਰਸਾ ਕੇ ਜਾਨੋਂ ਮਾਰ ਸਿੱਟਿਆ ਸੀ ਅਤੇ ਜੋ ਕੋਈ ਬਚ ਰਹੇ ਸੇ, ਸੋ ਹੁਣ ਹੋਰ ਰਈਯਤ ਵਾਂਙੂ ਸ਼ਹਿਰ ਵਿਚ ਵਸਦੇ ਹਨ ਅਤੇ ਸੇਉਕਾਂ (ਸੇਵਕਾਂ) ਦੇ ਘਰਾਂ ਪੁਰ ਗੁਜ਼ਾਰਾ ਕਰਦੇ ਹਨ।"[7]

ਭਾਈ ਧਿਆਨ ਸਿੰਘ ਕਾਦਰਾਬਾਦੀ (੧੮੫੨-੧੯੦੭) ਨੇ ਭਾਈ ਸੰਤੋਖ ਸਿੰਘ ਦੇ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਾਂਗ ਜਿੱਥੇ ਭਾਈ ਰਾਮ ਕੁਇਰ (ਦੂਜਾ ਨਾਂ ਗੁਰਬਖਸ਼ ਸਿੰਘ) ਦੀ ਮਾਰਫਤ, ਸਾਖੀ ਪ੍ਰਸੰਗ ਜਾਂ ਕਥਾ ਅੱਗੇ ਤੋਰੀ ਹੈ ਉਹਨਾਂ ਨੇ ਲਹਿੰਦੇ ਪੰਜਾਬ ਦੇ ਪਿੰਡ ਸਾਂਦੇਵਾਲਾ ਦਾ, ਇਕ ਭਾਈ ਹਰਮੀਤ ਸਿੰਘ ਪਾਤਰ ਸਿਰਜਿਆ ਹੈ, ਜਿਸ ਦੀ ਮਾਰਫਤ ਉਹ ਗੱਲ ਅੱਗੇ ਤੋਰਦੇ ਹਨ। ਕੁਝ ਸੱਜਣਾਂ ਦਾ ਇਹ ਮੱਤ ਵੀ ਹੈ ਕਿ ਕਵੀ ਜੀ ਹਰਮੀਤ ਸਿੰਘ ਦੇ ਬਹਾਨੇ ਖ਼ੁਦ ਹਾਜ਼ਰ ਰਹਿੰਦੇ ਹਨ। ਖ਼ੈਰ ਕੁਝ ਵੀ ਹੋਵੇ ਅਸੀਂ ਆਪਣੇ

ਮੂਲ ਵਿਸ਼ੇ ਦੇ ਨਿਰੂਪਣ ਲਈ ਉਹਨਾਂ ਦੀ ਮੱਦਦ ਲੈ ਕੇ ਕ੍ਰਿਤਾਰਥ ਹੋਵਾਂਗੇ। ਭਾਈ ਹਰਮੀਤ ਸਿਘ ਦੇ ਇਕ ਤੋਂ ਵੱਧ ਪਿੰਡਾਂ ਦੇ ਨਾਮ ਮਿਲਦੇ ਹਨ ਇਸ ਗ੍ਰੰਥ ਵਿਚ।

ਇਕ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਭੈਣੀ ਸਾਹਿਬ ਵਿਖੇ ਦੁਪਹਿਰ ਦਾ ਵਿਸ਼ਰਾਮ ਕਰਨ ਬਾਅਦ ਖੂਹ ਜੋ ਹੱਟੀ ਦੇ ਪਾਸ ਸੀ, ਉੱਥੇ ਖੜ੍ਹੇ ਸਨ ਕਿ ਭਾਈ ਹਰਮੀਤ ਸਿੰਘ ਨਾਲ ਆਪ ਦਾ ਵਾਰਤਾਲਾਪ ਹੁੰਦਾ ਹੈ। ਪਿੰਡ ਪਤਾ ਪੁੱਛਣ 'ਤੇ ਹਰਮੀਤ ਸਿੰਘ ਕਹਿੰਦਾ ਹੈ—

"ਉਤਰ ਭਾਈ ਕੀਆ ਬਖਾਨ॥
ਗ੍ਰਾਮ ਹੁਜਰਾ ਧਰਤੀ ਮੁਲਤਾਨ॥ ੧੧॥
ਤਹਾ ਅਨਾਥ ਦਾਸ ਕੇ ਧਾਮ॥
ਅਹਿ ਹਰਮੀਤ ਸਿੰਘ ਮੁਹਿ ਨਾਮ॥
ਤਾ ਦਿਨ ਭਾਈ ਹੁਜਰੇ ਮਾਹੀ॥
ਕੀਆ ਨਿਵਾਸ ਸਮਾ ਕਿਛ ਤਾਹੀ॥ ੧੨॥
ਪਾਸ ਖੜੇ ਸੁਣਤੇ ਗੁਰ ਆਪ॥
ਅਰਜ ਕਰੀ ਤਿਸ ਸਿੰਘ ਅਲਾਪ॥
ਪ੍ਰਭ ਜੀ ਸੂਬਾ ਇਸ ਕੇ ਦੇਸ॥
ਚਾਹੀਏ ਥਾਪਨ ਕੀਆ ਏਸ॥ ੧੩॥"[8]

ਜਦੋਂ ਪਾਸ ਖੜ੍ਹੇ ਸਿੰਘ ਨੇ ਹਰਮੀਤ ਸਿੰਘ ਨੂੰ ਉਸ ਦੇਸ਼ ਦਾ ਸੂਬਾ ਥਾਪਣ ਦੀ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਉਸਦੇ ਗੁਆਂਢ ਰਹਿਣ ਵਾਲੇ ਸਿੰਘ, ਭਾਈ ਮਹਿਲ ਸਿੰਘ ਦੀ ਇਸ ਸੇਵਾ ਲਈ ਦੱਸ ਵੀ ਪਾਈ ਅਤੇ ਉਸ ਦੇ ਸੁੰਦਰ ਨਖ਼ਸ਼ਿਖ ਅਤੇ ਉੱਚ ਆਚਰਣ ਦਾ ਵਰਣਨ ਵੀ ਕੀਤਾ—

"ਸਿੰਘ ਪ੍ਰਤੀ ਗੁਰ ਕਹੀ ਪ੍ਰਕਾਸ॥
ਸੂਬਾ ਏਕ ਉਹਾਂ ਇਸ ਪਾਸ॥
ਚਾਰ ਕੋਸ ਹੈ ਗ੍ਰਾਮ ਉਰੇਰੇ॥
ਜੋ ਪ੍ਰਭ ਉਸ ਕੇ ਮਨ ਕੋ ਪ੍ਰੇਰੇ॥ ੧੪॥
ਆਵੈ ਗੋ ਇਤ ਦਰਸਨ ਹੇਤ॥
ਸਿੰਘ ਬਲੀ ਵਹ ਬੜੋ ਸੁਚੇਤ॥
ਸੁੰਦਰ ਨੈਣ ਰੰਗੀਲਾ ਜੁਆਨ॥
ਬਡ ਪ੍ਰਤਾਪੀ ਹੋਇ ਮਹਾਨ॥ ੧੫॥
ਸੋ ਅਬ ਨੌਕਰ ਹੈ ਵਿਚ ਫੌਜ॥
ਲੂਟ ਲਏ ਕੁਛ ਦਿਨ ਵਹ ਮੌਜ॥
ਹੋਵੈਗੋ ਨਿਰਭੈ ਬਲ ਸੂਰਾ॥
ਤੋਲ ਬੋਲ ਵਾਕਾ ਹੁਇ ਪੂਰਾ॥ ੧੬॥
ਇਸਕਾ ਉਸਕਾ ਭੀ ਹੈ ਮੇਲਾ॥
ਬਾਗ ਬਿਖੈ ਜਿਵ ਫਬ ਹੈ ਕੇਲਾ॥

ਪੁਖਤਾ ਮਹਿਲ ਅਡੋਲ ਨੇ ਡੋਲੈ॥
ਜੈ ਕਾਰਾ ਸਭ ਕੋ ਮੁਖ ਬੋਲੈ॥ ੧੭॥"[9]

ਫਿਰ ਸਿੱਖ ਨੇ ਸਤਿਗੁਰੂ ਜੀ ਨੂੰ ਪੁੱਛਿਆ ਕਿ ਉਸਨੇ ਨਾਮ ਦੀ ਦਾਤ, ਹਜ਼ੂਰ ਪਾਸੋਂ ਪ੍ਰਾਪਤ ਕਰ ਲਈ ਹੈ ਜਾਂ ਨਹੀਂ ? ਤਾਂ ਆਪ ਦਾ ਕਹਿਣਾ ਸੀ ਕਿ ਉਹ ਪਹਿਲੋਂ ਦਾ ਹੀ ਗੁਰੂ ਕਾ ਸਿੱਖ ਤੁਰਿਆ ਆਉਂਦਾ ਹੈ ਅਤੇ ਜੰਗਲ ਵਿਚ ਸ਼ੇਰ ਦੇ ਸਮਾਨ ਗੱਜਣ ਹੀ ਵਾਲਾ ਹੈ—

"ਸ੍ਰੀ ਗੁਰ ਸੇ ਫਿਰ ਪੂਛਾ ਸਿਖ॥
ਗਯਾਤਾ ਗੋਪ ਪ੍ਰਭੂ ਭੂਤ ਭਵਿਖ॥
ਓਸ ਭਜਨ ਪੂਛਾ ਕੇ ਨਾਹੀ॥
ਬੋਲੈ ਗੁਰ ਵਹ ਸਿੰਘ ਸਦਾ ਹੀ॥ ੧੮॥
ਪੂਛਾ ਉਹ ਹੈ ਭਜਨ ਪੁਰਾਤਨ॥
ਗਾਜੇ ਗੋ ਨਿਰਭੈ ਕੇਹਰ ਬਨ॥
ਇਤਨੀ ਕਹਿ ਗੁਰ ਤੂਸਨ* ਹੋਇ॥
ਭਾਈ ਸੇ ਪੂਛੇ ਸਿਖ ਸੋਇ॥ ੧੯॥
ਚਤੁ ਕੋਸ ਤੁਮ ਤੇ ਜੋ ਗ੍ਰਾਮ॥
ਕੌਣ ਅਹੇ ਕਿਆ ਵਾਕੋ ਨਾਮ॥
ਮਾਰਗ ਰੇਲ ਸ਼ੇਰਗੜ੍ਹ ਆਵੈ॥
ਦੂਜੇ ਰਾਹਿ ਜੇਠਪੁਰ ਨਾਵੈ॥ ੨੦॥
ਸੋ ਗੁਰ ਬਚ ਹਮ ਨੈਣ ਨਿਹਾਰਾ॥
ਮਹਿਲ ਸਿੰਘ ਪ੍ਰਗਟੇ ਬਲ ਭਾਰਾ॥
ਛਾਡ ਨੌਕਰੀ ਗੁਰ ਪਗ ਪਰੀ॥
ਸ੍ਰੀ ਗੁਰ ਐਸੇ ਨਿਰਭੈ ਕਰੇ॥ ੨੧॥
ਹਿੰਦੂ ਤੁਰਕ ਕੈ ਹੋਇ ਚੰਡਾਲ॥
ਬੋਲੈਂ ਸਭ ਸਤਿ ਸ੍ਰੀ ਅਕਾਲ॥
ਰਾਜਾ ਪਰਜਾ ਹਾਕਮ ਕੈਸਾ॥
ਬੋਲਾ ਉਨਕਾ ਸਦ ਹੀ ਐਸਾ॥ ੨੨॥
ਬੜੇ ਸੂਰਮੇ ਜਤ ਸਤ ਧਾਰੀ॥
ਸਾਚੇ ਨਿਰਭੈ ਸੁਭ ਆਚਾਰੀ॥
ਗ੍ਰਾਮ ਜੇਠ ਪੁਰ ਮੇਂ ਪ੍ਰਗਟਾਏ॥
ਦਿਖੈ ਕਵੀ ਤਿਨ ਖੇਲ ਸਬਾਏ॥ ੨੩॥"[10]

ਉਹਨਾਂ ਦਾ ਬੋਲਾ ਸਤਿ ਸ੍ਰੀ ਅਕਾਲ ਦਾ ਹੁੰਦਾ ਹੈ ਭਾਵੇਂ ਕਿਸੇ ਜਾਤ, ਸਮੁਦਾਇ ਜਾਂ ਵਰਣ ਦੇ ਵਿਅਕਤੀ ਨਾਲ, ਉਹਨਾਂ ਦਾ ਸਾਹਮਣਾ ਹੋਵੇ। ਹੁਣ ਕਵੀ ਜੀ ਅਰਥਾਤ

---
*ਖਾਮੋਸ਼

ਭਾਈ ਧਿਆਨ ਸਿੰਘ ਜੀ ਕਾਦਰਾਬਾਦੀ, ਆਪਣੀ ਨਿੱਜੀ ਜਾਣਕਾਰੀ ਦੇ ਆਧਾਰ 'ਤੇ ਅੰਗਰੇਜ਼ ਸਰਕਾਰ ਵਲੋਂ ਹੁਜਰੇ ਦੀ ਥਾਂ ਦੀਪਾਲਪੁਰ ਤਹਿਸੀਲ ਬਨਾਉਣ ਅਤੇ ਉਥੋਂ ਦੇ ਤਹਿਸੀਲਦਾਰ ਰਿਆਜ਼ ਹੁਸੈਨ ਦੇ ਭਾਈ ਜੀ ਤੋਂ ਮੁਤਾਸਰ ਹੋਣ ਦਾ ਪ੍ਰਸੰਗ, ਆਪਣੀ ਅਨੂਠੀ ਸ਼ੈਲੀ ਵਿਚ ਬਿਆਨ ਕਰਦੇ ਹਨ ਕਿ ਤਹਿਸੀਲਦਾਰ ਨੂੰ "ਸਤਿ ਸ੍ਰੀ ਅਕਾਲ" ਦਾ ਉਚਾਰਨ ਨਹੀਂ ਆਉਂਦਾ। ਭਾਈ ਸਾਹਿਬ ਕਹਿੰਦੇ ਹਨ ਕਿ ਸਾਡੀ ਸਲਾਮ ਨਾਲ ਕੋਈ ਵਾਕਫੀਅਤ ਨਹੀਂ। ਅਖੀਰ ਤਹਿਸੀਲਦਾਰ ਕਾਗਜ਼ ਕਲਮ ਮੰਗਵਾ ਕੇ ਭਾਈ ਜੀ ਤੋਂ "ਸਤਿ ਸ੍ਰੀ ਅਕਾਲ" ਲਿਖਵਾ ਲੈਂਦਾ ਹੈ। ਇਸ ਨੂੰ ਰੋਜ਼ ਪਕਾਉਂਦਾ ਰਹਿੰਦਾ ਹੈ ਤੇ ਜਦੋਂ ਭਾਈ ਸਾਹਿਬ ਸਾਂਹਵੇਂ ਦਿਸਣ "ਸਤਿ ਸ੍ਰੀ ਅਕਾਲ" ਬੁਲਾਉਂਦਾ ਹੈ। ਨਾ ਹੀ ਸਿੰਘ ਸਾਹਿਬ, ਜਿਵੇਂ ਦੂਜੇ ਲੋਕ ਤਹਿਸੀਲਦਾਰ ਦੇ ਆਉਣ 'ਤੇ ਆਪਣਾ ਕੰਮ ਛੱਡ ਕੇ ਖੜ੍ਹੇ ਹੁੰਦੇ ਹਨ, ਕੰਮ ਬੰਦ ਕਰਦੇ ਹਨ, ਭਾਈ ਜੀ ਆਪਣੇ ਵਿਹਾਰ, ਪਕੌੜੇ ਤਲਣ ਵਿਚ ਰੁੱਝੇ ਰਹਿੰਦੇ ਹਨ। ਕਿਉਂਕਿ ਉਹ ਆਪਣੇ ਸਤਿਗੁਰੂ ਤੋਂ ਬਿਨਾਂ ਕਿਸੇ ਦੀ ਕਾਨ ਨਹੀਂ ਮੰਨਦੇ। ਉਹ ਆਪਣੇ ਵਿਹਾਰ ਦੇ ਬੜੇ ਮਾਹਰ ਹਨ। ਵੱਡੇ ਛੋਟੇ ਨਾਲ ਇਕ ਰਸ ਵਰਤਦੇ ਹਨ ਅਤੇ ਜੋ ਵੀ ਉਹਨਾਂ ਪਾਸੋਂ ਇਕ ਵੇਰ ਪਕੌੜੇ ਛਕ ਜਾਂਦਾ ਹੈ, ਬਾਰ ਬਾਰ ਆਉਣਾ ਲੋਚਦਾ ਹੈ। ਐਸਾ ਕਮਾਇਆ ਹੋਇਆ ਜੀਵਨ ਹੈ, ਦਸਾਂ ਨਹੁੰਆਂ ਦੀ ਕ੍ਰਿਤ ਕਮਾਈ ਕਰਨ ਵਾਲੇ ਸੂਬਾ ਮਹਿਲ ਸਿੰਘ ਹੋਰਾਂ ਦਾ। ਉਹ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖਿਆ ਨੂੰ ਆਤਮ ਸਾਤ ਕਰਕੇ, ਜੀਵਨ ਮੁਕਤ ਹੋ ਗਏ ਹਨ, ਬੰਧਨ ਮੁਕਤ ਹੋ ਗਏ ਹਨ। ਉਹਨਾਂ ਲਈ ਸਤਿਗੁਰੂ ਰਾਮ ਸਿੰਘ ਜੀ ਦੇ ਲੜ ਲੱਗ ਕੇ ਜਾਗਦੀ ਜ਼ਮੀਰ ਵਾਲੇ ਸਿੰਘ ਸਜਣਾ ਹੀ, ਗੋਰਾਸ਼ਾਹੀ ਦੀਆਂ ਜ਼ੰਜੀਰਾ ਤੋੜਨ ਦਾ, ਉਸ ਸਮੇਂ ਇਕੋ ਇਕ ਸੁਵੱਲਾ ਮਾਰਗ ਹੈ। ਭਾਈ ਜੀ ਦੇ ਸ਼ਬਦਾਂ ਵਿਚ ਤਹਿਸੀਲਦਾਰ ਦੀ ਕਥਾ ਦੁਹਰਾਉਣਾ ਦਿਲਚਸਪ ਰਹੇਗਾ—

"ਥੋੜਾ ਸਾ ਤਿਨ ਕਹੋ ਪ੍ਰਸੰਗ॥  
ਐਸੇ ਥੇ ਵਹ ਸਿੰਘ ਨਿਹੰਗ॥  
ਹੁਜਰੇ ਸੇ ਤਹਿਸੀਲ ਉਠਾਈ॥  
ਗੋਰਿਆਂ ਜਾ ਦਿਪਾਲਪੁਰ ਪਾਈ॥ ੨੪॥  
ਆਇਓ ਇਕ ਤਹਿਸੀਲਦਾਰ ਤਹਿ॥  
ਨਾਮ ਰਿਆਜ਼ ਹੁਸੈਨ ਕਹਿਤ ਤਿਹ॥  
ਮਹਿਲ ਸਿੰਘ ਜੀ ਭੀ ਕੁਛ ਰੋਜ॥  
ਗਏ ਦਿਪਾਲਪੁਰ ਮੈ ਨਿਜ ਮੌਜ॥ ੨੫॥  
ਕਾਮ ਹਾਥ ਨਿਜ ਤਲੇਂ ਪਕੌਰੇ॥  
ਏਕ ਦਫਾ ਖਾਵੇ ਸੋ ਲੋਰੇ॥  
ਸਮਸਰ ਵਜਨ ਸਭਨ ਕੋ ਦੇਤੇ॥  
ਹਾਕਮ ਊਚ ਨੀਚ ਸਭ ਲੇਤੇ॥ ੨੬॥  
ਤਸੀਲਦਾਰ ਜਬ ਆਇ ਬਜਾਰ॥  
ਸਭ ਸਲਾਮ ਕਰਤੇ ਡਰ ਧਾਰ॥

ਇਹ ਨਹਿ ਉਠੇਂ ਨ ਕਰੇ ਸਲਾਮ॥
ਪੂਛਾ ਕੌਣ ਸੁ ਕਹਿਤ ਤਮਾਮ॥ ੨੭॥
ਕੂਕਾ ਸਿਖ ਇਹ ਅਹੇ ਹਜੂਰ॥
ਨਾਮ ਮਹਿਲ ਸਿੰਘ ਗੁਰ ਭਰਪੂਰ॥
ਰਹਿਤ ਨਿਹੰਗ ਨ ਕਿਸ ਕੀ ਕਾਨ॥
ਸਚਾ ਲੋਕ ਹੈ ਫਕਰ ਮਹਾਨ॥ ੨੮॥
ਹਾਕਮ ਤਬਤਿਸ ਦਿਸਾ ਨਿਹਾਰਾ॥
ਖੜਾ ਹੋਇ ਕਰ ਕੀਆ ਦੀਦਾਰਾ॥
ਮਹਿਲ ਸਿੰਘ ਜੀ ਭਾਖਾ ਤਾਹਿ॥
ਹਮ ਸਲਾਮ ਕੇ ਵਾਕਫ ਨਾਹਿ॥ ੨੯॥
ਵਾਕਫ ਸਤਿ ਸ੍ਰੀ ਅਕਾਲ॥
ਜੋ ਗਜਾਇ ਬੋਲੇਂ ਤਿਸ ਨਾਲ॥
ਕਹਾ ਹਾਕਮ ਸੋ ਮੁਝੇ ਨ ਆਵੈ॥
ਮਹਿਲ ਸਿੰਘ ਜੀ ਫੇਰ ਸੁਨਾਵੈ॥ ੩੦॥

.........................................

ਜੈਸਾ ਸੁਣਾ ਸੁ ਦੇਖਾ ਆਇ॥
ਕਹਾ ਸੰਤ ਜੀ ਦੇਹੁ ਲਿਖਾਇ॥ ੩੧॥
ਸਿਆਹੀ ਕਾਗਜ ਕਲਮ ਮੰਗਾਯੋ॥
ਲਿਖ ਸਤਿ ਸ੍ਰੀ ਅਕਾਲ ਪਕਾਯੋ॥
ਰੋਜ ਆਵੈ ਜਬ ਨਿਕਟ ਦੁਕਾਨ॥
ਜੇਬੋਂ ਕਾਗਜ ਲੇ ਨਿਜ ਪਾਨ॥ ੩੨॥
ਨਮੋ ਗਜਾਇ ਹੰਸ ਜੈਕਾਰਾ॥
ਐਸਾ ਥਾ ਤਿਨ ਤੇਜ ਉਦਾਰਾ॥
ਚੂਲੇ ਪਰ ਸੇ ਆਗ ਹੁਕਈ॥
ਲੇਤੇ ਨਹਿ ਡਰ ਤੇ ਧੁੰਮ ਪਾਈ॥ ੩੩॥
ਲੇਵੈ ਜੋ ਤਿਸ ਕਰਤੇ ਮਾਰ॥
ਬਹੁਤ ਸਿਖਾਏ ਕਿਰਪਾ ਧਾਰ॥
ਨੜੀ ਮਾਰ ਕੇ ਯੋਂ ਉਸਤਾਦ॥
ਆਜ ਤਕ ਕਰਤੇਂ ਹੈਂ ਯਾਦ॥ ੩੪॥[11]

ਜਗਤ ਜੂਠ ਤਮਾਕੂ ਵਰਤਣ ਵਾਲੇ, ਆਪ ਦੀ ਭੱਠੀ ਵਿਚੋਂ ਅੱਗ ਲੈਣ ਦਾ ਸਾਹਸ ਨਹੀਂ ਸਨ ਕਰਦੇ ਕਿਉਂ ਜੁ ਜਿਹਨੂੰ ਇਕ ਵੇਰ ਆਪ ਦੇ ਹੱਥ ਲੱਗ ਜਾਂਦੇ, ਉਹ ਦੂਜਿਆਂ ਨੂੰ ਵੀ ਸਮਝਾ ਜਾਂਦਾ ਕਿ ਸਿੰਘ ਦੀ ਮਰਿਆਦਾ ਵਿਚ ਵਿਘਨ ਪਾਉਣਾ ਖ਼ਤਰਨਾਕ ਹੁੰਦਾ ਹੈ। 'ਸਤਿਗੁਰੂ ਬਿਲਾਸ' ਦੇ ਕਰਤਾ ਮੁਤਾਬਿਕ, ਸੂਬਾ ਮਹਿਲ ਸਿੰਘ ਜਿਵੇਂ ਫਰੰਗੀਆਂ ਦੇ ਰਾਜ ਵਿਚ ਨਿਰਭੈ ਹੋ ਕੇ ਵਿਚਰਦਾ ਸੀ ਇਵੇਂ ਹੀ ਭੈਅ ਮੁਕਤ ਹੋ

ਕੇ, ਉਹ ਦੇਸੀ ਰਿਆਸਤਾਂ ਜੰਮੂ, ਨਾਭਾ ਆਦਿ ਦੇ ਚੱਕਰ ਵੀ ਲਾਇਆ ਕਰਦਾ ਸੀ। ਜੰਮੂ ਕਸ਼ਮੀਰ ਅਤੇ ਨਾਭਾ ਰਿਆਸਤਾਂ, ਕੂਕਾ ਲਹਿਰ ਪ੍ਰਤੀ ਹਮਦਰਦੀ ਦੇ ਭਾਵ ਰੱਖਦੀਆਂ ਸਨ। ਜੰਮੂ ਕਸ਼ਮੀਰ ਵਾਲੇ ਤਾਂ "ਕੂਕਾ ਰੈਜੀਮੈਂਟ" ਕਾਇਮ ਕਰਨ ਤੱਕ ਚਲੇ ਗਏ ਸਨ ਅਤੇ ਸਤਿਗੁਰੂ ਜੀ ਦਾ ਪੱਤਰ ਲੈ ਕੇ ਜਾਣ ਵਾਲੇ, ਕਿਸੇ ਵੀ ਸਿੰਘ ਨੂੰ ਉਸ ਫੌਜ ਵਿਚ ਰੱਖ ਲਿਆ ਜਾਂਦਾ ਸੀ। ਨਾਭੇ ਦਾ ਮਹਾਰਾਜਾ ਹੀਰਾ ਸਿੰਘ ਤਾਂ ਸਤਿਗੁਰੂ ਜੀ ਦਾ ਸੇਵਕ ਸੀ। ਬਹੁਤ ਸਾਰੇ ਨਾਮਧਾਰੀ ਸਿੰਘਾਂ ਨਾਲ ਉਸ ਦੇ ਬੜੇ ਚੰਗੇ ਸੰਬੰਧ ਸਨ। ਸੰਤ ਸਾਹਿਬ ਸਿੰਘ ਭੋਮਾਂ ਬੱਧੀ ਵਾਲੇ ਕੂਕੇ ਸਿੰਘ ਤੋਂ ਉਹਨੇ ਅੱਖਰ ਗੁਰਮੁਖੀ ਪੜ੍ਹੇ ਸਨ। ਇਸ ਲਈ ਸੂਬਾ ਮਹਿਲ ਸਿੰਘ ਹੋਰਾਂ ਦਾ ਇਹਨਾਂ ਰਿਆਸਤਾਂ ਵਿਚ ਵਿਚਰਨਾ, ਛੋਟੀ ਗੱਲ ਨਹੀਂ ਸੀ। ਉਹ ਕੌਮਾਂਤਰੀ ਪੱਧਰ 'ਤੇ ਏਸ਼ੀਅਨ ਤਾਕਤਾਂ ਦਾ ਜਿਹੜਾ ਮੁਹਾਜ਼ ਅੰਗਰੇਜ਼ਾਂ ਦੇ ਖਿਲਾਫ ਬਨਾਉਣ ਦੀ ਕੂਕਾ ਆਗੂਆਂ ਦੀ ਵਿਉਂਤਬੰਦੀ ਚੱਲ ਰਹੀ ਸੀ, ਉਸ ਦਾ ਸਰਗਰਮ ਹਿੱਸੇਦਾਰ ਸੀ। ਜਦੋਂ ਮਹਾਰਾਜਾ ਦਲੀਪ ਸਿੰਘ ਅਤੇ ਰੂਸ ਸਰਕਾਰ ਦੀ ਵਾਇਆ ਅਫਗਾਨਿਸਤਾਨ, ਭਾਰਤ ਨੂੰ ਸੈਨਿਕ ਹਮਲੇ ਦੁਆਰਾ ਅੰਗਰੇਜ਼ਾਂ ਤੋਂ ਮੁਕਤ ਕਰਾਉਣ ਦੀ ਯੋਜਨਾ ਬਣਾਈ ਜਾ ਰਹੀ ਸੀ ਤਾਂ ਦੇਸੀ ਰਿਆਸਤਾਂ ਵਿਚੋਂ ਰਾਜਾ ਬਿਕਰਮ ਸਿੰਘ ਫਰੀਦਕੋਟ, ਮਹਾਰਾਜਾ ਹੀਰਾ ਸਿੰਘ ਨਾਭਾ ਅਤੇ ਜੰਮੂ ਕਸ਼ਮੀਰ ਦਾ ਮਹਾਰਾਜਾ ਵੀ ਇਸ ਪ੍ਰਤੀ ਹਾਂਦਰੂ ਰਵੱਈਆ ਰੱਖਦਾ ਸੀ। ਸੋ ਕਾਦਰਾਬਾਦੀ ਜੀ ਦੇ ਇਹ ਸੰਕੇਤਕ ਸ਼ਬਦ ਵੀ ਆਪਣੇ ਵਿਚ ਵੱਡੇ ਅਰਥ ਲਕੋਈ ਬੈਠੇ ਹਨ। ਉਹਨਾਂ ਨੇ ਮਹਿਲ ਸਿੰਘ ਹੋਰਾਂ ਦੇ ਅਤੀ ਦਲੇਰ ਸੁਭਾਉ ਦੀ ਮੁਕਤ ਕੰਠ ਨਾਲ ਪ੍ਰਸੰਸਾ ਕੀਤੀ ਹੈ—

"ਗੁਰ ਬਚ ਕੋ ਐਸਾ ਭਰਾਵਾਸਾ॥
ਸਦਾ ਨਿਡਰ ਤਿਨ ਖੌਫ ਨ ਮਾਸਾ॥
ਜੰਮੂ ਨਾਭੇ ਰਾਜ ਫਰੰਗੀ॥
ਸੌਦਾ ਸਭ ਸੇ ਰਖੇ ਨਿਹੰਗੀ॥ ੩੫॥
ਸੈਰ ਕੀਆ ਰਾਜੇ ਦਰਸਾਇ॥
ਸਭ ਪ੍ਰਤਿ ਸਾਚੇ ਸਚ ਅਲਾਇ॥
ਲਾ ਪ੍ਰਵਾਹ ਨ ਰਖਤੇ ਕਾਨ॥
ਐਸੇ ਮਹਿਲ ਸਿੰਘ ਭੇ ਜਾਨ॥ ੩੬॥
ਬੈਨ ਗੁਰੂ ਕੇ ਅਟਲ ਸਦਾਈ॥
ਇਹ ਹਮ ਨਿਜ ਨੈਨਨ ਦ੍ਰਿਸਟਾਈ॥"[12]

ਸੋ ਜਿੱਥੇ ਵੱਡੇ ਵੱਡੇ ਮਾਲਕੀਆਂ ਵਾਲੇ ਜਗੀਰਦਾਰ, ਜ਼ੈਲਦਾਰ, ਸ਼ਾਹੂਕਾਰ ਆਦਿ ਕੂਕਾ ਅੰਦੋਲਨ ਨੂੰ ਲੱਗੇ ਵੱਡੇ ਝਟਕੇ ਦਾ ਮੁਕਾਬਲਾ, ਤਨਦੇਹੀ ਨਾਲ ਕਰਨ ਦੀ ਥਾਂ ਬੇਹਿੱਸ ਹੋ ਕੇ ਬੈਠ ਗਏ, ਪਾਲਾ ਬਦਲ ਗਏ; ਉੱਥੇ ਮਿਹਨਤਕਸ਼ ਵਰਗ ਨਾਲ ਸੰਬੰਧਿਤ ਕਿਰਤੀ, ਕਾਮੇ, ਛੋਟੇ ਤੇ ਦਰਮਿਆਨੇ ਕਿਸਾਨ, ਛੋਟੇ ਵਿਹਾਰ ਕਾਰ ਕਰਨ ਵਾਲੇ, ਇਸ ਭਿਆਨਕ ਦੌਰ ਵਿਚ ਵੀ, ਚੰਗੇ ਸਮੇਂ ਦੀ ਆਸ 'ਤੇ ਮੋਰਚੇ 'ਤੇ ਡਟੇ ਰਹੇ। ਉਹਨਾਂ ਦਿਆਂ ਨੈਣਾਂ ਵਿਚ ਉਹੋ ਆਸ ਝਲਕਦੀ ਸੀ, ਜਿਹੜੀ ਹੀਰ ਤੋਂ ਵਿੱਛੜ ਕੇ ਬਕੌਲ ਵਾਰਿਸ ਸ਼ਾਹ ਰਾਂਝੇ ਦੇ ਨੈਣਾਂ ਵਿਚ ਝਲਕਦੀ ਸੀ—

"ਭਾਬੀ ਖ਼ਿਜ਼ਾਂ ਦੀ ਰੁੱਤ ਜਾਂ ਆਣ ਪਹੁੰਚੀ,
ਭੌਰ ਆਸਰੇ ਤੇ ਪਏ ਜਾਲਦੇ ਨੀ।
ਸੇਵਣ ਬੁਲਬੁਲਾਂ ਬੂਟਿਆਂ ਸੁੱਕਿਆਂ ਨੂੰ,
ਰੱਬਾ ਫੁੱਲ ਲੱਗਣ ਨਾਲ ਡਾਲ ਦੇ ਨੀ।
ਅਸਾਂ ਜਦੋਂ ਕਦੇ ਉਹਨਾਂ ਪਾਸ ਜਾਣਾ,
ਜਿਹੜੇ ਮਹਿਰਮ ਅਸਾਡੜੇ ਹਾਲ ਦੇ ਨੀ।
ਜਿਹਨਾਂ ਸੂਲੀਆਂ ਤੇ ਜਾ ਕੇ ਲਈ ਝੂਟੇ,
ਉਹ ਮਨਸੂਰ ਹੋਰੀਂ ਸਾਡੇ ਨਾਲ ਦੇ ਨੀ।"

ਸੱਤ ਸਮੁੰਦਰੋਂ ਪਾਰੋਂ ਆ ਕੇ, ਪੰਜ ਦਰਿਆਵਾਂ ਦੇ ਸੂਰਮਿਆਂ ਨੂੰ ਨੱਥਣ ਵਾਲੀ ਗੋਰਾਸ਼ਾਹੀ ਦੇ ਵਿਰੁੱਧ ਜੂਝਣ ਵਾਲੇ, ਕੂਕਾ ਸੰਗਰਾਮੀਆਂ ਦਾ ਇਕ ਪ੍ਰਤੀਨਿਧ ਪਾਤਰ ਬਣ ਕੇ, ਹਮੇਸ਼ਾ ਯਾਦ ਆਉਂਦੇ ਰਹਿਣ ਵਾਲਾ ਉੱਚਾ ਸੁੱਚਾ ਨਾਮ ਹੈ, ਸੂਬਾ ਮਹਿਲ ਸਿੰਘ 'ਜੇਠਪੁਰਾ'। ਉਸ ਦੀ ਭੱਠੀ ਵਿਚੋਂ ਤਲੇ ਜਾਂਦੇ ਪਕੌੜਿਆਂ ਦੀ ਮਹਿਕ ਦੇ ਨਾਲ ਨਾਲ ਦੇਸ਼-ਭਗਤੀ, ਲੋਕ-ਭਗਤੀ ਅਤੇ ਚੜ੍ਹਦੀ ਕਲਾ ਦੀਆਂ ਲਪਟਾਂ ਵੀ ਸਦਾ ਉੱਠਦੀਆਂ ਰਹਿਣਗੀਆਂ।

## ਹਵਾਲੇ ਅਤੇ ਟਿਪਣੀਆਂ


1. ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ-ਸੰਤ ਧਿਆਨ ਸਿੰਘ ਕਾਦਰਾਬਾਦੀ, ਛਾਪ ਤੀਜੀ, ਸਫਾ ੧੩੪
2. ਗੁਰੂ ਰਾਮ ਸਿੰਘ ਐਂਡ ਦਾ ਕੂਕਾ ਸਿਖਜ਼-ਬੁੱਕ ੩-ਨਾਹਰ ਸਿੰਘ ਐਮ.ਏ. (ਸੰਪਾਦਕ)-ਸਫਾ ੧੫-੧੬
3. ਕੂਕਾਜ਼ ਆਫ ਨੌਟ ਇਨ ਦਾ ਪੰਜਾਬ-(ਸੰਪਾਦਕ ਜਸਵਿੰਦਰ ਸਿੰਘ)-ਸਫਾ ੧੦੪-੦੭
4. ਉਹੀ-ਸਫਾ ੧੦੬-੧੦੯
5. ਉਹੀ-ਸਫਾ ੧੦੬-੧੦੭
6. ਉਹੀ-ਸਫਾ ੧੦੨-੦੩
7. ਪੰਜਾਬ ਦੀ ਜੋਗਰਾਫਯਾਈ ਤਵਾਰੀਖ-ਬੂਟੇ ਸ਼ਾਹ-ਲੋਕ ਗੀਤ ਪ੍ਰਕਾਸ਼ਨ (ਪੁਨਰ ਛਾਪ)-ਸਫਾ ੪੩-੪੪
8. ਸ੍ਰੀ ਸਤਿਗੁਰੂ ਬਿਲਾਸ ਪਾ. ਬਾਰ੍ਹਵੀਂ-ਸਫਾ ੧੦੩
9. ਸ੍ਰੀ ਸਤਿਗੁਰੂ ਬਿਲਾਸ ਪਾ. ਬਾਰ੍ਹਵੀਂ-ਸਫਾ ੧੦੩
10. ਸ੍ਰੀ ਸਤਿਗੁਰੂ ਬਿਲਾਸ ਪਾ. ਬਾਰ੍ਹਵੀਂ-ਸਫਾ ੧੦੩
11. ਉਹੀ-ਸਫਾ ੧੦੩-੦੪
12. ਉਹੀ-ਸਫਾ ੧੦੪

# ਨਾਇਬ-ਸੂਬਾ ਜੋਗਾ ਸਿੰਘ ਧੂੜਕੋਟ

੩ ਜੂਨ ੧੮੬੩ ਈ. ਨੂੰ ਖੋਟੇ ਪਿੰਡ ਵਿਖੇ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਆਨੰਦ-ਮਰਿਆਦਾ ਆਰੰਭ ਕੀਤੀ ਤਾਂ ਦੋ ਸਿੱਘਾਂ ਦਾ ਯੋਗਦਾਨ ਇਸ ਇਤਿਹਾਸਕ ਘਟਨਾ ਵਿਚ ਬਹੁਤ ਮਹੱਤਵਪੂਰਨ ਹੈ। ਇਕ ਭਾਈ ਸਮੁੰਦ ਸਿਘ ਪਿੰਡ ਖੋਟੇ ਅਤੇ ਦੂਜੇ ਭਾਈ ਜੋਗਾ ਸਿੰਘ ਪਿੰਡ ਧੂੜਕੋਟ। ਜਦੋਂ ੧੮੬੪-੬੫ ਈ. ਵਿਚ ਸਤਿਗੁਰੂ ਜੀ ਨੇ ਆਪਣੀਆਂ ਸਮਾਜ ਸੁਧਾਰਕ ਅਤੇ ਕ੍ਰਾਂਤੀਕਾਰੀ ਰਾਜਨੀਤਕ ਸਰਗਰਮੀਆਂ ਨੂੰ ਵਿਧੀਵਤ ਢੰਗ ਨਾਲ, ਸਮੁੱਚੇ ਪੰਜਾਬ ਵਿਚ ਫੈਲਾਉਣਾ ਚਾਹਿਆ ਤਾਂ ਸੂਬਿਆਂ ਦੀ ਸਥਾਪਨਾ ਕੀਤੀ। ਭਾਈ ਸਮੁੰਦ ਸਿੰਘ ਅਤੇ ਭਾਈ ਜੋਗਾ ਸਿੰਘ ਧੂੜਕੋਟ ਨੂੰ ਕ੍ਰਮਵਾਰ ਸੂਬਾ ਅਤੇ ਨਾਇਬ ਸੂਬਾ ਥਾਪਿਆ ਗਿਆ। ਦੋਵੇਂ ਸਿੰਘ ਖੇਤੀਬਾੜੀ ਕਰਨ ਵਾਲੇ ਪਰਿਵਾਰਾਂ ਨਾਲ ਸੰਬੰਧਿਤ ਸਨ। ਘੋੜੀਆਂ ਰੱਖਣਾ ਦੋਹਾਂ ਦਾ ਸ਼ੌਕ ਸੀ ਅਤੇ ਦੋਵੇਂ ਗੰਗਾ ਦੇ ਕੰਢੇ ਹਰਿਦੁਆਰ ਲੱਗਣ ਵਾਲੇ ਵੱਡੇ ਛੋਟੇ ਮੇਲਿਆਂ ਵਿਚ ਘੋੜੀਆਂ ਲੈ ਕੇ ਵੇਚਣ ਵੀ ਜਾਇਆ ਕਰਦੇ ਸਨ। ਜਦੋਂ ਸਤਿਗੁਰੂ ਜੀ ਅਪ੍ਰੈਲ ੧੮੬੧ ਦੀ ਹਰਿਦੁਆਰ ਦੀ ਅਰਧ ਕੁੰਭੀ 'ਤੇ ਜਾਣ ਲਈ ਪੜਾਉ ਪੜਾ ਅੰਬਾਲਾ ਸ਼ਹਿਰ ਵਿਖੇ ਰਾਤ ਡੇਰਾ ਕੀਤਾ ਤਾਂ ਇੱਥੇ ਘੋੜਿਆਂ ਦੇ ਵਪਾਰੀਆਂ ਵਿਚ ਸਮੁੰਦ ਸਿੰਘ ਖੋਟੇ ਸੀ। ਕਿਉਂਕਿ ਧੂੜਕੋਟ ਵੀ ਪੜੋਸੀ ਪਿੰਡ ਸੀ ਇਹੋ ਜਿਹੇ ਸਮੇਂ ਵਪਾਰੀ ਇਕੱਠੇ ਹੋ ਕੇ ਜਾਇਆ ਕਰਦੇ ਸਨ। ਜੋਗਾ ਸਿੰਘ ਧੂੜਕੋਟ ਵੀ ਗੰਗਾ ਘੋੜੀ ਲੈ ਕੇ ਗਿਆ ਸੀ।[1] ਅੰਬਾਲੇ ਵਾਲੇ ਪੜਾਅ 'ਤੇ ਸਤਿਗੁਰੂ ਜੀ ਨੇ ਉਸ ਮੇਲੇ ਤੇ ਘੋੜੇ ਘੋੜੀਆਂ ਨਾ ਵੇਚੇ ਜਾ ਸਕਣ ਦੀ ਗੱਲ ਕੀਤੀ ਸੀ। ਬਾਅਦ ਵਿਚ ਇੰਜ ਹੀ ਹੋਇਆ।[2] ਇਸ ਤੇ ਸਮੁੰਦ ਸਿੰਘ ਸਤਿਗੁਰੂ ਜੀ ਦੀ ਵਿਹਾਰ-ਕੁਸ਼ਲਤਾ ਤੋਂ ਪ੍ਰਭਾਵਿਤ ਹੋ ਕੇ ਨਾਮਧਾਰੀ ਪੰਥ ਵਿਚ ਆ ਗਿਆ ਸੀ। ਜੋਗਾ ਸਿੰਘ ਧੂੜਕੋਟ ਉਸ ਸਮੇਂ ਸੁਰਖੀ ਘੋੜੀ ਗੰਗਾ 'ਤੇ ਵੇਚਣ ਗਿਆ ਸੀ। ਤਿੰਨ ਵੇਰ ਗਿਆ ਅਤੇ ਤਿੰਨ ਵੇਰ ਘੋੜੀ ਲੰਙੀ ਹੋ ਜਾਂਦੀ ਰਹੀ ਨਾ ਵਿਕੀ। ਜੋਗਾ ਸਿੰਘ ਨੂੰ ਆਪਣੀ ਜਮਾਤ ਨਾਲ ਵਿਚਰਨ ਵਾਲਾ ਇਕ ਪਹੁੰਚਿਆ ਸਾਧੂ ਗੰਗਾ ਤੇ ਹੀ ਮਿਲਿਆ ਜਿਸ ਦਾ ਨਾਮ ਅਲਖ ਰਾਮ ਸੀ। ਉਸ ਨੇ ਕਿਹਾ ਕਿ 'ਘੋੜੀ ਲੈ ਕੇ ਆਪਣੇ ਗੁਰੂ ਕੋ ਜਾਇ ਮਿਲੋ। ਜਦੋਂ ਉਹ ਪਟਿਆਲਾ ਪੁੱਜਾ ਤਾਂ ਉਸ ਨੂੰ ਸੂਹ ਮਿਲੀ ਕਿ ਮੁਕਤਸਰ ਮਾਘੀ ਤੇ ਭਾਰੀ ਮੇਲਾ ਹੋਵੇਗਾ, ਜਿਸ ਵਿਚ ਗੁਰੂ ਸੁਭਾਇਮਾਨ ਹੋਣਗੇ। ਜੋਗਾ ਸਿੰਘ ਸਤਿਗੁਰੂ ਜੀ ਤੋਂ ਪਹਿਲਾਂ ਹੀ ਮੁਕਤਸਰ ਪੁੱਜ ਕੇ ਹੋਕਾ ਦੇਣ ਲੱਗ ਪਿਆ ਕਿ ਮਾਘੀ ਤੇ ਸਤਿਗੁਰੂ ਜੀ ਦੇ ਦਰਸ਼ਨ ਹੋਣਗੇ। ਕਿਉਂ ਜੋ ਉਸਨੂੰ ਉੱਚੀ ਕਰਨ ਵਾਲੇ ਸਾਧੂ ਅਲਖ ਰਾਮ ਦੇ ਬਚਨ ਸੱਤ ਹੋਣ ਦਾ ਪੂਰਾ ਭਰੋਸਾ ਸੀ।

ਇਸੇ ਮਾਘੀ ਦੇ ਮੇਲੇ 'ਤੇ ਜੋਗਾ ਸਿੰਘ ਨੇ ਜਦੋਂ ਸਤਿਗੁਰੂ ਜੀ ਦਾ ਦਰਸ਼ਨ, ਮੁਕਤਸਰ ਵਿਖੇ ਕੀਤਾ ਤਾਂ ਨਿਸਚਾ ਹੋਇਆ ਕਿ ਇਹ ਉਹ ਪੂਰਨ ਸਤਿਗੁਰੂ ਹਨ

ਜਿਹਨਾਂ ਬਾਰੇ ਸੰਤ ਜੀ ਨੇ ਸੋਅ ਪਾਈ ਸੀ। ਸੋ ਆਪ ਜੀ ਤੋਂ ਨਾਮ ਦਾਨ ਲੈ ਕੇ ਜੀਵਨ ਸਫਲ ਕੀਤਾ ਅਤੇ ਆਪਣੇ ਆਪ ਨੂੰ ਹਜ਼ੂਰ ਦੇ ਸਮਰਪਣ ਕਰ ਦਿੱਤਾ। ਜਦੋਂ ਉਸ ਅਲਖ ਰਾਮ ਵਾਲਾ ਬਚਨ ਸੁਣਾਇਆ ਤਾਂ "ਬਚਨ ਕੀਤਾ ਗੁਰੂ ਜੀ ਅੱਛਾ ਸਾਧ ਹੈ। ਪੁੱਛਿਆ ਤੇਰਾ ਕਿਤਨਾ ਕੁ ਖਰਚ ਹੈ ? ਕੈਹਣ ਲੱਗਾ ਜੀ ਮੈਂ ਲਾਭਲਾ ਰਿਹਾ ਹਾਂ। ਦੁੱਖ ਕੋਈ ਨਹੀਂ ਦੇਖਿਆ। ਰਸਤ ਲਾਇ ਦਿੱਤੀ ਤੇ ਕੋਲ ਹੀ ਰਹਿਣ ਲੱਗਾ। ਘੋੜੀ ਅਰਦਾਸ ਕਰਵਾ ਦਿੱਤੀ। ੧੦੦ ਰੁਪਏ ਸਤਿਗੁਰਾਂ ਨੇ ਦਿੱਤਾ। ਨਿਸ਼ਚਾ ਹੋਇਆ ਕਿ ਏਹ ਸੱਚਾ ਪੰਥ ਹੈ। ਗੁਰੂ ਜੀ ਕਾ ਪ੍ਰਤਾਪ ਦਿਨੋ ਦਿਨ ਫੈਲਨੇ ਲਗਾ। ਸ਼ਬਦ ਕਾ ਤੀਰ ਮਾਰਦੇ ਹਨ। ਜਿਸਕੇ ਤਨ ਮੇਂ ਲਗਦਾ ਹੈ ਉਸਕੀ ਜਨਮ ਮਰਨ ਦੀ ਚੁਰਾਸੀ ਕੱਟੀ ਜਾਂਦੀ ਹੈ।"[3]

੧੮੮੧ ਈ. ਦੀ ਮਹੱਤਵਪੂਰਨ ਕੂਕਿਆਂ ਵਾਲੀ ਲਿਸਟ ਵਿਚ, ਜ਼ਿਲ੍ਹਾ ਫਿਰੋਜ਼ਪੁਰ ਦੇ ਥਾਣਾ ਨਿਹਾਲ ਸਿੰਘ ਵਾਲਾ ਦੇ ਪਿੰਡ ਧੂੜਕੋਟ ਦਾ, ਜੋਗਾ ਸਿੰਘ 'ਨਾਇਬ ਸੂਬਾ', ਸਪੁੱਤਰ ਸ੍ਰ. ਗਰਜਾ ਸਿੰਘ, ਵਾਹੀਵਾਨ ਸੀ। ਉਸ ਸਮੇਂ ਉਮਰ ੪੫ ਸਾਲ ਦੇ ਲਗਭਗ ਸੀ। ਸੋ ਉਮਰ ਦਾ ਵੇਰਵਾ, ੧੮੬੩ ਵਿਚ ਆਪ ਦੀ ਪੁੱਤਰੀ ਦਾ ਆਨੰਦ ਹੋਣ ਕਾਰਨ ਦਰੁਸਤ ਨਹੀਂ। ਆਪ ਦਾ ਜਨਮ ਸੰਨ ੧੮੨੫ ਈ. ਦੇ ਲਾਗੇ ਚਾਗੇ ਹੀ ਹੋਇਆ। ਸ਼ਨਾਖਤ ਦੇ ਖਾਨੇ ਵਿਚ ਦਰਜ ਹੈ ਕਿ ਲੰਮਾਂ ਭੂਰਾ ਦਾਹੜਾ ਚਿਹਰੇ ਦੇ ਸੱਜੇ ਬੰਨੇ ਮਾਤਾ ਦੇ ਦਾਗਾਂ ਦੇ ਨਿਸ਼ਾਨ ਹਨ, ਸੱਜੇ ਹੱਥ ਦੀ ਚੀਚੀ ਦਾ ਪਹਿਲਾ ਪੋਟਾ ਕੱਟਿਆ ਹੋਇਆ ਅਤੇ ਕੱਦ ਲਗਪਗ ਸਾਢੇ ਪੰਜ ਫੁੱਟ ਹੈ। ਉਹ ਜ਼ਮੀਨ ਜਾਇਦਾਦ ਦਾ ਮਾਲਕ ਚੰਗੀ ਗੁਜ਼ਾਰੇ ਵਾਲੀ ਸਾਮੀ ਹੈ। ਉਹ ਸ਼ਾਂਤ ਸੁਭਾਅ ਦਾ ਅਤੇ ਚੰਗੇ ਸਲੀਕੇ ਵਾਲਾ ਮਨੁੱਖ ਹੈ।"[4] ਪੰਜਾਬ ਸਰਕਾਰ ਨੇ ਜਦੋਂ ਕੂਕਿਆਂ ਉੱਪਰ ਨਿਗਰਾਨੀ ਰੱਖਣੀ ਸ਼ੁਰੂ ਕੀਤੀ ਤਾਂ ਪ੍ਰਸਿੱਧ ਕੂਕੇ ਜੋ ਵੱਖ-ਵੱਖ ਜ਼ਿਲ੍ਹਿਆਂ ਵਿਚ ਸਰਗਰਮ ਸਨ, ਉਹਨਾਂ ਵਿਚ ਜੋਗਾ ਸਿੰਘ ਧੂੜਕੋਟ ਦਾ ਨਾਮ ਵੀ ਬੋਲਦਾ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਸਥਾਪਨਾ ਜਾਂ ਸਿੱਖ ਪੁਨਰ ਜਾਗਰਣ ਦੀ ਲਹਿਰ ਆਰੰਭ ਕਰਨ ਤੋਂ ਛੇ ਵਰ੍ਹੇ ਬਾਅਦ ਹੀ, ਜੋ ਮਹੱਤਵਪੂਰਨ ਕਾਰਵਾਈ ਕੀਤੀ ਉਹ ਸੀ ਸਿੱਖ ਅਨੰਦ ਮਰਿਆਦਾ ਦੁਆਰਾ, ਵਰ ਦੀ ਉਮਰ ਪ੍ਰਾਪਤ ਲੜਕੇ ਲੜਕੀਆਂ ਦੀ ਸ਼ਾਦੀ ਦੀ ਨਵੀਂ ਰੀਤੀ ਸ਼ੁਰੂ ਕਰਨੀ। ਪੰਜਾਬ ਵਿਚ ਸਿੱਖ ਭਾਈਚਾਰੇ ਵਿਚ ਵੀ ਇਸ ਤੋਂ ਪਹਿਲਾਂ ਆਨੰਦ ਮਰਿਆਦਾ ਪ੍ਰਚਲਿਤ ਨਹੀਂ ਸੀ ਹੋ ਸਕੀ ਅਤੇ ਇਸ ਦੀ ਜ਼ਿੰਮੇਵਾਰੀ ਜਜਮਾਨ-ਪੁਰੋਹਿਤ ਵਾਲੇ ਰਿਸ਼ਤੇ 'ਤੇ ਆਧਾਰਿਤ ਸੀ, ਜਿਸਨੂੰ ਬ੍ਰਾਹਮਣੀ ਕਰਮ ਕਾਂਡ ਦੁਆਰਾ ਨਿਬਾਹਿਆ ਜਾਂਦਾ ਸੀ। ਇਸ ਪ੍ਰਥਾ ਵਿਚ ਪੁਰੋਹਿਤ ਦੁਆਰਾ ਆਪਣੇ ਜਜਮਾਨਾਂ ਨੂੰ ਕਾਫੀ ਪੇਚਦਾਰ ਪ੍ਰਣਾਲੀ ਵਿਚੋਂ ਲੰਘਾਇਆ ਜਾਂਦਾ ਸੀ। ਗ੍ਰਹਿ ਚਾਲਾਂ ਅਤੇ ਸਿਤਾਰਿਆਂ ਦੀ ਗਰਦਸ਼ ਦੇ ਚੰਗੇ ਮਾੜੇ ਪ੍ਰਭਾਵ ਸਿਰਜ ਕੇ, ਵਿਆਹੇ ਜਾਣ ਵਾਲੇ ਮੁੰਡੇ ਕੁੜੀਆਂ ਦੇ ਪਰਿਵਾਰਾਂ ਨੂੰ ਕਈ ਤਰ੍ਹਾਂ ਡਰਾ ਧਮਕਾ ਕੇ, ਉਪਾਅ ਦੇ ਨਾਂ 'ਤੇ ਚੋਖੀ ਦਾਨ ਦੱਛਣਾ ਵੀ ਵਸੂਲੀ ਜਾਂਦੀ ਸੀ ਅਤੇ ਸਾਲ ਦੇ ਕੁਝ ਮਹੀਨੇ ਅਤੇ ਫਿਰ ਮਹੀਨਿਆਂ ਦੇ ਕੁਝ ਵਿਸ਼ੇਸ਼ ਦਿਨ, ਇਸ ਕਾਰਜ ਲਈ ਨਖਿੱਧ ਸਿੱਧ

ਕੀਤੇ ਹੋਏ ਸਨ। ਗੱਲ ਕੀ ਦੋ ਪਰਿਵਾਰਾਂ ਦੇ ਮਿਲਣ ਜਿਹੇ ਸ਼ੁਭ ਅਵਸਰ ਨੂੰ ਵਾਹਵਾ ਖਰਚੀਲੀ, ਗੁੰਝਲਦਾਰ ਅਤੇ ਭਾਰੀ ਭਰਕਮ ਕਾਰਵਾਈ ਬਣਾ ਦਿੱਤਾ ਗਿਆ ਸੀ। ਫਿਰ ਮੁੰਡੇ ਕੁੜੀਆਂ ਦੀ ਉਮਰ ਬਾਰੇ ਕੋਈ ਸਮਾਂ ਸੀਮਾ ਤਹਿ ਨਹੀਂ ਸੀ। ਅਨਜੋੜ ਵਿਆਹ ਦੀ ਚੋਭ ਭੁਗਤਦੀਆਂ, ਵਿਚਾਰੀਆਂ ਬਾਲੜੀਆਂ, ਸਾਰੀ ਉਮਰ ਇਸ ਭੱਠੀ ਵਿਚ ਤਪਦੀਆਂ ਰਹਿੰਦੀਆਂ ਸਨ।

ਸਤਿਗੁਰੂ ਜੀ ਨੇ ਵਿਆਹੇ ਜਾਣ ਵਾਲੇ ਲੜਕੇ ਲੜਕੀਆਂ ਦੀ ਘੱਟੋ-ਘੱਟ ਉਮਰ ਆਪਣੇ ਹੁਕਮਨਾਮਿਆਂ ਵਿਚ ਹੀ ਉਹ ਤਹਿ ਕੀਤੀ ਹੈ, ਜਿੱਥੇ ਅੱਜ ਭਾਰਤ ਸਰਕਾਰ ਵਿਆਹ ਦੇ ਹਿੰਦੂ ਕਾਨੂੰਨ ਮੁਤਾਬਿਕ ਪਹੁੰਚੀ ਹੈ। ਇਹ ਉਹਨਾਂ ਦੀ ਆਪਣੇ ਸਮੇਂ ਤੋਂ ਬਹੁਤ ਅੱਗੇ ਵੇਖ ਸਕਣ ਦੀ ਸਮਰੱਥਾ ਹੀ ਸੀ ਜਿਸ ਨੇ ਆਪ ਦੀ ਸਿੱਖਿਆ ਵਿਚ ਜੰਮਦੀਆਂ ਕੁੜੀਆਂ ਨੂੰ ਮਾਰਨਾ, ਲੜਕੀਆਂ ਦਾ ਵੇਚਣਾ, ਵੱਟਾ ਕਰਨਾ ਅਤੇ ਬਾਲ ਵਿਆਹ 'ਤੇ ਰੋਕ ਲਾ ਕੇ ਵਿਧਵਾ ਵਿਆਹ ਦੀ ਪੂਰੀ ਖੁੱਲ੍ਹ ਦੇਣ ਨੂੰ ਉਤਸ਼ਾਹਿਤ ਕੀਤਾ ਅਤੇ ਦਾਜ ਦਹੇਜ ਰਹਿਤ ਅੰਤਰ ਜਾਤੀ, ਖਰਚੀਲੀਆਂ ਰਸਮਾਂ ਦੀ ਥਾਂ ਸਾਦਾ ਆਨੰਦ ਮਰਿਆਦਾ ਜਾਰੀ ਕੀਤੀ। ਔਰਤਾਂ, ਦਲਿਤਾਂ ਅਤੇ ਲੁੱਟੇ ਪੁੱਟਿਆਂ, ਨਿਤਾਣਿਆਂ ਨਿਮਾਣਿਆਂ ਪ੍ਰਥਾਇ, ਕਿਸੇ ਸੰਵੇਦਨਸ਼ੀਲ ਹਿਰਦੇ ਵਿਚੋਂ ਹੀ ਹਮਦਰਦੀ ਦੀ ਹੂਕ ਉੱਠ ਸਕਦੀ ਹੈ। ਲੜਕੀਆਂ ਦੀ ਉਸ ਸਮੇਂ ਦੀ ਸਥਿਤੀ ਬਾਰੇ ਲੋਕ ਗੀਤਾਂ ਦੇ ਬੋਲ ਅੱਜ ਵੀ ਵੈਣ ਪਾਉਂਦੇ ਮਾਲੂਮ ਹੁੰਦੇ ਹਨ।

"ਨਾ ਬੇਚ ਕਮਾਰੀ ਵੇ, ਬਾਬਲਾ ਲਾਲਚੀਆ!
ਗਲ ਗਊ ਕਟਾਰੀ ਵੇ, ਬਾਬਲਾ ਲਾਲਚੀਆ!!
ਤੇਰੀ ਗਈ ਮਤ ਮਾਰੀ ਵੇ, ਬਾਬਲਾ ਲਾਲਚੀਆ!!!
ਨਾ ਬਣੀ ਵਪਾਰੀ ਵੇ, ਬਾਬਲਾ ਲਾਲਚੀਆ!!!!"

ਸਾਡਾ ਪ੍ਰਿਥਮ ਇਤਿਹਾਸਕਾਰ ਭਾਈ ਸੰਤੋਖ ਸਿੰਘ ਬਾਹੋਵਾਲ, ਅਨੰਦ ਮਰਿਆਦਾ ਦਾ ਆਰੰਭ ਕਰਨ ਦਾ ਪਹਿਲਾ ਕਾਰਕ ਭਾਈ ਜੋਗਾ ਸਿੰਘ ਧੂੜ ਕੋਟ ਨੂੰ ਮਿਥਦਾ ਹੈ ਕਿ ਜਦੋਂ ਸਤਿਗੁਰੂ ਜੀ ਨੇ ਇਹ ਮਰਿਆਦਾ ਸ਼ੁਰੂ ਕਰਨ ਬਾਰੇ, ਸਿੰਘਾਂ ਨਾਲ ਵਿਚਾਰ ਕੀਤੇ ਤਾਂ ਭਾਈ ਜੋਗਾ ਸਿੰਘ ਨੇ ਆਪਣੀ ਪੁੱਤਰੀ ਦਾ, ਇਸ ਮਰਿਆਦਾ ਦੁਆਰਾ ਅਨੰਦ ਪੜ੍ਹਾਏ ਜਾਣ ਦੀ ਬੇਨਤੀ ਕੀਤੀ ਸੀ। ਨਵੀਆਂ ਲੀਹਾਂ ਸੂਰਮੇ ਹੀ ਪਾਇਆ ਕਰਦੇ ਹਨ। ਭਾਈਚਾਰੇ ਦੀ ਬਹੁਗਿਣਤੀ ਤੋਂ ਡਰਨ ਵਾਲਿਆਂ ਦੇ ਮਨਾਂ ਵਿਚ, ਪੁਰਾਣੀ ਸਥਾਪਿਤ ਪਰੰਪਰਾ ਨਾਲ ਟਕਰਾਉਣ ਦਾ ਹੌਂਸਲਾ ਨਹੀਂ ਹੁੰਦਾ। ਪਿੰਡਾਂ ਵਿਚ ਬੈਠੇ ਬ੍ਰਾਹਮਣ ਪੁਰੋਹਿਤ ਵਰਗ ਦੇ ਪਿੱਛੇ, ਰਵਾਇਤ ਜਾਂ ਸੁਆਰਥ ਕਾਰਨ, ਕਿਸਾਨ ਭਾਈਚਾਰੇ ਦਾ ਵੀ ਇਕ ਵੱਡਾ ਭਾਗ ਖਲੋਤਾ ਹੁੰਦਾ ਹੈ। ਉਹਨਾਂ ਦਾ ਵਿਰੋਧ ਮੁੱਲ ਲੈਣ ਦੀ ਹਿੰਮਤ ਵੀ ਹਾਰੀ ਸਾਰੀ ਨਹੀਂ ਜੁਟਾ ਪਾਉਂਦਾ। ਸਤਿਗੁਰੂ ਜੀ ਅਤੇ ਉਹਨਾਂ ਦੁਆਰਾ ਸਾਜੇ ਪੰਥ ਪ੍ਰਤੀ ਨਿਸ਼ਠਾਵਾਨ, ਭਾਈ ਜੋਗਾ ਸਿੰਘ ਇਕ ਅਜਿਹਾ ਕਿਰਦਾਰ ਬਣ ਕੇ ਉਭਰਦਾ ਹੈ, ਜਿਸ ਦਾ ਨਾਮ ਅਨੰਦ ਮਰਿਆਦਾ ਦੇ ਇਤਿਹਾਸ ਨਾਲ ਹਮੇਸ਼ਾ ਜੁੜਿਆ ਰਹੇਗਾ।

ਜਦੋਂ ਗੁਰੂ ਬਾਲਕ ਸਿੰਘ ਜੀ ਨੇ ਆਪਣੇ ਅਕਾਲ ਚਲਾਣੇ ਦੀ ਤਿਆਰੀ ਕੀਤੀ ਤਾਂ ਆਪ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਪੱਤਰ ਭੇਜ ਕੇ, ਮਿਲਣ ਦੀ ਇੱਛਾ ਪ੍ਰਗਟ ਕੀਤੀ ਸੀ। ਸਤਿਗੁਰੂ ਜੀ ਪੜਾਉ ਪੜ੍ਹਾਈ ਹਜਰੋਂ ਸਾਹਿਬ ਨੂੰ ਚੱਲੇ ਸਨ ਕਿ ਮੁਠੱਡੇ ਪਿੰਡ ਵਿਖੇ ਆਪ ਨੂੰ ਗੁਰੂ ਬਾਲਕ ਸਿੰਘ ਜੀ ਦੇ ਚਲਾਣੇ (੬ ਦਿਸੰਬਰ ੧੮੬੨) ਦੀ ਖ਼ਬਰ ਮਿਲੀ। ਆਪ ਭੈਣੀ ਸਾਹਿਬ ਤੋਂ ਸੰਗਤਾਂ ਅਤੇ ਜ਼ਰੂਰੀ ਸਿੰਘਾਂ ਸਮੇਤ ਦੋਬਾਰਾ ਹਜ਼ਰੋ ਸਾਹਿਬ ਨੂੰ ਚੱਲੇ। ਇਸ ਸਮੇਂ ਭਾਈ ਜੋਗਾ ਸਿੰਘ ਵੀ ਹੋਰਨਾਂ ਸਿੰਘਾਂ ਜਿਉਂ ਸਾਥ ਸੀ। ਪਰ ਵਜੀਰਾਬਾਦ ਝਨਾਂ ਦੇ ਪੱਤਣ 'ਤੇ ਗੁਰੂ ਬਾਲਕ ਸਿੰਘ ਜੀ ਦਾ ਭਾਈ ਮੰਨਾ ਸਿੰਘ ਅਤੇ ਹੋਰ ਸੰਗਤ ਗੁਰੂ ਜੀ ਦੇ ਅਸਤ ਲਈ ਆਉਂਦੇ ਮਿਲੇ। ਸੋ ਸਤਿਗੁਰੂ ਰਾਮ ਸਿੰਘ ਗਿੱਲ ਪਿੰਡ ਦੇ ਬਾਬੇ ਜਮੀਅਤ ਸਿੰਘ ਨੂੰ ਦਰਸ਼ਨ ਦਿੰਦੇ ਵਾਪਸ ਮੁੜ ਰਹੇ ਸਨ। ਪਸਰੂਰ (ਸਿਆਲਕੋਟ) ਵਿਖੇ ਲੰਘ ਰਹੇ ਸਨ ਕਿ ਰਿਖੀ ਸਿੰਘ ਮਸਤਾਨੇ ਨੇ ਬਾਜ਼ਾਰ ਵਿਚ ਬੈਠ ਕੇ ਹੁੱਕਾ ਪੀਂਦੇ, ਇਕ ਹਟਵਾਣੀਏ ਦੀ ਹੁੱਕੇ ਦੀ ਚਿਲਮ, ਤੋੜ ਦਿੱਤੀ ਕਿ ਇੱਥੋਂ ਸਿੰਘਾਂ ਨੇ ਗੁਜ਼ਰਨਾ ਹੈ, ਤੂੰ ਤਮਾਕੂ ਪੀ ਰਿਹਾ ਹੈਂ। ਜਿਸ 'ਤੇ ਉਹ ਲੋਕ ਰਿਖੀ ਸਿੰਘ ਦੇ ਮਗਰ ਨੱਸੇ। ਨਾਲ ਹੀ ਭਾਈ ਜੋਗਾ ਸਿੰਘ ਸੀ ਅਤੇ ਹੋਰਨਾਂ ਸਿੰਘਾਂ ਸਮੇਤ ਉਹਨਾਂ, ਪਿੱਛਾ ਕਰਨ ਵਾਲਿਆਂ ਨੂੰ ਦਬਕਾ ਕੇ ਸ਼ਹਿਰ ਵਿਚ ਪੁਚਾ ਦਿੱਤਾ।

ਜਦੋਂ ਸਿੰਘਾਂ ਨੇ ਪਰਸ਼ਾਦਾ ਬਨਾਉਣ ਲਈ ਡੇਰਾ ਲਾਇਆ ਤਾਂ ਸ਼ਹਿਰ ਵਾਲਿਆਂ ਨੇ ਉਕਸਾ ਕੇ, ਆਸੇ ਪਾਸੇ ਦੇ ਜ਼ਿਮੀਂਦਾਰ ਉਹਨਾਂ ਦੇ ਗਲ਼ ਪੁਆ ਦਿੱਤੇ ਕਿ ਇਹ ਫਸਾਦੀ ਲੋਕ ਹਨ। ਸਿੰਘਾਂ ਨੇ ਬਥੇਰਾ ਕਿਹਾ ਕਿ ਪਰਸ਼ਾਦਾ ਬਣਦਾ ਹੈ ਛਕ ਕੇ ਤੁਰ ਜਾਵਾਂਗੇ।" ਜ਼ਿਮੀਂਦਾਰਾਂ ਨੇ ਸਿੰਘਾਂ ਕੋ ਆਇਕੇ ਪੁੱਛਿਆ ਕਿ ਤੁਸੀਂ ਕੌਣ ਹੋ ? ਜੋਗਾ ਸਿੰਘ ਨੇ ਕਹਿਆ, ਸਤਿਗੁਰੂ ਜੀ ਹਨ, ਨਾਲ ਸਿੰਘ ਹਨ। ਜੱਟ ਨੇ ਪੱਗ ਲਾਹ ਕੇ ਜੋਗਾ ਸਿੰਘ ਦੀ ਲੱਤ ਨੂੰ ਪਾਇਕੇ ਗੰਢ ਦੇ ਲਈ ਨਾਲੇ ਆਪ ਦੀ ਲੱਤ ਨੂੰ ਗੰਢ ਦੇ ਲਈ। ਜੋਗਾ ਸਿੰਘ ਨੇ, ਪੌਛਿਆ ਕਿ ਕਿਧਰ ਨੂੰ ਲੈ ਚਲਿਆ ਹੈਂ। ਕਹਿਣ ਲੱਗਾ ਖੂਹ ਮੇਂ ਛਾਲ ਮਾਰਦੇ ਹਾਂ, ਜੇ ਗੁਰੂ ਜੀ ਹੋਣਗੇ ਤਾਂ ਰੱਖ ਲੈਣਗੇ ਜਾਂ ਉਸਨੇ ਖਿੱਚਿਆ ਤਾਂ ਰਿਖੀ ਸਿੰਘ ਕੋਲ ਪਿਪਲ ਨਾਲ ਬੱਧਾ ਹੋਇਆ ਸੰਗਲ ਜਿਉਂ ਝਟਕਾ ਮਾਰਿਆ, ਉਹ ਸੰਗਲ ਤੋੜ ਕੇ ਉਸੀ ਸੰਗਲ ਨਾਲ ਜ਼ਿਮੀਂਦਾਰ ਕੋ ਕੁੱਟਣ ਲੱਗ ਪਿਆ, ਸਿਰ ਵਿਚ ਸੰਗਲ ਮਾਰੇ। ਹੋਰ ਲੋਕ ਵੀ ਆ ਗਏ। ਲੜਾਈ ਮੱਚ ਗਈ। ਕੋਲ ਕੋਠਿਆਂ ਪਰ ਮੰਜੇ ਲਟਕਾਏ ਹੋਏ ਸੇ। ਸਿੰਘਾਂ ਨੇ ਮੰਜੇ ਤੋੜਕੇ ਸੇਰਵੇ ਲੈ ਲਏ ਤੇ ਮਾਰਨੇ ਲਗੇ। ਵਿਚੇ ਸਿੰਘਣੀਆਂ ਵੀ ਮਾਰਨ ਲੋਕਾਂ ਕੁਸੰਗੀਆਂ ਕੋ। ਸ੍ਰੀ ਸਤਿਗੁਰੂ ਜੀ ਭੀ ਆਏ ਗਏ ਤੇ ਬਚਨ ਕੀਤਾ ਜਾਣੇ ਨਾ ਪਾਵਣ। ਬਹੁਤ ਮਾਰ ਪਈ। ਡਰਦੇ ਮਾਰੇ ਲੋਕ ਪਾਸ ਟੋਬਾ ਸੀ ਉਸ ਮੇਂ ਜਾਇ ਵੜੇ। ਕਈ ਪਾਣੀ ਮੇਂ ਚੁਭੇ ਮਾਰਨ। ਜਦੋਂ ਸਿਰ ਕੱਢਣ ਸਿਰ ਮੈਂ ਫੜਾਕਾ ਪਏ। ਬਾਈਆਂ ਸਰੀਰਾਂ ਕੋ ਮੰਜੀਆਂ ਪਰ ਪਾਇਕੇ ਲੈ ਗਏ ਥਾਣੇ ਨੂੰ।

"ਥਾਣੇਦਾਰ ਨੇ ਆ ਕੇ ਪੁੱਛਿਆ। ਗੁਰੂ ਜੀ ਬਚਨ ਕੀਤਾ ਸਿੰਘ ਪ੍ਰਸਾਦ ਬਣਾਂਵਦੇ ਸੇ। ਪਿੱਛੋਂ ਜੱਟਾਂ ਨੇ ਆ ਕੇ ਛੇੜਖਾਨੀ ਕੀਤੀ ਹੈ। ਸਿੰਘ ਕਹਿ ਰਹੇ ਕਿ ਪ੍ਰਸ਼ਾਦਾ ਛਕ ਕੇ ਚਲੇ ਜਾਂਦੇ ਹਾਂ। ਏਕ ਸਿੰਘ ਕੀ ਲੱਤ ਕੋ ਪੱਗ ਪਾਕੇ ਖਿੱਚਣ ਲੱਗਾ ਜੱਟ। ਮੱਲੋ ਮੱਲੀ

ਗਲ ਆ ਪਏ ਜੱਟ ਸਾਡੇ। ਥਾਣੇਦਾਰ ਨੇ ਕਹਿਆ ਜੀ ਮੇਰੇ ਕੁਝ ਅਖ਼ਤਿਆਰ ਨਹੀਂ ਹੈ, ਮੈਂ ਤਾਂ ਚਲਾਣ ਕਰ ਦੇਣਾ ਹੈ। ਜ਼ਿਲ੍ਹੇ ਮੇਂ ਭੇਜ ਦੇਉਂਗਾ। ਜੋਗਾ ਸਿੰਘ ਨੂੰ ਨਾਲ ਭੇਜਿਆ।"

"ਜਾਂ ਦੋ ਕੇਸ ਪਰ ਗਏ ਤਾਂ ਜੋਗਾ ਸਿੰਘ ਨੇ ਥਾਣੇਦਾਰ ਨੂੰ ਕਿਹਾ ਕਿ ਗਰੀਬ ਆਦਮੀ ਮਰ ਜਾਣਗੇ। ਥਾਣੇਦਾਰ ਨੇ ਕਿਹਾ ਕਿ ਮੋੜ ਲੈ ਜੇ ਮੁੜਦੇ ਹਨ। ਮੈਂ ਕੀ ਕਹਿਣਾ ਹਾਂ ? ਜੋਗਾ ਸਿੰਘ ਨੇ ਕਹਿਆ ਕਿਉਂ ਮਰਦੇ ਹੋ, ਗ਼ਰੀਬ ਹੋ। ਚੱਲੋ ਤੁਹਾਨੂੰ ਘਿਓ ਵਾਸਤੇ ਗ਼ੱਫਾ ਦਵਾ ਦੇਂਦਾ ਹਾਂ। ਉਨ੍ਹਾਂ ਮਨਜ਼ੂਰ ਕਰ ਲਿਆ ਮੁੜ ਆਏ। ਨਾਲ ਹੀ ਥਾਣੇਦਾਰ ਮੁੜ ਆਇਆ। ਦੂਰੋਂ ਦੇਖ ਕੇ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਮੁੜੇ ਆਉਂਦੇ ਹੈ। ਬਾਰ੍ਹਾਂ ਰੁਪਏ ਤੇ ਪੱਚੀ ਸੇਰ ਘਿਓ ਦੁਆਇਆ ਜੋੜੇ ਆਦਮੀ ਮੰਜਿਆਂ ਪਰ ਪਾਏ ਹੋਏ ਸੀ। ਲੱਤਾਂ ਬਾਹਾਂ ਟੁੱਟੀਆਂ ਫੁੱਟੀਆਂ ਪਈਆਂ ਸੀ। ਸੁਲਾ ਕਰਾਇਕੇ ਥਾਣੇਦਾਰ ਚੱਲਿਆ। ਕੁਲ ਜਗ ਪਰ ਖ਼ਬਰ ਹੋਈ ਕਿ ਬਾਰ੍ਹਵਾਂ ਜਾਮਾ ਪ੍ਰਗਟ ਹੋਇਆ ਸੂਰਜ ਮਾਨਿੰਦ ਤੇਜ ਹੋ ਗਿਆ ਹੈ। ਪਾਪੀਆਂ ਲੋਕਾਂ ਕੋ ਸੇਕ ਪਹੁੰਚਦਾ ਹੈ।"[5]

ਵਜ਼ੀਰਾਬਾਦੋਂ ਵਾਪਸੀ ਸਫਰ 'ਤੇ ਅਪ੍ਰੈਲ ੧੮੬੩ ਈ. ਦੀ ਵੈਸਾਖੀ ਤੇ ਭਾਈ ਜੋਗਾ ਸਿੰਘ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਅੰਮ੍ਰਿਤਸਰ ਪੁੱਜਦੇ ਹਨ ਜਦੋਂ ਕਰਤਾਰਪੁਰ ਰਾਤ ਦਾ ਪੜਾਉ ਕੀਤਾ ਤਾਂ ਇੱਥੇ ਸਤਿਗੁਰੂ ਜੀ ਦੇ ਹੁਕਮ 'ਤੇ ਇਕ ਕੁਕਰਮੀ ਸਿੱਖ ਨੂੰ ਭਾਈ ਜੋਗਾ ਸਿੰਘ ਨੇ ਸੰਗਤ ਵਿਚੋਂ ਕੱਢ ਦਿੱਤਾ। ਇੱਥੇ ਹੀ ਭਾਈ ਜੋਗਾ ਸਿੰਘ ਜੀ ਨੇ ਅਰਜ਼ ਕੀਤੀ ਕਿ 'ਮੇਰੀ ਕੁੜੀ ਕਾ ਅਨੰਦ ਪੜ੍ਹਾਇ ਦਿਓ, ਆਪ ਕੀ ਰੀਤੀ ਅਨੁਸਾਰ।' ਸਤਿਗੁਰੂ ਜੀ ਲੁਧਿਆਣੇ ਤੋਂ ਅੱਗੇ ਮੁੰਡੀਏ ਤੋਂ ਭੈਣੀ ਸਾਹਿਬ ਨੂੰ ਚਲੇ ਗਏ ਅਤੇ ਜੋਗਾ ਸਿੰਘ ਨੂੰ ਹੁਕਮ ਦਿੱਤਾ ਕਿ ਤੂੰ ਇੱਥੋਂ (ਭੈਣੀ ਸਾਹਿਬ ਤੋਂ) "ਪਿੰਡ ਜਾਇਕੇ ਪਾਠ ਖੁਲਾ ਦੇ। ਅਸੀਂ ਭੀ ਆਵਾਂਗੇ।" ਇਉਂ ਆਪ ਜੀ ਦੇ ਪੱਛਮੀ ਅਤੇ ਕੇਂਦਰੀ ਪੰਜਾਬ ਦੇ ਦੌਰੇ ਦੀ ਸਮਾਪਤੀ ਬਾਅਦ, ਅਨੰਦ ਮਰਿਆਦਾ ਆਰੰਭਣ ਦੀਆਂ ਤਿਆਰੀਆਂ ਹੋਣ ਲੱਗੀਆਂ। ਸਤਿਗੁਰੂ ਜੀ ਨੇ ਭਾਈ ਜੋਗਾ ਸਿੰਘ ਦੀ ਸ਼ਰਧਾ, ਸਿਦਕ, ਹਿੰਮਤੀ ਕਾਰਗੁਜ਼ਾਰੀ, ਜੂਝਣ ਦੀ ਰੁਚੀ ਅਤੇ ਖ਼ਤਰਿਆਂ ਤੋਂ ਬੇਪ੍ਰਵਾਹ ਹੋ ਕੇ, ਆਪਣੇ ਮਿਸ਼ਨ ਦੀ ਮੁੱਖ ਧਾਰਾ ਵਿਚ ਠਿੱਲਣ ਦੀ ਪ੍ਰਬਲ ਰੁਚੀ ਅਤੇ ਉਸਦੀ ਦੁਨਿਆਵੀ ਸੂਝ ਬੂਝ, ਵਿਹਾਰ ਕੁਸ਼ਲਤਾ, ਵਾਰਤਾਲਾਪ ਕਲਾ ਦਾ ਮਾਹਰ ਹੋਣ, ਅਧਿਕਾਰੀਆਂ ਨੂੰ ਆਪਣਾ ਨੁਕਤਾ ਸਪੱਸ਼ਟਤਾ ਨਾਲ ਸਮਝਾਉਣ ਅਤੇ ਪੰਚਾਇਤੀ ਢੰਗ ਨਾਲ ਝਗੜਿਆਂ ਦੇ ਨਿਪਟਾਰੇ ਦੇ ਸਮਰੱਥ ਹੋਣ ਆਦਿਕ ਗੁਣਾਂ ਵਿਚ ਪਰਖ ਕੇ ਹੀ, ਇਹ ਫੈਸਲਾ ਕੀਤਾ ਸੀ ਇਸ ਨਵੇਂ ਕਾਰਜ ਨੂੰ ਭਾਈ ਜੋਗਾ ਸਿੰਘ ਦੇ ਮਾਧਿਅਮ ਨਾਲ ਅਰੰਭਿਆ ਜਾਏ।

ਹੁਣ ਜਦੋਂ ਆਸ-ਪਾਸ ਦੇ ਨਾਮਧਾਰੀ ਸਿੰਘਾਂ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਪੰਜਾਬ ਦੀ ਗਰੀਬ ਕਿਸਾਨੀ ਨੂੰ ਕਰਜ਼ਾਈ ਹੋਣ ਤੋਂ ਬਚਾਉਣ ਲਈ ਸਿੱਧੀ ਸਾਦੀ ਤੇ ਘੱਟ ਖਰਚੀਲੀ ਰਸਮ ਅਨੰਦ ਦੀ ਲਾਗੂ ਕਰਨ ਲਈ, ਖੂਰਕੋਟ ਪੁੱਜ ਰਹੇ ਹਨ ਤਾਂ ਸੰਗਤਾਂ ਨੂੰ ਇਕ ਥੰਨੇ ਤੇ ਚਾਅ ਚੜ੍ਹ ਗਿਆ। ਦੂਸਰੇ ਪਾਸੇ (ਸੂਬਾ) ਸਮੁੰਦ ਸਿੰਘ ਖੋਟੇ (ਇਹ ਸੂਬਾ ਉਦੋਂ ਨਹੀਂ ਸਨ ਬਣੇ) ਵਰਗੇ ਨੀਤੀ ਨਿਪੁੰਨ ਸਿੰਘਾਂ ਨੇ ਬ੍ਰਾਹਮਣਾਂ ਵੱਲੋਂ ਆਪਣੇ ਠੂਠੇ ਤੇ ਡਾਂਗ ਵੱਜਦੀ ਵੇਖ ਕੇ ਤੇ ਕਿਸੇ ਵੀ ਸੰਭਾਵਿਤ ਵਿਰੋਧ ਦੇ ਪੈਂਤੜੇ

ਨਾਲ ਨਜਿੱਠਣ ਲਈ ਆਪਣੇ ਤੌਰ 'ਤੇ ਪੇਸ਼ਬੰਦੀਆਂ ਕਰਕੇ, ਸਾਰੀ ਕਿਰਿਆ ਸ਼ਾਂਤੀਪੂਰਵਕ ਸੰਪੰਨ ਕਰਨ ਲਈ, ਵਿਊਹ ਰਚਨਾ ਕਰਨੀ ਸ਼ੁਰੂ ਕਰ ਦਿੱਤੀ। ਕਿਉਂਕਿ ਧੂੜਕੋਟ ਛੋਟਾ ਪਿੰਡ ਸੀ ਅਤੇ ਉਸ ਪਿੰਡ ਵਿਚ ਨਾਮਧਾਰੀਆਂ ਦੀ ਵੀ ਜ਼ਿਆਦਾ ਗਿਣਤੀ ਨਹੀਂ ਸੀ ਜੋਗਾ ਸਿੰਘ ਤੋਂ ਇਲਾਵਾ ਦੇਵਾ ਸਿੰਘ ਤੇ ਭਗਵਾਨ ਸਿੰਘ ਹੀ, ਧੂੜਕੋਟ ਵਿਚ ਪ੍ਰਮੁੱਖ ਤੇ ਪੁਰਾਣੇ ਕੂਕੇ ਸਨ। ਦੂਜੇ ਬੰਨ੍ਹੇ ਪਿੰਡ ਖੋਟੇ ਵਿਚ ਨਾਮਧਾਰੀਆਂ ਦੀ ਗਿਣਤੀ ਵਾਹਵਾ ਸੀ। ਸਮੁੰਦ ਸਿੰਘ ਹੋਰਾਂ ਦੇ ਭਾਈਚਾਰੇ ਦੇ ਵੀ ਚੋਖੇ ਘਰ ਸਨ। ਜੇ ਬ੍ਰਾਹਮਣ ਬੰਦਿਆਂ ਵਾਂਗੂੰ ਸਿੱਧੇ ਨਾ ਹੋਏ ਤਾਂ ਖੋਟਿਆਂ ਵਾਲੇ ਜਟਕੀ ਵਿਦਿਆ ਵਰਤਣ ਵਿਚ ਵੀ ਮਾਹਰ ਸਨ। ਸੋ ਭਾਈ ਜੋਗਾ ਸਿੰਘ ਹੋਰਾਂ ਨੇ ਸਮੁੰਦ ਸਿੰਘ ਹੋਰਾਂ ਦੀ ਰਾਇ ਮੰਨ ਲਈ ਅਤੇ ਨਵੀਂ ਅਨੰਦ ਮਰਿਆਦਾ ਦਾ ਮੋਢੀ ਪਿੰਡ ਹੋਣ ਦਾ ਮਾਣ, ਇਤਿਹਾਸ ਵਿਚ ਖੋਟੇ ਪਿੰਡ ਲਈ ਹੀ ਰਾਖਵਾਂ ਹੋ ਗਿਆ।

ਸਤਿਗੁਰੂ ਰਾਮ ਸਿੰਘ ਜੀ ਆਪਣੇ ਮੁਖੀ ਸਿੰਘਾਂ ਸਮੇਤ ੨ ਜੂਨ ੧੮੬੩ ਦੀ ਸ਼ਾਮ ਨੂੰ ਖੋਟੇ ਪੁੱਜ ਗਏ। ੩ ਜੂਨ ਨੂੰ ਅਨੰਦ ਮਰਿਆਦਾ ਦਾ ਮੁੱਢ ਬੰਨ੍ਹਣ ਸਮੇਂ ੬ ਅਨੰਦ ਕਾਰਜ, ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਆਦਿ ਗੁਰੂ ਗ੍ਰੰਥ ਸਾਹਿਬ ਤੋਂ ਸੂਹੀ ਰਾਗ ਵਿਚ ਦਰਜ ਲਾਵਾਂ-ਬਾਣੀ ਦੇ ਪਾਠ ਅਤੇ ੬ ਜੋੜਿਆਂ ਦੇ ਹਵਨ ਕਰਕੇ, ਪ੍ਰਜਵਲਿਤ ਕੀਤੀ ਅਗਨੀ ਦੇ ਗਿਰਦ ਅਤੇ ਲੱਕੜ ਦੀ ਵੇਦੀ ਦੇ ਹੇਠ, ੪ ਫੇਰਿਆਂ ਨਾਲ ਸੰਪੰਨ ਹੋਏ। ਪਹਿਲਾਂ ਬ੍ਰਾਹਮਣ ਕਹਿੰਦੇ ਸਨ ਕਿ ਜੇ ਸਾਥੋਂ ਬਿਨਾਂ ਕੂਕੇ ਸਾਡੇ ਜਜਮਾਨਾਂ ਦੇ ਬੱਚੇ ਬੱਚੀਆਂ ਦੇ ਵਿਆਹ ਕਰਨਗੇ ਤਾਂ ਅਸੀਂ ਅੱਗ ਵਿਚ ਪੈ ਕੇ ਸੜ ਮਰਾਂਗੇ ਪਰ ਜਦੋਂ ਉਹਨਾਂ ਨੇ ਸੁਣਿਆ ਕਿ ਸਤਿਗੁਰੂ ਜੀ ਕਹਿ ਰਹੇ ਹਨ ਕਿ ਜੇ ਬ੍ਰਾਹਮਣ ਚਿਖਾ ਆਦਿ ਬਣਾ ਕੇ ਨਵੀਂ ਮਰਿਆਦਾ ਡੱਕਣ ਦੇ ਡਰਾਵੇ ਦੇ ਰਹੇ ਹਨ ਅਤੇ ਇਹ ਖ਼ੁਦ ਚਿਖਾ ਵਿਚ ਨਾ ਪੈਣ ਤਾਂ ਬੇਸ਼ਕ ਤੁਸੀਂ ਲਾਂਬੂ ਲਾ ਕੇ ਚਿਖਾ ਨੂੰ, ਇਹਨਾਂ ਨੂੰ ਫੜ ਕੇ ਵਿਚ ਸੁੱਟ ਦੇਣਾ। ਇਤਨੀ ਧਮਕੀ ਕਾਰਗਰ ਰਹੀ। ਅਨੰਦ ਹੋ ਗਏ। ਬਾਬਾ ਸਮੁੰਦ ਸਿੰਘ ਹੋਰਾਂ ਦੀ ਪੁੱਤਰੀ ਅਤੇ ਪੋਤਰੀ ਅਤੇ ਭਾਈ ਜੋਗਾ ਸਿੰਘ ਦੀ ਪੁੱਤਰੀ ਤੋਂ ਬਿਨਾਂ ਤਿੰਨ ਹੋਰ ਜੋੜਿਆਂ ਦੇ ਅਨੰਦ ਹੋਏ। ਇਕ ਕਾਰੀਗਰ ਸਿੰਘ ਦੀ ਪੁੱਤਰੀ ਅਰੋੜੇ ਸਿੰਘ ਦੇ ਪੁੱਤਰ ਨਾਲ ਵਿਆਹੀ ਗਈ। ਇਉਂ ਜਾਤ ਪਾਤ ਦੀ ਜਿੱਲ੍ਹਣ ਵਿਚੋਂ ਵੀ ਨਾਮਧਾਰੀ ਸਿੰਘ ਬਾਹਰ ਨਿਕਲ ਗਏ।

ਜਿਵੇਂ ਕਿ ਸੰਭਾਵਿਤ ਸੀ ਪਿੰਡ ਦੇ ਚੌਕੀਦਾਰ ਨੂੰ ਅੱਗੇ ਲਾ ਕੇ ਬ੍ਰਾਹਮਣਾਂ ਨੇ ਲੂਣ ਮਿਰਚ ਲਾ ਕੇ ਕੂਕਾ ਗੁਰੂ ਦੁਆਰਾ ਸਰਕਾਰ ਵਿਰੁੱਧ ਬਾਗੀਆਨਾ ਪਰਚਾਰ ਕਰਨ ਦੀਆਂ ਝੂਠੀਆਂ ਸੱਚੀਆਂ ਇਤਲਾਹਾਂ, ਬਾਘਾ ਪੁਰਾਣਾ ਥਾਣੇ ਵਿਚ ਪੁਚਾਈਆਂ। ਇਹਨਾਂ ਰੀਪੋਰਟਾਂ ਦਾ ਜ਼ਿਕਰ ਉਸ ਵੇਲੇ ਦੇ ਪ੍ਰਚਲਿਤ ਲੋਕ ਗੀਤਾਂ ਵਿਚ ਵੀ ਇਉਂ ਮਿਲਦਾ ਹੈ—

"ਬ੍ਰਾਹਮਣਾਂ ਨੇ ਪਾਈ ਅਰਜ਼ੀ
ਸਾਡੀ ਕੁੜੀ ਦਾ ਅਨੰਦ ਪੜ੍ਹਾਇਆ",
"ਮੈਂ ਬਾਘੇ ਪੁਰਾਣੇ ਜਾਵਾਂ,

ਥਾਣਾ ਮੇਰਾ ਯਾਰ ਲੱਗਦਾ",
"ਮੈਂ ਕੈਦ ਸਿੰਘਾਂ ਨੂੰ ਕਰਾ ਦੂੰ,
ਗੰਗਾ ਵੱਲ ਹੱਥ ਕਰਦਾ"
"ਉਨ ਕਸਮ ਗੰਗਾ ਦੀ ਖਾਧੀ,
ਸਿੰਘਾਂ ਨਾਲ ਮੈਂ ਲੜਨਾ"

ਸ਼ਾਇਦ ਨਵੇਂ ਪੁਰਾਣੇ ਦੇ ਇਸ ਦਵੰਦ ਅਤੇ ਟਕਰਾਅ ਵਿਚੋਂ ਹੀ ਇਹੋ ਜਿਹੇ ਲੋਕ ਅਖਾਣਾਂ ਨੇ ਜਨਮ ਲਿਆ—'ਇੱਖ ਦਾ ਵੈਰੀ ਧਾਮਣ ਏ। ਸਿੱਖ ਦਾ ਵੈਰੀ ਬਾਮਣ ਏ'*। ਪ੍ਰੰਤੂ ਇਸਦਾ ਮਤਲਬ ਇਹ ਕਦਾਚਿਤ ਨਾ ਲਿਆ ਜਾਵੇ ਕਿ ਸਮੁੱਚੇ ਨਾਮਧਾਰੀ, ਸਮੁੱਚੇ ਬ੍ਰਾਹਮਣਾਂ ਦੇ ਵਿਰੋਧੀ ਸਨ। ਜੇ ਇਹ ਗੱਲ ਹੁੰਦੀ ਤਾਂ ਸਤਿਗੁਰੂ ਰਾਮ ਸਿੰਘ ਜੀ ਆਪਣੇ ਹੁਕਮਨਾਮਿਆਂ ਵਿਚ ਮਿਸਰ ਗਣਪਤ ਅਤੇ ਹੀਰੇ ਮਿਸਰ ਵਰਗੇ ਆਪਣੇ ਮਿੱਤਰ ਬ੍ਰਾਹਮਣਾਂ ਨੂੰ, ਆਦਰ ਸੂਚਕ ਸ਼ਬਦਾਂ ਨਾਲ ਸੰਬੰਧਿਤ ਕਿਉਂ ਕਰਦੇ ?

ਜ਼ਿਲ੍ਹੇ ਦੇ ਆਹਲਾ ਅਫਸਰ ਥਾਣੇ ਬਾਘੇ ਪੁਰਾਣੇ ਆਏ। ਸਤਿਗੁਰੂ ਜੀ ਨੂੰ ਵੀ ਉੱਥੇ ਬੁਲਾਇਆ ਗਿਆ ਅਤੇ ਫਿਰ ਆਪ ਨਾਲ ਕਾਫੀ ਸੁਆਲ ਜੁਆਬ ਕਰਨ ਤੋਂ ਬਾਅਦ ਪੁਲੀਸ ਦੀ ਨਿਗਰਾਨੀ ਹੇਠ ਸਤਿਗੁਰੂ ਜੀ ਅਤੇ ਮੁਖੀ ਸਿੰਘਾਂ ਨੂੰ ਥਾਣਿਉਂ ਥਾਣੀ ੧੪ ਜੂਨ ਨੂੰ ਸ੍ਰੀ ਭੈਣੀ ਸਾਹਿਬ ਪੁਚਾਇਆ ਗਿਆ ਜਿੱਥੇ ਫਿਰ ਆਪ ੧੮੬੩ ਤੋਂ ੧੮੬੬ ਈ. ਤੱਕ ਪੰਜਾਬ ਸਰਕਾਰ ਦੇ ਹੁਕਮਾਂ ਅਨੁਸਾਰ ਜੂਹ ਬੰਦ ਕਰ ਦਿੱਤੇ ਗਏ ਅਤੇ ਬਿਨਾਂ ਸਰਕਾਰੀ ਮਨਜ਼ੂਰੀ ਤੋਂ ਕਿਤੇ ਵੀ ਆਪ ਦੇ ਜਾਣ 'ਤੇ ਰੋਕ ਲਾ ਦਿੱਤੀ ਗਈ। ਭਾਈ ਜੋਗਾ ਸਿੰਘ ਹੋਰਾਂ ਦੀ ਅਨੰਦ ਮਰਿਆਦਾ ਦੇ ਸੰਬੰਧ ਵਿਚ ਮਿਲਦੀ ਵਿਆਪਕ ਭੂਮਿਕਾ ਦਾ ਉੱਲੇਖ ਸਤਿਗੁਰੂ ਬਿਲਾਸ ਵਿਚ ਇਉਂ ਮਿਲਦਾ ਹੈ।

"ਪਿੰਡ ਖੋਟਿਆਂ ਦੇ ਬ੍ਰਾਹਮਣਾਂ ਨੇ ਸਰਕਾਰੇ ਅਰਜੀ ਜਾਇ ਦਿੱਤੀ ਇਕੱਠੇ ਹੋ ਕੇ, ਸਲਾਹ ਕਰਕੇ ਕਿ ਜੋ ਨਵਾਂ ਪੰਥ ਪੈਦਾ ਹੋਇਆ ਹੈ ਸੋ ਸਾਨੂੰ ਮਾਰਦੇ ਹੈ ਅਤੇ ਬੇਦ ਰੀਤੀ ਬੰਦ ਕਰ ਦਿੱਤੀ ਹੈ। ਅੱਗੇ ਸਾਨੂੰ ਵਿਆਹ ਸ਼ਾਦੀ ਪਰ ਬੁਲਾਉਂਦੇ ਸੇ, ਸੋ ਏਨਾਂ ਸਾਨੂੰ ਬੰਦ ਕਰ ਦੀਆ ਹੈ। ਸਾਕ ਅੰਗ ਕੋ ਭੀ ਨਹੀਂ ਜਾਣਦੇ, ਸਿੰਘ ਹੋਵੇ ਭਾਵੇਂ ਕੋਈ ਹੋਵੇ। ਔਰ ਏਨ੍ਹਾਂ ਨੇ ਦੇਸ਼ ਵਿਗਾੜ ਦੀਆ ਹੈ। ਫਰੰਗੀ ਨੇ ਥਾਣੇਦਾਰ ਭੇਜਿਆ। ਗੁਰੂ ਜੀ ਕੋ ਕਹਿਣੇ ਲੱਗਾ ਜੀ ਆਪ ਕੋ ਅੰਗ੍ਰੇਜ਼ ਨੇ ਸੱਦਿਆ ਹੈ। ਬਾਘੇ ਪੁਰਾਣੇ ਮੇਂ ਉਤਰਿਆ ਹੋਇਆ ਹੈ।

"ਸ੍ਰੀ ਸਤਿਗੁਰੂ ਜੀ ਤੁਰ ਪਏ। ਰਸਤੇ ਮੇਂ ਜੋਗਾ ਸਿੰਘ ਨੂੰ ਕਹਾ ਕਿ ਤੂੰ ਕਹਿਣਾ ਕਿ ਮੈਂ ਸੱਦੇ ਹੈਂ। ਖੋਟਿਆਂ ਵਾਲੇ (ਸਮੁੰਦ ਸਿੰਘ) ਕੋ ਕਹਾ ਕਿ ਤੂੰ ਕਹਿ ਦੇਵੀਂ ਕਿ ਜੋਗਾ ਸਿੰਘ ਕੋ ਦੇਖ ਕੇ ਮੈਂ ਬੀ ਅਨੰਦ ਪੜ੍ਹਾਇਆ ਹੈ। ਬਾਘੇ ਪੁਰਾਣੇ ਵਾਲੇ ਫਰੰਗੀ ਨੇ ਜੋਗਾ ਸਿੰਘ ਕੋ ਕਹਾ ਕਿ ਤੁਸੀਂ ਏਨ੍ਹਾਂ (ਸਤਿਗੁਰਾਂ) ਨੂੰ ਮੰਨੋ ਅਤੇ ਬ੍ਰਾਹਮਣਾਂ ਨੂੰ ਵੀ ਕੁਝ ਦੇਵੋ। ਜੋਗਾ ਸਿੰਘ ਨੇ ਕਹਾ ਕਿ ਪਾਂਚ ਘੁਮਾ ਮੇਰੀ ਜ਼ਮੀਨ ਹੈ ਉਸਕਾ ਤੁਸੀਂ ਮਾਮਲਾ ਛੱਡ ਦਿਓ ਤਾਂ ਮੈਂ ਬ੍ਰਾਹਮਣਾਂ ਨੂੰ ਦੇਂਦਾ ਹਾਂ। ਫਰੰਗੀ ਨੇ ਕਹਾ ਅੱਛਾ ਮੈਂ ਖਾਣਾ ਖਾ ਆਵਾਂ।

* ਇਖ - ਕਮਾਦ, ਧਾਮਣ – ਇਕ ਲੰਬੇ ਕੱਦ ਵਾਲਾ ਘਾਹ

ਵਾਪਸ ਆ ਕੇ ਫਰੰਗੀ ਨੇ ਬ੍ਰਾਹਮਣਾਂ ਕੋ ਕਹਾ ਕਿ ਲਿਆਓ ਵਹੀ ਜੇਹੜੀ ਪਰ ਤੁਮ੍ਹਾਰਾ ਲੈਣਾ ਲਿਖਾ ਹੈ। ਬ੍ਰਾਹਮਣ ਬੋਲੇ ਵਹੀ ਤਾਂ ਨਹੀਂ ਹੈ ਸਾਡਾ ਤਾਂ ਪੁੰਨ ਹੀ ਹੈ। ਉਸੀ ਵਕਤ ਫਰੰਗੀ ਨੇ ਕਹਾ ਪੁੰਨ ਅਦਾਲਤ ਮੇਂ ਨਹੀਂ ਲਿਖਾ ਹੈ। ਕੋਈ ਪਾਂਚ ਸੋ ਲਵੇ ਕੋਈ ਨਾ ਲਵੇ। ਕੋਈ ਅਨੰਦ ਪੜ੍ਹਾਏ ਕੋਈ ਵਿਆਹ ਕਰੇ, ਚਾਹੇ ਆਪਣੀ ਮਰਜ਼ੀ ਸੇ ਕੁਛ ਕਰੇ ਕੁਛ ਨਾ ਕਰੇ। ਉਸੀ ਵਕਤ ਬ੍ਰਾਹਮਣਾਂ ਨੂੰ ਕਹਾ ਕਿ ਜਾਓ ਅਰਜੀ ਖਾਰਜ। ਜੋਗਾ ਸਿੰਘ ਨੇ ਕਹਾ ਕਿ ਸਾਡੀ ਅਦਾਲਤ ਨਹੀਂ ਹੋਈ ਹੈ। ਅੱਜ ਤਾਂ ਏਨ੍ਹਾਂ ਅਰਜ਼ੀ ਪਾਈ ਹੈ। ਖਾਲਸੇ ਕੀ ਰੀਤੀ ਅਨੰਦ ਕੀ ਹੈ ਕਿਉਂਕਿ ਖਾਲਸਾ ਜੋ ਤੀਸਰਾ ਪੰਥ ਹੈ ਸੋ ਨਿਆਰਾ ਹੀ ਹੈ। ਕੱਲ੍ਹ ਕੋ ਸਾਡੇ ਗਲੇ ਕੋਈ ਬ੍ਰਾਹਮਣ ਪੈ ਕੇ ਮਰ ਜਾਵੇਗਾ ਫੇਰ ਸਰਕਾਰ ਸਾਡੇ ਨਾਓਂ ਲਾਵੇਗੀ। ਫੇਰ ਸਾਨੂੰ ਨਾ ਕਹੇ ਸਰਕਾਰ। ਉਸੀ ਵਕਤ ਫਰੰਗੀ ਨੇ ਲਿਖ ਲਿਆ ਜੋ ਕੁਝ ਜੋਗਾ ਸਿੰਘ ਨੇ ਕਹਾ ਸੀ। ਕੰਮ ਫਤ੍ਹੇ ਹੋ ਗਿਆ ਹੈ। ਫਰੰਗੀ ਨੇ ਹੱਥ ਜੋੜ ਕੇ ਕਹਾ, ਬਾਬਾ ਸਾਹਿਬ ਜੀ ਆਪ ਘਰ ਕੋ ਚਲੇ ਜਾਓ ਰੌਲਾ ਬਹੁਤ ਪੈ ਗਿਆ ਹੈ। ਮੈਨੂੰ ਨਮੋਸ਼ੀ ਆਉਂਦੀ ਹੈ। ਫਰੰਗੀ ਨੇ ਥਾਣੇਦਾਰ ਕੋ ਕਹਾ ਕਿ ਬਾਬਾ ਸਾਹਿਬ ਕੋ ਭੈਣੀ ਛੋਡ ਆਉ। ਸਤਿਗੁਰੂ ਜੀ ਨੂੰ ਠਾਣੋ ਠਾਣੀਂ ਭੈਣੀ ਸਾਹਿਬ ਪਹੁੰਚਾਇ ਦੀਆ।

"ਸ੍ਰੀ ਸਤਿਗੁਰੂ ਜੀ ਰਾਮਦਾਸਪੁਰੇ ਆਏ। ਸਿੰਘਾਂ ਨੇ ਬੜੀ ਖੁਸ਼ੀ ਮਨਾਈ। ਜੋਗਾ ਸਿੰਘ ਕੋ ਸਤਿਗੁਰੂ ਜੀ ਹੁਕਮ ਦਿੱਤਾ ਕਿ ਤੂੰ ਜਾ ਧੂੜਕੋਟ ਕੋ। ਉਸ ਇਲਾਕੇ ਕੇ ਜੋ ਨਾਮਧਾਰੀ ਹੈ ਸੋ ਉਨ੍ਹਾਂ ਕੇ ਘਰੀਂ ਗ੍ਰੰਥ ਸਾਹਿਬ ਕਾ ਭੋਗ ਪਵਾਓ ਅਤੇ ਸ਼ਬਦ ਕੀਰਤਨ ਕਰਿਆ ਕਰੋ। ਜੋਗਾ ਸਿੰਘ ਚਲਿਆ ਗਿਆ। ਜਾਇਕੇ ਸਿੱਖਾਂ ਦੇ ਘਰੀਂ ਪਾਠ ਖੁਲਾਇ ਦਿੱਤੇ ਤੇ ਭੋਗ ਪਵਾਏ। ਦੋਨੋਂ ਵਕਤ ਦੀਵਾਨ ਲਾਵਣਾਂ ਸ਼ੁਰੂ ਕੀਤਾ। ਜੋ ਆਂਵਦਾ ਹੈ ਸੋ ਭਜਨ ਲੈ ਕੇ ਤ੍ਰਿਪਤ ਹੋਏ ਜਾਂਦਾ ਹੈ।"[6]

ਸੋ ਇਹ ਸਾਰੀ ਵਾਰਤਾਲਾਪ ਅਤੇ ਘਟਨਾਕ੍ਰਮ ਦੱਸਦਾ ਹੈ ਕਿ ਭਾਈ ਜੋਗਾ ਸਿੰਘ ਦੀ ਬੁੱਧ ਬਿਬੇਕ ਅਤੇ ਤਰਕ ਸ਼ਕਤੀ ਦੇ ਅੱਗੇ, ਬ੍ਰਾਹਮਣਾਂ ਦੀ ਹੁਣ ਹੋਰ ਲੰਮਾਂ ਸਮਾਂ ਆਪਣੇ ਕਰਮ ਕਾਂਡ ਦੁਆਰਾ, ਸਿੱਖਾਂ ਦੇ ਸਿਰ 'ਤੇ ਪਲਣ ਦੀ ਦਾਲ ਨਾ ਗਲੀ ਅਤੇ ਡਿਪਟੀ ਕਮਿਸ਼ਨਰ ਫੀਰੋਜ਼ਪੁਰ ਮਿਸਟਰ ਥਾਮਸ ਨੇ, ਖੋਟੇ ਪਿੰਡ ਵਿਚ ਜਾ ਕੇ ਵੀ ਲੰਬੜਦਾਰਾਂ ਆਦਿਕ ਦੇ ਬਿਆਨ, ਇਸ ਨਵੀਂ ਘਟਨਾ ਬਾਰੇ ਕਲਮਬੰਦ ਕੀਤੇ। ਸਰਕਾਰ ਬੇਸ਼ਕ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੁਧਾਰ ਦੇ ਕਾਰਜ ਕਰਮਾਂ ਦੇ ਵਿਚੋਂ ਵੀ ਰਾਜ ਧਰੋਹ ਨੂੰ ਸੁੰਘਣ ਦੀ ਕੋਸ਼ਿਸ਼ ਕਰ ਰਹੀ ਸੀ ਕਿਉਂਕਿ ਇਸ ਤਰ੍ਹਾਂ ਦੀ ਮਹਾਨ ਸ਼ਖਸੀਅਤ ਦੇ ਪ੍ਰਭਾ ਮੰਡਲ ਦੇ ਗਿਰਦ ਘੁੰਮਣ ਵਾਲੀ ਜਥੇਬੰਦੀ ਤੋਂ ਜਿਸਦੇ ਅਨੁਆਈਆਂ ਦੀ ਗਿਣਤੀ ਵੀ ਲਗਾਤਾਰ ਵੱਧ ਰਹੀ ਹੋਵੇ, ਰਾਜ ਸੱਤਾ ਲੰਮਾਂ ਸਮਾਂ ਬੇਖ਼ਬਰ ਨਹੀਂ ਰਹਿ ਸਕਦੀ ਪਰ ਫਿਰ ਵੀ ਅਜੇ ਉਸਦੀਆਂ ਨਜ਼ਰਾਂ ਵਿਚ ਕੂਕਿਆਂ ਵਿਰੁੱਧ, ਵੱਡੀ ਕਾਰਵਾਈ ਦਾ ਉਪਯੁਕਤ ਸਮਾਂ ਨਹੀਂ ਸੀ ਆਇਆ। ਭਾਵੇਂ ਸਤਿਗੁਰੂ ਜੀ ਨੂੰ ਅਗਲੇ ੩-੧/੨ ਸਾਲ ਦੇ ਲਗਭਗ (੧੮੬੩-੬੬) ਸ੍ਰੀ ਭੈਣੀ ਸਾਹਿਬ ਵਿਚ ਨਜ਼ਰਬੰਦੀ ਵਾਲੀਆਂ ਹਾਲਤਾਂ ਵਿਚ ਰਹਿਣਾ ਪਿਆ ਸੀ। ਇਸੇ ਲਈ ਆਪ ਨੇ ਭਾਈ ਜੋਗਾ ਸਿੰਘ ਨੂੰ ਹੁਣ ਆਪਣੇ ਪਿੰਡ ਅਤੇ ਆਸ ਪਾਸ ਦੇ ਇਲਾਕੇ ਵਿਚ, ਪੰਥਕ ਪ੍ਰਚਾਰ

ਦੀ ਵਾਗਡੋਰ ਸੌਂਪ ਕੇ ਭੈਣੀ ਸਾਹਿਬ ਤੋਂ ਪਿੰਡ ਭੇਜ ਦਿੱਤਾ ਸੀ, ਜਿਸ ਕੰਮ ਨੂੰ ਨਜ਼ਰਬੰਦੀ ਵਾਲੀ ਅਵਧੀ ਦੌਰਾਨ ਜੋਗਾ ਸਿੰਘ ਹੋਰਾਂ ਬਖ਼ੂਬੀ ਨਿਬਾਹਿਆ।

ਜੋਗਾ ਸਿੰਘ ਜੀ ਦੀ ਪੁੱਤਰੀ ਦੀ ਸ਼ਾਦੀ ਕੂਕਿਆਂ ਦੇ ਪ੍ਰਸਿੱਧ ਗੜ੍ਹ, ਦੁਆਬੇ ਦੇ ਮਸ਼ਹੂਰ ਪਿੰਡ ਮੁਠੱਡੇ ਜਿਸ ਨੂੰ ਸ੍ਰੀ ਭੈਣੀ ਸਾਹਿਬ ਦੀ ਡਿਉਢੀ ਹੋਣ ਦਾ ਮਾਣ ਸਤਿਕਾਰ ਮਿਲਿਆ ਸੀ, ਵਿਖੇ ਹੋਇਆ ਸੀ। ਇਸ ਵੇਰਵੇ ਲਈ ਅਸੀਂ ਮੁਠੱਡੇ ਪਿੰਡ ਦੇ ਪ੍ਰਤਿਭਾਸ਼ਾਲੀ ਦੋਹਤਰੇ, ਪ੍ਰਸਿੱਧ ਕੂਕਾ ਕਲਮਕਾਰ, ਆਗੂ ਤੇ ਬੁਲਾਰੇ, ਸੰਤ ਇੰਦਰ ਸਿੰਘ ਚੱਕਰਵਰਤੀ ਜੀ ਦੀ ਰਚਨਾ ਦੇ ਆਭਾਰੀ ਹਾਂ—

"ਮਧੇ ਤੋਂ ਨੰਗਲ ਵਿਚ ਦੀ, ਲੋਪੋ ਬੱਧਣੀ ਕੋਲ
ਧੂੜਕੋਟੀਏ ਸਦ ਲਏ, ਖੋਟੀ ਸਤਿਗੁਰ ਬੋਲ
ਜੋਗਾ ਸਿੰਘ ਧੂੜਕੋਟੀਏ, ਗੁਰ ਚਰਨਾਂ ਦੇ ਦਾਸ
ਬੀਬੀ ਮੰਗੀ ਸੀ ਇਹਨਾਂ ਪਿੰਡ ਮਠੱਡੇ ਖਾਸ
ਫ਼ਤਹ ਸਿੰਘ ਸਰਦਾਰ ਦਾ, ਵਡਿਓਂ ਨਿਕਾ ਪੁੱਤ
ਵੀਰ ਸਿੰਘ ਸੀ ਨਾ ਉਸ, ਸਿਖੀ ਦਾ ਸੀ ਬੁੱਤ

........................................................

ਹੁਕਮ ਹੋਇਆ ਸੀ ਇਨ੍ਹਾਂ ਨੂੰ, ਆਓ ਖੋਟੀ ਚੱਲ
ਵੀਰ ਸਿੰਘ ਦੇ ਵਿਆਹ ਦੀ, ਬਣੂਗੀ ਉਥੇ ਗੱਲ

........................................................

ਬੀਬੀ ਜੋਗਾ ਸਿੰਘ ਜੀ, ਆਂਦੀ ਕਰ ਸੰਭਾਲ
ਖੋਟੀਂ ਹੋਇਆ ਅਨੰਦ ਜਿਸ, ਵੀਰ ਸਿੰਘ ਦੇ ਨਾਲ
ਸਭ ਤੋਂ ਪਹਿਲਾਂ ਇਹ ਸੀ, ਗੁਰੂਮਤ ਦਾ ਵਿਆਹ
ਰੀਤ ਚਲਾਈ ਧਰਮ ਦੀ, ਸਤਿਗੁਰੂ ਸ਼ਾਹਨਸ਼ਾਹ
ਇਸ ਤੋਂ ਪਹਿਲਾਂ ਕਿਸੇ ਦਾ, ਹੋਇਆ ਨਹੀਂ ਅਨੰਦ
ਗੁਰੂ ਮਤ ਪ੍ਰਾਰੰਭ ਕਰ, ਮਨ ਮਤ ਕੀਤੀ ਬੰਦ"[7]

ਹੁਸ਼ਿਆਰਪੁਰ ਦੇ ਕਾਰਜਕਾਰੀ ਪੁਲੀਸ ਕਪਤਾਨ ਦੀ ਕੂਕਾ ਮੁਖੀਆਂ ਵਾਲੀ ਲਿਸਟ ਵਿਚ, ਜੋਗਾ ਸਿੰਘ ਹੋਰਾਂ ਨੂੰ ਨਾਇਬ ਦੀ ਥਾਂ ਪੂਰਾ ਸੂਬਾ ਲਿਖਿਆ ਹੈ। ਪਿੰਡ ਤੇ ਪਿਤਾ ਦਾ ਨਾਂ ਗ਼ਲਤ ਲਿਖਿਆ ਹੈ ਥਾਣਾ ਜ਼ਿਲ੍ਹਾ ਠੀਕ ਹੈ। ਆਖਰੀ ਖਾਨੇ ਵਿਚ ਇਹ ਮਹੱਤਵਪੂਰਨ ਟਿੱਪਣੀ ਹੈ ਕਿ ਉਸਦਾ ਕੋਈ ਪੱਕਾ ਟਿਕਾਣਾ ਨਹੀਂ। ਉਹ ਕੂਕਾ ਮੱਤ ਦਾ ਪ੍ਰਚਾਰ ਕਰਨ ਲਈ ਲਗਾਤਾਰ ਚੱਲਦਾ ਫਿਰਦਾ ਰਹਿੰਦਾ ਹੈ। ਕੂਕਾ ਬਣਨ ਤੋਂ ਪਹਿਲਾਂ ਉਹ ਉਦਾਸੀ ਫਕੀਰ ਸੀ।[8] ਨਾਮਧਾਰੀ ਆਗੂਆਂ ਵਿਚ ਉਦਾਸੀ ਭੇਖ ਵਿਚ ਵਿਚਰਨ ਵਾਲੇ ਮਹਾਂਪੁਰਖ ਚੋਖੀ ਗਿਣਤੀ ਵਿਚ ਆਏ ਸਨ। ਜੋਗਾ ਸਿੰਘ ਨਿਰਾ ਫਕੀਰ ਨਹੀਂ ਸੀ, ਉਹਦਾ ਪਿੰਡ ਪੀਹੜ ਵੀ ਹੈ ਸੀ ਅਤੇ ਡੋਇੰ ਭਾਂਡਾ ਵੀ। ਇਹ ਉਸ ਟਕਸਾਲੀ ਆਚਰਣ ਦਾ ਧਾਰਨੀ ਸੀ ਜਿਸ ਨਾਲ ਨਵੇਂ ਜੰਮੇ ਬੱਚੇ ਨੂੰ ਵੀ ਸੰਤ ਕਿਹਾ ਜਾਣ ਲੱਗ ਪਿਆ। ਇਹ ਵੱਖਰੀ ਗੱਲ ਹੈ ਕਿ ਆਪਣੇ ਪੰਥ ਦੇ ਪ੍ਰਚਾਰ ਵਾਸਤੇ ਉਹ

ਜਨੂੰਨ ਦੀ ਹੱਦ ਤੱਕ ਸਮਰਪਤ ਸੀ ਅਤੇ ਅੱਜ ਇਸ ਪਿੰਡ ਕੱਲ੍ਹ ਉਸ ਪਿੰਡ, ਇਸ ਤਰ੍ਹਾਂ ਉਹਨੂੰ ਨਿੱਤ ਨਵੇਂ ਪਿੰਡ ਵਿਚ ਵੇਖਣ ਵਾਲੇ ਸਰਕਾਰੇ ਸੂਹੀਏ, ਉਸਨੂੰ 'ਘੁਮੰਤੂ ਫਕੀਰ' ਹੋਣ ਦਾ ਭੁਲੇਖਾ ਖਾ ਬੈਠੇ ਹੋਣ। ਉੱਪਰ ਉਹਨਾਂ ਦੇ ਭੂਸਵਾਮੀ ਹੋਣ ਦਾ ਵੀ ਜ਼ਿਕਰ ਆ ਚੁੱਕਾ ਹੈ। ਸਤਿਗੁਰੂ ਜੀ ਦਾ ਵਿਸ਼ਵਾਸ ਪਾਤਰ ਸੀ ਅਤੇ ਆਪਣੀ ਨਜ਼ਰਬੰਦੀ ਤੋਂ ਬਾਅਦ, ਉਹਨਾਂ ਨੇ ਮਾਲਵੇ ਖਿੱਤੇ ਵਿਚ ਹੋਰ ਸੂਬਿਆਂ ਦੇ ਨਾਲ ਨਾਲ ਆਪ ਨੂੰ ਵੀ ਮਹੱਤਵਪੂਰਨ ਜ਼ਿੰਮੇਵਾਰੀਆਂ ਸਮੇਂ ਸਮੇਂ ਸਿਰ ਸਉਂਪ ਦਿੱਤੀਆਂ ਸਨ।

ਅਨੰਦਪੁਰ ਸਾਹਿਬ ਦੇ ਦੂਸਰੇ ਹੋਲੇ ਮਾਰਚ ੧੮੭੦ ਸਮੇਂ ਵੀ ਭਾਈ ਜੋਗਾ ਸਿੰਘ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੀ। ਉਥੋਂ ਵਾਪਸੀ 'ਤੇ ਮੈਨ ਦੁਆਬ ਦਾ ਦੌਰਾ ਕਰਦੇ ਹੋਏ ਅੰਬਾਲੇ ਸ਼ਹਿਰ ਵਿਚੋਂ ਹੋ ਕੇ ਫਿਰ ਸਰਹਿੰਦ ਪੁੱਜਦੇ ਹਨ। ਕਿਉਂਕਿ ਦਸਵੇਂ ਪਾਤਸ਼ਾਹ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਜ਼ਾਲਮ ਹਕੂਮਤ ਨੇ ਇੱਥੇ ਬੇਦਰਦੀ ਨਾਲ ਸ਼ਹੀਦ ਕੀਤੇ ਸਨ, ਇਸ ਲਈ ਪੁਰਾਣੇ ਸਿੱਖ ਸਰਹਿੰਦ ਨੂੰ "ਗੁਰੂ ਮਾਰੀ" ਕਹਿੰਦੇ ਸਨ। 'ਸਰਹਿੰਦ' ਨਾਂ ਆਪਣੇ ਹੋਠਾਂ 'ਤੇ ਲਿਆਉਣਾ ਪਾਪ ਸਮਝਦੇ ਸਨ। ਸਿੱਖਾਂ ਵਿਚ ਇਹ ਮਨਾਉਤ ਵੀ ਪ੍ਰਸਿੱਧ ਹੈ ਕਿ ਛੋਟੇ ਬੱਚਿਆਂ ਦੀ ਸ਼ਹੀਦੀ ਦੇ ਪ੍ਰਤੀਕਰਮ ਵਜੋਂ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ ਕਿ ਇਸ ਪਾਪੀ ਨਗਰੀ ਦੀ ਛੇਤੀ ਇੱਟ ਨਾਲ ਇੱਟ ਖੜਕਾਈ ਜਾਏਗੀ ਅਤੇ ਇਸਦੀਆਂ ਇੱਟਾਂ ਸਤਿਲੁਜ ਤੋਂ ਪਾਰ ਜਾਣਗੀਆਂ। ਛੇਤੀ ਬਾਅਦ ਵਿਚ ਬੰਦਾ ਬਹਾਦੁਰ ਦੀ ਅਗਵਾਈ ਵਿਚ ਸਿੰਘਾਂ ਨੇ ਵਜ਼ੀਰ ਖਾਨ ਸੂਬਾ ਸਰਹਿੰਦ ਨੂੰ ਮੌਤ ਦੇ ਘਾਟ ਉਤਾਰ ਕੇ ਸ਼ਹਿਰ ਨੂੰ ਲੁੱਟ ਪੁੱਟ ਕੇ ਤਹਿ ਤੇਗ ਕਰ ਦਿੱਤਾ ਸੀ। ਜਦੋਂ ਨਵੀਂ ਰੇਲਵੇ ਲਾਈਨ ਬਣ ਰਹੀ ਸੀ ਤਾਂ ਇੱਟਾਂ ਵੀ ਸਤਿਲੁਜੋਂ ਪਾਰ ਪੁਚਾਈਆਂ ਜਾਣ ਲੱਗੀਆਂ। ਇਸੇ ਪੁਰਾਣੀ ਸਿੱਖ ਰਵਾਇਤ ਦੀ ਪੂਰਤੀ ਸਤਿਗੁਰੂ ਜੀ ਭਾਈ ਜੋਗਾ ਸਿੰਘ ਦੇ ਮਾਧਿਅਮ ਨਾਲ ਕਰ ਰਹੇ ਹਨ—"ਗੁਰੂ ਮਾਰੀ ਆਏ. ਹੁਕਮ ਦਿੱਤਾ ਕਿ ਸਭ ਸਿੰਘ ਇੱਟਾਂ ਚੁੱਕਣ ਸਤਿਲੁਜ ਮੈ ਸਿਟਣੇ ਕਾ ਹੁਕਮ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ। ਸਿੰਘਾਂ ਨੇ ਚੁੱਕੀਆਂ ਪਰ ਕਈਆਂ ਨੇ ਸੁੱਟ ਦਿੱਤੀਆਂ। ਰਾਮਦਾਸਪੁਰੇ ਸਾਹਿਬ ਆਏ ਗਏ।

ਅਗਲੇ ਦਿਨ ਹੁਕਮ ਦਿੱਤਾ ਕਿ ਦਰਿਆਏ ਸਤਿਲੁਜ ਪਰ ਚੱਲਾਂਗੇ। ਅਸਵਾਰ ਹੋਇਕੇ ਤੁਰੇ। ਸਤਿਲੁਜ ਪਰ ਜਾਇਕੇ ਬਚਨ ਕੀਤਾ ਲਿਆਓ ਖਾਲਸਾ ਜੀ ਇੱਟਾਂ ਜੋ ਆਪ ਕੋ ਸਰਹੰਦ ਆਖਿਆ ਸੀ ਕਿ ਇੱਟਾਂ ਚੁੱਕ ਕੇ ਲੈ ਚਲੋ ਸਤਿਲੁਜ ਮੈਂ ਸਿੱਟਣੀਆਂ ਹੈ। ਲਿਆਓ ਸਿੱਟੀਏ। ਕਈਆਂ ਨੇ ਆਖਿਆ ਜੀ ਮੈਂ ਰਾਮਦਾਸਪੁਰੇ ਭੁੱਲ ਆਇਆ ਹਾਂ। ਜੋਗਾ ਸਿੰਘ ਨੇ ਛੇ ਇੱਟਾਂ ਕੱਢ ਕੇ ਅੱਗੇ ਰੱਖੀਆਂ। ਗੁਰੂ ਜੀ ਪ੍ਰਸੰਨ ਹੋਇਕੇ ਸ਼ਤਾਬੀ ਨਾਲ ਬਚਨ ਕੀਤਾ ਏਹੁ ਤਾਂ ਰੰਗ ਲਗਾਇ ਦਿੱਤਾ ਹੈ। ਬਚਨ ਮੰਨਣਾ ਏਸ ਕਾ ਨਾਮ ਹੈ। ਗੁਰੂ ਜੀ ਇੱਟਾਂ ਚੁੱਕ ਕੇ ਜ਼ੋਰ ਨਾਲ ਦਰਿਆ ਕੇ ਬੀਚ ਸੁੱਟ ਦਿੱਤੀਆਂ। ਬਚਨ ਕੀਤਾ ਪੱਟੀ ਸਰਹੰਦ ਕੀ ਜੜ੍ਹ। ਦੋ ਇੱਟਾਂ ਹੋਰ ਸੁੱਟ ਕੇ ਭੀ ਏਹੀ ਬਚਨ ਕੀਤਾ। ਜੋਗਾ ਸਿੰਘ ਤੇ ਬੀ ਦੋ ਇੱਟਾਂ ਸੁਟਵਾਈਆਂ। ਬਚਨ ਕੀਤਾ ਹੁਣ ਅੱਛੀ ਤਰ੍ਹਾਂ ਜੜ੍ਹਾਂ ਪੱਟੀਆਂ ਹੈਨ ਸਰਹੰਦ ਕੀਆਂ। ਉਹ ਬਚਨ ਕੈਹਣੇ ਸੇ ਤੀਸਰੇ ਮਹੀਨੇ ਢਾਹ ਢਾਹ ਸਰਹੰਦ ਕੌ ਰੋੜਾ ਪੈਣ ਲੱਗ ਪਿਆ ਰੇਲ ਕੀ ਸੜਕ* ਪਰ।"[9]

ਰਾਇਕੋਟ ਬੁੱਚੜ ਬੱਧ ਦੇ ਸਾਕੇ ਵਿਚ ਪੰਜਾਬ ਸਰਕਾਰ ਦੀ ਯੋਜਨਾ ਸਤਿਗੁਰੂ ਜੀ ਨੂੰ ਇਸ ਵਿਚ ਉਲਝਾਉਣ ਦੀ ਸੀ ਤਾਂਕਿ ਉਹ ਕਈ ਸਾਲਾਂ ਤੋਂ ਚਿਤਵੀ ਹੋਈ, ਆਪ ਜੀ ਦੇ ਦੇਸ਼ ਨਿਕਾਲੇ ਦੀ ਯੋਜਨਾ ਨੂੰ, ਸਿਰੇ ਚਾਹੜ ਕੇ ਕੂਕਾ ਲਹਿਰ ਅਤੇ ਪੰਜਾਬ ਦੇ ਦੇਸ਼ ਭਗਤ ਲੋਕਾਂ ਨੂੰ ਆਪਣੀ ਸੁਯੋਗ ਅਗਵਾਈ ਤੋਂ ਨਿਖੇੜ ਸਕਣ। ਇਸ ਕੰਮ ਲਈ "ਗੁਲਾਬੂ, ਕਾਹਨਾ ਤੇ ਦੱਲੂ" ਨੂੰ ਇਸ ਕੇਸ ਵਿਚੋਂ ਰਿਆਇਤ ਦੇ ਲਾਰੇ ਤੇ ਸਤਿਗੁਰੂ ਜੀ ਦੇ ਵਿਰੁੱਧ ਭੁਗਤਾਇਆ ਵੀ ਗਿਆ ਸੀ। ਸੋ ਆਪ ਜੀ ਦੀ ਪੁੱਛ ਗਿਛ ਕਰਨ ਲਈ ਅੰਗਰੇਜ ਅਧਿਕਾਰੀਆਂ ਨੇ ਆਪ ਨੂੰ ਬੱਸੀਆਂ ਦੀ ਕੋਠੀ (ਨਜ਼ਦੀਕ ਰਾਇਕੋਟ) ਸੱਦ ਭੇਜਿਆ ਸੀ। ਸਤਿਗੁਰੂ ਜੀ ੨੮ ਜੁਲਾਈ ੧੮੭੧ ਨੂੰ ੩੬ ਸਿੰਘਾਂ ਸਮੇਤ, ਜਿਹਨਾਂ ਵਿਚੋਂ ੧੦ ਘੋੜ ਸਵਾਰ ਵੀ ਸਨ, ਇੱਥੇ ਪੁੱਜੇ ਅਤੇ ਮੁਖਬਰਾਂ ਦੇ ਝੂਠ ਦਾ ਪਰਦਾ ਫਾਸ਼ ਕੀਤਾ। ਇਹਨਾਂ ਮੁੱਖੀ ਸਿੰਘਾਂ ਵਿਚ ਭੀ ਭਾਈ ਜੋਗਾ ਸਿੰਘ ਜੀ ਸ਼ਾਮਲ ਸਨ ਇਸ ਦਾ ਸਬੂਤ ਸਾਡਾ ਪਹਿਲਾ ਇਤਿਹਾਸਕਾਰ ਇਉਂ ਦਿੰਦਾ ਹੈ—"ਬੱਸੀਆਂ ਸੇ ਕਮਾਲਪੁਰ ਆਏ। ਦੀਨ ਦਿਆਲ ਜੀ ਬਚਨ ਕੀਤਾ ਜੇਕਰ ਮੈਨੂੰ ਹੱਥ ਪਾਵਣ ਲੈ ਜਾਵਣ ਤਾਂ ਤੁਸੀਂ ਕੁਝ ਕਰੋਗੇ। ਜੋਗਾ ਸਿੰਘ ਨੇ ਕਹਾ ਕਿ ਜੀ ਸਾਡੇ ਜਿਉਂਦਿਆਂ ਹੀ ਕਿਵੇਂ ਲੈ ਜਾਣਗੇ ? ਏਕ ਸਿੰਘ ਨੇ ਕੋਲੋਂ ਕਹਾ ਜੀ ਜੇਕਰ ਤੁਹਾਡੇ ਹੁੰਦਿਆਂ ਨਾ ਕੁਝ ਹੋਇਆ ਤਾਂ ਪਿੱਛੋਂ ਕੀ ਕਰ ਸਕਦੇ ਹੈਂ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸਿੰਘ ਸੱਤ ਸੈ। ਫੇਰ ਬਚਨ ਕੀਤਾ ਸਿੰਘ ਪੰਜ ਸੈ। ਫੇਰ ਬਚਨ ਕੀਤਾ ਸਿੰਘ ਇਕ।"[10] ਇੱਥੇ ਸਤਿਗੁਰੂ ਜੀ ਦਾ ਭਾਵ ਸੀ ਕਿ ਕਿਸੇ ਵੀ ਮੁਹਿਮ ਦਾ, ਲਹਿਰ ਦਾ, ਸੈਨਾ ਦੀ ਗਿਣਤੀ ਬੇਸ਼ਕ ਕਿੰਨੀ ਹੋਵੇ ਪਰ ਉਸਦਾ ਸੁਪਰੀਮ ਕਮਾਂਡਰ ਇਕ ਹੀ ਹੁੰਦਾ ਹੈ ਅਤੇ ਨਤੀਜੇ ਵੀ ਉਹੀ ਭੁਗਤਦਾ ਹੈ। ਆਪਣੀ ਭਾਵੀ ਹੋਣੀ ਨੂੰ, ਧਿਆਨ ਵਿਚ ਰੱਖਦਿਆਂ, ਸਤਿਗੁਰੂ ਜੀ ਆਪਣੇ ਸਿੰਘਾਂ ਨਾਲ ਆਉਣ ਵਾਲੇ ਵਕਤ ਬਾਰੇ, ਇਉਂ ਟਿੱਪਣੀਆਂ ਕਰਿਆ ਕਰਦੇ ਸਨ।

ਇਸੇ ਤਰ੍ਹਾਂ ਮਲੇਰਕੋਟਲੇ ਹਮਲਾ ਕਰਨ ਤੋਂ ਪਹਿਲੀ ਸ਼ਾਮ ਦੇ ਘੁਸਮੁਸੇ ਵਿਚ, ਸ਼ਹੀਦੀ ਦਲ ਦੇ ਸ. ਬਦਨ ਸਿੰਘ ਮਲੌਦ ਦੇ ਕਿਲ੍ਹੇ 'ਤੇ ਧਾਵਾ ਕਰਨ ਸਦਕਾ ਅਤੇ ਅਗਲੀਆਂ ਘਟਨਾਵਾਂ ਕਾਰਨ ਡੀ.ਸੀ. ਲੁਧਿਆਣਾ ਨੇ ਸਤਿਗੁਰੂ ਜੀ ਨੂੰ ਮਲੌਦ ਸੱਦ ਭੇਜਿਆ। ਇਸ ਸਮੇਂ ੧੬ ਜਨਵਰੀ ਦੀ ਸ਼ਾਮ ਨੂੰ ਜਿਹੜੇ ਪੰਜ ਮੁਖੀ ਸਿੰਘਾਂ ਸਮੇਤ ਇੱਥੇ ਪੁੱਜੇ ਉਹਨਾਂ ਵਿਚ ਜੋਗਾ ਸਿੰਘ ਵੀ ਸ਼ਾਮਲ ਸੀ।

ਜੋਗਾ ਸਿੰਘ ਧੂੜਕੋਟ ਕਾਬਲ ਵਾਲੇ ਸੂਬਾ ਬਿਸ਼ਨ ਸਿੰਘ ਦੇ ਵੀ ਸੰਪਰਕ ਵਿਚ ਰਿਹਾ ਸੀ ਜਿਸਨੂੰ ਉਹ ਪਹਿਲੀ ਵੇਰ ੧੮੫੭-੫੮ ਈ. ਵਿਚ ਜਦੋਂ ਉਹ ਸਤਿਗੁਰੂ ਰਾਮ ਸਿੰਘ ਜੀ ਨਾਲ ਹਜ਼ੂਰ ਸਾਹਿਬ ਗਿਆ ਸੀ ਉੱਥੇ ਮਿਲਿਆ ਸੀ ਅਤੇ ਦੁਬਾਰਾ ੧੮੭੦ ਈ. ਦੇ ਅਨੰਦਪੁਰ ਸਾਹਿਬ ਵਾਲੇ ਹੋਲੇ ਮਹੱਲੇ ਸਮੇਂ ਮਿਲਦਾ ਹੈ। ਇਹ ਸੂਚਨਾ ਜੋਗਾ ਸਿੰਘ ਧੂੜਕੋਟ ਦੇ ਬਿਆਨ 'ਤੇ ਆਧਾਰਿਤ ੨੮ ਅਗਸਤ ੧੮੮੦ ਈ. ਦੇ ਜ਼ਿਲ੍ਹਾ ਪੁਲੀਸ ਕਪਤਾਨ ਲੁਧਿਆਣਾ ਦੇ ਪੱਤਰ ਵਿਚ ਦਰਜ ਹੈ।[12] ਸ਼ੈਰ ਉਹ ਇਕ ਮਹੱਤਵਪੂਰਨ ਵਿਅਕਤੀ ਸੀ ਜੋ ਪਹਿਲੀ ਉਮਰੇ ਜਦੋਂ ਲਹਿਰ ਭਰ ਜੋਬਨ ਸੀ ਚੜ੍ਹਦੀ

[1]ਪਟੜੀ

ਕਲਾ ਵਿਚ ਰਿਹਾ ਅਤੇ ਮਗਰਲੇ ਸਮੇਂ ਵਿਚ ਨਿਸ਼ਕ੍ਰਿਯ ਹੋਇਆ ਮਾਲੂਮ ਹੁੰਦਾ ਹੈ, ਕਿਉਂਕਿ ਨਾ ਹੀ ਉਹ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਰੰਗੂਨ ਜਾਣ ਦਾ ਉਪਰਾਲਾ ਕਰਦਾ ਹੈ ਨਾ ਹੀ ਸਤਿਗੁਰੂ ਜੀ ਕਿਸੇ ਹੁਕਮਨਾਮੇ ਵਿਚ ਉਸ ਦੀ ਪੁੱਛ ਪੜਤਾਲ ਕਰਦੇ ਹਨ। ਜਿਵੇਂ ਉੱਪਰ ਵਰਣਿਤ ਹੈ ਉਸਦਾ 'ਸੁਖ ਰਹਿਣਾ' ਸੁਭਾਅ ਵੀ ਉਸਨੂੰ ਸ਼ਾਂਤ ਹੋਣ 'ਤੇ ਮਜਬੂਰ ਕਰਦਾ ਹੋਵੇਗਾ। ਗੁਰੂ ਹਰੀ ਸਿੰਘ ਜੀ ੧੯੪੯ ਬਿਕਰਮੀ ਦੀ ਮਾਘੀ (ਮੁਤਾਬਿਕ ਜਨਵਰੀ ੧੮੯੩ ਈ.) ਸਮੇਂ ਮੁਕਤਸਰ ਜਾਣ ਲੱਗਿਆਂ ਮਾਲਵੇ ਦੇ ਵੱਡੇ ਹਿੱਸੇ ਦਾ ਦੌਰਾ ਕੀਤਾ ਸੀ। ਬਾਹੋਵਾਲ ਜੀ ਧੂੜਕੋਟ (ਫੀਰੋਜ਼ਪੁਰ) ਦੇ ਦੇਵਾ ਸਿੰਘ ਪੁੱਤਰ ਭਾਬਾ ਸਿੰਘ ਦੇ ਘਰ ਗੁਰੂ ਜੀ ਦੇ ਜਾਣ ਦਾ ਜ਼ਿਕਰ ਕਰਦੇ ਹਨ। ਜੋਗਾ ਸਿੰਘ ਹੋਰਾਂ ਦਾ ਕੋਈ ਜ਼ਿਕਰ ਨਹੀਂ ਮਿਲਦਾ।[13] ਸੋ ਉਹ ਇਸ ਤੋਂ ਪਹਿਲਾਂ ਅਕਾਲ ਚਲਾਣਾ ਕਰ ਗਿਆ ਹੈ ਉਸਦੀ ਕੁੱਲ ਉਮਰ ਕਿਸੇ ਵੀ ਸੂਰਤ ੭੦ ਸਾਲ ਤੋਂ ਵੱਧ ਨਹੀਂ ਬਣਦੀ। ਕਿਉਂਕਿ ੧੮੮੦ ਈ. ਦੇ ਰੀਕਾਰਡ ਵਿਚ ਉਸਦਾ ਜ਼ਿਕਰ ਹੈ। ਇਸ ਲਈ ਚਲਾਣੇ ਦਾ ਸਮਾਂ ੧੮੮੦ ਤੋਂ ੧੮੯੩ ਦੇ ਦਰਮਿਆਨ ਹੀ ਆਇਆ ਹੋਵੇਗਾ। ਖ਼ੈਰ ਕੁਝ ਵੀ ਹੋਵੇ ਔਰਤ ਜਾਤੀ ਦੇ ਬੰਧਨ ਮੁਕਤ ਕਰਨ ਵਾਲੇ ਕਾਰਜਾਂ ਦੁਆਰਾ ਜੋ ਸਤਿਗੁਰੂ ਜੀ ਦੀ ਆਨੰਦ ਕਾਰਜ ਕ੍ਰਾਂਤੀ ਵਿਚ, ਮੋਢੀਆਂ ਵਾਲੀ ਭੂਮਿਕਾ ਸਦਕਾ, ਜੋਗਾ ਸਿੰਘ ਧੂੜਕੋਟ ਨੂੰ ਯਾਦ ਕੀਤਾ ਜਾਂਦਾ ਰਹੇਗਾ।

## ਹਵਾਲੇ ਅਤੇ ਟਿਪਣੀਆਂ


1. ਸਤਿਗੁਰੂ ਬਿਲਾਸ ਭਾਗ ਪਹਿਲਾ-ਭਾਈ ਸੰਤੋਖ ਸਿੰਘ ਬਾਹੋਵਾਲ-ਸਫਾ ੧੭੨
2. ਉਹੀ-ਸਫਾ ੨੦੯
3. ਉਹੀ-ਸਫਾ ੨੧੦-੧੧
4. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-(ਸ. ਜਸਵਿੰਦਰ ਸਿੰਘ)-ਸਫਾ ੭੪-੭੫
5. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੨੨੭-੨੮
6. ਉਹੀ-ਸਫਾ ੨੩੬-੩੭
7. ਮਾਲਵੇਂਦ੍ਰ-ਸੰਤ ਇੰਦਰ ਸਿੰਘ ਚਕ੍ਰਵਰਤੀ-ਸਫਾ ੧੬੨-੬੩
8. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-(ਭਾਈ ਨਾਹਰ ਸਿੰਘ ਕਿਰਪਾਲ ਸਿੰਘ)-ਸਫਾ ੧੬੨-੬੩
9. ਸਤਿਗੁਰੂ ਬਿਲਾਸ ਭਾਗ ਪਹਿਲਾ-ਸਫਾ ੩੪੯-੫੦
10. ਉਹੀ-ਸਫਾ ੪੪੨
11. ਉਹੀ-ਸਫਾ ੪੭੧
12. ਕੂਕਾ ਮੂਵਮੇਂਟ (ਫਰੀਡਮ ਸਟਰੱਗਲ ਇਨ ਪੰਜਾਬ)-ਸ. ਜਸਵਿੰਦਰ ਸਿੰਘ-ਸਫਾ ੧੯੧
13. ਸਤਿਗੁਰੂ ਬਿਲਾਸ-ਭਾਗ ਦੂਜਾ-ਭਾਈ ਸੰਤੋਖ ਸਿੰਘ ਬਾਹੋਵਾਲ-ਸਫਾ ੧੮੧

## ਗਰੇਵਾਲ ਤਪੇ ਦਾ ਮੋਢੀ ਕੂਕਾ ਆਗੂ—ਬਾਬਾ ਚੈਨ ਸਿੰਘ ਗੁੱਜਰਵਾਲ

ਸਤਿਗੁਰੂ ਰਾਮ ਸਿੰਘ ਜੀ ਦੇ ਅਨੂਠੇ ਅਤੇ ਪਾਵਨ ਵਿਅਕਤੀਤਵ ਦੇ ਜਲੌਅ ਦੀ ਜ਼ੱਦ ਵਿਚ, ਪੰਜਾਬ ਦੇ ਤਪਿਆਂ ਦੇ ਤਪੇ ਅਤੇ ਪਿੰਡਾਂ ਦੇ ਪਿੰਡ ਆ ਗਏ। ਲੁਧਿਆਣਾ ਜ਼ਿਲ੍ਹੇ ਦੇ ਡੇਹਲੋਂ ਥਾਣਾ ਦੇ ੧੭ ਪਿੰਡ, ਕੂਕੇ ਸਿੰਘ ਸਜ ਗਏ ਸਨ। ਇਹਨਾਂ ਵਿਚੋਂ ਗੁੱਜਰਵਾਲ, ਲੋਹਗੜ੍ਹ, ਕਿਲ੍ਹਾ ਰਾਇਪੁਰ, ਮਹਿਮਾ ਸਿੰਘ ਵਾਲਾ, ਨਾਰੰਗਵਾਲ, ਲਲਤੋਂ ਆਦਿ ਗਰੇਵਾਲ ਜੱਟਾਂ ਦੇ ਪਿੰਡਾਂ ਵਿਚ, ਮੁੱਢ ਤੋਂ ਹੀ ਕੂਕਾ ਅੰਦੋਲਨ ਦਾ ਬਹੁਤ ਤੇਜ਼ ਪ੍ਰਭਾਵ ਸੀ। ਗੁਰੂ ਨਾਨਕ ਦੇਵ ਜੀ ਦੇ ਆਗਮਨ ਦੇ ਸਮੇਂ ਹੀ ਗਰੇਵਾਲਾਂ ਦੇ ਵਡੇਰੇ, ਮੱਧ ਭਾਰਤ ਵਿਚ ਇਸਲਾਮੀ ਹਾਕਮਾਂ ਹੱਥੋਂ ਸੱਤਾ ਗੁਆ ਕੇ ਪੰਜਾਬ ਵੱਲ ਆਏ ਸਨ ਅਤੇ ਇਕ ਚੌਧਰੀ ਗੁੱਜਰ ਨੇ ਹੀ ਗਰੇਵਾਲਾਂ ਦਾ ਪਹਿਲਾ ਪਿੰਡ ਗੁੱਜਰਵਾਲ ਬੰਨ੍ਹਿਆ ਸੀ। ਇਸੇ ਪਿੰਡ ਵਿਚੋਂ ਹੀ ਗਰੇਵਾਲਾਂ ਦੇ ਅੱਗੇ ਚੱਲ ਕੇ ੬੪ ਪਿੰਡ ਬੱਝੇ' ਸਨ। ਸਾਡੇ ਕੌਮੀ ਅੰਦੋਲਨ ਦੇ ਮਹਾਂ-ਨਾਇਕ, ਯੁਵਾ ਸ਼ਹੀਦ ਕਰਤਾਰ ਸਿੰਘ ਸਰਾਭਾ ਦਾ ਪਿੰਡ ਸਰਾਭਾ ਵੀ ਗਰੇਵਾਲਾਂ ਦੇ ਇਸ ਤਪੇ ਵਿਚ ਹੀ ਆਉਂਦਾ ਹੈ। ਰਾਏਪੁਰ, ਗੁੱਜਰਵਾਲ ਤੇ ਨਾਰੰਗਵਾਲ ਦੇ ਗਰੇਵਾਲ ਪਰਿਵਾਰ ਸਾਰੇ ਇਲਾਕੇ ਵਿਚ ਬਹੁਤ ਪ੍ਰਸਿੱਧ ਸਨ। ਸੰਨ ੧੬੩੧ ਈਸਵੀ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੁੱਜਰਵਾਲ ਆਏ। ਇਸ ਸਮੇਂ ਹੀ ਗਰੇਵਾਲਾਂ ਨੇ ਸਿੱਖੀ ਧਾਰਨ ਕੀਤੀ।"[1]

ਪਿੰਡ ਗੁੱਜਰਵਾਲ ਦੇ ਸ. ਧੰਨਾ ਸਿੰਘ ਲਾਹੌਰ ਦਰਬਾਰ ਦੇ ਫੌਜੀ ਸਿੱਖ ਸਨ। ਇਹਨਾਂ ਦੇ ਘਰ ਇਕ ਪੁੱਤਰ ਚੈਨ ਸਿੰਘ ਅਤੇ ਪੁੱਤਰੀ ਬੀਬੀ ਕਰਮ ਕੌਰ ਪੈਦਾ ਹੋਏ। ਕੂਕਾ ਤਹਿਰੀਕ ਵਿਚ ਇਹਨਾਂ ਦੋਹਾਂ ਭੈਣ ਭਰਾਵਾਂ ਦਾ ਉੱਘਾ ਯੋਗਦਾਨ ਹੈ। ਕਿਉਂਕਿ ਲਾਹੌਰ ਦਰਬਾਰ ਦੇ ਸਾਬਕਾ ਸੈਨਿਕਾਂ ਨੇ, ਸਤਿਗੁਰੂ ਰਾਮ ਸਿੰਘ ਦੀ ਮਸਤਾਨੀ ਬਿਰਤੀ ਦੇ ਬਹੁਤ ਸਾਰੇ ਕਉਤਕ ਅੱਖੀਂ ਵੇਖੇ ਸਨ ਜਾਂ ਉਹਨਾਂ ਨਾਲ ਸੰਬੰਧਿਤ ਸਾਖੀਆਂ ਸੁਣੀਆਂ ਸਨ। ਉੱਥੇ ਸਤਿਗੁਰੂ ਜੀ ਨੂੰ ਮਸਤਾਨਾ ਕਹਿ ਕੇ ਯਾਦ ਕੀਤਾ ਜਾਂਦਾ ਸੀ। ਜਦੋਂ ਅੰਗਰੇਜ਼ਾਂ ਦਾ ਰਾਜ ਕਾਇਮ ਹੋਣ ਬਾਅਦ ਭੈਣੀ ਸਾਹਿਬ ਵਿਚ ਨਾਮਧਾਰੀ ਸੰਤ ਖਾਲਸਾ ਦੀ ਸਾਜਨਾ ਹੋਈ ਅਤੇ ਦੋ ਚਾਰ ਸਾਲਾਂ ਵਿਚ ਉਸਦੀ ਸੋਅ, ਇਲਾਕੇ, ਜ਼ਿਲ੍ਹੇ ਦੀਆਂ ਹੱਦਾਂ ਲੰਘ ਤੁਰੀ ਤਾਂ ਬਹੁਤ ਸਾਰੇ ਪੂਰਬ ਸੈਨਿਕ, ਆਪਣੇ ਪਰਿਵਾਰਾਂ ਵਿਚ ਚਰਚਾ ਕਰਦੇ ਭਈ ਲਾਹੌਰ ਦਰਬਾਰ ਦੀ ਫੌਜ ਵਾਲੇ ਮਸਤਾਨੇ ਨੇ, ਸੁਣਿਆ ਹੈ ਕਿ ਨਵਾਂ ਪੰਥ ਸਾਜਿਆ ਹੈ ਜਿਸਦੀ ਸਿੱਖਿਆ ਸ਼ੁਭ ਹੈ, ਬਾਣਾ ਗੁਰਮੁਖੀ ਹੈ, ਨਾਮਬਾਣੀ ਦਾ ਪ੍ਰਵਾਹ ਚਲਾ ਰਿਹਾ ਹੈ ਅਤੇ ਸੰਗਤ ਧੜਾ ਧੜ ਉਸਦੇ ਝੰਡੇ ਹੇਠ ਇਕੱਠੀ ਹੋ ਰਹੀ ਹੈ। ਇਉਂ ਜਿਨ੍ਹਾਂ ਦੇ ਹਿਰਦਿਆਂ ਵਿਚ ਗੁਆਚੇ ਰਾਜ ਦਾ ਸੱਲ ਕੁਝ ਜ਼ਿਆਦਾ ਸੀ, ਉਹਨਾਂ ਦੇ ਕਦਮ ਆਪ ਮੁਹਾਰੇ ਹੀ ਭੈਣੀ ਸਾਹਿਬ ਵੱਲ ਪੁੱਟ ਜਾਣ ਲੱਗੇ। ਇਸੇ ਤਰ੍ਹਾਂ ਹੀ ਭਾਈ ਚੈਨ ਸਿੰਘ ਅਤੇ ਉਸਦੀ ਭੈਣ ਕਰਮ ਕੌਰ ਜੋ ਖੰਨੇ ਸ਼ਹਿਰ ਵਿਚ ਬੇਅੰਤ ਸਿੰਘ

ਨਾਲ ਵਿਆਹੀ ਸੀ, ਪਤੀ ਦੇ ਗੁਜਰ ਜਾਣ ਕਾਰਨ ਗੁੱਜਰਵਾਲ ਪੇਕੇ ਘਰ ਹੀ ਆਪਣੇ ਪੁੱਤਰ ਬਹਾਲ ਸਿੰਘ ਸਮੇਤ ਆ ਰਹੀ ਸੀ, ਇਹ ਦੋਵੇਂ ਭੈਣ ਭਰਾ ਇਲਾਕੇ ਦੀ ਹੋਰ ਸੰਗਤ ਨਾਲ ਭੈਣੀ ਸਾਹਿਬ ਜਾ ਕੇ ਸਤਿਗੁਰੂ ਜੀ ਦੀ ਸੰਗਤ ਵਿਚ ਸ਼ਾਮਲ ਹੋ ਗਏ। ਇਹ ੧੮੬੦ ਈ. ਵਿਚ ਕੂਕੇ ਬਣੇ ਸਨ। ਬੀਬੀ ਨੇ ਪਿੰਡ ਵਿਚ ਮਾਈਆਂ ਬੀਬੀਆਂ ਨੂੰ ਗੁਰਮੁਖੀ ਦਾ ਬੋਧ ਕਰਵਾ ਕੇ, ਗੁਰਬਾਣੀ ਪੜ੍ਹਣ ਲਾ ਦਿੱਤਾ।[2]

ਜੇ ਅਸੀਂ ਪੁਰਾਤਨ ਗੁਰੂ ਸਾਹਿਬਾਨ ਨਾਲ ਸੰਬੰਧਿਤ ਖ਼ਾਸ ਕਰਕੇ ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ ਬਾਰੇ ਸਾਖੀ ਸਾਹਿਤ ਦਾ ਅਧਿਐਨ ਕਰੀਏ ਤਾਂ ਇਹ ਪਤਾ ਲੱਗਦਾ ਹੈ ਕਿ ਉਹਨਾਂ ਦੇ ਪ੍ਰਚਾਰ ਵਿਚ ਨਾਟਕੀਅਤਾ ਦੇ ਅੰਸ਼ ਸ਼ਾਮਲ ਹੁੰਦੇ ਸਨ। ਉਹ ਅਜੀਬ ਜਿਹਾ ਪਹਿਰਾਵਾ ਪਹਿਨਦੇ ਸਨ, ਮਸਲਨ ਇਕ ਪੈਰ ਵਿਚ ਚਮੜੇ ਦੀ ਜੁੱਤੀ, ਇਕ ਵਿਚ ਲੱਕੜੀ ਦੀ ਖੜਾਂ। ਇਉਂ ਆਪਦੇ ਦੁਆਲੇ ਅਜਨਬੀ ਨੂੰ ਵੇਖਣ ਲਈ ਜਦੋਂ ਭੀੜ ਜੁੜਦੀ ਤਾਂ ਗੁਰੂ ਸਾਹਿਬ ਉਹਨਾਂ ਨੂੰ ਸੱਤ ਮਾਰਗ ਦਾ ਉਪਦੇਸ਼ ਦੇ ਕੇ ਸਿੱਖੀ ਦੀ ਜਾਣਕਾਰੀ ਦਿੰਦੇ। ਸਤਿਗੁਰੂ ਰਾਮ ਸਿੰਘ ਜੀ ਦੇ ਮੁੱਢਲੇ ਪ੍ਰਚਾਰ ਦੌਰਿਆਂ ਵਿਚ ਵੀ ਇਹੋ ਜਿਹਾ ਰੰਗ ਵੇਖਣ ਨੂੰ ਮਿਲਦਾ ਹੈ। ਭਾਈ ਬਾਹੋਵਾਲ ਜੀ ਦੇ ਮੁਤਾਬਿਕ ਸਿੱਖ ਸੈਨਾ ਵਿਚੋਂ ਆਉਣ ਬਾਅਦ, "ਬਾਰ੍ਹਾਂ ਮਹੀਨੇ ਤਾਂ ਬੜੇ ਮਸਤਾਨੇ ਰਹੇ।"[3]

ਇਸੇ ਤਰ੍ਹਾਂ ਦੀ ਹੀ ਮਸਤਾਨੀ ਬਿਰਤੀ ਦੇ ਦਰਸ਼ਨ, ਹਰਦੁਆਰ, ਗੰਗਾ ਤੀਰਥ ਉੱਤੇ ੧੮੬੧ ਈ. ਦੀ ਅਰਧ ਕੁੰਭੀ ਸਮੇਂ, ਜਾਣ ਸਮੇਂ ਵੀ ਹੁੰਦੇ ਸਨ। ਇੱਥੇ ਹਰ ੧੨ ਸਾਲਾਂ ਬਾਅਦ ਕੁੰਭ ਅਤੇ ਹਰ ਛੇ ਸਾਲ ਬਾਅਦ ਅਰਧ ਕੁੰਭੀ ਦਾ ਮੇਲਾ ਭਰਦਾ ਹੈ ਜਿਸ ਵਿਚ ਸਾਰਾ ਉੱਤਰੀ ਅਤੇ ਮੱਧ ਭਾਰਤ, ਲੱਖਾਂ ਦੀ ਗਿਣਤੀ ਵਿਚ ਪੁਰਾਣੇ ਸਮੇਂ ਤੋਂ ਜੁੜਦਾ ਆ ਰਿਹਾ ਹੈ। ਗੰਗਾ ਬਾਰੇ ਮਨਾਉਤ ਹੈ ਕਿ ਇਹ ਸ਼ਿਵ ਜੀ ਦੀਆਂ ਜੱਟਾਂ ਵਿਚੋਂ ਨਿਕਲੀ ਹੈ। ਜੱਟ ਬਾਰੇ ਵੀ ਇਹੋ ਕਿਹਾ ਜਾਂਦਾ ਹੈ ਕਿ ਇਹ ਵੀ ਸ਼ਿਵ ਜੀ ਦੀਆਂ ਜੱਟਾਂ ਵਿਚੋਂ ਪੈਦਾ ਹੋਇਆ ਹੈ—

'ਜਾਟ ਜਟਾਂ ਤੇ ਹੋਤ ਹੈ ਗੰਗਾ ਜੀ ਕੋ ਭਰਾਤ।'

ਭਾਵ ਕਿ ਜੱਟ ਜਾਂ ਕਿਸਾਨ ਅਤੇ ਗੰਗਾ ਭੈਣ ਭਰਾ ਹਨ। ਇਹ ਗੂਹਜ ਗੱਲ ਹੈ। ਪਾਣੀ ਹੈ ਤਾਂ ਖੇਤੀ ਹੈ ਨਹੀਂ ਤਾਂ ਕੁਝ ਵੀ ਨਹੀਂ। ਇਸੇ ਲਈ ਪੁਰਾਣੇ ਪੰਜਾਬ ਅਤੇ ਆਂਢ ਗੁਆਂਢ ਦੇ ਹੋਰ ਖਿੱਤਿਆਂ ਦੇ ਲੋਕ, ਜਿਹਨਾਂ ਵਿਚ ਕਿਸਾਨ ਤੇ ਉਸ ਨਾਲ ਜੁੜੇ ਹੋਰ ਧੰਦਿਆਂ ਦੇ ਕਿਰਤੀ ਵੀ ਸ਼ਾਮਲ ਹੁੰਦੇ ਸਨ, ਗੰਗਾ ਵਿਖੇ ਪਹੁੰਚ ਕੇ ਪਾਣੀ ਪ੍ਰਤੀ ਆਪਣੀ ਅਕੀਦਤ ਨੂੰ ਹਰਦੁਆਰ ਇਸ਼ਨਾਨ ਦੇ, ਅਧਿਆਤਮਕ ਅਰਥਾਂ ਵਿਚ ਜੋੜ ਕੇ ਵੇਖਦੇ ਸਨ। ਸੋ ਆਪਣੇ ਮਿਸ਼ਨ ਦੇ ਪ੍ਰਚਾਰ ਲਈ ਇਕ ਉਪਯੁਕਤ ਅਵਸਰ ਜਾਣ ਕੇ, ਸਤਿਗੁਰੂ ਜੀ ਨੇ ਅਰਧ ਕੁੰਭੀ ਤੇ ਹਰਦੁਆਰ ਪੁੱਜਣ ਲਈ, ਸੰਗਤਾਂ ਨੂੰ ਜੋ ਹੁਕਮਨਾਮੇ ਭੇਜੇ ਸਨ, ਉਹਨਾਂ 'ਤੇ ਅਮਲ ਕਰਦਿਆਂ ਭਾਈ ਚੈਨ ਸਿੰਘ ਗੁੱਜਰਵਾਲ ਅਤੇ ਉਸਦੀ ਭੈਣੀ ਬੀਬੀ ਕਰਮ ਕੌਰ, ਇਸ ਸੰਗ ਦੇ ਤੁਰਨ ਸਮੇਂ, ਭੈਣੀ ਸਾਹਿਬ ਵਿਚ ਹੀ ਸ਼ਾਮਲ ਹੋਏ। ਸਤਿਗੁਰੂ ਜੀ ਦੇ ਸਾਰੇ ਹੀ ਪਰਿਵਾਰਕ ਮੈਂਬਰਾਂ ਤੋਂ ਬਿਨਾਂ ਸੁੱਧ ਸਿੰਘ ਦੁਰਗਾਪੁਰ, ਨੈਣਾ ਸਿੰਘ ਵਰਿਆਂਹ, ਦਸੌਂਧਾ ਸਿੰਘ ਤੇ ਵਸਾਵਾ ਸਿੰਘ ਉਬੋਕੇ, ਬਾਬਾ ਜਵਾਹਰ

ਸਿੰਘ, ਕਾਹਨ ਸਿੰਘ, ਗੁਪਾਲ ਸਿੰਘ, ਸਾਹਿਬ ਸਿੰਘ, ਪੱਧਰੀ ਵਾਲੀ ਮਾਈ ਸਾਹਿਬੋ, ਲਾਭ ਸਿੰਘ ਰਾਗੀ ਅਤੇ ਦਿਤੂ ਰਬਾਬੀ ਦੇ ਜੱਥੇ ਤੋਂ ਇਲਾਵਾ ਚੈਨ ਸਿੰਘ ਅਤੇ ਬੀਬੀ ਕਰਮ ਕੌਰ ਦੋਵੇਂ ਭੈਣ ਭਰਾ ਵੀ ਸ਼ਾਮਲ ਸਨ। ਇਸ ਦੌਰੇ ਦਾ ਵਰਣਨ ਕਰਦਿਆਂ ਸਾਡਾ ਪਹਿਲਾ ਇਤਿਹਾਸਕਾਰ, ਭਾਈ ਸੰਤੋਖ ਸਿੰਘ ਬਾਹੋਵਾਲ, ਚੈਨ ਸਿੰਘ ਦਾ ਜ਼ਿਕਰ ਸ਼ਾਇਦ ਹਾਜ਼ਰ ਸਿੱਖਾਂ ਵਿਚੋਂ ਸਭ ਤੋਂ ਵੱਧ ਵਾਰ ਕਰਦਾ ਹੈ। ਇਹ ਉਸ ਮਹੱਤਵ ਦਾ ਲਖਾਇਕ ਹੈ ਜੋ ਸਾਬਕਾ ਸੈਨਿਕ ਸਰਦਾਰ ਦਾ ਪੁੱਤਰ ਭਾਈ ਚੈਨ ਸਿੰਘ, ਉਸ ਸਮੇਂ ਤੱਕ ਧਾਰਨ ਕਰ ਚੁੱਕਾ ਸੀ। ਇਹਨਾਂ ਟੂਕਾਂ ਵਿਚੋਂ ਚੈਨ ਸਿੰਘ ਦੇ ਸਰੀਰਕ ਬਲ ਅਤੇ ਉਸ ਦੇ ਵਿਅਕਤੀਤਵ ਦੇ ਝਲਕਾਰੇ ਭੀ ਮਿਲਦੇ ਹਨ।

ਪੁਰਾਤਨ ਤੀਰਥਾਂ ਨਾਲ ਸੰਬੰਧਿਤ ਬਹੁਤ ਸਾਰੇ ਵਹਿਮਾਂ ਭਰਮਾਂ ਤੋਂ ਮੁਕਤ ਕਰਕੇ ਇਕ ਨਰੋਈ ਸੋਚ ਨਾਲ ਜੋੜਨਾ ਵੀ ਸਤਿਗੁਰੂ ਜੀ ਦਾ ਮਕਸਦ ਸੀ। ਇਸੇ ਤਰ੍ਹਾਂ ਉਹ ਆਪਣੀ ਸੰਗਤ ਦੇ ਮਨ ਵਿਚੋਂ, ਬਹੁਤ ਸਾਰੀਆਂ ਪੁਰਾਣ ਕਥਾਵਾਂ ਵਿਚ ਆਉਂਦੇ, ਦਾਨੋ ਦੈਂਤਾਂ ਬਾਰੇ ਵੀ ਕਲਪਿਤ ਭੈਅ ਦੂਰ ਕਰਨਾ ਚਾਹੁੰਦੇ ਸਨ। ਹੇਠਲੀਆਂ ਸਾਖੀਆਂ ਜੋ ਚੈਨ ਸਿੰਘ ਦੇ ਮਾਧਿਅਮ ਦੁਆਰਾ ਵਾਪਰੀਆਂ ਲਿਖੀਆਂ ਹਨ, ਇਹੋ ਦਰਸਾਉਂਦੀਆਂ ਹਨ--

"ਆਗੇ ਆ ਕੇ ਸਿੰਘਾਂ ਕਹਿਆ ਕੁਰਛੇਤਰ ਕਾ ਭੀ ਦਰਸ਼ਨ ਕਰੀਏ। (ਕਿਉਂਕਿ ਸਤਿਗੁਰੂ ਜੀ ਮਾਰਕੰਡਾ ਨਦੀ ਲੰਘ ਕੇ ਸਿੱਧੇ ਹੋ ਗਏ ਸਨ ਹਰਿਦੁਆਰ ਨੂੰ, ਕੁਰਛੇਤਰ ਵੱਲ ਦੀ ਨਹੀਂ ਗਏ) ਇਤਨੇ ਮੇਂ ਇਕ ਬੁੱਢੀ ਆਇ ਗਈ। ਮਾੜਾ ਜਿਹਾ ਘਗਰਾ ਪਾਇਆ ਹੋਇਆ ਹੈ। ਮੈਲਾ ਜਿਹਾ ਰੂਪ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬਾਂਦਰੋ ਤੁਸੀਂ ਕੈਂਹਦੇ ਸੀ ਪਹੋਵੇ ਕੁਲਖੇਤਰ ਕਾ ਦਰਸ਼ਨ ਕਰੀਏ। ਸੋ ਕਰ ਲਵੋ ਏਹ ਕੁਲਖੇਤਰ ਹੈ। ਚੈਨ ਸਿੰਘ ਥੀਂ ਪੰਜੀਰੀ ਲੈ ਕੇ ਦਿੱਤੀ ਦੋ ਉਂਜਲ ਭਰ ਕੇ। ਬਚਨ ਕੀਤਾ ਓਥੇ ਜਾ ਕੇ ਬੀ ਟੱਕਰਾਂ ਮਾਰਨੀਆਂ ਥੀਆਂ, ਏਥੇ ਹੀ ਦਰਸ਼ਨ ਕਰ ਲਵੋ। ਮੈਂ ਪਿੱਛੇ ਨਹੀਂ ਕੋਈ ਰੱਖ ਲਿਆ ਹੈ। ਸਾਰੇ ਏਸੇ ਈ ਸੰਗਤ ਵਿਚ ਆਏ ਹੈਂ, ਪਰ ਤੁਹਾਡੀ ਮਤ ਜਾਨਵਰਾਂ ਬਰਗੀ ਹੈ।"

"ਏਤਨੇ ਮੇਂ ਏਕ ਸਰੀਰ ਕਾਲੇ ਰੰਗ ਕਾ ਤੇਜ਼ ਕੱਛ ਤੇ ਨੇਤਰ ਲਾਲ। ਨੇਤਰ ਮਸ਼ਾਲ ਵਾਂਗ ਜਲਦੇ ਹੈ, ਦਰਸ਼ਨ ਦੇ ਕੇ ਗੁਪਤ ਹੋ ਗਿਆ। ਸਿੰਘ ਦੇਖਦੇ ਹੀ ਰਹੇ ਕੁਦਰਤ ਦੇ ਰੰਗ ਨੂੰ। ਗੁਰੂ ਜੀ ਬਚਨ ਕੀਤਾ ਏਹ ਕੌਣ ਥਾ ? ਸਿੰਘਾਂ ਨੇ ਕਹਾ ਜੀ ਤੁਹਾਡੀਆਂ ਤੁਸੀਂ ਜਾਣੋਂ। ਬਚਨ ਕੀਤਾ, ਦੈਂਤ ਦਾ ਨਾਮ ਲੈ ਕੇ, ਉਹ ਸੀ। ਚੈਨ ਸਿੰਘ ਕੇ ਸਿਰ ਪਰ ਹੱਥ ਧਰ ਕੇ ਬਚਨ ਕੀਤਾ ਏਹ ਨਰਮ ਦੈਂਤ ਹੈ। ਜੁੱਧ ਮੇਂ ਇਸਨੇ ਸਾਨੂੰ ਜਲ ਦਿੱਤਾ ਥਾ। ਬਿਗਸ ਕੇ ਬਚਨ ਕੀਤਾ। ਲਿਆਓ ਤੁਹਾਡੇ ਵੱਡੇ ਵਡੇਰਿਆਂ ਦੀ ਮੁਕਤ ਕਰੀਏ। ਪਿੰਨ ਭਰਾਵੋ। ਰੇਤ ਕੇ ਗੋਲ਼ੇ ਵੱਟ ਵੱਟ ਕੇ ਫੜਾਓ। ਸਿੰਘ ਵੱਟ ਵੱਟ ਕੇ ਲਗੇ ਫੜੌਨ। ਗੁਰੂ ਜੀ ਆਪਣੇ ਹੱਥ ਮੇਂ ਲੈ ਕੇ ਜਲ ਮੇ ਪਾਇਕੇ ਬਚਨ ਕਰਨਾ 'ਮੁਕਤਾ'। ਸਭਨਾਂ ਸਿੰਘਾਂ ਦੀਆਂ ਕੁਲਾਂ ਤਾਰ ਦਿੱਤੀਆਂ।"[4]

ਪਿੰਡ ਭਰਾਉਣ ਦੇ ਸੰਬੰਧ ਵਿਚ ਜੋ ਪੁਰਾਣੀ ਕਰਮਕਾਂਡੀ ਸੋਚ ਸੀ, ਪੁਰੋਹਿਤ ਵਰਗ ਵਲੋਂ ਘੜੀ ਹੋਈ, ਰੇਤ ਦੇ ਗੋਲੇ ਵੱਟਣ ਦਾ ਮਕਸਦ, ਉਸਨੂੰ ਖਾਰਿਜ ਕਰਨਾ ਹੀ ਸੀ। ਪੁਰਾਣੀਆਂ ਮਨਾਉਤਾਂ ਨੂੰ ਤੋੜੇ ਬਿਨਾਂ ਨਵੀਆਂ ਰਵਾਇਤਾਂ ਨਹੀਂ ਬਣਦੀਆਂ। ਗੁਰੂ ਨਾਨਕ ਦੇਵ ਜੀ ਨੇ ਸਿੱਖੀ ਨੂੰ ਕਰਮਕਾਂਡਾਂ ਵਿਚੋਂ ਕੱਢਿਆ ਸੀ। ਸਮਾਂ ਪਾ ਕੇ ਪੁਰਾਣੀ ਰਹਿੰਦ ਖੂੰਹਦ ਫਿਰ ਸਿਰ ਚੁੱਕ ਲੈਂਦੀ ਹੈ। ਸੋ ਸਮਾਜਿਕ ਧਾਰਮਕ ਰਹੁਰੀਤਾਂ ਨੂੰ, ਲੋਕ ਅਨੁਕੂਲ ਕਰਨ ਦਾ ਕੰਮ, ਸਤਿਗੁਰੂ ਜੀ ਕਰ ਰਹੇ ਸਨ। ਭਾਈ ਚੈਨ ਸਿੰਘ ਪਾਸੋਂ ਪੰਜੀਰੀ ਲੈ ਕੇ ਕੱਪੜੇ ਧੋ ਰਹੇ, ਧੋਬੀ ਦੇ ਸੁੰਦਰ ਬਾਲਕ ਨੂੰ ਛਕਾਈ।[5]

ਚੈਨ ਸਿੰਘ ਦੀ ਸਰੀਰਕ ਸਮਰੱਥਾ ਵੱਲ ਇਸ਼ਾਰਾ ਕਰਦਾ ਹੈ ਇਹ ਬਚਨ, ਜਿਸ ਦੁਆਰਾ ਸਤਿਗੁਰੂ ਜੀ ਉਸਦਾ ਹੰਕਾਰ ਨਵਿਰਤ ਕਰਨ ਲਈ, ਆਪਣਾ ਬਲ ਵਿਖਾਉਂਦੇ ਹਨ—

"ਸ੍ਰੀ ਸਤਿਗੁਰੂ ਜੀ ਘਿਓ ਮਲ ਕੇ ਸਰੀਰ ਨੂੰ ਬਚਨ ਕੀਤਾ-ਚੈਨਿਆ ਤੂੰ ਬੜਾ ਜ਼ੋਰ ਵਾਲਾ ਸੁਣੀਂਦਾ ਹੈ, ਮੇਰਾ ਕੜਾ ਕੂਣੀ ਦੇ ਉੱਤੇ ਚਾੜ੍ਹ ਦੇ। ਚੈਨ ਸਿੰਘ ਜ਼ੋਰ ਲਾਇ ਰਿਹਾ ਕੜਾ ਨ ਚੜ੍ਹਿਆ। ਆਪ ਥੋੜ੍ਹੇ ਜ਼ੋਰ ਨਾਲ ਮੋਢੇ ਉੱਤੇ ਚਾੜ੍ਹ ਦਿੱਤਾ। ਚੈਨ ਸਿੰਘ ਦਾ ਹੰਕਾਰ ਦੂਰ ਹੋਇਆ।"[6]

ਇਸ ਦੌਰੇ ਸਮੇਂ ਵੀ ਬਹੁਤ ਸਾਰੇ ਪ੍ਰਸੰਗ, ਭਾਈ ਚੈਨ ਸਿੰਘ ਅਤੇ ਬੀਬੀ ਕਰਮ ਕੌਰ ਪਰਥਾਇ ਲਿਖੇ ਮਿਲਦੇ ਹਨ। ਇਕ ਵੇਰ ਫਿਰ ਇਸ ਦੌਰੇ ਤੋਂ ਬਾਅਦ ਸਤਿਗੁਰੂ ਜੀ, ਭਾਈ ਚੈਨ ਸਿੰਘ ਦੇ ਸਰੀਰਕ ਬਲ ਨਾਲ ਸੰਬੰਧਿਤ, ਇਕ ਕਉਤਕ ਇਉਂ ਵਰਤਾਉਂਦੇ ਹਨ।

"ਚੈਨ ਸਿੰਘ ਕੋ ਬਚਨ ਕੀਤਾ ਤੇਰੀ ਭਾਜ ਦੇਖਣੀ ਹੈ। ਗੁਰੂ ਜੀ ਚੱਕਰ ਚਲ੍ਹਾਇਆ। ਬਚਨ ਕੀਤਾ-ਚੈਨਿਆ ਲਿਆ ਦੌੜ ਕੇ। ਜਾਂ ਦੌੜਿਆ ਤਾਂ ਤਿਲਕ ਜਾਵੇ। ਤਿੰਨ ਵਾਰੀ ਡਿੱਗ ਕੇ ਲੈ ਆਇਆ ਚੱਕਰ। ਬਚਨ ਕੀਤਾ-ਤੂੰ ਤਾਂ ਭੱਜੇ ਜਾਂਦੇ ਸਾਨ੍ਹ ਦੀ ਪੂਛ ਫੜਕੇ ਖੜ੍ਹਾ ਕਰ ਦੇਂਦਾ ਸੀ, ਹੁਣ ਕੀ ਹੋਇਆ ? ਹੱਥ ਜੋੜ ਕੇ ਕੈਹਣ ਲੱਗਾ-ਜੀ ਤੇਰੀਆਂ ਤੂੰ ਹੀ ਜਾਣੇ।"[7] ਇਕ ਹੋਰ ਥਾਂ 'ਤੇ ਜ਼ਿਕਰ ਹੈ ਕਿ ਚੈਨ ਸਿੰਘ ਦੇ ਬਿਸਤਰੇ ਦਾ ਭਾਰ ਹੀ ਸੱਤ ਮਣ ਸੀ।[8] ਜੇ ਇਹ ਕੱਚੇ ਮਣ ਜੋ ਪੁਰਾਣਾ ਮਾਪ (16 ਸੇਰ ਪੱਕੇ) ਹੁੰਦਾ ਸੀ ਵੀ ਗਿਣੀਏ ਤਾਂ 105 ਕਿਲੋ ਭਾਰ ਬਣ ਜਾਂਦਾ ਸੀ। ਜੋ ਉਸਦੀ ਸਰੀਰਕ ਸਮਰੱਥਾ ਦਾ ਪ੍ਰਤੀਕ ਸੀ। ਪਰ ਇਕ ਸੱਚੇ ਸਿੱਖ ਜਿਉਂ, ਉਸਨੇ ਆਪਣੇ ਸਤਿਗੁਰੂ ਦੇ ਹੁਕਮ ਵਿਚ ਉਹਨਾਂ ਤੋਂ ਕੁੱਟ ਵੀ ਖਾਧੀ ਅਤੇ ਹੋਰ ਕਸ਼ਟ ਵੀ ਮਸਤਾਨੀ ਅਵਸਥਾ ਸਮੇਂ ਬਰਦਾਸ਼ਤ ਕੀਤੇ, ਪਰ ਹਿਰਦੇ ਵਿਚ ਗਲਿਆਨਤਾ ਨਹੀਂ ਆਈ। ਇਸੇ ਅਰਧ ਕੁੰਭੀ ਦੇ ਸਮੇਂ ਆਪਣੀ ਗੰਗਾ ਯਾਤਰਾ ਨੂੰ ਚੇਤੇ ਕਰਦਿਆਂ, ਇਸ ਘਟਨਾ ਤੋਂ ੧੬-੧੭ ਵਰ੍ਹੇ ਬਾਅਦ ਜਦ ਸਤਿਗੁਰੂ ਜੀ ਰੰਗੂਨ ਵਿਖੇ ਨਜ਼ਰਬੰਦ ਸਨ ਤਾਂ ਮਾਲਵੇ ਦੇ ਉੱਘੇ ਕੂਕੇ ਆਗੂਆਂ ਦੇ ਨਾਮ ਭੇਜੇ, ਆਪਣੇ ਕਿਰਪਾ ਪੱਤਰ ਵਿਚ ਖ਼ੁਦ ਨੂੰ ਸਰਕਾਰ ਦੀਆਂ ਨਜ਼ਰਾਂ ਤੋਂ ਬਚਾਉਣ ਲਈ ਅਰੰਭ ਪੱਤਰ ਦਾ, ਇਉਂ ਕਰਦੇ ਹਨ—"ਲਿਖਤੋ ਗੰਗਾ ਵਾਲਾ ਮਸਤਾਨਾ ਸਿੰਘ।"[9]

੧ ਜੂਨ ੧੮੬੩ ਈ. ਨੂੰ ਸਤਿਗੁਰੂ ਜੀ ਨੇ ਮਾਈਆਂ ਬੀਬੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ। ਇਸ ਪ੍ਰਥਾਇ ਜਿਹਨਾਂ ਤਿੰਨ ਬੀਬੀਆਂ ਨੂੰ ਸੂਬਾ ਜਵਾਹਰ ਸਿੰਘ ਜੀ ਦੀ ਮਾਰਫਤ ਸਤਿਗੁਰੂ ਜੀ ਪਾਸ ਅੰਮ੍ਰਿਤ ਛਕਣ ਲਈ ਬੇਨਤੀ ਪੁਚਾਈ ਸੀ, ਉਹ ਸਨ ਸਤਿਗੁਰੂ ਜੀ ਦੀ ਛੋਟੀ ਪੁੱਤਰੀ ਬੀਬੀ ਦਇਆ ਕੌਰ, ਪਿੰਡ ਚੱਕ ਦੇਸ ਰਾਜ ਜਾਂ ਅੰਨ੍ਹਿਆਂ ਦਾ ਚੱਕ ਵੀ ਕਹਿੰਦੇ ਸਨ, ਦੀ ਬੀਬੀ ਉੱਤਮੀ ਅਤੇ ਤੀਜੀ ਸੀ ਚੈਨ ਸਿੰਘ ਹੋਰਾਂ ਦੀ ਭੈਣ ਬੀਬੀ ਕਰਮ ਕੌਰ ਗੁੱਜਰਵਾਲ।[10] ਇਸ ਤੋਂ ਦੋ ਕੁ ਦਿਨ ਬਾਅਦ ਹੀ ਖੋਟੇ ਪਿੰਡ ਵਿਚ ਅਨੰਦ ਮਰਿਆਦਾ ਦਾ ਮੁੱਢ ਬੰਨ੍ਹ ਕੇ, ਸਤਿਗੁਰੂ ਜੀ ਨੇ ਦਾਜ ਦਹੇਜ ਰਹਿਤ, ਪੁਰੋਹਿਤਾਂ ਦੇ ਪਾਏ ਭਰਮ ਭੁਲੇਖਿਆਂ ਤੋਂ ਮੁਕਤ, ਬਿਲਕੁਲ ਹੀ ਨਾ ਖਰਚੀਲੀ, ਅਨੰਦ ਮਰਿਆਦਾ ਤੋਰ ਕੇ ਅਤੇ ਇਸਤਰੀਆਂ ਨੂੰ ਪੁਰਖਾਂ ਦੇ ਬਰਾਬਰ ਧਾਰਮਿਕ, ਭਾਈਚਾਰਕ ਅਧਿਕਾਰ ਦੇ ਕੇ, ਉਹਨਾਂ ਨੂੰ ਸਮਾਜ ਵਿਚ ਉੱਪਰ ਉਠਾਉਣ ਦਾ ਮੁੱਢ ਬੰਨ੍ਹਿਆ ਅਤੇ ਕੁੜੀ-ਮਾਰਾਂ ਵਿਰੁੱਧ, ਬੇਕਿਰਕ ਜੰਗ ਛੇੜ ਦਿੱਤੀ। ਜਿਸ ਤਰ੍ਹਾਂ ਕੁੜੀਆਂ ਮਾਰਨ ਦਾ ਬਹੁਤ ਰਿਵਾਜ ਸੀ। ਮਹਾਰਾਜਾ ਰਣਜੀਤ ਸਿੰਘ ਦੀਆਂ ਕਿਤਨੀਆਂ ਰਾਣੀਆਂ ਸਨ। ਉਸਦੇ ਸੱਤ ਪੁੱਤਰਾਂ ਦਾ ਜ਼ਿਕਰ ਆਉਂਦਾ ਹੈ ਇਕ ਵੀ ਪੁੱਤਰੀ ਜਾਂ ਪੋਤਰੀ ਦਾ ਨਹੀਂ (ਦਲੀਪ ਸਿੰਘ ਦੀਆਂ ਧੀਆਂ ਨੂੰ ਛੱਡ ਕੇ ਜੋ ਰਾਜ ਸਮਾਪਤੀ ਤੋਂ ਬਾਅਦ, ਇੰਗਲੈਂਡ ਵਿਚ ਜਨਮੀਆਂ ਸਨ) ਕਾਰਨ ਸਪੱਸ਼ਟ ਹੈ ਕਿ ਵੱਡੇ ਛੋਟੇ ਸਿੱਖ, ਸਭ ਕੰਨਿਆ ਹੱਤਿਆ ਦੇ ਮਹਾਂਪਾਪ ਵਿਚ ਲਿਪਤ ਸਨ। ਇਸੇ ਲਈ ਸਤਿਗੁਰੂ ਜੀ ਇਕ ਹੁਕਮਨਾਮੇ ਵਿਚ ਇਸ ਗੰਭੀਰ ਰੋਗ ਦੇ ਰਾਜ ਸਮਾਜ 'ਤੇ ਪੈਂਦੇ ਦੁਸ਼ਪ੍ਰਭਾਵ ਨੂੰ ਇਉਂ ਬਿਆਨ ਦੇ ਸਨ—

"ਸਿਖ ਤਾਂ ਘਟੇ ਗਏ ਕੁੜੀਆਂ ਦੇ ਮਾਰਨੇ ਤੇ..."[11]

ਬੀਬੀ ਕਰਮ ਕੌਰ ਗੁੱਜਰਵਾਲ ਨੇ ਆਪਣੇ ਪਿੰਡ ਅਤੇ ਆਸ ਪਾਸ ਦੇ ਇਲਾਕੇ ਵਿਚ ਸਤਿਗੁਰੂ ਜੀ ਦੀ ਇਸ ਸਿੱਖਿਆ ਦਾ ਕਿ ਲੜਕੀਆਂ ਨਹੀਂ ਮਾਰਨੀਆਂ, ਇਤਨਾ ਜ਼ਿਆਦਾ ਪ੍ਰਚਾਰ ਕੀਤਾ ਕਿ ਜਿੱਥੇ ਇਹ ਕੋਝੀ ਪ੍ਰਥਾ ਖ਼ਤਮ ਹੋ ਗਈ ਉੱਥੇ ਬੀਬੀ ਕਰਮ ਕੌਰ ਅਤੇ ਸਤਿਗੁਰੂ ਜੀ ਤੇ ਉਹਨਾਂ ਦੇ ਪੰਥ ਦਾ ਵੀ ਲੋਕ ਮਨਾਂ 'ਤੇ ਵਿਆਪਕ ਪ੍ਰਭਾਵ ਪਿਆ। ਇਸੇ ਕਾਰਨ ਇਸ ਖਿੱਤੇ ਵਿਚ, ਉਸ ਸਮੇਂ ਕੂਕਿਆਂ ਦੀ ਗਿਣਤੀ ਵਿਚ ਚੋਖਾ ਵਾਧਾ ਹੋਇਆ। ਬਿਸ਼ਨ ਸਿੰਘ ਹਿਸਟੋਰੀਅਨ ਦੇ ਸ਼ਬਦਾਂ ਵਿਚ—

"ਉਸ ਨੇ ਗਰੇਵਾਲਾਂ ਦੇ ਪਿੰਡਾਂ ਵਿਚ ਕੁੜੀ ਜੰਮਦੀ ਨੂੰ ਮਾਰਨ ਦਾ ਰਿਵਾਜ ਬੰਦ ਕਰ ਦਿੱਤਾ। ਬੀਬੀ ਦੇ ਪ੍ਰਚਾਰ ਸਦਕਾ ਗਰੇਵਾਲਾਂ ਦੇ ਵਿਚ ਕੁੜੀ ਮਾਰਨੀ ਹਟਾਈ। ਚੂੜੀਦਾਰ ਸੁੱਥਨ ਦੇ ਪਹਿਰਾਵੇ ਦਾ ਪ੍ਰਚਾਰ ਹੋ ਗਿਆ। ਬੀਬੀ ਨੇ ਗੁੱਜਰਵਾਲ ਦੇ ਹਰ ਮੁਹੱਲੇ ਵਿਚ ਪਾਣੀ ਭਰਨ ਵਾਸਤੇ ਖੂਹੀਆਂ ਲਵਾ ਦਿੱਤੀਆਂ।... ਬੀਬੀ ਹਰ ਰੋਜ਼ ਗੁਰੂ ਘਰ ਦੀ ਕਥਾ ਕਰਦੀ ਹੁੰਦੀ ਸੀ।[12]

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਸਾਕੇ ਨਾਲ ਵੀ ਭਾਈ ਚੈਨ ਸਿੰਘ ਹੋਰਾਂ ਦੀ ਭੈਣ ਬੀਬੀ ਕਰਮ ਕੌਰ ਦਾ ਇਕ ਵਿਲੱਖਣ ਪ੍ਰਸੰਗ ਜੁੜਿਆ ਹੋਇਆ ਹੈ। ਦੇਸ਼ ਤੋਂ ਘਰ ਪਰਿਵਾਰ ਅਤੇ ਸ੍ਰੀ ਭੈਣੀ ਸਾਹਿਬ ਵਿਚਲੀ ਸੰਗਤ ਤੋਂ, ਵਿਦਾਇਗੀ ਸਮੇਂ ਸ੍ਰੀ

ਸਤਿਗੁਰੂ ਜੀ ਨੇ ਜਿਹੜੀ ਕਾਲੀ ਕੰਬਲੀ ਧਾਰਨ ਕੀਤੀ ਸੀ, ਉਸਦੀ ਉੱਨ ਇਸੇ ਬੀਬੀ ਕਰਮ ਕੌਰ ਨੇ ਬੜੇ ਸ਼ਰਧਾ ਭਾਵ ਨਾਲ ਗੁਰਬਾਣੀ ਦਾ ਪਾਠ, ਨਾਮ ਸਿਮਰਨ ਕਰਦਿਆਂ, ਉੱਚ ਆਤਮਿਕ ਅਵਸਥਾ ਵਿਚ ਵਿਚਰਦਿਆਂ ਹੀ ਕੱਤਿਆ ਸੀ ਅਤੇ ਊਨੀ ਸੂਤੀ ਕੱਪੜਾ ਉੱਨਣ ਦੇ ਮਾਹਰ ਦਸਤਕਾਰ ਨਾਮਧਾਰੀ ਸਿਘਾਂ ਹੱਥੋਂ, ਇਸਦੀ ਬੁਣਤੀ ਹੋਈ ਸੀ। ਬਿਸ਼ਨ ਸਿੰਘ ਹਿਸਟੋਰੀਅਨ ਜੀ ਦੇ ਸ਼ਬਦਾਂ ਵਿਚ—

"ਕਾਲੀ ਕੰਬਲੀ ਕਾਲੇ ਸੱਸਿਆਂ (ਭੇਡੂਆਂ) ਦੀ ਬੀਬੀ ਨੇ ਉਨ ਪ੍ਰਾਪਤ ਕਰਕੇ, ੧੦੦ ਦਿਨਾਂ ਵਿਚ ਪੰਜ ਪਾਠ ਸੁਖਮਨੀ ਸਾਹਿਬ ਦੇ (ਰੋਜ਼ਾਨਾ) ਕਰਕੇ ਸੂਤਰ ਕੱਤਿਆ। ਮਤਾਬ ਸਿੰਘ ਰਾਗੀ ਮਜ਼ਬੀ ਕੱਪੜੇ ਉਣਦਾ ਹੁੰਦਾ ਸੀ। ਲਾਲ ਰੰਗ ਦੀ ਕੰਨੀ ਪਾਉਣ ਵਾਸਤੇ ਰੇਸ਼ਮ ਦੇ ਦਿੱਤਾ। ਉਸਨੇ ਪੱਚੀ ਹੱਥ ਲੰਬੀ ਕਾਲੀ ਕੰਬਲ ਬੁਣ ਦਿੱਤੀ। ਜਿਸ ਕੰਬਲ ਦੇ ਦੋਹੀਂ ਪਾਸੀਂ ਲਾਲ ਕੰਨੀਆਂ ਸੀ। ੧੯੨੫ (ਬਿਕਰਮੀ) ਵਿਚ ਬੀਬੀ ਕਰਮ ਕੌਰ ਕੰਬਲ ਲੈ ਕੇ ਭੈਣੀ ਸਾਹਿਬ ਵਿਚ ਸਤਿਗੁਰਾਂ ਦੇ ਦਰਬਾਰ ਵਿਚ ਪੁੱਜ ਕੇ ਮੱਥਾ ਟੇਕ ਦਿੱਤਾ।... ਬਾਬਾ ਕਾਹਲਾ ਸਿੰਘ ਜੀ (ਨੰਗਲ) ਇਕ ਬੈਂਤ ਵਿਚ ਲਿਖਦੇ ਹਨ—

"ਬੀਬੀ ਕਰਮ ਕੌਰ ਗੁੱਜਰਵਾਲ ਰਹਿੰਦੀ,
ਨਗਰ ਮਾਪਿਆਂ ਦੇ ਸੋਭਾ ਪਾਂਵਦੀ ਹੈ।
ਖੰਨੇ ਵਿਆਹੀ ਬੇਅੰਤ ਸਿੰਘ ਪਤੀ ਉਸਦਾ,
ਬਹਾਲ ਸਿੰਘ ਇਕ ਪੁੱਤਰ ਖਿਡਾਂਵਦੀ ਹੈ।
ਪਤੀ ਸੁਰਗ ਸੁਧਾਰ ਜੋ ਗਿਆ ਹੈ ਸੀ,
ਬੀਬੀ ਪੇਕਿਆਂ ਦੇ ਘਰ ਆਂਵਦੀ ਹੈ।
ਕਾਲੀ ਉਨ ਲੈ ਕੇ ਸੂਤਰ ਕਤਿਆ ਸੀ,
ਪਾਠ ਸੁਖਮਨੀ ਪੰਜ ਕਰਾਂਵਦੀ ਹੈ।
ਨਿਤਨੇਮ ਇਕ ਸੌ ਦਿਨਾਂ ਵਿਚ ਪਾਠ ਕੀਤਾ,
ਅਗਮ ਨਿਗਮ ਸੁਰਤੀ ਟਿਕ ਜਾਂਵਦੀ ਹੈ।
ਮਤਾਬ ਸਿੰਘ ਮਜ਼ਬੀ ਹੈ ਸੀ ਨਾਮਧਾਰੀ,
ਬੀਬੀ ਉਸ ਤੋਂ ਕੰਬਲ ਬਣਾਵਦੀ ਹੈ।
ਬਿਕਰਮ ਉੱਨੀ ਸੌ ਪੱਚੀਮੇ ਸਾਲ ਅੰਦਰ,
ਭੈਣੀ ਸਾਹਿਬ ਆ ਭੇਟ ਕਰਾਂਵਦੀ ਹੈ।
ਕੰਬਲ ਵੇਖ ਕੇ ਸਤਿਗੁਰਾਂ ਬਚਨ ਕੀਤਾ,
ਸੰਗਤ ਵਿਚ ਦੀਵਾਨ ਸੁਹਾਂਵਦੀ ਹੈ—
ਕਾਲੀ ਕੰਬਲ ਤੂੰ ਲਿਆਈਂ ਆਪ ਬੀਬੀ,
ਕਰਿਆ ਜਾਣ ਕੇ ਤੇ ਉਪਕਾਰ ਬੀਬੀ।
ਦੇਸ਼ ਨਿਕਾਲੇ ਦੀ ਦੇਣ ਸੁਗਾਤ ਆਈ,
ਚਾਰ ਸਾਲ ਅਗੋਂ ਹੋ ਕੇ ਤਿਆਰ ਬੀਬੀ।
ਇਹ ਬਚਨ ਸੀ ਭਵਿਖਤ ਗੁਰਾਂ ਕੀਤਾ,

ਸਤਿਗੁਰੂ ਰਾਮ ਸਿੰਘ ਜੀ ਕਰਨਹਾਰ ਬੀਬੀ।
ਹੱਥ ਜੋੜ ਆਖੇ ਕਰਮ ਕੌਰ ਅੱਗੋਂ,
ਤੇਰੀਆਂ ਨੂੰ ਜਾਣੇ ਵਰਤੇ ਕਾਰ ਬੀਬੀ।
ਕਾਲਾ ਸਿੰਘ ਗੁਰੂ ਪਰਦੇਸ ਗਏ,
ਉਹ ਕੰਬਲੀ ਪਹਿਨੀ ਪਰਵਦਗਾਰ ਬੀਬੀ।"

"ਕਾਲੀ ਕੰਬਲੀ ਸਤਿਗੁਰੂ ਨੇ ਪਰਦੇਸ ਜਾਣ ਸਮੇਂ ਪਹਿਨੀ...। ਬੀਬੀ ਕਰਮ ਕੌਰ ਨੂੰ ਗੁੱਜਰਵਾਲ ਵਿਚ ਅੰਗਰੇਜ਼ਾਂ ਨੇ ਨਜ਼ਰਬੰਦ ਕਰ ਦਿੱਤਾ। ਬੀਬੀ ਕਰਮ ਕੌਰ ਦੇ ਘਰਾਂ ਨੂੰ ਕੂਕਿਆਂ ਦਾ ਮਹੱਲਾ ਕਿਹਾ ਜਾਂਦਾ ਹੈ।"

"ਇਕ ਵਾਰ ਬੀਬੀ ਕਰਮ ਕੌਰ ਲੋਹਗੜ੍ਹ ਵਿਚ ਜਦ... ਅਖੰਡ ਪਾਠ ਕਰਦੇ ਸਿੰਘ ਪਕੜੇ ਗਏ ਸਨ... ਉਸ ਵਿਚ ਬੀਬੀ ਕਰਮ ਕੌਰ ਨੂੰ ਵੀ ਥਾਣੇ ਡੇਹਲੋਂ ਵਿਚ ਲਿਆਂਦਾ ਗਿਆ ਸੀ (ਪੁੱਛ ਗਿੱਛ ਤੋਂ ਬਾਅਦ ਕੁਝ ਪਿੰਡਾਂ ਦੀਆਂ ਪੰਚਾਇਤਾਂ ਦੇ ਜ਼ੋਰ ਪਾਉਣ 'ਤੇ ਮੁਕੱਦਮਾ ਨਾ ਚਲਾਇਆ ਅਤੇ ਵਾਪਸ ਭੇਜ ਦਿੱਤਾ। ਬੀਬੀ ਕਰਮ ਕੌਰ ਦੇ ਸਹੁਰੇ ਘਰ ਦੀ ਤਲਾਸ਼ੀ ਵਿਚ ਪੁਲਸ ਨੇ ਇਕ ਸਤਿਗੁਰਾਂ ਦਾ ਚੋਗਾ, ਦੋ ਹੁਕਮਨਾਮੇ ਰੰਗੂਨ ਤੋਂ ਆਏ ਪ੍ਰਾਪਤ ਕੀਤੇ।...

"ਬੀਬੀ ਕਰਮ ਕੌਰ ਅਤੇ ਉਸਦੇ ਭਰਾ ਚੈਨ ਸਿੰਘ ਦੀ ਨਾਮਧਾਰੀ ਪੰਥ ਵਿਚ ਅਦੁੱਤੀ ਕੁਰਬਾਨੀ ਹੈ। ਦੋਵੇਂ ਭੈਣ ਭਰਾ, ਉੱਚ ਵਿਅਕਤੀ, ਯੋਗੀ ਰਾਜ ਸੰਤ... ਸਨ।"

"ਗੁੱਜਰਵਾਲ ਦੇ ਮਰਘਟ ਵਿਚ ਬੀਬੀ ਕਰਮ ਕੌਰ ਤੇ ਬਾਬਾ ਚੈਨ ਸਿੰਘ ਦੀ ਯਾਦਗਾਰੀ ਬਣੀ ਹੋਈ ਹੈ। ੧੯੫੧ (ਬਿ.-ਮੁਤਾਬਿਕ ੧੮੯੪ ਈ.) ਦੀ ਪਲੇਗ ਸਮੇਂ ਪੂਰੇ ਹੋਏ।"[14]

ਬੀਬੀ ਦੇ ਪੁੱਤਰ ਬਹਾਲ ਸਿੰਘ ਅਤੇ ਲੁਧਿਆਣਾ ਦੇ ਕੂਕਿਆਂ ਦੇ ਜਨਮਜਾਤ ਵਿਰੋਧੀ ਪੁਲੀਸ ਕਪਤਾਨ ਵਾਰਬਰਟਨ ਵਿਚਾਲੇ ਕਈ ਝੜਪਾਂ ਹੋਣ ਦਾ ਜ਼ਿਕਰ ਹੈ। ਨਾਮਧਾਰੀ ਲੇਖਕ ਸ਼ੱਕ ਕਰਦਾ ਹੈ ਕਿ ਬਹਾਲ ਸਿੰਘ ਦੀ ਮੌਤ, ਵਾਰਬਰਟਨ ਦੁਆਰਾ ਉਸਨੂੰ ਕਿਸੇ ਡਾਕਟਰ ਦੁਆਰਾ ਜ਼ਹਿਰੀਲੀ ਦੁਆਈ ਜਾਣ ਕਾਰਨ ਹੀ ਹੋਈ।[15]

ਮਹੱਤਵਪੂਰਨ ਕੂਕਿਆਂ ਵਾਲੀ ੧੮੮੧ ਦੀ ਸਰਕਾਰ ਦੀ ਖੁਫੀਆ ਸੂਚੀ ਵਿਚ ਦਰਜ ਵੇਰਵੇ ਮੁਤਾਬਿਕ, ਬਾਬਾ ਚੈਨ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਵਾਸਤੇ ਜਾਂ ਤਾਂ ਰੰਗੂਨ ਅੱਪੜ ਗਿਆ ਸੀ ਜਾਂ ਇਸ ਲਈ ਉਹ ਲੰਮਾ ਸਮਾਂ ਯੋਜਨਾਵਾਂ ਬਣਾਉਂਦਾ ਹੋਇਆ, ਆਪਣੇ ਕਾਰਜ ਖੇਤਰ ਤੋਂ ਗ਼ੈਰ ਹਾਜ਼ਿਰ ਰਿਹਾ, ਜਿਸ ਦਾ ਉਹ ਕੋਈ ਤਸੱਲੀ ਬਖਸ਼ ਜੁਆਬ, ਅਧਿਕਾਰੀਆਂ ਦੀ ਪੁੱਛ ਸਮੇਂ ਨਾ ਦੇ ਸਕਿਆ। ਉੱਪਰ ਵਰਣਿਤ ਚੋਗਾ ਅਤੇ ਹੁਕਮਨਾਮੇ ਉਸ ਨੂੰ ਸਤਿਗੁਰੂ ਜੀ ਤੋਂ ਪ੍ਰਾਪਤ ਹੋਏ। ਉਹ ਖ਼ੁਦ ਲਿਆਇਆ ? ਜਾਂ ਕਿਸੇ ਹੋਰ ਸਿੰਘ ਦੁਆਰਾ ਭੇਜੇ ਹੋਏ, ਉਸਨੂੰ ਪ੍ਰਾਪਤ ਹੋਏ, ਇਹਦੇ ਬਾਰੇ ਕੋਈ ਲਿਖਤ ਗਵਾਹੀ ਮੌਜੂਦ ਨਹੀਂ। ਫਿਰ ਵੀ ਉਸ ਦੇ ਨਖਸ਼ਿਖ ਵਰਣਨ ਅਤੇ ਸੁਭਾਉ ਬਾਰੇ, ਇਹ ਰੀਪੋਰਟ ਅਣਮੁੱਲਾ ਦਸਤਾਵੇਜ਼ ਹੈ—

"ਲੁਧਿਆਣਾ ਜ਼ਿਲ੍ਹਾ ਦੀ ਸੂਚੀ ਨੰ. ੭੪, ਚੈਨ ਸਿੰਘ ਪਿਤਾ ਧੰਨਾ ਸਿੰਘ, ਵਾਹੀਵਾਨ, ਪਿੰਡ ਗੁੱਜਰਵਾਲ, ਥਾਣਾ ਡੇਹਲੋਂ। ਰੰਗ ਪੱਕਾ, ਲੰਬੂਤਰਾ ਚਿਹਰਾ,

ਉੱਚਾ ਅਤੇ ਖੁੱਲ੍ਹਾ ਮੱਥਾ, ਲੰਬਾ ਉੱਚਾ ਨੱਕ, ਨੇਤਰਾਂ ਦਾ ਰੰਗ ਗਹਿਰਾ ਭੂਰਾ, ਸਫੇਦ ਦਾਹੜਾ, ਲੰਬਾ ਕੱਦ, ਸਰੀਰ ਨਾ ਮੋਟਾ ਨਾ ਪਤਲਾ, ਉਮਰ ੫੫ ਸਾਲਾਂ ਦੇ ਲਗਭਗ। ਉਹ ਕੂਕਿਆਂ ਦੇ ਸੰਦੇਸ਼ ਵਾਹਕ ਜਿਉਂ ਘੁੰਮਦਾ ਰਹਿੰਦਾ ਹੈ। ਦੋ ਤਿੰਨ ਵਰ੍ਹੇ ਪਹਿਲਾਂ ਉਹ ਕਿਧਰੇ ਚਲਾ ਗਿਆ ਅਤੇ ਪੂਰਾ ਇਕ ਸਾਲ ਪਾਸੇ ਰਿਹਾ ਹੈ। ਆਪਣੀ ਗ਼ੈਰ ਹਾਜ਼ਰੀ ਦੀ ਕੋਈ ਵੀ ਵਜ੍ਹਾ ਦੱਸਣ ਦੇ ਉਹ ਅਯੋਗ ਰਿਹਾ। ਇਹ ਅਫਵਾਹ ਹੈ ਕਿ ਇਸ ਸਮੇਂ ਦੌਰਾਨ ਉਹ ਰੰਗੂਨ ਚਲਾ ਗਿਆ। ਉਹਦੀ ਗੱਲਬਾਤ ਅਤੇ ਢੰਗ ਤਰੀਕੇ ਪ੍ਰਸ਼ੰਸਾਯੋਗ ਹਨ ਪਰ ਉਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਅਯੋਗ ਵਰਤਾਉ ਵੀ ਕਰਦਾ ਹੈ। ਕਈ ਮੌਕਿਆਂ 'ਤੇ ਉਹ ਚੋਖੀ ਗਾਲੀ ਗਲੋਚ ਦੀ ਭਾਸ਼ਾ ਵੀ ਵਰਤ ਲੈਂਦਾ ਹੈ।"[16]

ਜਿਹਨਾਂ ਦੇ ਦੈਨਿਕ ਜੀਵਨ ਵਿਚ ਸਰਕਾਰੀ ਨਿਗਰਾਨੀਆਂ ਅਤੇ ਰੋਕਾਂ ਟੋਕਾਂ ਦੀ ਭਰਮਾਰ ਹੋਵੇ, ਜਿਹਨਾਂ ਦੇ ਇਸ਼ਟ ਤੋਂ ਉਹਨਾਂ ਨੂੰ ਨਖੇੜ ਦਿੱਤਾ ਗਿਆ ਹੋਵੇ, ਜਿਹਨਾਂ ਦੀਆਂ ਧਾਰਮਿਕ ਰਹੁ ਰੀਤਾਂ 'ਤੇ ਵੀ ਪੂਰੀ ਤਰ੍ਹਾਂ ਸਰਕਾਰੀ ਦਖ਼ਲ ਰੱਖਿਆ ਜਾਏ, ਇਹੋ ਜਿਹੇ ਦੇਸ਼ ਪ੍ਰੇਮੀਆਂ ਦਾ ਰਾਹ ਰੋਕਣ ਵਾਲੇ, ਸਰਕਾਰੀ ਸੂਹੀਏ ਜਾਂ ਮੁਖ਼ਬਰ, ਉਹਨਾਂ ਤੋਂ ਮਿੱਠੀ ਬੋਲੀ ਦੀ ਆਸ ਕਿਵੇਂ ਕਰ ਸਕਦੇ ਹਨ ?

ਸੋ ਭਾਈ ਚੈਨ ਸਿੰਘ ਦਾ ਜਨਮ ਵਰ੍ਹਾ ਸਰਕਾਰੀ ਰੀਕਾਰਡ ਮੁਤਾਬਿਕ ੧੮੨੫ ਈ. ਤੇ ਮ੍ਰਿਤੂ ਬਿਸ਼ਨ ਸਿੰਘ ਹਿਸਟੋਰੀਅਨ ਮੁਤਾਬਿਕ ੧੮੯੪ ਈ. ਵਿਚ ਹੋਈ ਤਾਂ ਆਪ ਨੇ ਅਟੇ ਸਟੇ ੭੦ ਕੁ ਵਰ੍ਹੇ ਉਮਰ ਭੋਗੀ। ਆਪ ਦਾ ਪੁੱਤਰ ਮਹਾਂ ਸਿੰਘ ਬੜਾ ਦਾਨੀ ਸੀ ਜਿਸ ਦਾ ਅਨੰਦ ਖੰਨਾ ਥਾਣੇ ਦੇ ਪਿੰਡ ਦੌਧਪੁਰ ਵਿਚ, ਬੀਬੀ ਮਹਿਤਾਬ ਕੌਰ ਨਾਲ ਗੁਰੂ ਹਰੀ ਸਿੰਘ ਜੀ ਨੇ ਕਰਵਾਇਆ ਸੀ। ਇਸ ਦੰਪਤੀ ਵਿਚੋਂ ਬਾਬਾ ਚੈਨ ਸਿੰਘ ਹੋਰਾਂ ਦੇ ਦੋ ਪੋਤਰੇ ਹੋਏ। ਇਹਨਾਂ ਦੇ ਨਾਮ ਸੁਰਜਨ ਸਿੰਘ ਅਤੇ ਗੁਰਬਖਸ਼ ਸਿੰਘ ਸਨ। ਸੁਰਜਨ ਸਿੰਘ ਦਾ ਅਨੰਦ ਬੀਬੀ ਜੋਗਿੰਦਰ ਕੌਰ ਨਾਲ ਹੋਇਆ ਸੀ।[17]

ਬਾਬਾ ਚੈਨ ਸਿੰਘ ਦੇ ਪੋਤਰੇ ਭਾਈ ਸੁਰਜਨ ਸਿੰਘ ਹੋਰਾਂ ਨੇ ਯੁਵਾ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਅਗੁਆਈ ਹੇਠ ਚੱਲੀ ਗ਼ਦਰ ਲਹਿਰ ਵਿਚ ਭਰਪੂਰ ਹਿੱਸਾ ਲਿਆ। ਬਾਬਾ ਹਰਿਭਜਨ ਸਿੰਘ ਪਿੰਡ ਚਮਿੰਡਾ, ਜਿਹੜਾ ਗੁਜਰਵਾਲ ਤੋਂ ੩ ਕੁ ਕਿਲੋਮੀਟਰ 'ਤੇ ਹੀ ਸਥਿਤ ਹੈ, ਆਪਣੀ ਪੁਸਤਕ "ਭਾਰਤੀ ਸ਼ਹੀਦਾਂ ਦੀਆਂ ਲਹੂ ਭਿੰਨੀਆਂ ਯਾਦਾਂ ਤੇ ਸਵੈ-ਜੀਵਨੀ" ਵਿਚ ਵੇਰਵੇ ਸਹਿਤ ਦਿੱਲੀ ਵਿਚ ਰਕਾਬਗੰਜ ਗੁਰਦੁਆਰਾ ਦੀ ਕੰਧ ਢਹਿਣ ਬਾਅਦ ਚੱਲੀ ਲਹਿਰ ਵਿਚ, ਉਸ ਸਮੇਂ ਮੀਟਿੰਗਾਂ ਆਸ ਪਾਸ ਦੇ ਪਿੰਡਾਂ ਵਿਚ ਹੁੰਦੀਆਂ ਸਨ, ਉਹਨਾਂ ਵਿਚ ਛੇ ਪ੍ਰਮੁੱਖ ਸੱਜਣਾਂ ਵਿਚ, ਭਾਈ ਸੁਰਜਨ ਸਿੰਘ ਨੂੰ ਵੀ ਗਿਣਦੇ ਹਨ। ਇਸੇ ਤਰ੍ਹਾਂ ਜਦੋਂ ੧੯੧੪-੧੫ ਵਾਲੇ ਗ਼ਦਰੀ ਸੂਰਬੀਰ ਅਮਰੀਕਾ ਤੋਂ ਪਰਤ ਕੇ ਗ਼ਦਰ ਲਹਿਰ ਜਥੇਬੰਦ ਕਰਦੇ ਹਨ ਤਾਂ ਇਹ ਸਿੰਘ ਵੀ ਫੀਰੋਜ਼ਪੁਰ ਛਾਉਣੀ 'ਤੇ ਹਮਲਾ ਕਰਕੇ, ੧੯ ਫਰਵਰੀ ੧੯੧੫ ਨੂੰ ਫੀਰੋਜ਼ਪੁਰ ਜਾਣ ਵਾਲੇ ਜੱਥੇ ਵਿਚ ਸ਼ਾਮਲ ਹੋਏ। ਗ਼ਦਰ ਸਿਰੇ ਨਾ ਚੜ੍ਹਿਆ। ਭਾਈ ਹਰਿਭਜਨ ਸਿੰਘ ਤੇ ਸੁਰਜਨ ਸਿੰਘ ਹੋਰੀਂ ੨੧ ਜੂਨ ੧੯੧੫ ਨੂੰ ਪੁਲੀਸ ਨੇ ਪਕੜ ਲਏ। ਲੁਧਿਆਣੇ ਪੁਲੀਸ ਦੇ

ਪਹਿਰੇ ਵਿਚੋਂ ਹੀ ਭਾਈ ਹਰਿਭਜਨ ਸਿੰਘ ਤੇ ਸੁਰਜਨ ਸਿੰਘ, ਤੀਜੇ ਕੁ ਦਿਨ ਹੀ ਹਰਨ ਹੋ ਗਏ ਸਨ। ਇਸ ਸਮੇਂ ਇਹਨਾਂ ਦੀ ਭਾਲ ਵਿਚ ਪੁਲੀਸ ਦੇ ਸਿਪਾਹੀ ਜਿੱਥੇ ਜਿੱਥੇ ਘੁੰਮੇ, ਉਹਨਾਂ ਬਾਰੇ ਸਵੈ ਜੀਵਨੀ ਵਿਚ ਦਰਜ ਹੈ... "ਬਸ ਉਨ੍ਹਾਂ (ਪੁਲੀਸ ਵਾਲਿਆਂ) ਦੇ ਹੱਥਾਂ ਦੇ ਤੋਤੇ ਉੱਡ ਗਏ ਤੇ ਲੱਗੇ ਭੱਜਣ ਇਧਰ ਉਧਰ। ਕੋਈ ਭੈਣੀ ਕੂਕਾ (ਭੈਣੀ ਸਾਹਿਬ), ਕੋਈ ਗੁੱਜਰਵਾਲ, ਕੋਈ ਨਾਰੰਗਵਾਲ ਤੇ ਕੋਈ ਹੋਰ ਥਾਈਂ ਵੀ। ਪਰ ਅਸੀਂ ਏਧਰ ਆਪਣਾ ਪ੍ਰਛਾਵਾਂ ਵੀ ਨਹੀਂ ਸੀ ਛੱਡ ਗਏ।"[18] ਕੋਈ ਚਾਰ ਮਹੀਨੇ ਦੁਰਗਮ ਥਾਵਾਂ ਵਿਚ ਲੁਕ ਛਿਪ ਕੇ ਕੱਟਣ ਬਾਅਦ ਅੱਧ ਅਕਤੂਬਰ ੧੯੧੫ ਨੂੰ ਇਹ ਸੱਜਣ, ਰਾਮਪੁਰਾ ਫੂਲ ਦੇ ਸਟੇਸ਼ਨ 'ਤੇ ਪਕੜੇ ਗਏ। ਮੁਕੱਦਮਾ ਚੱਲਿਆ। ਜਿਹੜਾ ਇਤਿਹਾਸ ਵਿਚ ਲਾਹੌਰ ਸਾਜਿਸ਼ ਕੇਸ ਸਪਲੀਮੈਂਟਰੀ, ੧੯੧੫ ਦੇ ਨਾਂ ਨਾਲ ਪ੍ਰਸਿੱਧ ਹੈ। ਸਰਾਭੇ ਹੋਰਾਂ ਵਾਲਾ ਇਸ ਤੋਂ ਪਹਿਲਾਂ ਸੀ, ਇਹ ਦੂਜਾ ਸੀ। ਇਸ ਕੇਸ ਵਿਚ ਭਾਈ ਸੁਰਜਨ ਸਿੰਘ ਹੋਰਾਂ ਨੂੰ ੩੦ ਮਾਰਚ ੧੯੧੬ ਨੂੰ ਇੰਗਲੈਂਡ ਦੇ ਬਾਦਸ਼ਾਹ ਵਿਰੁੱਧ ਜੰਗ ਛੇੜਨ ਦੇ ਕਾਰਨ ਉਮਰ ਕੈਦ ਕਾਲੇਪਾਣੀ ਅਤੇ ਜਾਇਦਾਦ ਜ਼ਬਤੀ ਦੀ ਸਜ਼ਾ ਸੁਣਾਈ ਗਈ। ਲਾਹੌਰ ਮੁਲਤਾਨ ਜੇਲ੍ਹ ਵਿਚ ਕੈਦ ਕੱਟਣ ਸਮੇਂ ਆਪ ਦੇ ਘਰੋਂ ਬੀਬੀ ਜੋਗਿੰਦਰ ਕੌਰ ਮੁਲਾਕਾਤ ਲਈ ਆਉਂਦੇ ਸਮੇਂ ਜੱਥੇ ਦੇ ਹੋਰ ਕੈਦੀਆਂ ਲਈ ਵੀ ਰਸਦ ਬਸਤਰ ਆਦਿ ਸਮੱਗਰੀ ਲੈ ਕੇ ਆਉਂਦੇ ਰਹੇ। ਛੋਟੀ ਉਮਰ ਹੋਣ ਕਾਰਨ ਆਪ ਨੂੰ ਜਦੋਂ ਪੰਜ ਕੁ ਸਾਲਾਂ ਦੀ ਕੈਦ ਕਾਲੇਪਾਣੀ ਦੀ ਪੂਰੀ ਹੋ ਗਈ ਤਾਂ ਰਿਹਾਅ ਕਰ ਦਿੱਤਾ ਗਿਆ। ਪਿੰਡ ਆਉਣ ਬਾਅਦ ਆਪ ਸ੍ਰੀ ਭੈਣੀ ਸਾਹਿਬ ਜਾ ਕੇ, ਪੰਜਾਬ ਦੇ ਪਹਿਲੇ ਆਜ਼ਾਦੀ ਸੰਗਰਾਮੀਏ, ਸਤਿਗੁਰੂ ਰਾਮ ਸਿੰਘ ਜੋ ਉਹਨਾਂ ਦੇ ਪ੍ਰੇਰਣਾ ਸਰੋਤ ਸਨ, ਉਹਨਾਂ ਦੇ ਸਥਾਨ 'ਤੇ ਬਿਰਾਜਮਾਨ, ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਨਤ-ਮਸਤਕ ਹੋਏ ਸਨ ਅਤੇ ਸਤਿਗੁਰੂ ਜੀ ਨੇ ਵੀ ਉਹਨਾਂ ਦੇ ਕਾਲੇਪਾਣੀਆਂ ਦੇ ਦੁੱਖ ਝੱਲਣ ਅਤੇ ਦੇਸ਼ ਲਈ ਮਹਾਨ ਬਲੀਦਾਨ ਦੀ, ਮੁਕਤ ਕੰਠ ਨਾਲ ਪ੍ਰਸੰਸਾ ਕੀਤੀ ਸੀ। ਇਹ ਵੇਰਵਾ ਵੀ ਬਿਸ਼ਨ ਸਿੰਘ ਹਿਸਟੋਰੀਅਨ ਜੀ ਦੀ ਉੱਪਰ ਵਰਣਿਤ ਪੁਸਤਕ ਵਿਚ ਦਰਜ ਹੈ। ਬਾਕੀ ਜੀਵਨ ਵਿਚ ਭਾਈ ਸੁਰਜਨ ਸਿੰਘ, ਆਪਣੇ ਸਾਰੇ ਗਰੇਵਾਲ ਤਪੇ ਵਿਚ, ਵੱਡਾ ਮਾਣ ਸਤਿਕਾਰ ਪ੍ਰਾਪਤ ਕਰਦੇ ਰਹੇ।

ਇਉਂ ਅਸੀਂ ਵੇਖਦੇ ਹਾਂ ਕਿ ਬਾਬਾ ਚੈਨ ਸਿੰਘ ਗੁੱਜਰਵਾਲ ਅਤੇ ਉਸਦੀ ਭੈਣੀ ਬੀਬੀ ਕਰਮ ਕੌਰ, ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਮਿਸ਼ਨ ਵਿਚ, ਅਥਾਹ ਆਸਥਾ ਹੀ, ਲੁਧਿਆਣੇ ਦੇ ਇਸ ਸਮੁੱਚੇ ਗਰੇਵਾਲ ਤਪੇ ਨੂੰ ਬਸਤੀਵਾਦੀ ਹਾਕਮਾਂ ਵਿਰੁੱਧ ਪਰਚੰਡ ਰੋਹ ਪੈਦਾ ਕਰਨ ਲਈ, ਕੂਕਾ ਲਹਿਰ ਤੋਂ ਬਾਅਦ ਫਿਰ ਗ਼ਦਰ ਲਹਿਰ ਵਿਚ, ਵੱਡੀ ਗਿਣਤੀ ਵਿਚ ਨਾ ਸਿਰਫ ਸਰਗਰਮ ਹਿੱਸਾ ਲੈਣ, ਸਗੋਂ ਕਰਤਾਰ ਸਿੰਘ ਸਰਾਭਾ, ਗੁਰਮੁਖ ਸਿੰਘ ਲਲਤੋਂ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਜਹੀਆਂ ਆਗੂ ਹਸਤੀਆਂ ਪੈਦਾ ਕਰਨ ਲਈ ਵੀ ਉਤਪ੍ਰੇਰਕ ਦਾ ਕੰਮ ਕਰਦੀ ਰਹੀ ਹੈ। ਬਾਬਾ ਸੋਹਣ ਸਿੰਘ ਭਕਨਾ, ਸ਼ਹੀਦ ਭਾਈ ਹਜਾਰਾ ਸਿੰਘ ਰਾਈਆਂ ਅਤੇ ਭਾਈ ਸੁਰਜਨ ਸਿੰਘ ਗੁੱਜਰਵਾਲ ਕੂਕਾ ਲਹਿਰ ਅਤੇ ਗ਼ਦਰ ਲਹਿਰ ਦੀਆਂ ਸਾਂਝੀਆਂ ਕੜੀਆਂ ਦੇ

ਸ਼ਾਨਦਾਰ ਨਮੂਨੇ ਹਨ। ਜੇ ਇਤਿਹਾਸ ਦੀਆਂ ਛਿਪੀਆਂ ਤਹਿਆਂ ਨੂੰ ਹੋਰ ਫਰੋਲਿਆ ਜਾਏ ਤਾਂ ਗ਼ਦਰ ਲਹਿਰ ਉੱਤੇ ਕੂਕਾ ਲਹਿਰ ਦੇ ਪ੍ਰਭਾਵ ਦੀ ਵਿਆਪਕਤਾ ਸਿੱਧ ਕਰਨ ਵਾਲੀਆਂ, ਅਜੇਹੀਆਂ ਹੋਰ ਬਹੁਤ ਕੜੀਆਂ ਮਿਲ ਸਕਦੀਆਂ ਹਨ।

## ਹਵਾਲੇ ਅਤੇ ਟਿਪਣੀਆਂ

1. ਜੱਟਾਂ ਦਾ ਇਤਿਹਾਸ-ਹੁਸ਼ਿਆਰ ਸਿੰਘ ਦਲੇਹ, ੨੦੦੧, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ ਸਫਾ ੭੭ ਤੋਂ ੭੯
2. ਆਜ਼ਾਦੀ ਦੀ ਲਹਿਰ ਤੇ ਨਾਮਧਾਰੀ ਦੇਵੀਆਂ ਦਾ ਇਤਿਹਾਸ-ਸੰਤ ਬਿਸ਼ਨ ਸਿੰਘ ਹਿਸਟੋਰੀਅਨ, ਪ੍ਰਕਾਸ਼ਕ ਗਿਆਨੀ ਬੂਟਾ ਸਿੰਘ ਘੜੀ ਸਾਜ਼, ਦਮਦਮਾ ਡਾ. ਧਰਮਪੁਰਾ ਜ਼ਿਲ੍ਹਾ ਹਿਸਾਰ (ਹੁਣ ਸਿਰਸਾ), ਪ੍ਰਕਾਸ਼ਨ ਮਿਤੀ ਅੰਦਾਜ਼ਨ ੧੯੭੦-ਸਫਾ ੩੦
3. ਸਤਿਗੁਰੂ ਬਿਲਾਸ-ਭਾਗ-ਪਹਿਲਾ-ਸੰਤ ਸੰਤੋਖ ਸਿੰਘ ਬਾਹੋਵਾਲ (ਸੰ. ਜਸਵਿੰਦਰ ਸਿੰਘ), ੨੦੦੨, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਸਫਾ ੧੪੦
4. ਉਹੀ-ਸਫਾ ੧੭੩-੭੪
5. ਉਹੀ, ਸਫਾ ੧੭੫
6. ਉਹੀ, ਸਫਾ ੧੭੫
7. ਉਹੀ, ਸਫਾ ੨੦੧
8. ਉਹੀ, ਸਫਾ ੧੮੬
9. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ (ਸੰ. ਜਸਵਿੰਦਰ ਸਿੰਘ), ੧੯੯੮, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਸਫਾ ੧੩੬
10. ਸਤਿਗੁਰੂ ਬਿਲਾਸ (ਭਾਗ ਪਹਿਲਾ), ਸਫਾ ੨੩੫
11. ਹੁਕਮਨਾਮੇ, ਸਫਾ ੪੨੦
12. ਨਾਮਧਾਰੀ ਦੇਵੀਆਂ ਦਾ ਇਤਿਹਾਸ, ਸਫਾ ੩੦-੩੧
13. ਉਹੀ ਸਫਾ ੩੧-੩੩
14. ਉਹੀ ਸਫਾ ੩੧-੩੩
15. ਉਹੀ ਸਫਾ ੩੩
16. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-(ਸੰ. ਜਸਵਿੰਦਰ ਸਿੰਘ), ੧੯੮੫, ਐਟਲਾਂਟਿਕ ਪਬਲਿਸ਼ਰਜ਼ ਦਿੱਲੀ-ਸਫਾ ੪੬-੪੯
17. ਨਾਮਧਾਰੀ ਦੇਵੀਆਂ ਦਾ ਇਤਿਹਾਸ-ਸਫਾ ੩੪
18. ਭਾਰਤੀ ਸ਼ਹੀਦਾਂ ਦੀਆਂ ਲਹੂ ਭਿੰਨੀਆਂ ਯਾਦਾਂ ਤੇ ਸਵੈ ਜੀਵਨੀ, ਹਰਭਜਨ ਸਿੰਘ ਚਮਿੰਡਾ, ਸੰ. ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ, ਸੀਤਾ ਰਾਮ ਬਾਂਸਲ, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ, ਸਫਾ ੧੦੪

## ਸ਼ਹਿਰ ਅੰਮ੍ਰਿਤਸਰ ਦੀ ਕੂਕਾ ਪ੍ਰਚਾਰਕ—ਮਾਈ ਜੁਆਲਾ ਦੇਵੀ

"ਦੌਲਤ ਮਾਲ ਜਹਾਨ ਪਿਆਰਾ,
ਅਸਾਂ ਢੂੰਡ ਲੱਧਾ ਇਕ ਪਿਆਰਾ।
ਸੋ ਭੀ ਲੋਕ ਨਾ ਦੇਖਣ ਦੇਂਦੇ,
ਜੱਗ ਸੜਦਾ ਹੈਂਸਿਆਰਾ।
ਦਿਲ ਵਿਚ ਸ਼ੋਕ ਬਖੀਲ ਚੁਫੇਰੇ,
ਮੇਰਾ ਹੋਗੁ ਕਿਵੇਂ ਛੁਟਕਾਰਾ।
'ਹਾਸ਼ਮ' ਆਓ ਮਿਲਾਓ ਰਾਂਝਾ,
ਮੇਰਾ ਸੁਖ ਦੁਖ ਦਿਲ ਦਾ ਸਾਰਾ।"

ਉੱਘੇ ਸੂਫੀ ਅਤੇ ਕਿੱਸਾਕਾਰ, ਬਾਬਾ ਹਾਸ਼ਮ ਹੋਰਾਂ ਦਾ ਉਪਰੋਕਤ ਦੋਹੜਾ, ਰੰਗੂਨ ਜਾਂ ਮਰਗੋਈ ਜੇਲ੍ਹ ਵਿਚ ਕੈਦ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀਦਾਰ ਦੀ ਉਹਨਾਂ ਦੇ ਅਗਿਣਤ ਪਿਆਰਿਆਂ ਦੁਆਰਾ ਲੋਚਾ ਦੇ ਇਜ਼ਹਾਰ ਨਾਲ ਹੂ-ਬ-ਹੂ ਮੇਲ ਖਾਂਦਾ ਹੈ। ਕੌਮੀ ਮੁਕਤੀ ਯੁੱਧ ਵਿਚ ਜੁੱਟੇ ਸਤਿਗੁਰੂ ਜੀ ਨੇ ਆਪਣੇ ਪੈਰੋਕਾਰਾਂ ਨਾਲ ਜਿਹੋ ਜਿਹਾ ਜੀਵੰਤ ਰਿਸ਼ਤਾ ਸਿਰਜਿਆ ਸੀ, ਇਹ ਉਸ ਰਿਸ਼ਤੇ ਦੀ ਪ੍ਰਾਪਤੀ ਸੀ ਕਿ ਮਾਤ ਭੂਮੀ ਤੋਂ ਪਾਸੇ ਕੀਤੇ ਜਾਣ ਬਾਅਦ, ਆਪ ਦੇ ਚਾਹੁਣ ਵਾਲਿਆਂ ਨੇ ਆਪਣੇ ਇਸ਼ਟ ਦੀ ਇਕ ਝਲਕ ਪਾਉਣ ਲਈ, ਥਲ ਡੂੰਗਰ ਭੰਵੇ ਅਤੇ ਖਾਰੇ ਸਮੁੰਦਰ ਹੰਗਾਲ ਸੁੱਟੇ। ਹਾਲਾਤ ਸਾਜ਼ਗਾਰ ਨਹੀਂ ਸਨ। ਪੰਜਾਬ ਦੇ ਕਿਸੇ ਵੀ ਮੁਕਾਮ ਤੋਂ ਭੈਣੀ ਸਾਹਿਬ ਤੋਂ ਅੰਬਾਲੇ ਜਾ ਕੇ ਲੰਮੇ ਸਫਰ ਲਈ ਰੇਲ ਗੱਡੀ ਫੜਨ ਵਾਲੇ, ਨਾਮਧਾਰੀ ਤਾਂ ਕੀ ਗ਼ੈਰ ਨਾਮਧਾਰੀ ਪਹਿਰਾਵੇ ਵਾਲੇ ਪੰਜਾਬੀਆਂ ਨੂੰ, ਸੱਤਾ ਦੇ ਹਿਫਾਜ਼ਤੀ ਦੂਤ ਬਾਜ਼ ਅੱਖਾਂ ਨਾਲ ਤਾੜਦੇ ਫਿਰਦੇ। ਡਰ ਸੀ ਕਿ ਭਾਰਤੀ ਕ੍ਰਾਂਤੀ ਦੇ ਅਗਰਦੂਤ, ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲ ਕੇ ਇਹ ਤਾਜ਼ਾ ਦਮ ਹੋ ਜਾਣਗੇ। ਇਹ ਮੁਕਤੀ-ਮੰਤਰ ਨਾਲ ਮਾਲਾ ਮਾਲ ਹੋ ਕੇ ਜਦੋਂ ਪੰਜਾਬ ਮੁੜਨਗੇ, ਤਾਂ ਕੱਖਾਂ ਹੇਠ ਦੱਬੀਆਂ ਚਿਣਗਾਂ ਕਿਤੇ ਫਿਰ ਮਘ ਨਾ ਪੈਣ ਅਤੇ ਭਾਂਬੜ ਬਣ ਕੇ ਗੋਰਾਸ਼ਾਹੀ ਨੂੰ ਸੁਆਹ ਨਾ ਕਰ ਦੇਣ।

ਕੂਕੇ ਸਿੰਘਾਂ ਦਾ ਆਪਣੇ ਇਸ਼ਟ ਦੇ, ਆਪਣੇ ਸਤਿਗੁਰੂ ਜੀ ਦੇ ਦਰਸ਼ਨ ਕਰਨਾ, ਉਹਨਾਂ ਦਾ ਗੁਰੂ ਸਿੱਖ ਵਾਲੇ ਰਿਸ਼ਤੇ ਮੁਤਾਬਿਕ ਪ੍ਰਥਮ ਧਾਰਮਿਕ ਕਾਰਜ ਵੀ ਸੀ। ਵਿਦੇਸ਼ੀ ਸਰਕਾਰ ਦੇ ਇਹਨਾਂ ਦਮਗਜਿਆਂ ਕਿ ਹੁਣ ਇਸਦਾ ਕੋਈ ਪੈਰੋਕਾਰ ਇਹਨੂੰ ਮਿਲ ਨਹੀਂ ਸਕਦਾ, ਇਥੋਂ ਤੱਕ ਪੁੱਜ ਨਹੀਂ ਸਕਦਾ, ਉਹਨਾਂ ਦੀ ਖਿੱਲੀ ਉਡਾਉਣ ਸਦਕਾ, ਹੁਣ ਕੂਕਾ ਲਹਿਰ ਦਾ ਇਕ ਸਿਆਸੀ ਪੈਂਤੜਾ ਵੀ ਬਣ ਗਿਆ ਸੀ। ਹਾਕਮਾਂ ਦੇ ਅਜਿੱਤ ਹੋਣ ਦੇ ਭਰਮ ਦਾ ਖੰਡਨ, ਲੋਕ ਲਹਿਰਾਂ ਦੀ ਤਾਕਤ ਬਣ ਜਾਂਦਾ ਹੈ। ਇਸਦੇ ਉਲਟ ਆਪਣੀ ਲਹਿਰ ਤੇ ਲੋਹੇ ਦੇ ਸੁਹਾਗੇ ਫਿਰਨ ਬਾਅਦ ਵੀ ਕੂਕੇ ਸਿੰਘ,

ਰੰਗੂਨ ਲਈ ਯਾਤਰਾ ਲੜੀਆਂ ਜਾਰੀ ਰੱਖ ਕੇ, ਆਪਣੀ ਚੜ੍ਹਦੀ ਕਲਾ ਅਤੇ ਅਜਿੱਤ ਹੋਣ ਦਾ ਸਬੂਤ ਦੇ ਰਹੇ ਸਨ। ਸੰਨ ੧੮੭੫ ਦੇ ਮੁੱਢ ਤੋਂ ੧੮੮੧ ਈ. ਦੇ ਮੁੱਢ ਤੱਕ, ਇਕ ਸੈਂਕੜਾ ਨਾਮਧਾਰੀ ਸਿੰਘਾਂ ਸਿੰਘਣੀਆਂ ਦੀਆਂ ਇਹਨਾਂ ਵਿਕਟ ਯਾਤਰਾਵਾਂ ਦਾ ਉੱਲੇਖ ਸਾਡੇ ਘਰੇਲੂ ਇਤਿਹਾਸ ਅਤੇ ਵਿਦੇਸ਼ੀ ਸਰਕਾਰ ਦੇ ਦਸਤਾਵੇਜ਼ਾਂ ਵਿਚੋਂ ਉਪਲਬਧ ਹੁੰਦਾ ਹੈ। ਸਤਿਗੁਰੂ ਜੀ ਦੇ ਮਰਗੋਈ ਕਿਆਮ ਦੇ ਆਖਰੀ ਚਾਰ ਸਾਲਾਂ ਵਿਚ, ਇਹ ਤੇ ਨਹੀਂ ਹੋ ਸਕਦਾ ਹੈ ਕਿ ਇਹ ਜਾਂਬਾਜ਼ ਉੱਥੇ ਨਾ ਪੁੱਜੇ ਹੋਣ। ਦੂਸਰਾ ਕਾਰਨ ਇਹ ਵੀ ਹੈ ਕਿ ਨਾਨੂੰ ਸਿੰਘ ਜੋ ੧੪ ਨਵੰਬਰ ੧੮੮੧ ਤੱਕ ਸਤਿਗੁਰੂ ਜੀ ਦੀ ਸੇਵਾ ਵਿਚ ਸੀ। ਉਸਦੇ ਪੰਜਾਬ ਪਰਤ ਆਉਣ ਬਾਅਦ ਕੋਈ ਵੀ ਪੰਜਾਬੀ ਬੰਦਾ, ਸਤਿਗੁਰੂ ਜੀ ਪਾਸ ਨਹੀਂ ਸੀ ਜੋ ਬਾਹਰਲਿਆਂ ਦੀ ਅੰਦਰਲਿਆਂ ਨਾਲ, ਗੱਲਬਾਤ ਦਾ ਕੋਈ ਵਸੀਲਾ ਨਾਨੂੰ ਸਿੰਘ ਜਿਉਂ ਬਣਾ ਦਿੰਦਾ। ਸੋ ਜੇ ਕੋਈ ਪੁੱਜਾ ਵੀ ਤਾਂ ਆਪਣੇ ਮਕਸਦ ਵਿਚ ਸਫਲ ਨਾ ਹੋਣ ਕਾਰਨ, ਸਰਕਾਰ ਦੇ ਧਿਆਨ ਵਿਚ ਨਹੀਂ ਆਇਆ ਜਾਂ ਉਹਨਾਂ ਜਾਣ ਬੁੱਝ ਕੇ ਨਹੀਂ ਲਿਆਂਦਾ।

ਗੁਰੂ ਦਰਸ਼ਨਾਂ ਲਈ ਜਿਹੜੇ ਪ੍ਰੇਮੀ ਜਿਊੜੇ ਅੱਠੇ ਪਹਿਰ ਬਿਹਬਲ ਰਹਿੰਦੇ ਸਨ, ਉਹਨਾਂ ਵਿਚੋਂ ਅੰਮ੍ਰਿਤਸਰ ਸ਼ਹਿਰ ਵਿਚ ਰਹਿਣ ਵਾਲੀ, ਇਕ ਬੀਬੀ ਜੁਆਲਾ ਦੇਈ ਵੀ ਸੀ। ਇਸ ਬੀਬੀ ਦਾ ਸਾਡੇ ਇਤਿਹਾਸ ਵਿਚ ਕਿਤਨਾ ਉੱਚਾ ਸਥਾਨ ਹੈ, ਇਹ ਇਸ ਗੱਲ ਤੋਂ ਸੌਖਿਆਂ ਹੀ ਅੰਗਿਆ ਜਾ ਸਦਾ ਹੈ ਕਿ ਨਾਮਧਾਰੀ ਦਰਬਾਰ ਦੇ ਪ੍ਰਕਾਸ਼ਿਤ ਹੁਕਮਨਾਮਿਆਂ ਵਿਚੋਂ, ਪੂਰੇ ਚਾਰ ਹੁਕਮਨਾਮੇ ਨੰ. ੩੭, ੫੩, ੫੪ ਅਤੇ ੫੫ ਸਤਿਗੁਰੂ ਜੀ ਵਲੋਂ, ਬੀਬੀ ਜੁਆਲਾ ਦੇਵੀ ਦੇ ਨਾਂ 'ਤੇ ਹੀ ਭੇਜੇ ਗਏ ਹਨ। ਪੰਜਵਾਂ ਹੁਕਮਨਾਮਾ ਨੰ. ੫੮ ਵੀ ਅੱਗੇ ਜਾ ਕੇ ਜੁਆਲਾ ਦੇਈ ਨੂੰ ਹੀ ਸੰਬੋਧਿਤ ਹੈ। ਭਾਈ ਨਰਾਇਣ ਸਿੰਘ ਰੋਡੇ ਅਤੇ ਬਾਬਾ ਬਘੇਲ ਸਿੰਘ ਨਾਰਲੀ ਨਾਇਬ ਸੂਬਾ ਜਿਹੇ ਦੋ ਬਹੁਤ ਮਹੱਤਵਪੂਰਨ ਕੂਕਾ ਆਗੂਆਂ ਹੱਥ ਭੇਜੇ ਗਏ, ਹੁਕਮਨਾਮਿਆਂ ਵਿਚ ਵੀ ਸਤਿਗੁਰੂ ਜੀ ਜੁਆਲਾ ਦੇਈ ਨੂੰ ਨਾ ਸਿਰਫ ਆਪਣੀ ਸੁਖ ਅਨੰਦ ਦੀ ਖ਼ਬਰ ਭੇਜਦੇ ਹਨ ਸਗੋਂ ਉਸਨੂੰ ਤਾਕੀਦ ਕਰਦੇ ਹਨ ਕਿ ਉਹ ਵੀ ਆਪਣੇ ਬਾਰੇ, ਸਾਰੇ ਸਮਾਚਾਰ ਲਿਖ ਕੇ ਉਹਨਾਂ ਤੱਕ ਪੁਚਾਏ।

'ਸਾਡਾ ਇਤਿਹਾਸ ਜਦੋਂ ਜਿਸ ਰੂਪ ਵਿਚ ਲਿਖਿਆ ਜਾਣਾ ਚਾਹੀਦਾ ਸੀ ਉਹ ਸੰਭਵ ਨਾ ਹੋਣ ਕਰਕੇ, ਬੇਸ਼ਕੀਮਤੀ ਖਜ਼ਾਨਾ ਵਕਤ ਦੀ ਧੂੜ ਵਿਚ ਗੁੰਮ ਹੋ ਚੁੱਕਾ ਹੈ। ਮੈਂ ਕਈ ਵੇਰ ਸੋਚਦਾ ਹਾਂ ਕਿ ਜਿਸ ਤਰ੍ਹਾਂ ਇਤਿਹਾਸ ਦਰਦੀ, ਭਾਈ ਕਰਮ ਸਿੰਘ ਹਿਸਟੋਰੀਅਨ, ਪੜ੍ਹਾਈ ਵਿਚੇ ਛੱਡ ਕੇ ਬਿਰਧਾਂ ਦੇ ਬਿਆਨ ਇਕੱਤਰ ਕਰਨ ਦੀ ਵੱਡਮੁੱਲੀ ਸੇਵਾ ਨਿਭਾਹ ਗਿਆ। ਉਸ ਕਰਕੇ ਮਹਾਰਾਜਾ ਰਣਜੀਤ ਸਿੰਘ ਅਤੇ ਉਸਦੇ ਵੰਸ਼ਿਜਾਂ, ਸਿੱਖ ਅੰਗਰੇਜ਼ ਜੰਗਾਂ ਦੇ ਪਹਿਲੇ ਦਰਜੇ ਦੇ ਸਰੋਤਾਂ ਤੱਕ ਸਾਡੀ ਰਸਾਈ ਹੋ ਜਾਂਦੀ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਬਿਰਧ ਪਿਛਲੀ ਸਦੀ ਦੇ ਪਹਿਲੇ ਤਿੰਨ ਦਹਾਕਿਆਂ ਤੱਕ ਮੌਜੂਦ ਸਨ। ਉਸ ਸਮੇਂ ਇਸ ਸੰਬੰਧ ਵਿਚ ਜੇ ਸੁਚੇਤ ਯਤਨ ਹੋ ਜਾਂਦੇ ਤਾਂ ਬਹੁਤ ਸਾਰਾ ਇਤਿਹਾਸ ਜੀਵਿਤ ਰੱਖਿਆ ਜਾ ਸਕਦਾ ਸੀ। ਫਿਰ ਵੀ ਅਸੀਂ ਆਪਣੇ ਪਹਿਲੇ ਕੁਝ ਕੁ ਇਤਿਹਾਸ ਲੇਖਕਾਂ ਭਾਈ ਸੰਤੋਖ ਸਿੰਘ ਬਾਹੋਵਾਲ, ਗਿਆਨੀ ਕਾਲ੍ਹਾ

ਸਿੰਘ ਨੰਗਲ, ਇਸ ਤੋਂ ਵੀ ਪਹਿਲੇ ਗੁਰੂ ਬਾਲਕ ਸਿੰਘ ਦੀ ਕੀਰਤੀ ਲਿਖਣ ਵਾਲੇ, ਕਵੀਸ਼ਰ ਸ਼ੌਂਕਾ ਰਾਮ ਅਤੇ ਫਿਰ ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚੱਕਰਵਰਤੀ ਅਤੇ ਸੰਤ ਤਰਨ ਸਿੰਘ ਵਹਿਮੀ ਆਦਿ ਦੇ ਮਸ਼ਕੂਰ ਹਾਂ ਜਿਹਨਾਂ ਸਦਕਾ ਇਤਿਹਾਸ ਨੂੰ ਇਸਦੇ ਆਪਣੇ ਆਈਨੇ ਵਿਚ ਵੇਖਿਆ ਜਾ ਸਕਦਾ ਹੈ। ਇਸ ਵੇਰਵੇ ਵਿਚ ਜਾਣ ਦਾ ਮੇਰਾ ਮਕਸਦ ਯੁਵਾ ਕਲਮਕਾਰਾਂ ਨੂੰ ਟੁੰਬਣਾ ਹੈ, ਤਾਂ ਜੋ ਅੱਜ ਵੀ ਜੋ ਉਪਲਬਧ ਹੈ ਜੋ ਕੱਲ੍ਹ ਨਹੀਂ ਰਹੇਗਾ, ਉਸ ਨੂੰ ਸੰਭਾਲਣ ਦੇ ਆਹਰ ਵਿਚ, ਬਿਨਾਂ ਦੇਰੀ ਖੁੱਭ ਜਾਣ।' ਸੋ ਸਾਡੇ ਇਤਿਹਾਸ ਦੇ ਸਰੋਤਾਂ, ਵਿਸ਼ੇਸ਼ ਕਰਕੇ ਕਾਹਲਾ ਸਿੰਘ ਨੰਗਲ ਅਤੇ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੀਆਂ ਲਿਖਤਾਂ ਵਿਚੋਂ ਅਸੀਂ ਉੱਪਰ ਵਰਣਿਤ, ਮਹਾਨ ਨਾਇਕਾ ਮਾਈ ਜੁਆਲਾ ਦੇਵੀ ਬਾਰੇ ਕੁਝ ਨਖ਼ਸ਼ਿਖ ਉਘਾੜਨ ਦਾ ਯਤਨ ਕਰਦੇ ਹਾਂ।

ਪੁਰਾਣੇ ਅੰਮ੍ਰਿਤਸਰ ਜ਼ਿਲ੍ਹੇ ਦੀ ਅਜਨਾਲਾ ਤਹਿਸੀਲ ਵਿਚ ਬਾਬਾ ਸ਼ੇਰ ਸਿੰਘ ਗੁੰਥਗੜ੍ਹ ਪਿੰਡ ਵਿਚ ਰਹਿੰਦੇ ਸਨ। ਗੁੰਥਗੜ੍ਹ ਅਤੇ ਫੱਤੇਵਾਲ ਗੁਆਂਢੀ ਪਿੰਡ ਸਨ ਜੋ ਮਿਸਲਾਂ ਵੇਲੇ ਜਾਂ ਬਾਅਦ ਵਿਚ ਆਹਲੂਵਾਲੀਏ ਸਰਦਾਰਾਂ ਦੇ ਕਬਜ਼ੇ ਵਿਚ ਆਏ ਸਨ। ਸ਼ੇਰ ਸਿੰਘ ਹੋਰਾਂ ਦੇ ਸਪੁੱਤਰ ਸ. ਲਛਮਣ ਸਿੰਘ, ਸਤਿਗੁਰੂ ਪਰਤਾਪ ਸਿੰਘ ਜੀ ਸਮੇਂ ਲੰਮਾ ਸਮਾਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਰਹੇ ਸਨ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਥਾਪੇ, ਪਹਿਲੇ ਬਾਈ ਸੂਬਿਆਂ ਵਿਚੋਂ ਇਕ ਸੰਤ ਭਗਵਾਨ ਸਿੰਘ ਫੱਤੇਵਾਲ ਵੀ ਗੁੰਥ ਗੜ੍ਹੀਏ ਸਰਦਾਰਾਂ ਵਿਚੋਂ ਹੀ ਸੀ। "ਮਾਈ ਜੁਆਲਾ ਦੇਈ ਜੀ ਨੇ ਵੀ ਇਸੇ ਖਾਨਦਾਨ ਨੂੰ ਭਾਗ ਲਾਏ ਸਨ। ਜੋ ਹਜ਼ੂਰ ਦੇ ਦਰਸ਼ਨ ਕਰਨ ਰੰਗੂਨ ਗਏ ਸਨ, ਜਿਨ੍ਹਾਂ ਦੇ ਨਾਂ ਦੇ ਕਈ ਹੁਕਮਨਾਮੇ ਹਨ, ਜਿਨ੍ਹਾਂ ਨੂੰ ਪੜ੍ਹ ਕੇ ਸਿੱਖ ਦਾ ਈਮਾਨ ਤਾਜ਼ਾ ਹੋ ਜਾਂਦਾ ਹੈ।"[1] ਮਾਈ ਜੁਆਲਾ ਦੇਈ ਰੰਗੂਨ ਨਹੀਂ ਸੀ ਪੁੱਜ ਸਕੀ ਕਿਉਂ ਜੁ ਸਤਿਗੁਰੂ ਜੀ ਜ਼ਨਾਨੇ ਸਰੀਰ ਨੂੰ ਸਫਰ ਦੀਆਂ ਦੁਸ਼ਵਾਰੀਆਂ ਤੋਂ ਬਚਾਉਣ ਲਈ ਘੱਟ ਉਤਸ਼ਾਹਿਤ ਕਰਦੇ ਸਨ। ਸੋ ਉਹ ਬਚਨ ਮੰਨ ਕੇ ਕਲਕੱਤੇ ਹੀ ਰੁੱਕ ਗਈ ਸੀ। "ਮੂਲਾ ਸਿੰਘ ਅਤੇ ਕਾਲਾ ਸਿੰਘ ਫੱਤੇਵਾਲ ਕੇ ਅਰ ਜੁਆਲਾ ਦੇਈ ਅੰਮ੍ਰਿਤਸਰ ਵਾਲੀ, ਇਹ ਤਿੰਨੇ ਗਏ। ਮਾਈ ਕਲਕੱਤੇ ਸੇ ਆਗੇ ਨਹੀਂ ਗਈ।"[2]

ਕਾਲ੍ਹਾ ਸਿੰਘ ਬਾਰੇ ਅੰਮ੍ਰਿਤਸਰ ਵਾਲੀ ਸੂਚੀ ਦੇ ਇੰਦਰਾਜ ਨੰ. ੯ ਵਿਚ ਇਸ ਦਾ ਪਿਤਾ ਹਰਦਿਤ ਸਿੰਘ, ਪਿੰਡ ਫੱਤੇਵਾਲ ਅਤੇ ਥਾਣਾ ਅਜਨਾਲਾ ਲਿਖਿਆ ਹੈ। ਉਹ ਵਾਹੀਵਾਨ ਹੈ। ਇਕ ਲੱਤੋਂ ਲੰਗੜਾ, ਲੰਮਾ ਕਰੜ ਬਰੜ ਦਾਹੜਾ, ਦਰਮਿਆਨਾ ਕੱਦ, ਮਜ਼ਬੂਤ ਜੁੱਸਾ, ਤੁਰਦਾ ਸੋਟੀ ਨਾਲ ਤੇ ਉਮਰ ੫੦ ਦੇ ਆਸ ਪਾਸ ਹੈ। ਉਹਨੂੰ ਝਗੜਾਲੂ, ਭੈੜੇ ਸੁਭਾਅ ਦਾ, ਮਾਲਗੁਜ਼ਾਰ ਕੱਟੜ ਕੂਕਾ ਲਿਖਿਆ ਹੈ ਜਿਸ ਦਾ ਆਪਣੇ ਫਿਰਕੇ ਵਿਚ ਵਿਆਪਕ ਪ੍ਰਭਾਵ ਹੈ। ਇਸੇ ਪਿੰਡ ਦਾ ਭਗਵਾਨ ਸਿੰਘ ਜੋ ਮਹੰਤ ਹੈ ਬਾਅਦ

---

* ਇਹ ਵੀ ਸਾਫ਼ ਕਰ ਦਿਆਂ ਕਿ ਮੈਨੂੰ ਹਿਸਟੋਰੀਅਨ ਜੀ ਵਾਲੀ 'ਨਾਮਧਾਰੀ ਦੇਵੀਆਂ' ਲਿਖਤ ਵਿਚੋਂ ਜੁਆਲਾ ਦੇਵੀ ਵਾਲੇ ਸਫੇ, ਅੰਤਲੇ ਹੋਣ ਕਾਰਨ ਮਿਲੇ ਨਹੀਂ। ਉਹਨਾਂ ਦੇ ਆਧਾਰ 'ਤੇ ਲਿਖਣ ਵਾਲੇ ਗਿਆਨੀ ਤੇਜਾ ਸਿੰਘ ਕਵੈਂਟਰੀ ਦੀ ਲਿਖਤ ਹੋਰਨਾਂ ਤੋਂ ਇਲਾਵਾ ਵਰਤਾਂਗਾ।

ਵਿਚ ਬਣਿਆ ਸੂਬਾ, ਗੁਰਦਿੱਤ ਸਿੰਘ ਦਾ ਪੁੱਤਰ ਹੈ, ਜੋ ਅੰਮ੍ਰਿਤਸਰ ਸ਼ਹਿਰ ਵਿਚ ਵੀ ਕੁਝ ਚਿਰ ਰਹਿ ਕੇ ਉੱਥੇ ਆਪਣੇ ਮਿਸ਼ਨ ਕੂਕਾ ਮੱਤ ਦਾ ਪ੍ਰਚਾਰ ਕਰਦਾ ਰਿਹਾ ਹੈ। ਇਹ ਅੰਦਾਜ਼ਨ ਕਾਲਾ ਸਿੰਘ ਤੋਂ ਪੰਜ ਵਰ੍ਹੇ ਛੋਟਾ ਹੈ ਅਤੇ ਨੈਣਾ ਸਿੰਘ ਵਰਿਆਂਹ ਨਾਲ ੧੯੦੭ ਵਿਚ ਰੰਗੂਨ ਜਾ ਕੇ ਦਰਸ਼ਨ ਕਰ ਆਇਆ ਹੈ।[3]

ਬਾਬਾ ਸ਼ੇਰ ਸਿੰਘ ਗੰਥਗੜ੍ਹ ਦੇ ਹਰਦਿੱਤ ਸਿੰਘ ਗੁਰਦਿੱਤ ਸਿੰਘ ਦੋਵੇਂ ਸਕੇ ਭਰਾ ਹਨ ਅਤੇ ਇਉਂ ਭਗਵਾਨ ਸਿੰਘ ਤੇ ਕਾਲਾ ਸਿੰਘ ਚਾਚੇ ਤਾਏ ਦੇ ਪੁੱਤਰ ਹਨ। ਮੂਲਾ ਸਿੰਘ, ਕਾਲਾ ਸਿੰਘ ਵੀ ਦੋਵੇਂ ਸਕੇ ਭਾਈ ਹਨ।

ਗਿਆਨੀ ਤੇਜਾ ਸਿੰਘ ਦੀ ਲਿਖਤ ਮੁਤਾਬਿਕ ਜੁਆਲਾ ਦੇਈ ਦਾ ਬਾਪ ਫਤਹਿ ਸਿੰਘ ਕੂਕਾ ਸੀ, ਉਹ ਵੀ ਗੰਥਗੜ੍ਹ ਦੇ ਆਹਲੂਵਾਲੀਏ ਸਰਦਾਰਾਂ ਵਿੱਚੋਂ ਸੀ, ਮਾਈ ਦਾ ਪਤੀ ਅੰਮ੍ਰਿਤਸਰ ਸ਼ਹਿਰ ਵਿਚ ਰਹਿ ਕੇ ਦੁਕਾਨਦਾਰੀ ਕਰਨ ਵਾਲਾ, ਕਾਲਾ ਸਿੰਘ ਨਾਂ ਦਾ ਇਕ ਹੋਰ ਸਿੰਘ ਸੀ। "ਮਾਈ ਦੇ ਭਜਨ ਬੰਦਗੀ, ਸਾਧਾਂ ਸੰਤਾਂ ਦੀ ਸੇਵਾ ਦਾ ਸਦਕਾ, ਕਮਾਈ ਵਿਚ ਬਰਕਤ ਪੈਣ ਲੱਗੀ। ਮਾਈ ਵਿਦਵਾਨ ਨੀ, ਕਥਾ ਕੀਰਤਨ ਵੀ ਕਰਦੀ ਸਤਿਸੰਗ ਬਣਿਆ ਰਹਿੰਦਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਵਾਲੀ, ਵਿਸਾਖੀ ਅੰਮ੍ਰਿਤਸਰ ਦਰਸ਼ਨ ਦਿੰਦੇ। ਮਾਈ ਨੇ ਭਜਨ ਵੀ ਪੁੱਛਿਆ ਹੋਇਆ ਸੀ ਤੇ ਅੰਮ੍ਰਿਤ ਸਤਿਗੁਰਾਂ ਦੇ ਹਜ਼ੂਰ ਛਕਿਆ ਸੀ। ਮਕਾਨ ਘਰ ਦਾ ਬਾਬੇ ਅਟੱਲ ਦੇ ਨਜ਼ਦੀਕ ਜਿੱਥੇ ਸਤਿਗੁਰੂ ਜੀ ਚਰਨ ਪਾ ਗਏ ਸਨ। ਹੁਕਮ ਕਰ ਗਏ ਸਨ ਕਿ ਲੰਗਰ ਦੀ ਲੋਹ ਤਪਦੀ ਰੱਖਣੀ। ਟੋਟ ਨਹੀਂ ਆਏਗੀ।

"ਮਾਈ ਜੀ ਸਵੇਰੇ ਦੋ ਵਜੇ ਉੱਠਦੇ।... ਸਰੋਵਰ ਵਿਚ ਇਸ਼ਨਾਨ ਕਰਦੇ। ਨਾਮ ਸਿਮਰਨ ਬਾਣੀ ਦਾ ਨਿਤ ਨੇਮ ਹਮੇਸ਼ਾ ਕਰਦੇ। ਸਾਧ ਸੰਤ ਹਮੇਸ਼ਾਂ ਆਉਂਦੇ। ਮਾਈ ਦਾ ਲੰਗਰ ਮਸ਼ਹੂਰ ਸੀ। ਸਰਕਾਰ ਨੇ ਜਿਹੜੇ ਨਾਮਧਾਰੀ ਬਾਗੀ ਕਰਾਰ ਦਿੱਤੇ ਸਨ ਉਹਨਾਂ ਦੀ ਸੇਵਾ ਮਾਈ ਵਲੋਂ ਰੋਟੀ, ਕੱਪੜਾ, ਮਾਲਾ, ਆਸਣ, ਪਊਇਆਂ ਦੀ ਹੁੰਦੀ। ਗੁਰਪੁਰਬਾਂ ਤੇ ਮਾਈ ਸੰਤ ਭਾਲ ਕੇ ਲੈ ਆਉਂਦੀ। ਕਦੇ ਕਦੇ ਸਰਕਾਰੀ ਜਾਸੂਸ ਆ ਕੇ ਪੁੱਛਦੇ ਮਾਈ ਤੇਰੇ ਪਾਸ ਕੂਕੇ ਆਉਂਦੇ ਹਨ, ਤਾਂ ਮਾਈ ਨਿਧੜਕ ਜਵਾਬ ਦਿੰਦੀ, "ਮੇਰਾ ਘਰ ਗੁਰੂ ਰਾਮ ਸਿੰਘ ਦਾ ਘਰ ਹੈ, ਕੂਕਾ ਆਵੇ ਕੋਈ ਆਵੇ। ਤੁਸੀਂ ਵੀ ਆਉ "ਦੱਸੋ ਕੀ ਚਾਹੀਦਾ ਹੈ ?" ਉਹ ਕਹਿੰਦੇ ਨੇ ਕਿ ਮਾਈ ਤੂੰ ਕੂਕਿਆਂ ਨੂੰ ਨਾ ਆਉਣ ਦਿਆ ਕਰ। ਮਾਈ ਨੇ ਆਖਿਆ—ਕੂਕੇ ਕਿਸੇ ਦਾ ਕੀ ਵਿਗਾੜਦੇ ਹਨ। ਨਾਮ ਸਿਮਰਨ ਕਰਦੇ ਹਨ, ਕਿਸੇ ਨਾਲ ਲੜਦੇ ਝਗੜਦੇ ਨਹੀਂ। ਆਪਣਾ ਦੇਸ਼, ਧਰਮ, ਆਜ਼ਾਦ ਚਾਹੁੰਦੇ ਹਨ।

"ਸਤਿਗੁਰਾਂ ਦੇ ਪਰਦੇਸ ਜਾਣ ਤੋਂ ਬਾਅਦ ਮਾਈ ਨੇ ਆਪਣੇ ਹੱਥੀਂ ਉਨ ਕੱਤ ਕੇ ਆਸਣ ਉਣਵਾ ਕੇ ਸੰਤ ਸੱਦਾ ਸਿੰਘ (ਅੰਮ੍ਰਿਤਸਰ) ਰਾਹੀਂ ਸਤਿਗੁਰਾਂ ਪਾਸ ਭੇਜਿਆ ਸੀ। ਉਸਦੀ ਉਡੀਕ ਮਾਈ ਨੂੰ ਲੱਗੀ ਰਹਿੰਦੀ ਸੀ ਕਿ ਸਤਿਗੁਰਾਂ ਵਲੋਂ ਸੰਤਾਂ ਪਾਸ, ਕੋਈ ਹੁਕਮਨਾਮਾ ਆਏਗਾ।"[4]

ਸੂਬਾ ਹੁਕਮ ਕੌਰ ਉਰਫ ਮਾਈ ਹੁਕਮੀ ਵੀ ਮਾਈ ਜੁਆਲਾ ਦੇਈ ਦੀ ਉਹੋ ਜਿਹੀ ਅੰਤਰੰਗ ਸਹੇਲੀ ਸੀ ਜਿਹੋ ਜਹੀ ਉਸਦੀ ਸਹੇਲੀ ਉੱਤਮੀ ਦੇ ਹੋਣ ਦਾ ਜ਼ਿਕਰ ਸਤਿਗੁਰੂ ਜੀ ਇਕ ਹੁਕਮਨਾਮੇ ਵਿਚ ਕਰਦੇ ਹਨ। ਇਸਦਾ ਨਾਮ ਘੁੱਲੀ ਵੀ ਸੀ, ਜਿਸ ਦਾ ਪਿੰਡ

ਚੱਕ ਦੇਸਰਾਜ (ਜਲੰਧਰ) ਜਿਹਨੂੰ ਅੰਨ੍ਹਿਆਂ ਦਾ ਚੱਕ ਵੀ ਕਹਿੰਦੇ ਸਨ, ਸੀ। ਗੁਰੂ ਹਰੀ ਸਿੰਘ ਸਮੇਂ ਉੱਤਮੀ ਡੇਰਾ ਸ੍ਰੀ ਭੈਣੀ ਸਾਹਿਬ ਵਿਖੇ ਰਹਿੰਦੀ ਸੀ ਕਿਉਂਕਿ ਉਹ ਆਰਥਿਕ ਪੱਖੋਂ ਕਮਜ਼ੋਰ ਸੀ ਇਸ ਲਈ ਸਤਿਗੁਰੂ ਰਾਮ ਸਿੰਘ ਗੁਰੂ ਹਰੀ ਸਿੰਘ ਦੇ ਨਾਮ ਇਕ ਕ੍ਰਿਪਾ ਪੱਤਰ ਵਿਚ, ਉਸਨੂੰ 'ਰੁੱਤ ਰੁੱਤ ਦਾ ਲੀੜਾ ਦੇਣ' ਦੀ ਤਾਕੀਦ ਕਰਦੇ ਹਨ।

ਸਤਿਗੁਰੂ ਜੀ ਦਾ ਇਕ ਹੁਕਮਨਾਮਾ ਉਡੀਕਣ ਵਾਲੀ ਮਾਈ ਜੁਆਲਾ ਦੇਈ ਨੂੰ ਸ੍ਰੀ ਹਸਤ ਕੰਵਲਾਂ ਦੁਆਰਾ ਲਿਖਤ ਪੰਜ ਹੁਕਮਨਾਮੇ ਆਉਣੇ ਅਤੇ ਕੁਝ ਹੋਰਨਾਂ ਵਿਚ ਉਸਦਾ ਸਤਿਗੁਰੂ ਜੀ ਵਲੋਂ ਸਨੇਹ ਪੂਰਵਕ ਜ਼ਿਕਰ ਹੋਣਾ, ਨਾਮਧਾਰੀ ਪੰਥ ਅਤੇ ਕੂਕਾ ਅੰਦੋਲਨ ਲਈ, ਉਸ ਦੀਆਂ ਵੱਡੀਆਂ ਘਾਲਣਾਵਾਂ ਪ੍ਰਤੀ, ਸਤਿਗੁਰੂ ਜੀ ਦੀ ਪ੍ਰਵਾਨਗੀ ਦੀ ਮੋਹਰ ਹੈ। ਇਸ ਬੀਬੀ ਦਾ ਪਿਛੋਕੜ ਤਾਂ ਕਿਸਾਨੀ ਪਰਿਵਾਰ ਵਾਲਾ ਹੈ। ਗ੍ਰੰਥਗੜ੍ਹ ਕੂਕਿਆਂ ਦਾ ਲਹਿਰ ਦੀ ਚੜ੍ਹਤ ਸਮੇਂ ਇਕ ਟਕਸਾਲੀ ਅਤੇ ਇਤਿਹਾਸਿਕ ਪਿੰਡ ਸੀ। ਭਾਈ ਕਿਸ਼ਨ ਸਿੰਘ ਆਹਲੂਵਾਲੀਆ ਵੀ ਇਸੇ ਪਿੰਡ ਦਾ ਸੀ ਜੋ ਕਿਸੇ ਕਤਲ ਜਹੀ ਵਾਰਦਾਤ ਕਾਰਨ, ਕੂਕਾ ਬਨਣ ਤੋਂ ਬਾਅਦ ੧੮੬੭-੬੮ ਈ. ਵਿਚ ਪੰਜਾਬ ਛੱਡਣ 'ਤੇ ਮਜਬੂਰ ਹੋਇਆ। ਭਾਈ ਕਿਸ਼ਨ ਸਿੰਘ, ਬੀਬੀ ਜੁਆਲਾ ਦੇਈ ਦਾ ਜੇ ਸਕਾ ਨਹੀਂ ਤਾਂ ਨਿਕਟ ਸ਼ਰੀਕੇ ਵਿਚੋਂ ਭਰਾ ਭਾਈ ਹੋਵੇਗਾ। ਇਹੋ ਜਿਹੇ ਇਤਿਹਾਸਕ ਕਾਰਨ ਹੋਣਗੇ ਜਿਹਨਾਂ ਸਦਕਾ, ਸਤਿਗੁਰੂ ਜੀ ਜੁਆਲਾ ਦੇਈ ਨੂੰ ਇਉਂ ਇਕ ਕਿਰਪਾ ਪੱਤਰ ਤੋਂ ਬਾਅਦ ਦੂਜੇ ਕਿਰਪਾ ਪੱਤਰ ਨਾਲ, ਨਿਵਾਜਦੇ ਤੁਰੇ ਆਉਂਦੇ ਹਨ।

ਕਿਸਾਨੀ ਪਿਛੋਕੜ ਦੀ ਹੋਣ ਕਾਰਨ ਸ਼ਹਿਰ ਅੰਮ੍ਰਿਤਸਰ ਦੇ ਦੁਕਾਨਦਾਰ ਸਿੰਘ, ਕਾਲਾ ਸਿੰਘ ਨਾਲ ਵਿਆਹੀ ਜਾਣ ਬਾਅਦ, ਸ਼ਹਿਰ ਵਿਚ ਆ ਕੇ ਵੀ ਬੀਬੀ ਨੇ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲਾ ਅਤੇ ਪੁਰਾਣੇ ਪੰਜਾਬ ਦੀਆਂ ਬੀਬੀਆਂ ਭੈਣਾਂ ਜਿਉਂ (ਕਿਸੇ ਹੱਦ ਤੱਕ ਅੱਜ ਵੀ) ਖ਼ੁਦ ਨੂੰ ਰੁਝੇਵੇਂ ਵਿਚ ਪਾਈ ਰੱਖਣ ਦਾ ਸੁਭਾਅ ਨਹੀਂ ਸੀ ਬਦਲਿਆ। ਇਹ ਅਖਾਣ ਐਵੇਂ ਤੇ ਨਹੀਂ ਬਣ ਗਿਆ-ਵਿਹਲੀ ਜੱਟੀ ਉੱਨ ਵੇਲੇ। ਤੇ ਸੱਯਦ ਵਾਰਿਸ ਸ਼ਾਹ, ਸਾਡਾ ਸ਼ਿਰੋਮਣੀ ਕਿੱਸਾਕਾਰ, ਜਦੋਂ ਰਾਂਝੇ ਜੋਗੀ ਤੇ ਸਹਿਤੀ ਜੱਟੀ ਦੀ, ਜੋ ਹੀਰ ਦੀ ਨਨਾਣ ਸੀ, ਉਸ ਨਾਲ ਸੁਲਾਹ ਕਰਵਾਉਣੀ ਚਾਹੁੰਦਾ ਹੈ ਤਾਂ ਜੋਗੀ ਦੇ ਮੂੰਹੋਂ ਕਿਸਾਨ ਬੀਬੀਆਂ ਦੇ ਇਕੋ ਸਮੇਂ, ਚਾਰ ਚਾਰ ਕੰਮ ਕਰਨ ਦੇ ਗੁਣਾਂ ਦਾ ਬਖਾਨ ਕਰਦਾ ਹੈ—

"ਏਹ ਮਿਸਲ ਮਸ਼ਹੂਰ ਜਹਾਨ ਅੰਦਰ,
ਜੱਟੀ ਚਾਰੇ ਹੀ ਥੋਕ ਸਵਾਰਦੀ ਏ।
ਉੱਨ ਤੁੰਬਦੀ, ਮਣ੍ਹੇ ਤੇ ਬਾਲ ਚੁੰਘੇ,
ਚਿੜੀਆਂ ਹਾਕਰੇ, ਲੇਲੜੇ ਚਾਰਦੀ ਏ।"

ਬੀਬੀ ਜੁਆਲਾ ਦੇਈ ਅੰਮ੍ਰਿਤਸਰ ਸ਼ਹਿਰ ਤੇ ਨੇੜੇ ਤੇੜੇ ਦੇ ਪਿੰਡਾਂ ਵਿਚ, ਸੂਬਾ ਹੁਕਮੀ ਜਿਉਂ ਕੂਕਾ ਮੱਤ ਦਾ ਪ੍ਰਚਾਰ ਪ੍ਰਸਾਰ ਵੀ ਕਰਦੀ। ਘਰ ਵਿਚ ਲੋਹ ਲੰਗਰ ਚੱਲਦਾ ਰੱਖਦੀ ਜਿਸ ਕਾਰਨ "ਇਕ ਦੁਇ ਮੰਦਰਿ ਇਕ ਦੁਇ ਬਾਟ" ਵਾਲੀ ਸਥਿਤੀ ਬਣੀ ਰਹਿੰਦੀ ਸੀ। ਪਤੀ ਦੀ ਦੁਕਾਨਦਾਰੀ ਦੀ ਕਿਰਤ ਕਮਾਈ ਵਿਚ, ਬੀਬੀ ਆਪਣੇ

ਕੱਤਣ ਤੁੰਬਣ ਜਿਹੇ ਛੋਟੇ ਛੋਟੇ ਵਿਹਾਰ ਕਾਰਾਂ ਦੀ ਕਮਾਈ ਨਾਲ ਹਿੱਸਾ ਪਾ ਕੇ, ਇਸ ਨਾਲ ਆਏ ਗਏ ਦੀ ਸੇਵਾ ਕਰਦੀ ਰਹਿੰਦੀ। ਅੰਮ੍ਰਿਤਸਰ ਸੂਤੀ ਊਨੀ ਬਸਤਰਾਂ ਦਾ ਛੋਟੇ ਤੇ ਵੱਡੇ ਪੱਧਰ 'ਤੇ ਵੀ ਉਤਪਾਦਨ ਕਰਦਾ ਸੀ। ਘਰ ਘਰ ਹੱਥ ਕਰਘੇ ਸਨ। ਮਾਈ ਜੁਆਲਾ ਦੇਈ, ਇਸ ਤਰ੍ਹਾਂ ਆਪਣੀ ਲੋੜ ਜੋਗੇ, ਲੀੜੇ ਲੱਤੇ ਉਨਣ ਦਾ ਕੰਮ ਵੀ ਕਰਦੀ, ਜਿਸ ਦਾ ਸਬੂਤ ਉਸ ਵਲੋਂ ਹੱਥੀਂ ਕੱਤੀ ਤੁੰਬੀ, ਇਕ ਵੇਰ ਚਾਦਰ ਤੇ ਇਕ ਵੇਰ ਆਸਣ, ਪਰਦੇਸੀ ਪ੍ਰੀਤਮ ਪਾਸ ਰੰਗੂਨ ਜਾਣ ਵਾਲੇ ਸਿੰਘਾਂ ਹੱਥ, ਆਪ ਦੇ ਵਰਤਣ ਨਮਿੱਤ ਭੇਜਣਾ ਸੀ ਜਿਸ ਦਾ ਹੁਕਮਨਾਮਿਆਂ ਵਿਚ ਉੱਲੇਖ ਹੈ। ਜਦੋਂ ਸਤਿਗੁਰੂ ਜੀ ਨੇ ਆਪਣੇ ਕਿਰਪਾ ਪੱਤਰ ਵਿਚ ਜੁਆਲਾ ਦੇਈ ਦੇ ਹੱਥੀਂ ਬਣੀ ਚਾਦਰ "ਹਮੇਸ਼ਾ ਈ ਪਹਿਰ ਲੈਂਦਾ ਹਾਂ ਥੋੜ੍ਹਾ ਬਹੁਤ ਚਿਰ" ਤੋਂ ਪਹਿਲਾਂ ਲਿਖਦੇ ਹਨ "ਜੁਆਲਾ ਦੇਈ ਤੈ ਆਸਣ ਦੀ ਖੇਚਲ ਕਾਸਨੂੰ ਕਰਨੀ ਸੀ ? ਤੇਰੀ ਅੱਗੋ ਚਾਦਰ ਆਈ ਹੈ" ਤਾਂ ਉਸ ਸਮੇਂ ਬੀਬੀ ਜੁਆਲਾ ਦੇਈ ਦੇ ਹਿਰਦੇ ਵਿਚ ਅਨੰਤ ਪ੍ਰੇਮ ਦੀਆਂ ਕਿੰਨੀਆਂ ਕੁ ਕੱਪਰ ਛੱਲਾਂ ਉਠੀਆਂ ਹੋਣਗੀਆਂ। ਨੈਣਾਂ ਦੀ ਝਲਾਰ ਨੇ ਪਤਾ ਨਹੀਂ ਹੋਰ ਕਿੰਨੇ ਰਾਮ ਵਿਯੋਗੀਆਂ ਦੇ ਤਪਦੇ ਹਿਰਦੇ ਸ਼ਾਂਤ ਕੀਤੇ ਹੋਣਗੇ। ਮਾਈ ਜੁਆਲਾ ਦੇਈ ਦੀ ਇਹ ਪ੍ਰਾਪਤੀ ਥਲਮਾਰੂ ਵਿਚ ਪੁੰਨੂੰ ਪੁੰਨੂੰ ਕੂਕਦੀ ਨੂੰ, ਉਸ ਊਠ ਦਾ ਖੁਰਾ ਮਿਲਣ ਜਹੀ ਨਹੀਂ ਹੋਵੇਗੀ, ਜਿਸ 'ਤੇ ਹੋਤ (ਬਲੋਚ) ਉਸਦੇ ਬੇਹੋਸ਼ ਸੱਜਣ ਨੂੰ ਕਚਾਵੇ ਵਿਚ ਪਾ ਕੇ ਲੈ ਗਏ ਸਨ—

"ਕੁਦਰਤਿ ਨਾਲ ਸੱਸੀ ਹੱਥ ਆਇਆ,
ਫਿਰਦਿਆਂ ਖੋਜ ਸ਼ੁਤਰ ਦਾ।
ਜਾਣ ਨਹੀਂ ਇਹ ਖੋਜ ਸੱਸੀ ਨੂੰ,
ਮਿਲਿਆ ਜਾਮ ਖਿਜਰ ਦਾ।
ਯਾ ਉਹ ਨੂਰ ਨਜ਼ਰ ਦਾ ਕਹੀਏ,
ਦਾਰੂ ਦਰਦ ਜਿਗਰ ਦਾ।
"ਹਾਸ਼ਮ" ਬਲਕਿ ਸੱਸੀ ਨੋ ਮਿਲਿਆ,
ਕਾਸਦ ਕੇਚ ਸ਼ਹਿਰ ਦਾ।"

ਸੋ ਜੇ ਉਹ ਖੁਰਾ ਸੱਸੀ ਲਈ ਤਿਹਾਏ ਲਈ ਪਾਣੀ, ਅੰਨ੍ਹੇ ਲਈ ਅੱਖਾਂ ਦੀ ਰੋਸ਼ਨੀ ਅਤੇ ਦਿਲ ਦੇ ਦਰਦ ਦੀ ਦੁਆ ਤੋਂ ਬਾਅਦ, ਮਿੱਤਰ ਦੇ ਸ਼ਹਿਰ, ਕੇਚ ਮੁਕਰਾਨ ਦਾ ਕਾਸਦ ਬਣ ਸਕਦਾ ਹੈ ਤਾਂ ਬੀਬੀ ਜੁਆਲਾ ਦੇਈ ਲਈ ਵੀ ਇਸ ਪੱਤਰ ਦੀ ਭੂਮਿਕਾ, ਰੰਗੂਨ ਦੇ ਸ਼ਾਹੀ ਕੈਦੀ ਤੱਕ ਪੁਚਾਉਣ ਵਾਲੇ, ਕਾਸਦ ਤੋਂ ਘੱਟ ਨਹੀਂ ਹੋ ਸਕਦੀ। ਮਾਈ ਜੁਆਲਾ ਦੇਈ ਮਾਰਚ ਅਪ੍ਰੈਲ ੧੮੮੦ ਈ. ਵਿਚ, ਜਦੋਂ ਬਹੁਤ ਸਾਰੇ ਸਿੰਘ, ਗੁਰੂ ਦਰਸ਼ਨਾਂ ਲਈ ਜਾਣੇ ਸ਼ੁਰੂ ਸਨ, ਅੰਮ੍ਰਿਤਸਰੋਂ ਤਿਆਰੀ ਕਰਕੇ ਆਪਣੇ ਸ਼ਰੀਕੇ ਬਿਰਾਦਰੀ ਦੇ ਭਰਾਵਾਂ ਕਾਲਾ ਸਿੰਘ ਮੂਲਾ ਸਿੰਘ ਹੋਰਾਂ ਦੇ ਨਾਲ, ਰੰਗੂਨ ਦੇ ਸਫਰ ਲਈ ਨਿਕਲੀ ਸੀ। ਕਲਕੱਤੇ ਪਹੁੰਚ ਕੇ ਫਿਰ ਮਾਈ ਉੱਥੇ ਅੰਮ੍ਰਿਤਸਰ ਦੇ ਹੀ ਸੰਤ ਮਹਿਤਾਬ ਸਿੰਘ ਪਕੌੜੀਏ ਦੇ ਛੋਟੇ ਭਾਈ ਖੁਸ਼ਹਾਲਸਿਘ ਪੁੱਤਰ ਪ੍ਰੇਮ ਸਿੰਘ, ਜੋ ਚਿੱਤਪੁਰ ਰੋਡ ਕਲਕੱਤਾ ਵਿਖੇ ਰਹਿੰਦਾ ਸੀ, ਉਸ ਕੋਲ ਕਾਲਾ ਸਿੰਘ ਹੋਰਾਂ ਦੇ ਦਰਸ਼ਨ ਕਰਕੇ ਆਉਣ ਤੱਕ ਰੁਕੀ

ਰਹੀ। ਇਹ ਖੁਸ਼ਹਾਲ ਸਿੰਘ ਜਿਸ ਦੀ ਚਿੱਤ ਪੁਰ ਵਿਚ ਹੀ ਦੁਕਾਨ ਸੀ, ਕਾਰੋਬਾਰੀ ਸਿੰਘ ਸੀ ਅਤੇ ਰੰਗੂਨ ਜਾਣ ਆਉਣ ਵਾਲੇ, ਕੂਕਾ ਦੂਤਾਂ ਦੇ ਅਕਸਰ ਉਸੇ ਪਾਸ ਹੀ ਟਿਕਣ ਦਾ ਵੇਰਵਾ ਸਰਕਾਰੀ ਰੀਕਾਰਡ ਵਿਚ ਦਰਜ ਹੈ।[5]

ਕਾਲਾ ਸਿੰਘ ਫੱਤੇਵਾਲ ਹੱਥ ਭੇਜੇ ਹੁਕਮਨਾਮੇ ਦਾ ਉਤਾਰਾ ਬਹੁਤ ਹੀ ਮਹੱਤਵਪੂਰਨ ਹੈ। ਇਸ ਹੁਕਮਨਾਮੇ ਵਿਚ ਸਤਿਗੁਰੂ ਜੀ, ਗੁਰਮਤਿ ਦੀ ਵਿਆਖਿਆ ਕਰਕੇ ਇਕ ਸਿੱਖ ਦੀ ਰਹਿਣੀ ਬਹਿਣੀ ਕੈਸੀ ਹੋਵੇ ਇਸ ਉੱਪਰ ਜੁਆਲਾ ਦੇਈ ਦੀ ਮਾਰਫਤ ਸਮੂਹ ਨੂੰ ਚੱਲਣ ਦਾ ਸ਼ੁਭ ਉਪਦੇਸ਼ ਦਿੰਦੇ ਹਨ। ਸਿੱਖੀ ਦੇ ਵੰਡ ਛਕਣ ਦੇ ਸਿਧਾਂਤ ਨੂੰ ਦ੍ਰਿੜ ਕਰਵਾਉਂਦੇ ਹਨ। ਮਨੁੱਖ ਜੀਵਨ ਦਾ ਲਕਸ਼ ਸਿਰਫ ਮਾਇਕ ਪਦਾਰਥਾਂ ਦੀ ਪ੍ਰਾਪਤੀ ਨੂੰ ਹੀ ਨਾ ਬਣਾਵੇ, ਇਸ ਤੋਂ ਉੱਪਰ ਉੱਠਣ ਦਾ ਰਾਹ ਵਿਖਾਉਂਦੇ ਹਨ। ਨਿਮਰਤਾ ਦੇ ਗਹਿਰੇ ਸਾਗਰ ਵਿਚ ਸਤਿਗੁਰੂ ਜੀ ਵਿਚਰਦੇ ਹਨ ਜਦੋਂ ਖ਼ੁਦ ਨੂੰ ਕੋਈ ਵੱਡਾ ਆਦਮੀ ਨਾ ਕਹਿ ਕੇ "ਬੁਰਬਾਲਾ", "ਰਪਟੀਆ" ਆਦਿ ਚੌਕੀਦਾਰ ਦੇ ਨਾਂ ਨਾਲ ਲੱਗਣ ਵਾਲੇ ਵਿਸ਼ੇਸ਼ਣ, ਆਪਣੇ ਲਈ ਵਰਤਦੇ ਹਨ।

ਕਿਉਂਕਿ ਸੰਤ ਖਾਲਸਾ, ਮਲੇਛ ਖਾਲਸੇ ਦੇ ਹੱਲੇ ਵੀ ਰੋਕ ਰਿਹਾ ਹੈ ਅਤੇ ਬਸਤੀਵਾਦੀ ਦਮਨ ਦੀ ਚੱਕੀ ਵਿਚ ਵੀ ਪਿਸ ਰਿਹਾ ਹੈ। ਇਸ ਲਈ ਸੁਰ ਅਸੁਰ ਸੰਗਰਾਮ ਦੀ ਪੌਰਾਣਿਕ ਨਾਇਕਾ ਦੁਰਗਾ, ਭਗਵਤੀ ਜਾਂ ਚੰਡੀ ਦੀ ਆਰਾਧਨਾ ਦੇ ਭਾਵ ਵਿਚ, "ਚੰਡੀ ਦੀ ਵਾਰ" ਦਸਮਗੁਰੂ ਕ੍ਰਿਤ ਦਾ, ਰੋਜਾਨਾ ਪਾਠ ਕਰਨ ਲਈ ਵੀ ਜੁਆਲਾ ਦੇਈ ਦੀ ਮਾਰਫਤ, ਸੰਗਤ ਨੂੰ ਹੁਕਮ ਦਿੰਦੇ ਹਨ ਤਾਂ ਕਿ ਹਠੀਆਂ, ਜਪੀਆਂ, ਤਪੀਆਂ ਅਤੇ ਸ਼ਹੀਦਾਂ, ਮੁਰੀਦਾਂ ਦਾ ਇਹ ਪੰਥ ਸਦਾ ਚੜ੍ਹਦੀ ਕਲਾ ਵਿਚ ਰਹੇ। ਇਹ ਹੁਕਮਨਾਮਾ ਤਾਂ ਨਾਮਧਾਰੀ ਸਿੰਘਾਂ ਦੀ ਅਰਦਾਸ ਦਾ ਭਾਗ ਬਣ ਚੁੱਕਾ ਹੈ। ਮੂਲ ਪਾਠ ਇਉਂ ਹੈ—

੫੩

ੴ ਸਤਿਗੁਰ ਪ੍ਰਸਾਦਿ

ਲਿਖਤੋ ਦਇਆਲ ਸਿੰਘ ਜੋਗ ਜੁਆਲਾ ਦੇਈ ਬਹੁਤ ਕਰਕੇ ਰਾਮ ਸਤਿ ਵਾਚਣੀ।

ਹੋਰ ਮੇਰਾ ਕਹਿਣਾ ਏਹ ਹੈ ਜੋ ਤੂੰ ਇਕੰਤ ਹਮੇਸ਼ਾ ਚੌਥੀ ਹਜ਼ਾਰ ਮਾਲਾ ਫੇਰਿਆ ਕਰ ਅਰੁ ਹਮੇਸਾ ਦਾਤਣਿ ਕਰਿਆ ਕਰਿ। ਅਰੁ ਅੱਧੀ ਰਾਤ ਦੇ ਪਿਛੋਂ ਦੋ ਵਜੇ ਉੱਠ ਕੇ ਇਸਨਾਨ ਕਰਿਆ ਕਰੁ ਸਣੇ ਕੇਸੀ। ਬਾਣੀ ਪੜ੍ਹਨੀ ਜਪੁ, ਜਾਪੁ, ਸੁਖਮਨੀ, ਆਸਾ ਦੀ ਵਾਰ। ਫਿਰ ਕਰੁ ਕਤਣਿ ਤੁੰਬਣਿ ਦਾ। ਇਕ ਪ੍ਰਸਾਦਿ ਪਕਾ ਲੇਆ ਕਰੁ। ਭਜਨੁ ਕਰਨ ਵਾਲਿਆ ਦਾ ਭਾਮੇਂ ਥੋੜ੍ਹਾ ਈ ਪਦਾਰਥ ਹੋਵੇ, ਤਾਂ ਵੀ ਮੁਕਦਾ ਨਹੀਂ। ਏਹੁ ਬਾਤ ਸਤਿ ਕਰਕੇ ਜਾਨਣੀ।

ਅਰੁ ਜਿਤਨਾ ਕੁ ਸਰੇ ਓਤਨਾ ਕੁਛ ਪੁੰਨ ਕਰਿ ਦੇਣਾ। ਜਥਾ ਸਕਤ ਭੁਖੇ ਨੂੰ ਰੋਟੀ, ਜੇ ਸਰੇ ਭਾ ਨੰਗੇ ਨੂ ਕਪੜਾ ਜੋੜਾ ਜਿਨਾ ਸਰੇ। ਅਰ ਦੂਜਾ ਇਸਨਾਨ ਦਿਨ ਚੜ੍ਹੇ ਕਰਨਾ। ਮਦਾਨੇ ਜਦੋਂ ਜਾਣਾ ਤਦ ਹੀ ਅਸਨਾਨ ਕਰ ਲੈਣਾ। ਅਰ ਹਰਿ ਵਖਤ ਗੁਰੂ ਸਾਹਿਬ ਅਗੇ ਬੇਨਤੀ ਕਰਨੀ ਹੈ ਗੁਰੂ ਸਾਹਿਬ ਜੀ ਅਸੀਂ ਅਪਰਾਧੀ ਪਾਪੀ ਜੀਉ ਹਾ। ਤੇਰਾ ਪਤਤ ਪਾਵਨ ਬਿਰਦ ਸੁਣ ਕੇ ਤੇਰੇ ਬੂਹੇ ਆਇ ਡਿਗੇ ਹਾ। ਸਾਨੂੰ ਆਪਣੀ ਕ੍ਰਿਪਾ ਕਰਕੇ ਗੁਰਮੰਤਿ ਦਾ ਖੈਰ ਪਾਉ ਅਰ ਮਨੁਖਾ ਦਾ ਮੇਲ ਜਿਥੇ ਹੋਵੈ ਤਾ ਗੁਰਮੁਖਾ ਦਾ

ਮੇਲਾ ਹੋਵੈ। ਅਰ ਮਨਮੁਖਾ ਦੀ ਸੰਗਤਿ ਤੇਂ ਰਖ ਲਈ। ਅਰ ਹੇ ਮਹਾਰਾਜ ਜੋ ਤੈਂ ਗੁਰੂ ਰੂਪ ਧਾਰ ਕੇ ਹੁਕਮੁ ਦਿਤਾ ਹੈ ਗ੍ਰੰਥ ਸਾਹਿਬ ਮੈਂ, ਸੋ ਤੂ ਆਪਣਾ ਹੁਕਮੁ ਮੈਨੂ ਸਦਾ ਈ ਮਨਾਈ। ਜਿਥੇ ਮੇਰਾ ਜੀਉ ਜਾਵੇ, ਸਦਾ ਈ ਮੈਨੂ ਆਪਣੇ ਹੁਕਮ ਉਤੇ ਪ੍ਰਤੀਤ ਦਾ ਦਾਨ ਦੇਈ।

ਹੇ ਮਹਾਰਾਜ, ਮੈਨੂ ਦੂਜੇ ਭਾਇ ਤੇ ਸਦਾ ਈ ਰਖਿ ਲਈ। ਤੇਰਿਆ ਚਰਨਾ ਤੇ ਬਿਨਾ ਮੇਰੀ ਦੂਜੇ ਥਾ ਕਦੇ ਬੀ ਨਾ ਪ੍ਰਤੀਤ ਹੋਵੇ। ਮਹਾਰਾਜ ਮੈਨੂ ਸਦਾ ਈ ਬੇਮੁਖੀ ਤੇ ਰਖਿ ਲਈ। ਵੇਮੁਖੀ ਏਸ ਦਾ ਨਾਉ ਹੈ ਜੋ ਗੁਰੂ ਕੇ ਹੁਕਮ ਤੇ ਫਿਰ ਜਾਣਾ। ਬਡਾ ਦੁਖ ਹੈ ਬੇਮੁਖੀ ਦਾ। ਏਹੁ ਮੰਗੁ ਗੁਰੂ ਸਾਹਿਬ ਤੇ ਹਰਿ ਬਖਤ, ਕਦੇ ਬੋਲ ਕੇ ਕਦੇ ਅੰਦਰ ਹੀ ਮੰਗਣੀ। ਅੰਤ੍ਰਜਾਮੀ ਸਾਰੇ ਈ ਸੁਣਦਾ ਹੈ।

ਹਰਿ ਬਖਤ ਗੁਰੂ ਜੀ ਤੇ ਏਹੁ ਮੰਗਣਾ ਹੇ ਮਹਾਰਾਜ ਸਾਸ ਸਾਸ ਤੇਰਾ ਨਾਮ ਚਿਤਿ ਆਵੇ। ਹੇ ਮਹਾਰਾਜ ਨਾ ਕਦੇ ਦੁਖ ਵਿਚਿ ਵਿਸਰੀ ਨਾ ਸੁਖ ਵਿਚ ਵਿਸਰੀ। ਸਦਾ ਈ ਮੇਰੇ ਹਿਰਦੇ ਬਸੀ। ਮੈਨੂ ਕੋਈ ਹੋਰ ਭੁਖ ਨ ਰਹੇ। ਸਦਾ ਈ ਤੇਰੇ ਨਾਮ ਦੀ ਭੁਖ ਲਗੀ ਰਹੇ। ਸਾਰਿਆਂ ਪਦਾਰਥਾਂ ਤੇ ਆਪਦੀ ਦਰਗਾਹੋ ਆਪਣੇ ਦਿਤੇ ਉਤੇ ਸੰਤੋਖ ਦਾ ਦਾਨ ਦੇਈ ਹਮੇਸਾ।

ਏਹੁ ਹਰਿਦਾਸ ਤੂ ਆਪਣੇ ਪਾਸ ਰਖੀ, ਅਰ ਜੋ ਮੈ ਆਖੀ ਹੈ ਸੋ ਮੰਗੁ ਹਮੇਸਾ ਈ ਮੰਗਣੀ ਗੁਰੂ ਪਾਸ ਤੇ। ਅਰ ਮੰਨਣ ਵਾਲਾ ਹੋਵੈ ਕੋਈ ਸਰੀਰ ਤਾ ਉਸਕੋ ਬੀ ਸੁਣਾ ਦੇਣੀ। ਏਸ ਮੰਗ ਮੰਗਣ ਤੇ ਸਾਰੇ ਈ ਕਾਰਜ ਸਰਿ ਜਾਣਗੇ ਅਰ ਕਦੇ ਬੀ ਕੋਈ ਦੁਖ ਨ ਹੋਊਗਾ। ਏਸ ਚਾਲ ਚਲਣਿ ਤੇ, ਮੈਨੂੰ ਕੀ ਆਖਣਾ ਹੈ, ਸਾਰੇ ਗ੍ਰੰਥ ਸਾਹਿਬ ਮੈ ਏਹੋ ਬਾਤ ਲਿਖੀ ਹੈ। ਜੀ ਦਾ ਮੰਗਣ ਦਾ ਕੰਮ ਹੈ, ਦੇਣ ਵਾਲਾ ਗੁਰੂ ਹੈ। ਜੀਆ ਨੂੰ ਮੰਗ ਮੰਗਣ ਦਾ ਈ ਦੁੱਖ ਹੋਇ ਰਹਾ ਹੈ, ਸਤਿ ਪ੍ਰਤੀਤ ਜਾਣਨੀ।

ਅਰ ਉਤਮੀ ਨੂ ਏਹ ਅਰਦਾਸ ਉਤਾਰ ਦੇਣੀ। ਓਹ ਬੀ ਤੇਰੀ ਸਹੇਲੀ ਹੈ। ਉਤਮੀ ਏਸ ਅਰਦਾਸ ਨੂ ਆਪਨੇ ਪਾਸ ਰਖੇ ਹਰਿ ਬਖਤ। ਪ੍ਰਮੇਸਰ ਕਾ ਸਿਮਰਨੁ ਕਰਨਾ ਹਰਿ ਬਖਤ। ਆਖਣਾ ਹੇ ਪ੍ਰਮੇਸਰ ਤੇਰੀ ਸਰਣ ਹੈ। ਮਨਮੁਖੀਓ ਰਖਿ ਲਈ, ਗੁਰਮਤਿ ਦਾ ਦਾਨੁ ਦੇਈ ਆਪਣੀ ਦਰਗਾਹੋ। ਗੁਰੂ ਦਇਆਲ ਹੈ। ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ਹੈ। ਜਿਤਨੇ ਸੁਖ ਹੈਨ ਲੋਕ ਦੇ ਪਰਲੋਕ ਦੇ, ਸੋ ਸਾਰੇ ਗੁਰਮਤਿ ਮੈਂ ਹੈਨ। ਗੁਰੂ ਜੀ ਨੇ ਲਿਖਾ ਹੈ ਜਿਤਨੇ ਨਰਕ ਸੇ ਮਨਮੁਖਿ ਭੋਗੇ, ਗੁਰਮੁਖਿ ਲੇਪੁ ਨ ਮਾਸਾ ਹੇ।

ਮੈ ਤਾ ਜੋ ਬਾਤ ਆਖਦਾ ਹਾ ਸੋ ਗੁਰੂ ਜੀ ਦਾ ਈ ਹੁਕਮੁ ਸੁਣਾਉਂਦਾ ਹਾ। ਮੈ ਤਾ ਬੁਰਬਾਲੇ ਦੀ ਮਾਫਕ ਹਾ। ਰਪਟੀਆ ਕੋਈ ਬਡਾ ਆਦਮੀ ਨਹੀ ਹੁੰਦਾ। ਅਰਦਾਸ ਦੇਣੀ ਜੁਆਲਾ ਦੇਈ ਨੂੰ।

ਹਰਿਦਾਸ ਲਿਖੀ ਚੇਤਰ ਸੁਦੀ ਤੀਜ, ਸਾਲ ੧੯੩੭।

ਹੋਰੁ ਬਾਤ ਕਰਨੀ ਜੋ ਸੂਰਜ ਚੜੇ ਤੇ ਅਗੇ ਪਲ, ਸਾਇਤ ਪਹਿਲਾ, ਚੰਡੀ ਕੀ ਵਾਰ ਦਾ ਪਾਠ ਕਰਨਾ ਹਮੇਸਾ। ਹੋਰ ਪਾਠ ਭਾਵੇ ਅਗੇ ਪਿਛੇ ਹੋਵੈ ਤਾ ਪਰਵਾਹਿ ਨਹੀ, ਪਰ

ਚੰਡੀ ਕਾ ਪਾਠ ਜ਼ਰੂਰ ਕਰਨਾ ਸਵੇਰੇ। ਉਚੀ ਨਹੀ ਕਰਨਾ। ਬਹੁਤ ਭਲਾ ਹੋਵੇਗਾ।[6]

ਚੌਬੀ ਹਜ਼ਾਰ ਮਾਲਾ ਫੇਰਨ ਦਾ ਭਾਵ ਹੈ ਅੰਦਾਜ਼ਨ ਭਜਨ ਦੀਆਂ ਢਾਈ ਮਾਲਾ ਪੱਕੀਆਂ ਫੇਰਨੀਆਂ ਹਨ। ਕੁਝ ਇਸਦਾ ਭਾਵ ਹਰ ਸੁਆਸ ਨਾਲ ਸਿਮਰਨ ਲੈਂਦੇ ਹੈ।

ਇਸ ਤੋਂ ਪਹਿਲਾ ਹੁਕਮਨਾਮਾ ਨੰ. ੩੭ ਜੋ ਬਘੇਲ ਸਿੰਘ ਨਾਰਲੀ ਹੱਥ ਜੁਆਲਾ ਦੇਈ ਨੂੰ ਭੇਜਿਆ ਇਸ ਵਿਚ ਸਤਿਗੁਰੂ ਜੀ ਸੰਸਾਰ ਦੀ ਨਾਸ਼ਮਾਨਤਾ ਬਾਰੇ, ਦੱਸ ਕੇ ਮਾਲੂਮ ਹੁੰਦਾ ਹੈ ਕਿ ਬੀਬੀ ਜੁਆਲਾ ਦੇਵੀ ਨੂੰ ਉਸਦੇ ਨਿਕਟ ਸੰਬੰਧੀਆਂ ਦੇ ਚਲਾਣੇ ਬਾਰੇ ਢਾਰਸ ਵੀ ਬੰਨ੍ਹਾਉਂਦੇ ਹਨ। ਬਾਬਾ ਸ਼ਾਮ ਸਿੰਘ ਸਰਹਾਲੀ ਦੀ ਸਿੰਘਣੀ ਬੀਬੀ ਦੇਆ ਕੌਰ ਨੂੰ ਵੀ ਜੁਆਲਾ ਦੇਈ ਦੀ ਮਾਰਫਤ ਰਾਮ ਸਤਿ ਬੁਲਾਉਂਦੇ ਹਨ। ਇਸ ਹੁਕਮਨਾਮੇ ਦੇ ਲਿਖਣ ਸਮੇਂ ਆਪਣੇ ਛੱਦਮ ਨਾਮ ਦਿਆਲ ਸਿੰਘ ਦੇ ਨਾਲ ਸੇਵਕ ਨਾਨੂੰ ਸਿੰਘ ਦਾ ਛੱਦਮ ਨਾਮ ਕਿਰਪਾਲ ਸਿੰਘ ਵੀ ਜੋੜਦੇ ਹਨ—

ੴ ਸਤਿਗੁਰੂ ਪ੍ਰਸਾਦਿ

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਜੁਆਲਾ ਦੇਈ ਰਾਮਸਤਿ ਵਾਚਨੀ। ਹੋਰ ਅਸੀਂ ਅਨੰਦ ਹੈ ਬੁਹਾਨੂ ਪ੍ਰਮੇਸਰ ਰਾਜੀ ਰਖੇ।

ਹੋਰੁ ਜੁਆਲਾ ਦੇਈ ਤੈਂ ਭਜਨ ਬਾਣੀ ਕਰਨਾ ਰਾਤ ਦਿਨੇ। ਗ੍ਰੰਥ ਸਾਹਿਬ ਦਾ ਪਾਠ ਭੀ ਕੀਤਾ ਕਰ ਹਮੇਸਾ, ਮਾਲਾ ਬੀ ਫੇਰਿਆ ਕਰ ਥੋੜ੍ਹੀ ਬਹੁਤੀ। ਏਹੁ ਲਾਭ ਹੈ ਮਨੁਖਾ ਸਰੀਰ ਕੇ ਜਨਮ ਦਾ। ਦੇਹਾ ਦਾ ਤਾ ਮੇਲਾ ਕੋਈ ਦਿਨ ਦਾ ਹੈ। ਧਨ ਨੂ, ਪੁਤਾ ਧੀਆ ਨੂ, ਦੌਲਤ ਨੂ ਛਡਿ ਛਡਿ ਕੇ ਪ੍ਰਿਥੀ ਚਲੀ ਜਾਂਦੀ ਹੈ। ਏਹੋ ਏਸ ਪ੍ਰਾਨੀ ਦੇ ਪਲੇ ਰਹਿਦਾ ਹੈ। ਕੁਛ ਪੁਨ ਦਾਨ ਅਰੁ ਭਜਨੁ ਬੰਦਗੀ ਹੋਇ ਆਵੇ ਤਾ ਹਛੀ ਹੈ। ਸਰੀਰ ਦਾ ਕੁਛ ਇਤਬਾਰ ਨਹੀ ਹੈ।

ਗੁਰੂ ਸਾਹਿਬ ਦਾ ਕਹਿਣਾ ਹੈ ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ। ਸਰੀਰ ਤਾ ਛਿਨ ਭੰਗਰ ਹੈਨ। ਦੇਹਾ ਦਾ ਮੇਲਾ ਭੀ ਐਸਾ ਹੀ ਬਣਾ ਹੈ ਮਿਲਨਾ ਵਿੱਛੜ ਜਾਣਾ। ਹਥ ਮੈ ਤਾ ਇਕ ਪ੍ਰਮੇਸਰ ਦਾ ਨਾਮ, ਕੁਛ ਪੁਨ ਦਾਨ ਹੋਇ ਆਵੈ, ਏਹੁ ਬਾਤ ਜੀਅ ਦੇ ਸਾਥ ਰੈਂਦੀ ਹੈ। ਹੋਰ ਧੀਆ ਪੁਤ ਸਭ ਬੇੜੀ ਦਾ ਈ ਪੂਰ ਹੈ। ਸੋ ਮਨੁਖਾ ਦੇਹ ਨੂ ਐਸੇ ਚਾਹੀਏ ਜੋ ਰਾਤ ਦਿਨੇ ਪ੍ਰਮੇਸਰ ਨੂ ਚਿਤ ਰਖਣਾ।

ਹੋਰੁ ਦਇਆ ਕੌਰ ਨੂ ਬੀ ਮੇਰੀ ਰਾਮ ਸਤਿ ਬੁਲਾਇ ਦੇਣੀ। ਜੇ ਬਣ ਆਵੇ ਤਾ ਭੋਗ ਬੀ ਪਾਇ ਦੇਣਾ ਕੋਈ ਮੇਰੇ ਬਾਸਤੇ। ਇਹੁ ਚਿਠੀ ਦੇਣੀ ਭਾਈ ਬਘੇਲ ਸਿੰਘ ਜੁਆਲੀ ਨੂ ਅੰਮ੍ਰਿਤਸਰ।[7]

ਹੁਕਮਨਾਮਾ ਨੰ. ੫੩ 'ਤੇ ਜੋ ਤਾਰੀਖ ਅੰਕਿਤ ਹੈ ਉਹ ਚੇਤਰ ਸੁਦੀ ਤੀਜ, ਸਾਲ ੧੯੩੭ ਹੈ ਭਾਵ ੧੨ ਅਪ੍ਰੈਲ ੧੮੮੦ ਈ. ਹੈ, ਇਸ ਤੋਂ ਇਕ ਦਿਨ ਪਹਿਲਾਂ ਦੀ ਤਾਰੀਖ ਵਾਲਾ ਹੁਕਮਨਾਮਾ ਜੋ ਭਾਈ ਕਾਲਾ ਸਿੰਘ ਫੱਤੇਵਾਲ ਦੇ ਹੱਥੀਂ ਆਇਆ, ਗੁਰੂ ਹਰੀ ਸਿੰਘ ਜੀ ਨੂੰ ਸੰਬੋਧਿਤ ਹੈ। ਸੋ ਸਤਿਗੁਰੂ ਜੀ ਤੱਕ ਇਹ ਜਾਣਕਾਰੀ ਪੁੱਜਦੀ ਹੈ ਕਿ ਕਾਲਾ ਸਿੰਘ ਮੂਲਾ ਸਿੰਘ ਹੋਰਾਂ ਨਾਲ ਜੁਆਲਾ ਦੇਈ ਵੀ ਕਲਕੱਤੇ ਤੱਕ ਆਈ

ਹੈ ਪਰ ਕਿਉਂਕਿ ਸਤਿਗੁਰੂ ਜੀ ਦਾ ਹੁਕਮ, ਲਾਲ ਸਿੰਘ ਗੁੰਮਟੀ ਅਤੇ ਨਰਾਇਣ ਸਿੰਘ ਰੋਡੇ ਵਾਲੇ ਹੁਕਮਨਾਮੇ ਵਿਚ ਇਉਂ ਸੀ—

ਅਸੀਂ ਜੋ ਬਾਰ ਬਾਰ ਮਨੇ ਕਰਦੇ ਹਾ ਜੇ ਕੋਈ ਆਵੇ ਨਾ ਛੇਤੀ, ਜੇ ਕੋਈ ਆਵੇ ਈ ਤਾ ਬਰਸ ਦਿਨ ਮੈ ਆਵੇ, ਏਕ ਆਦਮੀ ਆਵੇ, ਅਰ ਜਨਾਨਾ ਕੋਈ ਨਾ ਆਵੇ, ਸੋ ਇਸ ਵਾਸਤੇ ਆਖਦੇ ਹਾ ਜੋ ਏਤਨੀ ਦੂਰ ਅਰ ਏਨਾ ਬਹੁਤਾ ਖਰਚ ਕਰਕੇ ਆਉਣਾ ਅਰੁ ਬਡਾ ਕਸਟ ਸਹਿ ਕੇ ਸੋ ਏਥੇ ਏ ਮਲੇਛ ਮਿਲਣ ਨਹੀਂ ਦਿੰਦੇ।[8]

ਮਾਈ ਜੁਆਲਾ ਦੇਈ ਕਲਕੱਤੇ ਹੀ ਅਟਕ ਗਈ। ਇਸੇ ਲਈ ਸਤਿਗੁਰੂ ਜੀ ਹੁਕਮਨਾਮਾ ਨੰ. ੫੮ ਦੇ ਅਖੀਰ ਵਿਚ ਮੂਲਾ ਸਿੰਘ ਕਾਲਾ ਸਿੰਘ ਦੇ ਰਾਹੀਂ ਆਇਆ ਸੀ ਵਿਚ ਲਿਖਦੇ ਹਨ—

ਏਹੁ ਅਰਦਾਸ ਦੇਣੀ ਜੁਆਲਾ ਦੇਈ ਨੂ। ਕਲਕਤੇ ਹੋਵੇ ਤਾ ਓਥੇ ਦੇਣੀ ਜੇ ਅੰਮ੍ਰਿਤਸਰ ਹੋਵੇ ਤਾ ਓਥੇ ਦੇਣੀ।[9]

ਮਾਲੂਮ ਹੁੰਦਾ ਹੈ ਕਿ ਬੀਬੀ ਜੁਆਲਾ ਦੇਈ ਕਿਸੇ ਰੋਗ ਤੋਂ ਪੀੜਿਤ ਸੀ। ਉਹ ਸਤਿਗੁਰੂ ਜੀ ਤੋਂ ਇਸ ਰੋਗ ਦੇ ਉਪਚਾਰ ਲਈ ਹਜ਼ੂਰ ਦੀ ਚਰਨ ਧੂੜੀ ਮੰਗ ਭੇਜਦੀ ਹੈ। ਆਪਣੇ ਪੰਥ ਨੂੰ ਹਰ ਤਰ੍ਹਾਂ ਦੇ ਵਹਿਮਾਂ ਭਰਮਾਂ ਤੋਂ ਮੁਕਤ ਕਰਨ ਲਈ, ਸਤਿਗੁਰੂ ਜੀ ਬੜੀ ਯਥਾਰਥਕ ਵਿਧੀ ਨਾਲ ਬੀਬੀ ਨੂੰ ਸਮਝਾਉਂਦੇ ਹਨ ਕਿ ਪਰਮੇਸਰ ਦੇ ਸਿਮਰਨ ਵਿਚ ਮਨ ਲਾਉ—

ਹੋਰੁ ਜੁਆਲਾ ਦੇਈ ਤੇਰੀ ਵਿਮਾਰੀ ਦੀ ਬਾਤ ਸੁਣ ਕੇ ਬਡਾ ਚਿਤ ਨੂ ਮੇਰੇ ਨੂ ਹਮਸੋਸ ਹੋਆ, ਪਰ ਰਛਿਆ ਕਰਨ ਬਾਲਾ ਗੁਰੂ ਜੀ ਹੈ। ਜੀਆ ਦੇ ਤਾ ਕੋਈ ਬਸ ਨਹੀ, ਪਰ ਜੋ ਤੈ ਲਿਖਾ ਸੀ ਚਰਨ ਧੂੜ ਮਿਲੇ, ਸੋ ਤਾ ਮਿਟੀ ਦਾ ਤਾ ਕੁਛ ਘਾਟਾ ਨਹੀਂ। ਇਕ ਬਾਰ ਹਟਿ ਗਈ ਵਿਮਾਰੀ ਮਿਟੀ ਤੇ ਕਿ ਜਾਣੇਂ ਨਾ ਵੀ ਹਟੇ। ਫੇਰ ਕਦੇ ਵਿਮਾਰੀ ਹੋਈ, ਮਿਟੀ ਨਾ ਹੋਈ ਪਾਸ, ਫੇਰ ਬੀ ਤਾ ਉਤਨਾ ਈ ਕਜੀਆ ਰਿਹਾ। ਤਾ ਤੇ ਮਿਟੀ ਦੀ ਬਾਤ ਕੁਛ ਨਹੀ।

ਜੋ ਤੈਨੂੰ ਮੈ ਹਰਿਦਾਸ ਲਿਖ ਕੇ ਦਿਤੀ ਹੈ ਸੋ ਤੂ ਏਸ ਹਰਿਦਾਸ ਮੈ ਜੋ ਬਿਧੀ ਲਿਖੀ ਹੈ ਸੋ ਤੂ ਓਹੁ ਬਿਧੀ ਕਰੁ, ਤਾ ਤੇਰੇ ਸਰਬ ਹੀ ਦੁਖ ਦੂਰ ਹੋਇ ਜਾਣਗੇ। ਏਹੁ ਦੁਆਈ ਸਰਬ ਦੁਖਾ ਦੇ ਦੂਰ ਕਰਨ ਬਾਲੀ ਹੈ। ਗੁਰੂ ਜੀ ਨੇ ਬੀ ਲਿਖਾ ਹੈ ਜੋ ਸਰਬ ਰੋਗ ਕਾ ਅਉਖਧੁ ਨਾਮੁ। ਸਮਾ ਤਾ ਆਇਆ ਮਿਟਦਾ ਨਹੀ ਕਿਸੇ ਤੇਂ, ਪਰ ਨਾਮ ਜੈਸਾ ਦਾਰੂ ਹੋਰ ਕੋਈ ਹੈ। ਨਾਮ ਦੀਆ ਈ ਮੈ ਸਾਖਾ ਦੇਦਾ ਹਾ।[10]

ਇਸੇ ਹੁਕਮਨਾਮੇ ਵਿਚ ਬੀਬੀ ਦੇ ਇਕ ਸੰਬੰਧੀ ਪਰਤਾਪ ਸਿੰਘ, ਜੋ ਅੰਮ੍ਰਿਤਸਰ ਰਹਿੰਦਾ ਹੈ ਤੇ ਕਾਲਾ ਸਿੰਘ ਫੱਤੇਵਾਲ ਦਾ ਬਹਿਨੋਈ ਹੈ ਨੂੰ ਨਿਰਇੱਛਤ ਪਾਠ ਕਰਨ ਦਾ, ਹੁਕਮ ਦਿੰਦੇ ਹਨ।[11] ਇਕ ਹੁਕਮਨਾਮੇ ਵਿਚ ਜੁਆਲਾ ਦੇਈ ਤੋਂ ਪ੍ਰਾਪਤ ਚਾਦਰ ਦਾ ਜ਼ਿਕਰ ਕਰਕੇ ਦੂਜੀ ਵੇਰ ਆਸਣ ਮਿਲਣ ਤੇ ਕਹਿੰਦੇ ਹਨ—

ਜੁਆਲਾ ਦੇਈ ਤੈ ਆਸਣ ਦੀ ਖੇਚਲ ਕਾਸਨੂ ਕਰਨੀ ਸੀ ?[12]

ਇਕ ਹੋਰ ਥਾਂ 'ਤੇ ਆਸਣ ਦਾ ਮੁਲੰਕਣ ਕਰਦਿਆਂ, ਇਸ ਤੇ ਆਏ ਖਰਚੇ ਬਾਰੇ

ਨਿੱਕੇ ਨਿੱਕੇ ਪੁੱਛਾਂ ਭਰੇ ਬਚਨ ਲਿਖ ਕੇ, ਉਹ ਹਰਖ ਸੋਗ ਤੋਂ ਨਿਆਰਾ ਨਿਰਲੇਪ ਸਤਿਗੁਰੂ, ਆਪਣੇ ਪ੍ਰੇਮੀਆਂ ਨਾਲ ਕਿਹੋ ਜੀਵੰਤ ਸੰਬੰਧ ਸਿਰਜ ਰਿਹਾ ਹੈ—

ਹੋਰ ਜੁਆਲਾ ਦੇਈ ਤੇਰੇ ਕਿਤਨੇ ਰਪਈਯੇ ਆਸਣ ਤੇ ਲਗੇ ਹੈ ? ਆਸਣ ਅਛਾ ਹੈ। ਕੋਈ ਬਾਲ ਰਹਿਆ ਚੁਭਣ ਵਾਲਾ।[13]

ਬੀਬੀ ਜੁਆਲਾ ਦੇਈ ਦਾ ਕੋਈ ਧੀ ਪੁੱਤਰ ਮਾਲੂਮ ਨਹੀਂ ਹੁੰਦਾ। ਸੋ ਉਹ ਵੈਰਾਗ ਦੀ ਸਥਿਤੀ ਵਿਚ ਸਤਿਗੁਰੂ ਜੀ ਦੇ ਪਾਸ ਰਹਿਣ ਦੀ ਬੇਨਤੀ ਕਰਦੀ ਹੈ। ਪੁਤੀ ਗੰਢ ਪਵੈ ਸੰਸਾਰ ਇਕ ਮੁਹਾਵਰਾ ਹੈ। ਸਤਿਗੁਰੂ ਜੀ ਇਸ ਦੀ ਥਾਂ ਇਕ ਹੋਰ ਲੋਕੋਕਤੀ ਦੁਆਰਾ ਉਸ ਨੂੰ ਧੀਰਜ ਬੰਨ੍ਹਾਉਂਦੇ ਹਨ—

ਪਹਿਲੇ ਤੇ ਜੁਆਲੇ ਦੇਈ ਤੇਰੇ ਪਾਸ ਰਹਿਣ ਦਾ ਤਾ ਏਹੁ ਉਤਰ ਹੈ, ਤੂ ਸਤਿ ਕਰਕੇ ਜਾਣਨਾ ਝੂਠ ਨਹੀ ਲਿਖਦਾ ਮੈ, ਮੇਰੇ ਪਾਸ ਤੇ ਸੋਈ ਹੈ ਜੋ ਸਰੀਰ ਭਜਨੁ ਕਰਦਾ ਹੈ ਪ੍ਰਮੇਸਰ ਦਾ ਅਰੁ ਗੁਰਮਤਿ ਬਿਚ ਚਲਦਾ ਹੈ। ਸੋ ਤੈ ਜੋ ਆਪਣੀ ਧਾਰਨਾ ਲਿਖੀ ਹੈ, ਜੋ ਏਹੁ ਧਾਰਨਾ ਗੁਰੂ ਦੀ ਬਡੀ ਮਿਹਰਿ ਜਾਣ ਤੂ। ਤੇਰੇ ਉਤੇ ਗੁਰੂਜੀ ਦੀ ਬਡੀ ਮਿਹਰ ਹੈ। ਇਕ ਮੇਰੇ ਪਾਸ ਦੀ ਤਾ ਥੋੜੀ ਬਾਤ ਹੈ। ਗੁਰੂ ਜੀ ਨੇ ਲਿਖਾ ਹੈ ਸਿਫਤੀ ਗੰਢਿ ਪਵੈ ਦਰਬਾਰਿ।[14]

ਬੀਬੀ ਦੇ ਰਿਸ਼ਤੇਦਾਰ ਆਹਲੂਵਾਲੀਆ ਅਤੇ ਅਰੋੜੇ ਸਿੱਖਾਂ ਵਿਚਕਾਰ ਕਿਸੇ ਝਗੜੇ ਦੀ ਖਬਰ ਵੀ ਸਤਿਗੁਰੂ ਜੀ ਤੱਕ ਪੁੱਜਦੀ ਹੈ ਕਿਉਂਕਿ ਦੋਵੇਂ ਧਿਰਾਂ ਆਪ ਦੇ ਅਨੁਆਈ ਹਨ। ਸਤਿਗੁਰੂ ਜੀ ਖਿਮਾ ਧੀਰਜ ਦਾ ਉਪਦੇਸ਼ ਦਿੰਦੇ ਹੋਏ ਅਟੱਲ ਸੱਚਾਈ ਬਿਆਨ ਕਰਦੇ ਹਨ—

ਰੋੜੇ ਕਿਸਦੇ ਬਿਚਾਰੇ ਹੈ ? ਬਾਧਾ ਕਰਨੇ ਤੇ ਤਾ ਰਾਜਸੀਆ ਤੇ ਪਾਤਿਸ਼ਾਹੀਆ ਦਾ ਨਾਸ ਹੋਇ ਗਿਆ ਹੈ, ਪਰ ਤੁਸੀ ਬੀ ਜਰਾ ਧੀਰਜੁ ਰੱਖੋ। ਜੇ ਧੀਰਜੁ ਰਖੋਗੇ ਤਾ ਕੇ ਤਾ ਮੁੜ ਪੈਣਗੇ...[15]

ਮਾਈ ਜੁਆਲਾ ਦੇਈ ਅੰਮ੍ਰਿਤਸਰ ਸ਼ਹਿਰ ਦੀ ਨਾਮਧਾਰੀ ਸੰਗਤ ਦੀ ਆਗੂ ਸੀ ਪ੍ਰਚਾਰਕ ਸੀ। ਸੰਗਤ ਉਸ ਪਾਸ ਉਤਾਰਾ ਵੀ ਕਰਦੀ। ਪੰਥਕ ਕਾਰਜਾਂ ਦੇ ਮਸ਼ਵਰੇ ਵੀ ਹੁੰਦੇ। ੧੮੭੧ ਈ. ਦੇ ਅੰਮ੍ਰਿਤਸਰ ਦੇ ਸਾਕੇ ਦੇ ਨਾਮਧਾਰੀ ਸ਼ਹੀਦਾਂ ਦੇ ਫਾਂਸੀ ਚੜ੍ਹਨ ਸਮੇਂ ਵੀ ਜੁਆਲਾ ਦੇਈ ਰਾਮ ਬਾਗ ਬੋਹੜ ਪਾਸ ਮੌਜੂਦ ਸੀ। ਅਤੇ ਇਸ ਸਾਕੇ ਦੇ ਪਹਿਲੇ ਲੇਖਕ/ਕਵੀ ਭਾਈ ਕਾਲਾ ਸਿੰਘ ਨੰਗਲ ਨੇ ਜੁਆਲਾ ਦੇਈ ਦੀ ਮਾਰਫਤ ਹੀ ਇਹ ਪ੍ਰਸੰਗ ਲਿਖਿਆ ਸੀ—

"ਅੰਮ੍ਰਿਤਸਰ ਦੇ ਸਿੰਘ ਨੇ ਆਏ ਸਾਰੇ, ਮਾਈ ਜੁਆਲਾ ਦੇਈ ਅੰਤ ਦੀਦਾਰ ਹੋਇਆ।"[16]

"ਕਾਹਲਾ ਸਿੰਘ ਨੂੰ ਜੁਆਲਾ ਦੇਈ ਹਾਲ ਦੱਸਿਆ, ਅਖੀਂ ਦੇਖੇ ਮੈਂ ਦੱਸੀ ਬਿਆਨ ਪਿਆਰੇ।"[17]

ਨਾ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿਚ ਉਹਨਾਂ ਦੁਆਰਾ ਹੋਰ ਪੁਰਾਣੇ ਸਿੰਘਾਂ ਜਿਉਂ ਮਾਈ ਜੁਆਲਾ ਦੇਵੀ ਦੇ ਦਰਸ਼ਨ ਕਰਨ ਬਾਰੇ, ਕੋਈ ਵੇਰਵਾ ਹੈ

ਨਾ ਹੀ ਭਾਈ ਸੰਤੋਖ ਸਿੰਘ ਬਾਹੋਵਾਲ ਦੀ ਰਚਨਾ ਵਿਚ, ਗੁਰੂ ਹਰੀ ਸਿੰਘ ਜੀ ਦੇ ਅੰਮ੍ਰਿਤਸਰ ਦੇ ਦੌਰਿਆਂ ਸਮੇਂ, ਜੁਆਲਾ ਦੇਈ ਦਾ ਕੋਈ ਵਰਣਨ ਪੜ੍ਹਨ ਨੂੰ ਮਿਲਦਾ ਹੈ। ਜੀਵਨ ਪਰਯੰਤ ਸਤਿਗੁਰੂ ਜੀ ਦੀ ਕਾਰ ਵਿਚ ਰਹਿਣ ਵਾਲੀ ਅਤੇ ਉਹਨਾਂ ਦੀ ਬਿਰਹੋਂ ਭਾਹ ਵਿਚ, ਸੱਸੀ ਦੇ ਥਲਾਂ ਵਿਚ ਲੁੱਛ ਲੁੱਛ ਕੇ ਜਾਨ ਦੇਣ ਵਾਂਗ, ਮਾਈ ਜੁਆਲਾ ਦੇਈ ਵੀ ਇਕ ਦਿਨ ਇਤਿਹਾਸ ਦੇ ਅਮਰ ਪੰਨਿਆਂ ਦੀ ਪਾਤਰ ਬਣ ਕੇ, ਜਹਾਨ ਤੋਂ ਕੂਚ ਕਰ ਗਈ। ਉਸ ਦਾ ਅਨੁਮਾਨਿਤ ਜੀਵਨ ਕਾਲ ੧੮੩੫-੧੮੯੦ ਈ. ਬਣਦਾ ਹੈ।

## ਹਵਾਲੇ ਅਤੇ ਟਿਪਣੀਆਂ

1. ਕੂਕਿਆਂ ਬਾਰੇ, ਸੰਤ ਇੰਦਰ ਸਿੰਘ ਚੱਕਰਵਰਤੀ, ਦਸੰਬਰ ੧੯੫੬ ਪਟਿਆਲਾ ਸਫਾ ੨੩੯
2. ਸਤਿਗੁਰੂ ਬਿਲਾਸ ਭਾਗ ਦੂਜਾ-ਸੰਤ ਸੰਤੋਖ ਸਿੰਘ ਬਾਹੋਵਾਲ, (ਸੰ. ਜਸਵਿੰਦਰ ਸਿੰਘ), ਸਫਾ ੧੦੯
3. ਕੂਕਾਜ਼ ਆਫ ਨੋਟ ਇਨ ਦਾ ਪੰਜਾਬ, ੧੯੮੧ (ਸੰ. ਜਸਵਿੰਦਰ ਸਿੰਘ), ਸਫਾ ੮੮-੮੯, ੯੦-੯੧
4. ਗਿਆਨੀ ਤੇਜਾ ਸਿੰਘ ਰਚਨਾਵਲੀ (ਸੰ. ਤਾਰਾ ਸਿੰਘ ਅਨਜਾਣ) ੨੦੧੧, ਆਰਸੀ ਪਬਲਿਸ਼ਰਜ਼, ਦਿੱਲੀ, ਸਫਾ ੧੮੪-੮੫
5. ਕੂਕਾਜ਼ ਆਫ ਨੋਟ ਇਨ ਦਾ ਪੰਜਾਬ, ਸਫਾ ੯੧
6. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸ੍ਰੀ ਭੈਣੀ ਸਾਹਿਬ, ਸਫਾ ੪੨੪-੩੧
7. ਉਹੀ, ਸਫਾ ੩੪੧-੪੩
8. ਉਹੀ, ਸਫਾ ੧੬੯-੭੦
9. ਉਹੀ, ਸਫਾ ੪੬੫
10. ਉਹੀ, ਸਫਾ ੪੬੧-੬੩
11. ਉਹੀ, ਸਫਾ ੪੬੪-੬੪
12. ਉਹੀ, ਸਫਾ ੪੩੩
13. ਉਹੀ, ਸਫਾ ੪੩੭
14. ਉਹੀ, ਸਫਾ ੪੩੭-੩੮
15. ਉਹੀ, ਸਫਾ ੪੪੦
16. ਸ਼ਹੀਦ ਬਿਲਾਸ (ਸ੍ਰੀ ਅੰਮ੍ਰਿਤਸਰ ਵਿਚ ਨਾਮਧਾਰੀ ਸਿੰਘ ਸ਼ਹੀਦ)-ਗਿਆਨੀ ਕਾਲਾ ਸਿੰਘ ਨੰਗਲ, ੨੦੨੬ ਬਿਕਰਮੀ, ਜੀਵਨ ਨਗਰ, ਸਫਾ ੪੦
17. ਉਹੀ, ਸਫਾ

## ਪਿਰ ਦੇਖਣ ਦੀ ਆਸ ਵਿਚ
## ਬਾਬਾ ਹਰਨਾਮ ਸਿੰਘ ਅਤੇ ਮਾਈ ਚੰਦੋ ਭਾਣੇਵਾਲੇ

"ਜਾਗੇ ਭਾਗ ਬ੍ਰਹਮਾ ਦੇ ਵਾਸੀਆਂ ਦੇ,
ਕੋਹਿ ਨੂਰ ਜਿਉਂ ਨੂਰ ਫੈਲਾ ਬੈਠਾ।
ਪਾਰਸ ਛੋਂਹਦਿਆਂ ਲੋਹੇ ਨੂੰ ਕਰੇ ਸਿਉਨਾ,
ਚੰਨਣ ਬਿਰਛ ਜਿਉਂ ਨਿੰਮ ਮਹਿਕਾ ਬੈਠਾ।
ਬੱਦਲ ਉੱਡ ਗਏ ਦੇਸ ਪੰਜਾਬ ਉਤੋਂ,
ਓਥੇ ਮੇਹਰ ਦਾ ਮੀਂਹ ਵਰਸਾ ਬੈਠਾ।
ਰੋਵਨ ਗੋਪੀਆਂ ਸ਼ਾਮ ਨੂੰ ਯਾਦ ਕਰ ਕਰ,
ਕਾਹਨ ਵੱਖਰੀ ਪੁਰੀ ਰਚਾ ਬੈਠਾ।"

—ਭਾਈ ਨਿਰੰਜਨ ਸਿੰਘ 'ਮਿਰਗੇਸ਼'

ਸਤਿਗੁਰੂ ਰਾਮ ਸਿੰਘ ਜੀ ਦੀ ਪੰਜਾਬ ਵਿਚੋਂ, ਅੰਗਰੇਜ਼ ਸਰਕਾਰ ਦੇ ਹੁਕਮ ਅਨੁਸਾਰ, ਬ੍ਰਿਟਿਸ਼ ਬਰ੍ਹਮਾ ਵਿਚ ਜਲਾਵਤਨੀ ਦਾ ਸੱਲ੍ਹ, ਹਰ ਨਾਮਧਾਰੀ ਦੇ ਹਿਰਦੇ ਨੂੰ ਵਿੰਨ੍ਹ ਗਿਆ। ਪਹਿਲੇ ਤਿੰਨ ਵਰ੍ਹੇ ਤੱਕ ਤਾਂ ਆਪ ਦੇ ਚਰਨ-ਭੌਰੇ ਕੂਕੇ ਸਿੰਘਾਂ ਨੂੰ ਇਹ ਪਤਾ ਹੀ ਨਹੀਂ ਲੱਗਾ ਕਿ ਆਪ ਜੀ ਨੂੰ ਕਿੱਥੇ ਅਤੇ ਕਿਹਨਾਂ ਹਾਲਾਤ ਵਿਚ ਰੱਖਿਆ ਗਿਆ ਹੈ। ਵੈਸੇ ਤਾਂ ਕਿਹੜਾ ਐਸਾ ਮਨੁੱਖੀ ਹਿਰਦਾ ਹੁੰਦਾ ਹੈ ਜਿਸਨੇ ਆਪਣੇ ਸੱਜਣਾਂ ਪਿਆਰਿਆਂ ਦਾ ਵਿਛੋੜਾ, ਕਦੇ ਨਾ ਕਦੇ, ਕਿਸੇ ਨਾ ਕਿਸੇ ਰੂਪ ਵਿਚ, ਬਰਦਾਸ਼ਤ ਨਾ ਕੀਤਾ ਹੋਵੇ। ਇਹ ਬਿਰਹੋਂ ਦੀ ਸਿੱਕ, ਵਿਛੋੜੇ ਦੀ ਤੜਪ, ਮੁੜ ਮਿਲਣੀ ਦੀਆਂ ਤਾਂਘਾਂ ਹੀ ਤਾਂ ਜੀਵਨ ਦੇ ਕਠੋਰ ਸੱਚ ਵਿਚ ਬਦਲ ਜਾਂਦੀਆਂ ਹਨ। ਜਿਹਨੇ ਕਦੇ ਆਪਣੇ ਪਿਆਰਿਆਂ ਦੇ ਵਿਓਗ ਦੀ, ਇਹ ਕਸਕ ਮਹਿਸੂਸ ਨਹੀਂ ਕੀਤੀ, ਸਾਡੇ ਪਹਿਲੇ ਸੂਫ਼ੀ ਕਵੀ ਦੇ ਸ਼ਬਦਾਂ ਵਿਚ ਉਸ ਜਣੇ ਦੀ ਗਿਣਤੀ, ਜਾਨਦਾਰ ਸਰੀਰ ਵਿਚ ਨਹੀਂ ਕੀਤੀ ਜਾ ਸਕਦੀ—

"ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ
ਸੋ ਤਨੁ ਜਾਣ ਮਸਾਨੁ॥ ੩੬॥"

ਸਤਿਗੁਰੂ ਵਿਛੋੜੇ ਨੇ ਉਹਦੇ ਪਿਆਰਿਆਂ ਦੀ ਦਸ਼ਾ ਕੈਸੀ ਬਣਾ ਦਿੱਤੀ ਸੀ, ਇਸ ਦਾ ਵਰਣਨ ਵੀ, ਅੱਠ ਸਦੀਆਂ ਪਹਿਲੋਂ ਹੋ ਗੁਜ਼ਰੇ, ਬਾਬਾ ਜੀ ਤੋਂ ਬਿਹਤਰ ਪੰਜਾਬੀ ਸ਼ਾਇਰੀ ਵਿਚ ਕੀਹਨੇ ਕਰਨਾ ਸੀ (ਜਿਵੇਂ ਬਾਬਾ ਜੀ ਦਿਬ-ਦ੍ਰਿਸ਼ਟੀ ਨਾਲ ਕੂਕਿਆਂ ਦੇ ਹਿਜਰ ਦੀ ਗਾਥਾ ਹੀ ਉਹਨਾਂ ਦੀ ਜ਼ੁਬਾਨੀ, ਆਪਣੇ ਸਤਿਗੁਰੂ ਨੂੰ ਮੁਖ਼ਾਤਿਬ ਹੋ ਕੇ ਲਿਖ ਰਹੇ ਹੋਣ)—

"ਫਰੀਦਾ ਚਿੰਤ ਖਟੋਲਾ ਵਾਣੁ ਦੁਖੁ
ਬਿਰਹਿ ਵਿਛਾਵਣ ਲੇਫੁ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥ ੩੫॥"

ਕੂਕੇ ਆਪਣੇ ਸਤਿਗੁਰੂ ਰਾਮ ਸਿੰਘ ਤੋਂ ਵਿਛੜ ਕੇ, ਉਹੋ ਜਿਹੇ 'ਰਾਮ-ਵਿਓਗੀ' ਹੋ ਗਏ ਸਨ ਜਿਹੇ ਜਿਹੇ "ਰਾਮ ਵਿਓਗੀਆਂ" ਦਾ ਵਰਣਨ ਕਬੀਰ ਸਾਹਿਬ ਆਪਣੀ ਬਾਣੀ ਵਿਚ ਕਰਦੇ ਹਨ–

"ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤੁ ਨ ਮਾਨੈ ਕੋਇ॥
ਰਾਮ ਬਿਓਗੀ ਨਾ ਜੀਐ, ਜੀਐ ਤ ਬਉਰਾ ਹੋਇ॥ ੭੬॥

ਉਹਨਾਂ ਕੂਕਿਆਂ ਨੇ ਅਜੇਹਾ ਜੀਵਨ ਹੀ ਜੀਵਿਆ ਜਿਹੜਾ ਲੋਕਾਂ ਦੀਆਂ ਨਜ਼ਰਾਂ ਵਿਚ, ਦੀਵਾਨਿਆਂ ਮਸਤਾਨਿਆਂ ਵਾਲਾ ਹੀ ਸੀ। ਉਹ ਆਪਣੇ ਪਰਦੇਸੀ-ਪ੍ਰੀਤਮ ਵੱਲੋਂ ਆਉਣ ਵਾਲੇ ਕਿਸੇ ਸੁੱਖ-ਸੁਨੇਹੜੇ ਨੂੰ, 'ਸ਼ਾਹ-ਹੁਸੈਨ' ਦੇ ਸ਼ਬਦਾਂ ਵਿਚ ਇਉਂ ਉਡੀਕਦੇ ਰਹਿੰਦੇ ਸਨ–

"ਰਾਤੀਂ ਦਰਦ ਦਿਹੇਂ ਦਰਮਾਂਦੀ, ਘਾਉ ਮਿੱਤਰਾਂ ਦੇ ਅੱਲੇ
ਕਹੇ ਹੁਸੈਨ ਫਕੀਰ ਨਿਮਾਣਾ, ਸਾਈਂ ਸੁਨੇਹੜੇ ਘੱਲੇ॥"

ਪ੍ਰੇਮ-ਪੰਥ ਉੱਤੇ ਚੱਲਣ ਵਾਲਿਆਂ ਦੀਆਂ ਬਾਤਾਂ ਹੋਰ ਹੀ ਹੁੰਦੀਆਂ ਹਨ। ਉਹਨਾਂ ਦੀ ਕਥਾ ਨਿਰਾਲੀ ਹੁੰਦੀ ਹੈ। ਪਿਆਰੇ ਤੋਂ ਬਿਨਾਂ ਰਾਤਾਂ ਵੱਡੀਆਂ ਹੋ ਜਾਂਦੀਆਂ ਹਨ। 'ਰੱਤੀ ਰੱਤ ਨਾ ਨਿਕਲੇ' ਵਾਲੀ ਦਸ਼ਾ ਹੋ ਜਾਂਦੀ ਹੈ। ਕੂਕਿਆਂ ਦਾ ਆਪਣੇ ਇਸ਼ਟ, ਆਪਣੇ ਮੁਰਸ਼ਦ, ਆਪਣੇ ਸਭ ਕੁਝ, ਆਪਣੇ ਸਤਿਗੁਰੂ ਰਾਮ ਸਿੰਘ ਜੀ ਨਾਲ, ਕੁਝ ਇਹੋ ਜਿਹਾ ਹੀ ਨਾਤਾ ਜੁੜ ਗਿਆ ਸੀ ਕਿ ਦੇਸ਼ ਭਗਤੀ ਦੇ ਮਾਰਗ 'ਤੇ ਚੱਲਣ ਕਰਕੇ, ਜਦੋਂ ਬੇਗਾਨੀ ਹਕੂਮਤ ਨੇ ਉਹਨਾਂ ਨੂੰ ਦੇਸ਼ ਬਦਰ ਕੀਤਾ ਤਾਂ ਆਪ ਦੇ ਲੱਖਾਂ ਪ੍ਰੇਮੀ ਹਿਰਦਿਆਂ ਦੀ ਦਸ਼ਾ, ਇਸ ਬਿਰਹੋਂ-ਅਗਨੀ ਦੇ ਦਿਨੋ ਦਿਨ ਹੋਰ ਪਰਚੰਡ ਹੋਣ ਨਾਲ, ਕਹਿਣ ਸੁਣਨ ਅਤੇ ਬਿਆਨ ਤੋਂ ਬਾਹਰੀ ਹੋ ਨਿੱਬੜੀ। ਭਾਵੇਂ ਆਪਣੇ ਨਾ ਮੁੱਕਣ ਵਾਲੇ ਵਿਛੋੜੇ ਦੇ ਪੰਧ 'ਤੇ ਤੁਰਨ ਲੱਗਿਆਂ ਪਿਆਰੀਆਂ ਸੰਗਤਾਂ ਨੂੰ, ਦੇਸ ਵਾਸੀਆਂ ਨੂੰ, ਮੁਖਾਤਿਬ ਹੁੰਦਿਆਂ, ਸ੍ਰੀ ਹਜ਼ੂਰ ਨੇ ਸ਼ਾਇਰ ਦੇ ਸ਼ਬਦਾਂ ਵਿਚ ਇਉਂ ਫੁਰਮਾਇਆ ਸੀ–

"ਆਸਾਂ ਮੈਂ ਜਦ ਯਾਦ ਕਰੋਗੇ,
ਕਹਿ ਮਾਹੀ ਤੁਰ ਚੱਲਿਆ।
ਲੰਮੇ ਪੰਧ, ਮੁੜਨ ਕਦ ਹੋਸੀ,
ਸੋਚ ਇਹੋ ਦਿਲ ਹੱਲਿਆ।
ਕੂੰਜਾਂ ਵਾਂਗ ਵਿਛੋੜੇ ਅੰਦਰ,
ਰਾਤ ਦਿਨੇ ਕੁਰਲਾਸਾਂ-
ਜਦ ਤਕ ਮਿਲੂ ਨਾ, ਬਲਬਲ ਮਰਸਾਂ,
ਰੋਣ ਨਾ ਜਾਸੀ ਠੱਲ੍ਹਿਆ।"

ਆਪ ਦੇ ਪਿਆਰਿਆਂ ਲਈ, ਆਪ ਦੇ ਇਲਾਹੀ ਦਰਸ਼ਨਾਂ ਦੀ ਦਾਤ ਤੋਂ ਵੱਧ ਹੋਰ ਸੁੱਖ ਦੇਣ ਵਾਲੀ ਸ਼ੈ, ਦੁਨੀਆਂ ਵਿਚ ਕੋਈ ਵੀ ਬਾਕੀ ਨਹੀਂ ਸੀ ਰਹੀ। ਜਦੋਂ ਤੋਂ ਆਪ ਪਿਆਰੀਆਂ ਸੰਗਤਾਂ ਤੋਂ ਵਿੱਛੜੇ ਸਨ ਦਸ਼ਾ ਆਪ ਦੀ ਵੀ ਉਹੋ ਜਿਹੀ ਹੀ ਬਣੀ ਹੋਈ ਸੀ, ਜਿਹੋ ਜਿਹੀ ਆਪ ਦੇ ਦਰਦ ਫਿਰਾਕ ਦੇ ਸੱਲ ਜਰਨ ਵਾਲਿਆਂ ਦੀ ਬਣੀ ਹੋਈ ਸੀ। ਬਾਅਦ ਵਿਚ ਜਦੋਂ ਆਪ ਦੇ ਰੰਗੂਨ ਵਿਖੇ ਹੋਣ ਦਾ ਸਮਾਚਾਰ ਪਾ ਕੇ, ਸਭ ਤੋਂ ਪਹਿਲਾਂ ਬਾਬਾ ਦਰਬਾਰਾ ਸਿੰਘ ਰਾਇਪੁਰੀਆ ਤੇ ਫਿਰ ਹੋਰ ਸਿੰਘ, ਆਪ ਦੇ ਦਰਸ਼ਨਾਂ ਨਮਿੱਤ ਰੰਗੂਨ ਪੁੱਜਣ ਲੱਗੇ, ਹੁਕਮਨਾਮੇ ਲੈ ਕੇ ਆਉਣ ਲੱਗੇ ਤਾਂ ਇਹਨਾਂ ਹੁਕਮਨਾਮਿਆਂ ਵਿਚੋਂ ਸੰਗਤ ਦੀ ਜੁਦਾਈ ਵਾਲੇ ਸੱਲ ਦੀ, ਆਪ ਦੀ ਵੇਦਨਾ ਥਾਂ-ਪਰ-ਥਾਂ ਇਉਂ ਪਰਗਟ ਹੁੰਦੀ ਹੈ—

"ਹੋਰ ਜੀ ਅਸੀਂ ਅਨੰਦ ਹਾ, ਸਭ ਤਰਾਂ ਕਰਕੇ ਸੁਖੀ ਹਾ, ਇਕ ਸੰਗਤ ਦੇ ਵਿਛੋੜੇ ਦਾ ਬਡਾ ਦੁਖੁ ਹੈ। ਹਮੇਸਾ ਸਿਰੀ ਗੁਰੂ ਪਾਸੋ ਸੰਬੂਹ ਦੀ ਸੁਖ ਮੰਗਦੇ ਹਾਂ। ਹੋਰ ਸਾਨੂੰ ਖਾਣ ਪੀਣ ਨੂ ਖੰਡ ਘਿਉ ਦੁਧ ਚਾਵਲ ਤਰਕਾਰੀ ਆਟਾ, ਪੈਨਣ ਨੂ ਲਠਾ ਖਾਸਾ ਬਹੁਤ ਦਿੰਦੀ ਹੈ ਸਰਕਾਰ, ਪਰ ਵਿਛੋੜੇ ਦਾ ਬਡਾ ਦੁਖੁ ਹੈ ਸੰਗਤ ਦੇ ਦਾ। ਇਹੁ ਦੁਖੁ ਕਟਣਾ ਗੁਰੂ ਜੀ ਦੇ ਬਸ ਹੈ। ਗੁਰੂ ਚਾਹੇ ਤਾ ਇਹੁ ਬੀ ਕਟ ਦੇਊਗਾ।"[1]

"ਹੋਰ ਭਾਈ ਸਾਨੂ ਤਾ ਤੁਮਾਰੇ ਦਰਸਨ ਦੀ ਲੋੜ ਤੁਮਾਰੇ ਤੇ ਬਹੁਤ ਹੈ ਕਈ ਹਿਸੇ। ਕਿਸ ਕਰਕੇ ? ਥੁਆਨੂੰ ਤਾ ਹਮਾਰੇ ਜੈਸੇ ਸਿਖਾ ਦੇ ਦਰਸਨ ਬਹੁਤ ਹੈਨ, ਸਾਨੂ ਤਾ ਨਾਮ ਜਪਣ ਬਾਲਿਆਂ ਦਾ ਦਰਸਨ ਬਡਾ ਦੁਰਲੰਭ ਹੈ। ਜੇ ਗੁਰੂ ਕਰਾਊਗਾ ਤਾ ਭਾਈ ਸੰਗਤ ਦੇ ਈ ਦਰਸਨ ਕਰਨੇ ਹੈਨ, ਸੰਗਤ ਨੂੰ ਹੀ ਦੇਣੇ ਹੈ। ਹਮਾਰਾ ਤਾ ਭਾਈ ਸਾਕ ਨਾਤਾ ਸਾਧ ਸੰਗਤਿ ਈ ਹੈ। ਗੁਰੂ ਸਾਹਿਬ ਅਗੇ ਬੇਨਤੀ ਏਹੁ ਕਰਦੇ ਹਾ ਜੋ ਗੁਰੂ ਜੀ ਸਾਨੂੰ ਆਪਣੀ ਸੰਗਤਿ ਦੇ ਦਰਸਨ ਕਰਾਓ, ਅਗੇ ਜੋ ਗੁਰੂ ਨੂ ਭਾਵੇ।"[2]

ਭਾਈ ਨਿਰੰਜਨ ਸਿੰਘ 'ਮ੍ਰਿਗੇਸ਼', ਸਤਿਗੁਰੂ ਜੀ ਦੀ ਇਸ ਵੇਦਨਾ ਨੂੰ ਆਪਣੇ ਸ਼ਬਦਾਂ ਵਿਚ ਇਉਂ ਪ੍ਰਗਟ ਕਰਦੇ ਹਨ—

"ਮੈਨੂੰ ਇਕੋ ਦੁੱਖ ਵਿਛੋੜੇ ਦਾ,
ਸੰਗਤ ਦਾ ਦਰਸ਼ ਨਸੀਬ ਨਹੀਂ।
ਮੇਰੇ ਦੁੱਖ ਦਾ ਦਾਰੂ ਸੰਗਤ ਹੈ,
ਅੱਜ ਮਿਲਦੇ ਵੀਰ ਹਬੀਬ ਨਹੀਂ।
ਜਿਸ ਡਿਠਿਆਂ ਤਨ ਮਨ ਸ਼ਾਦ ਹੋਏ,
ਸੁਖ ਸੋਮੇ ਮਿਲਣ ਤਬੀਬ ਨਹੀਂ।
ਜਿਹਨੂੰ ਦਰਸ਼ ਨਹੀਂ ਅੱਜ ਸੰਗਤ ਦਾ,
ਕੋਈ ਮੇਰੇ ਜਿਹਾ ਗ਼ਰੀਬ ਨਹੀਂ।"

ਸਤਿਗੁਰੂ ਜੀ ਦੇ ਪਿਆਰੇ ਦਰਸ ਪਿਆਸਿਆਂ ਵਿਚੋਂ ਫ਼ਰੀਦਕੋਟ ਤੋਂ ਤਿੰਨ ਕੋਹ ਦੇ ਫਾਸਲੇ ਤੇ ਵੱਸਦੇ ਪਿੰਡ ਭਾਣਾ ਦਾ ਇਕ ਨਾਮਧਾਰੀ ਸਿੰਘ, ਭਾਈ ਹਰਨਾਮ ਸਿੰਘ ਅਤੇ ਉਸਦੇ ਘਰੋਂ ਬੀਬੀ ਚੰਦ ਕੌਰ ਉਰਫ ਚੰਦੋ ਵੀ ਸਨ। ਸਤਿਗੁਰੂ ਜੀ ਦੇ ਪਰਦੇਸ ਗਮਣ

ਬਾਅਦ ਉਹਨਾਂ ਦੀ ਮਾਨਸਿਕ ਸਥਿਤੀ ਨੂੰ ਕਵੀ ਹਾਸ਼ਮ ਦੇ ਇਸ ਚੋਬਰਗੇ ਨਾਲ ਤੁਲਨਾਇਆ ਜਾ ਸਕਦਾ ਹੈ—

"ਚੰਦਾ ਚਮਕ ਵਿਖਾਲ ਨਾ ਸਾਨੂੰ,
ਅਤੇ ਨਾ ਕਰ ਮਾਣ ਵਧੇਰਾ।
ਤੈਂ ਜੇਹੇ ਲੱਖ ਚੜ੍ਹਨ ਅਸਾਨੂੰ,
ਪਰ ਸੱਜਣਾਂ ਬਾਝ ਹਨੇਰਾ।
ਜਿਸ ਡਿੱਠਿਆ ਦਿਲ ਰੋਸ਼ਨ ਹੋਵੇ,
ਉਹ ਹੁਸਨ ਨਹੀਂ ਅੱਜ ਤੇਰਾ।
ਹਾਸ਼ਮ ਸਾਂਝ ਤੁਸਾਡੇ ਦਮ ਦੀ,
ਹੋਰ ਵੱਸਦਾ ਮੁਲਖ ਬਥੇਰਾ।"

ਸ੍ਰੀ ਸਤਿਗੁਰੂ ਜੀ ਦੀ ਜਲਾਵਤਨੀ ਸਮੇਂ ਸਰਕਾਰ ਦੀ ਪੂਰੀ ਕੋਸ਼ਿਸ਼ ਸੀ ਕਿ ਆਪ ਦੇ ਨਵੇਂ ਟਿਕਾਣੇ ਦਾ, ਪਹਿਲਾਂ ਤਾਂ ਕੂਕਿਆਂ ਨੂੰ ਪਤਾ ਹੀ ਨਾ ਲੱਗੇ ਅਤੇ ਜੇ ਪਤਾ ਕਿਸੇ ਤਰ੍ਹਾਂ ਲੱਗ ਜਾਵੇ ਤਾਂ ਫਿਰ ਆਪ ਉਹਨਾਂ ਨਾਲ ਬੋਲਚਾਲ ਜਾਂ ਪੱਤਰ ਵਿਹਾਰ ਦੁਆਰਾ ਛੋਟਾ ਮੋਟਾ ਸੰਪਰਕ ਨਾ ਸਾਧ ਸਕਣ। ਸਰਕਾਰ ਸਮਝਦੀ ਸੀ ਕਿ ਜਦੋਂ ਤੱਕ ਕੂਕਾ ਅੰਦੋਲਨ ਨਾਲ ਸੰਬੰਧਿਤ ਸਾਰੇ ਆਗੂਆਂ ਨੂੰ, ਸਤਿਗੁਰੂ ਜੀ ਸਮੇਤ ਦੇਸ਼ ਤੋਂ ਬਾਹਰ ਨਹੀਂ ਭੇਜਿਆ ਜਾਂਦਾ, ਅਸੀਂ ਮੁਲਕ ਉੱਤੇ ਟਿਕ ਕੇ ਰਾਜ ਨਹੀਂ ਕਰ ਸਕਾਂਗੇ। ਬਗਾਵਤ ਦੀਆਂ ਲਹਿਰਾਂ ਉੱਠਦੀਆਂ ਰਹਿਣਗੀਆਂ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਦਾ ਉਹਨਾਂ ਦੇ ਪੈਰੋਕਾਰਾਂ ਨਾਲੋਂ ਸੰਬੰਧ ਤੋੜਨਾ ਲਾਜ਼ਮੀ ਹੈ।

ਇਸ ਸਮੇਂ ਦੌਰਾਨ ਜਦੋਂ ਸਤਿਗੁਰੂ ਜੀ, ੧੮ ਜਨਵਰੀ ੧੮੭੨ ਦੀ ਵੱਡੀ ਸਵੇਰ ਵੇਲੇ, ਲੁਧਿਆਣੇ ਤੋਂ ਅਲਾਹਾਬਾਦ ਵੱਲ ਰੇਲ ਦੁਆਰਾ ਰਵਾਨਾ ਕੀਤੇ ਗਏ ਅਤੇ ੫੦ ਕੁ ਦਿਨ ਅਲਾਹਾਬਾਦ ਰੱਖਣ ਬਾਦ, ਰੰਗੂਨ ਪੁਚਾ ਦਿੱਤੇ ਗਏ ਤਾਂ ਅਗਲੇ ਢਾਈ ਤਿੰਨ ਸਾਲ, ਨਾਮਧਾਰੀ ਸਿੰਘਾਂ ਲਈ, ਸਤਿਗੁਰੂ ਜੀ ਦੀ ਭਾਲ ਵਿਚ ਤਰ੍ਹਾਂ ਤਰ੍ਹਾਂ ਦੇ ਉਪਰਾਲੇ ਕਰਦਿਆਂ ਬਤੀਤ ਹੋਏ।

ਬੇਸ਼ਕ ਸਭ ਤੋਂ ਪਹਿਲਾਂ ਸਤਿਗੁਰੂ ਜੀ ਦੇ ਰੰਗੂਨ ਵਿਚ ਦਰਸ਼ਨ ਪਰਸਨ ਦਾ ਸੁਭਾਗ, ਉਸ ਸਮੇਂ ਦੇ ਇਕ ਮੁਖੀ ਕੂਕਾ ਬਾਬਾ ਦਰਬਾਰਾ ਸਿੰਘ ਰਾਇਪੁਰ ਨੂੰ ਦਿਸੰਬਰ ੧੮੭੪ ਜਾਂ ਜਨਵਰੀ ੧੮੭੫ ਈ. ਵਿਚ ਹਾਸਲ ਹੋਇਆ। ਪਰੰਤੂ ਸਤਿਗੁਰੂ ਜੀ ਦੀ ਖੋਜ ਵਿਚ ਜੁੱਟ ਕੇ ਉਹਨਾਂ ਦੀ 'ਖ਼ਬਰ-ਸੁਖ' ਲਿਆਉਣ ਦਾ ਕਾਰਜ ਅਰੰਭਣ ਵਾਲਾ, ਭਾਣਾ (ਫਰੀਦਕੋਟ ਰਿਆਸਤ) ਦਾ ਭਾਈ ਹਰਨਾਮ ਸਿੰਘ ਹੈ। ਉਹਨੇ ਇਹ ਕੰਮ ੧੮੭੪ ਈ. ਦੇ ਅਕਤੂਬਰ ਨਵੰਬਰ ਮਹੀਨੇ ਵਿਚ ਸ਼ੁਰੂ ਕਰ ਦਿੱਤਾ ਸੀ। ਕਿਉਂਕਿ ਪੰਜਾਬ ਸਰਕਾਰ ਨੂੰ ਉਸ ਸਮੇਂ ਤੱਕ ਸਤਿਗੁਰੂ ਜੀ ਨਾਲ ਉਹਨਾਂ ਦੇ ਸਿੱਖਾਂ ਦੁਆਰਾ ਮੁਲਾਕਾਤਾਂ ਨਾ ਕਰ ਸਕਣ, ਇੱਥੋਂ ਤੱਕ ਕਿ ਡਾਕ ਦੁਆਰਾ ਵੀ ਆਪ ਦੇ ਨਾਮ ਜਾਂ ਆਪ ਦੁਆਰਾ ਲਿਖੇ ਪੱਤਰ, ਨਿਸ਼ਚਿਤ ਸਥਾਨ 'ਤੇ ਨਾ ਪਹੁੰਚਾਏ ਜਾਣ ਦੇ ਆਦੇਸ਼ ਦਿੱਤੇ ਜਾ ਚੁੱਕੇ ਸਨ, ਫਿਰ ਵੀ ਭਾਈ ਹਰਨਾਮ ਸਿੰਘ ਹੋਰਾਂ ਦੇ ਮੁਆਮਲੇ ਵਿਚ ਸੰਬੰਧਿਤ ਅਧਿਕਾਰੀ

ਜਾਂ ਤਾਂ ਟਪਲਾ ਖਾ ਗਿਆ ਅਤੇ ਜਾਂ ਉਸਨੇ ਸੋਚਿਆ ਹੋਵੇਗਾ ਕਿ ਮੈਂ ਇਹਨੂੰ ਰੰਗੂਨ ਭੇਜ ਦਿੰਦਾ ਹਾਂ, ਆਪੇ ਰੰਗੂਨ ਵਾਲੇ ਉਧਰੋਂ ਇਹ ਨੂੰ ਖੱਜਲ ਖੁਆਰ ਹੋਣ ਬਾਦ ਵਾਪਸ ਮੋੜ ਦੇਣਗੇ।

ਬ੍ਰਿਟਿਸ਼ ਬਰ੍ਹਮਾ ਦੇ ਇੰਨਸਪੈਕਟਰ ਜਨਰਲ ਪੁਲੀਸ ਦਾ ੨੪ ਅਪ੍ਰੈਲ ੧੮੭੫ ਨੂੰ, ਰੰਗੂਨ ਤੋਂ ਹਿੰਦ ਦੀ ਹਕੂਮਤ ਨੂੰ ਇਹ ਪੱਤਰ ਗਿਆ : "ਪਿਛਲੇ ਹਫਤੇ ਇੱਥੇ ਪੁੱਜਣ ਵਾਲੇ ਸਮੁੰਦਰੀ ਜਹਾਜ ਵਿਚ (ਜੋ ਭਾਪ ਨਾਲ ਚੱਲਦਾ ਹੈ), ਪੰਜਾਬ ਤੋਂ ਦੋ ਵਿਅਕਤੀ ਜਿਹਨਾਂ ਦਾ ਨਾਮ ਹਰਨਾਮ ਸਿੰਘ ਅਤੇ ਚੰਦੋ ਹੈ, ਜੋ ਪਤੀ ਪਤਨੀ ਹਨ, ਕੂਕਾ ਸ਼ਾਹੀ ਕੈਦੀ (ਸਤਿਗੁਰੂ) ਰਾਮ ਸਿੰਘ ਨੂੰ ਮਿਲਣ ਵਾਸਤੇ ਆਏ ਹਨ। ਉਹਨਾਂ ਪਾਸ ਪੰਜਾਬ ਸਰਕਾਰ ਦੇ ਐਕਸਟਰਾ ਅਸਿਸਟੈਂਟ ਕਮਿਸ਼ਨਰ ਦੀ ਮੋਹਰ ਅਤੇ ਫ਼ਾਰਸੀ ਅੱਖ਼ਰਾਂ ਵਿਚ ਦਸਤਖ਼ਤਾਂ ਵਾਲਾ, ਉਰਦੂ ਵਿਚ ਲਿਖਿਆ ਇਕ ਪਰਵਾਨਾ ਹੈ, ਜਿਸਦੀ ਬਿਨਾ ਤੇ ਉਹ ਸ਼ਾਹੀ ਕੈਦੀ ਨਾਲ ਮੁਲਾਕਾਤ ਦੇ ਅਧਿਕਾਰੀ ਹੋਣਾ ਦੱਸਦੇ ਹਨ। ਇਹ ਕਾਗਜ਼ ਭਾਵ ਪਰਵਾਨਾ ਅਤੇ ਇਕ ਹੋਰ, ਭਾਰਤ ਸਰਕਾਰ ਨੂੰ ਭੇਜ ਦਿੱਤੇ ਗਏ ਹਨ ਕਿਉਂ ਜੁ ਇਹ ਬੜੇ ਸ਼ੱਕੀ ਮਾਲੂਮ ਹੁੰਦੇ ਹਨ ਅਤੇ ਜੇ ਅਸਲੀ ਵੀ ਹੋਣ ਤਾਂ ਕਿਸੇ ਝੂਠੇ ਬਹਾਨੇ ਹੇਠ ਪ੍ਰਾਪਤ ਕੀਤੇ ਗਏ ਹਨ। ਇਹ ਦੰਪਤੀ ਆਪਣੇ ਆਪ ਨੂੰ ਫਰੀਦਪੁਰ ਜਾਂ ਫਰੀਦਕੋਟ, ਜੋ ਫੀਰੋਜ਼ਪੁਰ ਦੇ ਪਾਸ ਹੈ ਤੋਂ ਆਏ ਦੱਸਦੇ ਹਨ। ਇਹਨਾਂ ਦਾ ਮਕਸਦ ਇਕ ਮਾਤਰ ਆਪਣੇ ਗੁਰੂ ਦੇ ਦਰਸ਼ਨ ਕਰਨਾ ਹੈ, ਅਤੇ ਉਸ ਨੂੰ ਇਕ ਜੁੱਤੀਆਂ ਦਾ ਜੋੜਾ, ਮਾਲਾ ਅਤੇ ਕੁਝ ਬਸਤਰ ਭੇਟ ਕਰਨੇ ਚਾਹੁੰਦੇ ਹਨ। ਉਹਨਾਂ ਦੇ ਪਾਸ ਦੋ ਸੌ ਰੁਪੈ ਦੀ ਰਕਮ ਹੈ। ਉਹ ਇਹ ਵੀ ਕਹਿੰਦੇ ਹਨ ਕਿ ਇੱਥੇ ਤੱਕ ਪਹੁੰਚਣ ਲਈ ਸਫਰ ਖਰਚ ਵਜੋਂ ਉਹ ਕਾਫੀ ਵੱਡੀ ਰਕਮ ਖ਼ਰਚ ਕਰ ਬੈਠੇ ਹਨ।

"ਹਰਨਾਮ ਸਿੰਘ ਜਿਸ ਦਾ ਕੱਦ ੫ ਫੁੱਟ ੯ ਇੰਚ ਅਤੇ ਉਮਰ ੪੨ ਸਾਲ ਹੈ, ਛੋਟੀ ਦਾਹੜੀ ਹੈ, ਉਸ ਦੀ ਦਿੱਖ ਇਕ ਸਾਦਾ ਵਿਅਕਤੀ ਦੀ ਹੈ, ਹਿਦੁਸਤਾਨੀ ਬੋਲ ਸਕਦਾ ਹੈ, ਭਾਵੇਂ ਇਸ ਵਿਚ ਉਸਨੂੰ ਮੁਹਾਰਤ ਹਾਸਲ ਨਹੀਂ ਹੋਈ ਅਤੇ ਵਿਚੇ ਵਿਚ, ਪੰਜਾਬੀ ਵੀ ਬੋਲਣ ਲੱਗ ਪੈਂਦਾ ਹੈ। ਸੱਜੀ ਅੱਖ ਦੇ ਡੇਢ ਇਚ ਹੇਠਾਂ ਇਕ ਛੋਟਾ ਕਾਲਾ ਜਿਹਾ ਨਿਸ਼ਾਨ ਹੈ, ਜੋ ਬਹੁਤਾ ਉੱਘੜਵਾਂ ਨਹੀਂ। ਉਸ ਦੀ ਪਤਨੀ, ਮੁੜੇ ਹੋਏ ਨੱਕ ਵਾਲੀ ਇਕ ਬਦਸ਼ਕਲ ਜਿਹੀ ਜੰਤੂ, ਜੋ ਇਕ ਪਤਲੀ ਕਾਇਆ ਵਾਲੀ ਔਰਤ ਹੈ, ਜਿਸ ਦੇ ਸੱਜੇ ਹੱਥ ਦੇ ਛੱਪਰ ਤੇ ਇਕ ਵੱਡਾ ਚਿੰਨ੍ਹ ਹੈ।

"ਇਹ ਪੱਕਾ ਫੈਸਲਾ ਕਰ ਲਿਆ ਗਿਆ ਸੀ ਕਿ ਇਸ ਜੋੜੇ ਨੂੰ ਕਲਕੱਤੇ ਵਾਪਸ ਭੇਜ ਦਿੱਤਾ ਜਾਏਗਾ ਪਰ ਜਦੋਂ ਉਹਨਾਂ ਨੂੰ ਮੇਰੇ ਦਫਤਰ ਵਿਚ ਬੁਲਾਇਆ ਗਿਆ ਤਾਂ ਸਾਨੂੰ ਇਜ ਕਰਨ ਦੀ ਜ਼ਹਿਮਤ ਨਹੀਂ ਉਠਾਉਣੀ ਪਈ। ਬੰਦੇ ਨੇ ਮੈਨੂੰ ਇਕ ਰਾਹਦਾਰੀ ਵਿਖਾਈ ਕਿ ਉਹ ਹਿੰਦੁਸਤਾਨ ਵਾਪਸ ਜਾ ਰਿਹਾ ਹੈ ਅਤੇ ਇਹ ਹੁਕਮ ਚਾਹੁੰਦਾ ਹੈ ਕਿ ਰਸਤੇ ਵਿਚ ਉਸਨੂੰ ਕੋਈ ਰੋਕ-ਟੋਕ ਨਾ ਹੋਵੇ। ਮੈਂ ਉਸਨੂੰ ਦੱਸਿਆ ਕਿ ਮੈਂ ਮੁਹੰਮਦ ਸਾਹਿਬ ਨਾਂ ਦਾ ਇਕ ਸਿਪਾਹੀ, ਉਸ ਦੇ ਨਾਲ ਭੇਜ ਰਿਹਾ ਹਾਂ ਅਤੇ ਉਹ ਕਲਕੱਤੇ ਪੁੱਜ ਕੇ ਤੁਹਾਡੇ ਦਫਤਰ (ਇਸਪੈਕਟਰ ਜਨਰਲ, ਪੁਲੀਸ ਕਲਕੱਤਾ) ਨਾਲ ਅਗਲੇ ਹੁਕਮਾਂ

ਲਈ ਲਾਜ਼ਮੀ ਰਾਬਤਾ ਕਰੇ। ਇਹ ਇਸ ਲਈ ਕੀਤਾ ਗਿਆ ਹੈ ਕਿ ਤੁਸੀਂ ਇਸ ਜੋੜੇ ਨੂੰ ਆਪਣੀ ਨਿਗਰਾਨੀ ਵਿਚ ਰੱਖਣਾ ਹੈ ਕਿਉਂਕਿ ਹਿੰਦ ਸਰਕਾਰ ਵਲੋਂ, ਉਹਨਾਂ ਬਾਰੇ ਆਉਣ ਵਾਲੇ ਆਦੇਸ਼ ਤੋਂ ਪਹਿਲਾਂ ਹੀ, ਉਹ ਇਧਰ ਉਧਰ ਨਾ ਹੋ ਜਾਣ। ਆਦੇਸ਼ ਕੋਈ ਸ਼ੱਕ ਨਹੀਂ ਤੁਹਾਨੂੰ ਸਿੱਧਾ ਹੀ ਪਹੁੰਚਾਇਆ ਜਾਏਗਾ।...

ਇਸ ਪੱਤਰ ਦੇ ਹੇਠਾਂ ਦਸਤਾਵੇਜਾਂ ਵਿਚ ਦਰਜ ਹੈ—

"ਹਿੰਦ ਸਰਕਾਰ ਦੇ ਇਸ ਬਾਰੇ ਆਦੇਸ਼ ਬੜੇ ਸਾਫ ਅਤੇ ਸਪੱਸ਼ਟ ਹਨ ਕਿ ਕਿਸੇ ਵੀ ਅਣ-ਅਧਿਕਾਰਿਤ ਵਿਅਕਤੀ ਨੂੰ ਸ਼ਾਹੀ ਕੈਦੀ ਨਾਲ ਕਿਸੇ ਤਰ੍ਹਾਂ ਦੀ ਵੀ ਬਾਤਚੀਤ ਕਰਨ ਜਾਂ ਪੱਤਰ ਵਿਹਾਰ ਦੀ ਆਗਿਆ ਨਹੀਂ ਹੈ।"[3]

ਉਪਰੋਕਤ ਪੱਤਰ ਤੋਂ ਇਕ ਦਿਨ ਪਹਿਲਾਂ ਹੀ ਭਾਵ ੨੩ ਅਪ੍ਰੈਲ, ੧੮੭੫ ਨੂੰ ਲੈਫਟੀਨੈਂਟ ਕਰਨਲ ਐਚ.ਟੀ. ਡੰਕਨ, ਚੀਫ ਕਮਿਸ਼ਨਰ ਬਰ੍ਹਮਾ ਦੇ ਕਾਰਜਕਾਰੀ ਸਕੱਤਰ ਨੇ, ਸਕੱਤਰ, ਗ੍ਰਹਿ ਮੰਤਰਾਲਾ ਹਿੰਦ ਸਰਕਾਰ ਨੂੰ ਲਿਖੇ ਪੱਤਰ ਵਿਚ ਦੱਸਿਆ ਕਿ ਇਸੇ ੧੬ ਅਪ੍ਰੈਲ ਨੂੰ ਦੋ ਵਿਅਕਤੀ ਹਰਨਾਮ ਸਿੰਘ ਅਤੇ ਸ੍ਰੀਮਤੀ ਚੰਦੋ ਕਲਕੱਤੇ ਤੋਂ ਇੱਥੇ ਪੁੱਜੇ ਹਨ। ਉਹਨਾਂ ਨੇ ਇਕ ਕਾਗਜ਼ 'ਦੇ' ਜੋ ਕਿ ਇਕ ਪਰਵਾਨਾ ਪੰਜਾਬ ਸਰਕਾਰ ਵਲੋਂ ਸੀ, ਜੋ ਇਹ ਸੂਚਿਤ ਕਰਦਾ ਸੀ ਕਿ (ਸਤਿਗੁਰੂ) ਰਾਮ ਸਿੰਘ ਰੰਗੂਨ ਵਿਚ ਹਨ ਅਤੇ ਉਹਨਾਂ ਨਾਲ ਭੇਟ ਕਰਨ ਲਈ ਉਹ ਰੰਗੂਨ ਵਿਖੇ ਹੀ ਬਿਨੈ ਪੱਤਰ ਦੇਣ।

(2) ਇਹਨਾਂ ਵਿਅਕਤੀਆਂ ਨੂੰ ਦੱਸ ਦਿੱਤਾ ਗਿਆ ਸੀ ਕਿ ਉਹ (ਸਤਿਗੁਰੂ) ਰਾਮ ਸਿੰਘ ਨਾਲ ਮੁਲਾਕਾਤ ਨਹੀਂ ਕਰ ਸਕਦੇ ਅਤੇ ਉਹਨਾਂ ਨੂੰ ਤੁਰੰਤ ਪੁਲਿਸ ਹਿਰਾਸਤ ਵਿਚ ਲੇ ਲਿਆ ਗਿਆ ਹੈ ਅਤੇ ਇਸੇ ੨੫ ਨੂੰ ਇਕ ਸਟੀਮਰ ਦੁਆਰਾ, ਉਹਨਾਂ ਨੂੰ ਇਕ ਪੁਲੀਸ ਵਾਲੇ ਦੀ ਨਿਗਰਾਨੀ ਹੇਠ ਕਲਕੱਤੇ ਭੇਜ ਕੇ, ਕਲਕੱਤੇ ਦੇ ਪੁਲੀਸ ਕਮਿਸ਼ਨਰ ਨੂੰ ਉਹਨਾਂ ਬਾਰੇ ਸੂਚਿਤ ਕੀਤਾ ਜਾਏਗਾ।

(3) ਮੈਂ ਚਾਹੁੰਦਾ ਹਾਂ ਕਿ ਪਰਵਾਨਾ ਜੋ ਇਹ ਵਿਅਕਤੀ ਲਿਆਏ ਹਨ, ਇਹਨਾਂ ਦੇ ਕਾਗਜ਼ਾਂ ਦੇ ਨਾਲ ਹੀ ਭੇਜਿਆ ਜਾਵੇ ਅਤੇ ਇਹ ਸੁਝਾਉ ਦਿੰਦਾ ਹਾਂ ਕਿ ਜੇ ਇਹ ਦਸਤਾਵੇਜ਼ ਅਸਲੀ ਹੈ ਤਾਂ ਜਾਂਚ ਕੀਤੀ ਜਾਵੇ ਕਿ ਕਿਹੜੇ ਹਾਲਾਤ ਵਿਚ ਇਹ ਹੁਕਮ ਦਿੱਤਾ ਗਿਆ ਹੈ। ਇਥੋਂ ਦੇ ਪ੍ਰਸ਼ਾਸਨ ਨੂੰ ਤਾਂ ਇਹ ਹਦਾਇਤ ਕੀਤੀ ਗਈ ਹੈ ਕਿ (ਸਤਿਗੁਰੂ) ਰਾਮ ਸਿੰਘ ਅਤੇ ਪੰਜਾਬ ਵਿਚੋਂ ਆਉਣ ਵਾਲੇ ਵਿਅਕਤੀਆਂ ਵਿਚਾਲੇ ਕੋਈ ਸੰਪਰਕ ਨਾ ਹੋਣ ਦਿੱਤਾ ਜਾਵੇ ਪ੍ਰੰਤੂ ਇਸ ਵਿਚ ਬੜੀ ਮੁਸ਼ਕਿਲ ਆਏਗੀ, ਜੇਕਰ ਜਿਹੜੇ ਉਹਨਾਂ ਨੂੰ ਮਿਲਣਾ ਚਾਹੁੰਦੇ ਹਨ ਉਹਨਾਂ ਨੂੰ (ਪੰਜਾਬ ਸਰਕਾਰ) ਰੰਗੂਨ ਦਾ ਰਾਹ ਵਿਖਾ ਦੇਵੇ।

(4) ਵਰਤਮਾਨ ਵਿਅਕਤੀ ਇਕ ਜੁੱਤੀਆਂ ਦਾ ਜੋੜਾ, ਕੁਝ ਮੁੜੀਆਂ ਤਰੁੜੀਆਂ (ਉੱਨ ਦੀਆਂ) ਮਾਲਾਵਾਂ, ਕੁਝ ਹੋਰ ਛੋਟੀਆਂ ਮੋਟੀਆਂ ਵਸਤਾਂ ਅਤੇ ਨਕਦ ਤਿੰਨ ਸੌ ਰੁਪੈ ਲਿਆਏ ਸਨ ਜੋ ਉਹ (ਸਤਿਗੁਰੂ) ਰਾਮ ਸਿੰਘ ਨੂੰ ਭੇਟ ਕਰਨਾ ਚਾਹੁੰਦੇ ਸਨ। ਜਦੋਂ ਅਜੇਹਾ ਕਰਨ ਦੀ ਉਹਨਾਂ ਨੂੰ ਆਗਿਆ ਨਾ ਦਿੱਤੀ ਗਈ ਤਾਂ ਉਹਨਾਂ ਨੇ ਇਹ ਸ਼ਿਕਾਇਤ ਕੀਤੀ ਕਿ ਉਹਨਾਂ ਨੂੰ ਬਿਨਾਂ ਵਜਹ ਇਸ ਭਾਰੀ ਖਰਚੇ ਅਤੇ ਲੰਮੇ ਸਫਰ ਦਾ

ਜ਼ੋਖਮ ਕਿਉਂ ਉਠਾਉਣ ਦਿੱਤਾ (ਜੇ ਉਹਨਾਂ ਨੂੰ ਆਪਣੇ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਨਹੀਂ ਸਨ ਹੋਣ ਦੇਣੇ ਤਾਂ)"।[4]

ਫਿਰ ੩੦ ਅਪ੍ਰੈਲ ੧੮੭੫ ਨੂੰ ਹਿੰਦ ਸਰਕਾਰ ਦੇ ਵਿਦੇਸ਼ ਸਕੱਤਰ, ਸ਼ਿਮਲਾ ਨੂੰ ਇਹ ਤਾਰ ਭੇਜੀ ਗਈ : "ਹਰਨਾਮ ਸਿਘ ਪੰਜਾਬੀ ਅਤੇ ਉਸਦੀ ਪਤਨੀ ਚੰਦੋ (ਸਤਿਗੁਰੂ) ਰਾਮ ਸਿੰਘ ਕੂਕਾ ਸ਼ਾਹੀ ਕੈਦੀ ਨਾਲ, ਮੁਲਾਕਾਤ ਕਰਨ ਵਾਸਤੇ ਰੰਗੂਨ ਪੁੱਜੇ। ਪੰਜਾਬ ਸਰਕਾਰ ਦੀ ਮੋਹਰ ਵਾਲੀ ਫ਼ਾਰਸੀ ਅੱਖਰਾਂ ਵਾਲੀ, ਹੁਕਮ ਦੀ ਲਿਖਤ ਪੇਸ਼ ਕੀਤੀ। ਬਰ੍ਹਮਾ ਪੁਲੀਸ ਨੇ ਇਹ ਹੁਕਮ ਜਾਅਲੀ ਸਮਝਿਆ ਅਤੇ ਪੰਜਾਬੀ ਅਤੇ ਉਸਦੀ ਪਤਨੀ ਨੂੰ ਹਿਰਾਸਤ ਵਿਚ ਰੱਖਣ ਲਈ ਇੱਥੇ (ਕਲਕੱਤਾ ਪੁਲਿਸ ਕਮਿਸ਼ਨਰ ਪਾਸ) ਭੇਜ ਦਿੱਤਾ ਹੈ ਜਦੋਂ ਤੱਕ ਉੱਪਰੋਂ ਹਦਾਇਤ ਅੱਗੇ ਬਾਰੇ ਨਹੀਂ ਆਉਂਦੀ। ਕਾਗਜ਼ ਸਿੱਧੇ ਵੀ ਬਰ੍ਹਮਾ ਤੋਂ ਤੁਹਾਡੇ ਪਾਸ ਪੁੱਜ ਜਾਣਗੇ। ਤੁਹਾਡੀਆਂ ਹਦਾਇਤਾਂ ਉਡੀਕੀਆਂ ਜਾ ਰਹੀਆਂ ਹਨ।"[5]

ਕਲਕੱਤੇ ਪੁਲੀਸ ਦਫਤਰ ਵਿਚ, ਭਾਈ ਹਰਨਾਮ ਸਿਘ ਹੋਰਾਂ ੧ ਮਈ ੧੮੭੫ ਨੂੰ ਨਿਮਨ ਲਿਖਿਤ ਬਿਆਨ ਦਿੱਤਾ : "ਮੈਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਛੇ ਮਹੀਨੇ ਪਹਿਲਾਂ ਇਕ ਪੱਤਰ ਇਸ ਪ੍ਰਥਾਇ ਦਿੱਤਾ ਕਿ ਮੈਨੂੰ ਰੰਗੂਨ ਜਾ ਕੇ ਆਪਣੇ ਗੁਰੂ ਦੇ ਦਰਸ਼ਨ ਕਰਨ ਦੀ ਆਗਿਆ ਦਿੱਤੀ ਜਾਵੇ। ਇਸ ਦਾ ਜੁਆਬ ਮੈਨੂੰ ਡਾਕ ਦੁਆਰਾ ਮਿਲ ਗਿਆ। ਜਿਸ 'ਤੇ ਸਰਕਾਰ ਦੀ ਮੋਹਰ ਲੱਗੀ ਸੀ-ਜਿਸਦਾ ਮਤਲਬ ਸੀ ਕਿ ਮੈਂ ਰੰਗੂਨ ਜਾ ਕੇ ਉੱਥੇ ਵਾਲੇ ਸਾਹਿਬ ਤੋਂ ਗੁਰੂ ਸਾਹਿਬ ਦੇ ਦਰਸ਼ਨਾਂ ਦੀ ਇਜਾਜ਼ਤ ਲੈ ਸਕਦਾ ਹਾਂ। ਇਕ ਮਹੀਨਾ ਪਹਿਲਾਂ ਮੈਂ ਆਪਣੇ ਘਰੋਂ ਨਿਕਲ ਆਇਆ। ਰੇਲ ਦੁਆਰਾ ਕਲਕੱਤੇ ਅਤੇ ਇਥੋਂ ਸਮੁੰਦਰੀ ਜਹਾਜ ਦੁਆਰਾ ਰੰਗੂਨ ਪੁੱਜੇ। ਰੰਗੂਨ ਮੈਂ ਆਪਣੇ ਵਾਲਾ ਪੱਤਰ ਕਈ ਯੋਰਪੀਨ ਭਲੇਮਾਨਸਾਂ ਨੂੰ ਵਿਖਾਇਆ। ਜਿਹਨਾਂ ਨੂੰ ਮੈਂ ਮਿਲਿਆ, ਉਹਨਾਂ ਵਿਚੋਂ ਇਕ ਨੇ ਕਿਹਾ ਕਿ ਤੂੰ 'ਜਿਹਲ-ਸਾਹਿਬ' ਨੂੰ ਮਿਲ। ਇਸ ਸਾਹਿਬ ਨੇ ਮੈਨੂੰ ਕਲੈਕਟਰ ਸਾਹਿਬ ਪਾਸ ਭੇਜਿਆ ਅਤੇ ਉਹਨਾਂ ਨੇ ਮੈਨੂੰ (ਸਮੇਤ ਸਿੰਘਣੀ) ਵਾਪਸ ਦੇਸ ਨੂੰ ਭੇਜ ਦਿੱਤਾ।"[6]

ਜ਼ਾਹਿਰ ਹੈ ਕਿ ਭਾਈ ਹਰਨਾਮ ਸਿਘ ਹੋਰਾਂ ਦੇ ਬਿਆਨਾਂ ਨੂੰ ਵੀ ਕੁਝ ਤੋੜ ਮਰੋੜ ਕੇ ਲਿਖਿਆ ਗਿਆ ਹੈ। ਨਾਮਧਾਰੀ ਸਰੋਤਾਂ ਮੁਤਾਬਿਕ ਸਤਿਗੁਰੂ ਰਾਮ ਸਿੰਘ ਜੀ ਦੀ ਰੰਗੂਨ ਵਿਖੇ ਹੋਣ ਦੀ ਸੂਹ, ਵਾਰਬਰਟਨ, ਪੁਲਿਸ ਕਪਤਾਨ ਲੁਧਿਆਣਾ ਦੀ ਮੇਮ ਤੋਂ ਬਾਬਾ ਦਰਬਾਰਾ ਸਿੰਘ ਹੋਰਾਂ ਨੇ ਕੱਢੀ ਸੀ। ਭਾਈ ਹਰਨਾਮ ਸਿੰਘ ਆਪਣੇ ਤੌਰ 'ਤੇ ਹੀ ਲਾਹੌਰ ਜਾ ਕੇ ਅਰਜ਼ੀ ਪਾਉਂਦੇ ਹਨ ਕਿ ਜਿੱਥੋਂ ਵੀ ਉਹਨਾਂ ਦੇ ਸਤਿਗੁਰੂ ਸਾਹਿਬ ਹਨ, ਉੱਥੇ ਪੁੱਜ ਕੇ ਉਸਨੂੰ ਉਹਨਾਂ ਦੇ ਦਰਸ਼ਨ ਕਰਨ ਦੀ ਆਗਿਆ ਦਿੱਤੀ ਜਾਵੇ। ਲਾਹੌਰ ਵਾਲੇ ਉਹਨਾਂ ਨੂੰ ਰੰਗੂਨ ਜਾ ਕੇ ਦਰਸ਼ਨ ਕਰਨ ਬਾਰੇ ਪਰਵਾਨਾ ਦੇ ਤਾਂ ਬੈਠੇ ਹਨ ਪਰ ਬਾਅਦ ਵਿਚ ਇਹ ਸੋਚ ਕੇ ਕਿ ਬ੍ਰਿਟਿਸ਼ ਹਿੰਦ ਵਿਚ, ਤਾਜ ਬਰਤਾਨੀਆ ਲਈ ਸਭ ਤੋਂ ਖ਼ਤਰਨਾਕ ਵਿਅਕਤੀ ਕਿੱਥੇ ਹੈ, ਇਸਦੀ ਸੂਹ ਦੇ ਕੇ ਮੁਲਾਕਾਤ ਲਈ ਪਰਵਾਨਾ ਦੇ ਬੈਠੇ ਹਨ। ਹੁਣ ਉਹਨਾਂ ਨੂੰ ਆਪਣੀ ਜੀਭ ਮਲਣੀ ਪੈ ਰਹੀ ਹੈ। ਇਸ ਖੱਪੇ ਨੂੰ ਸਰਕਾਰੀ

ਰੀਕਾਰਡ ਵਿਚ ਜੇ.ਐਚ. ਥੌਰਨਟੋਨ, ਸਕੱਤਰ, ਪੰਜਾਬ ਸਰਕਾਰ ਦੀ ਸਰਕਾਰ ਹਿੰਦ ਦੇ ਗ੍ਰਹਿ ਵਿਭਾਗ ਦੇ ਸਕੱਤਰ ਦੇ ਨਾਂ, ਮਰੀ ਤੋਂ ੧੫ ਮਈ ੧੮੭੫ ਦੀ ਚਿੱਠੀ ਵਿਚ ਇਉਂ ਕੱਜਿਆ ਗਿਆ ਹੈ—

"ਮੈਨੂੰ ਕਿਹਾ ਗਿਆ ਹੈ ਕਿ ਤੁਹਾਡੇ ੫ ਮਈ ਦੇ ਪ੍ਰਾਪਤੀ ਵਾਲੇ ਨੋਟ ਸਮੇਤ ਦੋ ਵਿਅਕਤੀ ਜੋ ਕੂਕਾ ਬੰਦੀ (ਸਤਿਗੁਰੂ) ਰਾਮ ਸਿੰਘ ਨੂੰ ਮਿਲਣ ਲਈ ਰੰਗੂਨ ਗਏ ਸਨ, ਨੰਬਰ ੬੩੧ (ਨਿਆਂਇਕ) ਅਸਲ ਕਾਗਜ਼ਾਤ ਮੋੜ ਦਿਆਂ ਅਤੇ ਉਸਦੇ ਜੁਆਬ ਵਿਚ ਇਹ ਦੱਸਾਂ ਕਿ ਜਿਹੜੇ ਪਰਵਾਨੇ ਨੂੰ ਲੈਫਟੀਨੈਂਟ ਗਵਰਨਰ ਦੀ ਹਦਾਇਤ 'ਤੇ ਲਿਖਿਆ ਗਿਆ ਸੀ, ਉਹਨਾਂ ਘਟਨਾਵਾਂ ਤੋਂ ਪਹਿਲਾਂ ਲਿਖਿਆ ਗਿਆ ਸੀ ਜਿਹਨਾਂ ਦੇ ਵਾਪਰਨ ਬਾਅਦ ਜਨਾਬ ਨੇ ਮੇਰੇ ੨੬ ਜਨਵਰੀ (੧੮੭੫ ਈ.) ਵਾਲੇ ੩੭੮ ਨੰਬਰ ਪੱਤਰ ਵਿਚ ਲਿਖਵਾਇਆ ਸੀ ਕਿ (ਸਤਿਗੁਰੂ) ਰਾਮ ਸਿੰਘ ਨੂੰ ਪੰਜਾਬ ਦੇ ਕਿਸੇ ਵਿਅਕਤੀ ਨਾਲ ਮਿਲਣ ਦੀ ਇਜਾਜ਼ਤ ਨਾ ਦਿੱਤੀ ਜਾਵੇ।

(2) ਇਸ ਲਈ ਵਰਤਮਾਨ ਹਾਲਾਤ ਵਿਚ ਬ੍ਰਿਟਿਸ਼ ਬਰ੍ਹਮਾ ਦੀ ਹਕੂਮਤ ਨੇ ਮੁਲਾਕਾਤ ਲਈ ਇਜਾਜ਼ਤ ਨਾ ਦੇ ਕੇ ਬਿਲਕੁਲ ਸਹੀ ਕਾਰਵਾਈ ਕੀਤੀ ਹੈ।

(3) ਮੈਂ ਇਹ ਵੀ ਜੋੜਦਾ ਹਾਂ ਕਿ ਵਿਚਾਰ ਅਧੀਨ ਹੁਕਮ ਇਹ ਹੀ ਦੱਸਦਾ ਹੈ ਕਿ ਬਿਨੈਕਾਰ ਰੰਗੂਨ ਦੇ ਹਾਕਮਾਂ ਨੂੰ ਨਿਵੇਦਨ ਕਰਨ ਨਾ ਕਿ ਉਹਨਾਂ ਨੂੰ ਇਹ ਕਿਹਾ ਗਿਆ ਸੀ ਕਿ ਉਧਰ ਚੱਲ ਹੀ ਪੈਣ।"[7]

ਪੰਜਾਬ ਸਰਕਾਰ ਨੇ ਬਾਬਾ ਦਰਬਾਰਾ ਸਿੰਘ ਹੋਰਾਂ ਦੇ ਜਨਵਰੀ ੧੮੭੫ ਵਿਚ ਰੰਗੂਨ ਪੁੱਜਣ ਤੋਂ ਬਾਅਦ, ਸਤਿਗੁਰੂ ਜੀ ਨਾਲ ਨਾ ਕੋਈ ਮੁਲਾਕਾਤ ਹੋਣ ਦੇਣ ਅਤੇ ਨਾ ਹੀ ਉਹਨਾਂ ਨਾਲ ਪੱਤਰ ਵਿਹਾਰ ਕਰਨ ਨੂੰ, ਕੋਈ ਛੋਟੀ ਘਟਨਾ ਸਮਝਿਆ। ਸਰਕਾਰ ਸਮਝਦੀ ਸੀ ਕਿ ਸਤਿਗੁਰੂ ਜੀ ਨੂੰ ਮਿਲ ਕੇ ਜਾਣ ਵਾਲੇ ਕੂਕੇ ਜਾਂ ਉਹਨਾਂ ਦੁਆਰਾ ਲਿਆਂਦੇ ਆਪ ਦੇ ਹਸਤ-ਲਿਖਤ ਪੱਤਰ, ਪੰਜਾਬ ਦੇ ਲੋਕਾਂ ਅਤੇ ਵਿਸ਼ੇਸ਼ ਕਰ ਆਪ ਦੇ ਅਨੁਆਈਆਂ ਵਿਚ ਬਗ਼ਾਵਤ ਦਾ ਧੁਖਦਾ ਧੂੰਆਂ, ਪ੍ਰਚੰਡ ਕਰਨ ਦਾ ਕਾਰਨ ਬਣਨਗੇ। ਇਸ ਲਈ ਭਾਈ ਹਰਨਾਮ ਸਿੰਘ ਅਤੇ ਬੀਬੀ ਚੰਦੋ ਦੇ ਮੁਆਮਲੇ ਵਿਚ ਮਨਜ਼ੂਰੀ ਦੇਣ ਤੋਂ ਬਾਅਦ ਵੀ ਦਰਸ਼ਨ ਨਾ ਕਰਨ ਦੇਣੇ, ਸਰਕਾਰ ਲਈ ਥੁੱਕ ਕੇ ਚੱਟਣ ਵਾਲੀ ਕਾਰਵਾਈ ਹੋ ਨਿੱਬੜੀ। ਬਾਬਾ ਜੀ ਰੰਗੂਨ ਵਿਖੇ ੧੬ ਤੋਂ ੨੫ ਅਪ੍ਰੈਲ ੧੮੭੫ ਤੱਕ, ਕੁੱਲ ੮-੯ ਦਿਨ ਹੀ ਰਹੇ ਸਨ। ਇਸ ਦੌਰਾਨ ਉਹਨਾਂ ਨੇ ਆਪਣੇ ਸੀਨੇ 'ਤੇ ਪੱਥਰ ਰੱਖ ਕੇ ਗੁਰੂ ਸਾਹਿਬ ਦੀ ਭੇਟਾ ਲਈ ਲਿਆਂਦੀਆਂ ਵਸਤੂਆਂ ਤਾਂ ਵਾਪਸ ਪੰਜਾਬ ਖੜੀਆਂ ਹੋਣਗੀਆਂ ਪਰ ਇਤਨੇ ਸਮੇਂ ਵਿਚ ਕਿਸੇ ਨਾ ਕਿਸੇ ਬਹਾਨੇ ਦਰਸ਼ਨ ਉਨ੍ਹਾਂ ਨੇ ਜ਼ਰੂਰ ਕਰ ਲਏ ਸਨ। ਕਈ ਵੇਰ ਸਤਿਗੁਰੂ ਜੀ ਸ਼ਾਮ ਨੂੰ ਪੁਲਿਸ ਨਿਗਰਾਨੀ ਹੇਠ ਬੱਘੀ 'ਤੇ ਸੈਰ ਕਰਨ ਲਈ ਨਿਕਲਿਆ ਕਰਦੇ ਸਨ। ਉਸ ਸਮੇਂ ਮਗਰੋਂ ਵੀ ਕਈ ਸਿੰਘਾਂ ਨੇ ਦਰਸ਼ਨ ਕੀਤੇ।

ਸਾਡਾ ਪਹਿਲਾ ਇਤਿਹਾਸਕਾਰ, ਭਾਈ ਬਾਹੋਵਾਲ, ਨਾਮਧਾਰੀ ਇਤਿਹਾਸ ਵਿਚ ਇਸ ਦੰਪਤੀ ਦੇ ਗੁਰੂ ਦਰਸ਼ਨਾਂ ਲਈ ਵੱਡਾ ਤਰੱਦਦ ਕਰਕੇ ਰੰਗੂਨ ਪਹੁੰਚਣ ਦੀ

ਵਿਲੱਖਣ ਘਟਨਾ ਨੂੰ ਇਉਂ ਬਿਆਨ ਕਰਦਾ ਹੈ : "ਭਾਣੇ ਵਾਲੇ ਹਰਨਾਮ ਸਿੰਘ ਨੇ ਅਰਜੀ ਦਿੱਤੀ ਗਵਰਨਰ ਨੂੰ ਲਾਹੌਰ। ਉਹਨਾ ਨੇ ਇਜਾਜ਼ਤ ਦੇ ਦਿੱਤੀ ਕਿ ਚਲੇ ਜਾਓ। ਹਰਨਾਮ ਸਿੰਘ ਤੇ ਮਾਈ ਚੰਦੋ ਦਰਬਾਰਾ ਸਿੰਘ ਦੇ ਔਣ ਤੋਂ ੩ ਮਹੀਨੇ ਬਾਦ ਰੰਗੂਨ ਗਏ। ਓਥੇ ਰੰਗੂਨ ਜਾ ਕੇ ਫ਼ਰੰਗੀ ਨੂੰ ਚਿੱਠੀ ਵਿਖਾਈ ਤਾਂ ਉਸਨੇ ਲਾਹੌਰ ਵਾਲੇ ਨੂੰ ਲਿਖ ਭੇਜਿਆ ਕਿ ਤੁਹਾਨੂੰ ਪਤਾ ਹੈ ਏਨ੍ਹਾਂ ਨੂੰ ਮਿਲਣ ਨਹੀਂ ਦੇਣਾ, ਤੁਸੀਂ ਫੇਰ ਕਿਉਂ ਲਿਖ ਕੇ ਦਿੱਤਾ ਹੈ। ਰੰਗੂਨ ਵਾਲੇ ਨੇ ਦਰਸ਼ਨ ਦੀ ਇਜਾਜ਼ਤ ਨਾ ਦਿੱਤੀ ਪਰ ਦਰਸ਼ਨ ਕਰ ਹੀ ਆਏ।

"੧੯੩੧ ਸਾਲ (ਮੁ. ੧੮੭੫ ਈ.) ਵਿਚ ੫ ਅਖੰਡ ਪਾਠ ਕੀਤੇ ਰਾਮਦਾਸਪੁਰੇ ਮੈਂ। ਏਥੋਂ ਗੁਰੂ ਹਰੀ ਸਿੰਘ ਜੀ ਹਰਨਾਮ ਸਿੰਘ ਦੇ ਹੱਥੀਂ ਲਿਖ ਕੇ ਭੇਜਿਆ ਸੀ ਕਿ ਪੰਜ ਅਖੰਡ ਪਾਠ ਤੁਹਾਡੇ ਨਮਿਤ ਏਸ ਰੀਤੀ ਨਾਲ ਕੀਤੇ ਹੈ : ਚਾਰ ਪਾਠੀ ੧ ਧੂਪੀਆ। ਧੂਪੀਆ ਮਾਲਾ ਫੇਰੀ ਜਾਏ ਤੇ ਧੂਪ ਪਾਈ ਜਾਏ..."[8]

ਭਾਈ ਹਰਨਾਮ ਸਿੰਘ ਦਰਸ਼ਨਾਂ ਲਈ ਰੰਗੂਨ ਆਉਣ ਵਾਲੇ ਸਿੱਘਾਂ ਜਿਉਂ ਪਹਿਲਾਂ ਭੈਣੀ ਸਾਹਿਬ ਵਿਖੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਕੇ, ਹਦਾਇਤਾਂ ਲੈਣ ਗਏ ਸਨ ਅਤੇ ਬਾਹੋਵਾਲ ਜੀ ਮੁਤਾਬਿਕ ਆਪ ਇਕ ਹੁਕਮਨਾਮਾ ਪ੍ਰਾਪਤ ਕਰਨ ਅਤੇ ਉਸਨੂੰ ਭੈਣੀ ਸਾਹਿਬ ਪੁਚਾਉਣ ਵਿਚ ਵੀ ਸਫਲ ਹੋਏ। ਇਸ ਹੁਕਮਨਾਮੇ ਵਿਚ ਅਖੰਡ ਪਾਠ ਕਰਨ ਦੀ ਪੂਰੀ ਨਾਮਧਾਰੀ ਮਰਿਆਦਾ ਅੰਕਿਤ ਸੀ।[9] ਬਾਅਦ ਵਿਚ ਮਰਿਆਦਾ ਦਾ ਹੋਰ ਵਿਸਥਾਰ ਸੁਬੇਗ ਸਿੰਘ ਮਰਹਾਣਾ ਦੇ ਲਿਆਂਦੇ ਹੁਕਮਨਾਮੇ ਵਿਚ ਮਿਲਦਾ ਹੈ।

ਭਾਈ ਹਰਨਾਮ ਸਿੰਘ ਅਤੇ ਆਪ ਦੀ ਸੁਪਤਨੀ ਬੀਬੀ ਚੰਦੋਂ ਦੀ ਕੀਰਤੀ, ਸਾਰੇ ਨਾਮਧਾਰੀ ਪੰਥ ਵਿਚ ਫੈਲ ਗਈ। ਇਹ ਸੋਚ ਕੇ ਕਿ ਜੇ ਉਹਨਾਂ ਦਾ ਲਿਆਂਦਾ ਜੋੜਾ ਸਤਿਗੁਰੂ ਜੀ ਨੇ ਨਹੀਂ ਪਹਿਨਣਾ ਤਾਂ ਉਹ ਵੀ ਰਹਿੰਦੀ ਉਮਰ, ਸਰਕਾਰ ਬਰਤਾਨੀਆ ਦੀ ਇਸ ਅੱਤਿਆਚਾਰੀ ਨੀਤੀ ਵਿਰੁੱਧ, ਰੋਸ ਵੱਜੋਂ ਨੰਗੇ ਪੈਰੀਂ ਰਹਿ ਕੇ ਕੱਟਣਗੇ। ਅਤੇ ਹੋਰ ਵੀ ਸਰੀਰਕ ਸੁਖ ਸੁਵਿਧਾਵਾਂ, ਜਿਹਾ ਕਿ ਮੰਜੇ ਉੱਤੇ ਸੌਣਾ, ਸਿਰ ਵਿਚ ਖ਼ੁਸ਼ਕੀ ਹਟਾਉਣ ਲਈ ਕੇਸਾਂ ਵਿਚ ਦਹੀਂ ਪਾਉਣਾ ਜਾਂ ਤੇਲ ਘਿਓ ਲਾਉਣਾ ਆਦਿਕ ਦਾ ਤਿਆਗ ਵੀ ਇਸੇ ਰੋਸ ਤਹਿਤ ਕੀਤਾ। ਸਤਿਗੁਰੂ ਜੀ ਦੇ ਦਰਸ਼ਨਾਂ ਲਈ ਇਕ ਭਾਈ ਲਾਲ ਸਿੰਘ ਗੁਮਟੀ ਅਤੇ ਉਹਨਾਂ ਦੀ ਧਰਮ ਪਤਨੀ ਮਾਤਾ ਪਰਤਾਪ ਕੌਰ ਜੀ ਦਾ ਜ਼ਿਕਰ ਮਿਲਦਾ ਹੈ। ਦੂਜਾ ਇਹ ਜੋੜਾ ਹੈ ਜਿਹਨਾਂ ਨੇ ਸਰਕਾਰ ਵਿਰੁੱਧ ਰੋਸ ਪ੍ਰਗਟ ਕਰਨ ਲਈ ਕਿ ਇਜਾਜ਼ਤ ਦੇ ਕੇ ਦਰਸ਼ਨ ਨਹੀਂ ਕਰਨ ਦਿੱਤੇ, ਸਾਰੀ ਉਮਰ ਪ੍ਰਯੰਤ ਆਪਣੇ ਢੰਗ ਨਾਲ ਆਪਣੇ ਸਰੀਰ ਤੇ ਕਸ਼ਟ ਝੱਲ ਕੇ ਵਿਲੱਖਣ ਕਿਸਮ ਦਾ ਅੰਦੋਲਨ ਲੜ ਕੇ ਕੂਕਿਆਂ ਦੀ ਇਸ ਲੋਕ ਲਹਿਰ ਵਿਚ ਨਵੇਂ ਆਯਾਮ ਜੋੜ ਦਿੱਤੇ। ਕੂਕਿਆਂ ਤੋਂ ੬੫ ਵਰ੍ਹੇ ਬਾਅਦ, ਮੁਲਕ ਦੇ ਸਿਆਸੀ ਦ੍ਰਿਸ਼ ਤੇ ਉਭਰਨ ਵਾਲੇ, ਮੋਹਨ ਦਾਸ ਕਰਮ ਚੰਦ ਗਾਂਧੀ ਦੀ ਵਿਅਕਤੀਗਤ ਸਤਿਆਗ੍ਰਹਿ ਦੀ ਅਵਧਾਰਣਾ, ਇਸ ਕੂਕਾ ਜੋੜੀ ਦੇ ਸੰਘਰਸ਼ ਦੇ, ਇਸ ਨਵੇਕਲੇ ਰੂਪ ਦੇ ਲਾਗੇ-ਚਾਗੇ ਵੀ ਨਹੀਂ ਪੁੱਜਦੀ।

ਸਤਿਗੁਰੂ ਪਰਤਾਪ ਸਿੰਘ ਜੀ ਤੱਕ ਮਾਤਾ ਜੀਵਨ ਕੌਰ ਜੀ ਦੁਆਰਾ, ਬਾਬਾ ਜੀ

ਤੇ ਮਾਈ ਜੀ ਦੀ ਕੁਰਬਾਨੀ ਦਾ ਜ਼ਿਕਰ ਪੁੱਜਿਆ ਸੀ। ਇਸ ਲਈ ਆਪ ਜਦੋਂ ਆਪਣੇ ਰੀਕਾਰਡ ਹੋਏ ਉਪਦੇਸ਼ਾਂ ਵਿਚ, ਸਤਿਗੁਰੂ ਦੇ ਪ੍ਰੇਮੀਆਂ ਦੀ ਦਸ਼ਾ ਕੈਸੀ ਹੁੰਦੀ ਹੈ, ਇਸ ਪ੍ਰਕਰਣ ਦੀ ਵਿਆਖਿਆ ਕਰਦੇ ਹਨ ਤਾਂ ਭਾਣੇ ਪਿੰਡ ਵਾਲੇ ਦੰਪਤੀ ਨੂੰ ਆਪਣੇ ਅਨੂਠੇ ਢੰਗ ਵਿਚ ਇਉਂ ਯਾਦ ਕਰਦੇ ਹਨ, ਜਿਸ ਨਾਲ ਬਿਰਹੋਂ ਕੁੱਠੇ ਹਿਰਦਿਆਂ ਦੀ ਤੜਪ ਦੂਣ ਸੁਆਈ ਹੋ ਜਾਂਦੀ ਹੈ। ਸਤਿਗੁਰੂ ਜੀ ਇਹ ਵੀ ਦੱਸਦੇ ਹਨ ਕਿ ਉਹ ਆਪਣੇ ਪਿੰਡ ਦੇ ਲੰਬੜਦਾਰ ਸਨ।[10] ਪਵਿੱਤਰ ਉਪਦੇਸ਼ ਵਿਚ ਦਰਜ ਹੈ—

"ਉਹ ਸਿੱਖ, ਉਹ ਸੱਜਣ-ਹੁਣ ਕੁਛ ਗੌਰਮਿੰਟ ਦੇ ਕਾਗਜ਼ਾਂ 'ਚੋਂ ਮਿਲਿਐ-ਮਾਤਾ ਜੀ (ਜਿਊਣ ਕੌਰ ਜੀ) ਨੇ ਉਹਨਾਂ ਦੇ ਦਰਸ਼ਨ ਕੀਤੇ ਹਨ, ਅਸਾਂ ਤੇ ਕੀਤੇ ਨਹੀਂ, ਕਈਆਂ ਦੇ ਅਸਾਂ ਵੀ ਕੀਤੇ। ਭਾਈ ਹਰਨਾਮ ਸਿੰਘ ਜੀ, ਭਾਣੇ ਪਿੰਡ ਦੇ ਰਹਿਣ ਵਾਲੇ, ਫਰੀਦਕੋਟ ਤੋਂ ਤਿੰਨ ਕੋਹ ਪੈਂਡਾ ਹੈ, ਮਾਤਾ ਚੰਦੋ ਉਹਨਾਂ ਦੇ ਘਰੋਂ। ਕਾਗਜ਼ਾਂ 'ਚੋਂ ਗੌਰਮਿੰਟ ਦੇ 'ਚ ਆਇਆ ਹੈ, ਗੌਰਮਿੰਟ ਕੋਲੋਂ ਇਜਾਜ਼ਤ ਮਿਲ ਗਈ ਉਹਨਾਂ ਨੂੰ, ਪਤਾ ਨਹੀਂ ਕਿਵੇਂ ਮਿਲੀ, ਕਿਵੇਂ ਮੀਰ ਮੁਨਸ਼ੀ ਨੇ ਮੋਹਰ ਲਾ ਦਿੱਤੀ ਬਈ ਤੁਸੀਂ ਜਾ ਕੇ ਰੰਗੂਨ ਦਰਸ਼ਨ ਕਰ ਲਓ। ਜਦੋਂ ਬਾਬਾ ਦਰਬਾਰਾ ਸਿੰਘ ਹੁਰਾਂ ਨੂੰ ਪਤਾ ਲੱਗ ਗਿਆ ਨ, ਬਾਬੇ ਹੁਰੀਂ ਅਜੇ ਤੁਰੇ ਨਹੀਂ, ਪਹਿਲਾਂ ਹੀ ਉਹਨਾਂ ਨੇ ਅਰਜ਼ੀ ਦਿੱਤੀ ਹੈ ਉੱਥੇ।... ਮਿਲ ਗਈ ਛੁੱਟੀ; ਇੱਥੇ ਆ ਗਏ; ਦਰਸ਼ਨ ਕੀਤਾ। ਇੱਥੇ ਫੜ ਲਏ-ਬਈ, ਕਿਉਂ ਇੱਥੇ ਆਏ। ਘਰ ਚਲੇ ਗਏ। ਮਾਤਾ ਜੀ (ਜਿਊਣ ਕੌਰ ਜੀ) ਕਹਿੰਦੇ ਸਨ ਕਿ ਪ੍ਰਸ਼ਾਦਾ ਨਹੀਂ ਸਾਰੀ ਉਮਰ ਚੋਪੜ ਕੇ ਦੋਹਾਂ ਨੇ ਛਕਿਆ, ਮੰਜੀ ਉੱਤੇ ਲੰਮੇ ਨਹੀਂ ਪਏ; ਪੈਰੀਂ ਜੁੱਤੀ ਨਹੀਂ ਪਾਈ। ਜਲ ਬਾਬੇ ਦੇ ਨੇਤ੍ਰਾਂ 'ਚ ਵੀ ਆਉਂਦਾ, ਸਾਧ ਸੰਗਤ 'ਚ ਪਰ ਮਾਤਾ ਚੰਦੋ ਦੀ ਉਹ ਗੱਲ ਦਸਦੇ ਸਨ, ਜਿਉਂ ਸਤਿਗੁਰੂ ਗਏ, ਉਹਦੇ ਜਲ ਨਹੀਂ ਬੰਦ ਹੋਇਆ ਨੇਤ੍ਰਾਂ ਦਾ। ਸਾਧ ਸੰਗਤ ਘਰ ਗਈ ਹੋਵੇ ਤੇ ਵਗਦਾ ਰਹਿਣਾ ਉਂਞ, ਜੇ ਸਾਧ ਸੰਗਤ ਤੁਰ ਆਵੇ ਫਿਰ ਧਾਹੀਂ ਮਾਰਨੀਆਂ। ਇਸੇ ਤਰ੍ਹਾਂ ਹੀ ਉਹਨਾਂ ਦੀ ਜ਼ਿੰਦਗੀ ਬਤੀਤ ਹੋਈ। ਉਹਨਾਂ ਨੂੰ ਅਸੀਂ ਕਹਿ ਸਕਦੇ ਹਾਂ-ਪਿਰ ਦੇਖਣ ਕੀ ਆਸ।"[11]

ਸਤਿਗੁਰੂ ਪਰਤਾਪ ਸਿੰਘ ਜੀ ਇਕ ਹੋਰ ਉਪਦੇਸ਼ ਵਿਚ ਭਾਈ ਨੰਦ ਲਾਲ ਜੀ ਦੇ ਹਵਾਲੇ ਨਾਲ ਆਸ਼ਕਾਂ ਦੀਆਂ ਨੌਂ ਨਿਸ਼ਾਨੀਆਂ ਵਿਚੋਂ "ਆਹ ਸਰਦੋ-ਠੰਢੇ ਹਉਕੇ, ਰੰਗ ਜ਼ਰਦੋ-ਰੰਗ ਪੀਲਾ। ਚਸ਼ਮ ਤਰ (ਨੈਣ ਸਿੱਲ੍ਹੇ) ਗਿਣਦੇ ਹੋਏ ਫੁਰਮਾਉਂਦੇ ਹਨ—

"ਮਾਈ ਚੰਦੋ-ਭਾਣਾ ਪਿੰਡ... ਬਾਬੇ ਦਾ ਨਾਮ ਹਰਨਾਮ ਸਿੰਘ। ਸਤਿਗੁਰ ਸੱਚੇ ਪਾਤਸ਼ਾਹ ਦੇ ਪ੍ਰਦੇਸ ਗਵਨ ਤੋਂ ਦੋਵਾਂ ਜੀਆਂ ਨੇ ਕੇਸਾਂ ਨੂੰ ਘਿਉ ਨਹੀਂ ਲਾਇਆ, ਦਹੀਂ ਨਹੀਂ ਪਾਇਆ, ਰੋਟੀ ਚੋਪੜ ਕੇ ਨਹੀਂ ਖਾਧੀ, ਪੈਰੀਂ ਜੁੱਤੀ ਨਹੀਂ ਪਾਈ, ਮੰਜੀ ਉੱਤੇ ਨਹੀਂ ਸੁੱਤੇ-ਸਾਰੀ ਜ਼ਿੰਦਗੀ।... ਜਿਹੜੀ ਉਹ ਮਾਈ ਸੀ ਉਹਦੇ ਨੇਤਰਾਂ ਦਾ ਜਲ ਕਦੇ ਨਹੀਂ ਸੀ ਸੁੱਕਿਆ। ਜੇ ਸਾਧ-ਸੰਗਤ ਘਰ ਆ ਜਾਏ ਸੇਵਾ ਕਰਦੇ ਰਹਿਣਾ ਤੇ ਜਲ ਵਗਦਾ ਰਹਿਣਾ। ਜੇ ਸਾਧ-ਸੰਗਤ ਤੁਰ ਜਾਏ ਤੇ ਧਾਹੀਂ ਮਾਰ ਮਾਰ ਰੋਂਦੇ ਰਹਿਣਾ।"[12]

ਇਸੇ ਪ੍ਰੇਮੀ ਜੋੜੇ ਦੀ ਉੱਚੀ ਅਵਸਥਾ ਬਾਰੇ, ਸਤਿਗੁਰੂ ਪਰਤਾਪ ਸਿੰਘ ਜੀ ਆਪਣੇ

ਉਪਦੇਸ਼ ਵਿਚ, ਦਸਵੀਂ ਪਾਤਸ਼ਾਹੀ ਦੇ ਇਤਿਹਾਸਕ ਹਵਾਲਿਆਂ ਅਤੇ ਉਹਨਾਂ ਦੇ ਦਰਬਾਰੀ ਕਵੀਆਂ ਦੀਆਂ ਟੂਕਾਂ ਨਾਲ ਪ੍ਰਸੰਗ ਦੀ ਅਮੀਰੀ ਵਿਚ ਇਉਂ ਵਾਧਾ ਕਰਦੇ ਹਨ—

"ਉਨ੍ਹਾਂ ਦੀ ਹਾਲਤ-ਗੁਰੂ ਗੋਬਿੰਦ ਸਿੰਘ ਸਾਹਿਬ ਚਮਕੌਰ ਤੋਂ ਨਿਕਲੇ ਹਨ ਘੁੰਮਦੇ-ਘੁੰਮਾਉਂਦੇ ਲੱਖੀ ਜੰਗਲ ਵਿਚ ਆ ਗਏ—ਦੀਵਾਨ ਨੰਦ ਲਾਲ ਜੀ ਵੀ ਆ ਮਿਲੇ—ਕਵੀ ਬਿਹਾਰੀ ਜੀ ਵੀ ਆ ਮਿਲੇ। ਉਥੇ ਬੈਠਦੇ ਹਨ, ਸਾਹਿਬ ਸੱਦ ਲਾਉਂਦੇ ਹਨ—

"ਲੱਖੀ ਜੰਗਲ ਖਾਲਸਾ ਦੀਦਾਰ ਆਇ ਲਗਾ ਤਬ ਉਚਾਰ ਹੋਇਆ॥
ਸੁਣ ਕੇ ਸਦੁ ਮਾਹੀ ਦਾ ਮੇਹੀਂ ਪਾਣੀ ਘਾਹੁ ਮੁਤੋ ਨੇ॥
ਕਿਸੇ ਨਾਲ ਨ ਰਲੀਆ ਕਾਈ ਕੋਈ ਸ਼ੌਕ ਪਯੋ ਨੇ॥
ਗਇਆ ਫਿਰਾਕੁ ਮਿਲਿਆ ਮਿਤੁ ਮਾਹੀ
ਤਾਹੀਂ ਸ਼ੁਕਰ ਕੀਤੋ ਨੇ॥ ੧॥

(ਦਸਮ ਗ੍ਰੰਥ, ਪਾ: ੧੦)

"ਇਕ ਦਿਨ ਮੈਂ ਸਤਿਗੁਰੂ ਪਾਸੋਂ ਪ੍ਰੇਮ ਸੁਰਾਹੀ ਪੀਤੀ।
ਭਾਇ ਅਸਾਡੇ ਲਿਖੀ ਫਕੀਰੀ ਸੋ ਮਸਤਕ ਧਰ ਲੀਤੀ।
ਪਿਛਲੀ ਉਮਰ ਗੁਨਾਹੀ ਬੀਤੀ
ਹਰ ਕੀ ਭਗਤ ਨਾ ਕੀਤੀ।
ਆਗੇ ਸਮਝ ਚਲੋ ਨੰਦ ਲਾਲਾ
ਪਾਛੇ ਜੋ ਬੀਤੀ ਸੋ ਬੀਤੀ।"

"ਬਿਹਾਰੀ ਜੀ ਆਉਂਦੇ ਹਨ, ਕਹਿੰਦੇ ਹਨ—

ਆਸ਼ਕ ਆਸ਼ਕ ਸਬ ਕੋਈ ਆਖੇ
ਸਿਰ ਟੋਪੀ ਪਗੜੀ ਧਰਕੇ।
ਸਿਰੋਂ ਪਰੇ ਇਸ਼ਕ ਦਾ ਡੇਰਾ
ਸਬ ਮੁੜ ਆਏ ਡਰਕੇ।
ਮਾਨ ਮਨੀ ਤੇ ਖੁਦੀ ਤਕੱਬਰ
ਕੋਈ ਨ ਰਹਿਓ ਜਰਕੇ।
ਮਹਿਬੂਬਾਂ ਦੇ ਮਹਿਲ ਬਿਹਾਰੀ
ਕੋਈ ਵਿਰਲਾ ਪਹੁੰਚਿਆ ਮਰਕੇ।"[13]

ਇਹ ਸੱਚੇ ਪ੍ਰੇਮੀਆਂ ਦੀ ਗਾਥਾ ਹੈ। ਦੇਸ਼ ਭਗਤਾਂ ਦਾ ਸਿਰੜ ਹੈ। ਆਪਣੀ ਬੰਦ ਖਲਾਸੀ ਲਈ ਜੂਝਣ ਵਾਲੇ, ਮੁਕਤੀ ਸੰਗਰਾਮੀਆਂ ਦਾ ਅਨੂਠਾ ਪੈਂਤੜਾ ਵੀ ਹੈ। ਵੇਲੇ ਦੀ ਵੱਡੀ ਤੋਂ ਵੱਡੀ ਤਾਕਤ ਨਾਲ, ਲੜਾਈ ਦੇ ਸ੍ਵੈ ਸਿਰਜੇ ਦਾਅ ਪੇਚਾਂ ਨੂੰ ਸਫਲਤਾ ਪੂਰਵਕ ਵਰਤਣ ਦਾ ਯੁੱਧ-ਕੌਸ਼ਲ ਹੈ। ਸਿੱਧੇ ਪੱਧਰੇ ਪੇਂਡੂ ਕਿਸਾਨ ਦੰਪਤੀ, ਜਿਸ ਮਾਈ ਦੀ ਸ਼ਕਲ ਸੂਰਤ ਬਾਰੇ ਵੀ ਦੁਸ਼ਮਣ-ਹਕੂਮਤ ਪ੍ਰਤੀਕੂਲ ਟਿੱਪਣੀਆਂ ਕਰਦੀ ਹੈ, ਹਕੀਕਤ ਵਿਚ ਉਹ ਅਤੀ ਸੁੰਦਰ ਦਿਲ ਦਿਮਾਗ਼ ਰੱਖਦੇ ਹਨ, ਜਿਹੜੇ ਏਨੇ ਕਠੋਰ

ਫੈਸਲੇ ਲੈ ਕੇ, ਉਹਨਾਂ ਤੇ ਤਾਉਮਰ ਪਹਿਰਾ ਦੇ ਸਕਦੇ ਹਨ। ਇਹੋ ਜਿਹੀਆਂ ਉੱਚੀਆਂ-ਸੁੱਚੀਆਂ, ਕਮਾਈਆਂ, ਪੰਜਾਬੀ ਕਿਰਦਾਰ ਦੇ ਸੂਰਬੀਰ ਜਾਂ ਬਾਜ਼, ਆਸ਼ਕ ਲੋਕ ਹੀ ਕਰ ਸਕਦੇ ਹਨ। ਇਹ ਇਸ਼ਕ ਦਾ ਉਹ ਵਣਜ ਹੈ ਜਿਸ ਵਿਚੋਂ ਬਕੌਲ ਵਾਰਿਸ, "ਕਿਸੇ ਪੱਲੇ ਨਾ ਬੱਧੜੀ ਦਮੜੀ ਵੇ।" ਇਹ ਤਾਂ ਤਪਦੇ ਹੋਏ ਲਾਲ ਅੰਗਿਆਰ ਬਣੇ ਲੋਹੇ ਨੂੰ ਜੀਭ ਨਾਲ ਚੱਟਣ ਵਰਗੀ ਕਿਰਿਆ ਹੈ। ਉਹਨਾਂ ਨੇ ਸਤਿਗੁਰਾਂ ਦੇ ਦਰਸ਼ਨ ਸ਼ਾਹਦੀ ਕੀਤੇ ਜਾਂ ਚੋਰੀ ਕੀਤੇ, ਉਹਨਾਂ ਦੀ ਰੰਗੂਨ ਯਾਤਰਾ ਸਫਲ ਰਹੀ। ਉਹਨਾਂ ਦੀਆਂ ਪਾਈਆਂ ਪੈੜਾਂ ਤੇ ਫਿਰ ਨੱਬੇ ਤੋਂ ਵੱਧ ਨਾਮਧਾਰੀ ਖਾਲਸੇ, ਗੁਰੂ ਦਰਸ਼ਨਾਂ ਲਈ ਰੰਗੂਨ ਅਤੇ ਮਰਗੋਈ ਦੇ ਪਾਂਧੀ ਬਣਦੇ ਰਹੇ।

ਕਿਉਂਕਿ ਸਤਿਗੁਰੂ ਪਰਤਾਪ ਸਿੰਘ ਜੀ ਇਹਨਾਂ ਦੇ ਦਰਸ਼ਨ ਨਹੀਂ ਕਰ ਸਕੇ ਇਸ ਲਈ ਇਸ ਦੰਪਤੀ ਦਾ ਜੀਵਨ ਕਾਲ ੧੮੨੫ ਈ. ਤੋਂ ੧੮੯੫ ਈ. ਤੱਕ ਅਨੁਮਾਨਿਤ ਹੈ। ਜਿਹੋ ਜਿਹੇ ਕਠੋਰ ਅਨੁਸ਼ਾਸਨ ਅਤੇ ਤੰਗੀ ਤੁਰਸ਼ੀ ਵਾਲੀ ਜਿਊਣ ਹਾਲਤ ਉਹਨਾਂ ਆਪਣੇ ਗੁਰੂ ਵਿਛੋੜੇ ਦੇ ਪ੍ਰਤੀਕਰਮ ਵਜੋਂ ਚੁਣੀ ਸੀ, ਉਸ ਵਿਚ ਇਸ ਤੋਂ ਲੰਮਾ ਜੀਵਨ ਕਿਆਸਿਆ ਵੀ ਨਹੀਂ ਜਾ ਸਕਦਾ। ਕਿਸੇ ਸੂਫ਼ੀ ਕਵੀ ਦੀਆਂ ਇਹ ਤੁਕਾਂ ਇਹਨਾਂ ਪਿਆਰਿਆਂ ਤੇ ਹੂ-ਬ-ਹੂ ਢੁੱਕਦੀਆਂ ਹਨ।

"ਕਿੱਸਾ ਬਹੁਤ ਬੇਦਰਦ ਦਾ ਕੁਝ ਨਾਂਹੀ  
ਦਰਦਮੰਦ ਦੀ ਮਾਰਦੀ ਬਾਤ ਥੋੜ੍ਹੀ"

## ਹਵਾਲੇ ਅਤੇ ਟਿਪਣੀਆਂ


1. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸਫਾ ੧੭੯-੮੦
2. ਉਹੀ-ਸਫਾ ੧੭੪-੭੫
3. ਗੁਰੂ ਰਾਮ ਸਿੰਘ ਐਂਡ ਦਾ ਕੂਕਾ ਸਿੱਖਜ਼-ਨਾਹਰ ਸਿੰਘ ਐਮ.ਏ.-ਸਫਾ ੩੩੭-੩੮ (ਵਾਲਯੂਮ-੩)
4. ਉਹੀ-ਸਫਾ ੩੩੬
5. ਉਹੀ-ਸਫਾ ੩੩੮
6. ਉਹੀ-ਸਫਾ ੩੩੮-੩੯
7. ਉਹੀ-ਸਫਾ ੩੩੯-੪੦
8. ਸਤਿਗੁਰੂ ਬਿਲਾਸ (ਜਿਲਦ ਦੂਜੀ)-ਭਾਈ ਸੰਤੋਖ ਸਿੰਘ ਬਾਹੋਵਾਲ, ਸਫਾ ੪੯-੫੦
9. ਉਹੀ-ਸਫਾ ੫੧
10. ਲਾਲ ਏਹਿ ਰਤਨ-ਪਹਿਲਾ ਭਾਗ ਸਫਾ ੨੨੯
11. ਲਾਲ ਏਹਿ ਰਤਨ-੫, ਸਫਾ ੩੨੫
12. ਲਾਲ ਏਹਿ ਰਤਨ-੩, ਸਫਾ ੧੩੩
13. ਲਾਲ ਏਹਿ ਰਤਨ-੧, ਸਫਾ ੨੨੯-੩੦

# "ਸਰਫ਼ਰੋਸ਼" ਭਾਈ ਬਿਸ਼ਨ ਸਿੰਘ ਸਰਾਫ਼, ਲਾਹੌਰ

"ਦਮ ਦਿਤਿਆਂ ਬਾਝ ਨਹੀਂ ਦਮ ਮਿਲਦਾ,
ਬਿਨਾ ਦਮ ਦੇ ਢੋਏ ਨਹੀਂ ਢੋਏ ਜਾਂਦੇ।
ਬਾਝ ਖ਼ੁਸ਼ੀ ਦੇ ਹੱਸਿਆ ਨਹੀਂ ਜਾਂਦਾ,
ਰੋਣੇ ਗ਼ਮਾਂ ਦੇ ਬਾਝ ਨਹੀਂ ਰੋਏ ਜਾਂਦੇ।
ਦਰਦ ਬਾਝ ਨਹੀਂ ਸੀਨੇ ਵਿਚ ਛੇਕ ਪੈਂਦਾ,
ਛੇਕ ਬਾਝ ਨਹੀਂ ਮੋਤੀ ਪਰੋਏ ਜਾਂਦੇ।
'ਸ਼ਰਫ਼' ਦਾਗ਼ ਗੁਲਾਮੀ ਦੇ ਦੇਸ਼ ਉੱਤੋਂ,
ਕੌਮੀ ਅਣਖ ਦੇ ਬਾਝ ਨਹੀਂ ਧੋਏ ਜਾਂਦੇ।"

—ਬਾਬੂ ਫ਼ੀਰੋਜ਼ਦੀਨ 'ਸ਼ਰਫ਼'

ਦੇਸ਼ ਦੇ ਮੁਕਤੀ ਸੰਗਰਾਮ ਵਿਚ ਅਨੇਕਾਂ ਸੂਰਬੀਰਾਂ ਨੇ ਆਪਣੇ ਖ਼ੂਨ ਦੀਆਂ ਜੋਤਾਂ ਜਗਾ ਕੇ ਆਉਣ ਵਾਲੇ ਵਤਨ ਪਰਸਤਾਂ ਦੇ ਕਾਫਲਿਆਂ ਦੇ ਹਨੇਰੇ ਰਾਹ ਰੌਸ਼ਨ ਕੀਤੇ ਹਨ। ਕੂਕਾ ਅੰਦੋਲਨ ਵਿਚ ਕੁਰਬਾਨੀਆਂ ਦੇਣ ਵਾਲੇ ਗਿਆਤ ਅਗਿਆਤ ਸ਼ਹੀਦਾਂ ਦੀ ਸੂਚੀ ਤਾਂ ਕਾਫੀ ਲੰਮੀ ਹੈ। ਇਸ ਲੇਖ ਵਿਚ ਅਸੀਂ ਇਕ ਐਸੇ ਵੀਰ ਨਾਇਕ ਦੀ ਚਰਚਾ ਕਰਾਂਗੇ, ਜਿਸ ਦੀ ਕੁਰਬਾਨੀ ਵੱਡੀ ਹੈ। ਪਰੰਤੂ ਵੇਲੇ ਦੀਆਂ ਹਾਕਮ ਧਿਰਾਂ ਨੇ ਉਸ ਕੁਰਬਾਨੀ ਨੂੰ, ਇਕ ਪੈਸੇ ਦੇਣ ਲੈਣ ਦੇ ਮਾਮੂਲੀ ਝਗੜੇ ਪਿੱਛੇ ਹੋਈ ਕਾਰਵਾਈ ਵਿਚ ਉਲਝਾ ਕੇ, ਉਸ ਨੂੰ ਛੁਟਿਆਉਣ ਦੀ ਕੋਸ਼ਿਸ਼ ਵੀ ਕੀਤੀ ਅਤੇ ਇਸ ਮਹਾਨ ਬਲੀਦਾਨ ਤੇ ਆਪਣੇ ਢੰਗ ਨਾਲ ਪਰਦਾ ਪੋਸ਼ੀ ਕਰਨ ਦੇ ਕੁਚੱਜੇ ਯਤਨ ਵੀ ਕੀਤੇ। ਪ੍ਰੰਤੂ ਜਿਵੇਂ ਕਹਿੰਦੇ ਹਨ ਕਿ ਸੱਚ ਤਾਂ ਸੱਚ ਹੈ, ਇਸ ਨੂੰ ਕਿਵੇਂ ਤੇ ਕਿੰਨਾ ਕੁ ਚਿਰ ਦਬਾਓਗੇ। ਇਹ ਸੌ ਪਰਦੇ ਪਾੜ ਕੇ ਵੀ ਬਾਹਰ ਨਿਕਲ ਆਉਂਦਾ ਹੈ ਅਤੇ ਕਵੀ ਪਾਸ਼ ਦੇ ਸ਼ਬਦਾਂ ਵਿਚ, ਲੋਕ ਕਦੋਂ ਕਿਸੇ ਜਾਬਰ ਅੱਗੇ ਝੁਕੇ ਹਨ—

"ਮੈਂ ਘਾਹ ਹਾਂ, ਮੈਂ ਤੁਹਾਡੇ ਹਰ ਕੀਤੇ ਕਰਾਏ 'ਤੇ ਉੱਗ ਆਵਾਂਗਾ।"

ਜਿਸ ਬਲੀਦਾਨ ਦੀ ਗਾਥਾ ਛੋਹ ਰਹੇ ਹਾਂ, ਉਹ ਵੀ ਸਤਿਗੁਰੂ ਰਾਮ ਸਿੰਘ ਜੀ ਤੋਂ ਇਕ ਵਰੋਸਾਏ ਸਿੰਘ ਦਾ ਸੀ ਜੋ ਦੇਸ਼ ਪੰਜਾਬ ਦੀ ਰਾਜਧਾਨੀ ਲਾਹੌਰ ਵਿਚ ਚਿਰਕਾਲ ਤੋਂ ਰਹਿ ਰਹੇ, ਪਰਿਵਾਰ ਦਾ ਸਿੰਘ ਸੀ। ਇਹ ਸੁਨਿਆਰਾ ਸਿੰਘ ਸੀ ਭਾਈ ਬਿਸ਼ਨ ਸਿੰਘ। ਇਹਨਾਂ ਦਾ ਕੋੜਮਾਂ, ਲਾਹੌਰ ਦਾ ਇਕ ਮੰਨਿਆ ਪਰਮੰਨਿਆ, ਸਵਰਨਕਾਰ ਪਰਿਵਾਰ ਸੀ। ਸੰਤ ਤਰਨ ਸਿੰਘ ਵਹਿਮੀ ਮੁਤਾਬਿਕ "ਇਸੇ ਤਰ੍ਹਾਂ ਦਾ ਬਲੀ ਸੂਰਮਾ ਸਰਾਫ਼ ਸਿੰਘ, ਲਾਹੌਰ ਦਾ ਬਿਸ਼ਨ ਸਿੰਘ, ਸਤਿਗੁਰੂ ਰਾਮ ਸਿੰਘ ਜੀ ਪਾਸੋਂ ਭਜਨ ਲੈ ਕੂਕਾ ਹੋ ਗਿਆ ਸੀ। ਇਹ ਖ਼ਾਨਦਾਨ ਮਹਾਰਾਜਾ ਰਣਜੀਤ ਸਿੰਘ ਦੇ ਗਹਿਣੇ ਤੇ ਤਾਜ ਬਨਾਉਣ ਪਹਿਨਾਉਣ ਵਾਲਾ ਸੀ। ਅੰਗਰੇਜ਼ਾਂ ਦੇ ਸਮੇਂ ਇਸ ਨੂੰ ਕਿਹਾ ਗਿਆ

ਤੂੰ ਅੰਗਰੇਜ਼ਾਂ ਦੇ ਤਾਜ ਦੀ ਜੜਤ ਕਰ।[1] ਮਤਲਬ ਕਿ ਉਹ ਮਲਕਾ ਵਿਕਟੋਰੀਆ ਜਾਂ ਉਸਦੇ ਸ਼ਹਿਜ਼ਾਦਿਆਂ ਲਈ ਉੱਤਮ ਕਲਾ ਕ੍ਰਿਤੀ ਵਾਲਾ, ਲਾਹੌਰ ਦੇ ਪ੍ਰਸਿੱਧ ਸਰਾਫ਼ ਘਰਾਣੇ ਦਾ ਬਣਾਇਆ ਇਕ ਜਾਂ ਵੱਧ ਤਾਜ, ਵਲਾਇਤ ਭੇਜ ਕੇ, ਮਲਕਾ ਮੁਅੱਜ਼ਮ ਦੀ ਖੁਸ਼ਨੂਦੀ ਹਾਸਲ ਕਰਨਾ ਚਾਹੁੰਦੇ ਸਨ। ਹੁਣ ਜੇ ਤਾਂ ਭਾਈ ਬਿਸ਼ਨ ਸਿੰਘ ਸਾਧਾਰਨ ਦੁਨੀਆਦਾਰ ਹੁੰਦੇ ਤਾਂ ਉਹ ਇਹ ਪੇਸ਼ਕਸ਼ ਵੀ ਮੰਨ ਲੈਂਦੇ ਅਤੇ ਬਹੁਤ ਸਾਰੇ ਹੋਰ ਸਿੱਖ ਰਈਸ ਅਤੇ ਸਰਦਾਰ ਘਰਾਣਿਆਂ ਜਿਉਂ, ਇਹ ਤਾਜ ਬਣਾ ਕੇ, ਤਾਜ ਬਰਤਾਨੀਆ ਦੀ ਵਫਾਦਾਰੀ ਹਾਸਲ ਕਰ ਲੈਂਦੇ ਅਤੇ ਲੋਕ ਰਾਹ ਜਾਂਦੇ ਨੂੰ ਵੇਖ ਵੇਖ ਕੇ ਕਹਿੰਦੇ "ਆਹ ਹੈ ਬਈ ਸਰਦਾਰ ਬਿਸ਼ਨ ਸਿੰਘ ਜ਼ਰਗਰ, ਜਿਹਦੇ ਹੱਥਾਂ ਦੇ ਘੜੇ ਹੋਏ ਤਾਜ, ਸਾਡੇ 'ਤੇ ਰਾਜ ਕਰਨ ਵਾਲੀ ਮਹਾਰਾਣੀ ਅਤੇ ਉਹਦੇ ਉੱਤਰਾਧਿਕਾਰੀ ਪਹਿਨਦੇ ਹਨ। ਪਰ ਭਾਈ ਬਿਸ਼ਨ ਸਿੰਘ ਦੇ ਕੰਨਾਂ ਵਿਚ ਤਾਂ ਸਤਿਗੁਰੂ ਰਾਮ ਸਿੰਘ ਦੇ ਉਸ ਸੁਤੰਤਰਤਾ ਮੰਤਰ ਦੀ ਫੂਕ ਵੱਜ ਚੁੱਕੀ ਸੀ, ਜਿਸਦੀ ਮਹਿਮਾ ਬਾਰੇ ਪੰਜਾਬੀ ਦਾ ਉੱਘਾ ਵਾਰਕਾਰ, ਹਰਸਾ ਸਿੰਘ ਚਾਤਰ, ਆਪਣੀ ਬਹੁਤ ਮਕਬੂਲ ਰਚਨਾ, 'ਕੂਕਿਆਂ ਦੀ ਵਾਰ' ਵਿਚ ਇਉਂ ਲਿਖ ਗਿਆ ਹੈ—

"ਉਸ ਕਲਜੁਗ ਅੰਦਰ ਆ ਕੇ, ਸਤਿਜੁਗ ਵਰਤਾਇਆ।
ਉਸ ਸੁੱਤਾ ਮੁਲਕ ਪੰਜਾਬ ਦਾ, ਲਾ ਅਣਖ ਜਗਾਇਆ।
ਉਸ ਕੰਨਾਂ ਮੰਨਾਂ ਕੂਰਰ ਸੀ, ਜਿਸ ਕੰਨੀਂ ਪਾਇਆ।
ਉਹ ਬਣਿਆ ਸਾਧ ਸ਼ੈਤਾਨ ਤੋਂ, ਅਸਚਰਜ ਵਿਖਾਇਆ।
ਜਦ ਪੈਂਦਾ ਡਿਠਾ ਜੱਗ ਤੇ, ਜ਼ੁਲਮਾਂ ਦਾ ਸਾਇਆ।
ਤਦ "ਜੁਗ ਜੁਗ ਭਗਤ ਉਪਾਇਕੈ ਪੈਜੁ ਰਖਦਾ

.......................................................

"ਜੋ ਹੋਸਨ ਚੇਲੇ ਉਸ ਦੇ ਉਸ ਤੋਂ ਵੀ ਪੱਕੇ।
ਨਾ ਕਾਣ ਕਿਸੇ ਦੀ ਝੱਲਦੇ ਨਾ ਸਹਿੰਦੇ ਧੱਕੇ।
ਉਨ੍ਹਾਂ ਥਾਂ ਥਾਂ ਵੈਰੀ ਧਰਮ ਦੇ ਧਰਤੀ ਤੋਂ ਚੱਕੇ।
ਜਦ ਰੋਹੜੇ ਰੱਤ ਵਿਚ ਕੂਕਿਆਂ ਜ਼ਾਲਮ ਦੇ ਸੱਕੇ।
ਤਦ ਹਲ ਚਲ ਪੈ ਗਈ 'ਚਾਤਰਾ' ਲੰਡਨ ਤੇ ਮੱਕੇ।"

ਸੋ ਸਤਿਗੁਰੂ ਜੀ ਦੀ ਸਿੱਖਿਆ ਦੀਖਿਆ, ਜਿਸ ਵਿਚ ਸ਼ਾਮਲ ਸੀ ਕਿ ਬਦੇਸ਼ੀ ਫ਼ਰੰਗੀ ਸਰਕਾਰ ਨੂੰ ਕਿਸੇ ਤਰ੍ਹਾਂ ਦਾ ਨਾ ਸਹਿਯੋਗ ਦੇਣਾ ਹੈ, ਨਾ ਇਹਨਾਂ ਤੋਂ ਕੋਈ ਰਿਆਇਤ ਲੈਣੀ ਹੈ, ਵਿਚ ਨਿਪੁੰਨ, ਭਾਈ ਬਿਸ਼ਨ ਸਿੰਘ ਮਲਕਾ ਦੇ ਤਾਜ ਵਾਲੀ ਪੇਸ਼ਕਸ਼ ਨੂੰ ਕਿਵੇਂ ਵੀ ਮੰਨਣ ਲਈ ਤਿਆਰ ਨਹੀਂ ਸੀ। ਇਹ ਪੇਸ਼ਕਸ਼ ਲੈ ਕੇ ਬਿਸ਼ਨ ਸਿੰਘ ਪਾਸ ਜਦੋਂ ਲਾਹੌਰ ਦੇ ਨਵੇਂ ਬਣੇ ਸਰਕਾਰੀਏ ਆਏ ਅਤੇ ਇਹ ਹਰ ਵਾਰ ਨਾਂਹ ਨੁੱਕਰ ਕਰਦਾ ਰਿਹਾ ਤਾਂ ਫਿਰ ਇਕ ਦਿਨ ਸ਼ਹਿਰ ਦੇ ਕਥਿਤ ਵੱਡੇ ਲੋਕਾਂ ਦਾ ਇਕ ਸਮੂਹ, ਆਖਰੀ ਤਾੜਨਾ ਕਰਨ ਲਈ ਆਇਆ ਅਤੇ ਕਹਿਣ ਲੱਗੇ, "ਬਿਸ਼ਨ ਸਿੰਘ ਤੂੰ ਸਾਡੀ ਗੱਲ 'ਤੇ ਕੰਨ ਨਹੀਂ ਧਰ ਰਿਹਾ। ਅਸੀਂ ਕੋਈ ਸਾਧਾਰਨ ਲੋਕ ਨਹੀਂ ਸਗੋਂ

ਲਾਹੌਰ ਦੇ ਕਹਿੰਦੇ ਕਹਾਉਂਦੇ ਪ੍ਰਭਾਵਸ਼ਾਲੀ ਲੋਕ ਹਾਂ। ਸਰਕਾਰ ਦਾ ਹੱਥ ਸਾਡੀ ਕੰਡ 'ਤੇ ਹੈ। ਜਿਸ ਸਰਕਾਰ ਦੇ ਰਾਜ ਵਿਚ ਸੂਰਜ ਨਹੀਂ ਡੁੱਬਦਾ। ਹੁਣ ਤੈਨੂੰ ਆਖਰੀ ਗੱਲ ਕਹਿਣ ਆਏ ਹਾਂ ਜਾਂ ਤਾਂ ਇਹ ਕੂਕਪੁਣੇ ਵਾਲਾ ਕਮਲ ਛੱਡ ਤੇ ਬਣਾ ਸੋਹਣਾ ਜਿਹਾ ਤਾਜ ਮਲਕਾ ਅਤੇ ਪਰਿਸ ਲਈ। ਨਹੀਂ ਤਾਂ ਫਿਰ ਤੂੰ ਸਾਡੇ ਲੰਮੇ ਹੱਥ ਅਤੇ ਆਪਣੀ ਔਕਾਤ ਨਹੀਂ ਜਾਣਦਾ ? ਇਨਕਾਰ ਦਾ ਨਤੀਜਾ ਭੁਗਤਣ ਲਈ ਤਿਆਰ ਰਹੀਂ।"

ਹੁਣ ਤੱਕ ਭਾਈ ਬਿਸ਼ਨ ਸਿੰਘ ਵੀ ਪੂਰਾ ਤਾਅ ਖਾ ਚੁੱਕਾ ਸੀ। ਉਸ ਸੰਤ ਖਾਲਸੇ ਵਾਲਾ, ਰੌਦਰ ਰੂਪ ਧਾਰਦਿਆਂ ਬੁਲੰਦ ਆਵਾਜ਼ ਵਿਚ ਸਿੰਘ ਗਰਜਣਾ ਕੀਤੀ—

"ਸਰਕਾਰੀ ਜੂਠ 'ਤੇ ਪਲਣ ਵਾਲਿਓ ? ਭਾੜੇ ਦੇ ਟੱਟੂਓ!! ਸਿੰਘ ਦਾ ਮਨੂਆ ਤੁਸੀਂ ਸਮਝ ਈ ਨਹੀਂ ਸੱਕੇ। ਜਿਹਨਾਂ ਹੱਥਾਂ ਨੇ ਸ਼ੇਰੇ ਪੰਜਾਬ ਅਤੇ ਉਸ ਦੇ ਸਾਹਿਜ਼ਾਦਿਆਂ ਦੇ ਤਾਜ ਘੜੇ ਹੋਣ, ਉਹ ਹੱਥ ਸਾਡਾ ਪੰਜਾਬੀਆਂ ਦਾ ਸਾਂਝਾ ਰਾਜ ਧੋਖੇ ਨਾਲ ਖੋਹਣ ਵਾਲੀ ਮਲਕਾ ਅਤੇ ਉਹਦੇ ਬਿੱਜੂਆਂ ਦੇ ਤਾਜ ਘੜਨ ਨਾਲੋਂ, ਟੁੱਟ ਜਾਣਾ ਨਾ ਪਸੰਦ ਕਰਨਗੇ। ਜ਼ਮੀਰ ਫਰੋਸ਼ੋ! ਅਜੇ ਤਾਂ ਤੁਹਾਡੇ ਸਿਰ 'ਤੇ ਨਿਆਮਤਾਂ ਦੇ ਢੋਏ ਵਾਰਨ ਵਾਲੇ ਮਹਾਰਾਜਾ ਸਾਹਿਬ ਅਤੇ ਉਹਦੇ ਬੱਚੜਿਆਂ ਦੇ ਸਿਵੇ ਨਹੀਂ ਠੰਢੇ ਹੋਏ। ਅਜੇ ਤਾਂ ਪੁੱਤਰ ਤੋਂ ਵਿੱਛੜੀ ਅਤੇ ਦੇਸੋਂ ਬੇਦਖ਼ਲ ਕੀਤੀ ਸਾਡੀ ਰਾਜ ਮਾਤਾ ਦੇ ਕੀਰਨੇ, ਮੈਂ ਜਦੋਂ ਵੀ ਲਾਹੌਰ ਦੇ ਗਲੀਆਂ ਬਾਜ਼ਾਰਾਂ ਵਿਚ ਲੰਘਦਾ ਹਾਂ, ਸੁਣਦਾ ਹਾਂ। ਮੇਰੀ ਜ਼ਮੀਰ ਮੋਈ ਨਹੀਂ। ਮੈਨੂੰ ਸਤਿਗੁਰੂ ਰਾਮ ਸਿੰਘ ਨੇ ਸਿਰ ਉੱਚਾ ਚੁੱਕ ਕੇ ਟੁਰਨ ਦਾ ਵੱਲ ਸਿਖਾ ਦਿੱਤਾ ਹੈ। ਮੈਨੂੰ ਉਸ "ਨਿਰਭਉ ਨਿਰਵੈਰ" ਬਣਾ ਦਿੱਤਾ। ਜਾਉ ਸਾਡੀ ਧਰਤੀ 'ਤੇ ਭਾਰ ਬਣੇ ਅਕਿਰਤ ਘਣੇ! ਕਰ ਲਿਓ ਜੋ ਤੁਹਾਡੀ ਤੇ ਤੁਹਾਡੀ ਮਲਕਾ ਦੀ ਖੁਸ਼ੀ ਹੋਵੇ!! ਗੁਰੂ ਕਾ ਸਿੰਘ ਹਰ ਆਫਤ ਦਾ, ਖਿੜੇ ਮੱਥੇ ਟਾਕਰਾ ਕਰੇਗਾ।"

ਤੇ ਉਹ ਸਾਰਾ ਲਾਣਾ ਸੱਟ ਖਾਧੇ ਬਿਸੀਅਰ ਜਿਉਂ ਨੱਕਾਂ 'ਚੋਂ ਠੂੰਹੇ ਛੱਡਦਾ ਮੁੜ ਗਿਆ। ਬਿਸ਼ਨ ਸਿੰਘ ਆਪਣੀ ਮੌਜ ਵਿਚ ਵਿਚਰਦਾ ਰਿਹਾ। ਘਰ ਵਿਚ ਇਸ ਸਮੇਂ ਤੱਕ ਸਿਰਫ ਉਸ ਦੀ ਬਿਰਧ ਮਾਤਾ ਹੀ ਬਚੀ ਸੀ। ਸਿੰਘਣੀ ਚੱਲ ਵੱਸੀ ਸੀ ਜਾਂ ਇਹ ਬਾਲ ਬੱਚੇਦਾਰ ਨਹੀਂ ਸੀ, ਇਸ ਬਾਰੇ ਇਤਿਹਾਸ ਖਾਮੋਸ਼ ਹੈ। ਵਹਿਮੀ ਜੀ ਤੋਂ ਪਹਿਲਾਂ ਭਾਈ ਸੰਤੋਖ ਸਿੰਘ ਬਾਹੋਵਾਲ ਇਸ ਸੂਰਮੇ ਦੀ ਗਾਥਾ, ਆਪਣੀ ਸ਼ੈਲੀ ਮੁਤਾਬਿਕ ਸੰਖੇਪ ਵਿਚ ਕਾਨੀ ਬੰਦ ਕਰ ਚੁੱਕੇ ਹਨ ਜਾਂ ੨੦੧੨ ਈਸਵੀ ਦੇ ਬਸੰਤ ਅੰਕ ਵਿਚ, ਪ੍ਰਬੰਧਕਾਂ ਨੇ ਉਸ ਸਮੇਂ ਦੇ ਅੰਗਰੇਜ਼ੀ ਅਖ਼ਬਾਰਾਂ ਦੇ ਉਹ ਵੇਰਵੇ ਛਾਪ ਦਿੱਤੇ ਹਨ, ਜਿਸ ਤੋਂ ਇਸ ਅਲੌਕਿਕ ਗਾਥਾ ਦੇ ਕੁਝ ਹਾਲਾਤ ਸਪੱਸ਼ਟ ਹੁੰਦੇ ਹਨ। ਬਿਸ਼ਨ ਸਿੰਘ ਦੇ ਵਿਰੋਧੀਆਂ ਨੇ ਉਸ ਦੇ ਖਿਲਾਫ਼ ਕੋਈ ਕਾਰਵਾਈ ਕਰਨ ਦਾ ਮਨ ਬਣਾ ਲਿਆ ਸੀ। ਸੰਤ ਤਰਨ ਸਿੰਘ ਵਹਿਮੀ ਹੋਰਾਂ ਦਾ ਲਿਖਣਾ ਕਿ ਉਸ 'ਤੇ ਨਕਲੀ ਸਿੱਕੇ ਬਣਾਉਣ ਦਾ ਕੇਸ ਚਲਾਇਆ ਗਿਆ ਸੀ ਅਤੇ ਇਸ ਵਿਚ ਉਹਨੂੰ ਸਜ਼ਾ ਕੈਦ ਦੀ ਕਰ ਦਿੱਤੀ ਸੀ। ਪਰੰਤੂ ਜ਼ਿਆਦਾ ਭਰੋਸੇਮੰਦ ਗਵਾਹੀ ਬਾਹੋਵਾਲ ਜੀ ਦੀ ਹੈ ਜਿਹਨਾਂ ਦੀ ਲਿਖਤ ਸਰਕਾਰੀ ਰੀਕਾਰਡ ਨਾਲ ਮੇਲ ਖਾਂਦੀ ਹੈ। ਸਰਕਾਰੀ ਰੀਕਾਰਡ ਬਾਰੇ ਜੋ ਸਮਕਾਲੀ

ਅਖ਼ਬਾਰ ਲਿਖਦਾ ਹੈ ਉਸ ਤੋਂ ਪਹਿਲਾਂ ਅਸੀਂ ਆਪਣੇ ਪਹਿਲੇ ਇਤਿਹਾਸਕਾਰ ਦੀ ਰਚਨਾ ਦਾ ਪਾਠ ਕਰ ਲਈਏ—

"ਲਾਹੌਰ ਮੇਂ ਇਕ ਬਿਸ਼ਨ ਸਿੰਘ ਨਾਮੇ ਸੁਨਿਆਰਾ ਸਿੰਘ ਸੀ। ਸਤਿਗੁਰੂ ਜੀ ਕੇ ਜਾਣੇ ਸੇ ਛੇ ਮਹੀਨੇ ਪੇਹਲੇ ਕਿਸੀ ਨੇ ਸਿੰਘ ਪਰ ਝੂਠੀ ਅਰਜੀ ਪਾਈ ਕਿ ਮੈਂ ਏਸ ਤੋਂ ਲੈਣਾ ਹੈ ਏਤਨਾ ਰੁਪਈਆ। ਜੱਜ ਨੇ ਡਿਗਰੀ ਕਰ ਦਿੱਤੀ। ਸੱਚ ਝੂਠ ਨਾ ਨਤਾਰਿਆ। ਜੱਜ ਨੂੰ ਸਿੰਘ ਨੇ ਕਿਹਾ ਕਿ ਤੈਂਨੇ ਝੂਠੀ ਡਿਗਰੀ ਕੀਤੀ ਹੈ ਸਮਝਾਂਗੇ ਤੇਰੇ ਨਾਲ ਭੀ। ਸੱਚੇ ਪਾਤਸ਼ਾਹ ਕਾ ਹੁਕਮ ਹੈ ਝੂਠੇ ਰਾਜਾ ਪਰਜਾ ਕੀ ਸਫ਼ਾ ਉਠੌਣੀ ਹੈ। ਘਰ ਮੇਂ ਜਾਇਕੇ ਸਿੰਘ ਨੇ ਇਸ਼ਨਾਨ ਕੀਤਾ। ਜਪੁ ਜਾਪੁ ਪੜ੍ਹਿਆ ਚੰਡੀ ਕੀ ਵਾਰ ਪੜ੍ਹੀ। ਚਿੱਟੀ ਪੁਸ਼ਾਕ ਪਾਇਕੇ ਸਲੋਤਰ ਫੜ ਕੇ ਅਰਦਾਸਾ ਕਰਕੇ ਤੁਰਿਆ। ਕਚਹਿਰੀ ਸੇ ਔਉਂਦਿਆਂ ਹੀ ਘਰ ਕੇ ਬਾਹਰ ਮਿਲ ਪਿਆ। ਸਿੰਘ ਨੇ ਕਿਹਾ ਕਿ ਮੈਂ ਉਹ ਹਾਂ ਜਿਸ ਕੀ ਤੈਂਨੇ ਝੂਠੀ ਡਿਗਰੀ ਕੀਤੀ ਹੈ। ਜੱਜ ਨੇ ਕਿਹਾ ਕਿਆ ਮਾਂਗਤਾ ਹੈ ? ਜਿਉਂ ਮਾਰਿਆ ਹੈ ਸਲੋਤਰ ਸਿਰ ਫਾਟ ਗਿਆ। ਉਸੀ ਬਖਤ ਮਰ ਗਿਆ ਜੱਜ। ਸਿੰਘ ਮਾਰ ਕੇ ਮੈਦਾਨ ਮੇਂ ਖੜ੍ਹਾ ਹੋਇਆ ਕੇ ਮੈਂ ਸ਼ਹੀਦ ਸਿੰਘ ਹਾਂ ਆਓ ਜਿਸਨੇ ਔਨਾ ਹੈ ਮੇਰੇ ਸਾਹਮਣੇ, ਜਿਨ ਫੜਨਾ ਹੈ ਸੋ ਫੜੋ। ਧਰਮ ਹੇਤ ਸੀਸ ਦੇਨਾ ਹੈ। ਪੁਲਿਸ ਆਇ ਗਈ। ਫਰੰਗੀ ਆਇਆ, ਕਠੇ ਹੋਏ ਹੋਰ ਲੋਕ ਭੀ।

"ਫ਼ਰੰਗੀ ਨੇ ਕਹਾ ਤੁਮ ਨੇ ਬਡਾ ਮਾੜਾ ਕੰਮ ਕੀਤਾ ਹੈ। ਸਿੰਘ ਨੇ ਕਿਹਾ ਬਡਾ ਚੰਗਾ ਕੰਮ ਕੀਆ ਹੈ। ਝੂਠੀਆਂ ਅਦਾਲਤਾਂ ਕਰਦਾ ਸੀ। ਝੂਠ ਕੋ ਮਾਰਿਆ ਹੈ।... ਫਾਂਸੀ ਕਾ ਹੁਕਮ ਦੇ ਦੀਆ ਸ਼ਿਸ਼ਨ ਨੇ। ਇਕ ਭੋਗ ਪਵਾਇਆ ਸਿੰਘ ਨੇ, ਸਵਾ ਦਾ ਕੜਾਹ ਪ੍ਰਸਾਦਿ ਕਰਵਾਇਆ। ਅਰਦਾਸਾ ਕੀਤਾ ਬਾਰ੍ਹਾਂ ਪਾਤਸ਼ਾਹੀਆਂ ਕਾ। ਬਡਾ ਪ੍ਰਸੰਨ ਹੋਇ ਕੇ ਤਖ਼ਤੇ ਫਾਂਸੀ ਬਾਲੇ ਪਰ ਜਾਇ ਚੜ੍ਹਿਆ। ਰੱਸਾ ਪੱਟ ਕਾ ਕਹਿ ਕੇ ਬਣਵਾਇਆ ਕਿ ਤੰਦੀ ਨਹੀਂ ਗਲ਼ ਮੇਂ ਪਾਵਾਂਗਾ। ਰੱਸਾ ਜਲਾਦ ਪੌਂਦਾ ਹੈ ਸੀ, ਸਿੰਘ ਨੇ ਕਿਹਾ ਕਿ ਤੈਂ ਨਹੀਂ ਮੈਨੂੰ ਹੱਥ ਲੋਣਾ ਮੈਂ ਆਪੇ ਈ ਗਲ਼ ਵਿਚ ਪਾਮਾਂਗਾ। ਰੱਸਾ ਗਲ਼ ਮੇਂ ਪਾਇ ਕੇ ਪਟੜਾ ਹੇਠੋਂ ਖਿਚ ਲਿਆ। ਅੰਤ ਕਾ ਝੂਟਾ ਆਇਆ, ਗੁਰੂ ਜੀ ਕੀ ਪੁਰੀ ਕੋ ਗਿਆ। ਜੋ ਝੂਠੇ ਲੋਕ ਸੇ ਤਿਨ੍ਹਾਂ ਕੇ ਕੰਨ ਖੜ੍ਹੇ ਹੋਇ ਕਿ ਸਿੰਘਾਂ ਕਾ ਝਗੜਾ ਮੁਕੌਨਾ ਭੀ ਔਖਾ ਹੈ। ਸਿੰਘਾਂ ਕੇ ਝਗੜੇ ਸਤਿਗੁਰੂ ਹੀ ਨਿਬੇੜੇਗਾ।"[2]

ਇਹ ਗੱਲ ਤਾਂ ਰੀਕਾਰਡ ਨਾਲ ਮਿਲਦੀ ਹੈ ਕਿ ਘਟਨਾ ਪਰਦੇਸ ਗਮਨ ਤੋਂ ਪਹਿਲਾਂ ਦੀ ਹੈ। ਇਹ ਹੱਲਾ ਸਿੰਘ ਨੇ ੩੦ ਅਗਸਤ ੧੮੭੧ ਨੂੰ, ਸਮਾਲ ਕੋਰਟ ਦੇ ਜੱਜ ਜਾਇਸੀ ਰਾਮ 'ਤੇ ਉਸ ਸਮੇਂ ਹੀ ਬੋਲਿਆ ਸੀ, ਜਦੋਂ ਉਹ ਅਦਾਲਤ ਤੋਂ ਸ਼ਾਮ ਸੱਤ ਕੁ ਵਜੇ ਆਪਣੇ ਘਰ ਪੁੱਜਣ ਹੀ ਵਾਲਾ ਸੀ। ਪਰੰਤੂ ਵੇਰਵਿਆਂ ਵਿਚ ਸਾਨੂੰ ਅੰਗਰੇਜ਼ੀ ਅਖ਼ਬਾਰ "ਦਾ ਇੰਡੀਅਨ ਪਬਲਿਕ ਓਪਨੀਨੀਅਨ ਐਂਡ ਪੰਜਾਬ ਟਾਇਮਜ਼" ਸਤੰਬਰ ੧, ੧੮੭੧ ਵਿਚ ਹੋਰ ਵਧੇਰੇ ਸਪੱਸ਼ਟ ਤੇ ਸਟੀਕ ਜਾਣਕਾਰੀ ਇਸ ਅਦੁੱਤੀ ਘਟਨਾ ਬਾਰੇ ਮਿਲਦੀ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਸਲੋਤਰ ਵੱਜਣ ਬਾਅਦ ਜਾਇਸੀ

ਰਾਮ ੩੦ ਅਗਸਤ ਨੂੰ ਹੀ ਦਮ ਨਹੀਂ ਤੋੜਦਾ, ਸਗੋਂ ਪੂਰੇ ਅੱਠ ਨੌਂ ਪਹਿਰ ਬੇਸੁਰਤ ਰਹਿਣ ਬਾਅਦ, ੩੧ ਅਗਸਤ ੧੯੭੧ ਨੂੰ ਬਾਦ ਦੁੱਪਹਿਰ ਮਰ ਗਿਆ। ਦੂਜੀ ਗੱਲ ਇਹ ਹੈ ਕਿ ਬਿਸ਼ਨ ਸਿੰਘ ਤੇ ਲਹਿਣੇ ਦੇਣੇ ਦਾ ਇਹ ਕੋਈ ਪਹਿਲਾ ਮੁਕੱਦਮਾ ਨਹੀਂ ਸੀ ਘੜਿਆ ਗਿਆ। ਸਗੋਂ ਲਾਹੌਰ ਦੇ ਉੱਚਵਰਗੀ ਲੋਕਾਂ ਦੀ ਉਹ ਟੀਮ ਜੋ ਉਹਨੂੰ ਤਾਜ ਬਨਾਉਣ ਬਾਰੇ ਕਹਿਣ ਜਾਂਦੀ ਰਹੀ ਸੀ, ਉਹਦਾ ਇਕ ਮੈਂਬਰ ਕੋਈ ਰਾਮ ਕਿਸ਼ਨ ਮਹਾਜਨ ਨਾਮ ਦਾ, ਲਾਹੌਰ ਦਾ ਕਾਰੋਬਾਰੀ ਆਦਮੀ ਸੀ। ਇਸ ਰਾਮ ਕਿਸ਼ਨ ਮਹਾਜਨ ਵਲੋਂ ਇਹ ਝੂਠਾ ਮੁਕੱਦਮਾ ਇਹੋ ਜਿਹਾ ਤੇਰਹਵਾਂ ਮੁਕੱਦਮਾ ਸੀ ਜੋ ਪਿਛਲੇ ਲਾਜ਼ਮੀ ਕਈ ਸਾਲਾਂ ਵਿਚ ਉਹ ਭੁਗਤ ਚੁੱਕਾ ਸੀ। ਉਹਨਾਂ ਵਿਚ ਦਾਅਵਾ ਉਹਦੇ ਖਿਲਾਫ ਨਾ ਹੋਇਆ ਜਾਂ ਉਸਨੂੰ ਡਿਗਰੀ ਮੁਤਾਬਿਕ ਰਕਮ ਤਾਰਨੀ ਪਈ ਹੋਵੇ, ਇਹ ਵੇਰਵੇ ਨਹੀਂ ਮਿਲਦੇ। ਇਹਨਾਂ ਵਿਚੋਂ ਹੀ ਕੋਈ ਇਕ ਮੁਕੱਦਮਾ ਨਕਲੀ ਸਿੱਕਿਆਂ ਵਾਲਾ ਵੀ ਹੋ ਸਕਦਾ ਹੈ ਜੋ ਵਹਿਮੀ ਜੀ ਵੀ, ਗਿਆਨੀ ਕਾਹਲਾ ਸਿੰਘ ਨੰਗਲ ਕਲਾਂ ਦੀ, "ਪੰਥ ਪ੍ਰਕਾਸ਼ ਸਿੰਘਾਂ ਨਾਮਧਾਰੀਆਂ" ਦੇ ਆਧਾਰ 'ਤੇ "ਜੱਸ ਜੀਵਨ" ਵਿਚ ਦਰਜ ਕਰਨਾ ਲਿਖਦੇ ਹਨ। ਸੋ ਇਸ ਲੰਮੇ ਸਮੇਂ ਦੀ ਮੁਕੱਦਮੇਬਾਜ਼ੀ ਦੀ ਖੱਜਲ ਖੁਆਰੀ ਲਈ, ਜੋ ਉਸਨੂੰ ਸਿਰਫ ਆਪਣੇ ਕੌਮੀ ਸਵੈਮਾਨ ਦੀ ਰਾਖੀ ਲਈ ਝੱਲਣੀ ਪੈ ਰਹੀ ਸੀ, ਸਿੰਘ ਸਾਹਿਬ ਦੇ ਸਬਰ ਦਾ ਪਿਆਲਾ, ਇਸ ਝੂਠੀ ਡਿਗਰੀ ਪਾਸ ਕਰਨ ਨੇ ਭਰ ਦਿੱਤਾ ਸੀ। ਉਹਨੇ ਮਿਥ ਲਿਆ ਕਿ ਜਿਹਨਾਂ ਲੋਕਾਂ ਨੇ ਉਸਦਾ ਕਾਰੋਬਾਰ, ਪਰਿਵਾਰਕ ਜੀਵਨ ਸਭ ਮੁਕੱਦਮੇਬਾਜ਼ੀ ਦੀ ਭੇਟ ਚੜ੍ਹਾ ਦਿੱਤਾ ਹੈ ਅਤੇ ਜੋ ਤੇਰ੍ਹਾਂ ਮੁਕੱਦਮੇ ਉਹ ਇਸ ਤੋਂ ਪਹਿਲਾਂ ਭੁਗਤ ਚੁੱਕਾ ਹੈ ਤਾਂ ਕੋਈ ਪਤਾ ਨਹੀਂ ਕਿ ਹੋਰ ਕੁਝ ਸਮੇਂ ਤੱਕ ਫਿਰ ਝੂਠ ਸੱਚ ਗੰਢ ਕੇ ਉਸ 'ਤੇ ਦਾਅਵਾ ਨਾ ਠੋਕ ਦਿੱਤਾ ਜਾਏ। ਸੋ ਹੁਣ ਪਾਣੀ ਸਿਰ ਤੋਂ ਲੰਘਣ ਬਾਅਦ ਹੀ ਭਾਈ ਸਾਹਿਬ ਨੇ ਦਸ਼ਮੇਸ਼ ਜੀ ਦੇ ਕਥਨ ਮੁਤਾਬਿਕ ਜਦੋਂ ਬਾਕੀ ਸਾਰੇ ਰਾਹ ਬੰਦ ਹੋ ਜਾਣ ਤਾਂ ਸ਼ਸਤਰ ਉਠਾਉਣਾ ਸੂਰਮੇ ਦਾ ਫਰਜ਼ ਹੈ, ਅਨੁਸਾਰ ਕਾਰਵਾਈ ਕੀਤੀ।

ਅੰਗਰੇਜ਼ੀ ਰਾਜ ਆਉਂਦਿਆਂ ਹੀ ਰਾਵਲਪਿੰਡੀ ਦੇ ਇਕ ਵੱਡੇ ਸੈਨਿਕ ਦਰਬਾਰ ਵਿਚ ਸਿੱਖ ਸੈਨਾ ਦੇ ਹਥਿਆਰ ਸੁਟਾ ਲਏ ਗਏ ਸਨ। ਗਾਤਰਿਉਂ ਲਾਹ ਕੇ ਆਪਣੀਆਂ ਤਲਵਾਰਾਂ ਦੁਸ਼ਮਣ ਅੱਗੇ ਰੱਖਦੇ ਸਿੰਘ, ਬੇਹਥਿਆਰ ਹੋਣ 'ਤੇ ਧਾਹਾਂ ਮਾਰ ਮਾਰ ਕੇ ਰੋਂਦੇ ਸਨ। ਸ਼ਾਇਦ ਉਹਨਾਂ ਨੂੰ ਆਭਾਸ ਹੋ ਗਿਆ ਸੀ ਕਿ ਲੰਮਾ ਸਮਾਂ ਫਰੰਗੀ ਹਾਕਮ ਉਹਨਾਂ ਨੂੰ ਮੁੜ ਸ੍ਰੀ ਸਾਹਿਬ ਦੇ ਦਰਸ਼ਨ ਨਹੀਂ ਕਰਨ ਦੇਣਗੇ। ਤੇ ਹੋਇਆ ਵੀ ਇੰਜ ਹੀ। ਵੱਡੀ ਤਲਵਾਰ ਲੈ ਕੇ ਚੱਲਣ 'ਤੇ ਪਾਬੰਦੀ ਸੀ। ਇਸ ਲਈ ਭਾਈ ਬਿਸ਼ਨ ਸਿੰਘ ਨੇ ਉਹ ਹਥਿਆਰ ਹੀ ਪਕੜਿਆ-ਸੋਟਾ, ਜਿਹਦੇ ਨਾਲ ਨੂਰਦੀਨ ਦੀ ਸਰਾਂ (ਤਰਨਤਾਰਨ) ਪਾਸ, ਨਾਕਾ ਲਾ ਕੇ, ਅਠਾਰਵੀਂ ਸਦੀ ਦੇ ਪਹਿਲੇ ਅੱਧ ਵਿਚ ਦੋ ਗੁਰੂ ਕੇ ਸਿੰਘਾਂ ਭਾਈ ਬੋਤਾ ਸਿੰਘ ਅਤੇ ਗਰਜਾ ਸਿੰਘ ਨੇ ਹਰ ਯਾਤਰੀ ਤੋਂ ਮਸੂਲ ਵਸੂਲ ਕੇ, ਆਪਣੀ ਪ੍ਰਭੂ ਸੱਤਾ ਦਾ ਐਲਾਨ ਕਰ ਦਿੱਤਾ ਸੀ। ਸੋਟੇ ਦੀ ਮਹਿਮਾਂ ਬੀ ਅਪਰ ਅਪਾਰ ਹੈ। ਇਕ ਪੰਜਾਬੀ ਕਵੀ ਭਾਈ ਬਿਹਾਰੀ ਰਾਮ ਦਾ "ਸੋਟਾ ਸਤੋਤਰ" ਕੁਝ ਇਸ ਤਰ੍ਹਾਂ ਹੈ—

"ਭੰਗ ਭੂੰਗ ਘੋਟਨੇ ਕੋ; ਵੈਰੀ ਦਲ ਰੋਕਨੇ ਕੋ,
ਮੂਰਖ ਕੇ ਠੋਕਨੇ ਕੋ; ਸੋਟਾ ਸਾਵਧਾਨ ਹੈ।
ਵੱਗ ਕੋ ਚਰਾਵਨੇ ਕੋ; ਬਾਲਕ ਡਰਾਵਨੇ ਕੋ,
ਕੁੱਤੇ ਕੇ ਹਟਾਵਨੇ ਕੋ; ਸੋਟਾ ਸਾਵਧਾਨ ਹੈ।
ਫਲ ਫੁੱਲ ਝਾੜਨੇ ਕੋ; ਸੱਪ ਮਾਰ ਡਾਰਨੇ ਕੋ,
ਤਸਕਰ ਕੋ ਤਾੜਨੇ ਕੋ; ਸੋਟਾ ਸਾਵਧਾਨ ਹੈ।
ਕਹਿਤ ਬਿਹਾਰੀ ਰਾਮ; ਸੋਟੇ ਕਾ ਹੀ ਸਭ ਜਹਾਨ,
ਜਿਸ ਹੱਥ ਸੋਟਾ, ਤਿਸ ਕਾ ਹੀ ਮਾਨ ਤਾਨ ਹੈ।"

ਉਸ ਸਮੇਂ ਦੇ ਨਾਮਧਾਰੀ ਸਿੰਘ, ਸਵਾ ਕੁ ਦੋ ਹੱਥ ਦਾ, ਮਜ਼ਬੂਤ ਲੱਕੜੀ ਦਾ ਇਕ ਸਿਰਾ ਪਤਲਾ ਦੂਜਾ ਸਿਰਾ ਮੋਟਾ, ਸਲੋਤਰ ਰੱਖਿਆ ਕਰਦੇ ਸਨ। ਭਾਈ ਬਿਸ਼ਨ ਸਿੰਘ ਨੇ ਵੀ ਇਸ ਸਲੋਤਰ ਦੀ ਵਰਤੋਂ ਆਪਣੇ ਨਿਸ਼ਾਨੇ ਦੀ ਪੂਰਤੀ ਲਈ ਕੀਤੀ। ਸਰਕਾਰੀ ਵੇਰਵਿਆਂ ਵਿਚ ਸਿੰਘਾਂ ਦੀ ਸੂਰਮਗਤੀ ਨੂੰ ਪੂਰੀ ਤਰ੍ਹਾਂ ਪ੍ਰਗਟ ਤਾਂ ਕੀ ਹੋਣ ਦੇਣਾ, ਸਗੋਂ ਕੁਝ ਕੱਜਣ ਦਾ ਹੀ ਚਾਰਾ ਕੀਤਾ ਜਾਂਦਾ ਹੈ। ਜੋ ਪ੍ਰਬੁੱਧ ਪਾਠਕ ਆਪਣੀ ਵਿਵੇਕਸ਼ੀਲ ਬਿਰਤੀ ਨਾਲ ਨਿਖਾਰ ਸਕਦੇ ਹਨ। ਫਿਰ ਵੀ ਉੱਪਰ ਵਰਣਿਤ ਅਖ਼ਬਾਰ ਦੇ ਕੁਝ ਵੇਰਵੇ, ਘਟਨਾ ਦੀ ਹੋਰ ਤਸਵੀਰਕਸ਼ੀ ਲਈ ਲਾਹੇਵੰਦ ਰਹਿਣਗੇ—

"ਲਾਹੌਰ ਵਿਚ ਇਸ ਹਫਤੇ ਵਾਪਰਨ ਵਾਲੀਆਂ ਦੋ ਗ਼ੈਰ ਮਾਮੂਲੀ ਉਗਰ ਕਾਰਵਾਈਆਂ ਨੇ ਲੋਕਾਂ ਨੂੰ ਅਸਧਾਰਨ ਉਕਸਾਹਟ ਵਿਚ ਪਾ ਦਿੱਤਾ ਹੈ। ਸਮਾਲ ਕਾਜ਼ ਕੋਰਟ ਦੇ ਜੱਜ 'ਤੇ ਆਪਣੀ ਡਿਊਟੀ ਨਿਬਾਹੁਣ ਕਾਰਨ ਕਾਤਲਾਨਾ ਹਮਲਾ ਕੀਤਾ ਗਿਆ। ਨਗਰਪਾਲਿਕਾ (ਲਾਹੌਰ) ਦੇ ਸਹਾਇਕ ਸਕੱਤਰ 'ਤੇ ਵੀ ਬਿਨਾਂ ਕਿਸੇ ਵਜ੍ਹਾ ਹਮਲਾ ਕੀਤਾ ਗਿਆ। ਜੱਜ ਮੁਨਸ਼ੀ ਜਾਇਸੀ ਰਾਮ ਹੱਲੇ ਤੋਂ ਕਰੀਬ ਤੀਹ ਕੁ ਘੰਟਿਆਂ ਤੱਕ ਜੀਵਿਆ, ਪਰ ਇਹ ਸਾਰਾ ਸਮਾਂ ਉਹ ਬੇਹੋਸ਼ੀ ਵਿਚ ਹੀ ਰਿਹਾ। (ਸਹਾਇਕ ਸਕੱਤਰ) ਮਿ. ਬੱਲ ਆਪਣੀ ਸੋਲਹਾ ਟੋਪੀ ਕਰਕੇ ਕਿਸੇ ਹੱਦ ਤੱਕ ਬਚ ਗਿਆ ਅਤੇ ਹੁਣ ਠੀਕ ਹੋ ਰਿਹਾ ਹੈ। ਬੀਤੇ ਕੱਲ੍ਹ ਡਿਪਟੀ ਅਤੇ ਅਸਿਸਟੈਂਟ ਕਮਿਸ਼ਨਰ ਦੀਆਂ ਅਦਾਲਤਾਂ ਵਿਚ ਮੁੱਢਲੀ ਜਾਂਚ ਪੜਤਾਲ ਹੋਈ। ਦੋਹਾਂ ਮਾਮਲਿਆਂ ਵਿਚ ਕੁਝ ਐਸੇ ਪੱਖ ਸਨ ਜਿਹਨਾਂ ਦਾ ਮਨੋਰਥ ਵਿਸ਼ੇਸ਼ ਧਿਆਨ ਖਿੱਚਣ ਦਾ ਉਪਰਾਲਾ ਸੀ। ਜੱਜ ਦਾ ਹਮਲਾਵਰ ਨਵੇਂ ਫਿਰਕੇ, ਕੂਕਾ ਮੱਤ ਦਾ ਇਕ ਸਿੱਖ ਸੀ, ਜਿਹੜੇ ਫਿਰਕੇ ਦਾ ਨਾਮ ਹੁਣੇ ਅੰਮ੍ਰਿਤਸਰ ਅਤੇ ਰਾਇਕੋਟ ਵਿਚ ਹੋਏ ਕਤਲਾਂ ਨਾਲ ਜੁੜਿਆ ਹੈ। ਦੂਜੇ ਮੁਕੱਦਮੇ ਦਾ ਹਮਲਾਵਰ ਇਕ (ਮੁਸਲਮਾਨ) ਫਕੀਰ ਸੀ, ਜਿਹਨੇ ਹਮਲਾ ਕਰਨ ਸਮੇਂ ਲਲਕਾਰਿਆ— "ਪਹਿਰਾ ਬਦਲ ਗਿਆ! ਪਹਿਰਾ ਬਦਲ ਗਿਆ!!" ਮਤਲਬ ਕਿ 'ਤੁਹਾਡਾ ਸਮਾਂ ਪੂਰਾ ਹੋ ਗਿਆ ਹੈ। ਤੁਹਾਡਾ ਰਾਜ ਜਾ ਚੁੱਕਾ ਹੈ।"

"ਇਹ ਤੱਥ ਲੋਕਾਂ ਦੇ ਮਨਾਂ ਵਿਚ ਦੋਹਾਂ ਘਟਨਾਵਾਂ ਨੂੰ ਜੋੜ ਸਕਦੇ ਹਨ, ਜਿਹਾ ਕਿ ਕੂਕਿਆਂ ਅਤੇ ਮੁਸਲਮਾਨਾਂ ਦੇ ਕਿਸੇ ਗਠਬੰਧਨ ਦੀਆਂ ਅਫਵਾਹਾਂ ਵੀ ਹਨ, ਜਿਹਨਾਂ ਮੁਤਾਬਿਕ ਰੋਟੀਆਂ ਵਿਚ ਜ਼ਹਿਰ ਮਿਲਾਈ ਜਾ ਰਹੀ ਹੈ। ਲਾਹੌਰ, ਅੰਮ੍ਰਿਤਸਰ,

ਜਲੰਧਰ, ਪੇਸ਼ਾਵਰ ਆਦਿ ਵਿਚ ਲੁੱਟ ਖੋਹ ਤੇ ਅੱਗਜ਼ਨੀ ਦੀਆਂ ਵਾਰਦਾਤਾਂ ਹੋ ਰਹੀਆਂ ਹਨ। ਛੋਟੇ ਛੋਟੇ ਪਿੰਡਾਂ ਵਿਚ ਕੂਕਿਆਂ ਦੀਆਂ ਗੁਪਤ ਮੀਟਿੰਗਾਂ ਬਾਰੇ ਉਹਨਾਂ ਦੀਆਂ ਯੋਜਨਾਵਾਂ ਬਾਰੇ ਅਤੇ ਇਸ ਬਾਰੇ ਹਜ਼ਾਰਾਂ ਕਹਾਣੀਆਂ ਘੁੰਮ ਰਹੀਆਂ ਹਨ। ਇਸ ਤੋਂ ਵੀ ਵੱਧ ਲੋਕਾਂ ਵਿਚ ਇਹ ਭਾਵਨਾ ਹੈ ਕਿ (ਜ਼ਿੰਮੇਵਾਰ ਲੋਕ) ਉਹਨਾਂ ਨੂੰ ਛੱਡ ਚੁੱਕੇ ਹਨ। ਸਰਕਾਰ ਅਤੇ ਮਹਿਕਮਿਆਂ ਦੇ ਸਾਰੇ ਮੁਖੀ ਪਹਾੜਾਂ 'ਤੇ ਹਨ। ਰੇਲਵੇ ਦਰਹਮ ਬਰਹਮ ਹੋ ਗਈ ਹੈ। ਮੀਆਂ ਮੀਰ ਵਿਚ (ਸੈਨਿਕ) ਰੈਜੀਮੈਂਟਾਂ ਅਧਿਕਾਰੀਆਂ ਤੋਂ ਬਿਨਾਂ ਹਨ ਤੇ ਸਾਰੇ ਵਾਲੰਟੀਅਰਾਂ ਨੇ ਆਪਣੇ ਹਥਿਆਰ ਅਸਲਾਖਾਨਿਆਂ ਵਿਚ ਪੁਚਾ ਦਿੱਤੇ ਹਨ। ਇਸ ਤਰ੍ਹਾਂ ਦੇ ਮਿਥੇ ਨਿਸ਼ਾਨਿਆਂ ਵਾਲੇ ੧੨ ਘੰਟਿਆਂ ਵਿਚ ਹੋਏ ਦੋਹਾਂ ਕਾਤਲਾਨਾ ਹਮਲਿਆਂ ਕਾਰਨ, ਉਤਸੁਕਤਾ ਸ਼ਾਂਤ ਨਹੀਂ ਹੋਏਗੀ।...

"ਮੁੰਸ਼ੀ ਜਾਇਸੀ ਰਾਮ, ਲਾਹੌਰ ਦੀ ਸਮਾਲ ਕਾਜ਼ ਕੋਰਟ ਦਾ ਕਾਰਜਕਾਰੀ ਜੱਜ, ਬੁੱਧਵਾਰ ਰਾਤ ਨੂੰ ਸੱਤ ਵਜੇ, ਆਪਣੇ ਦਿਨ ਦੇ ਕੰਮ ਤੋਂ ਵਾਪਸ ਮੁੜਿਆ। ਉਸ ਦਿਨ ਉਹਨੇ ਕੁਝ ਰਕਮ ਲਈ, ਇਕ ਬਿਸ਼ਨ ਸਿੰਘ ਸੁਨਿਆਰੇ ਦੇ ਖਿਲਾਫ਼ ਇਕ ਡਿਗਰੀ ਪਾਸ ਕੀਤੀ ਸੀ। ਘਰ ਕੋਲ ਪੁੱਜ ਕੁਨਕੁਰ (ਕੰਕਰ) ਰੋਡ ਉਹ ਬੱਘੀ ਵਿਚੋਂ ਨਿਕਲਿਆ ਅਤੇ ਘਰ ਤੋਂ ਵੀਹ ਕੁ ਗਜ਼ ਪਿੱਛੇ ਪੈਦਲ ਤੁਰ ਪਿਆ। ਬਿਸ਼ਨ ਸਿੰਘ ਉਹਨੂੰ ਮਿਲ ਪਿਆ ਅਤੇ ਇਕ ਛੋਟੇ ਮੋਟੇ ਲੱਕੜੀ ਦੇ ਡੰਡੇ ਨਾਲ ਉਸ 'ਤੇ ਵਾਰ ਕੀਤਾ। ਜੱਜ ਬੇਹੋਸ਼ ਹੋ ਗਿਆ, ਬਿਸ਼ਨ ਸਿੰਘ ਨੂੰ ਬੱਘੀ ਦੇ ਸਾਈਸ, ਇਕ ਸਿੱਖ ਜ਼ਿਮੀਂਦਾਰ ਨੇ ਅਤੇ ਇਕ ਸਿਪਾਹੀ ਨੇ ਫੜ ਲਿਆ ਅਤੇ ਹਵਾਲਾਤ ਵਿਚ ਦੇ ਦਿੱਤਾ। ਜੱਜ ਵੀਰਵਾਰ ਬਾਦ ਦੋਪਹਿਰ ਤੱਕ ਬੇਹੋਸ਼ ਰਿਹਾ, ਜਦੋਂ ਉਹ ਪਾਰ ਬੋਲ ਗਿਆ। ਡਿਪਟੀ ਕਮਿਸ਼ਨਰ ਸਾਂਹਵੇਂ ਜਾਂਚ ਵਿਚ ਪੂਰੀਆਂ ਗਵਾਹੀਆਂ ਹੋਈਆਂ। ਸਾਈਸ ਨੇ ਕਿਹਾ ਕਿ ਬਿਸ਼ਨ ਸਿੰਘ ਨੇ ਚੁੱਪ ਚਾਪ ਜੱਜ 'ਤੇ ਵਾਰ ਕੀਤੇ ਅਤੇ ਫਿਰ ਡਿੱਗੇ ਪਏ ਤੇ ਦੋ ਵਾਰ ਹੋਰ ਕੀਤੇ। ਸਿੱਖ ਜਮਾਦਾਰ ਨੇ ਕਿਹਾ ਕਿ ਉਹ ਜੱਜ ਦੇ ਅੱਗੇ ਅੱਗੇ ਜਾ ਰਿਹਾ ਸੀ ਜਦੋਂ ਕਿ ਉਸਨੇ ਖੜਾਕ ਸੁਣਿਆ, ਪਿੱਛੇ ਮੁੜ ਕੇ ਵੇਖਿਆ ਤਾਂ ਦੋਸ਼ੀ ਜੱਜ 'ਤੇ ਵਾਰ ਕਰ ਰਿਹਾ ਸੀ, ਸਾਈਸ ਉਸ ਨੂੰ ਪਕੜਨ ਲਈ ਨੱਸਿਆ। ਉਹ ਵੀ ਨੱਸਿਆ ਅਤੇ ਉਹਨੇ, ਸਾਈਸ ਅਤੇ ਸਿਪਾਹੀ ਤਿੰਨਾਂ ਨੇ ਮੁਲਿਜ਼ਮ ਨੂੰ ਕਾਫੀ ਜੱਦੋ ਜਹਿਦ ਬਾਅਦ ਗ੍ਰਿਫਤਾਰ ਕੀਤਾ।

"ਸਿਪਾਹੀ ਨੇ ਹਮਲਾ ਹੁੰਦਾ ਨਹੀਂ ਵੇਖਿਆ ਪਰ ਸਾਈਸ ਦੇ ਸ਼ੋਰ ਮਚਾਉਣ ਤੇ ਉਹ ਵੀ ਮੁਲਜ਼ਮ ਨੂੰ ਫੜਨ ਲਈ ਦੌੜਿਆ। ਕੈਦੀ ਦਾ ਬਿਆਨ ਕਾਫੀ ਲੰਮਾ ਹੈ ਅਤੇ ਇਹ ਇਉਂ ਹੀ ਹੋਣਾ ਸੀ, ਘਟਨਾ ਦਾ ਪੂਰਾ ਵੇਰਵਾ ਦੱਸਣ ਲਈ ਕਿ ਉਹ ਜੱਜ ਨੂੰ ਕਿਵੇਂ ਮਿਲਿਆ। ਪਿਛਲੇ ਦੋ ਸਾਲਾਂ ਤੋਂ ਇਕ ਰਾਮ ਕਿਸ਼ਨ ਮਹਾਜਨ ਦੀ, ਉਸ ਨਾਲ ਦੁਸ਼ਮਣੀ ਪੈਣ ਕਾਰਨ ਉਸ ਤੇ ਲਗਾਤਾਰ ਕਾਨੂੰਨੀ ਮੁਕੱਦਮੇ ਬਣਾਏ ਜਾਂਦੇ ਰਹੇ ਹਨ। ਪਰੰਤੂ ਆਖਰੀ ਮੁਕੱਦਮਾ ਜੋ ਕਿ ਤੇਰਹਵਾਂ ਸੀ, ਇਸ ਦੀ ਸੁਣਵਾਈ ਬੁੱਧਵਾਰ ਨੂੰ ਮੁੰਸ਼ੀ ਜਾਇਸੀ ਰਾਮ ਦੇ ਸਾਹਮਣੇ ਹੋਈ। ਜੱਜ ਨੇ ਨਾ ਸਿਰਫ ਬਿਸ਼ਨ ਸਿੰਘ ਦੇ ਖਿਲਾਫ ਡਿਗਰੀ ਪਾਸ ਕੀਤੀ ਸਗੋਂ ਅਦਾਲਤ ਵਿਚ ਉਸਨੂੰ ਚੋਰ ਅਤੇ ਝੂਠਾ ਵੀ ਆਖਿਆ। ਬਿਸ਼ਨ ਸਿੰਘ ਨੇ ਜੁਆਬ ਦਿੱਤਾ ਕਿ ਉਹ ਤਾਂ ਕੱਟੜ ਕੂਕਾ ਹੈ ਜਿਹਦਾ ਧਰਮ ਉਹਨੂੰ

ਝੂਠ ਬੋਲਣ ਦੀ ਆਗਿਆ ਨਹੀਂ ਦਿੰਦਾ। ਕਿ ਜਦੋਂ ਅਦਾਲਤ ਨੇ ਉਹਨੂੰ ਚੋਰ ਵੀ ਕਹਿ ਦਿੱਤਾ ਹੈ ਇਸ ਦਾ ਅਸਰ ਉਸਦੇ ਕਾਰੋਬਾਰ ਤੇ ਪਵੇਗਾ। ਆਪਣੇ ਵਿਹਾਰ ਕਾਰ ਵਿਚ ਉਹਨੇ ਹਜ਼ਾਰਾਂ ਰੁਪਈਏ ਲਾਏ ਹਨ ਅਤੇ ਜੇ ਇਸ ਤਰ੍ਹਾਂ ਉਹਦਾ ਚਰਿੱਤਰ ਦਾਗ਼ੀ ਕਰ ਦਿੱਤਾ ਗਿਆ ਹੈ ਤਾਂ ਉਸ ਤੇ ਕੌਣ ਭਰੋਸਾ ਕਰੇਗਾ ? ਉਸਨੂੰ ਅਦਾਲਤ ਵਿਚੋਂ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਗਿਆ। ਘਰ ਆ ਕੇ ਦੋ ਸੋਨੇ ਦੀਆਂ ਚੂੜੀਆਂ ਲੈ ਕੇ ਉਹ ਇਕ ਗਾਹਕ ਕੋਲ ਜਾ ਰਿਹਾ ਸੀ। ਰਸਤੇ ਵਿਚ ਉਹਨੂੰ ਜੱਜ ਮਿਲ ਗਿਆ ਜਿਸਨੂੰ ਉਹਨੇ ਆਪਣੇ ਚਰਿੱਤਰ ਨਾਲ ਨਿਆਂ ਕਰਨ ਲਈ ਕਿਹਾ। ਪਰ ਜੱਜ ਨੇ ਉਸਦੇ ਚਿਹਰੇ 'ਤੇ ਇਕ ਛੜੀ ਮਾਰੀ, ਜਿਸਨੇ ਉਹਦੀ ਗੱਲ੍ਹ ਨੂੰ ਜ਼ਖ਼ਮੀ ਕਰ ਦਿੱਤਾ (ਅਦਾਲਤ ਵਿਚ ਉਸ ਦਾ ਚਿਹਰਾ ਜ਼ਖ਼ਮੀ ਅਤੇ ਸੁੱਜਿਆ ਹੋਇਆ ਸੀ)। ਉਦੋਂ ਜੱਜ ਨੇ ਸਾਈਸ ਨੂੰ ਆਵਾਜ਼ ਦਿੱਤੀ। ਉਹ ਆਪਣਾ ਹੋਸ਼ ਹਵਾਸ, ਜੱਜ ਦੁਆਰਾ ਹਮਲੇ ਕਾਰਨ ਗੁਆ ਬੈਠਾ ਅਤੇ ਇਕ ਛੜੀ ਜੋ ਉਸਨੇ ਸਾਈਸ ਤੋਂ ਖੋਹੀ ਉਸ ਨਾਲ ਜੱਜ ਨੂੰ ਸੱਟਾਂ ਲਾਈਆਂ। ਫਿਰ ਉਹਨੂੰ ਸਾਈਸ ਨੇ ਪਕੜਿਆ ਅਤੇ ਲੈ ਗਏ। ਉਹ ਜੱਜ 'ਤੇ ਹਮਲੇ ਵਾਲੀ ਗੱਲ ਤੋਂ ਮੁੱਕਰਦਾ ਨਹੀਂ ਪਰ ਕਹਿੰਦਾ ਹੈ ਕਿ ਪਹਿਲਾਂ ਉਸ 'ਤੇ ਵਾਰ ਕੀਤਾ ਗਿਆ ਹੈ।... ਇਕ ਹੋਰ ਗਵਾਹ ਕਾਸ਼ੀ ਰਾਮ ਦਾ ਕਹਿਣਾ ਹੈ ਕਿ ਉਸ ਰਾਤ ਮੈਂ ਬਿਸ਼ਨ ਸਿੰਘ ਨੂੰ ਜੋ ਸਫੈਦ ਪਜਾਮੇ ਅਤੇ ਕੁੜਤੇ ਵਿਚ ਸੀ ਦੁਕਾਨ ਬੰਦ ਕਰਕੇ ਜਾਂਦਾ ਵੇਖਿਆ। ਉਸ ਦੇ ਹੱਥ ਵਿਚ ਇਕ ਛੋਟਾ ਮਜ਼ਬੂਤ ਡੰਡਾ ਜਾਂ ਖੂੰਡਾ ਸੀ। ਪਰ ਬਿਸ਼ਨ ਸਿੰਘ ਕਹਿੰਦਾ ਹੈ ਕਿ ਉਹ ਕੋਈ 'ਫਕੀਰ' ਤਾਂ ਹੈ ਨਹੀਂ ਜੋ ਸੋਟਾ ਹੱਥ ਵਿਚ ਲਈ ਫਿਰੇ। ਇਹ ਵੀ ਜਾਂਚ ਪੜਤਾਲ ਦੀ ਹਾਲੀਆ ਸਥਿਤੀ ਹੈ। ਅਸੀਂ ਕਹਿ ਸਕਦੇ ਹਾਂ ਕਿ ਇਸ ਜੁਰਮ ਵਿਚ ਮੁਜਰਿਮ ਦਾ ਕੋਈ ਸਹਿਯੋਗੀ ਨਹੀਂ ਸੀ ਅਤੇ ਨਾ ਹੀ ਉਹ ਕਿਸੇ ਨਸ਼ੇ ਜਾਂ ਦਵਾ ਦੇ ਅਸਰ ਹੇਠ ਸੀ। ਸਗੋਂ ਉਹ ਤਾਂ ਉਹਨਾਂ (ਵੱਡੀਆਂ) ਵਧੀਕੀਆਂ ਦੇ ਭਾਰ ਹੇਠ ਤਿਲਮਿਲਾ ਰਿਹਾ ਸੀ ਜੋ ਉਸ ਨਾਲ ਹੋਈਆਂ। ਇਹ ਵੀ ਸ਼ੱਕ ਕੀਤਾ ਜਾ ਸਕਦਾ ਹੈ ਕਿ ਉਸਨੇ ਆਪਣੇ ਆਪ ਨੂੰ ਸ਼ਹੀਦੀ ਦੇ ਸਿੱਖ ਨਮੂਨੇ ਮੁਤਾਬਿਕ ਤਿਆਰ ਕਰ ਲਿਆ ਸੀ। ਪਰੰਤੂ ਜਦੋਂ ਅਸੀਂ ਮੁਲਜ਼ਮ ਤੋਂ ਮਕਤੂਲ ਵੱਲ ਮੁੜਦੇ ਹਾਂ ਤਾਂ ਉਹ ਗਹਿਰਾ ਰੰਜ ਬਿਆਨ ਕਰਨਾ ਮੁਸ਼ਕਿਲ ਜਾਪਦਾ ਹੈ ਜੋ ਇਕ ਅਜਿਹੇ "ਸ਼ਾਨਦਾਰ ਮਨੁੱਖ" 'ਤੇ ਹਮਲੇ ਕਾਰਨ ਵਾਪਰਿਆ ਹੈ।... ਉਸਨੂੰ ਸਰਕਾਰ ਤੇ ਸਮਾਜ ਲਈ ਵੱਡਾ ਘਾਟਾ ਦੱਸਿਆ ਗਿਆ।

ਦੂਜੀ ਘਟਨਾ ਰੋੜੀ ਦੇ ਢੇਰ ਮਾਪਣ ਵੇਲੇ, ਮਿ. ਬੁੱਛ ਤੇ ਹੋਏ ਫਕੀਰ ਵਲੋਂ ਲਾਠੀ ਦੇ ਤਿੰਨ ਵਾਰਾਂ ਦੀ ਹੈ, ਜਿਸ ਵਿਚ ਉਹ "ਪੈਹਰਾ ਬਦਲ ਗਿਆ" ਦੋ ਵਾਰ ਬੋਲਦਾ ਹੈ। ਅਖ਼ਬਾਰ ਵਾਲੇ ਦੇ ਮੁਤਾਬਿਕ ਉਹ ਫਕੀਰ ਘਰੋਂ ਇਹ ਸੋਚ ਕੇ ਨਿਕਲਿਆ ਸੀ ਕਿ ਜਿਹੜਾ ਵੀ ਯੂਰਪੀਨ ਪਹਿਲਾਂ ਮਿਲ ਜਾਏ, ਉਹੋ ਉਹਦਾ ਨਿਸ਼ਾਨਾ ਬਣੇਗਾ। ਹੁਣ ਜਦੋਂ ਕਿ ਦੋਹਾਂ ਕੇਸਾਂ ਵਿਚ ਡਾਕਟਰੀ ਮੁਆਇਨੇ, ਮੁਲਾਹਜ਼ੇ ਦੀਆਂ ਰੀਪੋਰਟਾਂ ਅਜੇ ਨਹੀਂ ਆਈਆਂ ਸੋ ਜਾਂਚ ਦਾ ਕੰਮ ਰੁਕ ਗਿਆ ਹੈ। ਅਖ਼ੀਰ ਵਿਚ ਇਹ ਸਿਫਾਰਸ਼ ਕੀਤੀ ਹੈ ਕਿ ਐਸੇ ਸਿਰ ਫਿਰੇ ਜਨੂੰਨੀਆਂ, ਕੱਟੜ ਪੰਥੀ, ਆਪੋ ਆਪਣੇ ਧਾਰਮਿਕ ਵਿਸ਼ਵਾਸਾਂ

ਵਿਚ ਪਰਪੱਕ ਬੰਦਿਆਂ ਦੇ ਹੱਥਾਂ ਵਿਚ ਲਾਠੀ ਰਹਿਣ ਦੇਣੀ, ਇਸ ਕਦਰ ਤੱਕ ਖ਼ਤਰਨਾਕ ਹੈ ਕਿ ਕੱਲ੍ਹ ਨੂੰ ਉਹਨਾਂ ਵਿਚੋਂ ਕਿਸੇ ਇਕ ਦੀ ਹੋਣੀ ਵੀ ਇਹੋ ਜਿਹੀ ਹੋ ਸਕਦੀ ਹੈ।"[3]

ਮਾਲੂਮ ਹੋਵੇ ਕਿ ਇਸ ਘਟਨਾ ਤੋਂ ਛੇਤੀ ਬਾਅਦ ਪੰਜਾਬ ਸਰਕਾਰ ਵਲੋਂ ਕਿਸੇ ਵੀ ਵਿਅਕਤੀ ਵਲੋਂ ਸਾਰਵਜਨਿਕ ਸਥਾਨਾਂ ਤੇ ਲਾਠੀ ਲੈ ਕੇ ਚੱਲਣ 'ਤੇ ਰੋਕ ਲਾ ਦਿੱਤੀ ਗਈ ਸੀ।

ਭਾਈ ਬਿਸ਼ਨ ਸਿੰਘ ਨੂੰ ਕੁਝ ਦਿਨਾਂ ਵਿਚ ਹੀ ਮੁਕੱਦਮੇ ਦਾ ਸੁਆਂਗ ਰਚ ਕੇ ਮ੍ਰਿਤੂ-ਦੰਡ ਦੇ ਦਿੱਤਾ ਗਿਆ ਜੋ ਬਾਹੋਵਾਲ ਜੀ ਦੀ ਲਿਖਤ ਮੁਤਾਬਿਕ ਉਹਨਾਂ ਨੇ ਸ਼ਹੀਦੀ ਦੀਆਂ ਉੱਚੀਆਂ ਤੇ ਸੁੱਚੀਆਂ ਸਿੱਖ ਰਵਾਇਤਾਂ ਮੁਤਾਬਿਕ ਕਬੂਲਿਆ। ਸਾਡੇ ਵਿਰੋਧੀ ਵੀ ਸਾਡੀਆਂ ਕੁਰਬਾਨੀਆਂ ਨੂੰ ਸਿਰਫ ਧਾਰਮਿਕ ਉਨਮਾਦ ਕਹਿ ਕੇ ਕੱਜ ਨਹੀਂ ਸਕੇ। ਭਾਈ ਬਿਸ਼ਨ ਸਿੰਘ ਸਤੰਬਰ ੧੮੭੧ ਵਿਚ ਹੀ ਲਾਹੌਰ ਵਿਖੇ, ਸ਼ਹੀਦੀ ਬਾਟਾ ਛਕ ਗਿਆ। ਮਗਰੋਂ ਘਰ ਵਿਚ ਇਕੱਲੀ ਬਿਰਧ ਮਾਤਾ ਸੀ। ਉਸਨੇ ਲਾਹੌਰ ਦੀ ਨਾਮਧਾਰੀ ਸੰਗਤ ਨੂੰ ਪੁੱਤਰ ਦਾ ਘਰ, ਦੁਕਾਨ ਅਤੇ ਹੋਰ ਸਾਜ ਸਮਾਨ ਸਉਂਪ ਦਿੱਤਾ। ਉਸ ਜਗ੍ਹਾ 'ਤੇ ੧੯੪੭ ਈ. ਤੱਕ ਮੋਤੀ ਬਾਜ਼ਾਰ ਦੀ ਨਾਮਧਾਰੀ ਧਰਮਸ਼ਾਲਾ ਕਾਇਮ ਰਹੀ।[4] ਹੁਣ ਦਾ ਪਤਾ ਨਹੀਂ। ਇਉਂ ਅਗਸਤ, ਸਿਤੰਬਰ ੧੮੭੧ ਵਿਚ ਫਾਂਸੀ ਨਾਲ ਸ਼ਹੀਦ ਕੀਤੇ ਜਾਣ ਵਾਲੇ ਕੂਕੇ ਸ਼ਹੀਦਾਂ ਵਿਚ ਭਾਈ ਬਿਸ਼ਨ ਸਿੰਘ, ਸਾਕਾ ਰਾਇਕੋਟ ਅਤੇ ਸਾਕਾ ਅੰਮ੍ਰਿਤਸਰ ਦੇ ਸ਼ਹੀਦਾਂ ਬਾਅਦ ਅਠਵਾਂ ਸ਼ਹੀਦ ਜਿਸ ਦੇ ਨਾਂ, ਲਾਹੌਰ ਦਾ ਇਕ ਅਦੁੱਤੀ ਸਾਕਾ, ਇਤਿਹਾਸ ਵਿਚ ਹਮੇਸ਼ਾਂ ਲਈ ਦਰਜ ਹੋ ਗਿਆ ਹੈ। ਭਾਈ ਬਿਸ਼ਨ ਸਿੰਘ ਸੁਨਿਆਰਾ, ਮਹਾਨ ਕੂਕਾ ਅੰਦੋਲਨ ਦਾ ਮਹਾਨ ਸ਼ਹੀਦ ਹੋ ਨਿੱਬੜਿਆ ਹੈ ਜਿਸ ਦੀ ਯਾਦ ਕੌਮ ਦਾ ਖ਼ੂਨ ਠੰਢਾ ਨਹੀਂ ਹੋਣ ਦੇਵੇਗੀ।

## ਹਵਾਲੇ ਅਤੇ ਟਿਪਣੀਆਂ

1. ਜੱਸ ਜੀਵਨ-ਭਾਗ ਦੂਜਾ, ਸੰਤ ਤਰਨ ਸਿੰਘ ਵਹਿਮੀ, ੧੯੭੪, ਬੁੱਢੀਮਾੜੀ (ਸਿਰਸਾ)-ਸਫਾ ੨੯੮
2. ਸਤਿਗੁਰੂ ਬਿਲਾਸ-ਭਾਗ ਪਹਿਲਾ, ੨੦੦੨ ਸੰਤ ਸੰਤੋਖ ਸਿੰਘ ਬਾਹੋਵਾਲ (ਸੰ. ਜਸਵਿੰਦਰ ਸਿੰਘ), ਸਫਾ ੪੪੬-੪੭
3. ਸਤਿਜੁਗ ਦਾ ਬਸੰਤ ਅੰਕ (ਨਵੀਂ ਦਿੱਲੀ), ਨਵੀਂ ਦਿੱਲੀ, ਸਫਾ ੧੨੩-੨੫
4. ਜੱਸ ਜੀਵਨ, ਭਾਗ ਦੂਜਾ, ਸਫਾ ੨੯੮

## ਕੂਕਾ ਅੰਦੋਲਨ ਦਾ ਸ਼ਿਰੋਮਣੀ ਸ਼ਹੀਦ—ਭਾਈ ਹੀਰਾ ਸਿੰਘ "ਸਕਰੌਦੀ"

ਸ਼ਹੀਦ ਉਸ ਨੂੰ ਕਿਹਾ ਜਾਂਦਾ ਹੈ ਜੋ ਆਪਣੇ ਅਕੀਦੇ ਦੀ ਸ਼ਹਾਦਤ ਭਾਵ ਗਵਾਹੀ ਆਪਣਾ ਸਿਰ ਦੇ ਕੇ ਦਿੰਦਾ ਹੈ। ਕੋਈ ਬੰਦਾ ਜੋ ਬਚਨ ਮੂੰਹੋਂ ਕੱਢ ਰਿਹਾ ਹੈ, ਉਸ ਪ੍ਰਤੀ ਉਸਦੀ ਵਫਾਦਾਰੀ ਕਿਤਨੀ ਕੁ ਹੈ, ਇਸ ਦੀ ਪਰਖ ਲਈ ਪੰਚਾਇਤਾਂ ਜਾਂ ਅਦਾਲਤਾਂ ਵਿਚ ਅਕਸਰ ਗਵਾਹੀਆਂ ਮੰਗੀਆਂ ਜਾਂਦੀਆਂ ਹਨ। ਗਵਾਹੀਆਂ ਦੀਆਂ ਅੱਗੋਂ ਕਈ ਕਿਸਮਾਂ ਹੁੰਦੀਆਂ ਹਨ ਜਿਹਾ ਕਿ ਦਸਤਾਵੇਜ਼ੀ ਗਵਾਹੀ, ਮੌਕੇ ਦੀ ਗਵਾਹੀ, ਘਟਨਾਕ੍ਰਮ ਦੀ ਗਵਾਹੀ ਇਤਿਆਦਿ। ਕਿਸੇ ਵਿਅਕਤੀ ਦੀ ਕਿਸੇ ਮੁਆਮਲੇ ਵਿਚ ਨਿਰਦੋਸ਼ਤਾ ਸਿੱਧ ਕਰਨ ਲਈ, ਕਈ ਵੇਰ ਕੋਈ ਹੋਰ ਵਿਅਕਤੀ ਪਰ੍ਹੇ ਪੰਚਾਇਤ ਵਿਚ ਉਸ ਦੇ ਹੱਕ ਵਿਚ ਗਵਾਹੀ ਦੇ ਕੇ ਉਸਨੂੰ ਮੁਕਤ ਕਰਵਾਉਂਦਾ ਹੈ। ਕਈ ਵੇਰ ਪੰਚਾਇਤਾਂ ਸੰਭਾਵੀ ਮੁਜਰਿਮ ਤੋਂ ਹੀ ਉਸ ਦੀ ਦੁੱਧ-ਪੁੱਤ ਆਦਿ ਕੀਮਤੀ ਸ਼ੈਆਂ ਦੀ ਗਵਾਹੀ ਜਾਂ ਉਸਦੇ ਇਸ਼ਟ ਦੀ ਗਵਾਹੀ ਮੰਗ ਕੇ ਉਸਨੂੰ ਪਾਕ ਕਰ ਦਿੰਦੀਆਂ ਹਨ। ਪ੍ਰੰਤੂ ਗਵਾਹੀਆਂ ਦੀਆਂ ਇਹਨਾਂ ਸਾਰੀਆਂ ਕਿਸਮਾਂ ਵਿਚੋਂ, ਜਦੋਂ ਕੋਈ ਵਿਅਕਤੀ ਆਪਣੇ ਨਿਸ਼ਾਨੇ ਪ੍ਰਤੀ ਆਪਣੀ ਨਿਸ਼ਠਾ ਸਿੱਧ ਕਰਨ ਲਈ ਸਰੀਰ ਹੀ ਵਾਰ ਦੇਵੇ ਤਾਂ ਇਸਨੂੰ ਸਭ ਤੋਂ ਸ੍ਰੇਸ਼ਠ ਗਵਾਹੀ ਜਾਂ ਸ਼ਹਾਦਤ ਕਿਹਾ ਜਾਂਦਾ ਹੈ ਅਤੇ ਅਜੇਹਾ ਕਰਨ ਵਾਲਾ ਸ਼ਹੀਦ ਅਖਵਾਉਂਦਾ ਹੈ। ਇਸੇ ਲਈ ਸ਼ਹੀਦ ਦੀ ਭਾਵਨਾ ਪ੍ਰਤੀ ਕਿਸੇ ਸ਼ੱਕ ਸ਼ੁਬਹੇ ਦੀ ਗੁੰਜਾਇਸ਼ ਨਹੀਂ ਰਹਿੰਦੀ। ਉਸਦਾ ਰੁਤਬਾ ਬਹੁਤ ਬੁਲੰਦ ਗਿਣਿਆ ਜਾਂਦਾ ਹੈ। ਵਿਸ਼ਵ ਇਤਿਹਾਸ ਵਿਚ ਸ਼ਹੀਦਾਂ ਦਾ ਜ਼ਿਕਰ ਅਕਸਰ ਬੜੇ ਮਾਨ ਸਨਮਾਨ ਨਾਲ ਕੀਤਾ ਜਾਂਦਾ ਹੈ। ਕਿਤੇ ਉਹ ਯੁੱਧ ਭੂਮੀ ਵਿਚ ਲੜਦਿਆਂ ਸ਼ਹੀਦ ਹੁੰਦੇ ਹਨ ਕਿਤੇ ਆਪਣੇ ਤੋਂ ਵਕਤੀ ਤੌਰ 'ਤੇ ਸ਼ਕਤੀਸ਼ਾਲੀ ਵਿਰੋਧੀ ਦੇ ਹੱਥੋਂ ਤਸੀਹੇ ਦੇ ਕੇ ਕੁਰਬਾਨ ਕੀਤੇ ਜਾਂਦੇ ਹਨ।

ਇਤਿਹਾਸ ਦੇ ਪਹੀਏ ਨੂੰ ਅਗਲੇਰੀ ਦਿਸ਼ਾ ਵਿਚ ਗਤੀ ਦੇਣ ਲਈ ਸਪਾਰਟਾਕਸ, ਸੁਕਰਾਤ, ਹਜ਼ਰਤ ਈਸਾ, ਮਨਸੂਰ, ਸ਼ਮਸ਼ ਤਬਰੇਜ਼, ਗੁਰੂ ਅਰਜਨ ਦੇਵ, ਸੂਫੀ ਫਕੀਰ ਸਰਮੱਦ, ਗੁਰੂ ਤੇਗ ਬਹਾਦਰ ਸਾਹਿਬ, ਦਸਵੇਂ ਪਾਤਸ਼ਾਹ ਦੇ ਚਾਰ ਸਾਹਿਬਜ਼ਾਦਿਆਂ ਅਤੇ ਉਹਨਾਂ ਦੇ ਹਜ਼ਾਰਾਂ ਸਿੰਘਾਂ ਨੂੰ ਆਪਣੀਆਂ ਸ਼ਹੀਦੀਆਂ ਦੇਣੀਆਂ ਪਈਆਂ। ਸੱਚ ਹਮੇਸ਼ਾ ਸਾਪੇਖਿਕ ਹੁੰਦਾ ਹੈ ਅਤੇ ਵੇਲੇ ਦੀਆਂ ਕਾਬਜ਼ ਧਿਰਾਂ ਨੂੰ ਜਿਸ ਸੱਚ ਦੀ ਇਹ ਸ਼ਹੀਦ ਪ੍ਰਤੀਨਿਧਤਾ ਕਰਦੇ ਸਨ ਉਹ ਵਾਰਾ ਨਹੀਂ ਸੀ ਖਾਂਦਾ। ਇਸ ਲਈ ਇਹਨਾਂ ਨੂੰ ਆਪਣੇ ਰਾਹ ਵਿਚੋਂ ਤਾਕਤ ਦੇ ਜ਼ੋਰ ਨਾਲ ਹਟਾ ਕੇ, ਉਹ ਕੁਝ ਸਮੇਂ ਲਈ ਬੇਸ਼ਕ ਸੁਰੱਖਿਅਤ ਮਹਿਸੂਸ ਕਰਦੇ ਸਨ, ਪਰ ਅੰਤਿਮ ਜਿੱਤ ਸ਼ਹੀਦਾਂ ਵਾਲੇ ਸੱਚ ਦੀ ਹੁੰਦੀ ਆਈ ਹੈ। ਇਸੇ ਨਿਸ਼ਚੇ ਤਹਿਤ ਹੀ, ਉਹ ਬੇਝਿਜਕ ਬੇਖੌਫ ਆਪਣਾ ਸਰੀਰ ਰੂਪੀ ਠੀਕਰਾ, ਜਾਬਰ ਹਾਕਮਾਂ ਦੇ ਸਿਰ ਭੰਨਣ ਲੱਗਿਆਂ ਰਤਾ ਭਰ ਵੀ ਥਿੜਕਦੇ ਨਹੀਂ

ਰਹੇ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਮਨੁੱਖੀ ਗੌਰਵ ਦੀ ਸਥਾਪਤੀ ਲਈ ਵਿੱਢੇ, ਕੂਕਾ ਅੰਦੋਲਨ ਦੇ ਸ਼ਹੀਦਾਂ ਦੀ ਗਿਣਤੀ ਵੀ ਇਕ ਸੈਂਕੜਾਂ ਤੋਂ ਉੱਪਰ ਹੈ। ਇਹਨਾਂ ਵਿਚੋਂ ਸ਼ਿਰੋਮਣੀ-ਸ਼ਹੀਦ ਹੋਏ ਹਨ, ਭਾਈ ਹੀਰਾ ਸਿੰਘ ਜੀ ਸਕਰੌਦੀ ਵਾਲੇ।

ਅੱਜਕਲ੍ਹ ਜ਼ਿਲ੍ਹਾ ਸੰਗਰੂਰ ਦਾ ਭਾਗ ਹੋਣ ਵਾਲਾ ਪਿੰਡ ਸਕਰੌਦੀ, ਕਦੇ ਰਿਆਸਤ ਪਟਿਆਲਾ ਵਿਚ ਸ਼ਾਮਲ ਹੁੰਦਾ ਸੀ। ਇਹ ਜ਼ਮੀਨ ਦੀ ਮਾਲਕੀ ਵਾਲੇ ਗਰੇਵਾਲ ਜੱਟਾਂ ਦਾ ਪਿੰਡ ਸੀ। ਨਾਮਧਾਰੀ ਇਤਿਹਾਸ ਵਿਚ ਵਿਖਿਆਤ ਸਾਕਾ ਮਲੇਰਕੋਟਲੇ ਦੇ ਮੁਹਰੈਲ ਅਥਵਾ ਮੋਢੀ ਜਥੇਦਾਰ ਭਾਈ ਹੀਰਾ ਸਿੰਘ ਅਤੇ ਚਾਚੇ ਤਾਇਓਂ ਭਰਾ ਲੱਗਦੇ ਲਹਿਣਾ ਸਿੰਘ, ਅਨੂਪ ਸਿੰਘ ਅਤੇ ਚੋਥੇ ਭਾਈ ਮਿੱਤ ਸਿੰਘ ਜੋ ਮਜ਼ਬੀ ਸਿੱਖ ਪਰਿਵਾਰ ਵਿਚੋਂ ਸਨ, ਇਸੇ ਨਗਰ ਦੇ ਹੋਣ ਕਾਰਨ ਅੱਜਕਲ੍ਹ ਇਹਨੂੰ "ਸਿੰਘਾਂ ਦੀ ਸਕਰੌਦੀ" ਵੀ ਕਿਹਾ ਜਾਂਦਾ ਹੈ। ਕੂਕਾ-ਅੰਦੋਲਨ ਵਿਚ, ਇਸ ਪਿੰਡ ਦੇ ਇਤਿਹਾਸ ਦਾ ਵਰਣਨ, ਸੁਨਹਿਰੀ ਅੱਖਰਾਂ ਵਿਚ ਅੰਕਿਤ ਹੈ।

ਭਾਈ ਹੀਰਾ ਸਿੰਘ ਦੇ ਪਿਤਾ ਦਾ ਨਾਮ ਸ. ਕਾਹਨ ਸਿੰਘ ਅਤੇ ਮਾਤਾ ਦਾ ਨਾਮ ਮਤਾਬ ਕੌਰ ਸੀ। ੧੭ ਜਨਵਰੀ ੧੮੭੨ ਈ. ਨੂੰ ਸ਼ਾਮ ਚਾਰ ਵਜੇ ਤੋਂ ਬਾਅਦ, ਮਲੇਰਕੋਟਲੇ ਦੇ ਰੱਕੜ ਵਿਚ ਸ਼ਹੀਦ ਹੋਣ ਵੇਲੇ ਉਸਦੀ ਉਮਰ ਸਿਰਫ ੨੮ ਸਾਲ ਸੀ। ਗਿਆਨੀ ਕਾਲਾ ਸਿੰਘ ਨੰਗਲ ਵਾਲੇ ਜਿਹਨਾਂ ਪਾਸ, ਕੋਟਲਾ ਸਾਕੇ ਨਾਲ ਸੰਬੰਧਿਤ ਵੀਰਾਂਗਣਾਂ ਮਾਈ ਇੰਦ ਕੌਰ, ਜਿਸਦਾ ਪਤੀ ਨੰਦ ਸਿੰਘ ਪਿੰਡ ਹੰਡਿਆਇਆ ਮਲੋਦ ਵਿਖੇ ਪਹਿਲੀ ਝੜਪ ਸਮੇਂ ਸ਼ਹੀਦ ਹੋ ਗਿਆ ਸੀ, ਅਕਸਰ ਆਇਆ ਜਾਇਆ ਕਰਦੇ ਸਨ। ਉਹਨਾਂ ਨੇ ਮਾਈ ਇੰਦ ਕੌਰ ਤੋਂ ਸੁਣ ਕੇ ਸ਼ਹੀਦਾਂ ਦੇ ਪਰਿਵਾਰਾਂ ਦੇ ਅਗੇਤਰ ਪਿਛੇਤਰ ਲੱਭੇ ਅਤੇ ਨਾਮਧਾਰੀ ਸਿੰਘਾਂ ਦਾ "ਪੰਥ ਪ੍ਰਕਾਸ਼" ਵੀ ੧੯੧੪-੧੫ ਵਿਚ ਛਾਪਿਆ। ਗਿਆਨੀ ਜੀ ਦੀਆਂ ਲਿਖਤਾਂ ਵਿਚੋਂ ਉਹਨਾਂ ਦੇ ਸਪੁੱਤਰ ਬਿਸ਼ਨ ਸਿੰਘ ਹਿਸਟੋਰੀਅਨ ਹੋਰਾਂ ਕੁਝ ਟਰੈਕਟ ਆਦਿ ਛਪਵਾਏ ਜਿਹਨਾਂ ਦੇ ਆਧਾਰ 'ਤੇ ਭਾਈ ਨਿਰੰਜਨ ਸਿੰਘ 'ਮ੍ਰਿਗੇਸ਼' ਨੇ ਪੰਜਾਬੀ ਕਵਿਤਾ ਵਿਚ 'ਸਾਕਾ ਮਲੇਰਕੋਟਲਾ' ਲਿਖਿਆ ਇਸ ਦੇ ਮੁਤਾਬਿਕ ਭਾਈ ਹੀਰਾ ਸਿੰਘ ਹੋਰਾਂ ਦੀ ਪਰਿਵਾਰਿਕ ਜਾਣਕਾਰੀ ਇਉਂ ਮਿਲਦੀ ਹੈ—

"ਹੀਰਾ ਸਿੰਘ ਪਿੰਡ ਸਕਰੌਦੀ ਗੋਤ ਗਰੇਵਾਲ
ਪਿਤਾ ਕਾਹਨ ਸਿੰਘ ਦਾ ਭੁਯੰਗੀ ਬਲਕਾਰੀ ਸੀ।
ਉਮਰ ਅਠਾਈ ਸਾਲ ਮਾਤਾ ਸੀ ਮਤਾਬ ਕੌਰ,
ਮੋਢੀ ਜਥੇਦਾਰ ਹੋ ਸ਼ਹੀਦ ਜਿੰਦ ਵਾਰੀ ਸੀ।"[1]

ਬੀਬੀ ਸੁਰਿੰਦਰ ਕੌਰ ਖਰਲ ਅਨੁਸਾਰ ਸਾਕੇ ਵਿਚ ਇਸ ਪਰਿਵਾਰ ਦੇ ਜੋ ਤਿੰਨ ਸ਼ਹੀਦ ਹੋਏ ਭਾਈ ਹੀਰਾ ਸਿੰਘ ਪੁੱਤਰ ਕਾਹਨ ਸਿੰਘ, ਭਾਈ ਲਹਿਣਾ ਸਿੰਘ ਅਤੇ ਅਨੂਪ ਸਿੰਘ ਦੋਵੇਂ ਪੁੱਤਰ ਮਹਿਤਾਬ ਸਿੰਘ ਪਿੰਡ ਸਕਰੌਦੀ ਦੀ ਪੱਤੀ ਨੰਦ ਸਿੰਘ ਵਿਚੋਂ ਸਨ। ਸ. ਨੰਦ ਸਿੰਘ ਇਹਨਾਂ ਤਿੰਨਾਂ ਸ਼ਹੀਦਾਂ ਦੇ ਪੜਦਾਦੇ ਸਨ।[2] ਇਉਂ ਹੀਰਾ ਸਿੰਘ ਹੋਰਾਂ ਦਾ ਜਨਮ ੧੮੪੪ ਈ. ਦੇ ਲਾਗੇ ਚਾਗੇ ਬਣਦਾ ਹੈ। ਜਦੋਂ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਵਾਰਿਸਾਂ ਦਾ ਰਾਜ ਭਾਗ ਤਕਰੀਬਨ ਆਖਰੀ ਸਾਹਾਂ 'ਤੇ ਸੀ। ਪਰ

ਇਹ ਇਲਾਕਾ ਸਿੱਖ ਰਿਆਸਤੀ ਇਲਾਕਾ ਸੀ ਇਸ ਲਈ ਇਧਰ ਰਣਜੀਤ ਸਿੰਘ ਦਾ ਰਾਜ-ਭਾਗ ਖੁੱਸਣ ਦਾ ਉਹੋ ਜਿਹਾ ਹੇਰਵਾ, ਆਮ ਸਿੱਖਾਂ ਨੂੰ ਨਹੀਂ ਸੀ ਜਿਹੋ ਜਿਹਾ ਪੰਜਾਬ ਦੇ ਖਾਲਸਾ ਰਾਜ ਵਾਲੇ ਹਿੱਸੇ ਵਿਚ ਸੀ। ਦੂਜਾ ਕਾਰਨ, ਫੂਲਕੀਆਂ ਰਿਆਸਤਾਂ ਨੂੰ, ਅੰਗਰੇਜ਼ ਸਰਕਾਰ ਨਾਲ ਸੰਧੀ ਕਰਨ ਕਰਕੇ ਅਜੇ ਅੰਗਰੇਜ਼ੀ ਰਾਜ ਏਨਾ ਭੈੜਾ ਵੀ ਨਹੀਂ ਸੀ ਲੱਗਦਾ। ਇਸ ਦਾ ਅਸਰ ਰਿਆਸਤੀ ਸਿੱਖ ਵਸੋਂ 'ਤੇ ਵੀ ਸੀ, ਜੋ ਇਹਨਾਂ ਰਾਜਿਆਂ ਨੂੰ ਗੁਰੂ ਸਾਹਿਬ ਤੋਂ ਵਰੋਸਾਏ ਸਮਝਦੇ ਸਨ।

ਇਕ ਭਾਈ ਥੰਮਣ ਸਿੰਘ ਪਟਿਆਲਾ ਰਾਜ ਦੀ, ਨਜ਼ਾਮਤ ਬਰਨਾਲਾ ਦੇ ਪਿੰਡ ਫਰਵਾਹੀ ਤੇਲੀਆਂ ਵਾਲੀ ਵਿਚ ਹੋਏ ਹਨ। ਉਹ ਵਰਤਾ ਕੇ ਛਕਣ ਵਾਲੇ ਤਪੱਸਵੀ ਸਨ। ਬਿਰਤੀ ਮਸਤਾਨੀ ਵਿਚ ਬਹੁਤ ਸਾਰੇ ਤੇਲ ਦੀ ਮਸਾਲ ਬਾਲਕੇ ਰੋਸ਼ਨੀ ਕੀਤੀ ਅਤੇ ਕਹਿਣ ਲੱਗੇ ਕਿ ਇਹ ਰੋਸ਼ਨੀ, ਰੂਸ ਦੇ ਹਿੰਦ ਵਿਚ ਆਉਣ ਦੀ ਖੁਸ਼ੀ ਵਿਚ ਕੀਤੀ ਹੈ ਜਿਹਨੇ ਸਿੱਖ ਰਿਆਸਤਾਂ ਤੇ ਚੌਬਲਦਾ ਸੁਹਾਗਾ ਫੇਰਨਾ ਹੈ। ਸਿੱਖਾਂ ਨੂੰ ਇਹ ਗੱਲ ਚੰਗੀ ਨਾ ਲੱਗੀ ਕਿ ਇਹ ਗੁਰੂ ਤੋਂ ਵਰੋਸਾਈਆਂ ਰਿਆਸਤਾਂ ਨੂੰ ਅਪਸ਼ਬਦ ਬੋਲ ਰਿਹਾ ਹੈ। ਸ਼ਕਾਇਤ ਹੋਣ ਤੇ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਨੇ ਆਪਦੀ ਜ਼ੁਬਾਨ ਕਟਵਾ ਦਿੱਤੀ। ਇਸ ਘਟਨਾ ਤੋਂ ਕਈ ਵਰ੍ਹੇ ਬਾਦ ਪਿੰਡ ਬੱਛੋਆਣਾ ਥਾਣਾ ਬੁਦਲਾਡਾ ਵਿਚ ਆਪ ਦਾ ਦੇਹਾਂਤ ਹੋਇਆ। ਫਰਵਾਹੀ ਵਿਚ ਡੇਰਾ ਤੇ ਬੱਛੋਆਣਾ ਵਿਚ ਸਮਾਧ ਬਣੀ ਹੈ।[3] ਇਹ ਗੱਲ ਸਾਬਤ ਕਰਦੀ ਹੈ ਕਿ ਉੱਚੀ ਬਿਰਤੀ ਵਾਲੇ ਮਸਤਾਨੇ ਸਿੰਘਾਂ ਨੂੰ, ਸਿੱਖ ਰਾਜਿਆਂ ਦੁਆਰਾ ਫਰੰਗੀ ਦੀ ਤਾਬਿਆਦਾਰੀ ਕਰਕੇ, ਉਸਦਾ ਹੱਥ-ਠੋਕਾ ਬਣਨਾ ਚੰਗਾ ਨਹੀਂ ਸੀ ਲੱਗਦਾ ਭਾਵੇਂ ਆਮ ਸਿੱਖਾਂ ਦਾ ਨਜ਼ਰੀਆ ਇਹਨਾਂ ਪ੍ਰਤੀ ਹਮਦਰਦੀ ਵਾਲਾ ਸੀ। ਆਮ ਸਿੱਖ ਜਨਤਾ ਦੀ, ਇਹਨਾਂ ਰਿਆਸਤਾਂ ਨਾਲੋਂ ਹਮਦਰਦੀ ਖੁੱਸਣ ਦੇ ਕਾਰਨਾਂ ਵਿਚ, ਸਿੱਖ-ਅੰਗਰੇਜ਼ ਲੜਾਈਆਂ, ੧੮੫੭ ਦਾ ਪਹਿਲਾ ਵਿਦਰੋਹ ਅਤੇ ਕੂਕਾ ਵਿਦਰੋਹ ਸਮੇਂ ਇਹਨਾਂ ਦੀ ਅੰਗਰੇਜ਼ ਪ੍ਰਸਤ ਭੂਮਿਕਾ ਹੀ ਹੈ।

ਸੋ, ਵਕਤ ਦੇ ਰਿਵਾਜ ਅਨੁਸਾਰ ਭਾਈ ਕਾਹਨ ਸਿੰਘ ਸਕਰੌਦੀ, ਜ਼ਮੀਨ ਜ਼ਿਆਦਾ ਖੁੱਲ੍ਹੀ ਨਾ ਹੋਣ ਕਾਰਨ, ਪਟਿਆਲਾ ਸ਼ਹਿਰ ਵਿਚ ਰਿਆਸਤ ਦੀ ਮੁਲਾਜ਼ਮਤ ਵਿਚ ਚਲਾ ਗਿਆ ਅਤੇ ਗੱਭਰੂ ਹੋਣ 'ਤੇ ਆਪਣੇ ਪੁੱਤਰ ਹੀਰਾ ਸਿੰਘ ਨੂੰ ਵੀ ਉੱਥੇ ਹੀ ਆਪਣੇ ਪਾਸ ਰਿਆਸਤ ਦੇ ਬਸਤਰਖਾਨੇ ਵਿਚ ਭਰਤੀ ਕਰਵਾ ਦਿੱਤਾ।[4] ਹੀਰਾ ਸਿੰਘ ਦੇ ਪਟਿਆਲਾ ਸਰਕਾਰ ਦੀ ਨੌਕਰੀ ਵਿਚ ਜਾਣ ਦਾ ਸੰਨ ੧੮੬੫ ਈ. ਸੰਭਾਵਿਤ ਹੈ। ਉਸ ਸਮੇਂ ਪਟਿਆਲੇ ਦੀ ਗੱਦੀ 'ਤੇ ਮਹਾਰਾਜਾ ਮਹਿੰਦਰ ਸਿੰਘ ਬੈਠਦਾ ਸੀ। ਹੀਰਾ ਸਿੰਘ ਨੂੰ ਇਹ ਨੌਕਰੀ ਮਸਾਂ ਤਿੰਨ ਚਾਰ ਸਾਲ ਹੀ ਕਰਨੀ ਮਿਲੀ ਕਿਉਂਕਿ ਉਸ ਦੇ ਕਰਨ ਵਾਲੇ ਹੋਰ ਵਡੇਰੇ ਕੰਮ ਸਨ, ਜਿਹਨਾਂ ਸਦਕਾ ਉਸਨੇ ਆਪਣੇ ਪਿੰਡ, ਪਰਿਵਾਰ, ਇਲਾਕੇ ਤੇ ਮੁਲਕ ਦਾ ਨਾਮ ਦੇਸਾਂ ਦੇਸਾਂਤਰਾਂ ਵਿਚ ਉਘਾ ਕਰਨਾ ਸੀ।

ਜੇ ਦੋਨੋਵਨ (Donovan), ਦੁਰਾਹਾ (ਲੁਧਿਆਣਾ) ਵਿਖੇ, ਦਿੱਲੀ ਰੇਲਵੇ ਦੇ ਅਧਿਕਾਰੀ ਨੂੰ ਜੋ ਪੱਤਰ ੩੦ ਸਿਤੰਬਰ ੧੮੬੮ ਨੂੰ ਵਾਇਸਰਾਏ ਹਿੰਦ ਨੂੰ ਲਿਖਿਆ,

ਉਸ ਮੁਤਾਬਿਕ ਮਹਾਰਾਜਾ ਪਟਿਆਲਾ ਦੇ ਰਿਸ਼ਤੇਦਾਰ ਸ. ਮੰਗਲ ਸਿੰਘ ਬਿਸ਼ਨਪੁਰਾ ਨੇ ਗੁਰੂ ਰਾਮ ਸਿੰਘ ਨੂੰ ਉਸਦੀਆਂ ਅੰਗਰੇਜ਼ ਸਰਕਾਰ ਵਿਰੋਧੀ ਤਿਆਰੀਆਂ ਲਈ ਚਾਰ ਲੱਖ ਰੁਪੈ ਦਿੱਤੇ ਹਨ ਅਤੇ ਵੇਲਾ ਆਉਣ 'ਤੇ ਨਾਭਾ, ਪਟਿਆਲਾ, ਜੀਂਦ ਆਦਿ ਸਾਰੇ ਸਿੱਖ ਰਾਜੇ ਅਤੇ ਹੋਰ ਇਲਾਕਾਈ ਮੁਖੀ ਆਪਣੀਆਂ ਸੈਨਾਵਾਂ ਤੇ ਅਸਲੇ ਸਮੇਤ ਗੁਰੂ ਰਾਮ ਸਿੰਘ ਨਾਲ ਮਿਲ ਜਾਣਗੇ, ਇਸ ਲਈ ਇਸ ਮੁਲਕ ਵਿਚ ਵੱਧ ਯੋਰਪੀਨ ਸੈਨਾ ਤਾਈਨਾਤ ਕੀਤੀ ਜਾਵੇ।[5] ਇਹ ਉਹ ਸਮਾਂ ਸੀ ਜਦੋਂ ਮਹਾਰਾਜਾ ਪਟਿਆਲਾ ਦੇ ਕੂਕਾ ਬਨਣ ਦੀ ਅਫਵਾਹ ਜੋਰਾਂ 'ਤੇ ਸੀ। ਨਾਮਧਾਰੀ ਪੰਥ ਦਾ ਤਦੋਕਾ ਇਤਿਹਾਸਕਾਰ, ਭਾਈ ਸੰਤੋਖ ਸਿੰਘ ਬਾਹੋਵਾਲ ਵੀ ਇਸ ਘਟਨਾ ਵੱਲ ਇਸ਼ਾਰਾ ਕਰਦਾ ਹੈ ਕਿ ਭਾਈ ਹੀਰਾ ਸਿੰਘ ਸਕਰੌਦੀ ਦੇ ਪਿਤਾ ਨੇ ਨਾਮਧਾਰੀ ਸਿੰਘਾਂ ਦਾ ਭਜਨ ਲਿਆ ਹੋਇਆ ਸੀ। ਉਸਦੀ ਮਰਜ਼ੀ ਹੋਈ ਕਿ ਸ੍ਰੀ ਭੈਣੀ ਸਾਹਿਬ ਤੋਂ ਸਿਘ ਲਿਆ ਕੇ ਪਾਠਾਂ ਦੇ ਭੋਗ ਪੁਆਏ ਜਾਣ। ਸਤਿਗੁਰੂ ਜੀ ਨੇ ਪੱਚੀ ਸਿੰਘ ਪਾਠੀ, ਦੋ ਸੂਬੇ ਅਤੇ ਰਾਗੀ ਭੇਜੇ। ਰਾਜੇ ਦੇ ਬਾਗ ਵਿਚ ਤੰਬੂ ਲੁਆ ਕੇ ਡੇਰੇ ਲੁਆ ਦਿੱਤੇ।

ਇਕ ਦੂਲਾ ਸਿੰਘ ਸਿਪਾਹੀ ਜੋ ਮਸ਼ਕਰਾ ਸੀ ਉਸਨੂੰ ਰਾਜੇ ਨੇ ਕਿਹਾ ਜਾਹ ਕੂਕਿਆਂ ਦਾ ਭਜਨ ਪੁੱਛ ਆ ਅਤੇ ਆ ਕੇ ਦੱਸੀਂ। ਪਰ ਭਜਨ ਨੇ ਉਸਦੀ ਬਿਰਤੀ ਬਦਲ ਦਿੱਤੀ। ਉਸ ਰਾਜੇ ਨੂੰ ਭਜਨ ਸਿੰਘਾਂ ਦੇ ਹੁਕਮ ਦੇਣ 'ਤੇ ਦੱਸ ਦਿੱਤਾ। ਰਾਜੇ ਨੇ ਲੰਗਰ ਦੀ ਅਰਜ਼ ਕੀਤੀ। ਸਿੰਘਾਂ ਦੀ ਸ਼ਰਤ ਸੀ ਕਿ ਸਾਥੋਂ ਭਜਨ ਪੁੱਛੇਗਾ ਤਾਂ ਛਕਾਂਗੇ। ਨਾ ਉਸ ਭਜਨ ਪੁੱਛਿਆ ਨਾ ਉਸਦਾ ਲੰਗਰ ਹੋਇਆ। ਰਾਜੇ ਨੇ ਅੰਗਰੇਜ਼ ਸਰਕਾਰ ਦਾ ਭੈਅ ਦੱਸਿਆ ਕਿਉਂਕਿ ਉਹ ਅਜੇ ਬਾਲਗ ਨਹੀਂ ਸੀ ਹੋਇਆ ਤੇ ਰਾਜ ਪ੍ਰਬੰਧ "ਕੌਂਸਲ ਆਫ ਰੀਜੈਂਸੀ" ਦੇ ਹੱਥ ਸੀ। ਪਰ ਉਸ ਦੀ ਫੌਜ ਦੇ ਬਹੁਤ ਸਾਰੇ ਸਿਪਾਹੀਆਂ ਨੇ ਭਜਨ ਲਿਆ। ਜਦੋਂ ਰਾਜੇ ਨੂੰ ਮਾਲੂਮ ਹੋਇਆ ਕਿ ਪਟਿਆਲਾ ਸ਼ਹਿਰ ਵਿਚ ਕੂਕਿਆਂ ਦੇ ਦੀਵਾਨਾਂ ਤੋਂ ਪ੍ਰਭਾਵਿਤ ਹੋ ਕੇ ਲੋਕ ਉਹਨਾਂ ਦੇ ਸੰਗਠਨ ਵਿਚ ਸ਼ਾਮਲ ਹੋਣ ਲੱਗ ਪਏ ਹਨ ਤਾਂ ਉਸ ਜਿਹਨਾਂ ਸਿੰਘਾਂ ਨੇ ਭਜਨ ਲਿਆ ਸੀ ਉਹਨਾਂ ਦੇ ਨਾਵੇਂ ਕੱਟ ਦਿੱਤੇ, ਆਪਣੇ ਵੱਖ ਵੱਖ ਮਹਿਕਮਿਆਂ ਵਿਚੋਂ ਅਤੇ ਨਾਮਧਾਰੀ ਸਿੰਘ, ਜੋ ਸੂਬਾ ਕਾਹਨ ਸਿੰਘ 'ਚੱਕਵਾਲੇ' ਦੀ ਅਗਵਾਈ ਵਿਚ ਦੀਵਾਨ ਲਾ ਰਹੇ ਸਨ ਉਹਨਾਂ ਨੂੰ ਰਾਤੋ ਰਾਤ ਹੀ ਪਟਿਆਲਾ ਛੱਡਣ ਦਾ ਹੁਕਮ ਚਾਹੜ ਦਿੱਤਾ। ਸ਼ਹੀਦੀ ਜਥਾ ਮਲੇਰਕੋਟਲੇ ਦੇ ਨਾਇਬ ਜਥੇਦਾਰ ਭਾਈ ਲਹਿਣਾ ਸਿੰਘ ਦਾ ਨਾਵਾਂ ਵੀ ਕੱਟ ਦਿੱਤਾ ਗਿਆ।[6] ਇਹ ਘਟਨਾ ੧੮੬੮ ਈ. ਅਖ਼ੀਰ ਦੀ ਹੈ ਸਰਦੀਆਂ ਦੇ ਮੌਸਮ ਦੀ।

ਹੀਰਾ ਸਿੰਘ ਦੀ ਮਾਈ ਨੇ ਭਜਨ ਬਾਬਾ ਗਿਆਨੀ ਸਿੰਘ ਸੂਬੇ (ਉਰਫ ਰਤਨ ਸਿੰਘ ਮੰਡੀ ਕਲਾਂ) ਤੋਂ ਲਿਆ ਸੀ। ਸੰਨ ੧੮੬੯ ਦੀ ਦੀਪਾਵਲੀ ਸਮੇ ਸਕਰੌਦੀ ਪਿੰਡ ਵਿਚ ਹੋਏ ਇਕ ਵੱਡੇ ਮੇਲੇ ਸਮੇਂ, ਜੋ ਸਤਿਗੁਰੂ ਜੀ ਨੇ ਮਾਈ ਦੇ ਕਹਿਣ 'ਤੇ ਕਰਵਾਇਆ ਸੀ, ਆਪ ਦਰਸ਼ਨ ਦਿੱਤੇ। ਮਾਈ ਦੇ ਮੇਲੇ ਤੇ ਪਟਿਆਲੇ ਤੋਂ ਛੁੱਟੀ ਲੈ ਕੇ ਭਾਈ ਹੀਰਾ ਸਿੰਘ ਵੀ ਆਪਣੇ ਸੰਗੀਆਂ-ਸਾਥੀਆਂ ਸਮੇਤ ਆਇਆ। ਮੇਲਾ ਵੇਖਿਆ, ਸੇਵਾ ਕੀਤੀ ਅਤੇ ਫਿਰ ਜਦੋਂ ਉਸਨੂੰ ਵੀ ਪ੍ਰੇਮ ਦੀ ਖਿੱਚ ਪਈ ਉਸ ਵੀ ਸੂਬਾ ਕਾਹਨ ਸਿੰਘ ਚੱਕਵਾਲੇ

ਤੋਂ ਨਾਮ ਦੀ ਦਾਤ ਹਾਸਲ ਕਰਕੇ, ਸੰਤ ਖਾਲਸੇ ਨਾਲ ਪੱਕੀ-ਪੀਢੀ ਗੰਢ ਪਾ ਲਈ। ਉਸਨੂੰ ਨਾਮ ਦੁਆਉਣ ਦੀ ਸਿਫਾਰਸ਼ ਸਤਿਗੁਰਾਂ ਪਾਸ ਵੀ ਹੀਰਾ ਸਿੰਘ ਦੀ ਮਾਈ ਨੇ ਕੀਤੀ ਸੀ। ਮਾਈ ਵੀ ਦਾਤੇ, ਭਗਤ ਜਾਂ ਸੂਰਮੇ ਪੁੱਤਰ ਦੀ ਮਾਂ ਬਣ ਕੇ ਸਪੁੱਤੀ ਹੋਣਾ ਚਾਹੁੰਦੀ ਸੀ। ਉਸਦੀ ਇਹ ਮਨਸ਼ਾ ਛੇਤੀ ਹੀ ਪੂਰੀ ਹੋਣ ਵਾਲੀ ਸੀ। ਹੀਰਾ ਸਿੰਘ ਨਾਮ ਦੀ ਦਾਤ ਲੈ ਕੇ 'ਸੂਰਬੀਰ' ਸਿੰਘ ਸਜਿਆ। ਮਾਲਾ ਨਾਲ ਪਰੋਤਾ। ਅੰਮ੍ਰਿਤ ਛਕਿਆ ਤੇ ਫਿਰ ਨਾਵਾਂ ਕਟਵਾਇ ਲਿਆ। ਰਾਤ ਦਿਨ ਭਜਨ ਕਰਨਾ ਅਰੰਭ ਦਿੱਤਾ। ਨਾਮ ਦੇ ਰੰਗ ਵਿਚ ਮਸਤ ਹੋਇਆ। ਦਿਆਲਗੜੀਆ ਵਸਾਵਾ ਸਿੰਘ, ਰੂਪ ਸਿੰਘ, ਵਰਿਆਮ ਸਿੰਘ, ਭਾਈ ਹੀਰਾ ਸਿੰਘ ਦੇ ਨਾਲ ਜੱਥਾ ਹੋ ਗਿਆ। ਲੈਹਣਾ ਸਿੰਘ, ਅਨੂਪ ਸਿੰਘ ਦੋਨੋਂ ਚਾਚੇ ਤਾਏ ਦੇ ਪੁੱਤ ਭਰਾ ਸਨ। ਇਹ ਵੀ ਰਲ ਕੇ ਉਠਨੇ ਬੈਠਨੇ ਲਗੇ। ੧੯੨੬ ਕੀ ਦੀਪ ਮਾਲਾ ਪਰ ਮੇਲਾ ਰਚਿਆ।"[7]

ਇਉਂ ਇਸ ਮੇਲੇ ਦੇ ਬਹਾਨੇ ਸਾਕਾ ਮਲੇਰਕੋਟਲਾ ਤੋਂ ਦੋ ਕੁ ਸਾਲ ਪਹਿਲਾਂ ਭਾਈ ਹੀਰਾ ਸਿੰਘ ਨੇ ਕੂਕਾ ਜਥੇਬੰਦੀ ਵਿਚ ਭਰਤੀ ਹੋ ਕੇ, ਉਸਦੇ ਅਗਵਾਨੂੰ ਦਸਤੇ ਦੇ ਤੌਰ 'ਤੇ ਆਪਣੇ 'ਮਸਤਾਨਾ ਦਲ' ਦਾ ਗਠਨ ਸ਼ੁਰੂ ਕਰ ਦਿੱਤਾ ਤਾਂਕਿ ਵਕਤ ਆਉਣ 'ਤੇ ਉਹ ਆਪਣੇ ਜ਼ਿੰਮੇ ਲੱਗੇ ਇਤਿਹਾਸਕ ਯੋਗਦਾਨ ਨੂੰ ਸੁਚੱਜੇ ਢੰਗ ਨਾਲ ਨਿਭਾਅ ਸੱਕਣ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿਚ ਵੀ ਜ਼ਿਕਰ ਆਉਂਦਾ ਹੈ ਕਿ ਜਦੋਂ ਪਟਿਆਲੇ ਦੀ ਮੁਲਾਜ਼ਮਤ ਵਿਚੋਂ ਨਾਵਾਂ ਕੱਟ ਕੇ ਹੀਰਾ ਸਿੰਘ ਹੋਰੀਂ ਆਏ ਤਾਂ ਸੌ ਸਵਾਰ-ਭਾਈ ਹੀਰਾ ਸਿੰਘ ਹੋਰਾਂ ਦੇ ਭਾਈਚਾਰੇ ਦੇ ਇਕੋ ਦਿਨ ਪਟਿਆਲੇ ਦੀ ਨੌਕਰੀ ਛੱਡ ਆਏ ਸਨ। ਹੁਣ ਜਦੋਂ ਇਹ ਰੰਗ ਵਿਚ ਹੋ ਗਏ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ, ਮਾਤਾ ਵਲੋਂ ਕੀਤੇ ਮੇਲੇ ਦੇ ਭੋਗ ਬਾਅਦ, ਇਕ ਦਿਨ ਹੋਰ ਇੱਥੇ ਸਕਰੋਦੀ ਰੋਕਣ ਲਈ ਕਹਿੰਦੇ ਹਨ—"ਮਹਾਰਾਜ ਮਾਈ ਨੇ ਤਾ ਮੇਲਾ ਕਰ ਲਿਆ, ਹੁਣ ਅਸੀਂ ਮੇਲੀ ਕਰ ਲਈਏ, ਸਾਧ-ਸੰਗਤ ਇਕ ਦਿਨ ਹੋਰ ਦਰਸ਼ਨ ਦੇਵੇ।" ਜਿਹੜੀ ਇਹਨਾਂ ਦੇ ਘਰੋਂ ਬੀਬੀ ਸੀ ਉਹ ਸਰਦਾਰਾਂ ਦੀ ਲੜਕੀ ਸੀ। ਇਹਨਾਂ ਨੂੰ ਲੱਗ ਗਿਆ ਸੀ ਰੰਗ।"[8]

ਫਿਰ ਭਾਈ ਹੀਰਾ ਸਿੰਘ ਆਪਣੇ ਸਿੰਘਾਂ ਸਮੇਤ ਗੁਰਦੁਆਰੇ ਸ੍ਰੀ ਭੈਣੀ ਸਾਹਿਬ ਆ ਗਏ ਸਤਿਗੁਰੂ ਜੀ ਦੇ ਦੌਰੇ ਦੇ ਨਾਲ ਹੀ। ਇੱਥੇ ਆਪਣੇ ਜਥੇ ਸਮੇਤ ਰਾਤ ਨੂੰ ਅਕਾਲ ਬੁੰਗੇ ਹੀ ਬਿਰਾਜਦੇ। ਸਤਿਗੁਰੂ ਜੀ ਕਦੀ ਕਦੀ ਇਹਨਾਂ ਦੀ ਸ਼ਾਮ ਨੂੰ ਖ਼ਬਰ ਸਾਰ ਪੁੱਛ ਜਾਂਦੇ, ਦਰਸ਼ਨ ਮੇਲੇ ਦੇ ਜਾਂਦੇ। ਹੁਣ ਇਹ ਦੋ ਸਵਾ ਦੋ ਸਾਲ ਦਾ ਭਾਈ ਹੀਰਾ ਸਿੰਘਜੀ ਦਾ ਸਮਾਂ ਉਹਨਾਂ ਦੀ ਸੰਗਤ ਵਿਚ ਹੀ ਦੌਰੇ ਨਾਲ ਜਾਂ ਸ੍ਰੀ ਭੈਣੀ ਸਾਹਿਬ ਹੀ ਬਤੀਤ ਹੋਇਆ। ਆਪ ਦੀ ਸਿੰਘਣੀ ਪਟਿਆਲੇ ਹੀ ਸੀ ਅਜੇ ਅਤੇ ਸਰਕਾਰੀ ਖਜ਼ਾਨੇ ਵਿਚੋਂ ਕੁਝ ਸਮਾਂ ਬਾਦ ਆਪ ਦੀ ਤਨਖਾਹ ਉੱਕਾ ਬੰਦ ਹੋ ਗਈ ਤਾਂ ਕੁਝ ਸਮਾਂ ਉਹ ਬੀਬੀ ਵੀ ਸੰਗਤ ਵਿਚ ਆਪ ਨਾਲ ਆ ਕੇ ਰਹਿਣ ਲੱਗ ਪਈ। ਭੈਣੀ ਸਾਹਿਬ ਤੋਂ ਕੁਝ ਧਨ, ਜੋ ਆਪ ਪਿੰਡੋਂ ਲਿਆਏ ਸਨ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪਣੀ ਮਾਤਾ ਨੂੰ ਵਾਪਸ ਕਰ ਦਿੱਤਾ। ਫਿਰ ਆਪਣੇ ਜਥੇ ਦੇ ਸਿੰਘਾਂ ਸਮੇਤ ਰੜ (ਮਲੇਰਕੋਟਲਾ

ਰਿਆਸਤ) ਪਿੰਡ ਵਿਚ ਆਪਣਿਆਂ ਨਾਨਕਿਆਂ ਪਾਸ ਜਾ ਰਹੇ ਅਤੇ ਉਹਨਾਂ ਨੂੰ ਵੀ ਆਪਣੇ ਦਲ ਵਿਚ ਸ਼ਾਮਲ ਹੋਣ ਲਈ ਉਤਸ਼ਾਹਿਤ ਕੀਤਾ।

ਮਾਰਚ ੧੮੭੦ ਵਿਚ ਅਨੰਦਪੁਰ ਸਾਹਿਬ ਦੇ ਦੂਜੇ ਹੋਲੇ ਮਹੱਲੇ 'ਤੇ, ਬਾਬਾ ਬਿਸ਼ਨ ਸਿੰਘ ਕਾਬਲ ਵਾਲਾ ਵੀ ਆਇਆ ਸੀ। ਜਿਸ ਨੇ ਨਿਹੰਗ ਸਿੰਘਾਂ ਜ਼ਿਉਂ ਦੁਮਾਲੇ ਉੱਚੇ ਤੇ ਫਰਰੇ ਸਜਾਏ ਸਨ। ਇਸ ਬਿਸ਼ਨ ਸਿੰਘ ਦਾ ਵੀ ਭਾਈ ਹੀਰਾ ਸਿੰਘ ਹੋਰਾਂ ਨਾਲ ਚੰਗਾ ਮੇਲਜੋਲ ਬਣ ਗਿਆ ਸੀ। ਜਦੋਂ ਹੋਲੇ ਮਹੱਲੇ ਤੋਂ ਵਾਪਸ ਆਏ ਤਾਂ ਭਾਈ ਹੀਰਾ ਸਿੰਘ ਹੋਰਾਂ ਨੇ ਆਪਣੇ ਪਿੰਡਾਂ ਦੇ ਸਿੰਘਾਂ ਸਮੇਤ ਰਾਮਦਾਸਪੁਰੇ (ਸ੍ਰੀ ਭੈਣੀ ਸਾਹਿਬ) ਵਿਖੇ ਹੀ ਠਹਿਰਨ ਦਾ ਸੰਕਲਪ ਕੀਤਾ। ਪ੍ਰੰਤੂ ਆਪਦੀ ਮਸਤਾਨੀ ਬਿਰਤੀ ਨੂੰ ਵੇਖ ਕੇ ਮਾਤਾ ਅਤੇ ਸਿੰਘਣੀ ਪਰੇਸ਼ਾਨ ਹੋ ਕੇ, ਇਹਨਾਂ ਨੂੰ ਘਰ ਭੇਜਣ ਲਈ ਸਤਿਗੁਰੂ ਜੀ ਪਾਸ ਅਰਜ਼ ਕੀਤੀ। ਇਹ ਜਿੱਥੇ ਟਿਕੇ ਹੋਏ ਸਨ ਸਤਿਗੁਰੂ ਜੀ ਉੱਥੇ ਪੁੱਜੇ। ਬਾਹੋਵਾਲ ਜੀ ਲਿਖਦੇ ਹਨ, "ਸਤਿਗੁਰੂ ਜੀ ਭੀ ਗਏ। ਬਚਨ ਕੀਤਾ ਹੀਰਾ ਸਿੰਘ, ਤੁਸੀਂ ਘਰ ਜਾਵੋ ਹਲ ਵਾਹੋ ਅਤੇ ਘਰ ਮੈ ਰਹੋ। ਹੀਰਾ ਸਿੰਘ ਨੇ ਕਿਹਾ ਕਿ ਹਲ ਤਾਂ ਅਸੀਂ ਫੂਕ ਦਿੱਤੇ ਹੈਂ। ਲਹਿਣਾ ਸਿੰਘ ਨੇ ਕਿਹਾ ਕਿ ਹਲ ਤਾਂ ਮੈਂ ਬੀ ਫੂਕ ਦਿੱਤਾ ਹੈ। ਨੰਦ ਸਿੰਘ ਅਨੂਪ ਸਿੰਘ ਏਨਾ ਨੇ ਕਹਿਆ ਅਸੀਂ ਬੀ ਫੂਕ ਦਿੱਤੇ ਹੈਂ ਹਲ। ਦੀਨ ਦਿਆਲ ਜੀ ਬੋਲਾ ਕੀਤਾ ਤੇਜੀ ਮੈਂ ਹੋਇਕੇ, ਹਲ ਤਾਂ ਫੂਕ ਦਿੱਤੇ ਹੰ ਤੇ ਕੰਮ ਜੁਲਾਹਿਆਂ ਦਾ ਕਰੋਗੇ ? ਜਾਵੋ ਇਕ ਵਾਰੀ ਸਕਰੌਦੀ।... ਸ੍ਰੀ ਸਤਿਗੁਰੂ ਜੀ ਕਾ ਬਚਨ ਮੰਨ ਕੇ ਫੇਰ ਸਕਰੌਦੀ ਗਏ। ਜਾ ਕੇ ਅਖੰਡ ਪਾਠ ਧਰਿਆ। ਭੋਗ ਪੁਆਇਆ। ਧਰਮ ਅਰਥ ਧਨ ਲਾਵਨ ਲੱਗੇ। ਆਏ ਗਏ ਸਿੰਘਾਂ ਗਰੀਬਾਂ ਨੂੰ ਛਕਾਵਣਾ ਸ਼ੁਰੂ ਕੀਤਾ। ਦੇਗ ਤੇਗ ਦੇ ਧਨੀ। ਬੋਲ ਤੋਲ ਕੇ ਪੂਰੇ। ਧਰਮ ਰੀਤੀ ਧਾਰੀ, ਬਲੀ ਹਠੀਲੇ ਸਿੰਘ। ਕਰਕੇ ਬਚਨ ਪਾਲਨੇ ਵਾਲੇ। ਸਰੂਪ ਸਿੰਘਾਂ ਕੇ ਬਾਲਕਾਂ ਵਾਂਗੂੰ ਨਜ਼ਰ ਆਂਵਦੇ ਹੈਨ। ਹੰਸਾਂ ਵਾਂਗੂੰ ਸ਼ਕਲਾਂ। ਅੰਮ੍ਰਿਤ ਪ੍ਰੇਮ ਮੈ ਜਿਨ੍ਹਾਂ ਕੀ ਦੇਹ ਭਿਜੀ ਹੋਈ ਹੈ। ਸ਼ੇਰ ਵਾਂਗੂ ਬੋਲਾ ਗੱਜ ਕੇ ਕਰਦੇ ਹੈਂ। ਜਾਂ ਬੋਲਦੇ ਹੈਂ ਸ਼ਬਦ ਤਾਂ ਮਾਨੋ ਅੰਮ੍ਰਿਤ ਕੀ ਬਾਰਸ਼ ਹੁੰਦੀ ਹੈ। ਦਰਸ਼ਨ ਕਰਕੇ ਰੱਬ ਯਾਦ ਔਂਦਾ ਹੈ।

"ਭਾਈ ਹੀਰਾ ਸਿੰਘ ਕਾ ਸਰੀਰ ਦਰਮਿਆਨਾ ਸੀ। ਚੌਗਿਰਦ ਦਾੜ੍ਹਾ ਘੇਰੇਦਾਰ। ਜਦ ਬੋਲਦੇ ਹੈਂ ਤਾਂ ਮਾਨੋ ਧਰਤੀ ਨਾਲ ਬੋਲਦੀ ਹੈ। ਚਾਲੀ ਸੇਰਾ ਬੇਮੁਹਤਾਜ ਬੋਲਾ ਕਰਦੇ ਹੈ ਭਾਵੇਂ ਕੋਈ ਗੁੱਸੇ ਹੀ ਹੋਵੇ। ਜੋ ਸਿੰਘ ਆਵੇ ਬੜੇ ਪ੍ਰੇਮ ਨਾਲ ਸੇਵਾ ਕਰਨੀ। ਧਰਮਸਾਲ ਬਣਵਾਇ ਕੇ ਵਿਚ ਖੂਹੀ ਲਵਾਇ ਦਿੱਤੀ ਆਏ ਗਏ ਵਾਸਤੇ ਬਿਸਰਾਮ ਕੋ। ਸਵਾ ਪਹਿਰ ਸੇ ਇਸ਼ਨਾਨ ਕਰਨਾ। ਰਾਤ ਦਿਨ ਭਜਨ ਬਾਣੀ ਪੜ੍ਹਨੇ ਲਗੇ। ਦਸਵੇਂ ਪਾਤਸ਼ਾਹ ਜੀ ਦੀਆਂ ਬਾਣੀਆਂ ਪੜ੍ਹਨੀਆਂ ਤੇ ਕੰਠ ਭੀ ਕਰਨੇ ਲਗੇ। ਮਾਨ ਸਰੋਵਰ ਸੇ ਹੰਸ ਆਏ ਲੱਥੇ ਹੈਂ ਨਾਮ ਕੇ ਮੋਤੀ ਚੁਗਦੇ ਹੈਂ। ਕਈਆਂ ਸਿੰਘਾਂ ਕਾ ਜਥਾ ਇਕੱਤਰ ਹੋਇਆ। ਜੋ ਭਾਈ ਹੀਰਾ ਸਿੰਘ ਬਚਨ ਕਰੇ ਸੋਈ ਸਿੰਘਾਂ ਨੇ ਮੰਨਣਾਂ। ਦਿਬ ਦ੍ਰਿਸਟ ਖੋਲ੍ਹ ਦਿੱਤੀ। ਚਾਨਣਾ ਕਰ ਦੀਆ। ਅਗਮ ਨਿਗਮ ਕੀ ਸਭ ਖਬਰ ਹੋਈ। ਅਖੰਡ ਪਾਠ ਕਾ ਭੋਗ ਪਾਇਕੇ ਕਈ ਸਿੰਘਾਂ ਕੋ ਨਾਲ ਲੈ ਆਏ। ਦਰਸ਼ਨ ਕੀਤਾ ਸ੍ਰੀ ਸਤਿਗੁਰੂ ਜੀ ਕਾ ਰਾਮਦਾਸਪੁਰੇ ਮੈਂ।"[9]

ਇਉਂ ਸਾਡਾ ਪ੍ਰਿਥਮ ਇਤਿਹਾਸਕਾਰ ਭਾਈ ਹੀਰਾ ਸਿੰਘ ਦਾ ਸਰੀਰਕ ਪੱਖੋਂ ਨਖਸ਼ਿਖ ਵਰਣਨ ਕਰਕੇ, ਉਸਦੇ ਸੁਭਾਉ, ਬਿਰਤੀ, ਸੰਗਠਨ ਕੁਸ਼ਲਤਾ ਅਤੇ ਗੁਰੂ ਚਰਨਾਂ ਪ੍ਰਤੀ ਉਸਦੀ ਪ੍ਰੀਤੀ ਨੂੰ ਬੜੇ ਨਪੇ ਤੁਲੇ ਸ਼ਬਦਾਂ ਵਿਚ ਪ੍ਰਗਟ ਕਰਦਾ ਹੈ। ਹੁਣ ਭਾਈ ਹੀਰਾ ਸਿੰਘ ਸਤਿਗੁਰੂ ਜੀ ਦੇ ਦਰਸ਼ਨਾਂ ਤੋਂ ਬਿਨਾਂ ਇਕ ਘੜੀ ਪਲ ਵੀ ਵਿਰਵਾ ਨਹੀਂ ਰਹਿਣਾ ਚਾਹੁੰਦਾ, ਜਿਸ ਤਰ੍ਹਾਂ ਦਮੋਦਰ ਕਵੀ ਦੇ ਸ਼ਬਦਾਂ ਵਿਚ ਰਾਂਝੇ ਨੂੰ ਮਿਲਣ ਤੋਂ ਪਹਿਲਾਂ ਗੁਜ਼ਰ ਚੁੱਕੇ ਵਕਤ ਬਾਬਤ ਹੀਰ ਕੁੜੀ ਦਾ ਝੋਰਾ ਹੈ :

"ਜੋ ਦਿਨ ਰਾਂਝੇ ਬਾਝੋਂ ਗੁਜ਼ਰੇ, ਮੈਨੂੰ ਪੱਛੋਤਾਉ ਤਿਨ੍ਹਾਂ ਦਾ।"

ਬਾਬਾ ਬਿਸ਼ਨ ਸਿੰਘ ਦੀਵਾਲੀ ਤੇ ਸ੍ਰੀ ਅੰਮ੍ਰਿਤਸਰ ਅਤੇ ਮਾਘੀ ਤੇ ਸ੍ਰੀ ਮੁਕਤਸਰ ਸਤਿਗੁਰੂ ਜੀ ਤੇ ਸੰਗਤ ਦਾ ਦੀਦਾਰਾ ਕੀਤੀ। ਜਦੋਂ ਸਤਿਗੁਰੂ ਜੀ ਭੈਣੀ ਸਾਹਿਬ ਨੂੰ ਪਰਤ ਗਏ ਤਾਂ ਬਾਬਾ ਜੀ ਮਸਤਾਨੇ ਦਲ ਨਾਲ ਸਕਰੌਦੀ ਜਾ ਹਾਜ਼ਰ ਹੋਏ। ਭਾਈ ਹੀਰਾ ਸਿੰਘ ਨੇ ਸਿਘਣੀ ਦੇ ਕੁਝ ਗਹਿਣੇ ਵੀ ਭਾਈ ਬਿਸ਼ਨ ਸਿੰਘ ਹੋਰਾਂ ਨੂੰ ਭੇਟ ਕੀਤੇ। ਖਿਆਲ ਕੀਤਾ ਜਾਂਦਾ ਹੈ ਕਿ ਉਹਨਾਂ ਦੇ ਕਾਬਲ ਅਤੇ ਰੂਸ ਦੇ ਲੰਮੇ ਕੂਟਨੀਤਿਕ ਸਫਰਾਂ ਦੀ ਭਾਈ ਹੀਰਾ ਸਿੰਘ ਹੋਰਾਂ ਨੂੰ ਕੁਝ ਟੋਹ ਜ਼ਰੂਰ ਹੋਵੇਗੀ, ਜਿਸ ਲਈ ਨਕਦ ਮਾਇਆ ਪਾਸ ਨਾ ਹੋਣ ਤੇ, ਗਹਿਣੇ ਅਰਦਾਸ ਕਰਾਉਣ ਵਿਚ ਆਪਨੇ ਪਰਹੇਜ਼ ਨਾ ਕੀਤਾ। ਦੂਜਾ ਉਹ ਆਪਣੀ ਸਿੰਘਣੀ ਨੂੰ ਮਨਮੱਤੀ ਲਿਬਾਸ ਆਦਿ ਤੋਂ ਵਰਜਣ ਲਈ ਵੀ ਗਹਿਣਿਆਂ ਨਾਲੋਂ ਉਹਦਾ ਮੋਹ ਤੋੜਨਾ ਚਾਹੁੰਦੇ ਸਨ। ਇਕ ਵੇਰ ਜਦੋਂ ਇਸੇ ਬੀਬੀ ਨੇ ਪਰਾਂਦੇ ਗੁੱਤਾਂ ਦੇ ਜੰਜਾਲ ਵਿਚ ਕੇਸ ਜਕੜੀ ਰੱਖੇ, ਜਿਹਨਾਂ ਦਾ ਰੋਜ਼ਾਨਾ ਇਸ਼ਨਾਨ ਵੀ ਗੁਰਸਿੱਖ ਮਰਿਆਦਾ ਦਾ ਭਾਗ ਹੈ ਤਾਂ ਭਾਈ ਹੀਰਾ ਸਿੰਘ ਨੇ ਲਹਿਣਾ ਸਿੰਘ ਭਰਾ ਦੀ ਮੱਦਦ ਨਾਲ ਬੀਬੀ ਦੀ ਪਰਾਂਦੇ ਵਾਲੀ ਗੁੱਤ ਹੀ ਕੱਟ ਕੇ ਲੰਮੇ ਬਾਂਸ ਨਾਲ ਬੰਨ੍ਹ ਕੇ ਉਹਦਾ ਪ੍ਰਦਰਸ਼ਨ ਵੀ ਕੀਤਾ। ਸੂਬਾ ਜਵਾਹਰ ਸਿੰਘ ਨੇ ਜਦੋਂ ਇਸ ਕਿਰਿਆ ਨੂੰ ਪਸੰਦ ਨਾ ਕਰਦਿਆਂ ਕੱਟੀ ਗੁੱਤ ਵਾਂਸ ਨਾਲੋਂ ਖੋਲ੍ਹ ਕੇ ਛੱਪੜ ਵਿਚ ਨਪਾ ਦਿੱਤੀ ਤਾਂ ਇਸ ਗੱਲ ਤੋਂ ਵੀ ਮਸਤਾਨਿਆਂ ਅਤੇ ਸੂਬਿਆਂ ਵਿਚਾਲੇ ਤਨਾਤਨੀ ਪੈਦਾ ਹੋ ਗਈ ਸੀ।[10]

ਅਪ੍ਰੈਲ ੧੮੭੧ ਈ. ਨੂੰ ਬਾਬਾ ਖੁਸ਼ਹਾਲ ਸਿੰਘ ਸੂਬੇ ਦੇ ਸੱਦੇ 'ਤੇ ਸਤਿਗੁਰੂ ਜੀ ਨੇ ਦਮਦਮੇ ਸਾਹਿਬ ਦੀ ਵੈਸਾਖੀ ਤੋਂ ਬਾਅਦ ਬਾਬਾ ਜੀ ਦੇ ਪਿੰਡ ਥਰਾਜ ਦਰਸ਼ਨ ਦਿੱਤੇ। ਇੱਥੋਂ ਜਦੋਂ ਵਾਪਸ ਮੁੜ ਰਹੇ ਸਨ ਤਾਂ ਸੂਬਾ ਗਿਆਨੀ ਸਿੰਘ ਦਾ ਭਰਾ ਹਰਨਾਮ ਸਿੰਘ ਮੰਡੀ ਕਲਾਂ ਮਾਈਆਂ ਬੀਬੀਆਂ ਦੇ ਜਥੇ ਦੇ ਨਾਲ ਨਾਲ ਤੁਰਦਾ ਮਸਤਾਨੇ ਸਿੰਘਾਂ ਨੂੰ ਚੰਗਾ ਨਾ ਲੱਗਾ। ਵਰਜਣ ਤੇ ਵੱਧ ਘੱਟ ਬੋਲਿਆ। ਮਸਤਾਨਿਆਂ ਨੇ ਘੋੜੀ ਤੋਂ ਲਾਹ ਕੇ ਚੰਗਾ ਸਾਜਿਆ ਤੇ ਮਰਨਾਊ ਕਰ ਦਿੱਤਾ। ਜਦੋਂ ਸੂਬਾ ਗਿਆਨੀ ਸਿੰਘ ਨੂੰ ਪਤਾ ਲੱਗਾ ਕਿ ਤੇਰੇ ਭਰਾ ਨੂੰ ਮਸਤਾਨਿਆਂ ਮਾਰ ਦਿੱਤਾ ਹੈ, ਉਸ ਗਰਮੀ ਵਿਚ ਆ ਕੇ ਲੋਥ ਨਾਲ ਲੋਥ ਲੰਮੀ ਪਾਉਣ ਦਾ ਸੰਕਲਪ ਕਰ ਲਿਆ। ਚੰਗੇ ਭਾਗਾਂ ਨੂੰ ਹਰਨਾਮ ਸਿੰਘ ਮਰਿਆ ਨਹੀਂ ਸੀ। ਸਾਰੇ ਸੂਬੇ ਮਸਤਾਨਿਆਂ ਖਿਲਾਫ ਸਤਿਗੁਰੂ ਜੀ ਪਾਸ ਫਰਿਆਦੀ ਹੋਏ। ਆਪ ਨੇ ਨੰਗਲੇ ਦੀ ਢਾਬ ਤੇ ਮਸਤਾਨਿਆਂ ਨੂੰ ਖੂਬ ਡਾਂਗ ਪਰਸਾਦ ਵਰਤਾਇਆ ਤੇ ਉਹਨਾਂ ਦਾ ਲੰਗਰ ਵਿਚੋਂ ਜਲ ਪ੍ਰਸ਼ਾਦ ਆਦਿ ਬੰਦ ਕਰ ਦਿੱਤਾ। ਮਸਤਾਨਿਆਂ ਨੇ

ਬੜੇ ਸਿਦਕ ਨਾਲ ਕੁੱਟ ਵੀ ਖਾਧੀ ਅਤੇ ਗੁਰੂ ਹੁਕਮਾਂ 'ਤੇ ਫੁੱਲ ਚੜ੍ਹਾਉਂਦਿਆਂ ਤਿੰਨ ਦਿਨ ਅੰਨ ਜਲ ਵੀ ਨਾ ਛਕਿਆ ਨਾ ਹੀ ਏਨੇ ਦਿਨ ਸਤਿਗੁਰੂ ਜੀ ਨੇ ਕੁਝ ਛਕਿਆ। ਅਖ਼ੀਰ ਕਰਤਾਰਗੜ੍ਹ ਦੇ ਸਰਦਾਰ ਗੁਰਦਿੱਤ ਸਿੰਘ ਜੀ ਦੀ ਬੇਨਤੀ ਤੇ ਸਤਿਗੁਰੂ ਜੀ ਨੇ ਉਸਦੇ ਪਿੰਡ ਹੋ ਰਹੇ ਲੰਗਰ ਵਿਚ ਮਸਤਾਨਿਆਂ ਨੂੰ ਹੁਕਮ ਦੇ ਕੇ ਪ੍ਰਸ਼ਾਦ ਛਕਾਇਆ ਅਤੇ ਆਪ ਵੀ ਛਕਿਆ।

ਸਤਿਗੁਰੂ ਜੀ ਨੇ ਇਸ ਘਟਨਾ ਤੋਂ ਬਾਅਦ ਭਾਈ ਹੀਰਾ ਸਿੰਘ ਹੋਰਾਂ ਨੂੰ ਪੁੱਛਿਆ ਸੀ, "ਕਿਉਂ ਬਈ ਹੀਰਾ ਸਿੰਘ! ਪਤਾ ਜੇ ਮੈਂ ਤੁਹਾਨੂੰ ਕਿਉਂ ਕੁੱਟਿਆ ਸੀ ? ਕਿਸ ਗੁਨਾਹ ਕਰਕੇ ?" ਆਪਦਾ ਜੁਆਬ ਸੀ, "ਸੱਚੇ ਪਾਤਸ਼ਾਹ ਸਾਡੇ ਵਿਚ ਕੋਈ ਇਕ ਗੁਨਾਹ ਹੋਵੇ ਤਾਂ ਦੱਸੀਏ। ਇੱਥੇ ਤਾਂ ਸਾਡੇ ਗੁਨਾਹਾਂ ਦੇ ਵੱਗਾਂ ਦੇ ਵੱਗ ਤੁਰੇ ਫਿਰਦੇ ਹਨ, ਕੀ ਪਤਾ, ਜੋ ਆਪ ਨੂੰ ਸਾਡਾ ਕਿਹੜਾ ਗੁਨਾਹ ਪਸੰਦ ਆ ਗਿਆ ਹੋਵੇ ਜੋ ਆਪਨੇ ਸਾਡੇ ਤੇ ਇਹ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ।" ਮਸਤਾਨੇ ਸਿੰਘ ਵੀ ਜਾਣਦੇ ਸਨ ਕਿ ਮਾਈ ਸਾਹਿਬੋ ਪੱਧਰੀ ਵਾਲੀ ਜਾਂ ਭਾਈ ਨੈਣਾ ਸਿੰਘ ਵਰਿਆਂਹ ਵਾਲੇ ਵਾਂਗ, ਜਿਹਨਾਂ ਨੂੰ ਇਹਨਾਂ ਕਰ ਕਮਲਾਂ ਦੀਆਂ ਲੱਗ ਗਈਆਂ, ਉਹਨਾਂ ਦੇ ਜਨਮ ਮਰਨ ਦੇ ਬੰਧਨ ਕੱਟੇ ਜਾਣਗੇ। ਇਹ ਜਿਹੜੀਆਂ ਸਾਨੂੰ ਡਾਂਗਾਂ ਫੇਰੀਆਂ ਹਨ, ਇਹ ਤਾਂ ਸਤਿਗੁਰੂ ਜੀ ਨੇ ਸਾਡੇ ਸਰੀਰਾਂ 'ਤੇ ਸੰਜੋਆਂ ਪਹਿਣਾਈਆਂ ਹਨ ਕਿ ਸਾਨੂੰ ਕਦੇ ਵੀ ਕੋਈ ਦੁਨਿਆਵੀ ਅਸਤਰ ਸ਼ਸਤਰ ਨਾ ਪੋਹੇ। ਨਿਸ਼ਚੇ ਹੀ ਮਸਤਾਨਿਆਂ ਦੀ ਖੇਡ ਬੜੀ ਉੱਚੀ ਸੀ। ਉਹਨਾਂ ਨੇ ਸਮਾਂ ਆਉਣ 'ਤੇ ਤੋਪਾਂ ਦੇ ਗੋਲਿਆਂ ਦੀ ਰਤਾ ਭਰ ਵੀ ਪੀੜ ਨਾ ਮਹਿਸੂਸ ਕਰਦਿਆਂ ਭੱਜ ਭੱਜ ਕੇ ਤੋਪ ਦੇ ਦਹਾਨੇ ਵੱਲ ਜਾਣਾ ਸੀ। ਭਾਈ ਹੀਰਾ ਸਿੰਘ ਦੇ ਕਹਿਣ ਮੁਤਾਬਿਕ ਹੁਣ ਉਹਨਾਂ ਦੀਆਂ 'ਦੇਹਾਂ ਬੱਜਰ ਦੀਆਂ ਕਰ ਦਿੱਤੀਆਂ ਹਨ।'

ਇਕ ਰੋਚਕ ਘਟਨਾ ਦਾ ਵੇਰਵਾ, ਪਹਿਲੇ ਇਤਿਹਾਸਕਾਰ ਦੇ ਸ਼ਬਦਾਂ ਵਿਚ—

"ਸਤਿਗੁਰੂ ਜੀ ਅਰਦਾਸਾ ਕਰਕੇ ਤੁਰੇ। ਭਾਈ ਬਖਤੌਰ ਆਏ। ਮਸਤਾਨਿਆਂ ਨੇ ਆਇ ਫਤੇ ਬੁਲਾਈ। ਸੱਜੇ ਪੱਟ ਪਰ ਹੀਰਾ ਸਿੰਘ ਨੂੰ ਖੱਬੇ ਪੱਟ, ਪਰ ਲਹਿਣਾ ਸਿੰਘ ਨੂੰ ਬਹਾਇਕੇ ਥਾਪੀ ਦਿੱਤੀ। ਗੁਰੂ ਜੀ ਬਚਨ ਕੀਤਾ ਜੇਕਰ ਕਿਸੇ 'ਅਦਨੇ ਤੋਂ ਅਦਨੇ ਵਿਅਕਤੀ' ਨਾਲ ਇਤਨੀ ਕਰੀਏ ਤਾਂ ਉਹ ਵੀ ਨਹੀਂ ਸਹਾਰ ਸਕਦਾ। ਦੇਖੋ ਇਹ ਸਰਦਾਰਾਂ ਕੇ ਪੁੱਤਰ ਹੈਂ। ਫੇਰ ਵੀ ਮੁੱਖ ਨਹੀਂ ਮੋੜਦੇ ਹੈਂ। ਫੇਰ ਬਚਨ ਕੀਤਾ ਤੁਸੀਂ ਰਾਜੀ ਹੋ ? ਹੀਰਾ ਸਿੰਘ ਨੇ ਕਹਿਆ ਜੀ ਰਾਮਦਾਸਪੁਰੇ ਸੂਬੇ ਨਹੀਂ ਟਿਕਣ ਦਿੰਦੇ ਹੈਂ। ਸਕਰੌਦੀ ਨਿਹਾਲ ਸਿੰਘ ਨਹੀਂ ਟਿਕਣ ਦਿੰਦਾ। ਸੰਗਤ ਮੈਂ ਸਿੰਘ ਨਹੀਂ ਟਿਕਣ ਦਿੰਦੇ ਕਹਿਦੇ ਹੈਂ ਸਾਡੇ ਘਰ ਨਾ ਬੜੋ। ਗੁਰੂ ਜੀ ਬਚਨ ਕੀਤਾ ਧੁਆਨੂੰ ਚਾਰੇ ਚੱਕ ਜਾਗੀਰ ਹੈ। ਮੁਲਖ ਮਾਹੀ ਦਾ ਸਾਰਾ ਧੁਆਡਾ ਹੈ।"[11]

ਇਸ ਤੋਂ ਪਹਿਲਾਂ ਨਾਭੇ ਰਿਆਸਤ ਦੇ ਇਕ ਥਾਨੇਦਾਰ ਨੇ ਕੁਝ ਅਨਮਤੀਆਂ ਨਾਲ ਫੌਜਦਾਰੀ ਹੋਣ ਬਾਅਦ ਹੀਰਾ ਸਿੰਘ ਨੂੰ ਪੁੱਛਿਆ ਸੀ ਕਿ ਤੂੰ ਕਿਸ ਦਾ ਪੁੱਤਰ ਹੈਂ ? ਹੀਰਾ ਸਿੰਘ ਨੇ ਆਖਿਆ ਸਤਿਗੁਰੂ ਰਾਮ ਸਿੰਘ ਜੀ ਦਾ ਪੁੱਤਰ ਹਾਂ। ਥਾਨੇਦਾਰ ਚਾਰੋਂ ਤਰਫ ਨੂੰ ਨਿਗਾਹ ਕਰਕੇ ਕਹਿਣ ਲੱਗਾ ਦੇਖੋ ਮੈਂ ਇਸ ਨੂੰ ਚੰਗਾ ਭਲਾ ਜਾਣਦਾ ਹਾਂ,

ਸਕਰੌਦੀ ਦੇ ਸਰਦਾਰ ਗਰੇਵਾਲ ਦਾ ਪੁੱਤਰ ਹੈ। ਜਾ ਕੇ ਤਰਖਾਣ ਦਾ ਪੁੱਤਰ ਬਣਦਾ ਹੈ। ਥਾਨੇਦਾਰ ਨੇ ਆਖਿਆ ਪਾਓ ਬੇੜੀ ਹੀਰਾ ਸਿੰਘ ਦੇ। ਹੀਰਾ ਸਿੰਘ ਨੇ ਕਹਾ ਭਾਵੇਂ ਦੋ ਬੇੜੀਆਂ ਪਾ ਦਿਓ।"[12]

੧੮੭੧ ਈ. ਦੀਆਂ ਗਰਮੀਆਂ ਵਿਚ ਅੰਮ੍ਰਿਤਸਰ ਅਤੇ ਰਾਇਕੋਟ ਦੇ ਬੁੱਚੜਖੱਧ ਦੇ ਸਾਕੇ ਵਾਪਰ ਗਏ ਜਿਸ ਵਿਚ ਚਾਰ ਸਿੰਘ ਅੰਮ੍ਰਿਤਸਰ, ਤਿੰਨ ਰਾਇਕੋਟ ਅਤੇ ਦੋ ੨੬ ਨਵੰਬਰ ੧੮੭੧ ਈ. ਨੂੰ ਲੁਧਿਆਣੇ ਜੇਲ੍ਹ ਵਿਚ ਫਾਂਸੀ ਲਾ ਕੇ ਸ਼ਹੀਦ ਕੀਤੇ ਗਏ। ਇਹ ਲੁਧਿਆਣੇ ਸ਼ਹੀਦ ਹੋਣ ਵਾਲੇ ਦੋਵੇਂ ਸੂਬਾ ਰਤਨ ਸਿੰਘ ਮੰਡੀ ਕਲਾਂ (ਉਰਫ ਗਿਆਨੀ ਸਿੰਘ) ਅਤੇ ਉਸਦਾ ਨਾਇਬ ਸੂਬਾ ਰਤਨ ਸਿੰਘ ਨਾਈਵਾਲਾ ਸਨ। ਇਹਨਾਂ ਦੇ ਬੇਦੋਸ਼ ਹੋਣ ਬਾਰੇ ਟ੍ਰਿਬਿਊਨਲ ਦਾ ਇਕ ਜੱਜ ਵੀ ਇਹਨਾਂ ਨੂੰ ਫਾਂਸੀ ਦੀ ਸਜ਼ਾ ਦੇਣ ਦੇ ਵਿਰੁੱਧ ਸੀ ਪਰ ਅੰਗਰੇਜ਼ ਸਰਕਾਰ ਹੁਣ ਕੂਕਿਆਂ ਦੇ ਖ਼ੂਨ ਦੀ ਪਿਆਸੀ ਸੀ ਇਸ ਲਈ ਦਲੀਲ ਦੀ ਕੋਈ ਗੱਲ ਉਹਨੂੰ ਪੋਂਹਦੀ ਨਹੀਂ ਸੀ, ਉਹ ਲਹਿਰ ਦੇ ਆਗੂਆਂ ਪ੍ਰਤੀ ਕਠੋਰ ਕਾਰਵਾਈਆਂ ਕਰਨ ਦਾ ਮਨ ਬਣਾ ਚੁੱਕੀ ਸੀ। ਬੱਸੀਆਂ ਕੋਠੀ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਬੁਲਾ ਕੇ ਉਹਨਾਂ ਦੇ ਬਿਆਨ ਲਏ ਗਏ। ਸਰਕਾਰ ਨੇ ਕੁਝ ਕਮਜ਼ੋਰ ਵਿਅਕਤੀਆਂ ਨੂੰ ਖਰੀਦ ਕੇ, ਸਤਿਗੁਰੂ ਜੀ ਦੀ ਇਹਨਾਂ ਕੇਸਾਂ ਵਿਚ ਸੰਲਿਪਤਤਾ ਯਕੀਨੀ ਬਨਾਉਣੀ ਚਾਹੀ, ਪਰ ਅਜੇ ਉਹ ਦੁਬਿਧਾ ਵਿਚ ਵੀ ਸੀ। ਇਹਨਾਂ ਸਾਰੀਆਂ ਕਾਰਵਾਈਆਂ ਤੋਂ ਭਾਈ ਹੀਰਾ ਸਿੰਘ ਹੋਰਾਂ ਦੇ ਮਸਤਾਨੇ ਸਿੰਘਾਂ ਦੇ ਦਿਲਾਂ ਵਿਚ, ਬਹੁਤ ਰੋਸ ਜਮ੍ਹਾਂ ਹੋ ਗਿਆ। ਉਹਨਾਂ ਨੇ ਹੁਣ ਇਸ ਤਰ੍ਹਾਂ ਆਪਣੇ ਕੌਮੀ ਸ੍ਵੈਮਾਨ ਨਾਲ ਸਮਝੌਤਾ ਕਰਕੇ, ਜੀਵਨ ਬਸਰ ਕਰਨ ਨਾਲੋਂ ਸਰੀਰ ਰੂਪੀ ਠੀਕਰਾ, ਫਰੰਗੀ ਹਾਕਮਾਂ ਦੇ ਸਿਰ 'ਤੇ ਭੰਨ ਕੇ, ਕੋਈ ਵੱਡਾ ਸਾਕਾ ਸਿਰਜ ਕੇ, ਲੋਕ-ਚੇਤਨਾ ਨੂੰ ਪ੍ਰਚੰਡ ਕਰਨ ਦਾ, ਵਿਲੱਖਣ ਰਾਹ ਚੁਨਣ ਦਾ ਫੈਸਲਾ ਕਰ ਲਿਆ। ਉਹਨਾਂ ਨੇ ਸਿਰਾਂ ਦੀ ਫਸਲ ਬੀਜਣ ਲਈ, ਸ਼ਹੀਦੀਆਂ ਦਾ ਮੌਸਮ ਸਿਰਜਣ ਲਈ, ਤਿਆਰੀਆਂ ਤਾਂ ਕਾਫੀ ਪਹਿਲਾਂ ਤੋਂ ਹੀ ਕਰ ਲਈਆਂ ਸਨ। ਬਾਬਾ ਬਿਸ਼ਨ ਸਿੰਘ ਕਾਬਲ ਵਾਲੇ ਨੇ ਆਪਣੇ ਹੱਥੀਂ ਅੰਮ੍ਰਿਤ ਤਿਆਰ ਕਰਕੇ ਜਦੋਂ ਭਾਈ ਹੀਰਾ ਸਿੰਘ, ਲਹਿਣਾ ਸਿੰਘ, ਅਨੂਪ ਸਿੰਘ ਸਕਰੌਦੀ, ਨੰਦ ਸਿੰਘ ਹੰਡਿਆਇਆ ਅਤੇ ਅਤਰ ਸਿੰਘ ਨੂੰ ਛਕਾਇਆ ਤਾ ਉਸਦੀ ਮਨਸ਼ਾ ਵੀ ਇਹਨਾਂ ਨੂੰ ਪੰਜਾਂ ਪਿਆਰਿਆਂ ਦਾ ਰੁਤਬਾ ਦੇ ਕੇ, ਧਰਮ-ਯੁੱਧ ਲਈ ਤਿਆਰ ਬਰ ਤਿਆਰ ਕਰਨਾ ਹੀ ਸੀ।[13]

ਨਾਮਧਾਰੀ ਸਿੰਘ, ਕਾਮਰੇਡ ਅਰਜਨ ਸਿੰਘ 'ਗੜਗੱਜ' ਮੁਤਾਬਿਕ ਪੰਜਾਬ ਅਤੇ ਨਾਲ ਲੱਗਦੀਆਂ ਰਿਆਸਤਾਂ ਵਿਚ ਗਊ ਬੱਧ ਲਈ ਅੰਗਰੇਜ਼ ਹਾਕਮਾਂ ਦੀ ਸ਼ਹਿ 'ਤੇ ਖੁੱਲ੍ਹੇ, ਬੁੱਚੜਖਾਨਿਆਂ ਨੂੰ, ਫਿਰਕੂ ਭੜਕਾਹਟ ਦੇ ਅੱਡੇ ਸਮਝਦੇ ਸਨ। ਇਸ ਲਈ ਉਹਨਾਂ ਨੇ ਇਹਨਾਂ 'ਤੇ ਹਮਲਿਆਂ ਦੀ ਵਿਆਪਕ ਯੋਜਨਾ ਬਣਾਈ ਸੀ। ਸ੍ਰੀ ਭੈਣੀ ਸਾਹਿਬ ਜਨਵਰੀ ੧੮੭੨ ਈ. ਵਿਚ ਮਾਘੀ ਦੇ ਮੇਲੇ ਸਮੇਂ ਸੰਗਤਾਂ ਦਾ ਇਕੱਠ ਤਾਂ ਭੋਗ ਪੈਣ ਤੋਂ ਬਾਅਦ ਘਰੋ ਘਰੀ ਚਲਾ ਗਿਆ ਪਰ ਭਾਈ ਹੀਰਾ ਸਿੰਘ, ਲਹਿਣਾ

ਸਿੰਘ ਹੋਰਾਂ ਦਾ ਡੇਢ ਕੁ ਸੌ ਸਿੰਘਾਂ ਦਾ ਜੱਥਾ ਅਕਾਲ ਬੁੰਗੇ ਹੀ ਟਿਕਿਆ ਸੀ। ਫਰਵਾਹੀ ਪਿੰਡ ਰਿਆਸਤ ਮਲੇਰਕੋਟਲਾ ਦੇ ਭਾਈ ਗੁਰਮੁਖ ਸਿੰਘ ਲੰਬੜਦਾਰ, ਜਿਹਨਾਂ ਨੇ ਇਕ ਵਿਸ਼ੇਸ਼ ਯੋਜਨਾ ਨੂੰ ਧਿਆਨ ਵਿਚ ਰੱਖਦਿਆਂ ਸਕਰੌਦੀ ਦੇ ੨੮ ਕੂਕਿਆਂ ਜਿਉਂ ਆਪਣੀਆਂ ਜ਼ਮੀਨਾਂ ਵੇਚ ਦਿੱਤੀਆਂ ਸਨ, ਮਲੇਰਕੋਟਲੇ ਮਾਮਲਾ ਜਮ੍ਹਾਂ ਕਰਵਾਉਣ ਆ ਰਹੇ ਸਨ ਕਿ ਥੋੜ੍ਹੀ ਉਕਸਾਹਟ ਤੋਂ ਕਾਜ਼ੀ ਨੇ ਉਹਨਾਂ ਦੇ ਸਾਹਮਣੇ ਇਕ ਬਿਰਧ 'ਤੇ ਲਾਚਾਰ ਬੈਲ ਜ਼ਿਬਾਹ ਕਰਵਾ ਕੇ, ਉਹਨਾਂ ਨੂੰ ਮਾਨਸਿਕ ਕਸ਼ਟ ਪੁਚਾ ਦਿੱਤਾ। ਹੁਣ ਭਾਈ ਗੁਰਮੁਖ ਸਿੰਘ ਦੀ ਮਸਤਾਨਾ ਦਲ ਨੂੰ ਸੁਣਾਈ ਇਸ ਘਟਨਾ ਨੇ ਬਲਦੀ 'ਤੇ ਤੇਲ ਪਾਉਣ ਦਾ ਕਾਰਾ ਕੀਤਾ। ਉਤ ਤੱਤ ਫੱਟ ਉਸ ਕਾਜ਼ੀ ਨੂੰ ਦੰਡ ਦੇਣ ਲਈ ਕੋਟਲੇ ਤੇ ਧਾਵੇ ਦੀ ਯੋਜਨਾ ਉਲੀਕਣ ਲੱਗੇ।

ਸਤਿਗੁਰੂ ਜੀ ਨੇ ਪ੍ਰਮੁੱਖ ਸੂਬਿਆਂ ਦੁਆਰਾ ਵੀ ਅਤੇ ਖ਼ੁਦ ਵੀ ਉਹਨਾਂ ਨੂੰ ਹਾਲ ਦੀ ਘੜੀ ਸ਼ਾਂਤ ਰਹਿ ਕੇ, ਸਰਕਾਰ ਦੇ ਖਿਲਾਫ ਵਿੱਢੇ ਸ਼ਾਂਤਮਈ ਅੰਦੋਲਨ ਨੂੰ ਗੁਣ ਅਤੇ ਗਿਣਾਤਮਕ ਪੱਖੋਂ ਹੋਰ ਮਜ਼ਬੂਤ ਕਰਨ ਲਈ, ਹਾਲ ਦੀ ਘੜੀ ਵੇਲਾ ਵਿਚਾਰਨ ਦੀ ਲੋੜ 'ਤੇ ਬਲ ਦਿੱਤਾ। ਉਂਜ ਆਪ ਨੇ ਮਸਤਾਨਿਆਂ ਸਿੰਘਾਂ ਦੇ ਨਿਸ਼ਾਨੇ ਪ੍ਰਤੀ ਆਪਣੀ ਇਕਜੁੱਟਤਾ ਪ੍ਰਗਟਾਉਂਦਿਆਂ ਕਿਹਾ ਕਿ ਮਨੋਰਥ ਮੇਰਾ ਵੀ ਇਹੋ ਹੈ। ਪਰ ਜਿਹੜਾ ਕੰਮ ਤੁਸੀਂ ਤਲਵਾਰ ਨਾਲ ਕਰਨਾ ਚਾਹੁੰਦੇ ਹੋ ਉਹ ਮੈਂ ਮਾਲਾ ਨਾਲ ਕਰ ਦਿਆਂਗਾ। ਪਰ ਜਦੋਂ ਭਾਈ ਹੀਰਾ ਸਿੰਘ ਹੋਰਾਂ ਨੇ ਕਿਹਾ ਕਿ ਸਾਨੂੰ ਗੁਰੂ ਤੇਗ ਬਹਾਦਰ ਸਾਹਿਬ ਹੁਕਮ ਦੇ ਰਹੇ ਹਨ ਕਿ ਧਰਮ ਹੇਤ ਸੀਸ ਦੇਣ ਦਾ ਵਕਤ ਆ ਗਿਆ ਹੈ ਤਾਂ ਸਤਿਗੁਰੂ ਜੀ ਨੇ ਸਿੰਘਾਂ ਦੀ ਭਾਵਨਾ ਦਾ ਆਦਰ ਕਰਦਿਆਂ, ਹੁਣ ਉਹਨਾਂ ਨੂੰ ਹੋਰ ਰੋਕਣਾ ਮੁਨਾਸਬ ਨਾ ਸਮਝਿਆ। ਉਂਜ ਉਹਨਾਂ ਸੂਬਾ ਲੱਖਾ ਸਿੰਘ ਹੋਰਾਂ ਨੂੰ ਪੁਲਿਸ ਦੇ ਉੱਚ ਅਧਿਕਾਰੀਆਂ ਪਾਸ ੧੩ ਸਿੰਘਾਂ ਦੇ ਉਹਨਾਂ ਤੋਂ ਬੇਵਾਹਰੇ ਹੋ ਕੇ, ਕੋਈ ਕਾਰਾ ਕਰਨ ਦੀ ਤਿਆਰੀ ਵਿਚ ਰੁੱਝੇ ਹੋਣ ਬਾਰੇ ਸੂਚਨਾ ਦੇਣ ਲਈ ਭੇਜ ਦਿੱਤਾ। ਉਹ ਸਮਝਦੇ ਸਨ ਕਿ ਜੇ ਸਰਕਾਰ ਨੇ ਇਹਨਾਂ ਨੂੰ ਰੋਕ ਲਿਆ ਤਾਂ ਹਾਲ ਦੀ ਘੜੀ ਅਪਰਿਪੱਕਵ ਵਿਦਰੋਹ ਦੀ ਹਾਲਤ ਤੋਂ ਬਚਿਆ ਜਾ ਸਕਦਾ ਹੈ। ਪ੍ਰੰਤੂ ਸਰਕਾਰ ਤਾਂ ਇਕ ਜਾਲ ਬੁਨਣ ਦੀ ਤਿਆਰੀ ਵਿਚ ਸੀ, ਜਿਸ ਵਿਚ ਸਤਿਗੁਰੂ ਜੀ ਸਮੇਤ ਪ੍ਰਮੁੱਖ ਆਗੂਆਂ ਨੂੰ ਫਸਾ ਕੇ, ਉਹ ਆਪਣੇ ਲਈ ਦਿਨੋ ਦਿਨ ਉੱਗਰ ਰੂਪ ਧਾਰਨ ਕਰ ਰਹੀ ਇਸ ਕੂਕਾ ਲਹਿਰ ਦੇ ਮਾਰੂ ਅਸਰ ਤੋਂ ਬਚ ਸਕਦੀ। ਉਹਨਾਂ ਕੋਈ ਪੇਸ਼ਬੰਦੀ ਨਾ ਕੀਤੀ। ਮਸਤਾਨਾ ਦਲ ੧੩ ਜਨਵਰੀ ੧੮੭੨ ਦੀ ਬਾਦ ਦੁਪੈਹਰ, ਸ੍ਰੀ ਭੈਣੀ ਸਾਹਿਬ ਅਕਾਲ ਬੁੰਗੇ ਤੋਂ ਤੁਰਨ ਦਾ ਅਰਦਾਸਾ ਸੋਧ ਲੈਂਦਾ ਹੈ। ਇਸ ਤੋਂ ਪਹਿਲਾਂ ਸਤਿਗੁਰੂ ਜੀ ਆਪਣੇ ਹੱਥੀਂ ਵੈਰਾਗੀ ਮਨ ਨਾਲ ਉਹਨਾਂ ਨੂੰ "ਕਹਿਰ ਦਾ ਪਰਸ਼ਾਦ ਪਾਣੀ" ਤਿਆਰ ਕਰਵਾ ਕੇ ਛਕਾ ਚੁੱਕੇ ਸਨ ਅਤੇ ਸਮਝ ਗਏ ਸਨ ਕਿ ਮੇਰੇ ਪੁੱਤਰਾਂ ਦੀ ਇਸ ਧਰਤੀ 'ਤੇ ਖਿੱਲਰੀ ਇਹੋ ਆਖਰੀ ਚੋਗ ਸੀ ਜੋ ਉਹਨਾਂ ਨੇ ਚੁਗ ਲਈ ਹੈ।

ਭਾਈ ਹੀਰਾ ਸਿੰਘ ਨੇ ਕਿਰਪਾਨ ਨਾਲ ਲਕੀਰ ਖਿੱਚ ਕੇ ਕਿਹਾ ਕਿ ਸਿਰਫ ਸਿਰ ਦੇਣ ਵਾਲਾ ਹੀ ਲੀਕ ਟੱਪੇ। ਬਾਕੀਆਂ ਨੂੰ ਖੁਸ਼ੀਆਂ ਹਨ। ਭਾਈ ਧਿਆਨ ਸਿੰਘ

ਕਾਦਰਾਬਾਦੀ ਆਪਣੇ ਪੁਸਤਕ ਵਿਚ ਲਿਖਦੇ ਹਨ—

"ਖੈਂਚ ਲਕੀਰ ਸੁ ਹੀਰਾ ਮ੍ਰਿਗਿੰਦ,
ਕਹੇ ਹਟਨੋ ਜਿਸ ਸੋ ਹਟ ਜਾਇ॥ ੨੦॥
ਸੋਇ ਲਕੀਰ ਲੰਘੇ ਗੁਰ ਕੋ ਸਿਖ,
ਹੇਤ ਧਰਮ ਜੋ ਸੀਸ ਲਗਾਇ॥
ਦੇਹ ਅਨਿਤ ਸੁ ਨਿਤ ਰਹੇ ਜਸ,
ਯੌਂ ਗਜ ਕੇ ਸਿੰਘ ਬੈਨ ਅਲਾਇ॥
ਬਿੰਸਤ ਸਾਤ* ਸੁ ਕਾਰ ਲੰਘੇ,
ਅਰੁ ਸੇਸ ਹਟੇ ਛਤੀਆ ਧਰਕਾਇ॥
ਗਾਜ ਪਰੇ ਸੋਊ ਸ਼ਹਿਰ ਮਲੇਰ
ਇਕ ਰਾਤ ਬਿਖੇ ਦੁਸਟਾਂ ਝਟਕਾਇ॥ ੨੧॥"[14]

ਇਉਂ ਦੋ ਢਾਈ ਸੌ ਦੇ ਇਸ ਇਕੱਠ ਵਿਚੋਂ ੧੪੦ ਸਿੰਘ ਲਕੀਰ ਟੱਪ ਕੇ ਹੀਰਾ ਸਿੰਘ, ਲਹਿਣਾ ਸਿੰਘ, ਅਨੂਪ ਸਿੰਘ, ਅਤਰ ਸਿੰਘ, ਨੰਦ ਸਿਘ ਆਦਿ ਪੰਜ ਸਿੰਘਾਂ ਦੀ ਅਗੁਆਈ ਵਿਚ, ਮੁਖੀ ਜੱਥੇਦਾਰ ਹੀਰਾ ਸਿੰਘ ਹੋਰਾਂ ਦੀ ਚੜ੍ਹਤ ਵਿਚ ਭੈਣੀ ਸਾਹਿਬ ਤੋਂ ਮਲੇਰਕੋਟਲੇ ਨੂੰ ਨਿਕਲਦੇ ਹਨ। ਹੀਰਾ ਸਿੰਘ ਹੋਰਾਂ ਦੀ ਇਸ ਚੜ੍ਹਾਈ ਦਾ ਵਰਣਨ ਨਾਮਧਾਰੀ ਕਵੀਆਂ ਨੇ ਬੜੀ ਚੜ੍ਹਦੀ ਕਲਾ ਵਿਚ ਕੀਤਾ ਹੈ—

"ਮਾਰੀ ਭਬਕ ਹੀਰਾ ਸਿੰਘ ਸ਼ੇਰ ਵਾਂਗੂੰ,
ਅੰਦਰ ਕਾਇਰਾਂ ਜੋਸ਼ ਵਧਾਉਣ ਲੱਗਾ।
ਜੋਸ਼ ਖਾਲਸੇ ਦਾ ਮੱਠਾ ਪੈ ਗਿਆ ਸੀ,
ਜੁਆਲਾ ਮੁਖੀ ਦੇ ਵਾਂਗ ਭੜਕਾਉਣ ਲੱਗਾ।
ਸੁੱਖਾ ਸਿੰਘ ਮਤਾਬ ਸਿੰਘ ਜਿਵੇਂ ਕੀਤੀ,
ਸੀਸ ਮੱਸੇ ਦਾ ਫੇਰ ਉਡਾਉਣ ਲੱਗਾ।
ਦੀਪ ਸਿੰਘ ਦੇ ਵਾਂਗ 'ਮ੍ਰਿਗੇਸ਼' ਸ਼ਾਇਰ,
ਸੀਸ ਤਲੀ ਤੇ ਰੱਖ ਟਿਕਾਉਣ ਲੱਗਾ।
ਬੰਦੇ ਸ਼ੇਰ ਦੇ ਵਾਂਙ 'ਮ੍ਰਿਗੇਸ਼' ਸ਼ਾਇਰ,
ਮੱਥਾ ਨਾਲ ਸਰਹਿੰਦ ਦੇ ਲਾਉਣ ਲੱਗਾ।
ਲੋਕੀ ਕਿੱਸਾ ਮਨਸੂਰ ਦਾ ਭੁੱਲ ਗਏ ਸਨ,
ਸੂਲੀ ਚੜ੍ਹ ਕੇ ਯਾਦ ਕਰਾਉਣ ਲੱਗਾ।"[15]

ਪਹਿਲੀ ਰਾਤ ਅੱਧੀ ਦੇ ਲਾਗੇ ਚਾਗੇ ਜਥਾ ਰੱਬੋ ਪਿੰਡ ਪੁੱਜਾ। ਇਹ ਪ੍ਰਸਿੱਧ ਸੰਗਰਾਮੀਏ ਭਾਈ ਮਹਾਰਾਜ ਸਿੰਘ ਹੋਰਾਂ ਦਾ ਪਿੰਡ ਸੀ। ਰਵਾਇਤ ਹੈ ਕਿ ਇਥੇ ਪਹਿਲਾ ਪੜਾਅ ਕਰਨ ਦਾ ਇਸ਼ਾਰਾ ਹੀਰਾ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਹੀ ਕੀਤਾ ਸੀ। ਇਸ ਢੰਗ ਦੁਆਰਾ ਸਤਿਗੁਰੂ ਜੀ, ਆਪਣੇ ਅਤੇ ਭਾਈ ਮਹਾਰਾਜ ਸਿੰਘ ਹੋਰਾਂ ਦੇ ਸਾਂਝੇ ਮਿਸ਼ਨ, ਪੰਜਾਬ

* ਸੱਤ ਵੀਹਾਂ ਭਾਵ ੧੪੦

ਵਿਚੋਂ ਬਸਤੀਵਾਦੀ ਹਾਕਮਾਂ ਦੇ ਸਫਾਏ ਨਾਲ, ਸਮਰੂਪਤਾ ਜ਼ਾਹਰ ਕਰਨੀ ਚਾਹੁੰਦੇ ਸਨ। ਅਗਲੇ ਦਿਨ ਸ਼ਾਮ ਨੂੰ ਇਸ ਦਲ ਦਾ ਨਿਸ਼ਾਨਾ ਮਲੌਦ ਦਾ ਸਰਦਾਰ ਬਦਨ ਸਿੰਘ ਸੀ ਜਿਸਦੇ ਕਿਲ੍ਹੇ ਵਿਚੋਂ ਪਹਿਲੀ ਝੜਪ ਬਾਦ, ਕੁਝ ਸ਼ਸਤਰ ਅਤੇ ਘੋੜੇ ਸਿੰਘਾਂ ਦੇ ਹੱਥ ਆਏ। ਮਹਾਰਾਜਾ ਪਟਿਆਲਾ ਵੱਲੋਂ ਰਾਇਕੋਟ, ਲੁਧਿਆਣਾ ਆਦਿ ਵਿਚ ਅੰਗਰੇਜ਼ ਸਰਕਾਰ ਦੁਆਰਾ ਕੂਕਿਆਂ ਨੂੰ ਸ਼ਹੀਦ ਕਰਨ ਦੀਆਂ ਕਾਰਵਾਈਆਂ ਵਿਚ, ਸਰਕਾਰ ਦੀ ਮਦਦ ਕਰਨ ਸਦਕਾ, ਮਹਾਰਾਜਾ ਦਾ ਮਲੌਦ ਵਾਲਾ ਰਿਸ਼ਤੇਦਾਰ ਸਰਦਾਰ ਉਹਨਾਂ ਨੂੰ ਰੜਕ ਰਿਹਾ ਸੀ। ਇੱਥੇ ਦੋ ਬੰਦੇ ਸਰਦਾਰ ਦੇ ਮਾਰੇ ਗਏ ਅਤੇ ਨਾਮਧਾਰੀ ਜੱਥੇ ਦੇ "ਪੰਜਾਂ ਪਿਆਰਿਆਂ" ਵਿਚੋਂ ਦੋ ਭਾਈ ਨੰਦ ਸਿੰਘ ਅਤੇ ਅਤਰ ਸਿੰਘ ਇੱਥੇ ਜੂਝ ਗਏ।

ਰਾਤ ਸਿੰਘਾਂ ਨੇ ਇਥੋਂ ਕੂਚ ਕਰਕੇ ਮਲੇਰਕੋਟਲੇ ਦੇ ਇਕ ਕੋਹ ਉਰੇ ਇਕ ਪੁਰਾਣੇ ਬਾਗ ਵਿਚ ਕੱਟੀ। ੧੫ ਜਨਵਰੀ ਦੀ ਸਵੇਰ ਨੂੰ ਜੱਥਾ ਸ਼ਹਿਰ ਦੀ ਟੁੱਟੀ ਫਸੀਲ ਰਾਹੀਂ ਫਾਟਕ ਖੋਲ੍ਹ ਕੇ ਅੰਦਰ ਦਾਖ਼ਲ ਹੋ ਗਿਆ। ਲੁਧਿਆਣੇ ਦਾ ਡਿਪਟੀ ਕਮਿਸ਼ਨਰ ਕਾਵਨ ਮਲੇਰਕੋਟਲੇ ਦੀ ਕੌਂਸਲ ਦਾ ਇੰਚਾਰਜ ਸੀ, ਕਿਉਂਕਿ ਰਿਆਸਤ ਦੀ ਗੱਦੀ ਦਾ ਝਗੜਾ ਚੱਲ ਰਿਹਾ ਸੀ ਅਤੇ ਰਾਜ-ਕਾਜ ਇਕ ਕੌਂਸਲ ਚਲਾਉਂਦੀ ਸੀ। ਕਾਵਨ ਨੇ ਪ੍ਰਾਪਤ ਖੁਫੀਆ ਇਤਲਾਹਾਂ ਮੁਤਾਬਕ, ਮਲੇਰਕੋਟਲਾ ਦੇ ਪ੍ਰਸ਼ਾਸਨ ਨੂੰ, ਕੂਕਿਆਂ ਦੇ ਕਿਸੇ ਸੰਭਾਵਿਤ ਹਮਲੇ ਲਈ ਤਿਆਰ ਰਹਿਣ ਲਈ ਕਿਹਾ ਹੋਇਆ ਸੀ। ਦਿਨ ਚੜ੍ਹਦੇ ਨਾਲ ਇੱਥੇ ਨਾਮਧਾਰੀ ਮਸਤਾਨਾ ਦਲ ਅਤੇ ਮਲੇਰਕੋਟਲਾ ਦੀ ਪੁਲਿਸ, ਸੈਨਾ ਅਤੇ ਆਮ ਲੋਕਾਂ ਦੀ ਭਖਵੀਂ ਟੱਕਰ ਸ਼ੁਰੂ ਹੋ ਗਈ। ਡਾ. ਫੌਜਾ ਸਿੰਘ ਬਾਜਵਾ ਦੇ ਮੁਤਾਬਿਕ, ਪਿਛਲੇ ਬੁੱਚੜਖਾਨਿਆਂ 'ਤੇ ਰਾਤ ਦੇ ਹਨ੍ਹੇਰੇ ਵਿਚ ਹਮਲੇ ਕਰਨ ਦੇ ਉਲਟ, ਹੁਣ ਕੂਕਿਆਂ ਨੇ ਦਿਨ ਦੇ ਚਿੱਟੇ ਚਾਨਣ ਵਿਚ ਮਲੇਰਕੋਟਲੇ 'ਤੇ ਹਮਲਾ ਕਰਕੇ, ਫਰੰਗੀ ਸਰਕਾਰ ਅਤੇ ਉਸਦੀਆਂ ਹੱਥ ਠੋਕੀਆਂ ਰਿਆਸਤਾਂ ਵਿਰੁੱਧ ਫੈਸਲਾਕੁੰਨ ਜੰਗ ਲੜਨ ਦੇ ਆਪਣੇ ਇਰਾਦਿਆਂ ਦਾ ਖੁੱਲ੍ਹਮ ਖੁੱਲ੍ਹਾ ਪ੍ਰਗਟਾਵਾ ਕਰ ਦਿੱਤਾ ਸੀ। ਇਹ ਭਾਈ ਹੀਰਾ ਸਿੰਘ ਹੋਰਾਂ ਦੀ ਚੜ੍ਹਦੀ ਕਲਾ ਅਤੇ ਜੂਝਣ ਦੇ ਚਾਉ ਦੀ ਪ੍ਰਤੱਖ ਮਿਸਾਲ ਸੀ। ਭਾਈ ਹੀਰਾ ਸਿੰਘ ਲਹਿਣਾ ਸਿੰਘ ਘੋੜਿਆਂ 'ਤੇ ਚੜ੍ਹੇ ਹੋਏ ਨੰਗੇ ਤੇਗੇ ਹੱਥਾਂ ਵਿਚ ਲੈ ਕੇ, ਜੱਥੇ ਦੀ ਅਗੁਆਈ ਅਤੇ ਵੈਰੀ ਦਲ ਦਾ ਸਫਾਇਆ ਕਰ ਰਹੇ ਸਨ। ਗੁਰਮੁਖ ਸਿੰਘ ਨੂੰ ਬੈਲ ਘਾਤ ਦਾ ਸਦਮਾ ਵੇਖਣ ਤੇ ਮਜਬੂਰ ਕਰਨ ਵਾਲਾ ਕਾਜ਼ੀ ਅਤੇ ਉਸਦਾ ਹਮਾਇਤੀ ਕੋਤਵਾਲ ਅਹਿਮਦ ਖਾਨ, ਸਮੇਤ ਅੱਠ ਆਦਮੀ ਕੋਟਲੇ ਵਾਲਿਆਂ ਦੇ ਮਰੇ ਅਤੇ ਇਤਨੇ ਹੀ ਸਿੰਘ ਸ਼ਹੀਦ ਹੋ ਗਏ। ਮੌਕੇ 'ਤੇ ਸ਼ਹੀਦ ਹੋਣ ਵਾਲੇ ਸਿੰਘ ਸੱਤ ਸਨ। ਇੱਕ ਭਾਈ ਵਜ਼ੀਰ ਸਿੰਘ ਤੇ ਹੋਰ ਫੱਟੜ ਪਿਛੇ ਰਹਿ ਗਏ ਸਨ ਜਿਹਨਾਂ ਵਿਚੋਂ ਇਕ ਮੁੜ ਕੇ ਦਮ ਤੋੜ ਗਿਆ। ਲੜਾਈ ਘੰਟਾ ਸਵਾ ਘੰਟਾ ਹੋਈ। ਸਿੰਘਾਂ ਪਾਸ ਅਸਤਰਾਂ ਸ਼ਸਤਰਾਂ ਦਾ ਮੁਕੰਮਲ ਅਭਾਵ ਸੀ। ਉਹ ਤਾਂ ਆਪਣੇ ਗੜਵਿਆਂ ਅਤੇ ਹੂਰੇ ਮੁੱਕਿਆਂ ਨਾਲ ਵੀ ਲੜਦੇ ਰਹੇ। ਉਹ ਕੋਈ ਬਾਜ਼ਾਬਤਾ ਸੈਨਿਕ ਨਹੀਂ ਸਨ, ਦੂਜੇ ਪਾਸੇ ਸੁਸਿੱਖਿਅਤ ਅਤੇ ਸੁਸੱਜਿਤ ਫੌਜ ਪੁਲੀਸ ਸੀ, ਜਿਸਦੀ ਮੱਦਦ ਤੇ ਨਗਰ ਨਿਵਾਸੀ ਸਨ।

ਇਹ ਭਾਈ ਹੀਰਾ ਸਿੰਘ ਹੋਰਾਂ ਦੇ ਜਥੇ ਦੀ ਖੂਬੀ ਸੀ ਕਿ ਉਹਨਾਂ ਦੋ ਤਿੰਨ ਵੇਰ ਕੋਟਲੇ ਦੀ ਸੈਨਾ ਅਤੇ ਹਜੂਮ ਨੂੰ ਖਦੇੜ ਕੇ ਇੱਥੋਂ ਹਰਨ ਹੋਣਾ, ਵਕਤ ਦੀ ਨੀਤੀ ਦੇ ਅਨੁਰੂਪ ਜਾਤਾ। ਜਦੋਂ ਇਕ ਹੋਰ ਯੋਧਾ ਪਠਾਣ ਸਮੁੰਦ ਖਾਨ ਦਫ਼ੇਦਾਰ ਪਿੱਛਾ ਕਰਦਾ ਹੋਇਆ ਬੂਦਨ ਦੇ ਥੇਹ 'ਤੇ ਪੁੱਜਾ ਅਤੇ "ਸਰਦਾਰ ਹੀਰਾ ਸਿੰਘ ਨੂੰ ਹੱਥੋ ਹੱਥੀ ਤਲਵਾਰ ਦੀ ਲੜਾਈ ਲਈ ਲਲਕਾਰਿਆ। ਸਰਦਾਰ ਘੋੜਾ ਭਜਾ ਕੇ ਸਮੁੰਦ ਖਾਂ ਦੇ ਸਾਹਮਣੇ ਆ ਖਲੋਤਾ ਅਤੇ ਉਸਨੂੰ ਪਹਿਲਾ ਵਾਰ ਕਰਨ ਲਈ ਕਿਹਾ। ਸਮੁੰਦ ਖਾਨ ਨੇ ਜਨੇਊ ਹੱਥ ਦਾ ਪੈਂਤਰਾ ਬੰਨ੍ਹ ਕੇ ਤਲਵਾਰ ਚਲਾਈ। ਸਰਦਾਰ ਨੇ ਢਾਲ ਨਾ ਹੋਣ ਕਰਕੇ ਖੱਬੀ ਬਾਂਹ ਅੱਗੇ ਕਰ ਦਿੱਤੀ। ਵਾਰ ਖਾਲੀ ਗਿਆ। ਤਲਵਾਰ ਬਾਂਹ ਨੂੰ ਥੋੜ੍ਹਾ ਜਿੰਨਾ ਚੱਟ ਗਈ। ਸਰਦਾਰ ਨੇ ਰੋਹ ਵਿਚ ਆ ਕੇ ਘੋੜਾ ਵਧਾ ਕੇ ਕਨਪਟੀ ਮਾਰੀ, ਸਿਰ ਕੱਟ ਕੇ ਠਾਹਾਂ ਜਾ ਪਿਆ। ਸਰਦਾਰ ਦੀ ਰੱਤਪੀਣੀ ਭਗਉਤੀ ਵਿਚੋਂ ਲਹੂ ਦੇ ਤੁਪਕੇ ਚੋਣ ਲੱਗ ਪਏ। ਜ਼ਖਮੀ ਹੋਈ ਬਾਂਹ 'ਤੇ ਪੱਟੀ ਬੰਨ੍ਹ ਕੇ ਸਰਦਾਰ ਉਸੇ ਤਰ੍ਹਾਂ ਜਥੇ ਦੀ ਅਗਵਾਈ ਕਰਨ ਲੱਗਾ।... ਮਲੇਰਕੋਟਲੇ ਵਾਲਿਆਂ ਪਾਸ ਇਕ ਹੋੜੀ ਸੀ, ਜੋ ਚੰਗਾ ਨਿਸ਼ਾਨਚੀ ਸੀ। ਉਸ ਪਾਸ ਇਕ ਹੀ ਗੋਲੀ ਸੀ ਉਸਨੇ ਸ਼ਿਸ਼ਤ ਬੰਨ੍ਹ ਕੇ ਨਿਸ਼ਾਨਾ ਮਾਰਿਆ। "ਗੋਲੀ ਹੀਰਾ ਸਿੰਘ ਦੇ ਹੱਥ ਵਿਚ ਲੱਗ ਕੇ ਘੋੜੇ ਵਿਚੀਂ ਨਿਕਲ ਗਈ। ਘੋੜਾ ਥਾਂ ਹੀ ਬੈਠ ਗਿਆ। ਹੀਰਾ ਸਿੰਘ ਬੱਚ ਗਿਆ। ਅੱਗੇ ਥੇਹ ਸੀ, ਉਸ ਥੇਹ ਪਰ ਜਾਇਕੇ ਹੀਰਾ ਸਿੰਘ ਨੇ ਬਰਛੀ ਗੱਡ ਕੇ ਬਚਨ ਕੀਤਾ। ਬਾਪੂ ਜੀ ਕਾ ਹੁਕਮ ਏਤਨਾ ਈ ਹੈ। ਅਸੀਂ ਤਾਂ ਅੱਗੇ ਕੱਖ ਨਹੀਂ ਤੋੜਨਾ ਹੈ... ਤੁਰੇ ਸਿੰਘ ਰੜ ਆਏ, ਤਲਵਾਰਾਂ ਦੀ ਛੋਗੀ ਲਗਾਇ ਦਿੱਤੀ, ਹੀਰਾ ਸਿੰਘ ਕਿਹਾ, ਸਾਨੂੰ ਜਿਤਨਾ ਹੁਕਮ ਗੁਰੂ ਤੇਗ ਬਹਾਦਰ ਜੀ ਕਾ ਸੀ, ਉਤਨਾ ਬਰਤਾਇ ਦੀਆ ਹੈ। ਹੁਣ ਚਲੇ ਜਾਓ ਘਰਾਂ ਨੂੰ ਜਿਨ ਜਾਣਾ ਹੈ। ਜਿਸ ਸੀਸ ਦੇਣਾ ਹੈ, ਸੋ ਰਹੋ। ਅਸਾਂ ਤਾਂ ਸੀਸ ਦੇਣਾ ਹੈ ਸੋ ਦੇਵਾਂਗੇ। ਤੁਸੀਂ ਚਲੇ ਜਾਓ ਹੁਣ ?" (ਸਤਿਗੁਰੂ ਬਿਲਾਸ)[16]

੧੫ ਤਾਰੀਖ ਦੀ ਸ਼ਾਮ ਭਾਈ ਹੀਰਾ ਸਿੰਘ ਨੇ ਰੜ ਪਿੰਡ ਦੇ ਥੇਹੜ 'ਤੇ ਗੁਜ਼ਾਰੀ। ਤੇਲ ਗਰਮ ਕਰਕੇ ਆਪਣਾ ਜ਼ਖ਼ਮੀ ਪੌਂਚਾ ਅਤੇ ਇਕ ਹੋਰ ਫੱਟੜ ਨਰਾਇਣ ਸਿੰਘ ਦਾ ਟੁੰਡ ਤਲਿਆ। ਰੜ ਦੇ ਕਈ ਸਿੰਘ ਜਥੇ ਵਿਚ ਸਨ। ਲੰਗਰ ਪਾਣੀ ਬਣਿਆ। ੧੬ ਜਨਵਰੀ ਨੂੰ ਸਵੇਰ ਦਾ ਲੰਗਰ ਪਾਣੀ ਛਕਣ ਬਾਦ ਜੱਥਾ ਸ਼ੇਰਪੁਰ ਦੇ ਥਾਣੇਦਾਰ ਨਾਲ, ਆਪਣੀ ਇੱਛਾ ਨਾਲ ਗ੍ਰਿਫਤਾਰ ਹੋ ਕੇ ਉੱਥੇ ਪੁੱਜ ਗਿਆ। ਰਾਤ ਥਾਣੇ ਵਿਚ ਰਹੇ। ਥਾਣੇ ਵਿਚ ਸਭ ਦੇ ਨਾਮ ਪਤੇ ਲਿਖੇ ਗਏ ਜੋ ਪਟਿਆਲਾ ਰੀਕਾਰਡ ਵਿੱਚ ਦਰਜ ਹਨ।

ਅਗਲੇ ਭਲਕ ਲੁਧਿਆਣੇ ਦੇ ਪੁਲਿਸ ਕਪਤਾਨ ਪਰਕਿੰਨਜ਼ ਅਤੇ ਡਿਪਟੀ ਕਮਿਸ਼ਨਰ ਕਾਵਨ ਨੇ ਮਲੇਰਕੋਟਲੇ ਦੇ ਰੱਕੜ ਵਿਚ ਨਾਭਾ, ਪਟਿਆਲਾ, ਜੀਂਦ ਆਦਿ ਰਿਆਸਤਾਂ ਦੀਆਂ ਭੇਜੀਆਂ ਤੋਪਾਂ ਜਮਾਲਪੁਰ ਦੇ ਰੱਕੜ ਵਿਚ ਬੀੜ ਕੇ, ਸ਼ੇਰਪੁਰ ਪੁਲਿਸ ਦੁਆਰਾ ਲਿਆਂਦੇ ਜਾਣ ਵਾਲੇ, ਕੂਕੇ ਸਿੰਘਾਂ ਦੀ ਉਡੀਕ ਸ਼ੁਰੂ ਕੀਤੀ। ਇਹਨਾਂ ਦੀ ਗਿਣਤੀ ੬੮ ਸੀ ਜਿਹਨਾਂ ਵਿਚੋਂ ਦੋ ਮਾਈਆਂ ਸਨ। ਇੰਦ ਕੌਰ ਤੇ ਖੇਮ

ਕੌਰ। ਰਸਤੇ ਖ਼ਰਾਬ ਸਨ। ਮੀਂਹ ਦੀ ਕਿਣ ਮਿਣ ਸੀ। ਗੱਡਿਆਂ ਅਤੇ ਮੰਜਿਆਂ 'ਤੇ ਪਾ ਕੇ ਸ਼ਹੀਦ ਜ਼ਖਮੀਆਂ ਨੂੰ ਚੁੱਕਿਆ ਹੋਇਆ ਸੀ। ੨੮-੨੯ ਫੱਟੜ ਸਿੰਘ ਸਨ। ਨਾਹਰ ਸਿੰਘ ਐਮ.ਏ. ਸ਼ੇਰਪੁਰ ਤੋਂ ਮਲੇਰਕੋਟਲੇ ਲਿਜਾਣ ਵਾਲੇ ਕੂਕੇ ਸੂਰਬੀਰਾਂ ਦੀ ਤੁਲਨਾ ਗੁਰਦਾਸ ਨੰਗਲ ਦੀ ਗੜ੍ਹੀ ਤੋਂ ਦਿੱਲੀ ਵੱਲ ਲਜਾਏ ਬੰਦਾ ਬਹਾਦਰ ਤੇ ਉਸਦੇ ਨਾਲ ਦੇ ੭੫੦ ਸਿੰਘਾਂ ਨਾਲ ਕਰਦਾ ਹੈ। ਦੋਹਾਂ ਮੁਆਮਲਿਆਂ ਵਿਚ ਇਹ ਸਿੰਘ ਆਪਣੇ ਕਾਤਲਾਂ ਵੱਲ ਬੇਖੌਫ ਵੱਧ ਰਹੇ ਹਨ। ਪਰਕਿੰਨਜ਼ ਜਥੇ ਦੇ ਆਗੂਆਂ ਹੀਰਾ ਸਿੰਘ ਲਹਿਣਾ ਸਿੰਘ ਦੀਆਂ ਸ਼ਾਨਦਾਰ ਪੁਸ਼ਾਕਾਂ ਅਤੇ ਉਹਨਾਂ ਦੇ ਬੇਖੌਫ ਰਵੱਈਏ ਦਾ ਵਰਣਨ ਕਰਦਾ ਹੈ।

ਕਾਵਨ ਏਸ ਮੌਕੇ ਦੀ ਤਾੜ ਵਿਚ ਸੀ ਕਿ ਹਕੂਮਤ ਬ੍ਰਿਤਾਨੀਆਂ ਦੇ ਜ਼ੋਰ ਜ਼ੁਲਮ ਦਾ ਪ੍ਰਦਰਸ਼ਨ ਕਰੇ ਕਿਉਂ ਜੁ ਉਹ ਕੂਕਿਆਂ ਦੀ ਇਸ ਕਾਰਵਾਈ ਨੂੰ, ਆਪਣੀ ਸੱਤਾ ਦੀ ਸਿੱਧੀ ਨਾਬਰੀ ਦੱਸਦਾ ਹੈ। ਇਸ ਮੈਦਾਨ ਵਿਚ ੭੫੦ ਸੈਨਿਕ ਅਤੇ ਢੋਲ ਵਜਾ ਕੇ ਲੋਕ ਇਕੱਠੇ ਕੀਤੇ ਗਏ ਕਿ ਉਹ ਬਾਗੀ ਕੂਕਿਆਂ ਨੂੰ ਤੋਪਾਂ ਨਾਲ ਉੱਡਦਿਆਂ ਵੇਖ ਸੱਕਣ। ਜਦੋਂ ਅੰਗਰੇਜ਼ ਅਧਿਕਾਰੀਆਂ ਨੂੰ ਹੋਣ ਵਾਲੇ ਸ਼ਹੀਦ ਕੂਕੇ ਵੇਖਦੇ ਹਨ ਤਾਂ ਉਹਨਾਂ ਦੀ ਮਨੋਦਸ਼ਾ ਦਾ ਚਿਤਰਣ ਭਾਈ ਹਰਨਾਮ ਸਿੰਘ ਬਗੁਲੀ ਕਲਾਂ ਇਉਂ ਕਰਦਾ ਹੈ—

"ਹਾਥੀ ਮਸਤ ਜਿਉਂ ਮਸਤ ਮਸਤਾਨੜੇ ਥੇ,
ਬਹੁਤ ਖ਼ੂਬਸੂਰਤ ਉੱਚੇ ਜੁਆਨ ਸੋਹਣੇ
ਸਾਹਬ ਦੇਖਦੇ ਸਾਰ ਪੈ ਗਿਆ ਰੌਲਾ,
ਥੋਹੜਾਂ ਮਾਰਦੇ ਸਿੰਘ ਬਲਵਾਨ ਸੋਹਣੇ
ਭਾਰੇ ਬਹੁਤ ਨਾਰ੍ਹੇ ਮਾਰੇ ਖਾਲਸੇ ਨੇ,
ਉੱਠੇ ਗੂੰਜ ਥੇ ਜਿਮੀ ਅਸਮਾਨ ਸੋਹਣੇ
ਕੰਨ ਪਾਈ ਨਾ ਸੁਣੇ ਹਰਨਾਮ ਸਿੰਘਾਂ,
ਖੁਸ਼ੀਆਂ ਮੌਤ ਦੀਆਂ ਸਿੰਘ ਮਨਾਨ ਸੋਹਣੇ।"[17]

ਭਾਈ ਹੀਰਾ ਸਿੰਘ ਨੂੰ ਪਤਾ ਲੱਗਾ ਕਿ ਸਮੁੰਦ ਖਾਂ ਪਠਾਣ ਦੇ ਦੋ ਬੱਚੇ ਵੀ ਦਰਸ਼ਕਾਂ ਦੀ ਭੀੜ ਵਿਚ ਹਨ। ਕਹਿੰਦੇ ਹਨ ਕਿ ਆਪ ਨੇ ਦੋ ਦਮੜੇ ਉਹਨਾਂ ਬੱਚਿਆਂ ਨੂੰ ਦਿੱਤੇ ਅਤੇ ਸਰਕਾਰ ਅਤੇ ਜਨਤਾ ਵੱਲ ਮੁਖਾਤਿਬ ਹੋ ਕੇ ਕਿਹਾ ਕਿ ਇਹਨਾਂ ਦੇ ਸੇਰ ਆਟੇ ਦਾ ਪ੍ਰਬੰਧ ਕਰਨਾ, ਇਹ ਸੂਰਮੇ ਦੀ ਉਲਾਦ ਹਨ। ਭਾਈ ਹੀਰਾ ਸਿੰਘ ਦੇ ਸ਼ਹੀਦੀ ਤੋਂ ਪਹਿਲਾਂ ਦੇ ਕਾਵਨ ਨਾਲ ਬਚਨ ਬਿਲਾਸ ਦਾ ਵੇਰਵਾ, ਬਾਹੋਵਾਲ ਜੀ ਦੇ ਹਵਾਲੇ ਨਾਲ, ਨਾਹਰ ਸਿੰਘ ਹੋਰੀਂ ਲਿਖਦੇ ਹਨ—"ਬਿੱਲੋ ਨੇ ਹੀਰਾ ਸਿੰਘ ਸੇ ਪੁੱਛਿਆ, ਤੁਮਨੇ ਕਿਉਂ ਗ਼ਦਰ ਮਚਾਇਆ ਹੈ ? ਹੀਰਾ ਸਿੰਘ ਨੇ ਕਿਹਾ ਅਸੀਂ ਫਰੰਗੀਆਂ ਕਾ ਰਾਜ ਨਹੀਂ ਚਾਹੁੰਦੇ, ਆਪਣੇ ਭਰਾਵਾਂ ਦਾ ਰਾਜ ਚਾਹੁੰਦੇ ਹਾਂ। ਜਦ ਤੱਕ ਥੋਡਾ ਰਾਜ ਨਹੀਂ ਮੁੱਕਦਾ,

ਗ਼ਦਰ ਮਚਾਵਾਂਗੇ। ਸਿਰ ਲਵਾਂਗੇ ਤੇ ਦੇਵਾਂਗੇ, ਥੁਆਨੂੰ ਏਥੋਂ ਕੱਢ ਕੇ ਸਾਹ ਲਵਾਂਗੇ, ਮੁੜ ਮੁੜ ਜੰਮਾਂਗੇ ਤੇ ਤੁਹਾਨੂੰ ਮਾਰਾਂਗੇ। ਤੁਸੀਂ ਗਊ ਬੱਧ ਕਰਦੇ ਹੋ ਅਸੀਂ ਗਊ ਬੱਧ ਨਹੀਂ ਸਹਾਰ ਸਕਦੇ ਹੈਂ।"[18]

੧੭ ਜਨਵਰੀ ਦੀ ਸ਼ਾਮ ਨੂੰ ਤਕਰੀਬਨ ਚਾਰ ਕੁ ਵਜੇ ਸੱਤ ਤੋਪਾਂ ਦੀ ਪਹਿਲੀ ਛਲਕ ਹੋਈ, ਜਿਹੜੇ ਸੱਤ ਸਿੰਘ, ਇਸ ਪਹਿਲੀ ਵੇਰ ਵਿਚ ਸ਼ਹੀਦ ਹੋਏ, ਭਾਈ ਹੀਰਾ ਸਿੰਘ, ਲਹਿਣਾ ਸਿੰਘ ਹੋਰੀਂ ਉਹਨਾਂ ਦੇ ਨਾਲ ਸ਼ਾਮਲ ਸਨ। ਬਾਹੋਵਾਲ ਜੀ ਮੁਤਾਬਿਕ ਆਪ ਦਾ ਸੀਸ ਸਣੇ ਦਸਤਾਰ ਧੜ ਤੋਂ ਅਲਹਿਦਾ ਹੋ ਕੇ ਉੱਪਰ ਨੂੰ ਉਛਲਿਆ ਧਰਤੀ ਤੇ ਵੱਜ ਕੇ ਤਿੰਨ ਵੇਰ ਖਿੱਦੋ ਜਿਉਂ ਬੁੜਕਿਆ ਅਤੇ ਸ਼ਾਂਤ ਹੋ ਗਿਆ। ਕਰਤਾ ਪੰਥ ਪਰਕਾਸ਼ ਗਿਆਨੀ ਗਿਆਨ ਸਿੰਘ ਮੌਕੇ 'ਤੇ ਹਾਜ਼ਰ ਸਨ। ਉਹ ਲਿਖਦੇ ਹਨ ਕੂਕੇ ਤੋਪਾਂ ਵੱਲ ਇਉਂ ਭੱਜ ਭੱਜ ਜਾਂਦੇ ਸਨ ਜਿਉਂ ਦੀਵੇ ਦੀ ਲਾਟ ਤੇ ਪਤੰਗੇ ਜਾਂਦੇ ਹਨ। ਸਤਿਗੁਰੂ ਰਾਮ ਸਿੰਘ ਸਿਆਹੜ ਪਿੰਡ ਵਿਚ ਸਨ। ਤੋਪਾਂ ਦੀ ਆਵਾਜ਼ ਸੁਣ ਕੇ ਫੁਰਮਾਇਆ, "ਇਹ ਤੋਪਾਂ ਮੇਰੇ ਲਾਡਲਿਆਂ ਤੇ ਚੱਲ ਰਹੀਆਂ ਹਨ।" ਇਸ ਘਟਨਾਕ੍ਰਮ ਦਾ ਬਹੁਤ ਡੂੰਘਾ ਪ੍ਰਭਾਵ ਪਿਆ ਤੇ ਬਸਤੀਵਾਦੀ ਰਾਜ ਦੀਆਂ ਸਫਾਂ ਵਲੇਟਣ ਦੀ ਪ੍ਰਕਿਰਿਆ ਤੇਜ਼ ਹੋ ਗਈ। ਰਿਆਸਤੀ ਅਤੇ ਪੰਜਾਬ ਸਰਕਾਰਾਂ ਨੇ ਸ਼ਹੀਦ ਹੋਣ ਵਾਲੇ ਸਾਰੇ ੬੬ ਸਿੰਘਾਂ ਦੇ ਘਰ ਘਾਟ ਮਾਲ ਅਸਬਾਬ ਅਤੇ ਜ਼ਮੀਨ ਜਾਇਦਾਦ ਜ਼ਬਤ ਕਰ ਲਈ।

ਇਉਂ ਭਾਈ ਹੀਰਾ ਸਿੰਘ ਆਪਣੀ ਸੂਰਬੀਰਤਾ ਅਤੇ ਜਥੇਬੰਦੀ ਦੇ ਵੱਡੇ ਗੁਣਾਂ ਸਦਕਾ, ਮਲੇਰਕੋਟਲਾ ਜਿਹਾ ਵੱਡਾ ਸਾਕਾ ਵਰਤਾਉਣ ਕਾਰਨ, ਕੂਕਾ ਅੰਦੋਲਨ ਦਾ ਸ਼ਿਰੋਮਣੀ ਸ਼ਹੀਦ ਹੋ ਗੁਜ਼ਰਿਆ ਹੈ।

## ਹਵਾਲੇ ਅਤੇ ਟਿਪਣੀਆਂ

1. ਸਾਕਾ ਮਲੇਰਕੋਟਲਾ-ਕਵੀ ਨਿਰੰਜਨ ਸਿੰਘ ਮ੍ਰਿਗੇਸ਼, ਪ੍ਰਕਾਸ਼ਕ ਮ੍ਰਿਗੇਸ਼ ਪਰਿਵਾਰ ਅੰਮ੍ਰਿਤਸਰ ਖੁਰਦ ਜ਼ਿਲ੍ਹਾ ਸਿਰਸਾ (ਹਰਿਆਣਾ)-੨੦੦੫-ਸਫਾ ੯੬
2. ਕੂਕਾ ਅੰਦੋਲਨ ਦੇ ਮਹਾਨ ਸੁਤੰਤਰਤਾ ਸੰਗਰਾਮੀ ਨਾਮਧਾਰੀ ਸ਼ਹੀਦ-ਸੂਬਾ ਸੁਰਿੰਦਰ ਕੌਰ ਖਰਲ, ੨੦੦੮, ਸ੍ਰੀ ਭੈਣੀ ਸਾਹਿਬ
3. ਮਹਾਨ ਕੋਸ਼-ਭਾਈ ਕਾਹਨ ਸਿੰਘ ਨਾਭਾ-੧੯੯੦-ਭਾਸ਼ਾ ਵਿਭਾਗ ਪਟਿਆਲਾ-ਸਫਾ ੬੧੩-੧੪
4. ਸਤਿਗੁਰੂ ਬਿਲਾਸ-ਭਾਗ ਪਹਿਲਾ-ਭਾਈ ਸੰਤੋਖ ਸਿੰਘ ਬਾਹੋਵਾਲ-ਸਫਾ ੩੩੬
5. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਨਾਹਰ ਸਿੰਘ ਕ੍ਰਿਪਾਲ ਸਿੰਘ-ਸਫਾ ੯੧-੯੮
6. ਸਤਿਗੁਰੂ ਬਿਲਾਸ-ਭਾਗ ਪਹਿਲਾ-ਸਫਾ ੨੭੭-੮੦

7. ਉਹੀ-ਸਫਾ ੩੩੫-੩੭
8. ਲਾਲ ਏਹਿ ਰਤਨ (ਉਪਦੇਸ਼ ਸਤਿਗੁਰੂ ਪਰਤਾਪ ਸਿੰਘ)-ਭਾਗ ੧-ਸਫਾ ੨੪
9. ਸਤਿਗੁਰੂ ਬਿਲਾਸ-ਭਾਗ ੧ ਸਫਾ ੩੫੦-੫੧
10. ਉਹੀ-ਸਫਾ ੩੮੧
11. ਉਹੀ-ਸਫਾ ੩੯੬
12. ਉਹੀ-ਸਫਾ ੩੭੭
13. ਉਹੀ-ਸਫਾ ੩੭੫
14. ਸ੍ਰੀ ਸਤਿਗੁਰੂ ਬਿਲਾਸ ਪਾ. ੧੨ਵੀਂ-ਧਿਆਨ ਸਿੰਘ ਕਾਦਰਾਬਾਦੀ-ਭੈਣੀ ਸਾਹਿਬ-੧੯੯੮-ਸਫਾ ੧੨੭
15. ਸਾਕਾ ਮਲੇਰਕੋਟਲਾ-ਸਫਾ ੭੮
16. ਨਾਮਧਾਰੀ ਇਤਿਹਾਸ-ਨਾਹਰ ਸਿੰਘ-ਸਫਾ ੩੯੩
17. ਸੰਤ ਖਾਲਸਾ-ਹਰਨਾਮ ਸਿੰਘ ਬਗੁਲੀਕਲਾਂ-ਪਹਿਲੀ ਛਾਪ-ਸਫਾ ੩੯
18. ਨਾਮਧਾਰੀ ਇਤਿਹਾਸ-ਸਫਾ ੪੩੪

# ਸ਼ਹੀਦ ਭਾਈ ਧੌਕਲ ਸਿੰਘ "ਕਿਲ੍ਹਾ ਰਾਇਪੁਰ"

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਿੱਖ ਪੁਨਰ ਜਾਗਰਣ ਦੇ ਰੂਪ ਵਿਚ ਕੌਮੀ ਮੁਕਤੀ ਲਈ ਵਿੱਢਿਆ ਕੂਕਾ ਅੰਦੋਲਨ, ਆਪਣੇ ਸਮਾਜ ਸੁਧਾਰਕ ਪੱਖ ਕਰਕੇ ਵੀ ਇਕ ਵਿਲੱਖਣ ਅੰਦੋਲਨ ਬਣ ਗਿਆ। ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖੀ ਮਾਰਗ 'ਤੇ ਚੱਲਣ ਵਾਲੇ ਜਾਂਬਾਜ਼ਾਂ ਨੇ, ਅਠਾਰ੍ਹਵੀਂ ਸਦੀ ਦਾ ਦੂਜਾ ਅੱਧ ਆਉਂਦਿਆਂ ਤੱਕ ਇਤਿਹਾਸ ਦੇ ਪ੍ਰਵਾਹ ਦਾ ਰੁਖ਼ ਉਲਟਾ ਦਿੱਤਾ। ਹੁਣ ਪੰਜ ਦਰਿਆਵਾਂ ਦੀ ਧਰਤੀ ਦੇ ਅਸਲ ਵਾਰਿਸ, ਇਸ ਦੇ ਹੁਕਮਰਾਨ ਬਣ ਗਏ। ਸੰਨ ੧੭੬੫ ਈ. ਤੱਕ ਦਲ ਖਾਲਸਾ ਨੇ ਪੰਜਾਬ ਨੂੰ ਬਾਰਾਂ ਮਿਸਲਾਂ ਵਿਚ ਵੰਡ ਲਿਆ ਸੀ। ਮਹਾਂਬਲੀ ਮਹਾਰਾਜਾ ਰਣਜੀਤ ਸਿੰਘ ਅਤੇ ਉਸਦੇ ਵੰਸ਼ਿਜ ਅੱਧੀ ਸਦੀ (੧੭੯੯ ਤੋਂ ੧੮੪੯ ਈ.) ਪੰਜਾਬ 'ਤੇ ਕਾਬਜ਼ ਰਹੇ। ਰਣਜੀਤ ਸਿੰਘ ਦੇ ਰਾਜ ਦਾ ਆਖਰੀ ਸਮਾਂ ਸਿੱਖ ਰਹੁ ਰੀਤਾਂ ਦੇ ਨਿਘਾਰ ਦਾ ਸਮਾਂ ਸੀ। ਜਦੋਂ ਨਾਮ ਬਾਣੀ ਦੇ ਰੰਗ ਵਿਚ ਮਸਤ ਰਹਿਣ ਵਾਲਾ ਖਾਲਸਾ ਦੁਨਿਆਵੀ ਨਸ਼ਿਆਂ ਦੀ ਗ਼ੁਲਾਮੀ ਵਿਚ ਜਕੜਿਆ ਗਿਆ। ਅਜਿਹੇ ਸਮੇਂ ਹੀ ਇਹੋ ਜਿਹੇ ਮੁਹਾਵਰੇ ਹੋਂਦ ਵਿਚ ਆਏ—"ਸਿੰਘ ਸ਼ਰਾਬੀ ਘੋੜੇ ਕਾਜੇ।"* ਇਕ ਅੰਗਰੇਜ਼ ਯਾਤਰੂ ਲਿਖਦਾ ਹੈ ਕਿ ਸਿੱਖਾਂ ਦੇ ਰਾਜ ਸਮੇਂ, ਸ਼ਾਮ ਦੇ ਵਕਤ, ਲਾਹੌਰ ਦੇ ਬਾਜ਼ਾਰਾਂ ਵਿਚ, ਕਿਸੇ ਸੋਫੀ ਸਿੱਖ ਦੇ ਦਰਸ਼ਨ ਨਾਮੁਮਕਿਨ ਹੁੰਦੇ ਸਨ। ਤੇ ਜਦੋਂ ਇਹ ਰਾਜ ਭਾਗ ਵੀ ਖੁੱਸ ਗਿਆ, ਪੰਜਾਬ ਦੀ ਜੁਆਨੀ ਅਫੀਮ, ਭੰਗ, ਸ਼ਰਾਬ ਆਦਿ ਸਭ ਨਸ਼ਿਆਂ ਦੇ ਮਾਰੂ ਅਸਰ ਹੇਠ ਆ ਚੁੱਕੀ ਸੀ। ਉਦੇਸ਼ ਗੁਆਚਣ ਤੋਂ ਬਾਅਦ ਵੀ ਨਸ਼ਾ ਆਪਣਾ ਮਾਰੂ ਪ੍ਰਭਾਵ ਕਈ ਗੁਣਾਂ ਵਧਾ ਦਿੰਦਾ ਹੈ। "ਸੰਤ ਖਾਲਸੇ" ਦਾ ਕਵੀ ਭਾਈ ਹਰਨਾਮ ਸਿੰਘ ਲਿਖਦਾ ਹੈ—

"ਸੁੱਖਾ 'ਫ਼ੀਮ ਤੇ ਬਿਨਾਂ ਹਰਨਾਮ ਸਿੰਘਾ
ਬਚਿਆ ਸੈਆਂ 'ਚੋਂ ਹੋਊ ਜੁਆਨ ਕੋਈ।"

ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸੰਗਤ ਦੇ ਨਾਮ, ਆਪਣੇ ਰਹਿਤਨਾਮੇ ਵਿਚ, "ਦਾਰੂ ਮਾਸ ਨਹੀਂ ਖਾਣਾ" ਦੀ ਹਦਾਇਤ ਕੀਤੀ ਸੀ। ਆਪ ਨੇ ਪੰਜਾਬ ਭਰ ਵਿਚ ਘੁੰਮ ਫਿਰ ਕੇ, ਜਦੋਂ ਮੁੜ ਸਿੱਖੀ ਪ੍ਰਚਾਰ ਦੀ ਲਹਿਰ ਚਲਾਈ ਤਾਂ ਬਹੁਤ ਸਾਰੇ ਘੋਰੀ ਅਮਲੀਆਂ ਨੂੰ, ਨਸ਼ਿਆਂ ਦੀ ਦਲਦਲ ਵਿਚੋਂ ਨਾ ਸਿਰਫ ਬਾਹਰ ਖਿੱਚ ਕੇ ਕੁੰਦਨ ਬਣਾ ਦਿੱਤਾ ਸਗੋਂ ਉਹਨਾਂ ਵਿਚੋਂ ਅਨੇਕਾਂ ਐਸੇ ਪਰਿਵਰਤਿਤ ਵਿਅਕਤੀ ਬਣ ਗਏ ਕਿ ਇਤਿਹਾਸ ਨੂੰ, ਉਹਨਾਂ ਦੇ ਵਿਲੱਖਣ ਕਾਰਨਾਮੇ ਆਪਣੇ ਸੀਨੇ ਵਿਚ ਸੰਭਾਲਣ ਦਾ ਸ਼ਰਫ ਹਾਸਿਲ ਹੋਇਆ। ਫ਼ਾਰਸੀ ਦੇ ਇਕ ਸ਼ੇਅਰ ਦਾ ਕਿਸੇ ਸਿਆਣੇ ਨੇ ਇਉਂ ਤਰਜਮਾ ਕੀਤਾ ਹੈ—

* ਜਦੋਂ ਘੋੜੇ ਦੀ ਲਗਾਮ ਨੂੰ ਖਿੱਚ ਕੇ ਘੋੜੇ ਦੀ ਕਾਠੀ ਨਾਲ ਬੰਨ੍ਹ ਦਿੱਤਾ ਜਾਵੇ ਤਾਂ ਘੋੜਾ ਧੌਣ ਹੇਠਾਂ ਨਹੀਂ ਕਰ ਸਕਦਾ ਅਤੇ ਸਵਾਰ ਨੂੰ ਬਿਨਾਂ ਡੇਗੇ ਟਿਕਾਣੇ ਤੇ ਪਹੁੰਚਾ ਦਿੰਦਾ ਹੈ।

"ਕੌਮਾਂ ਦੀਆਂ ਤਕਦੀਰਾਂ ਘੁੰਮਣ
ਦੋ ਅੱਖਰਾਂ ਦੇ ਦੁਆਲੇ।
ਉੱਠਣ ਹੱਥ ਤਲਵਾਰਾਂ ਲੈ ਕੇ
ਮਰਨ ਸ਼ਰਾਬ ਪਿਆਲੇ।"

ਸਤਿਗੁਰੂ ਰਾਮ ਸਿੰਘ ਜੀ ਨੇ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿਚ, ਉਹੋ ਜਿਹੀਆਂ ਚੁਨੌਤੀਆਂ ਦਾ ਸਾਹਮਣਾ ਕੀਤਾ ਸੀ ਜਿਹੋ ਜਿਹੀਆਂ ਅੱਜ ਦੇ ਪੰਜਾਬ ਦੇ ਸਾਹਮਣੇ, ਵਿਕਰਾਲ ਰੂਪ ਧਾਰਨ ਕਰੀ ਖਲੋਤੀਆਂ ਹਨ। ਜਿਹਾ ਕਿ ਉਸ ਸਮੇਂ ਜੰਮਦੀਆਂ ਕੁੜੀਆਂ ਮਾਰ ਦਿੰਦੇ ਸਨ ਅੱਜ ਇਸਦਾ ਹੋਰ ਵਿਕਸਿਤ ਰੂਪ, ਕੰਨਿਆ ਭਰੂਣ ਹੱਤਿਆ ਹੈ। ਉਦੋਂ ਵੀ ਅੱਜ ਵਾਂਗੂੰ ਕਿਸਾਨ ਕਰਜ਼ੇ ਦੇ ਮਕੜਜਾਲ ਵਿਚ ਫਸੇ ਸਨ। ਨਸ਼ਿਆਂ ਨੇ ਜਿਵੇਂ ਹੁਣ ਵਾਲਾ ਪੰਜਾਬੀ ਭਾਈਚਾਰਾ ਖੋਖਲਾ ਕਰ ਦਿੱਤਾ ਹੈ, ਇਵੇਂ ਹੀ ਉਸ ਸਮੇਂ ਪਿੰਡਾਂ ਦੇ ਪਿੰਡ, ਨਸ਼ਿਆਂ ਵਿਚ ਗਲਤਾਨ ਸਨ। ਸੋ ਸਤਿਗੁਰੂ ਜੀ ਦੇ ਤਿੰਨ ਨਾਹਰੇ ਨਾਰੀ-ਮੁਕਤੀ, ਕਰਜ਼ਾ-ਮੁਕਤੀ ਅਤੇ ਨਸ਼ਾ-ਮੁਕਤੀ, ਅੱਜ ਵੀ ਓਨੇ ਹੀ ਸਾਰਥਿਕ ਹਨ। ਸਤਿਗੁਰੂ ਜੀ ਦੇ ਨਸ਼ਾ-ਮੁਕਤੀ ਅਭਿਆਨ ਨੇ ਇਹੋ ਜਿਹੇ ਮਰਜੀਵੜੇ, ਕੌਮੀ ਮੁਕਤੀ ਅੰਦੋਲਨ ਦੇ ਸਿਰਲੱਥ ਸਿਪਾਹੀ ਤਿਆਰ ਕੀਤੇ ਸਨ ਉਹਨਾਂ ਵਿਚੋਂ ਇਕ, ਭਾਈ ਧੌਂਕਲ ਸਿੰਘ ਦੀ ਗਾਥਾ ਬਿਆਨ ਕਰਨੀ, ਸਾਡੇ ਹੱਥਲੇ ਲੇਖ ਦਾ ਵਿਸ਼ਾ ਹੈ।

ਭਾਈ ਧੌਂਕਲ ਸਿੰਘ ਦਾ ਪਿੰਡ ਰਾਏਪੁਰ ਸੀ, ਜ਼ਿਲ੍ਹਾ ਲੁਧਿਆਣਾ। ਇਹ ਰਾਇਪੁਰ, ਗੁੱਜਰਵਾਲ, ਲੋਹਗੜ੍ਹ, ਨਾਰੰਗਵਾਲ ਆਦਿ ਜੱਟਾਂ ਦੀ ਗਰੇਵਾਲ ਗੋਤ ਦੇ ਪਿੰਡ, ਕੋਈ ਅੱਧੀ ਸਦੀ ਤੱਕ ਕੂਕਾ ਅੰਦੋਲਨ ਦੇ ਵੱਡੇ ਗੜ੍ਹ ਰਹੇ ਸਨ। ਰਾਇਪੁਰ ਦਾ ਹੀ ਉੱਘਾ ਕੂਕਾ ਆਗੂ ਭਾਈ ਦਰਬਾਰਾ ਸਿੰਘ ਗਰੇਵਾਲ ਸੀ ਜੋ ਡੇਰਾ ਭੈਣੀ ਸਾਹਿਬ ਦਾ ਗੁਰੂ ਹਰੀ ਸਿੰਘ ਜੀਦੇ ਸਮੇਂ ਮੁੱਖ ਪ੍ਰਬੰਧਕ ਵੀ ਰਿਹਾ ਸੀ। ਧੌਂਕਲ ਸਿੰਘ ਵੀ ਕੂਕਾ ਬਨਣ ਤੋਂ ਪਹਿਲਾਂ ਘੋਰ ਅਮਲੀ ਸੀ ਅਤੇ ਬਾਅਦ ਵਿਚ ਉਹ ਕੂਕਾ ਅੰਦੋਲਨ ਦਾ ਇਕਵੱਡਾ ਥੰਮ੍ਹ ਬਣ ਗਿਆ। ਮੋਰਿੰਡਾ ਬੁੱਚੜ ਬੱਧ ਸਾਕਾ (੫ ਜੁਲਾਈ, ੧੮੭੧) ਦੇ ਬਹਾਨੇ ਹੇਠ, ਉਸਨੂੰ ਕੈਦ ਕਰਕੇ ਦੇਸ਼ ਬਦਰ ਕਰ ਦਿੱਤਾ ਗਿਆ। ਫਿਰ ਕੋਈ ਉੱਘ ਸੁੱਘ ਨਹੀਂ ਮਿਲੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ ਵਿਚ ਭਾਈ ਧੌਂਕਲ ਸਿੰਘ ਨੂੰ ਇਉਂ ਯਾਦ ਕੀਤਾ ਗਿਆ ਹੈ—

"ਇਕ ਭਾਈ ਧੌਂਕਲ ਸਿੰਘ ਉੱਥੋਂ ਦਾ ਹੀ ਰਾਏਪੁਰ ਦਾ। ਰਾਏਪੁਰ ਦੀ ਮਸ਼ਹੂਰ ਗੱਲ ਸੀ ਕਿ ਰਾਇਪੁਰ ਦੇ ਤਾਂ ਖੋਤੇ ਭੀ ਅਮਲੀ ਹਨ, ਕਿਉਂਕਿ ਪੋਸਤ ਏਨਾਂ ਲੋਕ ਪੀਂਦੇ ਸਨ, ਟਿੰਡਾਂ ਗਲ਼ 'ਚ ਪਾ ਕੇ ਰੱਖਦੇ ਹਰ ਵੇਲੇ ਪੋਸਤ ਦੀਆਂ, ਮਲ ਕੇ ਪੀਈ ਜਾਣਾ। ਉਹਨੇ ਆਖਿਆ, "ਮਹਾਰਾਜ, ਮੈਂ ਪੰਜ-ਪੰਜ ਤੋਲੇ ਤਾਂ ਫੀਮ ਖਾ ਲੈਨਾਂ, ਚਾਰ-ਚਾਰ, ਪੰਜ-ਪੰਜ ਬੋਤਲਾਂ ਸ਼ਰਾਬ ਦੀਆਂ ਪੀ ਲੈਨਾਂ, ਮੈਂ ਏਨਾਂ ਸੁੱਖਾ ਪੀਨਾਂ।"

ਸਤਿਗੁਰਾਂ ਆਖਿਆ, "ਆ ਉਰੇ, ਤੈਨੂੰ ਇਕ ਸਾਰਿਆਂ ਤੋਂ ਵੱਡਾ ਅਮਲ ਦੇਈਏ।"

ਮਾਰੀ ਜਿਸ ਵੇਲੇ ਕੰਨ ਵਿਚ ਫੂਕ-ਸਭ ਕੁਝ ਭੁਲਾ ਦਿੱਤਾ। ਬੱਸ ਭਜਨ ਕਰਨ ਲੱਗ ਪਏ। ਬਾਗਾਂ ਵਾਲੇ ਦੇ ਗਊ ਕੁਸ਼ੀ ਦੇ ਕੇਸ ਵਿਚ ਫੜ ਕੇ ਲੈ ਗਏ ਨੇ। ਪਤਾ ਨਹੀਂ

ਲੱਗਿਆ-ਫਿਰ ਪਿੰਜਰੇ 'ਚ ਪਾ ਕੇ ਲੈ ਗਏ, ਬੜਾ ਭਾਰਾ ਜੁਵਾਨ ਸੀ-ਬਈ, ਕੀ ਉਹਦੇ ਨਾਲ ਹੋਇਆ। ਹਮ ਐਸੇ ਥੇ ਨੀਚ ਮਿਲੇ ਸੁਖ ਧੋਰਾ-ਇਹ ਸੁਖ ਦਿਤਾ ਸਤਿਗੁਰਾਂ ਨੇ।"[1]

ਪ੍ਰਸਿੱਧ ਨਾਮਧਾਰੀ ਸਾਹਿਤਕਾਰ, ਸੰਤ ਇੰਦਰ ਸਿੰਘ ਚੱਕਰਵਰਤੀ ਜੀ ਨੇ ਵੀ ਮਾਲਵੇ ਦੇ ਦੌਰੇ ਸਮੇਂ, ਸਤਿਗੁਰੂ ਜੀ ਦੁਆਰਾ ਧੌਂਕਲ ਸਿੰਘ ਨੂੰ ਨਸ਼ਾ ਮੁਕਤ ਕਰਨ ਦੀ ਸਾਖੀ ਇਉਂ ਬਿਆਨ ਕੀਤੀ ਹੈ—

"ਰਾਇਪੁਰ ਪ੍ਰਸਿਧ ਸੀ, ਅਮਲੀਆਂ ਦਾ ਗਾਉਂ
ਪੋਸਤ ਭੰਗ ਅਫੀਮ ਮਦ, ਜਪਣ ਇਨ੍ਹਾਂ ਦਾ ਨਾਉਂ
ਆਇਆ ਗੁਰੂ ਦੀਦਾਰ ਹਿਤ, ਅਮਲੀ ਸੀ ਜੋ ਘੋਰ
ਕੀਤੀ ਉਸ ਆ ਅਰਜ ਹੇ, ਸਤਿਗੁਰੂ ਗਈ ਬਹੋਰ
ਪੋਸਤ ਪੀਵਾਂ ਸੇਰ ਮੈਂ, ਸੁਖਾ ਅਧਾ ਸੇਰ
ਢਾਈ ਤੋਲਾ ਫੀਮ ਛਕ, ਉਠ ਸਕਦਾ ਹਾਂ ਫੇਰ
ਅਮਲ ਬਿਨਾਂ ਮੈਂ ਗੁਰੂ ਜੀ, ਹੋਵਾ ਅਤੀ ਲਾਚਾਰ
ਆਇਆ ਤੁਹਾਡੀ ਸ਼ਰਨ ਮੈਂ, ਨਿਸਚਾ ਦਿਲ ਵਿਚ ਧਾਰ
ਹੋ ਦਿਆਲ ਸ੍ਰੀ ਗੁਰੂ ਜੀ, ਉਸਨੂੰ ਕਿਹਾ ਸੁਣਾ
ਖੂਹ ਦੇ ਉੱਤੇ ਜਾਹ ਝਟ, ਕੇਸੀ ਸੁਧੇ ਨ੍ਹਾ
ਦੇਈਏ ਤੈਨੂੰ ਅਮਲ ਜੋ, ਰਹੇ ਸਦਾ ਇਕ ਸਾਰ
ਜਿਸਦਾ ਸਦ ਚੜ੍ਹਿਆ ਰਹੇ, ਇਕੋ ਜੇਹਾ ਖੁਮਾਰ
ਪੋਸਤ ਭੰਗ ਅਫੀਮ ਮਦ, ਉਤਰ ਜਾਣ ਪ੍ਰਭਾਤ
"ਨਾਮ ਖੁਮਾਰੀ ਨਾਨਕਾ, ਚੜ੍ਹੀ ਰਹੇ ਦਿਨ ਰਾਤ"
ਕਰ ਸਨਾਨ ਸੀ ਆਗਿਆ, ਵਸਤ੍ਰ ਸੁਧ ਪਹਿਨਾ
ਕੰਨ ਵਿਚ ਮੰਤ੍ਰ ਉਸਦੇ, ਦਿਤਾ ਗੁਰਾਂ ਸੁਣਾ
ਰੰਗਣ ਚੜ੍ਹ ਗਈ ਨਾਮ ਦੀ, ਹੋਰੋਂ ਹੋਇਆ ਹੋਰ
ਅੰਦਰ ਹੋ ਗਿਆ ਚਾਨਣਾ, ਆਈ ਅਰਸ਼ੋਂ ਲੋਰ
ਸਾਰੇ ਦਿਤੇ ਅਮਲ ਛਡ, ਮੁੜ ਨਾ ਲੀਤੀ ਸਾਰ
ਨਸ਼ਾ ਨਾ ਲਥਾ ਫਿਰ ਕਦੀ, ਚੜ੍ਹਿਆ ਜੇਹਾ ਖ਼ੁਮਾਰ
ਜਦ ਕੂਕਿਆਂ ਤੋਂ ਡਰੀ ਸੀ ਗੋਰਿਆਂ ਦੀ ਸਰਕਾਰ
ਫੜ ਕੇ ਪਾਇਆ ਸ਼ੇਰ ਨੂੰ, ਪਿੰਜਰੇ ਦੇ ਵਿਚਕਾਰ
ਪਤਾ ਨਾ ਦਿੱਤਾ ਗੋਰਿਆਂ, ਕਿੱਥੇ ਕਰੇ ਸ਼ਹੀਦ
ਧੌਂਕਲ ਸਿੰਘ ਸਰਦਾਰ ਦੀ, ਮੁੜ ਨਾ ਮਿਲੀ ਰਸੀਦ।"[2]

ਸਤਿਗੁਰੂ ਜੀ ਦੇ ਸਾਹਵੇਂ ਜਦੋਂ ਧੌਂਕਲ ਸਿੰਘ ਨੇ ਆਪਣੇ ਨਸ਼ੇ ਦੀ ਪੂਰਤੀ ਵਾਲਾ ਮੰਗ ਪੱਤਰ ਰੱਖਿਆ ਤਾਂ ਹਜ਼ੂਰ ਨੇ ਕੁਝ ਇਸ ਤਰ੍ਹਾਂ ਫੁਰਮਾਇਆ—

"ਸੱਤ ਸਮੁੰਦਰ ਪਾਰੋਂ ਆਇਆ ਗੋਰਾ, ਤੇਰੇ ਮੁਲਕ ਦੀ ਦੌਲਤ ਅਤੇ ਅਸਮਤ

ਉੱਤੇ ਗਿੱਧ ਦ੍ਰਿਸ਼ਟੀ ਜਮਾਈ ਬੈਠਾ ਹੈ, ਤੂੰ ਕਦੋਂ ਤੱਕ ਗੋਡਿਆਂ ਵਿਚ ਸਿਰ ਲੈ ਕੇ ਬੈਠਾ ਰਹੇਂਗਾ ? ਤੇਰੀ ਪੀਨਕ ਕਦੋਂ ਟੁੱਟੇਗੀ ? ਉੱਠ ਮੇਰਿਆ ਬੱਗਿਆ ਸ਼ੇਰਾ! ਬਲ ਧਾਰ!! ਪੰਜਾਬੀ ਰਾਠਾਂ ਦੀ ਕੌਮ, ਗ਼ੁਲਾਮ ਰਹਿ ਕੇ ਸੋਭਦੀ ਨਹੀਂ।" ਤੇ ਫਿਰ ਧੌਂਕਲ ਸਿੰਘ ਇਕ ਬਦਲਿਆ ਮਨੁੱਖ ਸੀ। ਉਹ ਜਿੱਥੇ ਵੀ ਸਤਿਗੁਰੂ ਜੀ ਦੇ ਦੀਵਾਨ ਸਜਦੇ ਉਚੇਚਾ ਪੁੱਜਦਾ ਅਤੇ ਆਪਣੇ ਆਲੇ ਦੁਆਲੇ ਵਿਚ ਵੀ ਕੂਕਾ ਲਹਿਰ ਦਾ ਇਕ ਸਫਲ ਪ੍ਰਚਾਰਕ ਬਣ ਕੇ ਵਿਚਰਦਾ। ਕੂਕਾ ਲਹਿਰ ਦੇ ਦੋਖੀਆਂ ਨੂੰ ਉਹ ਚੁਣ ਚੁਣ ਕੇ ਲੈਂਦਾ ਅਤੇ ਉਹਨਾਂ ਨੂੰ ਜੇ ਉਸ ਤਰ੍ਹਾਂ ਨਾ ਮੰਨਦੇ ਤਾਂ ਡੰਡੇ ਸੋਟੇ ਦੀ ਵਰਤੋਂ ਨਾਲ ਵੀ ਸਿੱਧਿਆਂ ਕਰਦਾ। ਪਿੰਡ ਰੁੜਕਾ ਜ਼ਿਲ੍ਹਾ ਲੁਧਿਆਣਾ ਦੇ ਸਾਹਿਬੇ ਜ਼ੈਲਦਾਰ ਨੂੰ, ਸਤਿਗੁਰੂ ਜੀ ਦੇ ਦੀਵਾਨ ਦੀ ਮਰਿਆਦਾ ਭੰਗ ਕਰਨ ਦੇ ਬੱਜਰ ਗੁਨਾਹ ਹੇਠ ਸੋਧਾ ਲਾਉਣਾ, ਭਾਈ ਧੌਂਕਲ ਸਿੰਘ ਅਤੇ ਭਾਈ ਚੜ੍ਹਤ ਸਿੰਘ ਦਾ ਇਕ ਇਤਿਹਾਸਕ ਕਾਰਨਾਮਾ ਹੈ।

ਗੁਰਮਤਿ ਵਿਚ ਤਮਾਕੂ ਨੂੰ ਜਗਤ ਜੂਠ ਕਹਿ ਕੇ ਨਿੰਦਿਆ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਆਪਣੇ ਰਹਿਤਨਾਮਿਆਂ ਵਿਚ ਆਪਣੇ ਸਿੱਘਾਂ ਨੂੰ "ਨੜੀ ਮਾਰ (ਤੰਬਾਕੂ ਨੋਸ਼) ਅਤੇ ਕੁੜੀ ਮਾਰੀ" ਨਾਲ ਵਰਤੋਂ ਵਿਹਾਰ ਰੱਖਣ ਦੀ ਮਨਾਹੀ ਦਾ ਉਪਦੇਸ਼ ਦਿੰਦੇ ਹਨ। ਸਤਿਗੁਰੂ ਰਾਮ ਸਿੰਘ ਜੀ ਵੀ ਜਦੋਂ ਅੰਮ੍ਰਿਤਸਰ ਜਾਂ ਅਨੰਦਪੁਰ ਸਾਹਿਬ ਆਦਿ ਸਿੱਖ ਤੀਰਥਾਂ 'ਤੇ ਜਾਂਦੇ ਸਨ ਤਾਂ ਪ੍ਰਸ਼ਾਸਨ ਨੂੰ ਕਹਿ ਦਿੱਤਾ ਜਾਂਦਾ ਸੀ ਕਿ ਜੇ ਕੋਈ ਹੁੱਕਾ ਜਾਂ ਤੰਬਾਕੂ ਪੀਣ ਵਾਲਾ ਸੂਚਨਾ ਦੇ ਬਾਵਜੂਦ ਉਹਨਾਂ ਦੇ ਰਾਹ ਵਿਚ ਬੈਠਾ ਰਹੇਗਾ ਤਾਂ ਸਿੰਘ ਉਹਨੂੰ ਚਾਹਟਾ ਜ਼ਰੂਰ ਛਕਾਉਣਗੇ। ਖੰਨੇ ਦੇ ਬਾਜ਼ਾਰਾਂ ਵਿਚ ਦੁਕਾਨਦਾਰਾਂ ਦੁਆਰਾ ਹੁੱਕੇ ਨਾ ਹਟਾਏ ਜਾਣ 'ਤੇ ਉਹਨਾਂ ਨੂੰ ਸਿੰਘਾਂ ਵੱਲੋਂ ਦਿੱਤੀ ਸਜ਼ਾ ਦਾ ਪ੍ਰਸੰਗ ਭਾਈ ਧਿਆਨ ਸਿੰਘ ਕਾਦਰਾਬਾਦੀ ਇਉਂ ਲਿਖਦੇ ਹਨ—

"ਯਾ ਬਿਧ ਦੇਤ ਦਿਦਾਰ ਗੁਰੂ,  
ਜਗ ਤਾਰਨ ਹਾਰ ਗਏ ਪੁਨ ਖੰਨੇ।  
ਸੰਗਤ ਆਇ ਲਗੀ ਗੁਰ ਕੇ ਪਗ,  
ਭੇਟ ਧਰੀ ਗੁਰ ਕੇ ਬਚ ਮੰਨੇ।  
ਬੀਚ ਬਜਾਰ ਗਏ ਤੌ ਕਿਰਾਰ,  
ਭਰੇ ਹੰਕਾਰ ਕਿਯੇ ਮਦ ਅੰਨੇ।  
ਨਾ ਸਿਰ ਨਿਆਇ ਨ ਹੁਕੇ ਹਟਾਏ,  
ਗੁਰੂ ਬਲ ਪਾਇ ਸੋ ਸਿੰਘਨ ਭੰਨੇ।"[3]

ਤੇ ਜਦੋਂ ਉਹਨਾਂ ਨੇ ਹਾਕਮਾਂ ਪਾਸ ਫਰਿਆਦ ਕੀਤੇ, ਭੰਨੇ ਹੋਏ ਹੁੱਕੇ ਲੈ ਕੇ ਲੁਧਿਆਣੇ ਕਚਿਹਰੀ ਵਿਚ ਗਏ ਤਾਂ ਉਥੋਂ ਵੀ ਇਹ ਜੁਆਬ ਸੁਣ ਕੇ ਆਏ—

"ਦੋਹਰਾ॥

ਕਹਿਓ ਹਾਕਮਾਂ ਮੂਰਖੋ ਇਹੁ ਨਹੀ ਤੁਮ ਕੋ ਸਾਰ॥  
ਪੰਥ ਨਾਮਧਾਰੀ ਜਿਤੋ ਹੁੱਕੇ ਸੇ ਰਿਸ ਧਾਰ॥

ਹੁਕੇ ਵਾਲਾ ਇਨੋ ਕਾ ਜਾਨੀ ਦੁਸ਼ਮਨ ਗੋਇ॥
ਮਾਸ ਸ਼ਰਾਬੀ ਸੰਗ ਭੀ ਛੁਵਤ ਨ ਕਬਹੂੰ ਕੋਇ॥"[4]

ਇਕ ਤਾਂ ਅਨੰਦ ਮਰਿਆਦਾ ੧੮੬੩ ਈ. ਵਿਚ ਆਪ ਨੇ ਲਾਗੂ ਕਰ ਦਿੱਤੀ ਸੀ ਜਿਸ ਤੇ ਬ੍ਰਾਹਮਣ ਭਾਈਚਾਰੇ ਨੇ ਆਪਣੇ ਆਪਣੇ ਢੰਗ ਨਾਲ ਵਿਰੋਧ ਸ਼ੁਰੂ ਕੀਤਾ, ਇਸ ਨਵੇਂ ਪੰਥ ਦਾ। ਰੁੜਕਾ ਪਿੰਡ, ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ ਵਿਖੇ, ਬਹੁਤ ਸਾਰੇ ਸੂਰਬੀਰ ਨਾਮਧਾਰੀ ਸਿੰਘ ਹੋਏ ਹਨ। ਮਲੇਰਕੋਟਲੇ ਸਾਕੇ ਦੇ ਦੋ ਸ਼ਹੀਦ ਭਰਾ, ਉੱਤਮ ਸਿੰਘ ਅਤੇ ਚੜ੍ਹਤ ਸਿੰਘ ਇਸੇ ਪਿੰਡ ਦੇ ਸਨ। ਇੱਥੋਂ ਦਾ ਸਾਹਿਬਾ ਜ਼ੈਲਦਾਰ ਸਰਕਾਰ ਦਾ ਪੱਕਾ ਝੋਲੀ ਚੁੱਕ ਸੀ। ਉਸ ਨੇ ਪਿੰਡ ਦੇ ਬ੍ਰਾਹਮਣਾਂ ਨੂੰ ਦੱਸਿਆ ਕਿ ਨਾਮਧਾਰੀ ਗੁਰੂ ਆਪਣੇ ਪਿੰਡ ਆ ਰਿਹਾ ਹੈ। ਸਰਕਾਰ ਵੀ ਉਸ 'ਤੇ ਕੌੜਦੀ ਹੈ, ਤੁਹਾਡਾ ਧੰਧਾ ਵੀ ਠੱਪ ਕਰ ਰਿਹਾ ਹੈ ਅਤੇ ਤਮਾਕੂ ਪੀਣ ਵਾਲਿਆਂ ਨੂੰ ਵੀ ਪਰੇਸ਼ਾਨ ਕਰਦੇ ਹਨ। ਸੋ ਇੱਥੇ, ਗੁਰੂ ਦੀ ਮਰਿਆਦਾ ਭੰਗ ਕੀਤੀ ਜਾਏ। ਇਕ ਥਾਲ ਨੂੰ ਹੁੱਕੇ ਦੇ ਪਾਣੀ ਨਾਲ ਧੋ ਕੇ, ਸੁਕਾ ਕੇ, ਵਿਚ ਪਤਾਸੇ ਪਰਸ਼ਾਦ ਵਜੋਂ ਪਾ ਲਏ। ਬ੍ਰਾਹਮਣ ਸਾਹਿਬੇ ਨੂੰ ਅੱਗੇ ਲਾ ਕੇ ਪਿੰਡੋਂ ਬਾਹਰ ਥੇਹ ਉੱਪਰ ਪਿੱਪਲ ਹੇਠ ਲੱਗੇ ਦੀਵਾਨ ਵਿਚ, ਮੱਥਾ ਟੇਕਣ ਲਈ ਸਤਿਗੁਰੂ ਜੀ ਨੂੰ, ਉਹ ਥਾਲ ਲੈ ਤੁਰੇ। ਉਹਨਾਂ ਦੀ ਖੋਟੀ ਨੀਯਤ ਨੂੰ, ਸਤਿਗੁਰੂ ਜੀ ਤਾੜ ਗਏ ਅਤੇ ਆਪ ਨੇ ਦੀਵਾਨ ਵਿਚ ਬੈਠਿਆਂ ਆਪਣੇ ਹੱਥ ਦੀ ਛਟੀ ਦੀ ਅੜੇਸ ਨਾਲ, ਥਾਲ ਇਉਂ ਘੁਮਾਇਆ ਕਿ ਉਹ ਦੀਵਾਨ ਤੋਂ ਬਾਹਰ ਜਾ ਪਿਆ। ਪਤਾਸੇ ਖਿਡ ਗਏ। ਮੁਖੀ ਸਿੰਘਾਂ ਦੇ ਸਖ਼ਤੀ ਕਰਨ 'ਤੇ ਪੰਮੇ (ਬ੍ਰਾਹਮਣ) ਮੰਨ ਗਏ ਕਿ ਥਾਲ ਤਮਾਕੂ ਦੇ ਪਾਣੀ ਨਾਲ ਧੋਤਾ ਸੀ। ਪੰਮਿਆਂ ਤਾਂ ਸਤਿਗੁਰੂ ਜੀ ਤੋਂ ਆਪਣੀ ਕਰਤੂਤ ਦੀ ਮੁਆਫੀ ਮੰਗ ਲਈ। ਸਾਹਿਬੇ ਨੂੰ ਬੇਉਲਾਦੇ ਰਹਿਣ ਦਾ ਸਰਾਪ ਵੀ ਮਿਲ ਗਿਆ ਅਤੇ ਸਤਿਗੁਰੂ ਜੀ ਨੇ ਇਹ ਵੀ ਕਿਹਾ ਸੀ ਕਿ ਵੇਖੋ ਕਿਵੇਂ ਦਾਹੜੀ ਕੱਢ ਕੇ ਪੰਮਿਆਂ ਦੇ ਅੱਗੇ ਲੱਗਾ ਆ ਰਿਹਾ ਹੈ। ਇਹ ਸੌ ਜੁੱਤੀਆਂ ਦਾ ਹੱਕਦਾਰ ਹੈ। ਇਸ ਸਰਾਪ ਨੂੰ ਪੂਰਾ ਕਰਨ ਦਾ ਗੁਣਾ ਭਾਈ ਧੌਂਕਲ ਸਿੰਘ ਅਤੇ ਚੜ੍ਹਤ ਸਿੰਘ 'ਤੇ ਪਿਆ। ਪ੍ਰੰਤੂ ਪਹਿਲਾਂ ਅਸੀਂ ਬ੍ਰਜ ਭਾਸ਼ਾ ਵਾਲੇ ਕਾਦਰਾਬਾਦੀ ਜੀ ਦੇ ਪੁਸਤਕ ਵਿਚ ਇਸ ਪ੍ਰਸੰਗ ਦਾ ਜੋ ਸੰਖੇਪ ਵਰਣਨ ਹੈ, ਉਹ ਪਾਠਕਾਂ ਦੀ ਦਿਲਚਸਪੀ ਲਈ ਲਿਖ ਰਹੇ ਹਾਂ—

"ਚੌਪਈ—

ਏਕਬੇਰ ਗਏ ਰੁੜਕੇ ਗ੍ਰਾਮ।
ਜਾਕੋ ਨਾਮ ਸਦਾ ਸੁਖ ਧਾਮ।
ਸਿਖਨ ਦੇਖ ਉਤਕ੍ਰਿਸਟ ਥਾਨ।
ਉਤਰਾਏ ਸ੍ਰੀ ਕ੍ਰਿਪਾ ਨਿਧਾਨ। ੪੧।
ਸੋਭਤ ਮੂਰਤ ਬੀਚ ਦਿਵਾਨ।
ਤਾਰੇ ਮੰਡਲ ਮੌਂ ਚੰਦ ਭਾਨ।
ਪੰਮਿਓ ਤਹਿ ਮਿਲ ਕਰੀ ਸਲਾਹਿ।

ਯਾਕੋ ਸਕਤਿਵਾਨ ਜੱਗ ਪ੍ਰਾਹਿ। ੪੨।
ਕਰਾਮਾਤ ਦੇਖੈ ਮਿਲ ਸਾਰੇ।
ਸਾਚ ਕਿ ਝੂਠ ਜੋ ਲੋਗ ਉਚਾਰੇ।
ਮਨ ਮੁਖ ਮੂਰਖ ਸੇਵ ਨ ਕਰਤੇ।
ਸਦ ਇਤਕਾਦਿ ਬਿਹੀਨੇ ਮਰਤੇ। ੪੩।

ਨਰਾਜ ਛੰਦ

ਦਿਜੰ ਕੁਮਤਿ ਮਤ ਹੀ ਸੂਰ ਕੇ ਪ੍ਰਕਾਸ ਕੋ।
ਦਿਖੰਤ ਨਾਹਿ ਅੰਧ ਉਰੂ ਤੇਜ ਤਾਸ ਤਾਸ ਕੋ।
ਕਰੰਤ ਹੈ ਕੁਕਾਮ ਆਦਿ ਅੰਤ ਬਦਨਾਮ ਸੋ।
ਰਾਮ ਔ ਆਰਾਮ ਨ ਮਿਲੈ ਹੈ ਮਤ ਖਾਮ ਸੇ।
ਸੁਕਾਇ ਏਕ ਥਾਲ ਡਾਲ ਜਲ ਹੁਕੇ ਮੰਦ ਕੇ।
ਪ੍ਰਸਾਦਿ ਪਾਇ ਲਿਆਇ ਪਾਸ ਰਾਖਯੋ ਮੁਕੰਦ ਕੋ।
ਦਿਖੰਤ ਕੋਪ ਡੀਠ ਸੇ ਬਗਾਹਿ ਥਾਲ ਮਾਰਿਓ।
ਕਪਟ ਨੀਚ ਪੰਮਿਓ ਕਾ ਝਟ ਮੇਂ ਉਤਾਰਿਓ। ੪੫।

ਦੋਹਰਾ

ਦੌਰ ਚਲੇ ਕਪਟੀ ਤਬੈ ਦੇਖ ਤੇਜ ਗੁਰ ਰਾਇ।
ਥਾਲ ਟੂਟ ਟੁਕੜੇ ਭਯੋ ਪੰਮੇ ਗਏ ਪਲਾਇ। ੪੬।
ਗੁਰ ਸਰਨੀ ਜੇ ਆਵਤੇ ਬਖਸ ਦੇਤ ਗੁਰ ਤਾਹਿ।
ਦਗਾ ਕਰੇ ਜੋ ਗੁਰੂ ਸੰਗ ਧੰਨ ਮੁਕਤੀ ਜੁਗ ਜਾਹਿ। ੪੭।
ਸਾਹਬੇ ਨੰਬਰਦਾਰ ਤਿਹ ਗੁਰਸਿਊਂ ਬੁੜਬੁੜ ਕੀਨ।
ਸਹਿਜ ਵਾਕ ਹੀ ਗੁਰੂ ਸੇ ਕੁਲ ਨਿਹਫਲ ਕਰ ਲੀਨ। ੪੮।"[5]

ਸਤਿਗੁਰੂ ਜੀ ਵਲੋਂ, ਸਾਹਿਬੇ ਜੈਲਦਾਰ ਨੂੰ, ਸੌ ਛਿੱਤਰ ਮਾਰਨ ਵਾਲਾ ਹੁਕਮ ਸੁਣ ਕੇ ਭਾਈ ਧੌਕਲ ਸਿੰਘ ਨੇ ਆਪਣੇ ਪਿੰਡ ਕਿਲ੍ਹਾ ਰਾਇਪੁਰ ਦੇ ਇਕ ਦੀਵਾਨ ਵਿਚ, ਖੜ੍ਹੇ ਹੋ ਕੇ ਸੰਗਤ ਸਾਂਹਵੇਂ ਅਰਜ਼ ਗੁਜਾਰੀ ਕਿ ਸੱਚੇ ਪਾਤਸ਼ਾਹ ਦਾ ਬਚਨ ਵੀ ਸੱਤ ਕਰਨਾ ਹੈ ਤੇ ਸਾਹਿਬੇ ਜ਼ੈਲਦਾਰ ਨਾਲ, ਉਹਦੇ ਇਮਦਾਦੀ ਵੀ ਹੁੰਦੇ ਹਨ, ਇਸ ਲਈ ਇਕ ਸਿੰਘ ਹੋਰ ਮੇਰੇ ਨਾਲ ਸ਼ਾਮਲ ਹੋਵੇ। ਇਸ ਦੇ ਉੱਤਰ ਵਿਚ ਇਕ ਚੜ੍ਹਤ ਸਿੰਘ ਨਾਮੇ ਸਿੰਘ ਨੇ ਖੜ੍ਹਾ ਹੋ ਕੇ ਆਪਣਾ ਆਪ ਇਸ ਕਾਰਜ ਲਈ ਪੇਸ਼ ਕੀਤਾ। ਭਾਈ ਚੜ੍ਹਤ ਸਿੰਘ ਦੀ ਜਾਣ ਪਹਿਚਾਣ ੧੮੭੧ ਈ. ਵਾਲੀ ਮਹੱਤਵਪੂਰਨ ਕੂਕਿਆਂ ਵਾਲੀ ਸੂਚੀ ਵਿਚ ਇਉਂ ਅੰਕਿਤ ਹੈ—

"ਜ਼ਿਲ੍ਹਾ-ਲੁਧਿਆਣਾ, ਸੀਰੀਅਲ ਨੰ. 61, ਚੜ੍ਹਤ ਸਿੰਘ ਪੁੱਤਰ ਝਾਬਾ, ਧੰਧਾ-ਨਾਈ, ਪਿੰਡ-ਮਹਿਮਾ ਸਿੰਘ ਵਾਲਾ, ਥਾਣਾ-ਡੇਹਲੋਂ, ਹੁਲੀਆ-ਕਣਕ ਵੰਨਾ ਰੰਗ, ਗੋਲ, ਪਤਲਾ ਚਿਹਰਾ, ਛੋਟਾ ਨੱਕ, ਮਸਤਕ ਵਿਸ਼ਾਲ, ਦਾਹੜਾ ਅਤੇ ਮੁਛਹਿਰੇ-

ਸਫੇਦ, ਉਮਰ ੬੦ ਸਾਲ ਦੇ ਲਗਭਗ, ਖ਼ਾਸ ਲੱਛਣ ਸੁਭਾਉਆਦਿ-ਉਹ ਬੜੇ ਭੈੜੇ ਸੁਭਾਉ ਵਾਲਾ ਕੱਟੜ ਕੂਕਾ ਹੈ। ੧੧ ਸਿਤੰਬਰ ੧੮੭੩ ਨੂੰ ਉਸਨੂੰ ੧੮੭੨ ਦੇ ਐਕਟ ਦੀ ਦਫਾ ੫੦੫ ਦੇ ਤਹਿਤ ੧੨੦੦ ਰੁਪੈ ਦੀ ਜ਼ਮਾਨਤ ਦੇਣ ਲਈ ਕਿਹਾ ਗਿਆ ਸੀ। ਉਹ ਝਗੜਾਲੂ ਅਤੇ ਖ਼ਤਰਨਾਕ ਵਿਅਕਤੀ ਹੈ।"[6] ਚੜ੍ਹਤ ਸਿੰਘ ਦਾ ਦਿਹਾਂਤ ੧੯੦੮ ਈ. ਵਿਚ ਹੋਇਆ।

ਇਕ ਸਾਲ ਤੱਕ ਭਾਈ ਧੌਂਕਲ ਸਿੰਘ ਉਸ ਦਾ ਰਾਹ ਤਕਾਉਂਦਾ ਰਿਹਾ ਪਰ ਸਾਹਿਬਾ, ਆਪਣੇ ਅੰਦਰ ਬਾਹਰ ਜਾਣ ਦੇ ਪ੍ਰੋਗਰਾਮ ਇਉਂ ਉਲੀਕਦਾ ਕਿ ਕਿਸੇ ਨੂੰ ਭਿਣਕ ਨਾ ਲੱਗਣ ਦਿੰਦਾ। ਉਂਞ ਉਹ ਲੁਧਿਆਣੇ ਜ਼ਿਲ੍ਹਾ ਪ੍ਰਸ਼ਾਸਨ ਪਾਸ, ਕੂਕਿਆਂ ਦੀਆਂ ਸਰਕਾਰ ਵਿਰੋਧੀ ਕਾਰਵਾਈਆਂ ਸੰਬੰਧੀ, ਮੂੰਹ ਮਾਰਨ ਲਈ ਚੋਰੀ ਛਿਪੇ ਹੋ ਆਉਂਦਾ ਸੀ। ਭਾਈ ਧੌਂਕਲ ਸਿੰਘ ਦੇ ਰਾਇਪੁਰ ਦੀਵਾਨ ਵਾਲੇ ਐਲਾਨ ਤੋਂ ਬਾਅਦ ਉਹਨੇ ਪੰਜ ਸਿਪਾਹੀ ਵੀ ਆਪਣੀ ਹਿਫਾਜ਼ਤ ਲਈ ਲੈ ਰੱਖੇ ਸਨ। ਓੜਕ ਧੌਂਕਲ ਸਿੰਘ ਨੂੰ ਸੂਹ ਮਿਲੀ ਕਿ ਉਸ ਲੁਧਿਆਣੇ ਤੋਂ ਵਾਪਸ ਆਪਣੇ ਪਿੰਡ ਰੁੜਕੇ ਨੂੰ ਆਉਣਾ ਹੈ। ਹੁਣ ਜਿੱਥੇ ਗੁਰਦੁਆਰਾ ਆਲਮਗੀਰ ਹੈ, ਇੱਥੇ ਇਕ ਵਿਸ਼ਾਲ ਝਿੜੀ ਵਿਚਦੀ ਰਸਤਾ ਹੈ। ਦੋਵੇਂ ਸਿੰਘ ਲੁਕ ਕੇ ਬੈਠ ਗਏ। ਭਾਈ ਚੜ੍ਹਤ ਸਿੰਘ ਕੱਦ ਦਾ ਮਧਰਾ ਅਤੇ ਫੁਰਤੀਲਾ ਸੀ। ਉਸ ਜਦੋਂ ਤੇਰਾਂ ਆਦਮੀਆਂ ਸਣੇ ਸਾਹਿਬੇ ਦੀ ਘੋੜੀ ਆਉਂਦੀ ਵੇਖੀ ਉੱਛਲ ਕੇ, ਘੋੜੀ ਦੀ ਲਗਾਮ ਨੂੰ ਹੱਥ ਪਾ ਲਿਆ। ਧੌਂਕਲ ਸਿੰਘ ਨੇ ਖੂੰਡਾ ਹਵਾ ਵਿਚ ਲਹਿਰਾ ਕੇ ਲਲਕਾਰਾ ਮਾਰਿਆ "ਸਾਹਿਬਿਆ! ਸਿੰਘ ਆ ਗਏ!!" ਗਾਂਦਵੀ ਧਾੜ ਭੱਜ ਗਈ ਕਿ ਖ਼ਵਰੇ ਕਿੰਨੇ ਸਿੰਘ ਛਿਪੇ ਹੋਏ ਹਨ। ਭਾਈ ਚੜ੍ਹਤ ਸਿੰਘ ਨੇ ਰੂੜੀ ਤੋਂ ਪੰਜ ਛਿੱਤਰ ਚੁੱਕ ਕੇ ਇਕ ਪੱਲੇ ਵਿਚ ਸੀਤੇ ਹੋਏ ਸਨ। ਧੌਂਕਲ ਸਿੰਘ ਨੇ ਕਿਹਾ, "ਸਾਹਿਬਿਆ! ਘੋੜੀ ਤੋਂ ਉੱਤਰ ਬਹੋ ਅਤੇ ਗਿਣਤੀ ਸ਼ੁਰੂ ਕਰ ਲੈ। ਉਹ ਸਿਰ ਸੁੱਟ ਕੇ ਬਹਿ ਗਿਆ। ਪਹਿਲਾ ਪੋਲਾ ਵੱਜਾ ਤਾਂ ਉਸ ਕਿਹਾ, "ਇਕ।" ਇਉਂ ਦੋ ਤਿੰਨ ਤੋਂ ਜਦੋਂ ਉਸ 'ਵੀਹ' ਗਿਣਿਆ, ਸਿੰਘਾਂ ਨੇ ਕਿਹਾ ਪੋਲੇ ਵਿਚ ਪੰਜ ਜੁੱਤੀਆਂ ਨੇ, ਤੇਰੀ ਗਿਣਤੀ ਪੂਰੀ ਹੋ ਗਈ ਹੈ। ਭਾਈ ਚੜ੍ਹਤ ਸਿੰਘ ਨੇ ਉੱਪਰ ਉਠਦੇ ਦੇ ਚਿਹਰੇ 'ਤੇ ਕੁਝ ਹੋਰ ਨਿਸ਼ਾਨੀਆਂ ਵੀ ਬਣਾ ਦਿੱਤੀਆ ਜਿਸ ਨਾਲ ਸਿੰਘਾਂ ਦੀ ਕਾਰਵਾਈ ਜੱਗ ਜ਼ਾਹਰ ਹੋ ਜਾਏ। ਦੋਹਾਂ ਸਿੰਘਾਂ ਨੇ ਆਪਣਾ ਨਾਂ ਪਤਾ ਦੱਸ ਕੇ ਕਿਹਾ ਕਿ ਪਿਛਲਾ ਲੇਖਾ ਤੇਰਾ ਸਾਫ ਹੈ, ਅੱਗੋਂ ਜੋ ਕਰੇਂਗਾ ਉਹਦੀ ਭਾਜੀ ਵੀ ਮੋੜਾਂਗੇ। ਸਿੰਘ ਝਿੜੀ ਵਿਚ ਛਪਨ ਹੋ ਗਏ। ਸਾਹਿਬੇ ਦੇ ਸਾਥੀ, ਅੱਖਾਂ ਮਲਦੇ, ਸੌਂਜਿਉਂ ਖੌਂਥਿਉਂ, ਇਉਂ ਨਿਕਲੇ ਜਿਵੇਂ ਉਹ ਕੋਈ ਭੈੜਾ ਸੁਪਨਾ ਵੇਖ ਕੇ ਉੱਠੇ ਹੋਣ।[7]

ਅੰਗਰੇਜ਼ ਸਰਕਾਰ ਨੇ ਪਾੜੋ ਤੇ ਰਾਜ ਕਰੋ ਦੀ ਨੀਤੀ ਹੇਠ ਗਊ ਕੁਸ਼ੀ ਦੇ ਅੱਡੇ ਪੰਜਾਬ ਦੇ ਵੱਡੇ ਸ਼ਹਿਰਾਂ ਵਿਚ ਖੋਲ੍ਹ ਦਿੱਤੇ। ਉਹਨਾਂ ਨੇ ਸਾਡੇ ਧਾਰਮਕ ਸਥਾਨਾਂ ਦੀ ਪਵਿੱਤਰਤਾ ਦਾ ਲਿਹਾਜ ਵੀ ਨਾ ਕੀਤਾ। ਇਸ ਲਈ ਨਾਮਧਾਰੀ ਸਿੰਘਾਂ ਨੇ ੧੮੭੧ ਈ. ਵਿਚ ਬੁੱਚੜਖਾਨਿਆਂ 'ਤੇ ਹਮਲੇ ਕੀਤੇ ਅਤੇ ਸ਼ਹੀਦੀਆਂ ਪਾਈਆਂ। ਅੰਮ੍ਰਿਤਸਰ,

ਰਾਇਕੋਟ ਅਤੇ ਮਲੇਰਕੋਟਲਾ ਦੇ ਸਾਕੇ ਤਾਂ ਪ੍ਰਸਿੱਧ ਹਨ ਪਰ ਇਕ ਘਟਨਾ ਮੌਰਿੰਡਾ, ਜਿਸ ਨੂੰ ਆਮ ਬੋਲਚਾਲ ਵਿਚ ਬਾਗਾਂ ਵਾਲਾ ਕਹਿੰਦੇ ਹਨ ਵਿਖੇ ਵੀ ਵਾਪਰੀ। ਇਹ ਸਿੰਘ ਜਿਹਨਾਂ ਨੇ ਮੁਰਿੰਡੇ ਕਾਰਾ ਕੀਤਾ ਦਰਅਸਲ ਸ਼ਿਮਲੇ ਦੇ ਬੁੱਚੜਖਾਨੇ 'ਤੇ ਹਮਲਾ ਕਰਕੇ ਗੋਰੀ ਸਰਕਾਰ ਨੂੰ ਐਨ ਉਸ ਦੇ ਨੱਕ ਹੇਠ ਵੰਗਾਰਨਾ ਚਾਹੁੰਦੇ ਸਨ ਕਿਉਂਕਿ ਸ਼ਿਮਲਾ ਪੰਜਾਬ ਦੀ ਗਰਮੀਆਂ ਦੀ ਅਸਥਾਈ ਰਾਜਧਾਨੀ ਬਣ ਜਾਂਦੀ ਸੀ। ਬਾਗਾਂ ਵਾਲੇ ਬੁੱਚੜਖਾਨਾ ਨਹੀਂ ਸੀ ਪਰ ਬਾਹੋਵਾਲ ਜੀ ਨੂੰ ਇਸਦਾ ਭੁਲੇਖਾ ਲੱਗਦਾ ਹੈ। ਸਰਕਾਰੀ ਰੀਕਾਰਡ ਵਿਚ ਦਰਜ ਹੈ ਕਿ ਪਸ਼ੂ ਕਾਲਕਾ ਅੰਬਾਲਾ ਵੱਲੋਂ ਲੈ ਕੇ ਵਪਾਰੀ ਸ਼ਿਮਲੇ ਜਾਂਦੇ ਸਨ ਅਤੇ ਸਿੰਘਾਂ ਦਾ ਇਰਾਦਾ, ਪਸ਼ੂ ਲੈ ਕੇ ਜਾਣ ਵਾਲੇ ਬੁੱਚੜਾਂ ਜਾਂ ਉਹਨਾਂ ਦੇ ਸੰਗੀਆਂ 'ਤੇ ਹਮਲਾ ਕਰਨਾ ਵੀ ਹੋ ਸਕਦਾ ਹੈ। ਸਾਡਾ ਪਹਿਲਾ ਇਤਿਹਾਸਕਾਰ ੫ ਜੁਲਾਈ ੧੮੭੧ ਦੀ ਇਸ ਘਟਨਾ ਦਾ ਇਉਂ ਵਰਣਨ ਕਰਦਾ ਹੈ—

"ਬਾਗਾਂ ਵਾਲੇ ਭੀ ਬੁੱਚੜਖਾਨਾ ਸੀ। ਓਸ ਜਗਾ ਭੀ ਸਿੰਘ ਚਲੇ ਹੈ। ਅਤਰ ਸਿੰਘ ਹਜ਼ੂਰੀਆ ਕਰਤਾਰਗੜ੍ਹ ਕਾ (ਪਹਿਲਾ ਨਾ ਨਾਈਵਾਲਾ), ਦੂਆ ਅਤਰ ਸਿੰਘ ਕੋਠੇ ਕਾ, ਨਿੰਦਕ ਕਾਨ੍ਹਾ ਕਮਾਲਪੁਰ ਦਾ। ਧੌਕਲ ਸਿੰਘ ਰਾਇਪੁਰ ਕਾ, ਥੰਮਣ ਸਿੰਘ ਦੁੱਗਰੀ ਕਾ। ਏਤਨੇ ਸਰੀਰ ਤੁਰੇ। ਰਾਤ ਲੱਲੀਂ ਜਾਇ ਰਹੇ। ਓਥੋਂ ਅੱਗੇ ਭੜੀ ਜਾਇ ਰਹੇ। ਲਾਲ ਸਿੰਘ ਸਰਦਾਰ ਨੇ ਦੋ ਤਲਵਾਰਾਂ ਦਿੱਤੀਆਂ।... ਭੜੀ ਸੇ ਸਿਕਲ ਕਰਵਾਈਆਂ। ਸਰਦਾਰ ਪ੍ਰਤਾਪ ਸਿੰਘ ਖੁਮਾਣੋਂ ਵਾਲੇ ਨੇ ਏਕ ਸ੍ਰੀ ਸਾਹਿਬ ਦੀਆ। ਤਿੰਨੇ ਸਿਕਲ ਕਰਵਾਏ। ਥੰਮਣ ਸਿੰਘ ਵੀ ਦੋ ਸ੍ਰੀ ਸਾਹਿਬ ਆਂਦੇ ਸੇ। ਆਗੇ ਪਿਛੇ ਹੋਇਕੇ ਚੁੰਨ੍ਹੀ ਜਾਇ ਰਹੇ।"

"ਅੱਗੇ ਬਾਬਾ ਸੁੱਧ ਸਿੰਘ ਸੀ। ਓਸਨੇ ਕਹਿਆ ਏਹ ਕੰਮ ਧੁਆਡੇ ਕਰਨ ਦਾ ਨਹੀਂ, ਤੁਸੀਂ ਨਾ ਜਾਓ। ਸਿੰਘ ਸੁਣ ਕੇ ਗੁੱਸੇ ਹੋਏ ਕੇ ਤੂੰ ਕਿਉਂ ਰੋਕਦਾ ਹੈ। ਜਾਂ ਸਿੰਘ ਬਾਗਾਂ ਵਾਲੇ ਗਏ ਤਾਂ ਸਲਾਹ ਕਰੀ ਮੁੜ ਚਲੋ ਨਦੀ ਉਤਰੇਗੀ ਤਾਂ ਚੱਲਾਂਗੇ। ਪਿੰਡ ਦੇ ਕੋਲੋਂ ਦੀ ਲੰਘਣ ਲੱਗੇ ਤਾਂ ਚੌਕੀਦਾਰ ਨੇ ਪੁਕਾਰਿਆ ਕੌਣ ਹੈ ? ਸਿੰਘਾਂ ਨੇ ਕਹਾ ਅਸੀਂ ਸ਼ਿਮਲੇ ਤੋਂ ਆਏ ਹੈ ਜ਼ਰੂਰੀ ਕੰਮ ਹੈ। ਚੌਕੀਦਾਰ ਨੇ ਕਹਾ ਕਿ ਮੈਂ ਨਹੀਂ ਜਾਣ ਦੇਊਂਗਾ, ਦਿਨ ਚੜ੍ਹੇ ਜਾਣਾ ਮਿਲੇਗਾ। ਜੇਕਰ ਹੁਣ ਜਾਣਾ ਹੈ ਤਾਂ ਥਾਣੇ ਚੱਲੋ। ਦੋ ਰੁਪਈਏ ਉਸਨੂੰ ਦੇ ਰਹੇ ਉਸਨੇ ਨਾ ਲਏ, ਸਗੋਂ ਤਕੜਾ ਹੋਇਆ ਕਹਾ ਥਾਨੇ ਲੈ ਚੱਲਾਂਗਾ। ਤਿੰਨਾਂ ਸਿੰਘਾਂ ਨੂੰ ਘੇਰਾ ਪਾਇ ਲੀਆ ਚੌਕੀਦਾਰ ਨੇ। ਉਚੀ ਪੁਕਾਰ ਕਰੀ ਕਿ ਚੋਰ ਹੈਂ ਚੋਰ ਹੈਂ। ਸਿੰਘ ਤੁਰ ਪਏ, ਚੌਕੀਦਾਰ ਮਗਰੇ ਹੀ ਆਇਆ। ਅਤਰ ਸਿੰਘ ਨੇ ਜਿਉਂ ਮਾਰੀ ਤਲਵਾਰ ਖੱਬੇ ਮੋਢੇ ਦੇ ਉੱਤੋਂ ਦੀ ਜੰਞੂ ਵਾਂਗੂ ਮਾਰ ਕੇ ਦੋ ਟੁੱਕ ਕੀਆ ਰੌਲਾ ਪੈ ਗਿਆ। ਆਗੇ ਨਦੀ ਵਗਦੀ ਸੀ। ਨਦੀ ਮੈਂ ਛਾਲਾਂ ਮਾਰੀਆਂ। ਅਸਬਾਬ ਪਿਆ ਰਹਿ ਗਿਆ, ਦੋ ਗੜਵੇ, ਦੋ ਟਸਰੀਆਂ, ਦੋ ਆਸਨ, ਚਾਰ ਮਿਆਨ ਤਲਵਾਰਾਂ ਕੇ। ਹੋਰ ਸਿੰਘ ਤਾਂ ਉਤੇ ਕੰਢੇ ਦੇ ਚੜ੍ਹ ਗਏ, ਜਾਂ ਅਤਰ ਸਿੰਘ ਚੜ੍ਹਨੇ ਲਗਾ ਤਾਂ ਏਕ ਤੁਰਕ ਨੇ ਸੋਟਾ ਮਾਰਿਆ। ਅਤਰ ਸਿੰਘ ਨੇ ਨਾਲ ਦੇ ਸਿੰਘ ਨੂੰ ਆਖਿਆ ਮਾਰ ਖੁੱਖਰੀ, ਕਿਹੜੇ ਵੇਲੇ ਨੂੰ ਰੱਖੀ ਹੈ। ਜਾਂ ਸਿੰਘ ਸ੍ਰੀ ਸਾਹਿਬ ਸੂਤਣ ਲੱਗੇ ਹਾਥ ਕੀਆ ਚਾਰ ਉਂਗਲੀਆਂ ਨੂੰ

ਚੀਰ ਆਇ ਗਿਆ। ਅਤਰ ਸਿੰਘ ਘੋਰੇ ਵਿਚ ਆਇ ਗਿਆ। ਥੰਮਣ ਸਿੰਘ ਨੇ ਸ੍ਰੀ ਸਾਹਿਬ ਮਾਰਿਆ। ਤੁਰਕ ਕਾ ਪੋਂਚਾ ਬੱਢਿਆ ਗਿਆ। ਜਿਉਂ ਬਾਜ ਜਾਂਦਾ ਹੈ ਝਪਟ ਮਾਰ ਕੇ ਤਿਉਂ ਉਸਨੂੰ ਛੁਡਾਇਕੇ ਸਿੰਘ ਚੱਲੇ।"

"ਪਾਛੇ ਰੌਲਾ ਪੈ ਗਿਆ। ਮਾਰ ਗਏ ਮਾਰ ਗਏ ਪਈ ਹੋਵੇ। ਮਗਰ ਵਾਹਰ ਪੈ ਗਈ। ਨਿਕਲੇ ਗਹਾਂ ਤਾਂ ਬਿਜਲੀ ਦੇ ਚਮਕਾਰੇ ਨਾਲ ਸ੍ਰੀ ਸਾਹਿਬ ਭੀ ਲਿਸ਼ਕੇ। ਵਾਹਰ ਨੇ ਸਮਝਿਆ ਤਲਵਾਰਾਂ ਬਾਲੇ ਹੈਂ ਔਰ ਆਦਮੀ ਜ਼ਿਆਦਾ ਹੈਨ, ਕਿਸੇ ਨੂੰ ਬੱਢ ਨਾ ਦੇਣ। ਸਭ ਆਦਮੀ ਮੁੜ ਗਏ। ਖਾਲਸਾ ਭੀ ਕਾਹਲੇ ਕਦਮਾਂ ਨਾਲ ਪੌਣ ਰੂਪ ਹੋਇ ਗਿਆ। ਹਾੜ ਕੀ ਬੀਸ ਬਾਈ ਕੋ ਬਾਗਾਂ ਵਾਲੇ ਕਾਰਨ ਹੋਇਆ।"

"ਪਾਛੇ ਸਿੰਘ ਸਭ ਖਿੰਡ ਗਏ। ਜੋ ਅਸਬਾਬ ਨਦੀ ਪਰ ਰਹਿ ਗਿਆ ਸੀ ਮਿਆਨਾਂ ਕਾ ਪੁਲਸ ਵਾਲੇ ਸਬੂਤ ਕਰਕੇ ਖਮਾਣੋਂ ਮੈ ਆਏ। ਪ੍ਰਤਾਪ ਸਿੰਘ ਸਰਦਾਰ ਕੀ ਤਲਾਸ਼ੀ ਲਈ। ਇਕ ਹੋਰ ਕਿਸੀ ਕੀ ਖਮਾਣੋਂ ਮੈ ਤਲਾਸ਼ੀ ਲਈ। ਜਾਂ ਕੁਝ ਨਾ ਨਿਕਲਿਆ ਤਾਂ ਸ਼ਰਮਿੰਦੇ ਹੋਏ।... ਜੈਮਲ ਸਿੰਘ ਗਧੇ ਵਾਲੇ ਕੋ ਤੇ ਹਰਨਾਮ ਸਿੰਘ ਘੋੜੀ ਮਾਰ ਤੇ ਪ੍ਰਤਾਪ ਸਿੰਘ ਤਿੰਨਾਂ ਕੋ ਫੜ ਕੇ ਅੰਬਾਲੇ ਕੋ ਤੋਰ ਦੀਆ।...

ਅੰਬਾਲੇ ਜ਼ਿਲ੍ਹੇ ਕੇ ਪੇਸ਼ ਹੋਏ। ਫਰੰਗੀ ਨੇ ਕਹਾ ਬਾਗਾਂ ਵਾਲੇ ਫਤੂਰ ਤੁਮਨੇ ਕੀਆ ਹੈ? ਪ੍ਰਤਾਪ ਸਿੰਘ (ਖਮਾਣੋਂ ਵਾਲੇ) ਨੇ ਕਹਿਆ ਅਸੀਂ ਕਦੀਮੀਂ ਸਰਦਾਰ ਹੈਂ। ਆਏ ਸਿੰਘ ਨੂੰ ਪਰਸ਼ਾਦਾ ਦੇਂਦੇ ਹੈ। ਮੈਂ ਸ਼ਸਤਰ ਕੋਈ ਨਹੀਂ ਰੱਖਦਾ ਹਾਂ। ਰੁਖਸਦ ਦੇ ਦਿੱਤੀ।

"ਘੋੜੀਮਾਰ ਕੋ ਪੁੱਛਿਆ ਤੁਮਨੇ ਬਾਗਾਂ ਵਾਲੇ ਫਤੂਰ ਕੀਆ, ਆਦਮੀ ਮਾਰਿਆ ਹੈ। ਘੋੜੀਮਾਰ ਨੇ ਕਹਾ ਮਾਰਿਆ ਹੈ ਮੈਂ। ਫਰੰਗੀ ਨੇ ਕਹਾ ਤੁਮਨੇ ਤਲਵਾਰ ਕਿੱਥੋਂ ਲਈ ਸੀ ? ਘੋੜੀਮਾਰ ਨੇ ਕਹਿਆ—ਤੈ ਦਿਤੀ ਸੀ ਤਲਵਾਰ। ਪੂਛਾ ਕਿ ਕਿਸਕੇ ਹੁਕਮ ਨਾਲ ਮਾਰੀ ? ਸਿੰਘ ਨੇ ਕਹਾ ਕਿ ਤੇਰੇ ਹੁਕਮ ਨਾਲ ਮਾਰੀ ਹੈ। ਫਰੰਗੀ ਨੇ ਕਹਾ ਯੇ ਤੋ ਪਾਗਲ ਹੈ ਇਸਕੋ ਜਾਣੇ ਦਿਓ।"

ਜੈਮਲ ਸਿੰਘ ਨੂੰ ਪੁਛਿਆ ਤੁਮਨੇ ਭੇਸ ਕਿਉਂ ਬਦਲਾਇਆ ਹੈ ? ਉਸ ਕਹਾ ਕਿ ਅਸੀਂ ਤਾਂ ਛਪਦੇ ਹਾਂ ਤੁਸੀਂ ਨਹੀਂ ਛਪਨ ਦੇਂਦੇ ਹੋ। ਸੁਣੋ ਸਤਿਗੁਰੂ ਤਾਂ ਹੈਨ ਅਕਾਲ ਪੁਰਖ, ਨਾਮੁ ਭਜਨ ਦੇਣ ਨੂੰ ਸੂਬੇ ਬਣਾਇ ਦਿੱਤੇ ਹੈ। ਏਸ ਗੁਰੂ ਬਾਰ੍ਹਵੇਂ ਕੀ ਦੇਗ ਚਲੇਗੀ, ਮੁਲਖ ਕੇ ਮਾਲਕ ਹੋਣਗੇ।"

"ਕਮਿਸ਼ਨਰ ਸ਼ਿਮਲੇ ਸੀ ਓਥੇ ਚਲਾਣ ਭੇਜਿਆ। ਡੋਲੀ ਪਰ ਚਾਹੜ੍ਹ ਕੇ ਸ਼ਿਮਲੇ ਜਾ ਕੇ ਭੀ ਏਹੁ ਜਹਾਰ ਕੀਆ। ਫਰੰਗੀ ਨੇ ਕਹਾ ਔਰ ਦੇਸ ਨਹੀਂ ਜਾਣਾ, ਆਪਣੇ ਦੇਸ ਰਹਿਣਾ ਫਿਰਨਾ ਨਹੀਂ।..."

"ਅਗਲੇ ਦਿਨ ਇਕ ਸਿੰਘ ਨੇ (ਸਤਿਗੁਰੂ ਜੀ ਨਾਲ) ਗੱਲ ਕੀਤੀ ਜੀ ਹਜ਼ੂਰ, ਧੌਂਕਲ ਸਿੰਘ ਥਾਨੇਦਾਰ ਨੇ ਘਰੋਂ ਆਇ ਫੜਿਆ ਹੈ ਮੁਕਬਲ ਦੇ ਕਹੇ ਤੇ। ਬਚਨ ਕੀਤਾ ਕੁਝ ਹੱਥ ਪੈਰ ਭੀ ਹਲਾਇਆ ਕੇ ਨਾ। ਸਿੰਘ ਨੇ ਕਹਾ—ਜੀ ਗੰਡਾਸਾ ਤਾਂ ਮਾਰਿਆ ਸੀ ਪਰ ਮਾੜਾ ਈ ਲੱਗਾ ਸੀ। ਲਹੂ ਨਿਕਲ ਆਇਆ ਸੀ। ਢਾਈ ਬਰਸ ਕੀ ਕੈਦ ਕੀਤੀ

ਹੈ। ਕਿਹਾ ਕਿ ਉਨੀ ਸੈ ਅਠਾਈ ਕੇ ਚੜੇ ਸੌਣ ਸਾਸਤ੍ਰ ਤਾਂ ਹੋ ਗਿਆ ਹੈ, ਚੰਡੀ ਕੀ ਭੇਟਾ ਹੋਈ।"[8]

ਕਾਹਨ ਸਿੰਘ ਇਸ ਘਟਨਾ ਤੋਂ ਬਾਅਦ ਵਾਅਦਾ ਮੁਆਫ ਬਣ ਗਿਆ। ਉਸਨੇ ਕੁਝ ਸਾਥੀਆਂ ਨੂੰ ਪਕੜਾਇਆ। ਇਸੇ ਲਈ ਭਾਈ ਕਾਲ੍ਹਾ ਸਿੰਘ ਨੰਗਲ ਆਪਣੀ ਰਚਨਾ ਵਿਚ, ਉਸਨੂੰ "ਕਾਹਨਾ ਕੋਹੜੀ ਕਮਾਲਪੁਰ ਪਿੰਡ ਦਾ ਸੀ" ਲਿਖਦਾ ਹੈ। ਅਤਰ ਸਿੰਘ ਤੇ ਥੰਮ੍ਹਣ ਸਿੰਘ ਰੂਪੋਸ਼ ਹੋ ਕੇ ਨੇਪਾਲ ਚਲੇ ਗਏ ਸਨ। ਮਰਨ ਵਾਲੇ ਚੌਕੀਦਾਰ ਦਾ ਨਾਮ ਕਰੀਮ ਬਖਸ਼ ਸੀ।

ਜੇ.ਡਬਲਯੂ. ਮੈਕਨੇਬ, ਜੋ ਅੰਬਾਲੇ ਦਾ ਕਾਰਜਕਾਰੀ ਕਮਿਸ਼ਨਰ ਸੀ ਦੀ ੪ ਨਵੰਬਰ ੧੮੭੧ ਨੂੰ ਉੱਚ ਅਧਿਕਾਰੀਆਂ ਨੂੰ ਭੇਜੀ ਕੂਕਾ ਸਰਗਰਮੀਆਂ ਬਾਰੇ ਰੀਪੋਰਟ, ਜੋ ਇਤਿਹਾਸ ਵਿਚ "ਮੈਕਨੇਬ ਰੀਪੋਰਟ" ਦੇ ਨਾਂ ਨਾਲ ਜਾਣੀ ਜਾਂਦੀ ਹੈ, ਵਿਚ ਇਸ ਮੁਰਿੰਡਾ ਕਾਂਡ ਦਾ ਜ਼ਿਕਰ ਮਿਲਦਾ ਹੈ

"ਵੇਖੋ ਮੈਕਨੇਬ ਸਾਹਮਣੇ ਵਾਅਦਾ ਮੁਆਫ ਕਾਹਨ ਸਿੰਘ ਦਾ ਬਿਆਨ—"

ਜਦੋਂ ਜਹੇ ਰਾਇਕੋਟ ਕਤਲਾਂ ਲਈ ਪਾਰਟੀ ਤੋਰੀ ਗਈ ਸੀ, ਅਤਰ ਸਿੰਘ ਗੁਰੂ ਦੇ ਨਿਸ਼ਾਨ ਬਰਦਾਰ (ਹਜ਼ੂਰੀਆ) ਨੇ ਕਿਹਾ "ਆਉ ਆਪਾਂ ਗੁਰੂ ਦਾ ਕਾਰਜ ਕਰੀਏ" ਅਤੇ ਇਸ ਤਰ੍ਹਾਂ ਕਾਹਨ ਸਿੰਘ ਅਤਰ ਸਿੰਘ, ਇਕ ਹੋਰ ਅਤਰ ਸਿੰਘ, ਥੰਮਣ ਸਿੰਘ ਅਤੇ ਧੌਕਲ ਸਿੰਘ ਦਰਬਾਰ ਵਿਚ ਅਰਦਾਸ ਕਰਨ ਬਾਅਦ ਗੁਰੂ ਦੇ ਹੁਕਮ ਲਈ ਚੱਲੇ। ਗੁਰੂ (ਜੀ) ਨੇ ਅਤਰ ਸਿੰਘ, ਥੰਮਣ ਸਿੰਘ ਅਤੇ ਕਾਹਨ ਸਿੰਘ ਨੂੰ ਜੋ ਕੁਝ ਉਹ ਕਰਨ ਜਾ ਰਹੇ ਸਨ ਉਸ ਲਈ ਸਪੱਸ਼ਟ ਸ਼ਬਦਾਂ ਵਿਚ ਤਾਂ ਨਹੀਂ ਪਰ ਇਸ਼ਾਰਿਆਂ ਦੁਆਰਾ ਉਹਨਾਂ ਦੀ ਪ੍ਰਸੰਸਾ ਕੀਤੀ। ਇਹ ਵੀ ਕਿਹਾ ਕਿ ਜੇ ਕਿਤੇ ਤੁਹਾਡੇ ਕਾਰਜ ਦੀ ਸਫਲਤਾ ਵਿਚ ਕੋਈ ਖਤਰਾ ਹੋਵੇ ਤਾਂ ਨਾ ਕਰਿਉ। ਇਹ ਵੀ ਦੱਸਿਆ ਕਿ ਅੰਬਾਲੇ ਤੋਂ ਕਾਲਕਾ ਤੱਕ ਜਿੱਥੇ ਸ਼ਿਮਲੇ ਲਈ (ਕੱਟੇ) ਜਾਣ ਵਾਲੇ ਪਸ਼ੂਆਂ ਦੇ ਮਾਲਕ ਰਾਤ ਨੂੰ ਸੜਕ ਉੱਤੇ ਪੜਾਅ ਕਰਦੇ ਹਨ, ਉਹ ਵੀ ਤੁਹਾਡੇ ਆਸਾਨ ਨਿਸ਼ਾਨੇ ਹੋ ਸਕਦੇ ਹਨ।

"ਪਾਰਟੀ ਪਿੰਡ (ਭੈਣੀ ਸਾਹਿਬ) ਵਿਚੋਂ ਉਹ ਦੋ ਖੁਖਰੀਆਂ ਜੋ ਰਾਣਾ ਨੇਪਾਲ ਨੇ, ਗੁਰੂ (ਰਾਮ ਸਿੰਘ) ਜੀ ਨੂੰ ਭੇਜੀਆਂ ਸਨ ਲੈ ਕੇ ਅਤੇ ਖਮਾਣੋ ਦੇ ਸਰਦਾਰ ਤੋਂ ਤਲਵਾਰਾਂ ਲੈ ਕੇ ਚੱਲ ਪਏ। ਉਹਨਾਂ ਦੀ ਵਾਪਸੀ 'ਤੇ ਦੋ ਚੌਕੀਦਾਰਾਂ ਵਲੋਂ ਉਹਨਾਂ ਦਾ ਪਿੱਛਾ ਕੀਤੇ ਜਾਣ ਤੇ ਇਕ ਚੌਕੀਦਾਰ ਮਾਰਿਆ ਗਿਆ। ਕਾਹਨ ਸਿੰਘ ਅਤੇ ਧੌਕਲ ਸਿੰਘ ਭੈਣੀ (ਸਾਹਿਬ) ਚਲੇ ਗਏ। ਗੁਰੂ (ਜੀ) ਨੇ ਉੱਥੇ ਉਹਨਾਂ ਦੇ ਪਹਿਚਾਣੇ ਜਾਣ 'ਤੇ ਉਥੋਂ ਚਲੇ ਜਾਣ ਲਈ ਕਿਹਾ। ਇਹ ਵੀ ਕਿਹਾ ਕਿ ਤੁਹਾਨੂੰ ਆਪਣੇ ਸਾਥੀਆਂ ਤੋਂ ਨਿੱਖੜਨਾ ਨਹੀ ਸੀ ਚਾਹੀਦਾ। ਮੋਰਿੰਡਾ ਕੇਸ ਬਾਰੇ ਅਜੇ ਇਤਨੀ ਕੁ ਜਾਣਕਾਰੀ ਹੈ। ਥੰਮਣ ਸਿੰਘ ਤੇ ਅਤਰ ਸਿੰਘ ਹਾਲੇ ਭਗੌੜੇ ਹਨ।"[9]

ਇਹਦਾ ਮਤਲਬ ਕਿ ੪ ਨਵੰਬਰ ੧੮੭੧ ਤੋਂ ਪਹਿਲਾਂ ਪਹਿਲਾਂ ਭਾਈ ਧੌਕਲ ਇਸ ਕੇਸ ਵਿਚ ਗ੍ਰਿਫਤਾਰ ਹੋ ਚੁੱਕਾ ਸੀ। ਉਸਦੀਆਂ ਪਿਛਲੀਆਂ ਕਾਰਕਰਦਗੀਆਂ

ਕਾਰਨ ਮਾਲੂਮ ਹੁੰਦਾ ਹੈ ਕਿ ਮੌੜਿਡਾ ਕੇਸ ਦਾ ਸਾਰਾ ਭਾਰ ਉਸ ਇਕੱਲੇ ਦੇ ਮੋਢਿਆਂ 'ਤੇ ਸੁੱਟ ਦਿੱਤਾ ਗਿਆ ਕਿਉਂ ਜੁ ਦੋ ਭਗੌੜੇ ਹੀ ਰਹੇ, ਇਕ ਵਾਅਦਾ ਮੁਆਫ ਤੇ ਹਰਨਾਮ ਸਿੰਘ ਘੋੜੀਮਾਰ ਨੂੰ "ਪਾਗਲ" ਦੀ ਬਿਨਾ ਤੇ ਛੱਡ ਦਿੱਤਾ ਗਿਆ ਸੀ। ਬਾਹੋਵਾਲ ਜੀ ਜਿਉਂ ਉਸਨੂੰ ਸਜ਼ਾ ਢਾਈ ਸਾਲ ਨਹੀਂ ਸਗੋਂ ਕਤਲ ਦੇ ਮੁਕੱਦਮੇ ਵਿਚ ਜੇ ਫਾਂਸੀ ਨਹੀਂ ਤਾਂ ਉਮਰ ਕੈਦ ਕਾਲੇਪਾਣੀ ਦੀ ਹੀ ਹੋਣੀ ਸੀ। ਉਸ ਦੀ ਗ੍ਰਿਫਤਾਰੀ ਲਈ ਭਾਈ ਬਿਸ਼ਨ ਸਿੰਘ ਹਿਸਟੋਰੀਅਨ ਆਪਣੀ ਕਾਵਿ-ਰਚਨਾ "ਇਨਕਲਾਬੀ ਕੂਕਾ" ਵਿਚ ਰਾਇਪੁਰ ਪਿੰਡ ਦੇ ਹੀ ਇਕ ਪੁਲਿਸ ਮੁਖਬਰ ਸੇਵਾ ਸਿੰਘ ਸਫੈਦ ਪੋਸ਼ ਨੂੰ ਜ਼ਿੰਮੇਵਾਰ ਦੱਸਦੇ ਹਨ।[10] ਸੰਤ ਬਿਸ਼ਨ ਸਿੰਘ ਦੇਪਿਤਾ ਗਿਆਨੀ ਕਾਹਲਾ ਸਿੰਘ ਨੰਗਲ ਨੇ ਵੀ ਆਪਣੀ ਰਚਨਾ ਵਿਚ ਬਿਸ਼ਨ ਸਿੰਘ ਜਿਉਂ ਹੀ, ਧੌਂਕਲ ਸਿੰਘ ਨੂੰ ਗ੍ਰਿਫਤਾਰੀ ਤੋਂ ਫੌਰਨ ਬਾਅਦ, ਇਕ ਪਿੰਜਰੇ ਵਿਚ ਬੰਦ ਕਰ ਦਿੱਤਾ ਜਾਣਾ ਦੱਸਿਆ ਹੈ। ਸਰਕਾਰਾਂ, ਆਪਣੇ ਸਭ ਤੋਂ ਖਤਰਨਾਕ ਬਾਗੀਆਂ, ਭਾਵੇਂ ਉਹ ਬਾਬਾ ਬੰਦਾ ਸਿੰਘ ਬਹਾਦੁਰ ਹੋਵੇ, ਭਾਵੇਂ ਭਾਈ ਮਹਾਰਾਜ ਸਿੰਘ ਜੀ ਅਤੇ ਭਾਵੇਂ ਧੌਂਕਲ ਸਿੰਘ ਕਿਲ੍ਹਾ ਰਾਇਪੁਰ ਵਾਲਾ, ਸਭਨਾਂ ਨੂੰ ਉਹਨਾਂ ਦੀ ਫਰਾਰੀ ਦੇ ਡਰੋਂ ਇਸ ਤਰ੍ਹਾਂ ਦੀ ਪਿੰਜਰਾਬੰਦੀ ਦੀ ਗ਼ੈਰ ਕਾਨੂੰਨੀ ਸਜ਼ਾ ਦਿੰਦੀਆਂ ਆਈਆਂ ਹਨ। ਧੌਂਕਲ ਸਿੰਘ ਤੋਂ ਪੰਜਾਬ ਸਰਕਾਰ ਭਾਈ ਬਿਸ਼ਨ ਸਿੰਘ ਹਿਸਟੋਰੀਅਨ ਦੀ ਲਿਖਤ "ਇਨਕਲਾਬੀ ਕੂਕਾ" ਮੁਤਾਬਿਕ ਇਸ ਲਈ ਵੀ ਭੈ-ਭੀਤ ਸੀ ਕਿ ਉਸਨੇ ਭਗਵਾਨ ਸਿੰਘ ਅੜਬੰਗੀ (ਮਰਹਾਣਾ-ਅੰਮ੍ਰਿਤਸਰ) ਅਤੇ ਹਰਨਾਮ ਸਿੰਘ ਭੈਣੀ ਮੂਰਤ ਵਾਲੀ (ਮਾਨਸਾ) ਅਤੇ ਆਪਣੇ ਸਣੇ ਇਹਨਾਂ ਤਿੰਨਾਂ ਸਿੰਘਾਂ ਦਾ ਇਕ ਜੱਥਾ ਤਿਆਰ ਕਰਕੇ ਸੋਢੀ ਮਾਨ ਸਿੰਘ ਬੁੱਟਰ (ਫੀਰੋਜ਼ਪੁਰ), ਘੋਲੀਆ ਅਤੇ ਮੋਗਾ ਸ਼ਹਿਰ ਵਿਚ ਡੇਰੇ ਚਲਾਉਣ ਵਾਲਾ ਗੁਲਾਬ ਸਿੰਘ ਨਿਰਮਲਾ, ਅੰਬਾਲੇ ਵਿਚ ਰਹਿਣ ਵਾਲਾ ਸੁੰਦਰ ਸਿੰਘ ਅਤੇ ਭੈਣੀ ਸਾਹਿਬ ਦੇ ਗੁਆਂਢੀ ਪਿੰਡ ਕਟਾਣੀ ਦੇ ਲੰਬੜਦਾਰ ਇੰਦਰ ਸਿੰਘ ਆਦਿਕ, ਕੂਕਿਆਂ ਨੂੰ ਪਕੜਵਾਉਣ ਵਾਲੇ ਅਤੇ ਸਰਕਾਰ ਪਾਸ ਮੁਖਬਰੀ ਕਰਨ ਵਾਲੇ, ਵੱਡੇ ਵੱਡੇ ਦੇਸ ਗਦਾਰਾਂ ਨੂੰ ਸੋਧਣ ਦਾ ਬੀੜਾ ਵੀ ਚੁੱਕਿਆ ਸੀ।[11] ਭਾਈ ਬਿਸ਼ਨ ਸਿੰਘ ਦੀ ਲਿਖਤ ਮੁਤਾਬਿਕ ਭਾਈ ਧੌਂਕਲ ਸਿੰਘ ਦੇ ਪਿਤਾ ਦਾ ਨਾਂ ਚੌਧਰੀ ਅਤੇ ਮਾਤਾ ਦਾ ਇੰਦ ਕੌਰ ਸੀ। ਉਸ ਦੀ ਇਕ ਭੈਣ ਮਹਾਂ ਕੌਰ ਮਦੂਦ ਪਿੰਡ ਦੇ ਪਾਲਾ ਸਿੰਘ ਕੂਕੇ ਨਾਲ ਵਿਆਹੀ ਸੀ। ਜਿਸ ਵਿਚੋਂ ਹੋਏ ਪੁੱਤਰ ਦਲੀਪ ਸਿੰਘ ਨੇ ਹੀ ਕਵੀ ਹਿਸਟੋਰੀਅਨ ਨੂੰ, ਆਪਣੇ ਮਾਮੇ ਧੌਂਕਲ ਸਿੰਘ ਦਾ ਪ੍ਰਸੰਗ ਵੇਰਵੇ ਸਹਿਤ ਦੱਸਿਆ। ਧੌਂਕਲ ਸਿੰਘ ਕਾਲੇਪਾਣੀ ਵਿਚ ਹੀ, ੧੯੫੦ ਬਿਕਰਮੀ ਮੁਤਾਬਿਕ ੧੮੯੩ ਈ. ਨੂੰ ਆਪਣਾ ਠੀਕਰਾ ਫਰੰਗੀ ਸਰਕਾਰ ਦੇ ਸਿਰ ਭੰਨ ਗਿਆ। ਉਸ ਦਾ ਜਨਮ ਅਠਾਰਾਂ ਸੌ ਅੱਸੀ ਬਿਕਰਮੀ ਮੁਤਾਬਿਕ ੧੮੨੩ ਈ. ਵਿਚ ਹੋਇਆ ਸੀ। ਉਹ ਅਵਿਵਾਹਿਤ ਸੀ। ਉਸ ਦੀ ਜਾਇਦਾਦ ਜ਼ਬਤ ਕਰਕੇ ਘਰ ਘਾਟ ਸਰਕਾਰ ਨੇ ਢਹਿ ਢੇਰੀ ਕਰ ਦਿੱਤਾ ਸੀ। ਦੋਵੇਂ ਛੋਟੇ ਭਰਾਵਾਂ, ਕਾਹਲਾ ਸਿੰਘ ਤੇ ਮਸਤਾਨ ਸਿੰਘ ਨੂੰ ਗੁਰੂ ਹਰੀ ਸਿੰਘ ਜੀ ਨੇ

ਭੈਣੀ ਸਾਹਿਬ ਵਿਖੇ ਨਿਵਾਸ ਦਿੱਤਾ ਸੀ। ਮਾਤਾ ਉਸਦੀ ਗ੍ਰਿਫਤਾਰੀ ਤੋਂ ਛੇਤੀ ਬਾਅਦ ਸੁਰਗਵਾਸ ਹੋ ਗਈ ਸੀ।[12] ਇਉਂ ਸਭਰਾਵਾਂ ਦੇ ਜੰਗ ਵਿਚ ਲੜਨ ਵਾਲੇ ਅਤੇ ਗੁਰੂ ਹਰੀ ਸਿੰਘ ਦੇ ਮੁਖਤਿਆਰ-ਇ-ਆਮ ਬਾਬਾ ਦਰਬਾਰਾ ਸਿੰਘ ਗਰੇਵਾਲ ਦੇ ਨਾਲ ਹੀ ਰਾਇਪੁਰ ਪਿੰਡ ਦਾ ਦੂਜਾ ਮੁਖੀ ਕੂਕਾ ਆਗੂ ਅਤੇ ਸ਼ਹੀਦ, ਭਾਈ ਧੌਂਕਲ ਸਿੰਘ ਹੋਇਆ ਹੈ।

ਕੋਈ ਕਹਿ ਸਕਦਾ ਹੈ ਕਿ ਧੌਂਕਲ ਸਿੰਘ ਵਰਗਾ ਘੋਰ ਅਮਲੀ, ਸਮਾਂ ਪਾ ਕੇ ਐਸੇ ਕਾਰਨਾਮੇ ਕਰ ਜਾਏਗਾ ਜੋ ਇਤਿਹਾਸ ਦੀ ਹਿੱਕੜੀ 'ਤੇ ਆਪਣੀ ਅਮਿੱਟ ਛਾਪ ਛੱਡ ਜਾਣਗੇ। ਇਹ ਸਤਿਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਚੱਲਣ ਵਾਲੀ ਸਮਾਜ ਦੇ ਟੋਏ ਟਿੱਬੇ ਇਕਸਾਰ ਕਰਕੇ, ਸਮਤਾਵਾਦੀ ਭਾਈਚਾਰਾ ਸਿਰਜਣ ਵਾਲੀ ਕੂਕਾ ਲਹਿਰ ਹੀ ਸੀ ਜਿਸ ਦੇ ਧੌਂਕਲ ਸਿੰਘ ਜਿਹੇ ਹੋਰ ਕਿਤਨੇ ਸੂਰਬੀਰ, ਪਤਾ ਨਹੀਂ ਕਦੋਂ ਤੱਕ ਅਣਗੌਲੇਪਨ ਦਾ ਸਰਾਪ ਹੰਢਾਉਂਦੇ ਰਹਿਣਗੇ। ਗਿਆਨੀ ਕਾਲ੍ਹਾ ਸਿੰਘ ਨੰਗਲ ਦੇ ਸ਼ਬਦਾਂ ਨਾਲ, ਧੌਂਕਲ ਸਿੰਘ ਦੀ ਗੌਰਵਗਾਥਾ ਸਮੇਟਣੀ ਚਾਹਾਂਗੇ—

"ਧੌਂਕਲ ਸਿੰਘ ਕਿਲਾ ਰੈਪੁਰੋਂ ਫੜ ਲਿਆ,
ਜਬਤ ਕਰ ਦਿੱਤਾ ਘਰ ਬਾਰ ਸਾਰੇ।
ਵਿਚ ਪਿੰਜਰੇ ਦੇ ਬੰਦ ਕਰ ਲੈ ਗਏ,
ਕਾਲੇ ਪਾਣੀ ਵਿਚ ਕੈਦ ਡਾਰ ਸਾਰੇ।
ਪਾਬੰਦ ਕੀਤਾ ਕਾਲ੍ਹਾ ਸਿੰਘ ਗਿਆਨੀ,
ਨੰਗਲ ਪਿੰਡ ਵਿਚ ਕਈ ਵਾਰ ਸਾਰੇ।
ਸਖਤੀ ਝੱਲੀ ਮੈਂ ਹੈ ਫਰੰਗੀਆਂ ਦੀ,
ਤਾਂ ਹੀ ਲਿਖੀ ਕਲਮ ਪਸਾਰ ਸਾਰੇ।"[13]

## ਹਵਾਲੇ ਅਤੇ ਟਿਪਣੀਆਂ

1. ਲਾਲ ਏਹਿ ਰਤਨ ਭਾਗ ੩-(ਸੰ. ਪ੍ਰਿੰ. ਬੇਅੰਤ ਕੌਰ), ੨੦੦੨, ਨਾਮਧਾਰੀ ਸੀਡਜ਼, ਪ੍ਰਾਈਵੇਟ ਲਿਮਿਟੇਡ, ਬੰਗਲੌਰ (ਉਪਦੇਸ਼ ਸਤਿਗੁਰੂ ਪਰਤਾਪ ਸਿੰਘ ਜੀ)-ਸਫਾ ੨੧੬
2. ਮਾਲਵੇਂਦ੍ਰ-ਸੰਤ ਇੰਦਰ ਸਿੰਘ ਚੱਕਰਵਰਤੀ-੧੯੫੭ ਈ., ਨਾਮਧਾਰੀ ਸੰਗਤ, ਦਿੱਲੀ, ਸਫਾ ੧੯-੨੦
3. ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰ੍ਹਵੀਂ-ਸੰਤ ਧਿਆਨ ਸਿੰਘ ਕਾਦਰਾਬਾਦੀ, (ਸੰ. ਡਾ. ਅਮਰ ਭਾਰਤੀ) ੧੯੯੯ ਈ. (ਤੀਜੀ ਛਾਪ) ਸ੍ਰੀ ਭੈਣੀ ਸਾਹਿਬ, ਸਫਾ ੧੧੪
4. ਉਹੀ-ਸਫਾ ੧੧੫
5. ਉਹੀ-ਸਫਾ ੧੧੬

6. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-੧੮੮੧ (ਸੰ. ਜਸਵਿੰਦਰ ਸਿੰਘ) ਐਟਲਾਂਟਿਕ ਪਬਲਿਸ਼ਰਜ਼ ਦਿੱਲੀ, (ਸ੍ਰੀ ਭੈਣੀ ਸਾਹਿਬ-ਨਾਮਧਾਰੀ ਦਰਬਾਰ) ੧੯੮੫ ਈ., ਸਫਾ ੪੦-੪੧
7. ਸਤਿਗੁਰੂ ਬਿਲਾਸ-ਭਾਗ ਪਹਿਲਾ, ਭਾਈ ਸੰਤੋਖ ਸਿੰਘ ਬਾਹੋਵਾਲ (ਸੰ. ਜਸਵਿੰਦਰ ਸਿੰਘ) ੨੦੦੨, ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ, ਸਫਾ ੪੩੪-੩੬
8. ਗੋਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ ਇਨ ਪੰਜਾਬ-੧੯੮੯ (ਸੰ. ਭਾ. ਨਾਹਰ ਸਿੰਘ ਕਿਰਪਾਲ ਸਿੰਘ), ਦਿੱਲੀ, ਸਫਾ ੧੫੨
9. ਇਨਕਲਾਬੀ ਕੂਕਾ-ਸੰਤ ਬਿਸ਼ਨ ਸਿੰਘ ਹਿਸਟੋਰੀਅਨ (ਸੰਨ ਅੰਕਿਤ ਨਹੀਂ ਅੰਦਾਜ਼ਨ ੧੯੭੦ ਈ.) ਦਮਦਮਾ ਡਾ. ਧਰਮਪੁਰਾ (ਸਿਰਸਾ) ਸਫਾ-੪੦
10. ਉਹੀ-ਸਫਾ ੩੮-੪੦
11. ਉਹੀ-ਸਫਾ ੫੧
12. ਕੂਕੇ ਸਿੰਘ ਤੇ ਅੰਗਰੇਜ਼ ਰਾਜ-ਗਿਆਨੀ ਕਾਹਲਾ ਸਿੰਘ ਨੰਗਲ, (ਸੰਨ ਨਹੀਂ ਅੰਦਾਜ਼ਨ ੧੯੭੦ ਈ.) (ਪ੍ਰਕਾਸ਼ਕ ਬੂਟਾ ਸਿੰਘ ਘੜੀ ਸਾਜ਼-ਪਿੰਡ ਦਮਦਮਾ ਡਾਕ ਧਰਮਪੁਰਾ ਜ਼ਿਲ੍ਹਾ ਹਿਸਾਰ, ਹੁਣ ਸਿਰਸਾ), ਸਫਾ ੪੦

## ਮਹਾਰਾਣੀ ਜਿੰਦਾਂ, ਦੀਵਾਨ ਮੂਲ ਰਾਜ ਅਤੇ ਕੂਕਿਆਂ ਦਾ ਯੁੱਧ ਸਾਥੀ, ਦੀਵਾਨ ਬੂਟਾ ਸਿੰਘ ਲਾਹੌਰ

ਸਤਿਗੁਰੂ ਰਾਮ ਸਿੰਘ ਜੀ ਨੂੰ ਬਸਤੀਵਾਦੀ ਹਾਕਮਾਂ ਵਿਰੁੱਧ, ਆਪਣੇ ਲੋਕਾਂ ਦੀ ਵਿਸ਼ਾਲ ਲਾਮਬੰਦੀ ਵਾਸਤੇ ਕੋਈ ਜ਼ਿਆਦਾ ਵਕਤ ਨਹੀਂ ਮਿਲਿਆ। ਉਹਨਾਂ ਨੇ ਬੇਸ਼ਕ ਆਪਣੀ ਲਹਿਰ ਵੈਸਾਖੀ ੧੯੧੪ ਬਿਕਰਮੀ (੧੨ ਅਪ੍ਰੈਲ ੧੮੫੭) ਤੋਂ ਸ਼ੁਰੂ ਕੀਤੀ, ਪ੍ਰੰਤੂ ਇਸ ਨੂੰ ਵਿਆਪਕ ਰੂਪ ਦੇਣ ਵਾਲਾ ਵਰ੍ਹਾ ੧੮੬੩ ਈ. ਵਾਲਾ ਹੈ, ਜੋ ਪੰਜਾਬ ਦੇ ਇਤਿਹਾਸ ਵਿਚ ਇਕ ਮਹੱਤਵਪੂਰਨ ਵਰ੍ਹਾ ਹੈ। ਜੂਨ ੧੮੬੩ ਬੀਬੀਆਂ ਨੂੰ ਅੰਮ੍ਰਿਤ ਛਕਾਉਣ ਅਤੇ ਅਨੰਦ ਮਰਿਆਦਾ ਲਾਗੂ ਕਰਵਾਉਣ ਸਦਕਾ, ਪਹਿਲਾਂ ਬ੍ਰਾਹਮਣੀ ਭਾਈਚਾਰੇ ਦੇ ਹਾਲ ਪਾਹਰਿਆ ਕਰਨ ਅਤੇ ਹੁਣ ਸਿੱਖ ਪੁਜਾਰੀਆਂ ਵਲੋਂ ਉਹਨਾਂ ਦਾ ਵਿਰੋਧ ਕਰਨ ਕਰਕੇ, ਸਤਿਗੁਰੂ ਜੀ ਦੇ ਸੁਤੰਤਰਤਾ ਪੂਰਵਕ ਵਿਚਰਨ 'ਤੇ ਰੋਕਾਂ ਲਾ ਦਿੱਤੀਆਂ।

ਇਸੇ ਵਰ੍ਹੇ ਹੀ ਅਗਸਤ ਵਿਚ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ ਮਹਾਰਾਣੀ ਜਿੰਦਾਂ ਦਾ ਇੰਗਲੈਂਡ ਵਿਚ ਦੇਹਾਂਤ ਹੋ ਗਿਆ। ਉਸ ਦੇ ਪੁੱਤਰ, ਮਹਾਰਾਜਾ ਦਲੀਪ ਸਿੰਘ ਨੇ ਆਪਣੀ ਮਾਤਾ ਦੀ ਅੰਤਿਮ ਇੱਛਿਆ ਨੂੰ ਪੂਰਾ ਕਰਨ ਲਈ, ਉਸ ਦਾ ਸਸਕਾਰ ਵੀ ਲਾਹੌਰ ਵਿਖੇ ਕਰਨ ਦੀ, ਇੰਗਲਿਸਤਾਨ ਦੀ ਸਰਕਾਰ ਤੋਂ ਆਗਿਆ ਲਈ। ਆਪਣੇ ਸੁਰਗਵਾਸੀ ਮਹਾਰਾਜੇ ਪ੍ਰਤੀ ਆਦਰ ਭਾਵ ਹੇਠ ਪੰਜਾਬੀ ਭਾਈਚਾਰਾ ਖ਼ਾਸ ਕਰ ਸਿੱਖ ਵੱਸੋਂ ਉਸ ਦਿਨ ਦੀ ਤੀਬਰਤਾ ਨਾਲ ਉਡੀਕ ਕਰ ਰਹੀ ਸੀ, ਜਦ ਮਹਾਰਾਣੀ ਦੀ ਦਿਹ ਲੈ ਕੇ, ਦਲੀਪ ਸਿੰਘ ਲਾਹੌਰ ਪਹੁੰਚੇਗਾ। ਕਾਂ ਦੀ ਅੱਖ ਵਰਗੇ ਚਾਲਾਕ ਅੰਗਰੇਜ਼ ਹੁਕਮਰਾਨਾਂ ਨੇ, ਦਲੀਪ ਸਿੰਘ ਦੀ ਗ਼ਦਰ 'ਤੋਂ ਸਿਰਫ ਪੰਜ ਕੁ ਸਾਲ ਬਾਦ, ਪੰਜਾਬ ਫੇਰੀ ਆਪਣੇ ਲਈ ਹਾਨੀਕਾਰਕ ਸਮਝੀ। ਖ਼ਾਸ ਕਰਕੇ ਉਦੋਂ, ਜਦੋਂ ਪੰਜਾਬ ਵਿਚ ਨਾਮਧਾਰੀ ਸਿੱਖਾਂ ਦੇ ਮੁਖੀ ਦੀ ਆਪਣੇ ਪ੍ਰਤੀ ਪਾਲਸੀ ਤੋਂ ਉਹ ਭੈਭੀਤ ਸਨ। ਇਸ ਲਈ ਮਹਾਰਾਜਾ ਨੂੰ ਲਾਹੌਰ ਪੁੱਜਣ ਦੇਣ ਦੀ ਬਜਾਏ, ਅਕਤੂਬਰ ੧੮੬੩ ਵਿਚ ਜਦੋਂ ਉਹ, ਬੰਬਈ ਪੁੱਜਾ, ਗੋਦਵਾਰੀ ਨਦੀ ਦੇ ਕੰਢੇ ਹੀ ਰਾਜ ਮਾਤਾ ਦਾ ਸਸਕਾਰ ਹੋਣ ਤੋਂ ਬਾਅਦ, ਉਸ ਨੂੰ ਬੰਬਈ ਤੋਂ ਵਾਪਸ ਵਲਾਇਤ ਤੋਰ ਦਿੱਤਾ। ਇਸ ਘਟਨਾ ਨਾਲ ਪੰਜਾਬ ਵਿਚ ਮਾਯੂਸੀ, ਬੇਚੈਨੀ ਤੇ ਗੁੱਸੇ ਦੀ ਛਟਪਟਾਹਟ ਮਹਿਸੂਸ ਹੋਣ ਲੱਗੀ। ਸਤਿਗੁਰੂ ਰਾਮ ਸਿੰਘ ਨੇ ਵੀ ਲੋਕਾਂ ਦੀ ਇਸ ਮਨੋਦਸ਼ਾ ਬਾਰੇ ਹੋਰ ਗਹਿਰਾਈ ਨਾਲ ਸੋਚਣਾ ਸ਼ੁਰੂ ਕੀਤਾ।[1]

ਸਤਿਗੁਰੂ ਜੀ ਨੇ ਸਿੱਖ ਜੀਵਨ ਦਰਸ਼ਨ ਤੋਂ ਜਾਣੂ ਕਰਵਾਉਣ ਲਈ ਆਪਣੇ

ਲੋਕਾਂ ਅਤੇ ਹੋਰ ਸੰਗਤਾਂ ਨੂੰ ਵੀ ਗੁਰਬਾਣੀ ਨਾਲ ਜੋੜਨ ਲਈ, ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਛਾਪੇਖਾਨੇ ਵਿਚ ਛਪਾਈ ਦਾ ਨਿਰਣਾ ਕੀਤਾ। ਲਾਹੌਰ ਵਿਚ "ਆਫ਼ਤਾਬ-ਇ-ਪੰਜਾਬ" ਨਾਂ ਦਾ ਪ੍ਰੈਸ, ੧੮੬੬ ਈ. ਵਿਚ ਇਕ ਬੂਟਾ ਸਿੰਘ ਨਾਮੇ ਪ੍ਰਸਿੱਧ ਵਿਅਕਤੀ ਨੇ ਸ਼ੁਰੂ ਕੀਤਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਉਸ ਤੋਂ ਪੱਥਰ ਦੇ ਛਾਪੇ ਦੀਆਂ ਪਹਿਲੀਆਂ ਬੀੜਾਂ ਛਪਵਾਈਆਂ। ਇਹਨਾਂ ਬੀੜਾਂ ਦੀ ਚੌੜਾਈ ਘੱਟ ਅਤੇ ਲੰਬਾਈ ਜ਼ਿਆਦਾ ਸੀ, ਜੋ ਪ੍ਰਕਾਸ਼ ਕਰਨ ਵਿਚ ਦਿੱਕਤ ਆਉਂਦੀ ਸੀ। ਫਿਰ ਆਪ ਨੇ ਚੌੜੀ ਤਖ਼ਤੀ ਕਰਵਾਕੇ, ਦੁਬਾਰਾ ਉਹ ਬੀੜਾਂ ਛਪਵਾਈਆਂ, ਜਿਹਨਾਂ ਦਾ ਪ੍ਰਕਾਸ਼ ਆਸਾਨੀ ਨਾਲ ਹੋ ਜਾਂਦਾ ਸੀ। ਛਪਾਈ ਵਾਸਤੇ ਬੂਟਾ ਸਿੰਘ ਨੂੰ ਜੋ ਮਾਇਆ ਭੇਟੀ ਸਾਹਿਬੋਂ ਗੁਰੂ ਕੇ ਖਜ਼ਾਨੇ ਵਿਚੋਂ ਦਿੱਤੀ ਗਈ, ਸਤਿਗੁਰੂ ਜੀ ਦੀਆਂ ਪੁਰਾਣੀਆਂ ਵਹੀਆਂ ਵਿਚ ਇਸ ਪ੍ਰਥਾਇ ਅੰਦਰਾਜ ਵੀ ਮਿਲਦੇ ਹਨ। ਸਤਿਗੁਰੂ ਜੀ ਨੇ ਬੂਟਾ ਸਿੰਘ ਨਾਲ ਗੁਰਬਾਣੀ ਗੁਟਕਿਆਂ ਅਤੇ ਬੀੜਾਂ ਦੀ ਛਪਾਈ ਦਾ ਸੰਬੰਧ ਸਹਿਵਨ ਨਹੀਂ ਜੋੜਿਆ ਸੀ। ਇਹ ਸ. ਬੂਟਾ ਸਿੰਘ ਨਾਮਧਾਰੀ ਪੰਥ ਦਾ ਲਾਹੌਰ ਵਿਚ ਉੱਘਾ ਰੁਕਨ ਸੀ।

ਸ. ਬੂਟਾ ਸਿੰਘ ਇਕ ਇਤਿਹਾਸਕ ਵਿਅਕਤੀ ਸੀ, ਜਿਸ ਦੀਆਂ ਗਤੀਵਿਧੀਆਂ ਨੇ ਅੰਗਰੇਜ਼ ਸਰਕਾਰ ਵਾਸਤੇ ਲਗਾਤਾਰ ਸਿਰ ਦਰਦੀ ਬਣਾਈ ਰੱਖੀ। ਇਹ ਮਹਾਰਾਜਾ ਰਣਜੀਤ ਸਿੰਘ ਦੇ ਜਾਂ ਉਸ ਦੇ ਵਾਰਿਸਾਂ ਦੇ ਰਾਜ ਕਾਜ ਸਮੇਂ, ਇਕ ਉੱਘੇ ਦਰਬਾਰੀ ਸਨ। ਇਹਨਾਂ ਦਾ ਸੰਬੰਧ ਸ਼ਹਿਰ ਲਾਹੌਰ ਨਾਲ ਹੀ ਸੀ। ਪਿਤਾ ਦਾ ਨਾਮ ਸ. ਗੁਰਦਿਆਲ ਸਿੰਘ ਸੀ। ਸਰਕਾਰੀ ਲਿਸਟ ਮਹੱਤਵਪੂਰਨ ਕੂਕਿਆਂ ਵਾਲੀ ਜੋ ੧੮੮੧ ਜਨਵਰੀ ਦੀ ਹੈ, ਵਿਚ ਉਮਰ ੫੫ ਸਾਲ ਲਿਖੀ ਹੈ। ਇਸ ਹਿਸਾਬ ਉਸ ਦਾ ਜਨਮ ੧੮੨੬ ਈ. ਬਣਦਾ ਹੈ। ਰੀਕਾਰਡ ਉਸਨੂੰ ਮਹਾਰਾਣੀ ਜਿੰਦਾ ਦੀ ਸੇਵਾ ਵਿਚ ਰਹਿਣ ਵਾਲਾ ਅਤੇ ਫਿਰ ਉਸ ਦਾ ਦੀਵਾਨ ਥਾਪਿਆ ਗਿਆ ਲਿਖਦਾ ਹੈ। ਮਹਾਰਾਣੀ ਜਿੰਦਾਂ ਦਾ ਦੀਵਾਨ, ਲਾਜ਼ਮੀ ੧੮੪੫ ਜਾਂ ਇਸ ਤੋਂ ਰਤਾ ਪਹਿਲਾਂ ਬਣਾਇਆ ਹੋਵੇਗਾ। ਪਰ ੧੮-੧੯ ਸਾਲ ਦੀ ਉਮਰ ਦੇ ਕਿਸੇ ਯੁਵਕ ਦੀ ਅਜੇਹੀ ਜ਼ਿੰਮੇਵਾਰੀ ਵਾਲੇ ਔਹਦੇ 'ਤੇ ਨਿਯੁਕਤੀ ਸੰਭਵ ਨਹੀਂ। ਇਸ ਲਈ ਦੀਵਾਨ ਬਣਾਏ ਜਾਣ ਸਮੇਂ ਘੱਟੋ ਘੱਟ ੩੦ ਸਾਲ ਦੇ ਜ਼ਰੂਰ ਹੋਣਗੇ। ਇਸ ਤਰ੍ਹਾਂ ਦੀਵਾਨ ਸਾਹਿਬ ਦਾ ਜਨਮ ਵਰ੍ਹਾ ੧੮੧੫-੧੬ ਹੀ ਬਣੇਗਾ।

ਦੀਵਾਨ ਬੂਟਾ ਸਿੰਘ ਦਾ ਰਹਿਣ ਸਹਿਣ, ਉਸ ਸਮੇਂ ਦੇ ਅਭਿਜਾਤ ਵਰਗ ਦੇ ਲੋਕਾਂ ਜਿਹਾ ਸੀ। ਭਾਈ ਸਰਦੂਲ ਸਿੰਘ ਕਵੀਸ਼ਰ, "ਇਕ ਸਿੱਖ ਸਰਦਾਰ ਦੀ ਬਸਤਨੀ" ਨਾਮੇ ਲੇਖ ਵਿਚ, ਉਹਨਾਂ ਦੁਆਰਾ ਪਹਿਰੇ ਜਾਣ ਵਾਲੇ, ਭਿੰਨ-ਭਿੰਨ ਰੰਗਾਂ ਦੇ ਵਸਤਰਾਂ ਦਾ ਜ਼ਿਕਰ ਕਰਦੇ ਹਨ। ਬਸਤਨੀ, ਬਸਤਰ ਰੱਖਣ ਦੀ ਜਗ੍ਹਾ ਜਾਂ ਵਾਰਡ ਰੋਬ ਨੂੰ ਕਹਿੰਦੇ ਹਨ। ਇਸ ਵਿਚ ਉਹਨਾਂ ਦੁਆਰਾ ਪਹਿਨੇ ਜਾਣ ਵਾਲੇ ਜਾਂ ਵਰਤੋਂ ਵਿਚ ਲਿਆਉਣ ਵਾਲੇ, ੩੫ ਕਿਸਮਾਂ ਦੇ ਬਸਤਰਾਂ ਦੀ ਗਿਣਤੀ ਹੈ। ਫਿਰ ਇਕ-ਇਕ ਕਿਸਮ ਦੇ ਕਈ-ਕਈ ਰੰਗਾਂ ਦੇ ਅਨੇਕ ਨਗ ਹਨ। ਅਸੀਂ ਸਿਰਫ ਉਨ੍ਹਾਂ ਦੁਆਰਾ ਦਿੱਤੇ ਚੋਗਿਆਂ ਅਤੇ ਕੁੜਤਿਆਂ ਦੀਆਂ ਕਿਸਮਾਂ ਤੇ ਰੰਗਾਂ ਦਾ ਵੇਰਵਾ ਦਿੰਦੇ ਹਾਂ।

੧) ਚੋਗੇ ੭, ਪਸ਼ਮੀਨੇ ਦੇ ੪, ਅਤੇ ਬਨਾਤੀ ੩ : ਨਾਫ਼ਰਮਾਨੀ ੧, ਸੁਰਖ਼ ੧, ਜ਼ਾਫਰਾਨੀ ੧, ਸਫੇਦ ੧, ਕਿਰਮਚੀ ੧, ਗੁਲਾਬੀ ੧, ਸੰਦਲੀ ੧ (ਕਿਆ ਸੋਹਣੀ ਰੰਗਾਂ ਦੀ ਵੰਡ ਹੈ ਤੇ ਕੱਪੜਾ ਕਿਤਨਾ ਮਜ਼ਬੂਤ ਹੈ)

੨) ਕੁੜਤੇ ੫ : ਅਤਲਸ ਦਾ ੧, ਪਸ਼ਮੀਨੇ ਦਾ ੧, ਨਾਫ਼ਰਮਾਨੀ ੩, ਖਾਸੇ ਦੇ ਬਸੰਤੀ ਅਦਰਸ ਸਣੇ। ਕਹੇ ਸੋਹਣੇ ਕੁੜਤੇ ਹਨ। ਅੱਜਕਲ੍ਹ ਦੇ ਧਾਰੀਦਾਰ ਕਰੇਬ ਅਤੇ ਬੋਸਕੀ ਦੇ ਕਮੀਜ਼ ਏਨ੍ਹਾਂ ਕੁੜਤਿਆਂ ਦਾ ਕੀ ਮੁਕਾਬਲਾ ਕਰ ਸਕਦੇ ਹਨ।

(ਕਵੀਸ਼ਰ)

ਇਸ ਤੋਂ ਪਹਿਲਾਂ ਕਵੀਸ਼ਰ ਜੀ ਦੱਸਦੇ ਹਨ, "ਹੇਠਾਂ ਮੈਂ ਇਕ ਫ਼ਹਿਰਿਸਤ ਇਕ ਸਿੱਖ ਸਰਦਾਰ ਦੀ ਬਸਤਨੀ ਅਥਵਾ ਵਾਰਡ ਰੋਬ ਦੀ ਦਿੰਦਾ ਹਾਂ। ਇਸ ਤੋਂ ਪਤਾ ਲੱਗ ਜਾਵੇਗਾ ਕਿ ਸਿੱਖ ਸਰਦਾਰ ਸ਼ੁਕੀਨੀ ਵਿਚ ਅੱਜਕਲ੍ਹ ਦੇ ਜਵਾਨਾਂ ਨਾਲੋਂ ਘੱਟ ਨਹੀਂ ਸਨ, ਪਰ ਇਹ ਸਭ ਸ਼ੁਕੀਨੀ ਦੇਸੀ ਫੈਸ਼ਨ ਤੇ ਸੁਦੇਸ਼ੀ ਕੱਪੜਿਆਂ ਨਾਲ ਸੀ। ਕੋਈ ਬਦੇਸ਼ੀ ਚੀਜ਼ ਉਨ੍ਹਾਂ ਦੇ ਨੇੜੇ ਵੀ ਨਹੀਂ ਆਉਂਦੀ ਸੀ।[2]

ਕਵੀਸ਼ਰ ਜੀ ਦੇ ਉਪਰੋਕਤ ਲੇਖ ਵਿਚ ਜੋ ੧੯੩੦ ਵਿਚ ਪਹਿਲੀ ਵੇਰ 'ਫੁਲਵਾੜੀ' ਮਾਸਿਕ ਪੱਤਰ ਦੇ 'ਇਤਿਹਾਸ ਅੰਕ' ਵਿਚ ਛਪਿਆ ਸੀ ਅਤੇ ਫਿਰ ਪੁਸਤਕ ਰੂਪ ਵਿਚ ਇਹ ਲੇਖ ਛਾਪੇ ਗਏ, ਦੀਵਾਨ ਬੂਟਾ ਸਿੰਘ ਬਾਰੇ ਕੁਝ ਹੋਰ ਅਹਿਮ ਜਾਣਕਾਰੀ ਵੀ ਮਿਲਦੀ ਹੈ : "ਦੀਵਾਨ ਸਾਹਿਬ ਰਾਜਾ ਜਵਾਹਰ ਸਿੰਘ ਜੀ, ਮਹਾਰਾਣੀ ਜਿੰਦਾਂ ਦੇ ਭਰਾ ਦੀ ਮੁੱਛ ਦਾ ਵਾਲ ਸਨ। ਜਦ ਰਾਜਾ ਜਵਾਹਰ ਸਿੰਘ ਜੀ, ਰਾਜਾ ਹੀਰਾ ਸਿੰਘ ਤੇ ਜੱਲੇ ਮਿਸਰ ਦੇ ਕਤਲ ਪਿਛੋਂ ਲਾਹੌਰ ਦਰਬਾਰ ਦਾ ਵਜ਼ੀਰ ਥਾਪਿਆ ਗਿਆ ਤਾਂ ਸਰਦਾਰ ਬੂਟਾ ਸਿੰਘ ਜੀ ਨੂੰ ਦੀਵਾਨੀ ਪ੍ਰਾਪਤ ਹੋਈ। ਦੀਵਾਨ ਸਾਹਿਬ ਤੇ ਰਾਜਾ ਸਾਹਿਬ ਤਕਰੀਬਨ ਹਰ ਵੇਲੇ ਇਕੱਠੇ ਰਹਿੰਦੇ ਸਨ। ਜਿਸ ਦਿਨ ਰਾਜਾ ਜਵਾਹਰ ਸਿੰਘ ਨੂੰ ਖਾਲਸਾ ਫੌਜ ਦੇ ਪੰਚਾਂ ਨੇ ਕਤਲ ਕੀਤਾ, ਉਸ ਤੋਂ ਕੁਝ ਚਿਰ ਪਹਿਲੇ ਦੀਵਾਨ ਸਾਹਿਬ, ਰਾਜਾ ਸਾਹਿਬ ਦੇ ਨਾਲ ਹਾਥੀ 'ਤੇ ਸਵਾਰ ਸਨ। ਆਪਣੀ ਰੋਜ਼ ਦੀ ਆਦਤ ਅਨੁਸਾਰ ਜਦ ਰਾਜਾ ਸਾਹਿਬ ਦਾ ਹਾਥੀ ਫੌਜ ਵੱਲ ਜਾਂਦਿਆਂ, ਸ਼ਹੀਦ ਗੰਜ ਕੋਲੋਂ ਦੀ ਲੰਘਿਆਂ ਤਾਂ ਦੀਵਾਨ ਸਾਹਿਬ ਇਕ ਮਸਤ ਨੂੰ, ਜਿਹੜਾ ਨੇੜੇ ਹੀ ਰਹਿੰਦਾ ਸੀ, ਮੱਥਾ ਟੇਕਣ ਚਲੇ ਗਏ। ਜਦ ਮੱਥਾ ਟੇਕ ਕੇ ਆਉਣ ਲੱਗੇ ਤਾਂ ਮਸਤ ਨੇ ਆਉਣ ਨਾ ਦਿੱਤਾ ਤੇ ਕਿਹਾ, ਅੱਜ ਉਪੱਦਰਵ ਹੋਣ ਵਾਲਾ ਹੈ, ਤੂੰ ਇਸ ਥਾਂ ਹੀ ਬੈਠਾ ਰਹੁ। ਦੀਵਾਨ ਜੀ ਅਜੇ ਉੱਠ ਬੈਠ ਹੀ ਕਰਦੇ ਸਨ ਕਿ ਖ਼ਬਰ ਆਈ ਕਿ ਰਾਜਾ ਜਵਾਹਰ ਸਿੰਘ ਮਾਰਿਆ ਗਿਆ ਹੈ।

"ਦੀਵਾਨ ਸਾਹਿਬ ਬੜੇ ਇਲਮ-ਦੋਸਤ ਸਨ ਤੇ ਅੰਗਰੇਜ਼ਾਂ ਵੇਲੇ ਆਪਣਾ ਸ਼ੌਕ ਪੂਰਾ ਕਰਨ ਵਾਸਤੇ, ਇਕ ਛਾਪਾ ਖਾਨਾ ਵੀ ਜਾਰੀ ਕੀਤਾ ਤੇ ਬਹੁਤ ਸਾਰੀਆਂ ਉਰਦੂ ਗੁਰਮੁਖੀ ਕਿਤਾਬਾਂ ਛਾਪੀਆਂ। ਆਪ ਦੇ ਘਰ ਅਜੇ ਵੀ ਬਹੁਤ ਸਾਰੇ ਪੁਰਾਣੇ ਕਾਗਜ਼ ਪਏ ਹਨ, ਪਰ ਔਲਾਦ ਦੀ ਅਨਗਹਿਲੀ ਕਰਕੇ ਇਨ੍ਹਾਂ ਕਾਗਜ਼ਾਂ ਦੀ ਕੋਈ ਪੁੱਛ-ਪੜਤਾਲ ਨਹੀਂ। ਕੁਝ ਦਿਨ ਹੋਏ, ਇਸ ਖਾਨਦਾਨ ਦੇ ਇਕ ਨੌਜਵਾਨ ਨੇ ਕੁਝ ਕਾਗਜ਼ ਮੈਨੂੰ ਦਿੱਤੇ। ਇਹ ਬਸਤਨੀ ਦਾ ਹਿਸਾਬ ਉਨ੍ਹਾਂ ਕਾਗਜ਼ਾਂ ਵਿਚੋਂ ਦਿੱਤਾ ਜਾਂਦਾ ਹੈ। ਇਸ

ਹਿਸਾਬ ਤੇ ਕੋਈ ਤਰੀਕ ਨਹੀਂ, ਪਰ ਇਕ ਨਾਲ ਦੇ ਕਾਗਜ਼ ਤੇ ੧੯੦੬ ਸੰਮਤ ਲਿਖਿਆ ਹੈ। ਤਾਂ ਤੇ ਇਹ ਬਸਤਨੀ ਸਾਨੂੰ ਅੱਜ ਤੋਂ ਕੋਈ ੮੦ ਵਰ੍ਹੇ ਪਹਿਲੇ ਦੇ ਪੰਜਾਬ ਦਾ ਫੈਸ਼ਨ ਦੱਸਦੀ ਹੈ।"[3]

ਦੀਵਾਨ ਸਾਹਿਬ ਦੇ ਚਿਹਰੇ ਮੋਹਰੇ ਤੇ ਕੱਦ ਕਾਠ ਬਾਰੇ ਕੂਕਿਆਂ ਵਾਲੀ ੧੮੮੧ ਈ. ਦੀ ਲਿਸਟ ਵਿਚ ਦਰਜ ਹੈ : "ਗੋਰਾ ਰੰਗ ਲੰਮਾ ਦਾਹੜਾ ਕੋਈ ਕੋਈ ਵਾਲ ਸਫੈਦ, ਦਰਮਿਆਨਾ ਕੱਦ, ਗੁਰਮੁੱਖੀ ਅਤੇ ਫਾਰਸੀ ਜਾਣਦਾ ਹੈ।" ਅਗਲੇ ਖਾਨੇ ਵਿਚ ਆਪ ਬਾਰੇ ਹੋਰ ਸਟੀਕ ਜਾਣਕਾਰੀ ਦਰਜ ਹੈ : "ਬੂਟਾ ਸਿੰਘ ਜ਼ਾਤ ਵਜੋਂ ਕਲਾਲ (ਆਹਲੂਵਾਲੀਆ) ਹੈ। ਉਹ ਮਹਾਰਾਜਾ ਦਲੀਪ ਸਿੰਘ ਦੀ ਮਾਤਾ (ਮਹਾਰਾਣੀ ਜਿੰਦਾਂ) ਦੀ ਸੇਵਾ ਵਿਚ ਰਿਹਾ ਹੈ ਅਤੇ ਦੀਵਾਨ ਬੂਟਾ ਸਿੰਘ ਦੇ ਤੌਰ 'ਤੇ ਜਾਣਿਆ ਜਾਂਦਾ ਹੈ। ਮੁਲਤਾਨ ਦੀ ਲੜਾਈ ਸਮੇਂ ਉਹ ਬ੍ਰਿਟਿਸ਼ ਸਰਕਾਰ ਦੇ ਵਿਰੋਧੀਆਂ ਨਾਲ ਮਿਲਿਆ ਹੋਇਆ ਸੀ ਅਤੇ ਉਸਨੂੰ ਨਿਗਰਾਨੀ ਹੇਠ ਰੱਖਿਆ ਗਿਆ ਸੀ। ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਮਿਲਾਏ ਜਾਣ ਬਾਦ, ਬੂਟਾ ਸਿੰਘ ਨੂੰ ਸੱਤ ਸਾਲਾਂ ਲਈ, ਅਲਾਹਾਬਾਦ ਕਿਲ੍ਹੇ ਵਿਚ ਕੈਦ ਰੱਖਿਆ ਗਿਆ ਸੀ। ਉਸ ਉੱਤੇ ਆਮ ਲੋਕਾਂ ਨੂੰ ਅੰਗਰੇਜ਼ ਸਰਕਾਰ ਵਿਰੁੱਧ ਬਗਾਵਤ ਕਰਨ ਲਈ ਉਕਸਾਉਣ ਦਾ ਦੋਸ਼ ਸੀ। ਰਿਹਾਈ ਤੋਂ ਬਾਅਦ, (੧੮੫੬ ਈ. ਵਿਚ) ਉਹ ਲਾਹੌਰ ਗਿਆ। ਜਿੱਥੇ ੧੮੬੬ ਵਿਚ ਉਸ ਨੇ ਇਕਪ੍ਰੈਸ 'ਅਨਵਰ-ਉਲ-ਸ਼ਮਸ' ਨਾਂ ਵਾਲੇ ਕਾਨੂੰਨੀ ਰਿਸਾਲੇ ਨੂੰ ਛਾਪਣ ਲਈ ਲਾ ਲਿਆ। ੧੮੭੨ ਵਿਚ "ਆਫਤਾਬ-ਇ-ਪੰਜਾਬ" ਨਾਮ ਦੇ ਅਖ਼ਬਾਰ ਦਾ ਪਹਿਲਾ ਅੰਕ ਛਾਪਿਆ। ਇਸੇ ਪ੍ਰੈਸ ਦੀ ਇਕ ਸ਼ਾਖਾ ਪੇਸ਼ਾਵਰ ਅਤੇ ਦੂਸਰੀ ਅਜਮੇਰ ਵਿਚ ਸੀ। ਪਹਿਲੀ ਸ਼ਾਖ ਕੁਝ ਵਰ੍ਹੇ ਪਹਿਲਾਂ ਬੰਦ ਹੋ ਗਈ, ਪਰ ਦੂਸਰੀ ਅਜੇ ਚੱਲਦੀ ਹੈ, ਤੇ "ਰਾਜਪੂਤਾਨਾ ਗਵਰਨਮੈਂਟ ਗਜ਼ਟ" ਛਾਪਦੀ ਹੈ। ਗੁਰੂ ਰਾਮ ਸਿੰਘ ਦੀ ਗ੍ਰਿਫਤਾਰੀ ਅਤੇ ਦੇਸ਼ ਨਿਕਾਲੇ ਤੋਂ ਲੈ ਕੇ ਬੂਟਾ ਸਿੰਘ ਖੁੱਲ੍ਹਮਖੁੱਲ੍ਹਾ ਕੂਕਪੁਣੇ ਦਾ ਇਜ਼ਹਾਰ ਨਹੀਂ ਕਰਦਾ। ਪਰ ਉਹ ਇਸ ਫਿਰਕੇ ਦਿਆਂ ਮੈਂਬਰਾਂ ਦੇ ਨਾਲ ਗੁਪਤ ਰੂਪ ਵਿਚ ਮੇਲ ਜੋਲ ਰੱਖਦਾ ਹੈ। ਉਹ ਕਾਬਲ ਵਾਲੇ ਪਾਸੇ ਦੀਆਂ ਖ਼ਬਰਾਂ, ਬਾਬਾ ਬੁੱਧ ਸਿੰਘ ਭੈਣੀ (ਲੁਧਿਆਣਾ ਜ਼ਿਲ੍ਹਾ)—(ਗੁਰੂ ਹਰੀ ਸਿੰਘ ਜੀ) ਤੱਕ ਪੁਚਾਉਣ ਲਈ ਉਸ ਨਾਲ ਆਪਣੇ ਢੰਗ ਨਾਲ, ਪੱਤਰ-ਵਿਹਾਰ ਕਰਦਾ ਹੈ। ਉਹ ਚੰਗਾ ਖਾਂਦਾ ਪੀਂਦਾ ਅਤੇ ਚੱਲਦਾ ਫਿਰਦਾ ਵਿਅਕਤੀ ਹੈ।"[4]

ਦੀਵਾਨ ਸਾਹਿਬ ਤੇ ਜਿਸ ਮੁਲਤਾਨ ਦੀ ਬਗਾਵਤ ਵਿਚ ਸਹਿਯੋਗੀ ਹੋਣ ਦਾ ਦੋਸ਼ ਲਾਇਆਗਿਆ, ਉਸ ਦਾ ਸੰਖੇਪ ਵੇਰਵਾ ਪਾਠਕਾਂ ਨਾਲ ਸਾਂਝਾ ਕੀਤਾ ਜਾਂਦਾ ਹੈ। ਮੁਲਤਾਨ ਦਾ ਸੂਬਾ ਮਹਾਰਾਜਾ ਰਣਜੀਤ ਸਿੰਘ ਨੇ ਸੰਨ ੧੮੧੮ ਈ. ਵਿਚ ਆਪਣੇ ਅਧੀਨ ਕਰ ਲਿਆ ਸੀ। ਲਾਹੌਰ ਦਰਬਾਰ ਵਲੋਂ ਦੀਵਾਨ ਸਾਵਣ ਮੱਲ, ਉੱਥੋਂ ਦੇ ਹੁਕਮਰਾਨ ਨਿਯੁਕਤ ਹੋਏ ਸਨ। ਮੁਲਤਾਨ ਸੂਬੇ ਦੀ ਸਾਲਾਨਾ ਆਮਦਨ ੩੫ ਲੱਖ ਰੁਪੈ ਸੀ ਜਿਸ ਵਿਚੋਂ ਅੱਧੀ ਰਕਮ, ਸਾਢੇ ਸਤਾਰਾਂ ਲੱਖ, ਸਾਵਣ ਮੱਲ ਲਾਹੌਰ ਭੇਜ ਦਿੰਦਾ ਸੀ। ਕੰਪਨੀ ਦੀਆਂ ਸਰਕਾਰੀ ਰੀਪੋਰਟਾਂ ਦੱਸਦੀਆਂ ਹਨ ਕਿ ਦੀਵਾਨ ਸਾਵਣ ਮੱਲ ਦੇ ਕੁਸ਼ਲ ਪ੍ਰਸ਼ਾਸਨ ਵਿਚ, ਮੁਲਤਾਨ ਦੀ ਭੌਤਿਕ ਅਤੇ ਆਰਥਿਕ ਸਥਿਤੀ ਵਿਚ ਬਹੁਤ

ਉੱਨਤੀ ਹੋਈ। ਨਹਿਰਾਂ ਪੁੱਟੀਆਂ ਗਈਆਂ। ਬੰਜਰ ਇਲਾਕੇ ਜ਼ਰਖੇਜ਼ ਬਣੇ। ਆਸ ਪਾਸ ਦੇ ਇਲਾਕਿਆਂ ਤੋਂ ਅਨੇਕ ਲੋਕ ਆ ਕੇ ਮੁਲਤਾਨ ਵਿਚ ਵੱਸ ਗਏ। ਸਾਵਣ ਮੱਲ ਦੇ ਚਲਾਣੇ ਬਾਦ, ਉਹਦਾ ਪੁੱਤਰ ਮੂਲ ਰਾਜ, ਮੁਲਤਾਨ ਦਾ ਹਾਕਮ ਥਾਪਿਆ ਗਿਆ। ਲਾਹੌਰ ਵਿਚ ਦੇਸ਼ ਧਰੋਹੀ ਲਾਲ ਸਿੰਘ ਬਾਲਕ ਦਲੀਪ ਸਿੰਘ ਵਲੋਂ ਰਾਜ ਪ੍ਰਬੰਧ ਚਲਾ ਰਿਹਾ ਸੀ। ਉਹਨੇ ਮੂਲਰਾਜ ਤੋਂ ਬਾਪ ਦੀ ਗੱਦੀ 'ਤੇ ਬੈਠਣ ਦੇ, ੧੮ ਲੱਖ ਰੁਪੈ ਬਤੌਰ ਨਜ਼ਰਾਨਾ ਮੰਗ ਲਏ। ਮੂਲ ਰਾਜ ਨੇ ਕਿਹਾ ਕਿ ਕੁਝ ਵਕਤ ਵਿਚ ਉਹ ਰਕਮ ਪੂਰੀ ਕਰ ਦੇਵੇਗਾ। ਪਰ ਹੁਣ ਅੰਗਰੇਜ਼ ਦੀ ਦਖ਼ਲ ਅੰਦਾਜ਼ੀ ਸਦਕਾ, ਲਾਹੌਰ ਦਰਬਾਰ ਵਿਚ ਨਿਤ ਨਵੇਂ ਉਪੱਦਰ ਹੋਣ ਲੱਗੇ। ਕੁਝ ਦਿਨਾਂ ਤੱਕ ਇਹ ਵੀ ਪਤਾ ਨਹੀਂ ਸੀ ਲੱਗ ਰਿਹਾ ਕਿ ਲਾਹੌਰ ਵਿਚ ਅਸਲ ਤਾਕਤ, ਸਿੱਖਾਂ ਦੇ ਹੱਥ ਹੈ ਜਾਂ ਅੰਗਰੇਜ਼ਾਂ ਦੇ। ਇਸ ਲਈ ਇਹਨਾਂ ਹਾਲਾਤ ਵਿਚ ਮੂਲ ਰਾਜ ਨੇ ਨਜ਼ਰਾਨਾ ਭੇਜਣਾ ਉਚਿਤ ਨਾ ਸਮਝਿਆ। ਰਾਜਾ ਲਾਲ ਸਿੰਘ ਨੇ ਆਪਣੇ ਭਰਾ ਭਗਵਾਨ ਸਿੰਘ ਨੂੰ ਇਕ ਫੌਜ ਦੇ ਕੇ, ਮੂਲ ਰਾਜ ਨੂੰ ਸਰ ਕਰਨ ਲਈ ਭੇਜਿਆ। ਅੰਗਰੇਜ਼ ਵੀ ਇਹੋ ਚਾਹੁੰਦੇ ਸਨ ਕਿ ਹੁਣ ਮੂਲ ਰਾਜ ਨੂੰ ਹਟਾ ਕੇ, ਮੁਲਤਾਨ ਦੀ ਦੀਵਾਨੀ ਭਗਵਾਨ ਸਿੰਘ ਨੂੰ ਦੇ ਦਿੱਤੀ ਜਾਏ। ਪਰ ਮੂਲ ਰਾਜ ਨੇ ਭਗਵਾਨ ਸਿੰਘ ਦੀ ਸੈਨਾ ਨੂੰ ਬੇਸ਼ਕ ਯੁੱਧਾਂ ਵਿਚ ਹਰਾ ਦਿੱਤਾ ਪ੍ਰੰਤੂ ਅੰਗਰੇਜ਼ਾਂ ਨੇ, ਮੂਲ ਰਾਜ ਤੋਂ ਖੋਹ ਕੇ ਜੁੰਨਕ ਨਾਂ ਦਾ ਅੱਠ ਲੱਖ ਸਾਲਾਨਾ ਆਮਦਨ ਦਾ ਇਲਾਕਾ ਭਗਵਾਨ ਸਿੰਘ ਨੂੰ ਦੇ ਦਿੱਤਾ।

ਭੈਰੋਵਾਲ ਦੀ ਸੰਧੀ ਤੋਂ ਬਾਦ, ਫਿਰ ਅੰਗਰੇਜ਼ ਮੂਲ ਰਾਜ ਨੂੰ ਹਟਾਕੇ ਆਪਣਾ ਆਦਮੀ ਇੱਥੇ ਬੈਠਾਉਣਾ ਚਾਹੁੰਦੇ ਸਨ। ਹੁਣ ਹਰ ਸਾਲ ਛਿਮਾਹੀ ਬਾਦ, ਮੂਲ ਰਾਜ ਵਲੋਂ ਅਦਾ ਕੀਤੇ ਜਾਣ ਵਾਲੇ, ਖਿਰਾਜ ਦੀ ਰਕਮ ਵਧਾਈ ਜਾਂਦੀ ਸੀ। ਜਾਨ ਲਾਰੈਂਸ ਦੇ ਲਾਹੌਰ ਦਾ ਰੈਜੀਡੈਂਟ ਰਹਿੰਦੇ, ਮੂਲ ਰਾਜ ਨੂੰ ਉਸਦੇ ਅਹੁਦੇ 'ਤੇ ਟਿਕਾਈ ਰੱਖਿਆ ਗਿਆ। ਪਰ ਸਰ ਫਰੈਡਰਿਕ ਕਰੀ ਦੇ ਰੈਜ਼ੀਡੈਂਟ ਬਣ ਕੇ ਆਉਂਦਿਆਂ ਹੀ, ਉਹਨੇ ਮੂਲ ਰਾਜ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਕਰੀ ਦੇ ਤੰਗ ਕਰਨ ਤੇ ਮੂਲ ਰਾਜ ਨੇ ਅਸਤੀਫਾ ਲਾਹੌਰ ਭੇਜ ਦਿੱਤਾ। ਉਥੋਂ ਰੈਜੀਡੈਂਟ ਕਰੀ ਨੇ ਕਾਹਨ ਸਿੰਘ ਮਾਨ ਨੂੰ, ਤੀਹ ਹਜ਼ਾਰ ਰੁਪੈ ਸਲਾਨਾ ਤਨਖ਼ਾਹ ਤੋਂ, ਮੁਲਤਾਨ ਦਾ ਹਾਕਮ ਬਣਾ ਦਿੱਤਾ। ਐਗਨਿਊ ਅਤੇ ਐਂਡਰਸਨ ਨਾਮੀਂ ਦੋ ਅੰਗਰੇਜ਼ਾਂ ਦੀ ਸਹਾਇਤਾ ਨਾਲ, ਕਾਹਨ ਸਿੰਘ ਨੇ ਰਾਜ ਕਾਜ ਚਲਾਉਣਾ ਸੀ। ਇਹ ਲੋਕ ਕੁਝ ਫੌਜ ਸਣੇ ੧੮ ਅਪ੍ਰੈਲ ੧੮੪੮ ਨੂੰ ਮੁਲਤਾਨ ਪੁੱਜੇ। ੧੯ ਅਪ੍ਰੈਲ ਨੂੰ ਮੂਲ ਰਾਜ ਨੇ ਹਕੂਮਤ ਕਾਹਨ ਸਿੰਘ ਨੂੰ ਸਉਂਪ ਦਿੱਤੀ। ਸ਼ਹਿਰ ਦੇ ਦਰਵਾਜਿਆਂ 'ਤੇ ਅੰਗਰੇਜ਼ੀ ਗਾਰਦਾਂ ਬੈਠਾ ਦਿੱਤੀਆਂ। ਮੁਲਤਾਨੀ ਸਿਪਾਹੀ ਬਰਖਾਸਤ ਕਰ ਕੇ ਉਹਨਾਂ ਦੀ ਥਾਂ ਗੋਰੇ ਲਾ ਦਿੱਤੇ। ਮੁਲਤਾਨ ਦੇ ਲੋਕ ਸਮਝ ਗਏ ਕਿ ਕਾਹਨ ਸਿੰਘ ਤਾਂ ਐਵੇ ਬਰਾਏ-ਨਾਮ-ਹਾਕਮ ਹੈ, ਅਸਲ ਤਾਕਤ ਅੰਗਰੇਜ਼ਾਂ ਦੇ ਹੱਥ ਵਿਚ ਚਲੀ ਗਈ ਹੈ। ਇਹਨਾਂ ਬਦੇਸ਼ੀਆਂ ਵਿਰੁੱਧ ਪੰਜਾਬ ਵਿਚ ਬੇਚੈਨੀ ਵੱਧ ਰਹੀ ਸੀ। ੧੯ ਅਪ੍ਰੈਲ ਨੂੰ ਹੀ ਜਦੋਂ ਐਗਨਿਊ ਆਪਣੇ ਘੋੜੇ 'ਤੇ ਜਾ ਰਿਹਾ ਸੀ, ਦੋ ਮੁਲਤਾਨੀ ਬਰਖਾਸਤ ਹੋਏ ਸਿਪਾਹੀਆਂ ਨੇ, ਉਸ 'ਤੇ ਹਮਲਾ ਕਰਕੇ ਉਹਨੂੰ ਗੰਭੀਰ ਫੱਟੜ ਕਰ

ਦਿੱਤਾ। ਕਾਹਨ ਸਿੰਘ ਦੇ ਬਚਾਅ ਕਰਨ ਨਾਲ ਐਗਨਿਊ ਮਰਨੋਂ ਬਚ ਗਿਆ।

ਐਗਨਿਊ ਤੇ ਐਂਡਰਸਨ ਦੋਵੇਂ ਬਾਹਰ ਇਕ ਈਦਗਾਹ ਵਿਚ ਠਹਿਰੇ ਸਨ। ਮੂਲ ਰਾਜ ਤਾਂ ਮੁਲਤਾਨ ਛੱਡ ਕੇ ਚਲਾ ਗਿਆ। ਪਰ ੨੦ ਅਪ੍ਰੈਲ ਨੂੰ ਫਿਰ ਬਰਖਾਸਤ ਸਿਪਾਹੀਆਂ ਨੇ ਸਵੇਰੇ ਹੀ ਈਦਗਾਹ ਘੇਰ ਲਈ। ਇਹਨਾਂ ਦੋਹਾਂ ਅੰਗਰੇਜ਼ਾਂ ਅਤੇ ਕਾਹਨ ਸਿੰਘ ਨਾਲ ਕੁਝ ਹਿੰਦੁਸਤਾਨੀ ਫੌਜ ਵੀ ਸੀ, ਇਸ ਫੌਜ ਦੇ ਸਾਰੇ ਸਿਪਾਹੀ ਬਾਗੀ ਮੁਲਤਾਨੀਆਂ ਨਾਲ ਮਿਲ ਗਏ। ਦੋਵੇਂ ਅੰਗਰੇਜ਼ ਇਸ ਲੜਾਈ ਵਿਚ ਮਾਰੇ ਗਏ। ਜ਼ਖ਼ਮੀ ਕਾਹਨ ਸਿੰਘ ਕੈਦ ਕਰ ਲਿਆ।

ਪੰਜਾਬ ਨੂੰ ਹੜੱਪਣ ਲਈ ਅੰਗਰੇਜ਼ਾਂ ਨੂੰ ਕੁਝ ਹੋਰ ਬਹਾਨਿਆਂ ਦੀ ਲੋੜ ਸੀ। ਲਾਹੌਰ ਦੇ ਰੈਜ਼ੀਡੈਂਟ ਕਰੀ ਨੇ ਮਹਾਰਾਣੀ ਜ਼ਿੰਦਾਂ 'ਤੇ ਇਹ ਦੋਸ਼ ਲਾਇਆ ਕਿ ਮੁਲਤਾਨ ਦੀ ਬਗਾਵਤ ਵਿਚ ਉਸਦਾ ਹੱਥ ਹੈ। ਕਰੀ ਆਪਣੇ ਖ਼ਤ ਪੱਤਰਾਂ ਵਿਚ ਏਹ ਮੰਨਦਾ ਹੈ ਕਿ ਮਹਾਰਾਣੀ ਵਿਰੁੱਧ ਉਹਨਾਂ ਕੋਲ ਕੋਈ ਸਬੂਤ ਨਹੀਂ ਹਨ। ਨਾ ਕੋਈ ਛਾਣ ਬੀਨ ਕੀਤੀ, ਨਾ ਮਸਲਾ ਲਾਹੌਰ ਦਰਬਾਰ ਦੀ ਕੌਂਸਲ ਦੇ ਸਾਹਮਣੇ ਪੇਸ਼ ਕੀਤਾ। ਰੈਜ਼ੀਡੈਂਟ ਕਰੀ ਦੇ ਹੁਕਮ ਨਾਲ ਮਹਾਰਾਣੀ ਜਿੰਦਾਂ ਨੂੰ ਸ਼ੇਖੂਪੁਰੇ ਦੇ ਕਿਲ੍ਹੇ ਵਿਚੋਂ ਕੈਦ ਕਰਕੇ ੧੫ ਮਈ ੧੯੪੮ ਨੂੰ ਬਨਾਰਸ ਵੱਲ ਤੋਰ ਦਿੱਤਾ। ਹੁਕਮ ਦੇ ਦਿੱਤਾ ਕਿ ਮਹਾਰਾਣੀ ਆਪਣੇ ਅੰਗਰੇਜ਼ ਪਹਿਰੇਦਾਰਾਂ ਦੇ ਹੁਕਮ ਤੋਂ ਬਿਨਾਂ ਨਾ ਕਿਸੇ ਨਾਲ ਖਤੋ-ਕਿਤਾਬਤ ਕਰੇ ਨਾ ਸੰਬੰਧ ਰੱਖੇ।

ਸਮੁੱਚਾ ਪੰਜਾਬ ਅਤੇ ਵਿਸ਼ੇਸ਼ ਕਰਕੇ ਸਾਰਾ ਸਿੱਖ ਭਾਈਚਾਰਾ, ਮਹਾਰਾਣੀ ਜਿੰਦ ਕੌਰ ਨੂੰ ਆਪਣੀ ਮਾਤਾ ਦੇ ਸਮਾਨ ਸਮਝਦਾ ਸੀ। ਵਿਧਵਾ ਮਹਾਰਾਣੀ ਨਾਲ ਇਸ ਤਰ੍ਹਾਂ ਦੇ ਵਿਵਹਾਰ ਤੋਂ ਸਾਰੇ ਸਿੱਖ ਸਮੁਦਾਇ ਵਿਚ, ਇਕ ਤਰ੍ਹਾਂ ਦੀ ਅੱਗ ਲੱਗ ਗਈ। ਸਾਰਾ ਸਿੱਖ ਸਮੁਦਾਇ ਹੁਣ ਦੀਵਾਨ ਮੂਲ ਰਾਜ ਅਤੇ ਉਹਦੇ ਬਾਗੀ ਸਿਪਾਹੀਆਂ ਨਾਲ ਹਮਦਰਦੀ ਪ੍ਰਗਟ ਕਰਨ ਲੱਗਾ।

ਲਾਹੌਰ ਕੌਂਸਲ ਦੇ ਇਕ ਪ੍ਰਮੁੱਖ ਮੈਂਬਰ, ਰਾਜਾ ਸ਼ੇਰ ਸਿੰਘ ਅਟਾਰੀ ਵਾਲੇ ਨੇ, ਇਸ ਆਸ਼ੇ ਦਾ ਇਕ ਐਲਾਨ ਪ੍ਰਕਾਸ਼ਿਤ ਕਰਵਾਇਆ ਕਿ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ ਮਹਾਰਾਣੀ ਨਾਲ ਕਿੰਨੇ ਜ਼ੁਲਮ, ਜ਼ਿਆਦਤੀ ਅਤੇ ਬਿਨਾਂ ਵਜ੍ਹਾ ਧੱਕੇਸ਼ਾਹੀ ਕੀਤੀ ਗਈ ਹੈ। "ਲੋਕਾਂ ਦੀ ਮਾਤਾ ਮਹਾਰਾਣੀ ਨੂੰ ਕੈਦ ਕਰਕੇ ਫਿਰੰਗੀਆਂ ਨੇ ਸੰਧੀ ਤੋੜ ਦਿੱਤੀ ਹੈ।"

ਪ੍ਰਸਿੱਧ ਸੁਤੰਤਰਤਾ ਸੰਗਰਾਮੀ ਤੇ ਇਤਿਹਾਸਕਾਰ ਪੰਡਿਤ ਸੁੰਦਰ ਲਾਲ ਹੋਰਾਂ ਦੇ ਮੁਤਾਬਿਕ, ਮਹਾਰਾਣੀ ਨਾਲ ਅੰਗਰੇਜ਼ਾਂ ਦਾ ਇਹ ਸਲੂਕ ਹੀ ਦੂਜੇ ਸਿੱਖ ਯੁੱਧ ਦਾ ਇਕ ਪ੍ਰਮੁੱਖ ਕਾਰਨ ਸੀ। ਸਾਰੇ ਸਿੱਖ ਸਾਮਰਾਜ ਵਿਚ ਦੋ ਸਰਦਾਰ ਹੀ ਸਭ ਤੋਂ ਦਬੰਗ ਤੇ ਸੁਤੰਤਰਤਾ ਪ੍ਰੇਮੀ ਸਨ। ਇਕ ਮੁਲਤਾਨ ਦਾ ਦੀਵਾਨ ਮੂਲ ਰਾਜ ਤੇ ਦੂਜਾ ਹਜ਼ਾਰਾ ਪ੍ਰਾਂਤ ਦਾ ਹਾਕਮ, ਸਰਦਾਰ ਚਤਰ ਸਿੰਘ ਅਟਾਰੀ ਵਾਲਾ। ਜਿਸ ਤਰ੍ਹਾਂ ਅੰਗਰੇਜ਼ ਮੂਲ ਰਾਜ ਨੂੰ ਠਿੱਠ ਕਰ ਰਹੇ ਸਨ, ਇਸੇ ਤਰ੍ਹਾਂ ਬੁੱਢੇ ਸਰਦਾਰ ਚਤਰ ਸਿੰਘ ਨੂੰ ਵੀ ਜਿੱਚ ਕੀਤਾ ਜਾ ਰਿਹਾ ਸੀ। ਹਜ਼ਾਰਾ ਪਹਿਲਾਂ ਕਸ਼ਮੀਰ ਪ੍ਰਾਂਤ ਦਾ ਹਿੱਸਾ ਸੀ। ਕਿਉਂਕਿ

ਕਸ਼ਮੀਰ ਅੰਗਰੇਜ਼ਾਂ ਨੇ ਗੁਲਾਬ ਸਿੰਘ ਡੋਗਰੇ ਨੂੰ ਦੇ ਦਿੱਤਾ ਸੀ। ਕੁਝ ਹੋਰ ਇਲਾਕਿਆਂ ਬਦਲੇ ਹਜ਼ਾਰੇ ਦਾ ਇਲਾਕਾ ਗੁਲਾਬ ਸਿੰਘ ਤੋਂ ਲੈ ਕੇ ਅੰਗਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਦੇ ਦਿੱਤਾ ਸੀ। ਇਸ ਦਾ ਨਾਜ਼ਿਮ ਸ. ਚਤਰ ਸਿੰਘ ਅਟਾਰੀ ਵਾਲਾ ਸੀ। ਇਹ ਰਾਜਾ ਸ਼ੇਰ ਸਿੰਘ ਦਾ ਪਿਤਾ ਸੀ। ਸ. ਚਤਰ ਸਿੰਘ ਦਾ ਪੰਜਾਬ ਵਿਚ ਬਹੁਤ ਮਾਣ ਸਤਕਾਰ ਸੀ। ਉਸ ਦੀ ਪੁੱਤਰੀ ਦੀ ਮੰਗਣੀ, ਮਹਾਰਾਜਾ ਦਲੀਪ ਸਿੰਘ ਨਾਲ ਹੋਈ ਸੀ। ਜੁਲਾਈ ੧੮੪੮ ਵਿਚ, ਜਦੋਂ ਇਸ ਵਿਆਹ ਦੀ ਗੱਲਬਾਤ ਤੁਰੀ ਤਾਂ ਰੈਜ਼ੀਡੈਂਟ ਕਰੀ ਨੇ, ਸ. ਚਤਰ ਸਿੰਘ ਨੂੰ ਲਿਖਿਆ ਕਿ ਬਿਨਾ ਰੈਜ਼ੀਡੈਂਟ ਦੀ ਰਜ਼ਾਮੰਦੀ ਤੇ ਮਨਜ਼ੂਰੀ ਦੇ, ਇਹ ਵਿਆਹ ਨਹੀਂ ਹੋ ਸਕਦਾ। ਰੈਜ਼ੀਡੈਂਟ ਵੱਲੋਂ, ਚਤਰ ਸਿੰਘ ਨੂੰ ਸਲਾਹ ਦੇਣ ਲਈ, ਕਪਤਾਨ ਐਬਟ ਹਜ਼ਾਰੇ ਰਹਿੰਦਾ ਸੀ ਤੇ ਉਸ ਗੱਲ ਗੱਲ ਤੇ ਬਿਰਧ ਸਰਦਾਰ ਚਤਰ ਸਿੰਘ ਨੂੰ ਠਿੱਠ-ਪਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ।[5]

ਅੰਗਰੇਜ਼ਾਂ ਨੇ ਸਾਮ, ਦਾਮ, ਦੰਡ, ਭੇਦ ਦੀਆਂ ਸਾਰੀਆਂ ਮੱਕਾਰੀ ਨੀਤੀਆਂ ਵਰਤੀਆਂ। ਸਰਹੱਦੀ ਸੂਬੇ ਦੇ ਪਠਾਣਾਂ, ਰਿਆਸਤ ਬਹਾਵਲਪੁਰ ਅਤੇ ਹੋਰ ਮੁਸਲਿਮ ਇਲਾਕਿਆਂ ਦੇ ਨਵਾਬਾਂ ਨੂੰ ਪੈਸੇ ਦੀ ਮੱਦਦ ਨਾਲ ਖਰੀਦ ਕੇ ਪੁਰਾਣੇ ਫਿਰਕੂ ਤਅੱਸਬਾਂ ਨੂੰ ਮੁੜ ਸੁਰਜੀਤ ਕਰਕੇ, ਸਿੱਖਾਂ ਦੇ ਖਿਲਾਫ ਉਕਸਾਉਣ ਲਈ ਪੂਰੀ ਵਾਹ ਲਾਈ। ਇਸ ਸੰਬੰਧ ਵਿਚ ਉਹ ਕੁਝ ਕੁ ਸਫਲ ਵੀ ਹੋਏ। ਪਰ ਜਦੋਂ ਦੀਵਾਨ ਮੂਲਰਾਜ ਨੇ ਕੌਮੀ ਜੰਗ ਦਾ ਐਲਾਨ ਕਰ ਦਿੱਤਾ ਤਾਂ ਪੰਜਾਬ ਭਰ ਦੇ ਹਿੰਦੂ, ਮੁਸਲਮਾਨ ਅਤੇ ਸਿੱਖ ਉਸਦੇ ਝੰਡੇ ਹੇਠ ਇਕੱਠੇ ਹੋ ਗਏ। ਉਹ ਆਪਣੇ ਪਿਤਾ ਸਾਵਣ ਮੱਲ ਜਿਉਂ ਹੀ ਆਪਣੀ ਪਰਜਾ ਵਿਚ ਬੜਾ ਹਰਮਨ ਪਿਆਰਾ ਸੀ। ਪਰ ਹਾਲਾਤ ਇਸ ਤਰ੍ਹਾਂ ਤੇਜ਼ੀ ਨਾਲ ਬਦਲੇ ਕਿ ਉਹ ਨੌਂ ਮਹੀਨੇ ਮੁਲਤਾਨ ਦਾ ਮੋਰਚਾ ਸੰਭਾਲੀ ਬੈਠਾ ਰਿਹਾ। ਫਕੀਰ ਅਜ਼ੀਜ਼-ਉਦ-ਦੀਨ ਦੇ ਇਕ ਭਰਾ ਫਕੀਰ ਨੂਰ-ਉਦ-ਦੀਨ ਦੇ ਪੁੱਤਰ ਸ਼ਮਸ਼ਦੀਨ ਨੇ, ਮੁਲਤਾਨ ਇਲਾਕੇ ਵਿਚ ਸਥਿਤ ਕਿਲ੍ਹਾ ਗੋਬਿੰਦਗੜ੍ਹ, ਅੰਗਰੇਜ਼ਾਂ ਲਈ ਖੋਲ੍ਹ ਦਿੱਤਾ। ਕਿਸੇ ਹੋਰ ਗ਼ਦਾਰ ਨੇ ਮੁਲਤਾਨ ਦੇ ਕਿਲ੍ਹੇ ਵਿਚ ਸਥਿਤ ਗੋਲਾ ਬਾਰੂਦ ਨੂੰ ਅੱਗ ਲਾ ਦਿੱਤੀ। ਚਿੱਲੀਆਂ ਵਾਲੀ ਦੀ ਲੜਾਈ ਵਿਚ ੨੩੦੦੦ ਕੰਪਨੀ ਦੀ ਸੈਨਾ ਅਤੇ ਕਈ ਅਧਿਕਾਰੀ ਸਿੱਖ ਸੈਨਾ ਦੇ ਹੱਥੋਂ ਮਾਰੇ ਗਏ ਸਨ। ਪਰ ਗੁਜਰਾਤ ਦੀ ਲੜਾਈ ਵਿਚ ਸਿੱਖ ਹਾਰ ਗਏ। ਮੂਲ ਰਾਜ ਨੂੰ ਆਤਮ ਸਮਰਪਣ ਕਰਨਾ ਪਿਆ। ਉਸਨੂੰ ਵੀ ਹੋਰ ਬਹੁਤ ਸਾਰੇ ਸਿੱਖ ਸਰਦਾਰਾਂ ਜਿਉਂ ਜਲਾਵਤਨ ਕਰ ਦਿੱਤਾ ਗਿਆ।

ਸੋ ਇਹ ਸੀ ਮੁਲਤਾਨ ਦੀ ਬਗ਼ਾਵਤ, ਜਿਸ ਦਾ ਦੋਸ਼ ਮਹਾਰਾਣੀ ਜਿੰਦਾਂ 'ਤੇ ਲਾਇਆ ਤੇ ਮਹਾਰਾਣੀ ਦੇ ਮ੍ਰਿਤਕ ਭਾਈ ਜਵਾਹਰ ਸਿੰਘ ਦਾ ਮਿੱਤਰ ਹੋਣ ਕਾਰਨ ਬੂਟਾ ਸਿੰਘ ਦੀਵਾਨ ਨੂੰ ਵੀ ਇਸ ਸਾਜ਼ਿਸ਼ ਵਿਚ ਘਸੀਟ ਲਿਆਗਿਆ ਸੀ। ਹੋ ਸਕਦਾ ਹੈ ਦੀਵਾਨ ਸਾਹਿਬ ਸਨਿਕ ਜੀਵਨ ਸਮੇਂ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਜਾਣੂ ਹੋਣ। ਉੱਪਰ ਜਿਸ ਮਸਤਾਨੇ ਪਾਸ ਦੀਵਾਨ ਸਾਹਿਬ ਦਾ ਸ਼ਹੀਦ ਗੰਜ ਵਿਚ ਜਾਣ ਤੇ ਉਸ ਦੇ ਕਹਿਣ 'ਤੇ ਉੱਥੇ ਰੁਕ ਕੇ ਪ੍ਰਾਣ ਬਚਾਉਣ ਦਾ ਜ਼ਿਕਰ ਆਇਆ ਹੈ, ਉਹ ਸਤਿਗੁਰੂ ਰਾਮ ਸਿੰਘ ਵੀ ਹੋ ਸਕਦੇ ਹਨ। ਕਿਉਂਕਿ ਆਪ ਨੂੰ ਸਾਰੇ ਸੈਨਿਕ ਅਤੇ ਸਿੱਖ ਮਹਾਰਾਜੇ

'ਮਸਤਾਨਾ' ਹੀ ਕਹਿੰਦੇ ਸਨ ਅਤੇ ਆਪ ਸੈਨਿਕ ਜੀਵਨ ਵਿਚ ਹੁੰਦਿਆਂ ਵੀ ਆਪਣੀ ਖੇਡ ਵਿਚ ਮਸਤ, ਧਰਮ ਸਥਾਨਾਂ ਜਾਂ ਜੰਗਲਾਂ ਬੇਲਿਆਂ ਤੇ ਦੂਰ ਦਰਾਜ਼ ਦਿਆਂ ਪਿੰਡਾਂ ਸ਼ਹਿਰਾਂ ਵਿਚ ਵਿਚਰਦੇ ਰਹਿੰਦੇ ਸਨ। ਸੋ ਜਦੋਂ ਪੰਜਾਬ ਵਿਚ ਨਾਮਧਾਰੀ ਪੰਥ ਦਾ ਬੋਲ ਬਾਲਾ ਹੋਇਆ ਤਾਂ ਦੀਵਾਨ ਸਾਹਿਬ ਜਿਹੇ ਲਾਹੌਰ ਦਰਬਾਰ ਦੇ ਵਫਾਦਾਰ ਵਿਅਕਤੀ ਨੂੰ ਗੁਆਚੇ ਖਾਲਸਾ ਰਾਜ ਦੀ ਪੁਨਰ ਸਥਾਪਨਾ ਲਈ, ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੀ ਜਥੇਬੰਦੀ ਨੇ ਕਾਫੀ ਖਿੱਚ ਪਾਈ ਅਤੇ ਉਹਨੇ ਇਸ ਵਿਚ ਸ਼ਾਮਲ ਹੋਣ ਲੱਗਿਆਂ ਕੋਈ ਦੇਰ ਨਾ ਲਾਈ। ਦੀਵਾਨ ਸਾਹਿਬ ੧੮੬੨-੬੩ ਈ. ਵਿਚ ਕੂਕਾ ਪੰਥ ਵਿਚ ਸ਼ਾਮਲ ਹੋ ਚੁੱਕੇ ਸਨ।

ਦੀਵਾਨ ਸਾਹਿਬ ਬਾਰੇ ਬੇਸ਼ਕ ਇਹ ਦਰਜ ਹੈ ਕਿ ਉਹ ਸਤਿਗੁਰੂ ਜੀ ਦੇ ਪਰਦੇਸ ਗਵਨ ਬਾਅਦ ਆਪਣੇ ਕੂਕੇ ਪੁਣੇ ਦਾ ਖੁੱਲ੍ਹਮ ਖੁੱਲ੍ਹਾ ਇਜ਼ਹਾਰ ਨਹੀਂ ਕਰਦੇ ਸਨ ਪ੍ਰੰਤੂ ਆਪਣੀ ੨੦-੨੫ ਸਾਲ ਦੀ ਰਹਿੰਦੀ ਉਮਰ ਜੋ ਉਹਨਾਂ ਨੇ ਲਾਹੌਰ ਵਿਖੇ ਹੀ ਬਿਤਾਈ ਇਸ ਦੌਰਾਨ ਉਹ ਇਕ ਜਾਂ ਦੂਜੇ ਢੰਗ ਨਾਲ, ਕੂਕਾ ਸਰਗਰਮੀਆਂ ਅਤੇ ਬ੍ਰਿਟਿਸ਼ ਸ਼ਾਸਨ ਦਾ ਪੰਜਾਬ ਵਿਚੋਂ ਸਫਾਇਆ ਕਰਨ ਲਈ, ਸਰਗਰਮ ਰਹੇ, ਤਦੇ ਉਹਨਾਂ ਦੇ ਲਾਹੌਰ ਦੀ ਸਿੰਘ ਸਭਾ ਦੇ ਬਾਨੀ ਪ੍ਰਧਾਨ, ੧੮੭੯ ਈ. ਵਿਚ ਬਣਨ ਬਾਅਦ ਵੀ ਸਰਕਾਰ ਨੂੰ ਉਹਨਾਂ ਦੇ ਮਨ ਮਸਤਕ ਵਿਚੋਂ ਕੂਕਿਆਂ ਅਤੇ ਕੂਕਾ ਕਾਜ਼ ਪ੍ਰਤੀ, ਹਮਦਰਦੀ ਦੇ ਝਲਕਾਰੇ ਪੈਂਦੇ ਰਹੇ।

ਜਿਹਾ ਕਿ ਰੂਸ-ਮਹਾਰਾਜਾ ਦਲੀਪ ਸਿੰਘ ਅਤੇ ਕੂਕਿਆਂ ਦੀ ਤਿਕੋਣ, ਨਾਮਧਾਰੀ ਇਤਿਹਾਸ ਦੀ ਇਕ ਮਹੱਤਵਪੂਰਨ ਕੜੀ ਹੈ। ਉਨ੍ਹੀਵੀਂ ਸਦੀ ਦੇ ਨੌਵੇਂ ਦਹਾਕੇ ਦੇ ਦੂਜੇ ਅੱਧ ਦੇ ਪਿਛਲੇ ਸਮੇਂ ਅੰਤਿਮ ਸਿੱਖ ਸਮਰਾਟ, ਦਲੀਪ ਸਿੰਘ ਸੈਨਿਕ ਮਦਦ ਲੈਣ ਲਈ ਰੂਸ ਵਿਚ ਸੀ। ਉਸਦੇ ਸ਼ਰੀਕੇ ਕਬੀਲੇ ਵਿਚੋਂ ਨੇੜਲੇ ਸੰਬੰਧੀ, ਸ. ਠਾਕਰ ਸਿੰਘ ਸੰਧਾਂਵਾਲੀਏ ਨੇ ਉਸ ਨੂੰ ਭਰੋਸਾ ਦੁਆਇਆ ਸੀ ਕਿ ਪੰਜਾਬ ਵਿਚ ਨਾਮਧਾਰੀ ਸਤਿਗੁਰੂ, ਹੋਰ ਕੂਕਾ ਸੂਬੇ ਅਤੇ ਸੰਗਤ, ਅੰਗਰੇਜ਼ ਦੀਆਂ ਸਫਾਂ ਵਲ੍ਹੇਟਣ ਵਿਚ ਉੱਥੇ ਉਸਦੇ ਕੁਦਰਤੀ ਸਹਿਯੋਗੀ ਹਨ। ਅੰਮ੍ਰਿਤਸਰ ਦੀ ਸਿੰਘ ਸਭਾ ਜਿਸਦੀ ਸਥਾਪਨਾ ੧੮੭੩ ਵਿਚ ਹੋਈ ਸ. ਠਾਕਰ ਸਿੰਘ ਸੰਧਾ ਵਾਲੀਆ ਅਤੇ ਅੰਮ੍ਰਿਤਸਰ ਦੇ ਸਿਆਸੀ ਪਰਿਵਾਰ ਵਿਚੋਂ ਇਕ ਗਿਆਨੀ ਗਿਆਨ ਸਿੰਘ, ਇਸ ਦੇ ਅਹਿਮ ਰੁਕਨ ਸਨ। ਇਥੇ ਸ੍ਰੀ ਹਰਿਮੰਦਰ ਸਾਹਿਬ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਕਾਸ਼ ਹੋਈ ਦੇਹ ਦੇ ਸਾਹਮਣੇ, ਜਲਾਵਤਨ ਮਹਾਰਾਜਾ ਦਲੀਪ ਸਿੰਘ ਦੀ ਫੋਟੋ ਰੱਖ ਕੇ, ਸਿੱਖ ਭਾਵਨਾਵਾਂ ਨੂੰ ਉਸ ਪ੍ਰਤੀ ਉਦਾਰ ਬਨਾਉਣ ਦੀ ਕੋਸ਼ਿਸ਼ ਕੀਤੀ ਗਈ ਸੀ। ਇਸੇ ਸਮੇਂ ਇਕ ਤਾਂ ਇਹ ਫੋਟੋ ਰੱਖਣ ਅਤੇ ਦੂਜਾ ਬਾਵਾ ਨਿਹਾਲ ਸਿੰਘ ਕਲਸੀਆਂ ਦੀ ਇਕ ਪੁਸਤਕ "ਖੁਰਸ਼ੀਦ ਖਾਲਸਾ" ਛਪਣ ਅਤੇ ਅੰਮ੍ਰਿਤਸਰ ਸਿੰਘ ਸਭਾ ਦੇ ਕੁਝ ਆਗੂਆਂ ਬਾਬਾ ਖੇਮ ਸਿੰਘ ਬੇਦੀ ਵਲੋਂ ਬਾਵਾ ਸਾਹਿਬ ਦਾ ਪੱਖ ਲੈਣ ਕਾਰਨ ਇਸ ਸਭਾ ਨੂੰ ਵਿਵਾਦ ਗ੍ਰਸਤ ਕਰਾਰ ਦੇ ਕੇ ਹੀ, ਇਸ ਦੇ ਮੁਕਾਬਲੇ ਵਿਚ ਸਿੰਘ ਸਭਾ ਲਾਹੌਰ ਦਾ ਗਠਨ ਹੋਇਆ। ਇਹਨਾਂ ਕੁਝ ਘਟਨਾਕ੍ਰਮਾਂ ਬਾਰੇ ਪ੍ਰਸਿੱਧ ਇਤਿਹਾਸਕਾਰ ਡਾ. ਫੌਜਾ ਸਿੰਘ ਵੀ ਕੁਝ ਰੋਸ਼ਨੀ ਪਾਉਂਦੇ ਹਨ—

"ਇਸ ਸੰਬੰਧ ਵਿਚ ਉਰਦੂ ਵਿਚ ਛਪੀ ਇਕ ਪੁਸਤਕ "ਖੁਰਸ਼ੀਦ-ਇ-ਖਾਲਸਾ" ਦਾ ਜ਼ਿਕਰ ਕਰਨਾ ਲਾਜ਼ਮੀ ਹੈ। ਇਸ ਪੁਸਤਕ ਦਾ ਲੇਖਕ ਬਾਵਾ ਨਿਹਾਲ ਸਿੰਘ ਸੀ। ਉਹ ਕਲਸੀਆਂ ਰਿਆਸਤ (ਇਲਾਕਾ ਅੰਬਾਲਾ) ਦਾ ਇਕ ਥਾਣੇਦਾਰ ਸੀ। ਉਹ ਅਤੇ ਉਸਦਾ ਭਾਈ ਸਰਮੁਖ ਸਿੰਘ ਕੂਕਾ ਪੰਥ ਦੇ ਅਨੁਆਈ ਹੋਣ ਦਾ ਖੁਲ੍ਹਮ ਖੁੱਲ੍ਹਾ ਇਕਬਾਲ ਕਰਿਆ ਕਰਦੇ ਸਨ। ਭਾਵੇਂ ਉਹਨਾਂ ਨੇ ਸਾਵਧਾਨੀ ਵਜੋਂ ਆਪਣੀ ਸੰਪ੍ਰਦਾਇ ਦੇ ਬਾਹਰੀ ਚਿੰਨ੍ਹ (ਪਹਿਰਾਵਾ) ਆਦਿ ਨੂੰ ਧਾਰਨ ਕਰਨਾ ਛੱਡ ਦਿੱਤਾ ਸੀ ਪਰ ਉਹ ਹਿਰਦਿਉਂ ਕੂਕੇ ਹੀ ਸਨ। ਦੋਵੇਂ ਸਿੱਖਾਂ ਦੇ ਉਸ ਸੰਧਾਵਾਲੀਏ ਧੜੇ ਨਾਲ ਸੰਬੰਧਤ ਸਨ ਜਿਸ ਦਾ ਮੁਖੀ ਉਸ ਸਮੇਂ ਸ. ਠਾਕੁਰ ਸਿੰਘ ਸੀ। 'ਖੁਰਸ਼ੀਦ-ਇ-ਖਾਲਸਾ' ਨੇ ਗੁਰੂ ਨਾਨਕ ਜੀ ਦੇ ਸਮੇਂ ਤੋਂ ਲੈ ਕੇ ਸਿੱਖਾਂ ਦਾ ਸੰਖੇਪ ਇਤਿਹਾਸ ਲਿਖਿਆ ਸੀ। ਕੂਕਿਆਂ ਬਾਰੇ ਵਿਚਾਰ-ਚਰਚਾ ਕਰਦਿਆਂ, ਉਨ੍ਹਾਂ ਨੇ ਆਗੂ ਦੇ ਕੰਮ ਦੀ ਚੋਖੀ ਪ੍ਰਸੰਸਾ ਕਰਦਿਆਂ ਉਸਨੂੰ ਗੁਰੂ ਰਾਮ ਸਿੰਘ ਕਿਹਾ। ਪੁਸਤਕ ਨੇ ਮਹਾਰਾਜਾ ਦਲੀਪ ਸਿੰਘ ਦੀ ਅਗਵਾਈ ਹੇਠ ਖਾਲਸਾ ਰਾਜ ਦੇ ਮੁੜ ਸਥਾਪਿਤ ਹੋਣ ਦੀ ਗੱਲ ਵੀ ਕੀਤੀ। ਕੁਦਰਤੀ ਸੀ ਕਿ ਅਜੇਹੀ ਪੁਸਤਕ ਦੀ ਪ੍ਰਕਾਸ਼ਨਾ ਨਾਲ ਕੂਕੇ ਬਹੁਤ ਖੁਸ਼ ਹੁੰਦੇ। ਪੁਸਤਕ ਦਾ ਛਾਪਕ ਵੀ ਲਾਹੌਰ ਦੇ 'ਆਫਤਾਬ-ਇ-ਪੰਜਾਬ' ਪ੍ਰੈੱਸ ਦਾ ਮਾਲਕ ਦੀਵਾਨ ਬੂਟਾ ਸਿੰਘ ਵੀ, ਇਕ ਕੂਕਾ ਹੀ ਸੀ।"[36]

ਉਸ ਸਮੇਂ ਜਦੋਂ ਪੰਜਾਬ ਦੀ ਸਿੱਖ ਵੱਸੋਂ ਦੇ ਵਡੇਰੇ ਹਿੱਸਿਆਂ ਨੇ, ਜਿਹਨਾਂ ਨਾਲ ਦਲੀਪ ਸਿੰਘ ਨੇ ਆਪਣੀ ਹੱਡ-ਚੰਮ (ਜਾਂ ਲਹੂ-ਮਾਸ) ਦੀ ਸਾਂਝ ਦੱਸੀ ਸੀ, ਨੇ ਦਲੀਪ ਸਿੰਘ ਨਾਲੋਂ ਮੁਕੰਮਲ ਲਾ ਤਅੱਲਕੀ ਦਾ ਇਜ਼ਹਾਰ ਕਰਦਿਆਂ ਕਿਹਾ ਸੀ ਕਿ ਤੂੰ ਕੀ ? ਹੁਣ ਕਿਤੇ ਜੇ ਤੇਰਾ ਸਵਰਗੀ ਪਿਤਾ, "ਸਿੰਘ-ਸਾਹਿਬ" ਮਹਾਰਾਜਾ ਰਣਜੀਤ ਸਿੰਘ ਵੀ ਆ ਜਾਏ ਤਾਂ ਉਹ ਵੀ ਸਾਨੂੰ ਮਲਕਾ ਵਿਕਟੋਰੀਆ ਦੇ ਬਰਕਤਾਂ ਵਾਲੇ ਰਾਜ ਦੀ ਸੁਖਦਾਈ ਛਾਂ ਤੋਂ ਅਲਹਿਦਾ ਨਹੀਂ ਕਰ ਸਕਦਾ। ਉਸ ਸਮੇਂ ਦੀਵਾਨ ਸਾਹਿਬ ਜਿਹਾ ਵਿਅਕਤੀ, ਜਿਸਦਾ ਛਾਪੇਖਾਨੇ ਦਾ ਸਾਰਾ ਕਾਰੋਬਾਰ ਵੀ ਸਰਕਾਰ ਦੀ ਸਵੱਲੀ ਨਜ਼ਰ ਨਾਲ ਹੀ ਚੱਲ ਸਕਦਾ ਸੀ, ਫਿਰ ਜੋਖਮ ਉਠਾਉਣੋਂ ਨਾ ਰੁਕਿਆ। ਉਸਦੇ ਅੰਦਰ ਬੈਠਾ ਸਤਿਗੁਰੂ ਰਾਮ ਸਿੰਘ ਦਾ ਕੂਕਾ, ਦੀਵਾਨ ਸਾਹਿਬ ਤੋਂ ਅਜੇਹੀਆਂ ਖ਼ਤਰਨਾਕ ਹਰਕਤਾਂ ਕਰਵਾ ਲੈਂਦਾ ਸੀ। ਉਹ ਆਪਣੇ ਮੁਲਕ, ਸਤਿਗੁਰੂ ਅਤੇ ਲੋਕਾਂ ਦੇ ਪ੍ਰੇਮ ਦਾ ਅਜੇਹਾ ਆਸ਼ਕ ਸੀ, ਜਿਸ ਬਾਰੇ ਵਾਰਿਸ ਸ਼ਾਹ ਬੜੀ ਸਟੀਕ ਗਵਾਹੀ ਦਿੰਦਾ ਹੈ—

"ਇਸ਼ਕ ਕਰਨ ਤਲਵਾਰ ਦੀ ਧਾਰ ਕੱਪਣ,
ਇਹ ਕੰਮ ਨਹੀਂ ਭੁੱਖਿਆਂ ਨੰਗਿਆ ਦਾ।
ਇਹ ਕੰਮ ਹੈ ਸਿਰਾਂ ਥੀਂ ਲੰਘਿਆਂ ਦਾ,
ਇਹ ਕੰਮ ਨਹੀਂ ਅਣ-ਭੰਗਿਆਂ ਦਾ"

ਇਹ ਕੰਮ ਸੀ : ਇਕ ਅੰਗਰੇਜ਼ ਲਿਖਾਰੀ ਦੀ, ਦਲੀਪ ਸਿੰਘ ਬਾਰੇ ਅੰਗਰੇਜ਼ੀ ਕਿਤਾਬ ਨੂੰ, ਪੰਜਾਬੀ ਵਿਚ ਤਰਜ਼ਮਾ ਕੇ, ਆਪਣੇ ਪ੍ਰੈੱਸ ਵਿਚ ਛਾਪਣਾ ਅਤੇ ਮੁੜ

ਕੁਝ ਮਹੱਤਵਪੂਰਨ ਲੋਕਾਂ ਤੱਕ ਪੁਚਾ ਕੇ ਉਹਨਾਂ ਨੂੰ ਅੰਗਰੇਜ਼ਾਂ ਦੁਆਰਾ, ਬਾਲਕ ਮਹਾਰਾਜੇ ਨਾਲ ਪੈਰ-ਪੈਰ 'ਤੇ ਕੀਤੇ ਧੱਕੇ ਧੋੜਿਆਂ, ਵਾਅਦਾ ਖਿਲਾਫੀਆਂ, ਮਿੱਤਰ ਮਾਰ ਅਤੇ ਬੇਵਸਾਹੀ ਦੀਆਂ ਬਾਤਾਂ ਸੁਣਾਕੇ, ਆਮ ਪੰਜਾਬੀਆਂ ਅਤੇ ਖ਼ਾਸ ਕਰ, ਜੀ ਹਜ਼ੂਰੀਏ ਸਿੱਖ ਸਰਦਾਰਾਂ ਦੀਆਂ ਸੁੱਤੀਆਂ ਜ਼ਮੀਰਾਂ ਜਗਾ ਕੇ ਕੋਈ ਨਵਾਂ ਬਾਨ੍ਹਣੂ ਬੰਨ੍ਹਣਾ।

ਸੀ.ਐਲ. ਟੱਪਰ ਨਾਮੀ ਅਧਿਕਾਰੀ ਦੀ, ਐਚ.ਐਮ. ਡੁਰੰਡ ਨੂੰ ਲਿਖੀ ੨੮ ਦਿਸੰਬਰ ੧੮੮੫ ਦੀ ਚਿੱਠੀ ਵਿਚ ਇਹ ਵੇਰਵਾ ਮਿਲਦਾ ਹੈ : "ਮੇਜਰ ਈਨਾਵਜ਼ ਬੈਲ ਦੀ ਅੰਗਰੇਜ਼ੀ ਕਿਤਾਬ "The Annexation of Punjab and Maharaja Daleep Singh" ਦਾ ਗੁਰਮੁਖੀ ਵਿਚ ਤਰਜਮਾ ਹੋ ਚੁੱਕਾ ਹੈ ਅਤੇ ਲਾਹੌਰ ਸ਼ਹਿਰ ਦੇ "ਆਫਤਾਬ-ਇ-ਪੰਜਾਬ" ਪ੍ਰੈਸ ਵਿਚੋਂ ਇਸ ਦੀਆਂ ੩੦੦ ਕਾਪੀਆਂ ਛਪਵਾਉਣ ਦਾ ਪ੍ਰਬੰਧ ਕੀਤਾ ਗਿਆ ਹੈ। ਸਰਦਾਰ ਠਾਕਰ ਸਿੰਘ ਸੰਧਾਵਾਲੀਆ ਚਾਹੁੰਦਾ ਹੈ ਕਿ ਇਸ ਰਚਨਾ ਨੂੰ ਪੰਜਾਬੀ ਵਿਚ ਛਪਵਾ ਕੇ, ਪੰਜਾਬ ਦੇ ਕੁਝ ਲੋਕਾਂ ਪਾਸ ਮੁਫ਼ਤ ਪੁਚਾਇਆ ਜਾਵੇ।

"ਅਨੁਵਾਦ ਦਾ ਕੰਮ ਅੰਮ੍ਰਿਤਸਰ ਦਾ ਪ੍ਰਤਾਪ ਸਿੰਘ ਕਰ ਰਿਹਾ ਹੈ। ਪ੍ਰਤਾਪ ਸਿੰਘ ਸਰਦਾਰ ਠਾਕੁਰ ਸਿੰਘ ਸੰਧਾਂਵਾਲੀਏ ਨਾਲ ਇੰਗਲੈਂਡ ਗਿਆ ਸੀ ਅਤੇ ਉੱਥੇ ਮਹਾਰਾਜਾ (ਦਲੀਪ ਸਿੰਘ) ਨੂੰ ਗ੍ਰੰਥ (ਸਾਹਿਬ) ਦਾ ਪਾਠ ਸੁਣਾਉਂਦਾ ਰਿਹਾ ਸੀ। ਉਹ ਸਰਦਾਰ ਤੋਂ ਇਕ ਮਹੀਨਾ ਪਹਿਲਾਂ ਭਾਰਤ ਆ ਗਿਆ ਸੀ।...

"ਦੀਵਾਨ ਬੂਟਾ ਸਿੰਘ ਜੋ ਆਫਤਾਬ-ਇ-ਪੰਜਾਬ ਪ੍ਰੈੱਸ ਦਾ ਮਾਲਕ ਹੈ, ਲਾਹੌਰ ਸ਼ਹਿਰ ਦੀ ਕੋਤਵਾਲੀ ਪਾਸ ਉਸਦਾ ਕਾਰੋਬਾਰੀ ਢਾਂਚਾ ਹੈ, ਜਿੱਥੇ ਉਸਦੇ ਛਾਪੇਖਾਨੇ ਮੌਜੂਦ ਹਨ। ਗੁਰੂ ਰਾਮ ਸਿੰਘ ਦੇ ਦੇਸ਼ ਨਿਕਾਲੇ ਤੋਂ ਪਹਿਲਾਂ ਉਹ ਇਕ ਸਰਗਰਮ ਕੂਕਾ ਸੀ। ਪਰੰਤੂ ਹੁਣ ਉਹ ਕੂਕਾ ਰਹਿਤ ਮਰਿਆਦਾ ਨੂੰ ਖੁੱਲ੍ਹਮ ਖੁੱਲ੍ਹਾ ਨਹੀਂ ਧਾਰਨ ਕਰਦਾ। ਉਹ ਇਕ ਧਨੀ ਮਾਨੀ ਵਿਅਕਤੀ ਹੈ। ਪਹਿਲੋਂ ਪਹਿਲ ਉਹ ਮਹਾਰਾਣੀ ਜਿੰਦਾ ਦਾ ਦੀਵਾਨ ਸੀ, ਮੂਲਰਾਜ ਦੀ ਮੁਲਤਾਨ ਬਗਾਵਤ ਤੋਂ ਕੁਝ ਪਹਿਲਾਂ ਉਹ ਮਹਾਰਾਣੀ (ਜਿੰਦਾ) ਵਾਸਤੇ ਮਾਹੌਲ ਬਣਾ ਕੇ ਗੜਬੜ ਦੀਆਂ ਤਿਆਰੀਆਂ ਵਿਚ ਹੀ ਸੀ, ਜਦੋਂ ਉਹ ਨੂੰ ਸੱਤਾਂ ਵਰ੍ਹਿਆਂ ਲਈ ਅਲਾਹਾਬਾਦ ਸਿਆਸੀ ਕੈਦੀ ਦੇ ਤੌਰ 'ਤੇ ਭੇਜ ਦਿੱਤਾ ਗਿਆ ਸੀ।

"੧੮੬੬ ਵਿਚ ਉਹਨੇ ਲਾਹੌਰ ਇਕ ਪ੍ਰੈਸ ਲਾਇਆ। ਮਹੀਨੇ ਵਿਚ ਦੋ ਵਾਰ 'ਅਨਵਰ-ਉਲ-ਸ਼ਮਸ' ਨਾਂ ਦਾ ਕਾਨੂੰਨ ਦਾ ਰਸਾਲਾ ਛਾਪਣਾ ਸ਼ੁਰੂ ਕੀਤਾ ਜੋ ਹੁਣ ਤੱਕ ਛੱਪ ਰਿਹਾ ਹੈ। ੧੮੭੨ ਵਿਚ ਉਸਨੇ "ਆਫ਼ਤਾਬ-ਇ-ਪੰਜਾਬ" ਨਾਂ ਦਾ ਅਖਬਾਰ ਛਾਪਣਾ ਸ਼ੁਰੂ ਕੀਤਾ, ਜਿਹੜਾ ਕਾਨੂੰਨ ਮੁਤਾਬਿਕ ਆਪਣੀ ਸੁਰ ਵਿਚ ਨਰਮ ਹੈ। ਪਰ ਇਸ ਅਖ਼ਬਾਰ ਵਿਚ ਵਕਤਨ-ਬ-ਵਕਤਨ ਗਊ ਬੱਧ ਖ਼ਤਮ ਕੀਤੇ ਜਾਣ ਬਾਰੇ ਲਿਖਿਆ ਜਾਂਦਾ ਹੈ। ਜਨਵਰੀ ੧੮੮੩ ਵਿਚ ਜਦੋਂ ਭੈਣੀ (ਸਾਹਿਬ) ਪੁਲਿਸ ਚੌਕੀ ਦਾ ਇਕ ਸਿਪਾਹੀ, ਇਕ ਜਨੂੰਨੀ ਕੂਕੇ ਅੜਬੰਗੀ ਦਾਸ ਦੇ ਹੱਥੋਂ ਮਾਰਿਆ ਗਿਆ ਸੀ ਤਾਂ ਇਸ

ਅਖ਼ਬਾਰ ਨੇ ਇਸ ਘਟਨਾ ਨੂੰ ਬੜਾ ਤੋੜ ਮਰੋੜ ਕੇ ਪੇਸ਼ ਕੀਤਾ ਸੀ, ਜਿੱਥੋਂ ਕੂਕਿਆਂ ਪ੍ਰਤੀ ਹਮਦਰਦੀ ਦੀ ਕੁਝ ਮਾਤਰਾ ਉਸ ਵਿਚ ਪ੍ਰਗਟ ਹੁੰਦੀ ਸੀ।

"ਦੀਵਾਨ ਬੂਟਾ ਸਿੰਘ ਦਾ ਸਰਦਾਰ ਠਾਕਰ ਸਿੰਘ ਸੰਧਾਂਵਾਲੀਏ ਨਾਲ ਪੱਤਰ ਵਿਹਾਰ ਕਰਨ ਬਾਰੇ ਵੀ ਵਿਸ਼ਵਾਸ ਕੀਤਾ ਜਾਂਦਾ ਹੈ।"[7]

ਇਹ ਸ. ਠਾਕਰ ਸਿੰਘ ਸੰਧਾ ਵਾਲੀਆ, ਮਹਾਰਾਜਾ ਦਲੀਪ ਸਿੰਘ ਦੀ ਅਗਵਾਈ ਹੇਠ ਬਣੀ ਨਿਰਵਾਸਤ ਪੰਜਾਬ ਸਰਕਾਰ ਦਾ ਪ੍ਰਧਾਨ ਮੰਤਰੀ ਸੀ ਅਤੇ ਦਲੀਪ ਸਿੰਘ ਨੂੰ ਫਰੰਗੀਆਂ ਨਾਲ ਲੋਹਾ ਲੈਣ ਦਾ ਪਾਠ ਪੜ੍ਹਾਉਣ ਬਾਦ ਪੰਜਾਬ ਵਿਚ ਨਹੀਂ ਆਇਆ, ਸਗੋਂ ਉਹ ਫਰਾਂਸੀਸੀ ਬਸਤੀ ਪਾਂਡੀਚਰੀ ਵਿਚ ਹੀ ਰਹਿੰਦਾ ਰਿਹਾ। ਜਿੱਥੇ ਉਨ੍ਹੀਵੀਂ ਸਦੀ ਦੇ ਨੌਵੇਂ ਦਹਾਕੇ ਦੇ ਅੱਧ ਦੇ ਆਸ-ਪਾਸ, ਉਸਦਾ ਦਿਹਾਂਤ ਹੋ ਗਿਆ ਅਤੇ ਦਲੀਪ ਸਿੰਘ ਇਕ ਨੀਤੀ-ਘਾੜੇ ਵਡੇਰੇ ਤੋਂ ਵੀ ਮਹਿਰੂਮ ਹੋ ਗਿਆ। ਇਹੋ ਜਿਹੇ ਸੰਧਾਵਾਲੀਏ ਸਰਦਾਰ ਨਾਲ ਦੀਵਾਨ ਸਾਹਿਬ ਦਾ ਪੱਤਰ ਵਿਹਾਰ ਵੀ ਉੱਪਰ ਵਰਣਿਤ ਤਿਕੋਣ ਨੂੰ, ਇਸਦੇ ਮੰਤਕੀ ਨਤੀਜੇ ਤੱਕ ਪੁਚਾਉਣ ਵਾਲਾ ਹੀ ਹੋ ਸਕਦਾ ਹੈ।

ਅਕਸਰ ਅੰਗਰੇਜ਼ ਸਰਕਾਰ ਨੇ ਆਪਣੇ ਸਾਰੇ ਉੱਚ-ਅਧਿਕਾਰੀਆਂ ਨੂੰ ਹਦਾਇਤ ਕੀਤੀ ਸੀ ਕਿ ਕੂਕਿਆਂ ਨਾਲ ਸੰਬੰਧਿਤ ਕੋਈ ਵੀ ਸਮੱਗਰੀ ਲਾਹੌਰ ਦੇ ਕਿਸੇ ਪ੍ਰੈਸ ਵਿਚੋਂ ਨਾ ਛਪਵਾਉਣ ਕਿਉਂ ਜੁ ਉਸਦੀ ਸੂਹ ਆਪਣੇ ਅਸਰ ਰਸੂਖ ਕਾਰਨ ਦੀਵਾਨ ਸਾਹਿਬ ਤੱਕ ਪੁੱਜ ਜਾਏਗੀ, ਜਿਸ ਤੋਂ ਫਿਰ ਕੂਕੇ ਸੁਚੇਤ ਹੋ ਜਾਣਗੇ। ਭਾਈ ਧਿਆਨ ਸਿੰਘ ਕਾਦਰਾਬਾਦੀ ਕ੍ਰਿਤ, "ਸਤਿਗੁਰੂ ਬਿਲਾਸ-ਪਾਤਸ਼ਾਹੀ ਬਾਰ੍ਹਵੀਂ" ਵਿਚ ਵੀ ਦੀਵਾਨ ਸਾਹਿਬ ਦੇ ਛਾਪੇ-ਖਾਨੇ ਦਾ ਜ਼ਿਕਰ ਮਿਲਦਾ ਹੈ, ਜਿਸ ਵਿਚ ੧੮੬੭ ਈ. ਦੀਪਾਵਲੀ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹਜ਼ਾਰਾਂ ਸੰਗਤਾਂ ਸਮੇਤ ਜਾਣ ਦੇ ਪ੍ਰਸੰਗ ਦਾ ਜ਼ਿਕਰ ਸਤਿਗੁਰੂ ਪਰਤਾਪ ਸਿੰਘ ਜੀ ਦੁਆਰਾ, "ਸਤਿਗੁਰੂ ਬਿਲਾਸ" ਦੀ ਕਥਾ ਕਰਦਿਆਂ ਇਉਂ ਆਉਂਦਾ ਹੈ—

"ਭਾਈ ਹਰਮੀਤ ਸਿੰਘ ਜੀ ਕਹਿੰਦੇ ਹਨ ਕਿ ਅੰਮ੍ਰਿਤਸਰ ਜੀ ਗੁਰੂ ਕੀ ਪੁਰੀ ਵਿਚ, ਜਿੱਥੇ ਬਾਹਰ ਸਤਿਗੁਰੂ ਜੀ ਉਤਰੇ ਹੋਏ ਸਨ, ਬਹੁਤ ਸਾਰੀ ਸੰਗਤ ਆਉਂਦੀ ਸੀ। ਹਜ਼ਾਰਾਂ ਸੈਂਕੜੇ ਲੋਕ ਸ਼ਹਿਰ ਦੇ ਦਰਸ਼ਨਾਂ ਵਾਸਤੇ ਆਉਂਦੇ ਸੀ।

ਡਿਪਟੀ ਦੀਨਾ ਨਾਥ ਸੁਤ ਤਹਿਸੀਲਦਾਰ ਲੈ ਸੰਗ।

"ਕਹਿੰਦੇ ਨੇ ਇਕ ਡਿਪਟੀ ਸੀ—ਦੀਨਾ ਨਾਥ ਉਹਦਾ ਨਾਂ ਸੀ, ਉਹਦਾ ਪੁੱਤਰ ਨਾਲ ਸੀ ਔਰ ਤਹਿਸੀਲਦਾਰ ਉਹਦੇ ਨਾਲ ਸੀ।

ਬੂਟਾ ਸਿੰਘ ਦੀਵਾਨ ਜੋ ਲਵਪੁਰ ਛਾਪੇ ਰੰਗ॥ ੧੮॥

"ਲਾਹੌਰ ਦੇ ਬੂਟਾ ਸਿੰਘ ਜੀ ਦੀਵਾਨ, ਯਾ ਦੀਨਾ ਨਾਥ ਡਿਪਟੀ ਦਾ ਪੁੱਤਰ, ਲਾਹੌਰ ਵਿਚ ਜਿਨ੍ਹਾਂ ਨੇ ਛਾਪਾ ਖਾਨਾ ਖੋਲ੍ਹਿਆ। ਮੈਨੂੰ ਇਹ ਗੱਲ ਯਾਦ ਹੈ ਕਿ ਸਭ ਤੋਂ ਪਹਿਲਾਂ ਪੱਥਰ ਦੇ ਛਾਪੇ ਵਿਚ ਜਿਹੜੀ ਗ੍ਰੰਥ ਸਾਹਿਬ ਜੀ, ਆਦਿ ਦੀ ਬੀੜ ਸੀ, ਉਹ ਬੜੀ ਲੰਮੀ ਸੀ। ਬੜੀ ਲੰਮੀ ਸੀ ਉਹਦੀ ਤਖ਼ਤੀ, ਮੈਂ ਉਹਦੇ ਦਰਸ਼ਨ ਕੀਤੇ ਹਨ।

ਪਹਿਲਾਂ ਉਹ ਬੂਟਾ ਸਿੰਘ ਨੇ ਛਾਪੀ ਔਰ ਸਤਿਗੁਰਾਂ ਛਪਵਾਈ ਬੜੀ ਸ਼ੁੱਧ। ਫੇਰ ਉਨ੍ਹਾਂ ਨੇ ਕਿਹਾ, "ਭਾਈ ਇਹ ਪੜ੍ਹਿਆ ਨਹੀਂ ਜਾਂਦਾ", ਤੇ ਉਸ ਤੋਂ ਛੋਟਾ ਬਣਿਆ। ਦੀਵਾਨ ਬੂਟਾ ਸਿੰਘ ਬਾਬਤ ਅੰਗਰੇਜ਼ਾਂ ਦੇ ਕਾਗਜ਼ਾਂ ਵਿਚ ਇਹ ਚੀਜ਼ ਆਈ ਹੈ, ਇਹ ਕੂਕਾ ਹੈ, ਔਰ ਇਹ ਕੂਕਿਆਂ ਦੀ ਮੱਦਦ ਕਰਦਾ ਹੈ ਇਨ੍ਹਾਂ ਨੂੰ ਛਾਪ ਕੇ ਦਿੰਦਾ ਹੈ-ਕੁਛ"[8]

ਦੀਵਾਨ ਸਾਹਿਬ ਦੀ ਕੀਰਤੀ, ਅੰਗਰੇਜ਼ ਸਰਕਾਰ ਦੇ ਖੁਫੀਆ ਪੱਤਰਾਂ ਵਿਚ ਨਾ ਜਾਣੇ ਕਿੰਨੀ ਥਾਈਂ ਧਮੇਟੀ ਪਈ ਹੈ। ਪੰਜਾਬ ਪੁਲਿਸ ਦਾ ਇੰਸਪੈਕਟਰ ਜਨਰਲ, ਲੈਫਟੀਨੈਂਟ ਕਰਨਲ ਜੀ ਹਚਿਨਸਨ, ਪੰਜਾਬ ਸਰਕਾਰ ਦੇ ਸਕੱਤਰ ਨੂੰ, ੩੦ ਜਨਵਰੀ ੧੮੭੦ ਨੂੰ ਲਿਖੇ ਲੰਮੇ ਪੱਤਰ ਦੇ ਪੈਰਾ ਨੰ. ੧੧ ਵਿਚ ਲਿਖਦਾ ਹੈ : "ਲੈਫਟੀਨੈਂਟ ਕਰਨਲ ਥੋਲੀ ਡਿਪਟੀ ਇੰਸਪੈਕਟਰ ਜਨਰਲ, ਲਾਹੌਰ ਸਰਕਲ ਲਿਖਦਾ ਹੈ ਕਿ ਬੜੀ ਗਰਮਜੋਸ਼ੀ ਨਾਲ ਕੂਕਾ ਮੱਤ ਨੂੰ ਵਧਾਉਣ ਵਾਲਾ ਦੀਵਾਨ ਬੂਟਾ ਸਿੰਘ...ਹੈ। ਇਸ ਮੱਤ ਦੇ ਸੂਬੇ ਅਤੇ ਮਹੰਤ ਲਗਾਤਾਰ ਉਹਦੇ ਸੰਪਰਕ ਵਿਚ ਰਹਿੰਦੇ ਹਨ ਅਤੇ ਮਹੱਤਵਪੂਰਨ ਮਸਲਿਆਂ 'ਤੇ ਉਸ ਦੀ ਰਾਇ ਲਈ ਜਾਂਦੀ ਹੈ। ਇਸ ਬੰਦੇ ਦੇ ਲੱਛਣਾਂ ਤੋਂ ਇਸ ਦੇ ਇਸ ਫਿਰਕੇ ਦੀ ਨਿਯਮਾਂਵਲੀ ਨੂੰ ਧਾਰਮਿਕ ਉਦੇਸ਼ਾਂ ਤੋਂ ਪੂਰਤੀ ਬਾਰੇ ਤਾਂ ਸੰਦੇਹ ਕੀਤਾ ਜਾ ਸਕਦਾ ਹੈ। ਪੰਜਾਬ ਵਿਚ ਬਰਤਾਨਵੀ ਸ਼ਾਸਨ ਦੇ ਮੁੱਢਲੇ ਦਿਨਾਂ ਵਿਚ, ਦੀਵਾਨ ਬੂਟਾ ਸਿੰਘ ਬਰਤਾਨਵੀਂ ਸਰਕਾਰ ਦੇ ਹਿੱਤਾਂ ਦੇ ਵਿਰੁੱਧ ਰਾਣੀ ਚੰਦ ਕੌਰ (ਨਹੀਂ ਜਿੰਦ ਕੌਰ) ਨਾਲ ਸਾਜ਼ ਬਾਜ਼ ਕਰਦਾ ਪਾਇਆ ਗਿਆ ਸੀ, ਅਤੇ ਉਸਦੇ ਇਸ ਦੂਰ ਚਲਨ ਬਦਲੇ ਉਹਨੂੰ ਸਜ਼ਾ ਵਜੋਂ, ਅਲਾਹਾਬਾਦ ਕਿਲ੍ਹੇ ਵਿਚ ਸੱਤ ਵਰ੍ਹੇ ਕੈਦ ਕੱਟਣੀ ਪਈ ਸੀ। ਉਸ ਦਾ ਚਾਲ ਚਲਨ ਅੰਗਰੇਜ਼ੀ ਸਰਕਾਰ ਦੇ ਸ਼ੁਭ ਚਿੰਤਕਾਂ ਵਾਲਾ ਨਹੀਂ।"[9]

ਅੰਬਾਲਾ ਡਿਵੀਜ਼ਨ ਦਾ ਸਾਬਕਾ ਕਾਰਜਕਾਰੀ ਕਮਿਸ਼ਨਰ, ਜੇ.ਡਬਲਯੂ. ਮੈਕਨੇਬ ਆਪਣੀ ੪ ਨਵੰਬਰ ੧੮੭੧ ਦੀ ਰੀਪੋਰਟ, ਜੋ ਮੈਕਨੇਬ ਰੀਪੋਰਟ ਦੇ ਨਾਮ ਨਾਲ ਕੂਕਾ ਇਤਿਹਾਸ ਵਿਚ ਪ੍ਰਸਿੱਧ ਹੈ, ਵਿਚ ਫਿਰ ਦੀਵਾਨ ਬੂਟਾ ਸਿੰਘ ਦੇ ਨਾਮ ਦੇ ਕੀਰਨੇ ਪਾਉਂਦਾ ਹੈ। ਇਸ ਵੇਰ ਬਹਾਨਾ ਅੰਮ੍ਰਿਤਸਰ ਬੁੱਚੜ ਬੁੱਧ ਦਾ ਸਾਕਾ ਹੈ। ਉਹ ਇੰਸਪੈਕਟਰ ਇਮਦਾਦ ਅਲੀ ਦੁਆਰਾ ਸ਼ਹੀਦ ਬੀਹਲਾ ਸਿੰਘ ਨਾਰਲੀ ਦੇ ਘਰੋਂ ਤਲਾਸ਼ੀ ਸਮੇਂ ਮਿਲੀਆਂ ਪੰਜ ਪੋਥੀਆਂ ਦਾ ਜ਼ਿਕਰ ਕਰਦਾ ਹੈ, ਜੋ ਇਮਦਾਦ ਅਲੀ ਨੇ ਟਰਟਨ ਸਮਿੱਥ ਨੂੰ ਦੇ ਦਿੱਤੀਆਂ। ਉਹਨੇ ਇਹ ਅੰਗਰੇਜ਼ੀ ਵਿਚ ਅਨੁਵਾਦ ਕਰ ਲਈਆਂ। ਇਹ ਪੰਜੇ ਪੋਥੀਆਂ ਹਰ ਕੂਕੇ ਦੁਆਰਾ ਪੜ੍ਹੇ ਜਾਣ ਦੀ (ਗੁਰੂ) ਰਾਮ ਸਿੰਘ ਵਲ਼ੋਂ ਪ੍ਰਵਾਨਗੀ ਹੈ। ਮੈਕਨਬ ਲਿਖਦਾ ਹੈ : "ਹਰ ਕੂਕਾ ਜੋ ਪੜ੍ਹਨਾ ਜਾਣਦਾ ਹੈ, ਦੀਵਾਨ ਬੂਟਾ ਸਿੰਘ ਲਾਹੌਰ ਜੋ ਇਕ ਬਗਾਵਤ ਰਚਣ ਵਾਲਾ ਸਾਜਿਸ਼ ਕਰਤਾ ਹੈ, ਦੇ ਪ੍ਰੈਸ ਵਿਚ ਛਪੀ ਇਕ ਪੋਥੀ ਆਪਣੇ ਪਾਸ ਰੱਖਦਾ ਹੈ। ਇਸ ਪੁਸਤਕ ਵਿਚ (ਸ੍ਰੀ ਦਸਮ ਗਰੂ) ਗ੍ਰੰਥ (ਸਾਹਿਬ) ਦੇ ਉਹ ਸਾਰੇ ਭਾਗ ਹਨ, ਜੋ ਯੁੱਧ ਲਈ ਉਕਸਾਉਂਦੇ ਹਨ ਜਿਹਾ ਕਿ "ਉਗਰ ਦੰਤੀ" ਅਤੇ "ਚੰਡੀ ਪਾਠ"—ਗੁਰੂ ਗੋਬਿੰਦ ਸਿੰਘ ਦੇ ਗ੍ਰੰਥ ਵਿਚੋਂ। ਇਸ ਤੋਂ ਬਿਨਾਂ "ਸੌ ਸਾਖੀ" "ਬਾਬੇ ਅਜਿੱਤੇ ਦੀ ਗੋਸ਼ਟ" ਅਤੇ "ਕਰਨੀ ਨਾਮਾ।" "ਸੌ ਸਾਖੀ" ਨੂੰ ਇਕ ਪੁਰਾਣੀ ਪੁਸਤਕ ਕਿਹਾ ਜਾਂਦਾ ਹੈ, ਪਰੰਤੂ ਇਸ

ਵਿਚ (ਗੁਰੂ) ਰਾਮ ਸਿੰਘ ਤੇ ਉਸ ਦੇ ਪਿਤਾ ਦਾ ਨਾਮ ਦਰਜ ਹੈ, ਇਸ ਲਈ ਨਵੀਂ ਹੈ। ਦੂਜੀ ਬਾਬੇ ਅਜਿੱਤੇ ਦੀਆਂ ਭਵਿੱਖ ਬਾਣੀਆਂ ਪਹਿਲੀ ਜਿਹੀ ਹੀ ਹੈ। ਤੀਜੀ "ਕਰਨੀ ਨਾਮਾ" ਵੀ ਭਵਿੱਖ ਬਾਣੀ ਹੈ ਜੋ ਦੱਸਦੀ ਹੈ ਕਿ ਖਾਲਸਾ ਕਿਵੇਂ ਦਿੱਲੀ 'ਤੇ ਕਬਜ਼ਾ ਕਰੇਗਾ ਅਤੇ ਅੰਗਰੇਜ਼ਾਂ ਨੂੰ ਕੱਢ ਦੇਵੇਗਾ।... ਇਹਨਾਂ ਤਿੰਨਾਂ ਮਗਰਲੀਆਂ ਕਿਤਾਬਾਂ ਨੂੰ ਹਾਲੇ ਛਾਪੇ ਦਾ ਜਾਮਾ ਨਹੀਂ ਮਿਲਿਆ।"[10]

ਉੱਪਰ ਜੋ ਧਾਰਮਿਕ ਪੱਖ ਤੋਂ ਦੀਵਾਨ ਸਾਹਿਬ ਤੇ ਮਰਿਆਦਾ ਦੇ ਬਾਹਰੀ ਚਿੰਨ੍ਹਾਂ ਦੀ ਪਾਲਣਾ ਦੀ ਅਵੱਗਿਆ ਦਾ ਦੋਸ਼ ਲਾਕੇ, ਉਸਨੂੰ ਗ਼ੈਰ ਧਾਰਮਿਕ ਵਿਅਕਤੀ ਦੱਸਣ ਦੀ ਸਰਕਾਰੀ ਸਾਜ਼ਿਸ਼ ਨੂੰ ਨਾਮਧਾਰੀ ਇਤਿਹਾਸ ਝੁਠਲਾ ਦਿੰਦਾ ਹੈ। ਉੱਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਡਿਪਟੀ ਮੁਸਲਮਾਨ ਤਹਿਸੀਲਦਾਰ ਅਤੇ ਦੀਵਾਨ ਬੂਟਾ ਸਿੰਘ ਦੇ ੧੮੬੭ ਦੀ ਦੀਵਾਲੀ 'ਤੇ ਅੰਮ੍ਰਿਤਸਰ ਗੁਰੂ ਦਰਸ਼ਨ ਕਰਨ ਦਾ ਪ੍ਰਸੰਗ ਹੈ। ਇਹ ਡਿਪਟੀ ਲਹੌਰ ਖਾਲਸਾ ਦਰਬਾਰ ਦੇ ਉੱਘੇ ਦਰਬਾਰੀ ਰਾਜਾ ਦੀਨਾ ਨਾਥ ਦਾ ਪੁੱਤਰ ਨਿਰੰਜਨ ਨਾਥ ਸੀ। ਰਾਜਾ ਦੀਨਾ ਨਾਥ ਨੇ ਲਾਹੌਰ ਦੀ ਆਖਰੀ ਸੰਧੀ 'ਤੇ ਗਵਾਹ ਵਜੋਂ ਦਸਤਖ਼ਤ ਕੀਤੇ ਸਨ ਅਤੇ ੧੮੫੭ ਵਿਚ ਕਾਲ ਵੱਸ ਹੋਇਆ ਸੀ। ਇਸ ਦੇ ਅੰਗਰੇਜ਼ਾਂ ਨਾਲ ਚੰਗੇ ਸੰਬੰਧਾਂ ਕਰ ਕੇ ਹੀ ਇਸ ਦੇ ਪੁੱਤਰ ਨੂੰ ਡਿਪਟੀ ਦੀ ਨੌਕਰੀ ਦਿੱਤੀ ਗਈ ਸੀ। ਉਸ ਪ੍ਰਸੰਗ ਵਿਚ ਕਸ਼ਮੀਰ ਦੇ ਇਕ ਇਸਲਾਮ ਤਿਆਗ ਕੇ ਸਿੰਘ ਸਜੇ, ਭਾਈ ਕਸ਼ਮੀਰ ਸਿੰਘ ਦਾ ਰੋਚਕ ਪ੍ਰਸੰਗ ਹੈ। ਅਤੇ ਇਹ ਤਿੰਨੇ ਸਤਿਗੁਰੂ ਜੀ ਦੇ ਕੀੜੀ ਤੋਂ ਹਾਥੀ ਤੱਕ ਸਭ ਨੂੰ ਨਾਮ ਜਪਾਉਣ ਵਾਲੇ ਮਿਸ਼ਨ ਤੋਂ ਅਭੀਭੂਤ ਹੁੰਦੇ ਵਿਖਾਏ ਹਨ—

"ਬਹੁਤ ਨੇਕ ਰਸਤਾ ਨਿਜ ਸਿਖੀ॥
ਕੋਓ ਬਤਾਵਨ ਭਲੀ ਸੁ ਦਿਖੀ॥ ੨੭॥
ਸਤਿਗੁਰ ਭਾਖੇ ਹੁਕਮ ਅਕਾਲ॥
'ਪੰਖੀ ਪਸੁ ਦੇਹੁ ਸਬਦ ਰਸਾਲ॥
ਚਾਹਤ ਹੌਂ ਪ੍ਰਭ ਹੁਕਮ ਬਜਾਇਆ॥
ਕੀਟ ਹਸਤਿ ਤਕ ਨਾਮ ਜਪਾਇਆ॥ ੨੮॥
ਵੇਲਾ ਇਹ ਫਿਰ ਹਾਥ ਨਾ ਆਵੈ॥
ਅਬ ਕਾ ਬਿਛੁਰਾ ਬਹੁ ਦੁਖ ਪਾਵੈ॥
ਘੋਰ ਨਰਕ ਮੌਂ ਗੋਤੇ ਖਾਵੈ॥
ਕੋਇ ਨ ਚਾਰਾ ਫੁਨਿ ਪਛੁਤਾਵੈ॥ ੨੯॥
ਤੀਨੋ ਸੁਣ ਵਹਿ ਏਤੀ ਬਾਨੀ॥
ਅਹੋ ਧੰਨ ਪ੍ਰਭ ਪੁਰਖ ਮਹਾਨੀ॥
ਦੀਸੈ ਆਨ ਨ ਕੋ ਤੁਮ ਸਾਨੀ॥
ਪੂਰਨ ਸਰਬੱਗਯ ਬ੍ਰਹਮ ਗਿਆਨੀ॥ ੩੦॥
ਨਾਮ ਰੂਪ ਤੁਮ ਧਰਾ ਸਰੀਰ॥
ਕਾਟੋ ਦੁਹ ਲੋਕਨ ਕੀ ਪੀਰ॥"[11]

ਦੀਵਾਨ ਸਾਹਿਬ ਦੇ ਨਾਲ ਜੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪੱਛਮੀ ਪੰਜਾਬ ਜਾਂ ਲਾਹੌਰ ਦੇ ਗੁਰੂ ਹਰੀ ਸਿੰਘ ਜੀ ਨਾਲ ਕਿਸੇ ਦੌਰੇ ਸਮੇਂ ਭੇਂਟ ਹੋਈ ਹੁੰਦੀ ਤਾਂ ਉਸਦਾ ਜ਼ਿਕਰ ਆਪ ਨੇ ਕਰਨਾ ਸੀ। ਇਸ ਲਈ ਨਿਸ਼ਚੇ ਹੀ ੮੦ ਕੁ ਸਾਲ ਦੀ ਭਰੀ ਪੂਰੀ ਉਮਰ ਭੋਗ ਕੇ ਉਹ ਉਨ੍ਹੀਵੀਂ ਸਦੀ ਬੀਤਣ ਤੋਂ ਰਤਾ ਪਹਿਲਾਂ ਹੀ ਅਕਾਲ ਚਲਾਣਾ ਕਰ ਗਏ ਸਨ।

ਭਾਵੇਂ ਉਹ ਭਜਨ ਬਾਣੀ ਕਰਨ ਅਤੇ ਨਾਮ ਦਾਨ ਦੇਣ ਵਾਲੇ, ਸਾਧੂ ਬਿਰਤੀ ਵਾਲੇ ਨਾ ਹੋ ਕੇ, ਰਾਜਸੀ ਪ੍ਰਵਿਰਤੀ ਦੇ ਵਿਅਕਤੀ ਸਨ, ਜਿਹਨਾਂ ਨੇ ਸਿੱਖ ਰਾਜ ਦਾ ਗੌਰਵ ਵੀ ਹੰਡਾਇਆ ਅਤੇ ਇਸ ਦੀ ਬਰਬਾਦੀ 'ਤੇ ਖ਼ੂਨ ਦੇ ਅੱਥਰੂ ਵੀ ਵਹਾਏ। ਉਹਨਾਂ ਦੇ ਸੁਭਾਅ ਵਿਚ ਕੁਝ ਇਸ ਤਰ੍ਹਾਂ ਦਾ ਲਚਕੀਲਾਪਨ ਸੀ ਕਿ ਬਦਲਦੀਆਂ ਪ੍ਰਸਥਿਤੀਆਂ ਅਤੇ ਵਿਰੋਧੀ ਹਾਲਾਤ ਵਿਚ ਵੀ ਉਹ ਆਪਣੇ ਮਨੋਰਥ ਲਈ ਕੋਈ ਨਾ ਕੋਈ ਰਾਹ ਕੱਢਣ ਦੇ ਸਮਰੱਥ ਸਨ। ਪੰਜਾਬ ਦੀ ਸੁਤੰਤਰਤਾ ਲਈ ਚੱਲੇ ਸੰਗਰਾਮ ਵਿਚ ਉਹਨਾਂ ਦਾ ਯੋਗਦਾਨ ਅਦੁੱਤੀ ਸੀ। ਆਪਣੀ ਕੁਲੀਨ ਵਰਗ ਵਾਲੀ ਪਿੱਠ ਭੂਮੀ ਹੁੰਦਿਆਂ ਵੀ ਉਹਨਾਂ ਸਧਾਰਨ ਜਨ ਦੀ ਬੰਦ ਖਲਾਸੀ ਲਈ ਚੱਲਣ ਵਾਲੀ, ਮਹਾਨ ਕੂਕਾ ਲਹਿਰ ਵਿਚ ਸਰਗਰਮ ਭੂਮਿਕਾ ਨਿਭਾਹੀ। ਉਹ ਪੰਜਾਬ ਦੀ ਰਾਜਧਾਨੀ ਲਾਹੌਰ ਵਿਚ ਦਹਾਕਿਆਂ ਬੱਧੀ ਕੂਕਿਆਂ ਦੇ ਇਕ ਸ਼ਕਤੀਸ਼ਾਲੀ ਸਤੰਭ ਜਿਉਂ, ਅਡੋਲ ਖਲੋਤੇ ਰਹੇ। ਨਾਮਧਾਰੀ ਮੱਤ ਦੇ ਵਧਣ ਫੁੱਲ ਵਿਚ ਉਹਨਾਂ ਦਾ ਯੋਗਦਾਨ ਮਹੱਤਵਪੂਰਨ ਹੈ। ਮੂਲਰਾਜ ਦੀ ਬਗਾਵਤ, ਮਹਾਰਾਣੀ ਜਿੰਦ ਕੌਰ ਦੀ ਕਥਿਤ ਬਗਾਵਤ ਅਤੇ ਕੂਕਿਆਂ ਦੀ ਬਗਾਵਤ, ਤਿੰਨ-ਤਿੰਨ ਬਗਾਵਤਾਂ ਵਿਚ ਭਾਗ ਲੈਣ ਵਾਲੇ, ਦੀਵਾਨ ਸਾਹਿਬ ਦੀ ਕੀਰਤੀ ਸਾਡੇ ਇਤਿਹਾਸ ਵਿਚ ਚਿਰਜੀਵੀ ਰਹੇਗੀ।

ਹੁਣ ਇਕ ਸੁਆਲ ਪੈਦਾ ਹੁੰਦਾ ਹੈ ਕਿ ੧੮੭੨ ਵਿਚ ਦੀਵਾਨ ਸਾਹਿਬ ਨੂੰ ਦੋਬਾਰਾ ਦੇਸ਼ ਨਿਕਾਲਾ ਕਿਉਂ ਨਾ ਦਿੱਤਾ ਗਿਆ ? ਇਸ ਦਾ ਇਕ ਜੁਆਬ ਤਾਂ ਇਹ ਹੈ ਕਿ ਸਰਕਾਰ ਅਜੇ ਤੱਕ ਪੇਂਡੂ ਭੂਮਿਕਾ ਵਾਲੇ ਕੂਕਿਆਂ ਨੂੰ ਹੀ ਸਜ਼ਾਵਾਂ ਦੇ ਰਹੀ ਸੀ। ਉਹ ਨਹੀਂ ਸੀ ਚਾਹੁੰਦੀ ਕਿ ਲਾਹੌਰ ਸ਼ਹਿਰ ਦਾ ਉੱਘਾ ਵਿਅਕਤੀ ਬੰਗਾਲ ਰੈਗੂਲੇਸ਼ਨ ਐਕਟ ਦੀ ਜ਼ੱਦ ਵਿਚ ਲਿਆਂਦਾ ਜਾਏ। ਸ਼ਾਇਦ ਵੱਡਾ ਕਾਰਨ ਦੀਵਾਨ ਸਾਹਿਬ ਦਾ ਲਾਹੌਰ ਦਰਬਾਰ ਦਾ ਉੱਘਾ ਰੁਕਨ ਹੋਣਾ, ਅਖ਼ਬਾਰ ਨਵੀਸ ਹੋਣਾ ਤੇ ਇਕ ਵੇਰ, ਲੰਮੀ ਕੈਦ ਪੰਜਾਬੋਂ ਬਾਹਰ ਕੱਟੀ ਹੋਣਾਂ ਵੀ ਹੋਵੇ। ਦੀਵਾਨ ਸਾਹਿਬ ਦੀ ਗ਼ੈਰ ਨਾਮਧਾਰੀ ਹਲਕਿਆਂ ਖ਼ਾਸ ਕਰ ਰਾਜਧਾਨੀ ਵਿਚ, ਵਿਸ਼ਾਲ ਸ਼ੁਭਚਿੰਤਕ ਹਲਕਾ ਵੀ ਸਰਕਾਰ ਨੂੰ ਅਜਿਹਾ ਕਰਨ ਤੋਂ ਰੋਕਦਾ ਰਿਹਾ।

## ਹਵਾਲੇ ਅਤੇ ਟਿਪਣੀਆਂ

1. Re-Exploring Baba Ram Singh and Namdhari Sikhs (Ed. Dr. Navtej Singh) 2010 ਪੰਜਾਬੀ ਯੂਨੀਵਰਸਿਟੀ ਪਟਿਆਲਾ ਪੰਨਾ ੧੨੬-੨੭

2. ਬਹੁਮੁੱਲੇ ਇਤਿਹਾਸਕ ਲੇਖ (ਸੰ. ਕਰਮ ਸਿੰਘ ਹਿਸਟੋਰੀਅਨ), ਪਹਿਲੀ ਛਾਪ ੧੯੩੦ ਤੀਜੀ ਛਾਪ ੧੯੯੧, ਸਫਾ ੨੩੨-੩੩
3. ਉਹੀ-੨੩੨-੩੩
4. ਕੂਕਾਜ਼ ਆਫ਼ ਨੋਟ ਇਨ ਦਾ ਪੰਜਾਬ-ਸਫਾ ੯੮-੯੯
5. ਭਾਰਤ ਮੇਂ ਅੰਗਰੇਜ਼ੀ ਰਾਜਯ-ਪੰ. ਸੁੰਦਰ ਲਾਲ ਪਹਿਲੀ ਛਾਪ-੧੨੯੦-੧੩੦੦
6. ਕੂਕਾ ਮੂਵਮੈਂਟ-ਡਾ. ਫੌਜਾ ਸਿੰਘ ਬਾਜਵਾ-੧੬੮
7. ਕੂਕਾ ਮੂਵਮੈਂਟ-(Documents) ਸ. ਜਸਵਿੰਦਰ ਸਿੰਘ)-ਸਫਾ ੧੮੨-੮੩
8. ਲਾਲ ਏਹੁ ਰਤਨ ਭਾਗ ਪਹਿਲਾ-(ਸੰ. ਪ੍ਰਿੰ. ਬੇਅੰਤ ਕੌਰ) ਸਫਾ ੨੫੨
9. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ (ਸੰ. ਨਾਹਰ ਸਿੰਘ ਕ੍ਰਿਪਾਲ ਸਿੰਘ)-ਸਫਾ ੧੧੮
10. ਉਹੀ-ਸਫਾ ੧੪੮
11. ਸਤਿਗੁਰੂ ਬਿਲਾਸ ਪਾ. ੧੨ਵੀਂ ਭਾਈ ਧਿਆਨ ਸਿੰਘ ਕਾਦਰਾਬਾਦੀ-ਪੰਨਾ ੭੩

# ਕਮਾਂਡਰ ਹੀਰਾ ਸਿੰਘ 'ਲੰਮੂ' ਸਢੌਰਾ

ਹਿੰਦੁਸਤਾਨ ਦੀ ਧਰਤੀ ਉੱਤੇ ਲੜੇ ਗਏ, ਅੰਗਰੇਜ਼ ਬਸਤੀਵਾਦ ਵਿਰੋਧੀ ਅੰਦੋਲਨਾਂ ਵਿਚ ਨਾਮਧਾਰੀ ਜਾਂ ਕੂਕਾ ਅੰਦੋਲਨ ਇਕ ਪ੍ਰਮੁੱਖ ਅੰਦੋਲਨ ਹੈ। ਦਰਅਸਲ ਇਸ ਅੰਦੋਲਨ ਦੀ ਅਜੇ ਵਿਗਿਆਨਕ ਇਤਿਹਾਸਕ ਨਜ਼ਰੀਏ ਤੋਂ ਵਿਆਪਕ ਛਾਣ ਬੀਣ ਦਾ ਕੰਮ ਮੁਕੰਮਲ ਤਾਂ ਕੀ ਹੋਣਾ ਸੀ, ਪੂਰੀ ਤਰ੍ਹਾਂ ਸ਼ੁਰੂ ਵੀ ਨਹੀਂ ਹੋਇਆ। ਇਸ ਲਈ ਦੋ ਧਾਰਾਵਾਂ ਨੂੰ ਘੋਖ ਪਰਖ ਕੇ ਸੰਤੋਖ ਕਰ ਲਿਆ ਜਾਂਦਾ ਹੈ। ਪਹਿਲੀ ਧਾਰਾ : ਅੰਦੋਲਨ ਕਿਉਂਕਿ ਧਾਰਮਿਕ ਬੁਰਕੇ ਵਿਚ ਲੜਿਆ ਗਿਆ ਸੀ। ਇਸ ਦੇ ਮਹਾਂਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ ਅਤੇ ਸਾਰੀਆਂ ਹੀ ਧਾਰਮਿਕ ਸ਼ਖਸੀਅਤਾਂ ਜਿਉਂ ਆਪ ਦੇ ਪੈਰੋਕਾਰਾਂ ਨੇ, ਇਸ ਮਹਾਨ ਇਤਿਹਾਸਕ ਵਿਅਕਤੀ ਨੂੰ ਸ਼ਰਧਾ ਦੇ ਆਵਰਣ ਵਿਚ ਹੀ ਵਿਚਾਰ ਕੇ, ਪੌਰਾਣਿਕ ਕਥਾਵਾਂ ਦੇ ਪਾਤਰਾਂ ਜਿਹਾ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਦੂਜੀ ਧਾਰਾ : ਸਮਕਾਲੀ ਅੰਗਰੇਜ਼ ਅਧਿਕਾਰੀਆਂ ਦੀ ਹੈ, ਜਿਹਨਾਂ ਨੇ ਆਪਣੇ ਰਾਜ ਨੂੰ ਇਹਨਾਂ ਤੋਂ ਉਤਪੰਨ ਖ਼ਤਰਾ ਮਹਿਸੂਸ ਕਰਕੇ ਪੇਸ਼ਬੰਦੀਆਂ ਦੇ ਤੌਰ 'ਤੇ ਸੀਮਤ ਜਾਣਕਾਰੀ ਇਹਨਾਂ ਬਾਰੇ ਦੇਣੀ ਆਪਣਾ ਮਨੋਰਥ ਮਿਥੀ ਰੱਖਿਆ।

ਕੂਕਾ ਅੰਦੋਲਨ ਨੂੰ ਵੀ ਮੁੱਖ ਤੌਰ 'ਤੇ ਅਹਿੰਸਕ ਅਤੇ ਸ਼ਾਂਤਮਈ ਅੰਦੋਲਨਾਂ ਦੀ ਸ਼੍ਰੇਣੀ ਵਿਚ ਸ਼ਾਮਲ ਕੀਤਾ ਜਾਂਦਾ ਹੈ। ਪਰ ਇਸ ਅੰਦੋਲਨ ਦੇ ਸੈਨਿਕ ਸੁਭਾਅ ਬਾਰੇ ਜਾਂ ਹਥਿਆਰਬੰਦ ਹੋਣ ਦੇ ਯਤਨਾਂ ਬਾਰੇ, ਦੇਸ ਕਾਲ ਦੇ ਵਿਆਪਕ ਪ੍ਰਭਾਵ ਦੀ ਖ਼ੁਸ਼ਨੂਦੀ ਹਾਸਲ ਕਰਨ ਵਾਸਤੇ, ਖਾਮੋਸ਼ੀ ਧਰਨ ਕਰ ਲਈ ਜਾਂਦੀ ਹੈ। ਹੱਥਲੇ ਲੇਖ ਵਿਚ ਅਸੀਂ ਅੰਦੋਲਨ ਦੇ ਇਕ ਉਸ ਨਾਇਕ ਦੇ ਬਹਾਨੇ, ਇਸ ਦੀਆਂ ਫੌਜੀ ਕਾਰਵਾਈਆਂ ਦੀ ਚਰਚਾ ਕਰਾਂਗੇ, ਜਿਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਅਸ਼ੀਰਵਾਦ ਪ੍ਰਾਪਤ ਸੀ।

ਸਾਡੇ ਅੰਦੋਲਨ ਦੇ ਇਸ ਸੂਰਬੀਰ ਦਾ ਨਾਮ ਸੀ—ਸਰਦਾਰ ਹੀਰਾ ਸਿੰਘ ਲੰਮੂ, ਜੋ ਕਸ਼ਮੀਰ ਵਿਚ ਢਾਈ ਕੁ ਵਰ੍ਹੇ ਤੱਕ ਚੱਲੀ ਕੂਕਾ ਰੈਜੀਮੈਂਟ ਦਾ ਕਮਾਂਡਰ ਸੀ। ੧੮੮੧ ਈ. ਵਾਲੀ ਮਸ਼ਹੂਰ ਕੂਕਿਆਂ ਵਾਲੀ ਪੰਜਾਬ ਸਰਕਾਰ ਦੀ ਲਿਸਟ ਵਿਚੋਂ ਇਹ ਜਾਣਕਾਰੀ ਮਿਲਦੀ ਹੈ।

"ਸਰਕਲ : ਅੰਬਾਲਾ, ਜ਼ਿਲ੍ਹਾ : ਅੰਬਾਲਾ, ਜ਼ਿਲ੍ਹੇ ਦਾ ਸੀਰੀਅਲ ਨੰ. ੩, ਹੀਰਾ ਸਿੰਘ ਉਰਫ 'ਲੰਮੂ' ਜਾਂ 'ਲੰਬੂ', ਸੂਬਾ, ਪਿਤਾ ਸ. ਕਿਰਪਾਲ ਸਿੰਘ, ਵਾਹੀਵਾਨ, ਪਿੰਡ : ਸਢੌਰਾ, ਥਾਣਾ : ਸਢੌਰਾ, ਪਤਲੀ ਚਮੜੀ, ਚਿਹਰੇ ਤੇ ਫੱਬਵੇਂ ਮਾਤਾ ਦੇ ਦਾਗ਼, ਲੰਮਾ ਸਿੱਧਾ ਨੱਕ, ਕੰਨਾਂ ਦੀਆਂ ਪੀਪਣੀਆਂ ਵਿਚ ਛੇਕ, ਸੱਜੇ ਕੰਨ ਦੇ ਉੱਪਰਲੇ ਕਿਨਾਰੇ 'ਤੇ ਦੂਜਾ ਛੇਕ, ਦੋਹਾਂ ਭਰਵੱਟਿਆਂ ਦੇ ਵਿਚਾਲੇ ਸੱਟ ਦਾ ਨਿਸ਼ਾਨ, ਲੰਬਾ ਸਫੇਦ ਦਾਹੜਾ ਵਿਚ ਵਿਚ ਕਾਲੇ ਵਾਲਾਂ ਨਾਲ ਬਣੀ ਤਿਲ-ਚੌਲੀ, ਕੱਦ ੫ ਫੁੱਟ ੯ ਇੰਚ,

ਉਮਰ ੫੦ ਸਾਲ, ਪਹਿਰਾਵਾ ਪੱਕੇ ਕੂਕੇ ਵਰਗਾ, ਆਮ ਤੌਰ 'ਤੇ ਸਫੈਦ ਬਸਤਰ, ਪੁਸ਼ਾਕ ਬਹੁਤ ਸਾਫ ਸੁਥਰੀ। ਗੁਰਮੁਖੀ ਪੜ੍ਹ ਲਿਖ ਲੈਂਦਾ ਹੈ।"

...ਸਰੀਰਕ ਪਹਿਚਾਣ ਚਿੰਨ੍ਹਾਂ ਬਾਦ ਚਾਲ ਚਲਣ ਤੇ ਸੁਭਾਉ ਵਾਲੇ ਖਾਨੇ ਵਿਚ, ਆਪ ਬਾਬਤ ਇਉਂ ਦਰਜ ਹੈ :

"ਸੁਭਾਉ ਝਗੜਾਲੂ ਅਤੇ ਹਮੇਸ਼ਾਂ ਅੰਦੋਲਨ ਵਿੱਢਣ ਦੀ ਤਿਆਰੀ ਵਾਲਾ, ਕੂਕਿਆਂ ਦੁਆਰਾ ਉਸ ਨੂੰ ਬਹੁਤ ਅਦਬ ਸਤਿਕਾਰ ਦਿੱਤਾ ਜਾਂਦਾ ਹੈ। ਉਹ ਪਹਿਲਾਂ ਮਹਾਰਾਜਾ ਕਸ਼ਮੀਰ ਦੀ ਨੌਕਰੀ ਵਿਚ ਸੀ ਅਤੇ ੧੮੭੨ ਦੀ ਬਗਾਵਤ ਵੇਲੇ ਗੁਰੂ ਰਾਮ ਸਿੰਘ ਨਾਲ ਭੈਣੀ (ਸਾਹਿਬ) ਵਿਚ ਸੀ। ਉਸਨੂੰ ਵੀ (ਹੋਰ ਕੂਕਿਆਂ ਦੇ ਨਾਲ) ਗ੍ਰਿਫਤਾਰ ਕੀਤਾ ਗਿਆ ਸੀ ਅਤੇ ਉਸਦੀ ੫੦੦ ਰੁਪੈ ਦੀ ਜ਼ਮਾਨਤ ਮੰਗੀ ਗਈ ਸੀ। ਉਸਨੇ ਵਾਰ ਵਾਰ ਸਰਕਾਰ ਨੂੰ ਬਿਨੈ ਪੱਤਰ ਦੇ ਕੇ ਰੰਗੂਨ ਵਿਚ ਗੁਰੂ ਰਾਮ ਸਿੰਘ ਦੇ ਦਰਸ਼ਨ ਕਰਨ ਦੀ ਇਜਾਜ਼ਤ ਮੰਗੀ ਹੈ, ਪ੍ਰੰਤੂ ਉਸਨੂੰ ਇਹ ਆਗਿਆ ਨਹੀਂ ਦਿੱਤੀ ਗਈ। ਸਾਲ ੧੮੮੦ ਈ. ਦੇ ਪਹਿਲੇ ਪੱਖ ਵਿਚ ਉਸ ਨੇ ਜੰਮੂ ਵਿਚ ੩੦ ਰੁਪੈ ਮਹੀਨਾ ਤੇ ਕੁਝ ਸਮੇਂ ਲਈ ਨੌਕਰੀ ਕੀਤੀ ਹੈ।(ਵੇਖੋ ਗੁਪਤ ਪੁਲਿਸ ਰੀਕਾਰਡ ਜਿਲਦ ੨ ਦਾ ਸਫਾ ੧੦੩ ਦਾ ਪੈਰਾ ੧੫) ਅਗਸਤ ੧੮੮੦ ਵਿਚ ਉਹ ਲੁਧਿਆਣਾ ਜ਼ਿਲ੍ਹਾ ਦੇ ਲਾਲ ਸਿੰਘ ਪਿੰਡ ਲਤਾਲਾ (ਲਿਸਟ ਨੰ. ੭੦) ਅਤੇ ਹੋਰਨਾਂ ਦੇ ਨਾਲ ਉਹ ਰੰਗੂਨ ਗਿਆ। ਜਦੋਂ ਵਾਪਸ ਮੁੜ ਰਹੇ ਸਨ, ਉਹਨਾਂ ਨੂੰ ੧ ਸਿਤੰਬਰ ਨੂੰ ਕਲਕੱਤੇ ਗ੍ਰਿਫਤਾਰ ਕਰ ਲਿਆ ਗਿਆ ਤੇ ਉਹ ਪੁਲਿਸ ਦੇ ਪਹਿਰੇ ਹੇਠ ਅੰਬਾਲੇ ਪੁਚਾਏ ਗਏ, ਜਿਥੇ ਪੰਜਾਬ ਪੁਲਿਸ ਦੇ ਹੁਕਮ ਨਾਲ ਉਹਨਾਂ ਨੂੰ ਬਿਨਾਂ ਸ਼ਰਤ ਰਿਹਾ ਕਰ ਦਿੱਤਾ ਗਿਆ। (ਵੇਖੋ ਪੈਰਾ ੧੩, ਸਫਾ ੧੫੭; ਅਤੇ ਪੈਰਾ ੧੨ ਸਫਾ ੧੬੧, ਜਿਲਦ ੨, ਸੀਕਰਟ ਪੁਲੀਸ ਐਬਸਟਰੈਕਟ)"[1]

ਸਢੌਰੇ ਦੀ ਪ੍ਰਸਿੱਧੀ, ਸਿੱਖ ਇਤਿਹਾਸ ਵਿਚ ਅਠਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਦੇ ਅਖ਼ੀਰ ਵਿਚ ਬਾਬਾ ਬੰਦਾ ਬਹਾਦੁਰ ਦੁਆਰਾ ਇਸ ਦੀ ਫ਼ਤਹਿ ਨਾਲ ਜੁੜੀ ਹੈ। ਸਰਹੰਦ ਦੀ ਫ਼ਤਹਿ ਵਜੋਂ ਸਢੌਰੇ ਦੀ ਫ਼ਤਹਿ ਨੂੰ, ਇਸ ਦੀ ਭੂਮਿਕਾ ਦੇ ਤੌਰ 'ਤੇ ਵੇਖਿਆ ਜਾਂਦਾ ਹੈ। ਅੰਬਾਲਾ, ਦੁਆਬਾ, ਪੁਆਧ ਆਦਿ ਖਿੱਤਿਆਂ ਵਿਚ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਨਾਮ ਦਾ ਸਿੱਕਾ ਜਾਰੀ ਕਰਨ ਬਾਦ ੧੭੧੬ ਈ. ਵਿਚ ਬਾਬਾ ਬੰਦਾ ਬਹਾਦੁਰ ਆਪਣੇ ੭੦੦ ਵੀਰ ਸੈਨਾਨੀਆਂ ਸਮੇਤ, ਜਾਮੇ ਸ਼ਹਾਦਤ ਨੋਸ਼ ਕਰ ਗਏ, ਉਸੇ ਦਿੱਲੀ ਸ਼ਹਿਰ ਵਿਖੇ, ਜਿੱਥੇ ਆਪ ਤੋਂ ੪੧ ਸਾਲ ਪਹਿਲਾਂ ਹੀ ਨੌਵੇਂ ਪਾਤਸ਼ਾਹ, ਗੁਰੂ ਤੇਗ ਬਹਾਦਰ ਸਾਹਿਬ, ਦਿੱਲੀ ਪਤੀ ਦੇ ਸਿਰ 'ਤੇ ਪੰਜ ਭੌਤਿਕ ਸਰੀਰ ਰੂਪੀ ਠੀਕਰਾ ਫੋੜ ਕੇ 'ਹਿੰਦ ਦੀ ਚਾਦਰ' ਦਾ ਲਕਬ ਧਾਰਨ ਕਰਨ ਗਏ ਸਨ। ਅਗਲੀ ਅੱਧੀ ਸਦੀ ਸਿੱਖਾਂ ਲਈ ਖੂਨੀ ਸੰਘਰਸ਼ਾਂ ਦਾ ਸਮਾਂ ਸੀ ਅਤੇ ੧੭੬੫ ਈ. ਤੱਕ ਗੁਰੂ ਦੇ ਸਿੰਘ, ਵਿਦੇਸ਼ੀ ਹਮਲਾਵਰਾਂ ਨਾਦਰਾਂ, ਅਬਦਾਲੀਆਂ, ਦੁਰਾਨੀਆਂ ਆਦਿ ਨੂੰ ਮੁਕੰਮਲ ਤੌਰ 'ਤੇ ਖਦੇੜ ਕੇ, ਇਸ ਧਰਤੀ ਦੇ ਮਾਲਕ ਬਣ ਗਏ। ਸੱਯਦ ਵਾਰਿਸ ਸ਼ਾਹ ਦੇ ਸ਼ਬਦਾਂ ਵਿਚ—

"ਜਦੋਂ ਦੇਸ ਦੇ ਜੱਟ ਸਰਦਾਰ ਹੋਏ,
ਘਰੋ ਘਰੀ ਜਾਂ ਨਵੀਂ ਸਰਕਾਰ ਹੋਈ।
ਪਿਆ ਦੇਸ਼ ਦੇ ਵਿਚ ਹੈ ਬੜਾ ਰੌਲਾ,
ਹਰ ਇਕ ਦੇ ਹੱਥ ਤਲਵਾਰ ਹੋਈ।"

ਇਹ ਸਿੱਖ ਮਿਸਲਾਂ ਦੀ ਸਥਾਪਤੀ ਅਤੇ ਹੰਨੇ ਹੰਨੇ ਮੀਰੀ ਦਾ ਸਮਾਂ ਸੀ। ਇਸੇ ਸਮੇਂ ਸਢੌਰੇ ਅਤੇ ਆਸ ਪਾਸ ਦੇ ਖੇਤਰਾਂ ਵਿਚ ਸਿੱਖੀ ਪ੍ਰਚਾਰ ਫੈਲਿਆ ਅਤੇ ਲੋਕ ਧੜਾਧੜ ਸਿੰਘ ਸੱਜਣ ਲੱਗੇ। ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ੧੭੯੯ ਈ. ਵਿਚ ਲਾਹੌਰ ਦੇ ਤਖ਼ਤ 'ਤੇ ਬੈਠਾ। ਅਗਲੇ ੫੦ ਸਾਲਾਂ ਵਿਚ ਸਿੱਖੀ ਸ਼ਾਨ ਦਾ ਸੂਰਜ ਉਦੈ ਹੋ ਕੇ, ਸਿਖਰਾਂ 'ਤੇ ਚਮਕ ਕੇ, ਫਿਰ ਅਸਤ ਹੋ ਗਿਆ। ਜਦੋਂ ੧੮੪੯ ਈ. ਵਿਚ ਕੰਪਨੀ ਸਰਕਾਰ ਜਾਂ ਇਸਦੇ ਕਾਰਿੰਦੇ ਦਨਦਨਾਉਂਦੇ ਫਿਰਦੇ ਸਨ। ਆਜ਼ਾਦ ਅੰਬਰਾਂ ਵਿਚ ਉਡਾਰੀਆਂ ਲਾਉਣ ਵਾਲੇ ਪਰਿੰਦਿਆਂ ਨੂੰ ਰੋਕਾਂ ਰੁਕਾਵਟਾਂ ਕਦੋਂ ਮਨਜ਼ੂਰ ਹੁੰਦੀਆਂ ਹਨ। 'ਕੂਕਿਆਂ ਦੀ ਵਾਰ' ਦਾ ਕਰਤਾ, ਕਵੀ ਹਰਸਾ ਸਿੰਘ ਚਾਤਰ ਠੀਕ ਹੀ ਲਿਖਦਾ ਹੈ—

"ਹੋ ਜਾਣ ਗੁਲਾਮ ਜੇ ਸੂਰਮੇ, ਦਿਨ ਰਹਿੰਦੇ ਥੋਹੜੇ।"

ਗੁਲਾਮੀ ਦੀਆਂ ਇਹਨਾਂ ਕੜੀਆਂ ਨੂੰ ਕੱਟਣ ਲਈ ਹੀ, ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸੰਤ-ਖਾਲਸੇ ਦੀ ਗੁਲਾਮੀ-ਯੁੱਗ ਦੇ ਪੰਜਾਬ ਵਿਚੋਂ ਖ਼ਾਤਮੇ ਲਈ, ਫਿਰੰਗੀ ਦੇ ਮੁਕੰਮਲ ਕਬਜ਼ੇ ਤੋਂ ਸਿਰਫ ਅੱਠ ਸਾਲ ਬਾਦ ਹੀ ਆਪਣਾ ਅੰਦੋਲਨ ਆਰੰਭ ਕੇ, ਅਜ਼ਾਦ ਸੁਭਾਅ ਵਾਲੇ ਪੰਜਾਬੀਆਂ ਨੂੰ ਆਪਣੇ ਝੰਡੇ ਹੇਠ ਲਾਮਬੰਦ ਕਰ ਕੇ, ਗੁਆਂਢੀ ਦੇਸਾਂ ਨਾਲ ਅਸਰ ਰਸੂਖ਼ ਵਧਾ ਕੇ, ਏਸ਼ੀਆਈ ਤਾਕਤਾਂ ਦਾ ਇਕ ਮੁਹਾਜ਼, ਯੌਰਪੀਨ ਬਸਤੀਵਾਦੀਆਂ ਦੇ ਵਿਰੁੱਧ ਸਿਰਜਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਜੀ ਨੇ ਆਚਰਣ ਉਚਤਾ ਅਤੇ ਆਤਮਕ ਬਲ ਦੇ ਨਾਲ ਨਾਲ, ਆਪਣੇ ਸਿੰਘਾਂ ਦੀ ਸੈਨਿਕ ਤਿਆਰੀ ਨੂੰ ਵੀ ਆਪਣੇ ਏਜੰਡੇ 'ਤੇ ਲੈ ਆਂਦਾ ਸੀ ਤਾਂ ਜੁ ਸੁਸਿੱਖਿਅਤ ਸੈਨਾ ਵਿਚ ਤਿਆਰ ਬਰ ਤਿਆਰ ਹੋਣ ਵਾਲੇ ਸਿੰਘ, ਅੱਗੋਂ ਹੋਰ ਸਵਯੰ ਸੇਵਕਾਂ ਨੂੰ ਤਿਆਰ ਕਰਨ ਦੇ ਸਮਰੱਥ ਹੋ ਜਾਣ। ਸ਼ਬਦ ਅਤੇ ਸ਼ਸਤਰ ਦੇ ਤਾਲਮੇਲ ਨੂੰ ਸਮਝਦਿਆਂ ਹੀ ਪ੍ਰਸਿੱਧ ਚਿੰਤਕ ਅਤੇ ਸਾਮਵਾਦ ਦੇ ਪਿਤਾਮਾ ਕਾਰਲ ਮਾਰਕਸ ਨੇ ਕਿਹਾ ਸੀ ਕਿ ਸ਼ਬਦਾਂ ਦਾ ਕੋਈ ਵੀ ਖੰਡਨ ਹਥਿਆਰਾਂ ਦੇ ਖੰਡਨ ਦੀ ਥਾਂ ਨਹੀਂ ਲੈ ਸਕਦਾ ਅਤੇ ਯੁੱਗ ਕਵੀ ਪ੍ਰੋ. ਮੋਹਨ ਸਿੰਘ ਵੀ ਆਪਣੀ ਇਸੇ ਲਾਚਾਰੀ ਨੂੰ ਇਉਂ ਪ੍ਰਗਟ ਕਰਦੇ ਹਨ—

"ਸ਼ਸਤਰ ਬੱਧ ਪ੍ਰਬੰਧ ਨਾਲ ਕਿੰਜ ਜੁਝਦੇ।
ਸਾਡੇ ਕੋਲ ਤਾਂ ਇਕੋ ਸ਼ਸਤਰ ਛੰਦ ਸੀ"

ਸ. ਨਾਹਰ ਸਿੰਘ ਐਮ.ਏ. ਇਸੇ ਭਾਵਨਾ ਨੂੰ ਵਿਅਕਤ ਕਰਦੇ ਹੋਏ ਨਾਮਧਾਰੀ ਇਤਿਹਾਸ ਵਿਚ ਲਿਖਦੇ ਹਨ—

"ਗੁਰੂ ਰਾਮ ਸਿੰਘ ਜੀ ਨੇ ਧਰਮ ਪ੍ਰਚਾਰ ਅਤੇ ਭਾਈਚਾਰਕ ਸੁਧਾਰ ਲਹਿਰ ਦੀ

ਨਿਊਂ ਦੀ ਉਸਾਰੀ, ਰਾਜਸੀ ਇੰਦੀਏ ਨਾਲ ਕੀਤੀ ਸੀ। ਆਪ ਜੀ ਦਾ ਅਸਲੀ ਨਿਸ਼ਾਨਾ ਉਕਤ ਦੋਨੋਂ ਵਸੀਲਿਆਂ ਨਾਲ, ਜਨਤਾ ਨੂੰ ਇਕ ਲੜੀ ਵਿਚ ਪਰੋ ਕੇ, ਵਦੇਸ਼ੀ ਹਕੂਮਤ ਦੇ ਬਰਖਿਲਾਫ ਸੁਤੰਰਤਾ ਸੰਗਰਾਮ ਲਈ ਜਨਤਾ ਅਤੇ ਦੇਸ਼ ਨੂੰ ਤਿਆਰ ਕਰਨਾ ਸੀ। ਸੰਨ ੧੮੬੮ ਯਾ ਸੰਮਤ ੧੯੨੫ ਤੱਕ, ਬਾਬੇ ਪੁਰਾਣੇ ਦੇ ਵੰਸ਼ਜ ਗੁਰਚਰਨ ਸਿੰਘ ਅਤੇ ਬਾਬਾ ਕੰਨੱਹੀਆ ਸਿੰਘ ਜਗਤ ਸਿੰਘ ਬੇਦੀਆਂ ਦੇ ਪ੍ਰਚਾਰ ਨਾਲ ਕਾਬਲ, ਪੇਸ਼ਾਵਰ, ਤੀਰਾਹ ਅਤੇ ਹਰੀਪੁਰ ਹਜ਼ਾਰੇ ਤੱਕ ਲੋਕੀ, ਇਸ ਨਵੀਂ ਲਹਿਰ ਦੇ ਮੰਤਵ ਅਤੇ ਇਸ ਦੇ ਸੰਚਾਲਕ ਗੁਰੂ ਦੇ ਨਾਮ ਤੋਂ ਵਾਕਫ ਹੋ ਗਏ ਸਨ। ਪੰਜਾਬ ਦੇ ਬਹੁਤ ਸਾਰੇ ਵਹਾਬੀਆਂ ਅਤੇ ਨਾਮਧਾਰੀਆਂ ਦੇ ਪਿੰਡ ਇਕੋ ਹੀ ਸਨ।"[2]

ਸਤਿਗੁਰੂ ਰਾਮ ਸਿੰਘ ਜੀ ਕਿਉਂਕਿ ਖ਼ੁਦ ਲਾਹੌਰ ਦਰਬਾਰ ਦੇ ਇਕ ਦਹਾਕੇ ਦੇ ਲਗਭਗ ਸੈਨਿਕ ਰਹੇ ਸਨ। ਉਹਨਾਂ ਦੇ ਸੈਨਿਕ ਜੀਵਨ ਦੇ ਬਹੁਤ ਸਾਰੇ ਸਾਬਕਾ ਸੰਗੀ ਸਾਥੀ ਅਤੇ ਹੋਰ ਫੌਜੀ ਵੀ, ਜਿਵੇਂ ਜਿਵੇਂ ਆਪ ਦੁਆਰਾ ਸਾਜੇ ਪੰਥ ਦੀ ਸੋਅ ਉਹਨਾਂ ਤੱਕ ਪੁੱਜਦੀ, ਆਕਰਸ਼ਿਤ ਹੁੰਦੇ ਗਏ। ਸੂਬਾ ਬ੍ਰਹਮਾ ਸਿੰਘ, ਲੱਖਾ ਸਿੰਘ, ਸੂਬਾ ਮਲੂਕ ਸਿੰਘ, ਸੂਬਾ ਭਗਵਾਨ ਸਿੰਘ ਸਪੁੱਤਰ ਸੁਖ਼ ਰਾਮ ਬੰਗਾ (ਨਵਾਂਸ਼ਹਿਰ), ਸੂਬਾ ਪ੍ਰੇਮ ਸਿੰਘ ਸਪੁੱਤਰ ਖੁਸ਼ਹਾਲ ਸਿੰਘ ਬਰਸਾਲਪੁਰ (ਰੋਪੜ) ਇਤਿਆਦ ਕਿਸੇ ਨਾ ਕਿਸੇ ਢੰਗ ਨਾਲ ੧੮੫੭ ਦਾ ਮਹਾਨ ਸੈਨਿਕ ਵਿਦਰੋਹ ਜਾਂ ਵੇਖ ਚੁੱਕੇ ਸਨ ਜਾਂ ਉਸ ਵਿਚ ਭਾਗ ਲੈ ਚੁੱਕੇ ਸਨ ਜੋ ਕਿ ਅੰਗਰੇਜ਼ਾਂ ਦੀ ਸੈਨਾ ਵਿਚ ਉਸ ਸਮੇਂ ਸਨ।[3] ਉਪਰੋਕਤ ਦਸਤਾਵੇਜ਼ਾਂ ਮੁਤਾਬਿਕ ਹੀ ਸੂਬਾ ਕਾਹਨ ਸਿੰਘ ਚੱਕਵਾਲਾ, ਮੋਤੀ ਸਿੰਘ ਪੋਤਰਾ ਸ. ਹਰੀ ਸਿੰਘ ਨਲਵਾ ਸਿੱਖ ਰਾਜ ਦਾ ਜਰਨੈਲ, ਜੋ ਹੁਣ ਛੀਨੀ ਘਾਟੀ, ਮਾਹਲਪੁਰ (ਹੁਸ਼ਿਆਰਪੁਰ) ਵਿਚ ਪਿਛਲੇ ੮ ਸਾਲਾਂ ਤੋਂ ਰਹਿ ਰਿਹਾ ਹੈ ਵੀ ਸੂਬਾ ਸੀ ਅਤੇ ਨੇਪਾਲ ਤੋਂ ਸੈਨਿਕ ਟ੍ਰੇਨਿੰਗ ਲੈ ਚੁੱਕਾ ਸੀ। ਕਿਸ਼ਨ ਸਿੰਘ ਗੁੰਥ ਗੜ੍ਹਵਾਲਾ ਜੋ ਹੁਣ ਸੂਬਾ ਬਣਾ ਕੇ ਨੇਪਾਲ ਭੇਜਿਆ ਸੀ, ਸਿੱਖ ਤੋਪਖਾਨੇ ਵਿਚ ਗੋਲੰਦਾਜ਼ ਰਹਿ ਚੁੱਕਾ ਸੀ ਉਸ ਦਾ ਪਿਤਾ ਹਰਦਿੱਤ ਸਿੰਘ ਜਾਤ ਕਲਾਲ ਅਤੇ ਪਿੰਡ ਗੁੰਥ ਗੜ੍ਹ (ਅੰਮ੍ਰਿਤਸਰ) ਸੀ। ਸੂਬਾ ਕਾਹਨ ਸਿੰਘ ਨੌਨਿਹਾਲ ਸਿੰਘ ਰੈਜੀਮੈਂਟ ਵਿਚ (ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਰਹੇ ਸਨ) ਹਵਾਲਦਾਰ ਸੀ। ਸੂਬਾ ਜਵਾਹਰ ਸਿੰਘ ਜੀ, ਪ੍ਰਧਾਨ ਸੂਬਾ ਵੀ, ਸਿੱਖਾਂ ਦੇ ਵਕਤ ਤੋਪਖਾਨੇ ਵਿਚ ਗੋਲੰਦਾਜ਼ ਰਹੇ ਸਨ। ਸੂਬਾ ਸੁੱਧ ਸਿੰਘ ਦੁਰਗਾਪੁਰ (ਜਲੰਧਰ) ਜੋ ਬਾਅਦ ਵਿਚ ਮਢੌਰ (ਅੰਬਾਲਾ) ਜਾ ਰਹੇ ਸਨ, ਜੋ ਪਹਿਲਾਂ ਅੰਮ੍ਰਿਤ ਅਤੇ ਨਾਮ ਦੀ ਦਾਤ ਵੈਸਾਖੀ ੧੮੫੭ ਈ. ਵਿਚ ਪ੍ਰਾਪਤ ਕਰਨ ਵਾਲੇ ਪੰਜਾਂ ਵਿਚੋਂ ਇਕ ਸਨ, ਚੌਥੇ ਅਨਿਯਮਿਤ ਘੋੜ ਚੜ੍ਹਿਆਂ ਵਿਚ ਸਵਾਰ ਸਨ, ਸਿੱਖ ਕਾਲ ਵਿਚ।

ਜਿਸਨੂੰ ਹੁਸ਼ਿਆਰਪੁਰ ਦੇ ਕਾਰਜਕਾਰੀ ਪੁਲਿਸ ਕਪਤਾਨ ਟੀ.ਏ.ਓ. ਕੂਨਰ ਦੀ, ੨੨ ਨਵੰਬਰ ੧੮੭੧ ਦੀ ਇਸਪੇਕਟਰ ਜਨਰਲ ਪੁਲੀਸ ਪੰਜਾਬ ਨੂੰ ਭੇਜੀ ਕੂਕੀ ਮੁਖੀਆਂ ਦੀ ਉਪਰੋਕਤ ਲਿਸਟ ਵਿਚ "ਜਗੀਰਦਾਰ ਸੂਬਾ" ਕਰਕੇ ਲਿਖਿਆ ਹੈ। ਉਹ ਸ. ਹੀਰਾ ਸਿੰਘ 'ਲੰਬੂ'-ਨਿਵਾਸੀ ਜਗਾਧਰੀ ਦੇ ਨੇੜੇ ਦੁਰਗਾਪੁਰ (ਅੰਬਾਲਾ) ਲਿਖਿਆ ਹੈ (ਸਰਕਾਰੀ

ਰੀਕਾਰਡ ਵਿਚ ਪਿੰਡਾਂ ਦੀ ਥੋੜ੍ਹੀ ਬਹੁਤ ਅਦਲ ਬਦਲ ਹੋਣੀ ਆਮ ਗੱਲ ਹੈ-ਪੁੱਛ ਪੁਛਾ ਕੇ ਲਿਖਦੇ ਸਨ ਜਾਂ ਉੱਥੇ ਕਿਸੇ ਸੂਹੀਏ ਨੇ ਸੂਬਾ ਸੁੱਧ ਸਿੰਘ ਦੇ ਘਰ ਗਿਆਂ ਨੂੰ ਵੇਖ ਕੇ ਉਸੇ ਪਿੰਡ ਦਾ ਭੁਲੇਖਾ ਖਾਧਾ ਹੋਵੇ ਸਢੌਰੇ ਦੀ ਬਜਾਏ) ਉਹਨਾਂ ਨੂੰ ਵੀ ਸਿੱਖਾਂ ਦੇ ਵੇਲਿਆਂ ਵਿਚ ਘੋੜ ਚੜ੍ਹੇ ਲਿਖਿਆ ਹੈ।[4]

ਸਤਿਗੁਰੂ ਰਾਮ ਸਿੰਘ ਜੀ ਨੇ ਸੈਨਿਕ ਸਿਖਲਾਈ ਦੇ ਮਹੱਤਵ ਨੂੰ ਸਮਝਦਿਆਂ ਹੀ ਸ. ਹੀਰਾ ਸਿੰਘ 'ਲੰਮ੍ਹ' ਸਢੌਰੇ ਵਾਲੇ ਨੂੰ, ਕਸ਼ਮੀਰ ਰਿਆਸਤ ਵਿਚ ਪੰਜਾਬ ਤੋਂ ਨਿਵੇਕਲੇ ਜਾ ਕੇ ਇਕ ਕੂਕਾ ਰੈਜੀਮੈਂਟ ਖੜ੍ਹੇ ਕਰਨ ਦੇ ਆਦੇਸ਼ ਦਿੱਤੇ ਸਨ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ੧੯੬੭ ਈ. ਦੇ ਹੋਲਾ ਮਹੱਲਾ ਅਨੰਦਪੁਰ ਅਤੇ ਫਿਰ ਦੀਵਾਲੀ ਅੰਮ੍ਰਿਤਸਰ ਦੇ ਪੁਰਬ ਸਮੇਂ, ਸਰਕਾਰੀ ਪਾਬੰਦੀਆਂ ਦੀ ਪ੍ਰਵਾਹ ਨਾ ਕਰਦਿਆਂ ੨੦ ਤੋਂ ੩੦ ਹਜ਼ਾਰ ਦੇ ਦਰਮਿਆਨ ਨਾਮਧਾਰੀ ਸਿੱਖ ਸਤਿਗੁਰੂ ਜੀ ਦੀ ਅਗਵਾਈ ਵਿਚ ਜੁੜਦੇ ਰਹੇ। ਨਾਮਧਾਰੀ ਸਿੱਘਾਂ ਦੀ ਗਿਣਤੀ ਸਰਕਾਰੀ ਰੀਕਾਰਡ ਵਿਚ ਵੱਖ-ਵੱਖ ਲਿਖੀ ਹੈ। ਕਿਤੇ ਤਿੰਨ ਲੱਖ ਦਾ ਵੇਰਵਾ ਹੈ ਕਿਤੇ ਤਿੰਨ ਲੱਖ ਸਾਢੇ ਪੈਂਤੀ ਹਜ਼ਾਰ ਦਾ। ਗਿਆਨੀ ਗਿਆਨ ਸਿੰਘ ਜੀ ਆਪਣੀ ਰਚਨਾ ਵਿਚ ਸੱਤ ਲੱਖ ਨਾਮਧਾਰੀ ਸਿੰਘ ਸਜਣ ਦਾ ਪੰਥ ਪ੍ਰਕਾਸ਼ ਦੀਆਂ ਪਹਿਲੀਆਂ ਛਾਪਾਂ ਵਿਚ ਕੂਕਿਆਂ ਵਾਲੇ ੨੯ ਕਬਿਤਾਂ ਵਿਚ ਜ਼ਿਕਰ ਕਰਦੇ ਹਨ, ਕਿਤੇ ਉਹਨਾਂ ਦੀ ਅਪਾਰ ਸੰਖਿਆ ਵੱਲ ਇੰਗਤ ਕਰਦੇ ਹਨ। ਫਾਂਸੀ ਲੱਗਣ ਵਾਲਾ ਸੂਬਾ ਗਿਆਨੀ ਸਿੰਘ ਉਰਫ ਰਤਨ ਸਿੰਘ ਦਸ ਲੱਖ ਤੱਕ ਦੱਸਦਾ ਹੈ। ਇਕ ਮੋਟੇ ਜਿਹੇ ਅੰਦਾਜ਼ੇ ਮੁਤਾਬਿਕ ਪੰਜਾਬ ਦੀ ਕੁੱਲ ਸਿੱਖ ਵਸੋਂ ਦਾ ਜੇ ਅੱਧ ਨਹੀਂ ਤਾਂ ਤੀਜਾ ਹਿੱਸਾ ਸਤਿਗੁਰੂ ਜੀ ਦੇ ਝੰਡੇ ਹੇਠ ਆ ਗਿਆ ਸੀ। "ਅਸਲੀ ਰਣਜੀਤ ਸਿੰਘ" ਪੁਸਤਕ ਵਿਚ ਫਕੀਰ ਵਹੀਦਉਦੀਨ ਰਣਜੀਤ ਸਿੰਘ ਕਾਲ ਵਿਚ ਪੰਜਾਬ ਦੀ ਕੁੱਲ ਜਨਸੰਖਿਆ ੫੫ ਲੱਖ ਲਿਖਦਾ ਹੈ। ਜੇ ਅੰਗਰੇਜ਼ਾਂ ਵੇਲੇ ਇਹ ਵੱਧ ਕੇ ੬੫ ਕੁ ਲੱਖ ਤੱਕ ਵੀ ਪੁੱਜ ਗਈ ਹੋਵੇ ਤਾਂ ਸਿੱਖ ਵਸੋਂ ਮੁਸਲਮਾਨਾਂ ਤੇ ਹਿੰਦੂਆਂ ਤੋਂ ਬਾਦ ੧੮੬੦ ਈ. ਦੇ ਲਾਗੇ ਚਾਗੇ ੧੫ ਕੁ ਲੱਖ ਹੀ ਹੋਵੇਗੀ। ਇਸ ਤੋਂ ਕੂਕਿਆਂ ਦੇ ਵੱਧਦੇ ਰਾਜਸੀ ਪ੍ਰਭਾਵ ਦਾ ਅੰਦਾਜ਼ਾ ਸਹਿਜੇ ਹੀ ਲਾਇਆ ਜਾ ਸਕਦਾ ਹੈ ਜਿਹਨਾਂ ਨਾਲ ਸਾਂਝ ਭਿਆਲੀ ਪਾਉਣ ਲਈ, ਹਿੰਦੁਸਤਾਨ ਦੀਆਂ ਦੇਸੀ ਰਿਆਸਤਾਂ ਅਤੇ ਗੁਆਂਢੀ ਦੇਸ ਖਾਹਿਸ਼ਮੰਦ ਸਨ।

ਜੰਮੂ ਕਸ਼ਮੀਰ ਦਾ ਰਾਜ ਅੰਗਰੇਜ਼ਾਂ ਨੇ ਇਕ ਕਰੋੜ ਰੁਪੈ ਵਿਚ (ਜੋ ਲਾਹੌਰ ਦਰਬਾਰ ਨੂੰ ਜੰਗ ਦਾ ਤਾਵਾਨ ਪਾਇਆ ਸੀ) ਮਹਾਰਾਜਾ ਗੁਲਾਬ ਸਿੰਘ ਨੂੰ ਵੇਚ ਦਿੱਤਾ ਸੀ। ਇਸ ਸੰਬੰਧ ਵਿਚ ਸ. ਨਾਹਰ ਸਿੰਘ ਦੀ ਲਿਖਤ ਅਤੀ ਮਹੱਤਵਪੂਰਨ ਹੈ—"ਜਦ ਅੰਗਰੇਜ਼ਾਂ ਨੇ ਆਪਣੀ ਪਹਿਲੋਂ ਹੀ ਗਿਣੀ ਮਿੱਥੀ ਵਿਉਂਤ ਅਨੁਸਾਰ ਪੰਜਾਬ ਨੂੰ ਆਪਣੀ ਸਲਤਨਤ ਵਿਚ ਸ਼ਾਮਲ ਕਰ ਲਿਆ ਅਤੇ ਇਸ ਨਵੇਂ ਅਲਾਕੇ ਦੀਆਂ ਸਰਹੱਦਾਂ ਦਾ ਮੁਤਾਲਿਆ ਕੀਤਾ, ਤਦ ਉਨ੍ਹਾਂ ਨੂੰ ਕਸ਼ਮੀਰ ਵੇਚਣ ਦੀ ਗ਼ਲਤੀ ਦਾ ਇਹਸਾਸ ਹੋਇਆ। ਯੂਰਪ ਵਿਚ ਹੋਈ ਕਰੀਮੀਆ ਦੀ ਲੜਾਈ ਪਿੱਛੋਂ ਅੰਗਰੇਜ਼ਾਂ ਨੇ ਰੂਸੀ ਤੁਰਕਿਸਤਾਨ

ਅਤੇ ਕਸ਼ਮੀਰ ਦੀ ਮਿਲਵੀਂ ਸਰਹੱਦ ਅਤੇ ਆਉਣ ਜਾਣ ਦੇ ਰਸਤਿਆਂ ਆਦਿ 'ਤੇ ਪੱਕੀ ਤਰ੍ਹਾਂ ਕਬਜ਼ਾ ਕਰਨ ਦੀਆਂ ਵਿਉਂਤਾਂ ਸੋਚਣੀਆਂ ਸ਼ੁਰੂ ਕੀਤੀਆਂ ਅਤੇ ਰਿਆਸਤ ਦੇ ਅੰਦਰੂਨੀ ਮਾਮਲਿਆਂ ਵਿਚ ਭੀ ਦਖ਼ਲ ਦੇਣ ਲੱਗ ਪਏ।

ਕਸ਼ਮੀਰ ਦਾ ਮਹਾਰਾਜਾ ਰਣਬੀਰ ਸਿੰਘ ਅੰਗਰੇਜ਼ਾਂ ਦੇ ਪੁਰਾਣੇ-ਅਹਿਦਨਾਮੇ ਵਿਚ ਆਈਆਂ ਸ਼ਰਤਾਂ ਤੋਂ ਵਧੇਰੇ ਦਖ਼ਲ ਦੇਣ ਨੂੰ ਬਹੁਤ ਬੁਰਾ ਮਨਾਂਦਾ ਸੀ। ਕਸ਼ਮੀਰ ਦਰਬਾਰ ਵਿਚ ਉਸ ਸਮੇਂ ਅਹਿਲਕਾਰਾਂ ਦੀਆਂ ਦੋ ਪਾਰਟੀਆਂ ਸਨ। ਇਕ ਵੱਡੇ ਵਜ਼ੀਰ ਦੀਵਾਨ ਕ੍ਰਿਪਾ ਰਾਮ ਐਮਨਾਬਾਦੀਏ ਦੀ, ਜੋ ਅੰਗਰੇਜ਼ਾਂ ਨਾਲ ਪੱਕੀ ਦੋਸਤੀ ਰੱਖਣ ਦੇ ਹੱਕ ਵਿਚ ਸੀ। ਦੂਸਰੀ ਮਹਾਰਾਜਾ ਗੁਲਾਬ ਸਿੰਘ ਦੇ ਗੁਰੂ ਵੇਦਾਂਤੀ ਜੀ ਦੀ, ਜੋ ਕਸ਼ਮੀਰ ਨੂੰ ਅੰਗਰੇਜ਼ਾਂ ਦੇ ਅਸਰ ਰਸੂਖ ਤੋਂ ਬਚਾ ਕੇ ਇਸ ਨੂੰ ਇਕ ਨੀਮ ਸੁਤੰਤ੍ਰ ਹਿੰਦੂ ਰਾਜ ਦੀ ਸ਼ਕਲ ਵਿਚ ਰੱਖਣਾ ਚਾਹੁੰਦਾ ਸੀ। ਵੇਦਾਂਤੀ ਜੀ ਮਹਾਰਾਜ ਗੁਲਾਬ ਸਿੰਘ ਦੇ ਸਮੇਂ ਤੋਂ ਇਕ ਵਿਦਿਆਲਯ ਚਲਾ ਰਹੇ ਸਨ ਅਤੇ ਉਸ ਵਿਚ ਆਪ ਭੀ ਸ਼ਿਕਸ਼ਾ ਦਿਆ ਕਰਦੇ ਸਨ। ਗੁਜਰਾਂਵਾਲਾ ਅਤੇ ਸਿਆਲਕੋਟ ਦੇ ਜ਼ਿਲ੍ਹਿਆਂ ਦੇ ਬਹੁਤ ਸਾਰੇ ਨਾਮਧਾਰੀ ਵੇਦਾਂਤੀ ਜੀ ਦੇ ਮਿੱਤਰ ਸਨ, ਅਤੇ ਉਨ੍ਹਾਂ ਪਾਸ ਇਨ੍ਹਾਂ ਦੀ ਖੁੱਲ੍ਹੀ ਆਵਾਜਾਈ ਸੀ।

ਕਿਸ਼ਨ ਸਿੰਘ ਦੂਸਰਾ ਨਾਮ ਹਰੀ ਸਿੰਘ ਪਿੰਡ ਗੁੰਬਗੜ੍ਹ ਜ਼ਿਲਾ ਅੰਮ੍ਰਿਤਸਰ ਅਤੇ ਰਾਜਾ ਸਿੰਘ ਤਰਾਂਡੀਵਾਲਾ (ਸੂਬਾ) ਵੇਦਾਂਤੀ ਜੀ ਨੂੰ ਬਹੁਤ ਵਾਰੀ ਮਿਲਦੇ ਰਹਿੰਦੇ ਸਨ। ਗੁਰੂ ਰਾਮ ਸਿੰਘ ਜੀ ਦੇ ਦਤ਼ਪ, ਗੁਜਰਾਂਵਾਲਾ, ਸਿਆਲਕੋਟ ਦੇ ਦੌਰੇ ਸਮੇਂ ੧੮੬੯ ਈ. ਦੀਆਂ ਗਰਮੀਆਂ ਵਿਚ ਹੀ ਆਪ ਜੀ ਦੇ ਹੁਕਮ ਨਾਲ ਅਤੇ ਵੇਦਾਂਤੀ ਜੀ ਦੇ ਵਸੀਲੇ ਦੁਆਰਾ ਹੀਰਾ ਸਿੰਘ ਲੱਖੂ ਸਢੌਰੇ ਵਾਲਾ, ਤਾਰਾ ਸਿੰਘ ਕਿਲ੍ਹਾ ਦੇਸਾ ਸਿੰਘ ਵਾਲੇ ਨਾਲ ੩੦ ਕੁ ਕੂਕਿਆਂ ਸਮੇਤ ਮਹਾਰਾਜਾ ਕਸ਼ਮੀਰ ਪਾਸ ਜੰਮੂ ਪਹੁੰਚੇ। ਵੇਦਾਂਤੀ ਜੀ ਦੀ ਸਫਾਰਸ਼ 'ਤੇ ਮਹਾਰਾਜ ਰਣਬੀਰ ਸਿੰਘ ਨੇ ਇਨ੍ਹਾਂ ਨੂੰ ਇਹ ਯਕੀਨ ਦਵਾਇਆ ਕਿ ਜੇ ਉਹ ਇਕ ਪਲਟਣ ਦੀ ਪੂਰੀ ਨਫਰੀ ਜਿਤਨੇ ਕੂਕੇ ਲੈ ਆਵਣ, ਤਦ ਇਨ੍ਹਾਂ ਦੀ ਵੱਖਰੀ ਪਲਟਣ ਖੜ੍ਹੀ ਕਰ ਦਿੱਤੀ ਜਾਵੇਗੀ। ਕੂਕਿਆਂ ਦੀ ਕੰਪਨੀ ਕੁਮੇਦਾਨ ਹੁਕਮਾ ਸਿੰਘ ਦੀ ਰਜਮੈਂਟ ਨਾਲ ਸ਼ਾਮਲ ਕਰਕੇ ਸ੍ਰੀਨਗਰ ਭੇਜ ਦਿੱਤੀ ਗਈ। ਇਸ ਰਜਮੈਂਟ ਦਾ ਅਜੀਟਨ (ਕਸ਼ਮੀਰ ਦੇ ਸਿੱਖਕਾਲ ਸਮੇਂ) ਗਵਰਨਰ ਮੀਹਾ ਸਿੰਘ ਦਾ ਭਤੀਜਾ ਮਿਸਰੀ ਮਿਆਣੀ ਵਾਲਾ ਤਾਰਾ ਸਿੰਘ ਸੀ। ਨਾਮਧਾਰੀਆਂ ਨੂੰ ਪੂਰੀ ਤਰ੍ਹਾਂ ਕਵਾਇਦ ਪਰੇਡ ਸਖਾ ਕੇ ਅਤੇ ਵਰਦੀਆਂ ਦੇ ਕੇ ਬਾਕਾਇਦਾ ਸਰਕਾਰੀ ਨੌਕਰ ਕਰ ਲੀਤਾ ਗਿਆ। ੧੫ ਕੁ ਮਹੀਨੇ ਪਿੱਛੋਂ ਯਾ ਨਵੰਬਰ ੧੮੭੦ ਵਿਚ ਨਾਮਧਾਰੀ ਸਪਾਹੀਆਂ ਦੀ ਗਿਣਤੀ ਢਾਈ ਸੌ ਦੇ ਕਰੀਬ ਹੋ ਗਈ ਅਤੇ ਇਨ੍ਹਾਂ ਦੀਆਂ ਡਿਊਟੀਆਂ ਕਸ਼ਮੀਰ ਦੀਆਂ ਸਰਹੱਦੀ ਚੌਕੀਆਂ 'ਤੇ ਲਗਾਈਆਂ ਜਾਂਦੀਆਂ ਸਨ।

ਨਾਮਧਾਰੀ ਸਪਾਹੀਆਂ ਦੀ ਤਨਖ਼ਾਹ ਦਸ ਰੁਪਏ (ਚਿਲਕੀ) ਸੀ। ਜੰਮੂ ਦੀ ਫੌਜ ਦੇ ਦੂਸਰੇ ਸਿਪਾਹੀਆਂ ਨਾਲੋਂ ਇਨ੍ਹਾਂ ਨੂੰ ਇਕ ਰੁਪਿਆ ਜ਼ਿਆਦਾ ਮਿਲਦਾ ਸੀ।"[5]

ਨਾਮਧਾਰੀ ਗੁਆਚੇ ਸਿੱਖ ਗੌਰਵ ਦੀ ਬਹਾਲੀ ਵਾਸਤੇ ਪੁਰਾਣੇ ਰਣਜੀਤ ਸਿੰਘ ਦੇ

ਸਮੇਂ ਵਾਲੇ ਸਾਂਝੇ ਪੰਜਾਬੀ ਰਾਜ ਦੀ ਮੁੜ ਕਾਇਮੀ ਦੇ ਸੁਪਨੇ ਵੀ ਲੈ ਰਹੇ ਸਨ। ਇਸੇ ਗੱਲ ਨੂੰ ਥਾਂ ਪਰ ਥਾਂ ਅੰਗਰੇਜ਼ ਅਧਿਕਾਰੀ ਨੋਟ ਕਰਦੇ ਹਨ। ਸਿਆਲਕੋਟ ਦੇ ਇਕ ਅਖ਼ਬਾਰ "ਰਾਹਿ-ਨੂ-ਮਾਏ ਪੰਜਾਬ" ਦੇ ੧੯ ਫਰਵਰੀ ੧੮੬੭ ਦੇ ਅੰਕ ਵਿਚ ਲਿਖਿਆ ਗਿਆ ਹੈ, "ਇਹ ਬੜੇ ਦੁੱਖ ਅਤੇ ਹੈਰਾਨੀ ਦੀ ਗੱਲ ਹੈ ਕਿ ਪੰਜਾਬੀ ਆਪਣੀ ਪੁਰਾਣੀ ਸਲਤਨਤ ਬਾਰੇ ਮੁੜ ਸੋਚ ਰਹੇ ਹਨ ਅਤੇ ਸਰਕਾਰ ਦੇ ਕਾਨੂੰਨਾਂ ਵਿਰੁੱਧ ਕਾਰਵਾਈਆਂ ਕਰ ਰਹੇ ਹਨ।" ਨਾਮਧਾਰੀਆਂ ਦੇ ਸੁਤੰਤਰਤਾ ਪ੍ਰਾਪਤੀ ਦੇ ਅਜਿਹੇ ਯਤਨਾਂ ਨੂੰ ਉਸ ਵੇਲੇ ਦੇ ਲੋਕ ਗੀਤਾਂ ਵਿਚੋਂ ਵੀ ਹੁੰਗਾਰਾ ਮਿਲਦਾ ਹੈ—

"ਏਥੋਂ ਚੁੱਕ ਲੈ ਫਰੰਗੀਆਂ ਡੇਰਾ, ਖਾਲਸੇ ਨੇ ਰਾਜ ਕਰਨਾ
ਛਾਉਣੀ ਕਰਦੇ ਫਰੰਗੀਆ ਖਾਲੀ, ਖਾਲਸੇ ਨੇ ਰਾਜ ਕਰਨਾ
ਰਾਜ ਮੁੱਕ ਜਾਊ ਫਰੰਗੀਆ ਤੇਰਾ, ਕੂਕੇ ਥੋਤੋਂ ਨਹੀਂ ਮੁੱਕਣੇ
ਅਸਾਂ ਕੱਟਣੇ ਨੇ ਦਿਨ ਚਾਰ, ਕਟਾਂਗੇ ਮਸ਼ਾਲ ਬਾਲਕੇ।"

ਡਾ. ਫੌਜਾ ਸਿੰਘ ਇਸ ਸੰਬੰਧ ਵਿਚ ਆਪਣੀ ਪੁਸਤਕ ਕੂਕਾ ਮੂਵਮੈਂਟ ਵਿਚ ਲਿਖਦੇ ਹਨ, "ਸ. ਹੀਰਾ ਸਿੰਘ ਸਢੋਰਾ (ਜ਼ਿਲ੍ਹਾ ਅੰਬਾਲਾ) ਤਾਰਾ ਸਿੰਘ ਅੰਮ੍ਰਿਤਸਰ, ਲਾਲ ਸਿੰਘ ਪਟਿਆਲਾ, ਚੰਦਾ ਸਿੰਘ ਅੰਮ੍ਰਿਤਸਰ ਕੁਝ ਨਾਮਧਾਰੀਆਂ ਨੂੰ ਨਾਲ ਲੈ ਕੇ ਗੁਰੂ ਵੇਦਾਂਤੀ ਕੋਲ ਪੁੱਜੇ ਅਤੇ ਜੰਮੂ ਸਰਕਾਰ ਵਿਚ ਨੌਕਰੀ ਕਰਨ ਲਈ ਬੇਨਤੀ ਕੀਤੀ। ਮਹਾਰਾਜਾ ਰਣਬੀਰ ਸਿੰਘ ਨੇ ਕੂਕਿਆਂ ਦੀ ਇਕ ਵੱਖਰੀ ਰਜਮੈਂਟ ਕਾਇਮ ਕਰਨ ਦੀ ਪ੍ਰਵਾਨਗੀ ਦੇ ਦਿੱਤੀ। ੧੮੬੮ ਵਿਚ ਗੁਰੂ ਰਾਮ ਸਿੰਘ ਜੀ ਵਲੋਂ ਪ੍ਰਮਾਣ ਪੱਤਰ ਲੈ ਕੇ ੧੫੦ ਦੇ ਕਰੀਬ ਨਾਮਧਾਰੀ ਜੰਮੂ ਪੁੱਜ ਗਏ ਤੇ ੧੮੬੮ ਵਿਚ ਉਨ੍ਹਾਂ ਦੀ ਵੱਖਰੀ ਪਲਟਨ ਕਾਇਮ ਕਰ ਦਿੱਤੀ ਗਈ। ਜੰਮੂ ਦੇ ਬਾਹਰ ਵਾਰ ਉਨ੍ਹਾਂ ਦੀ ਛਾਉਣੀ ਕਾਇਮ ਕੀਤੀ ਗਈ ਅਤੇ ਹੁਕਮਾ ਸਿੰਘ ਦੇ ਅਧੀਨ ਸ. ਹੀਰਾ ਸਿੰਘ ਨੂੰ ਇਸ ਪਲਟਣ ਦਾ ਕੁਮੇਦਾਨ ਮੁਕੱਰਰ ਕੀਤਾ ਗਿਆ। ਉਸ ਦੇ ਨਾਲ ਹੀ ਤਾਰਾ ਸਿੰਘ, ਲਾਲ ਸਿੰਘ, ਬਹਾਦਰ ਸਿੰਘ ਅਤੇ ਮੂਲ ਸਿੰਘ ਨੂੰ ਸਰਦਾਰੀਆਂ ਦਿੱਤੀਆਂ ਗਈਆਂ ਅਤੇ ਕ੍ਰਮਵਾਰ ਇਨ੍ਹਾਂ ਦੀਆਂ ਤਨਖਾਹਾਂ ੩੦, ੧੫, ੧੧, ੧੦ ਰੁ. ਪ੍ਰਤੀ ਮਹੀਨੇ ਮੁਕੱਰਰ ਕੀਤੀਆਂ ਗਈਆਂ। ਇਨ੍ਹਾਂ ਫੌਜੀਆਂ ਦੀ ਗਿਣਤੀ ਥੋੜ੍ਹੇ ਸਮੇਂ ਵਿਚ ਹੀ ੨੦੦-੨੫੦ ਤੱਕ ਪਹੁੰਚ ਗਈ। ਉਨ੍ਹਾਂ ਨੂੰ ਫੌਜੀ ਸਿਖਲਾਈ ਦੇ ਕੇ ਨੌਸ਼ਹਿਰੇ ਭੇਜ ਦਿੱਤਾ ਗਿਆ। ਤਿੰਨ ਮਹੀਨੇ ਪਿਛੋਂ ਸ੍ਰੀਨਗਰ ਭੇਜਿਆ ਗਿਆ ਜਿੱਥੇ ਉਹ ਇਕ ਸਾਲ ਰਹੇ। ਫੌਜੀ ਡਿਊਟੀ ਤੋਂ ਵਿਹਲੇ ਹੋ ਕੇ ਉਹ ਮਹਾਰਾਜੇ ਦੇ ਦਰਬਾਰ ਵਿਚ ਵੀ ਜਾ ਹਾਜਰ ਹੁੰਦੇ ਸਨ। ਇਕ ਵਾਰ ਉਹ ਬਟਮਾਲੂ ਦੀ ਛਾਉਣੀ ਵਿਚ ਰਹੇ। ਫਿਰ ਉਹਨਾਂ ਨੂੰ ਮੁਜ਼ਫਰਾਬਾਦ ਤੇ ਫਿਰ ਕਠੂਏ ਤਬਦੀਲ ਕੀਤਾ ਗਿਆ। ਫਿਰ ਉਨ੍ਹਾਂ ਨੂੰ ਦੁਪੱਟਾ ਫੋਰਟ ਭੇਜਿਆ ਗਿਆ। ਹੀਰਾ ਸਿੰਘ ਕੁਝ ਸਮੇਂ ਦੀ ਛੁੱਟੀ ਲੈ ਕੇ ਪੰਜਾਬ ਆਇਆ ਤਾਂ ਉਸਨੇ ਵਾਪਸ ਜਾ ਕੇ ਵੇਖਿਆ ਕਿ ਕੇਵਲ ੭੦ ਸੈਨਿਕ ਹੀ ਉੱਥੇ ਰਹਿ ਗਏ ਸਨ, ਬਾਕੀ ਨੌਕਰੀ ਛੱਡ ਕੇ ਚਲੇ ਗਏ ਸਨ।"[16]

ਇਹਨਾਂ ਸੈਨਿਕਾਂ ਨੂੰ ਤਨਖ਼ਾਹਾਂ ਬਰਵਕਤ ਨਹੀਂ ਸਨ ਮਿਲ ਰਹੀਆਂ। ਅੰਮ੍ਰਿਤਸਰ ਬੁੱਚੜ ਬੱਧ ਦੇ ਸਾਕੇ ਬਾਦ, ਅੰਗਰੇਜ਼ ਸਰਕਾਰ ਦੀ ਕੂਕਿਆਂ 'ਤੇ ਕੈਰੀ ਅੱਖ ਨੂੰ ਭਾਂਪਦਿਆਂ, ਜੰਮੂ ਦਰਬਾਰ ਵਿਚ ਅੰਗਰੇਜ਼ ਪੱਖੀ ਦੀਵਾਨ ਕਿਰਪਾ ਰਾਮ ਧੜੇ ਦਾ ਜ਼ੋਰ ਪੈ ਗਿਆ ਤੇ ਉਸ ਰਾਜੇ ਨੂੰ ਕਹਿ ਕੇ, ੧੮੭੧ ਦੇ ਅਖੀਰ ਤੱਕ, ਕੂਕਾ ਰੈਜੀਮੈਂਟ ਤੁੜਵਾ ਦਿੱਤੀ। ਉਂਞ ਡਾ. ਫੌਜਾ ਸਿੰਘ ਦੇ ਲਿਖਣ ਮੁਤਾਬਿਕ, ਕੂਕਾ ਮੁੱਖੀ ਸਤਿਗੁਰੂ ਰਾਮ ਸਿੰਘ ਅਤੇ ਜੰਮੂ-ਕਸ਼ਮੀਰ ਸਰਕਾਰ ਦਰਮਿਆਨ ਸੰਬੰਧ ਬਾਦ ਵਿਚ ਵੀ ਸੁਖਾਵੇਂ ਬਣੇ ਰਹੇ ਅਤੇ ਮੱਧ ਏਸ਼ੀਆ ਦੇ ਰੂਸੀ ਅਧਿਕਾਰੀਆਂ ਨਾਲ ਤਾਲਮੇਲ ਰੱਖਣ ਲਈ ਕਸ਼ਮੀਰ ਸਰਕਾਰ ਦੇ ਕਰਮ ਚੰਦ ਅਤੇ ਮਨਸੁਖ ਕੂਕਿਆਂ ਦੇ ਸਰਗਰਮ ਸਹਾਇਕ ਬਣੇ ਰਹੇ। ਅੰਗਰੇਜ਼ ਸਰਕਾਰ ਤੋਂ ਉਹਨਾਂ ਦੀ ਕੜੀ ਨਜ਼ਰ ਤੋਂ ਬੱਚਣ ਲਈ ਦੇਸੀ ਰਿਆਸਤਾਂ ਦੇ ਮਾਲਕ ਉਸ ਸਮੇਂ ਕੋਈ ਵੀ ਖ਼ਤਰਾ ਮੁੱਲ ਨਹੀਂ ਸਨ ਲੈ ਸਕਦੇ।

ਜਦੋਂ ਸ. ਹੀਰਾ ਸਿੰਘ ਸਢੌਰਾ ਮਾਰਚ ੧੮੭੦ ਈ. ਵਿਚ ਕਸ਼ਮੀਰ ਤੋਂ ਛੁੱਟੀ ਤੇ ਆਇਆ ਸੀ ਤਾਂ ਅਨੰਦਪੁਰ ਸਾਹਿਬ ਦੇ ਦੂਸਰੇ ਹੋਲੇ ਮਹੱਲੇ 'ਤੇ ਸਤਿਗੁਰੂ ਜੀ ਦੇ ਨਾਲ ਹਾਜ਼ਰ ਹੋਇਆ ਤਾਂ ਉਸ ਹੋਲੇ ਮਹੱਲੇ ਵਿਚ ਲੂਲੋਵਾਲਾ ਮੀਹਾਂ ਸਿੰਘ ਅਤੇ ਜੈਮਲ ਸਿੰਘ ਮਸਤਾਨਾ ਅਗੰਮੀ ਬੋਲੇ ਕਰਦੇ ਸਨ—"ਚਲਾ ਜਾ ਓਏ ਬਿਲਿਆ ਨੰਦਨ ਨੂੰ। ਹੁਣ ਮਾਲਕ ਧਰਤੀ ਕਾ ਆਇ ਗਿਆ ਹੈ। ਤੁਸੀਂ ਆਪਣੀ ਪਤ ਨਾਲ ਚਲੇ ਜਾਓ ਤਾਂ ਚੰਗੇ ਹੋ।" ਭਾਈ ਸੰਤੋਖ ਸਿੰਘ ਬਾਹੋਵਾਲ ਲਿਖਦੇ ਹਨ ਕਿ ਅਨੰਦਪੁਰ ਸਾਹਿਬ ਦੇ ਇਸ ਹੋਲੇ ਦੀ ਵਾਪਸੀ 'ਤੇ ਸਤਿਗੁਰੂ ਜੀ ਨੇ ਸ. ਹੀਰਾ ਸਿੰਘ ਦੇ ਨਗਰ ਸਢੌਰੇ ਵਿਚ ਦਰਸ਼ਨ ਦਿੱਤੇ ਸਨ—"ਸਢੌਰੇ ਕਾ ਸਰਦਾਰ ਹੀਰਾ ਸਿੰਘ ਨਾਲ ਸੀ। ਤਿਸਕਾ ਭਜਨ ਲਿਆ ਹੋਇਆ ਸੀ। ਉਸਨੇ ਅਰਜ ਕੀਤੀ ਜੀ ਸਢੌਰੇ ਚਰਨ ਪਾਵੋ। ਮੈਣ ਦਵਾਬ ਕੋ ਤਾਰਦੇ ਸਢੌਰੇ ਗਏ। ਲੋਕ ਦਰਸ਼ਨ ਕੋ ਬੇਸ਼ੁਮਾਰ ਆਏ। ਦੇਖ ਦੇਖ ਲੋਕ ਆਪਸ ਮੈਂ ਬਾਤਾਂ ਕਰਦੇ ਹੈਂ ਕਿ ਦੇਖੋ ਇਹ ਸਤਿਗੁਰੂ ਰਾਮ ਸਿੰਘ ਹੈ ਜਿਸ ਨੇ ਨਾਮਧਾਰੀ ਪੰਥ ਤੋਰਿਆ ਹੈ। ਸ. ਹੀਰਾ ਸਿੰਘ ਨੇ ਬੜੇ ਪ੍ਰੇਮ ਸੇ ਸੇਵਾ ਕੀਤੀ। ਬਹੁਤ ਸਿੱਘਾਂ ਨੇ ਭਜਨ ਲਿਆ। ਮੈਣ ਦਵਾਬ ਮੈਂ ਨਾਮ ਕਾ ਛਿਟਾ ਦਿੱਤਾ।"[7]

ਅੰਮ੍ਰਿਤਸਰ ਬੁੱਚੜਬੱਧ ਸਾਕੇ ਦੇ ਸਿੰਘਾਂ ਨੂੰ ੧੫ ਸਿਤੰਬਰ ੧੮੭੧ ਨੂੰ ਫਾਂਸੀ ਲਾ ਕੇ ਅੰਮ੍ਰਿਤਸਰ ਵਿਚ ਸ਼ਹੀਦ ਕਰ ਦਿੱਤਾ ਗਿਆ ਸੀ। ੨੮ ਸਿਤੰਬਰ, ੧੮੭੧ ਨੂੰ ਲਾਹੌਰ ਦੇ ਕੇਂਦਰੀ ਪੁਲੀਸ ਦਫਤਰ ਤੋਂ ਸਾਰੇ ਡੀ.ਆਈ.ਜੀ. ਪੰਜਾਬ ਪੁਲੀਸ ਨੂੰ ਹਦਾਇਤ ਕੀਤੀ ਗਈ ਕਿ ਸਾਰੇ ਪੁਲੀਸ ਕਪਤਾਨਾਂ ਨੂੰ ਹੁਕਮ ਭੇਜੋ ਕਿ ਭਵਿੱਖ ਵਿਚ ਕਿਸੇ ਵੀ ਕੂਕੇ ਨੂੰ ਪੁਲੀਸ ਬਲ ਵਿਚ ਸ਼ਾਮਲ ਨਹੀਂ ਕਰਨਾ ਅਤੇ ਹੁਣ ਜਿਹੜੇ ਕੂਕੇ ਪੁਲੀਸ ਵਿਚ ਕੂਕਿਆਂ ਦੀ ਚੋਖੀ ਤਾਦਾਦ ਵਾਲੇ ਜ਼ਿਲ੍ਹਿਆਂ ਜਿਹਾ ਕਿ ਲੁਧਿਆਣਾ, ਅੰਮ੍ਰਿਤਸਰ, ਸਿਆਲਕੋਟ ਵਗੈਰਾ ਵਿਚ ਹਨ ਉਹਨਾਂ ਨੂੰ ਗੁੜਗਾਉਂ, ਝੰਗ ਵਗੈਰਾ ਗੈਰ-ਕੂਕਾ ਜ਼ਿਲ੍ਹਿਆਂ ਵਿਚ ਭੇਜ ਦਿੱਤਾ ਜਾਏ।[8] ਜਿਹਲਮ ਪੁਲੀਸ ਦੀ ੩੦ ਸਿਤੰਬਰ ੧੮੭੧ ਦੀ ਰਿਪੋਰਟ ਮੁਤਾਬਿਕ ਮਹਾਰਾਜਾ ਕਸ਼ਮੀਰ ਦੀ ਸੈਨਾ ਵਿਚੋਂ ਬਰਤਰਫ ਕੂਕੇ, ਇਸ ਜ਼ਿਲ੍ਹੇ

ਵਿਚੋਂ ਇਸ ਹਫਤੇ ਗੁਜ਼ਰਦੇ ਵੇਖੇ ਗਏ ਹਨ। ਭਾਰਤ ਸਰਕਾਰ ਦੇ ਸਕੱਤਰ ਨੇ ਪੰਜਾਬ ਸਰਕਾਰ ਦੇ ਸਕੱਤਰ ਤੋਂ ਇਹਨਾਂ ਕੂਕਿਆਂ ਦੇ ਭਰਤੀ ਹੋਣ ਦੇ ਕਾਰਨਾਂ ਅਤੇ ਉਹਨਾਂ ਨਾਲ ਕਿਹੋ ਜਿਹਾ ਸਲੂਕ ਕਸ਼ਮੀਰ ਰਾਜ ਵਿਚ ਹੁੰਦਾ ਸੀ ਪੁੱਛ ਭੇਜਿਆ। ਕਿਉਂ ਉਹਨਾਂ ਨੂੰ ਬਰਤਰਫ ਕੀਤਾ ਗਿਆ ਅਤੇ ਹੁਣ ਉਹ ਬਰਤਰਫ ਕੂਕੇ ਕੀ ਕਰਨਾ ਚਾਹੁੰਦੇ ਹਨ ਜੁਆਬ ਵਿਚ ਪੰਜਾਬ ਸਰਕਾਰ ਦੇ ਸਕੱਤਰ ਨੇ ੧੩ ਅਕਤੂਬਰ ੧੮੭੧ ਨੂੰ ਲਿਖਿਆ—

"ਉਸਦਾ ਕਹਿਣਾ ਹੈ ਕਿ ਇਹ ਗੁਪਤ ਜਾਣਕਾਰੀ ਜੁਟਾਉਣੀ ਮੇਰੇ ਲਈ ਸੋਖਾ ਕੰਮ ਨਹੀਂ ਸੀ। ਮੈਂ ਦੋ ਵੱਖ ਵੱਖ ਸੋਮਿਆਂ ਤੋਂ ਜਾਣਕਾਰੀ ਹਾਸਲ ਕੀਤੀ ਅਤੇ ਕਹਾਣੀ ਦੋਵੇਂ ਸੂਹੀਏ ਇਕੋ ਜਹੀ ਦੱਸਦੇ ਹਨ। ਪਿਛਲੇ ਵਰ੍ਹੇ ਮਹਾਰਾਜਾ (ਕਸ਼ਮੀਰ) ਨੇ ਕੂਕਿਆਂ ਦੀਆਂ ਦੋ ਕੰਪਨੀਆਂ ਭਰਤੀ ਕੀਤੀਆਂ, ਜਿਹਨਾਂ ਵਿਚ ੨੦੦ ਆਦਮੀ ਸਨ ਅਤੇ ਇਰਾਦਾ ਸੀ ਕਿ ਇਹਨਾਂ ਕੰਪਨੀਆਂ ਨੂੰਹੀ ਕੂਕਾ ਰੈਜੀਮੈਂਟ ਦਾ ਕੇਂਦਰ ਬਿੰਦੂ ਬਣਾਇਆ ਜਾਏਗਾ ਜਿਸ ਤਰ੍ਹਾਂ ਉਹ ਡੋਗਰਿਆਂ ਅਤੇ ਹੋਰਨਾਂ ਦੀਆਂ ਨਿਯਮਿਤ ਰੈਜੀਮੈਂਟਾਂ ਬਣਾ ਰਹੇ ਸਨ। ਮਹਾਰਾਜਾ ਨੇ ਜਿਹਨਾਂ ਨੂੰ ਪੰਜਾਬ ਵਿਚ ਕੂਕਿਆਂ ਦੀ ਭਰਤੀ ਲਈ ਭੇਜਿਆ ਸੀ ਤੇ ਕਿਹਾ ਸੀ ਕਿ ਉਹ ਸੁੰਦਰ ਦਿੱਖ ਤੇ ਜੁੱਸੇਵਾਲੇ, ਚੰਗੇ ਪਰਿਵਾਰਾਂ ਵਾਲੇ ਸਿੱਖਾਂ ਨੂੰ ਭਰਤੀ ਕਰਨ। ਮਹਾਰਾਜਾ ਦਾ ਮਕਸਦ ਸੀ ਕਿ ਇਹਨਾਂ ਪਰਿਵਾਰਾਂ ਦੇ ਹੋਰ ਰਿਸ਼ਤੇਦਾਰਾਂ ਨੂੰ ਵੀ, ਫਿਰ ਉਹਨਾਂ ਦਾ ਪ੍ਰਭਾਵ ਵਰਤ ਕੇ ਆਪਣੀ ਸੈਨਾ ਵਿਚ ਵੱਡੀ ਪੱਧਰ 'ਤੇ ਭਰਤੀ ਕੀਤਾ ਜਾਵੇ। ਉਹਨਾਂ ਨੂੰ ਜੰਮੂ ਤੋਂ ਸ੍ਰੀਨਗਰ ਭੇਜਿਆ ਗਿਆ। ਜਦੋਂ ਉਹ ਜੰਮੂ ਵਿਚ ਹੁੰਦੇ ਸਨ, ਉਹਨਾਂ ਨੂੰ ਦਰਬਾਰ ਵਿਚ ਜਾਣ ਦੀ ਖੁੱਲ੍ਹ ਹੁੰਦੀ ਸੀ, ਜਿਥੇ ਉਹਨਾਂ ਨੂੰ ਮਹੱਤਵਪੂਰਨ ਸਥਾਨਾਂ ਤੇ ਬੈਠਾਇਆ ਜਾਂਦਾ। ਤਨਖ਼ਾਹ ਭਾਵੇਂ ਉਹਨਾਂ ਦੀ ਕਿੰਨੀ ਸੀ ਅਕਸਰ ਉਹਨਾਂ ਨੂੰ ਸੌਗਾਤਾਂ ਦੇ ਕੇ ਨਿਵਾਜਿਆ ਜਾਂਦਾ ਅਤੇ ਉਹਨਾਂ ਦਾ ਚੰਗਾ ਮਾਣ ਤਾਣ ਵੀ ਕੀਤਾ ਜਾਂਦਾ। ਅਚਾਨਕ ਉਹਨਾਂ ਨੂੰ ੧੮੭੦ ਦੇ ਸਿਤੰਬਰ ਮਹੀਨੇ, ਤਿੰਨ ਦਿਨਾਂ ਦੇ ਨੋਟਿਸ ਤੇ ਮੁਜ਼ੱਫਰਾਬਾਦ ਭੇਜ ਦਿੱਤਾ ਗਿਆ। ਜਿਥੇ ਕੁਝ ਕੁ ਅਜੇ ਵੀ ਹਨ ਭਾਵੇਂ ਉਹਨਾਂ ਨਾਲ ਪਹਿਲਾਂ ਵਾਲਾ ਸਲੂਕ ਹੁਣ ਮਹਾਰਾਜਾ ਕਸ਼ਮੀਰ ਵਲੋਂ ਨਹੀਂ ਹੁੰਦਾ ਅਤੇ ਕਾਹਲੀ ਵਿਚ ਕੂਕਿਆਂ ਦੀ ਇਥੋਂ ਬਰਖਾਸਤਗੀ ਨੂੰ, ਮੇਰੇ ਇਕ ਸੂਹੀਏ ਦੁਆਰਾ ਕਿਸੇ ਬ੍ਰਿਟਿਸ਼ ਅਧਿਕਾਰੀ ਦੀ ਉਸ ਟਿੱਪਣੀ ਨਾਲ ਜੋੜਿਆ ਜਾਂਦਾ ਹੈ ਕਿ ਉਸਨੂੰ ਹੈਰਾਨੀ ਹੈ ਕਿ ਮਹਾਰਾਜਾ ਆਪਣੀ ਸੈਨਾ ਵਿਚ, ਉਹਨਾਂ ਲੋਕਾਂ ਨੂੰ ਭਰਤੀ ਕਰ ਰਿਹਾ ਹੈ ਜਿਹਨਾਂ ਨੂੰ ਬਰਤਾਨੀਆ ਸਰਕਾਰ ਤਾਂ ਕਦੇ ਵੀ ਭਰਤੀ ਨਹੀਂ ਕਰੇਗੀ। ਇਹ ਟਿੱਪਣੀ ਮਹਾਰਾਜੇ ਦੇ ਕਿਸੇ ਅਧਿਕਾਰੀ ਨੇ ਸੁਣ ਕੇ ਅੱਗੇ ਪੁਚਾਈ ਹੋਵੇਗੀ। ਬਹਰਹਾਲ ਹੁਣ ਜੋ ਮਾਲੂਮ ਹੋਇਆ ਹੈ ਇਹਨਾਂ ਸਾਲਾਂ ਵਿਚ ਮਹਾਰਾਜਾ ਨੇ ਪੰਜਾਬ ਤੋਂ ਕੋਈ ਰੰਗਰੂਟ ਭਰਤੀ ਨਹੀਂ ਕੀਤਾ ਸੀ।"[9]

ਕਰਨਲ ਮੈਕ ਐਂਡਰੀਓ ਪੰਜਾਬ ਪੁਲੀਸ ਦੇ ਆਹਲਾ ਅਧਿਕਾਰੀ ਨੂੰ, ਟਰਟਨ ਸਮਿੱਥ, ਜ਼ਿਲ੍ਹਾ ਪੁਲੀਸ ਕਪਤਾਨ ਅੰਮ੍ਰਿਤਸਰ ਨੇ ੯ ਅਕਤੂਬਰ ੧੮੭੧ ਨੂੰ ਲਿਖਿਆ ਕਿ ਉਸਦੇ ਜ਼ਿਲ੍ਹੇ ਵਿਚ ੯ ਕੂਕਾ ਰੈਜੀਮੈਂਟ ਜੰਮੂ ਦੇ ਬੰਦੇ ਲੰਘੇ ਹਨ। ਮੈਂ ਉਹਨਾਂ

ਬੰਦਿਆਂ ਨੂੰ ਪੁੱਛ ਗਿੱਛ ਕੀਤੀ ਤਾਂ ਉਹਨਾਂ ਵਿਚੋਂ ਇਕ ਨੇ ਮੈਨੂੰ ਦੱਸਿਆ ਕਿ (ਗੁਰੂ) ਰਾਮ ਸਿੰਘ ਦੇ ਇਹ ਕਹਿਣ 'ਤੇ ਕਿ ਜੰਮੂ ਵਿਚ ਨੌਕਰੀ ਮਿਲੇਗੀ ਮੈਂ ਦੋ ਸਾਲ ਪਹਿਲਾਂ ਉੱਥੇ ਗਿਆ ਸਾਂ। ਇਸ ਰੈਜੀਮੈਂਟ ਵਿਚ ੧੨੫ ਬੰਦੇ ਸਨ, ਜਿਹਨਾਂ ਦੀਆਂ ਵਰਦੀਆਂ ਕੋਈ ਨਹੀਂ ਸਨ। ਇਹਨਾਂ ਵਿਚੋਂ ੧੨ ਪਾਸ ਹੀ ਬੰਦੂਕਾਂ ਜਾਂ ਤਲਵਾਰਾਂ ਸਨ। ਦੂਜੇ ਲਾਠੀਆਂ ਨਾਲ ਹੀ ਨੌਕਰੀ ਕਰਦੇ ਰਹੇ। ਲਾਲ ਸਿੰਘ, ਬਹਾਦਰ ਸਿੰਘ, ਮੂਲਾ ਸਿੰਘ ਅਤੇ ਬੁੱਧ ਸਿੰਘ ਵੀ ਸਢੌਰੇ ਦੇ ਹੀ ਹਨ।... ਜਦੋਂ ੨੪ ਕੁ ਦਿਨ ਪਹਿਲਾਂ ੫੦ ਕੂਕਿਆਂ ਨੂੰ ਪੱਕੀ ਛੁੱਟੀ ਦੇ ਦਿੱਤੀ ਗਈ ਸੀ ਉਦੋਂ ਹੀਰਾ ਸਿੰਘ (ਲੰਮੂ) ਛੁੱਟੀ 'ਤੇ ਸੀ।

"ਇਸੇ ਪੱਤਰ ਵਿਚ ਇਕ ਖੁਫੀਆ ਸੂਹੀਏ ਦੇ ਪੱਤਰ ਦੇ ਅਨੁਵਾਦ ਦੁਆਰਾ ਕਿਹਾ ਗਿਆ ਹੈ ਕਿ ਮਹਾਰਾਜਾ ਕਸ਼ਮੀਰ ਨੇ ਦੀਵਾਨ ਕਿਰਪਾ ਰਾਮ ਦੀ ਦੂਰ ਦ੍ਰਿਸ਼ਟਤਾ ਦੀ ਪ੍ਰਸ਼ੰਸ਼ਾ ਕੀਤੀ ਹੈ ਅਤੇ ਦੀਵਾਨ ਮਹਾਰਾਜ ਨੂੰ ਪਹਿਲੋਂ ਕਹਿੰਦਾ ਰਿਹਾ ਸੀ ਜਿਹੜੇ ਬੰਦੇ ਹਿੰਦੂ ਰੀਤੀ ਰਿਵਾਜਾਂ ਦੇ ਵਿਰੁੱਧ ਹਨ (ਅਨੰਦ ਮਰਿਆਦਾ ਲਾਗੂ ਕਰਨੀ ਮੜ੍ਹੀ ਮਸਾਣਾਂ ਢਾਹੁਣੀਆਂ ਆਦਿ) ਉਹਨਾਂ ਨੂੰ ਨੌਕਰੀ ਦੇਣ ਨਾਲ ਆਪਣਾ ਕੀ ਮਕਸਦ ਪੂਰਾ ਹੋਵੇਗਾ।"[10]

ਸਰਕਾਰੀ ਦਸਤਾਵੇਜ਼ਾਂ ਵਿਚ ਇਹ ਵੀ ਦਰਜ ਹੈ ਕਿ ਸੂਬਾ ਕਾਹਨ ਸਿੰਘ 'ਚੱਕਵਾਲੇ' ਨੇ ਹੀ ਗੁਰੂ ਰਾਮ ਸਿੰਘ ਜੀ ਨੂੰ ਕਹਿ ਕੇ ਹੀਰਾ ਸਿੰਘ ਸਢੌਰੇ ਵਾਲੇ ਨੂੰ ਜੰਮੂ ਕਸ਼ਮੀਰ ਵਿਚ ਕੂਕਾ ਰੈਜੀਮੈਂਟ ਖੜ੍ਹੀ ਕਰਨ ਲਈ ਭੇਜਿਆ ਸੀ ਅਤੇ ਜੇ ਅੰਮ੍ਰਿਤਸਰ ਬੁੱਚੜਬੱਧ ਦਾ ਸਾਕਾ ਨਾ ਵਾਪਰਦਾ ਤਾਂ ਕੂਕਿਆਂ ਦੀ ਚੋਖੀ ਗਿਣਤੀ ਜੰਮੂ ਦਰਬਾਰ ਦੀ ਸੈਨਾ ਵਿਚ ਹੁੰਦੀ। ਗੁਜਰਾਂਵਾਲੇ ਦੇ ਪੁਲਿਸ ਕਪਤਾਨ ਦੀ ਇਸੇ ਸਮੇਂ ਦੀ ਰੀਪੋਰਟ ਵਿਚ, ਜਿਹਨਾਂ ੩੩ ਬਰਤਰਫ ਕੂਕਿਆਂ ਦੇ ਨਾਮ ਹਨ, ਉਹਨਾਂ ਵਿਚੋਂ ਦੋ ਮੁਸਲਮਾਣਾਂ ਤੋਂ ਬਣੇ ਕੂਕੇ ਵੀ ਹਨ। ਬਾਗਾ ਸਿੰਘ ਕੂਕਾ ਕੇਂਦਰ ਭੈਣੀ ਸਾਹਿਬ ਦਾ ਅਰਾਈਂ ਮੁਸਲਮਾਨ ਸੀ।

ਸਰਕਾਰ ਅੰਗਰੇਜ਼ੀ ਨੇ ਇਹ ਵੀ ਇਤਰਾਜ਼ ਕੀਤਾ ਕਿ ਸੰਧੀ ਦੀਆਂ ਸ਼ਰਤਾਂ ਮੁਤਾਬਿਕ ਜੰਮੂ ਕਸ਼ਮੀਰ ਸਰਕਾਰ, ਬਰਤਾਨਵੀ ਸਰਕਾਰ ਦੇ ਕਿਸੇ ਨਾਗਰਿਕ ਨੂੰ ਆਪਣੀ ਸੈਨਾ ਵਿਚ ਭਰਤੀ ਕਰਨ ਲਈ ਅਧਿਕਾਰਤ ਨਹੀਂ ਹੈ। ਅੰਬਾਲਾ ਦਾ ਕਾਰਜਕਾਰੀ ਕਮਿਸ਼ਨਰ ਮੈਕਨੇਬ ੪ ਨਵੰਬਰ ੧੮੭੧ ਦੀ ਕੂਕਿਆਂ ਬਾਰੇ ਪ੍ਰਸਿੱਧ ਰੀਪੋਰਟ ਵਿਚ, ਕੂਕਾ ਰੈਜੀਮੈਂਟ ਕਸ਼ਮੀਰ ਦੀ ਸੰਖਿਆ ੩੦੦ ਦੱਸਦਾ ਹੈ। ਅੰਬਾਲੇ ਦੇ ਬਹੁਤ ਸਾਰੇ ਪੁਰਾਣੇ ਸਿੱਖ ਸਰਦਾਰਾਂ ਦਾ ਜ਼ਿਕਰ ਕਰਦਿਆਂ ਮੈਕਨੇਬ ਲਿਖਦਾ ਹੈ ਕਿ ਭਾਵੇਂ ਉਹ ਮਾਝੇ ਦੇ ਸਿੱਖਾਂ ਜਿਉਂ 'ਅਸਲੀ ਲੜਾਕੇ' ਨਹੀਂ, ਪਰ ਫਿਰ ਵੀ ਉਹਨਾਂ ਦੀ ਵੱਲੋਂ ਖਾਲਸਾ ਰਾਜ ਦੀ ਵਾਪਸੀ ਦਾ ਸੁਆਗਤ ਕਰੇਗੀ। ਉਹ ਸੂਬਿਆਂ ਦੇ ਹੌਸਲੇ, ਯੁਵਾ ਅਵਸਥਾ ਤੇ ਦ੍ਰਿੜ੍ਹ ਇਰਾਦਾ ਸ਼ਕਤੀ ਤੋਂ ਵੀ ਪ੍ਰਭਾਵਿਤ ਹੈ ਅਤੇ ਕੁਝ ਕੁ ਅਪਵਾਦਾਂ ਨੂੰ ਛੱਡ ਕੇ ਉਹ ਮਜ਼ਬੂਤ ਜੁੱਸਿਆਂ ਵਾਲੇ ਹਨ।

ਸ. ਹੀਰਾ ਸਿੰਘ ਲੰਬੂ ਦੇ ਸ਼ਾਨਦਾਰ ਰਾਜਸੀ ਕਿਰਦਾਰ ਕਰਕੇ, ਸਰਕਾਰ ਦੇ ਉੱਚ ਅਧਿਕਾਰੀਆਂ ਪਾਸ ਵੀ ਉਹ ਨਿਸ਼ੰਗ ਪੁੱਜ ਜਾਂਦਾ ਸੀ। ਇਕ ਵੇਰ ਪੰਜਾਬ ਦੇ ਲੈਫਟੀਨੈਂਟ

ਗਵਰਨਰ ਜਿਹਨੂੰ ਆਮ ਬੋਲਚਾਲ ਦੀ ਭਾਸ਼ਾ ਵਿਚ ਲਾਟ ਕਿਹਾ ਜਾਂਦਾ ਸੀ ਨਾਲ ਉਸ ਦੀ ਇਕ ਦਿਲਚਸਪ ਮੁਲਾਕਾਤ ਦਾ ਵਿਵਰਨ, ਦੂਜੇ ਭਾਗ ਵਿਚ ਬਾਹੋਵਾਲ ਜੀ ਇਓਂ ਦਿੰਦੇ ਹਨ—

"ਇਕ ਸਮੇਂ ਸਢੌਰੇ ਵਾਲੇ ਹੀਰਾ ਸਿੰਘ ਨੂੰ ਲਾਟ ਨੇ ਪੁੱਛਿਆ। ਗੁਰੂ ਜੀ ਕਾ ਨਾਮ ਲੈ ਕੇ ਬੁੱਧ ਸਿੰਘ ਸਿੰਘਾਂ ਨੂੰ ਵਗਾੜੀ ਜਾਂਦਾ ਹੈ। ਹੀਰਾ ਸਿੰਘ ਨੇ ਕਿਹਾ ਕੇ ਉਹ ਕਾਨੂੰ ਕਿਸੇ ਨੂੰ ਬਗਾੜਦੇ ਹੈਂ ਸਗੋਂ ਬਿਗੜਿਆਂ ਕੋ ਸਵਾਰਦੇ ਹੈਂ, ਪਰਮੇਸਰ ਕੇ ਨਾਮ ਕਾ ਉਪਦੇਸ਼ ਕਰਦੇ ਹੈਂ। ਸ਼ਾਂਤ ਰੂਪ ਹੈਂ ਜਿਨ੍ਹਾਂ ਦਾ ਦੀਦਾਰ ਕਰਕੇ ਬਿਰਤੀਆਂ ਇਕਾਗਰ ਹੋਏ ਜਾਂਦੀਆਂ ਹੈਂ ਤੇ ਰੱਬ ਚਿਤ ਆਉਂਦਾ ਹੈ। ਤੁਮ ਬੀ ਦਰਸ਼ਨ ਕਰੋ। ਲਾਟ ਨੇ ਕਹਾ ਲੁਧਿਆਣੇ ਕੇ ਇਲਾਕੇ ਜਾਮਾਂਗੇ ਤਾਂ ਦੀਦਾਰ ਕਰਾਂਗੇ। ਲੋਕ ਬਾਧੇ ਘਾਟੇ ਲਾਏ ਦਿੰਦੇ ਹੈ।" (ਸਫਾ ੬੫)

੧੮੭੭ ਈਸਵੀ ਵਿਚ ਸ. ਹੀਰਾ ਸਿੰਘ ਸਢੌਰੇ ਦੇ ਲੜਕੇ ਦੇ ਅਨੰਦ ਕਾਰਜ ਦੇ ਸਮੇਂ, ਉਸ ਦੀ ਬੇਨਤੀ ਮੰਨ ਕੇ ਜ਼ਿਲ੍ਹਾ ਅਧਿਕਾਰੀਆਂ ਤੋਂ ਛੁੱਟੀ ਲੈ ਕੇ ਗੁਰੂ ਹਰੀ ਸਿੰਘ ਜੀ ਮੈਨ ਦੁਆਬ ਦੀਆਂ ਸੰਗਤਾਂ ਨੂੰ ਦਰਸ਼ਨ ਦਿੰਦੇ ਸਢੋਰੇ ਗਏ। ਜੰਞ ਲੋਦਾ ਨਾਮ ਦੇ ਪਿੰਡ ਵਿਚ ਗਈ। ਗੁਰੂ ਰੀਤ ਅਨੁਸਾਰ ਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਅਨੰਦ ਹੋਇਆ। ਹੀਰਾ ਸਿੰਘ ਨੇ "ਬਡਾ ਆਦਰ ਕੀਤਾ ਤਨੋ ਮਨੋ ਸ੍ਰੀ ਸਤਿਗੁਰੂ ਜੀ ਦਾ ਰੂਪ ਜਾਣ ਕੇ।"

ਜਿਵੇਂ ਕਿ ਪਹਿਲਾਂ ਮਸ਼ਹੂਰ ਕੂਕਿਆਂ ਦੀ ਲਿਸਟ ਦੇ ਹਵਾਲੇ ਨਾਲ ਦੱਸਿਆ ਜਾ ਚੁੱਕਾ ਹੈ ਕਿ ਸ. ਹੀਰਾ ਸਿੰਘ ਸਢੋਰਾ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਪੰਜਾਬ ਸਰਕਾਰ ਨੂੰ ਵਾਰ ਵਾਰ ਦਰਖਾਸਤਾਂ ਵੀ ਦਿੰਦਾ ਹੈ ਅਤੇ ਫਿਰ ਉਹ ਮਨਜ਼ੂਰੀ ਨਾ ਮਿਲਣ 'ਤੇ ਬਾਬਾ ਜਵਾਹਰ ਸਿੰਘ ਸੂਬਾ ਦੇ ਲਾਂਗਰੀ ਲਾਲ ਸਿੰਘ ਲਤਾਲਾ, ਸਾਹਿਬ ਸਿੰਘ ਅੰਮ੍ਰਿਤਸਰ, ਚੰਦਾ ਸਿੰਘ "ਸਕਤੂ ਨੰਗਲ" (ਜ਼ਿਲ੍ਹਾ ਅੰਮ੍ਰਿਤਸਰ) ਅਤੇ ਭਾਈ ਵਸਾਖਾ ਸਿੰਘ ਅੰਮ੍ਰਿਤਸਰ ਦੇ ਨਾਲ ਰੰਗੂਨ ਪੁੱਜ ਜਾਂਦਾ ਹੈ। ਸਤਿਗੁਰੂ ਜੀ ਦੇ ਦਰਸ਼ਨ ਕਰਦਾ ਹੈ ਅਤੇ ੧ ਸਿਤੰਬਰ ੧੮੮੦ ਨੂੰ ਕਲਕੱਤਾ ਪੁਲਿਸ ਦੁਆਰਾ ਰੰਗੂਨ ਵਾਲੇ ਸਟੀਮਰ ਤੋਂ ਉਤਰਨ ਬਾਦ, ਗ੍ਰਿਫਤਾਰ ਕਰ ਲਿਆ ਜਾਂਦਾ ਹੈ ਕਿਉਂਕਿ ੧੬ ਅਗਸਤ ਨੂੰ ਪੰਜਾਬ ਪੁਲਿਸ ਨੇ ਕਲਕੱਤੇ ਇਹ ਸੂਚਨਾ ਪੁਲਿਸ ਨੂੰ ਭੇਜ ਦਿੱਤੀ ਸੀ ਕਿ ਆਪਣੀਆਂ ਕਾਰਵਾਈਆਂ ਲਈ ਕੁਖਿਆਤ ਮਹੰਤ ਹੀਰਾ ਸਿੰਘ ਕੂਕਾ, ਗੁਰੂ ਰਾਮ ਸਿੰਘ ਨੂੰ ਮਿਲਣ ਵਾਸਤੇ, ਪੰਜਾਬ ਵਿਚੋਂ ਗ਼ੈਰ ਹਾਜ਼ਰ ਹੋ ਗਿਆ ਹੈ। ਕਾਫੀ ਨਾਂਹ ਨੁੱਕਰ ਬਾਦ ਉਹਨਾਂ ਵਿਚੋਂ ਇਕ ਮੰਨ ਗਿਆ ਕਿ ਉਹ ਹੀਰਾ ਸਿੰਘ ਹੈ ਅਤੇ ਉਸ ਪੁਲੀਸ ਅਧਿਕਾਰੀ ਨੂੰ ਦੋ ਸੌ ਰੁਪੈ ਰਿਸ਼ਵਤ ਵੀ ਦੇਣੀ ਚਾਹੀ। ਦੋ ਦਿਨ ਹਵਾਲਾਤ ਵਿਚ ਰੱਖ ਕੇ, ਕਲਕੱਤਾ ਪੁਲੀਸ ਨੇ ਅੰਬਾਲੇ ਦੀ ਰੇਲ 'ਤੇ ਚੜ੍ਹਾ ਦਿੱਤਾ। ਇਸੇ ਸਮੇਂ ਹੋਰ ਪ੍ਰਮੁੱਖ ਕੂਕਿਆਂ ਦੇ ਵੀ ਗੁਰੂ ਦਰਸ਼ਨਾਂ ਤੋਂ ਵਾਪਸ ਮੁੜਨ ਦਾ ਜ਼ਿਕਰ ਮਿਲਦਾ ਹੈ।

ਸੰਤ ਸੰਤੋਖ ਸਿੰਘ ਬਾਹੂਵਾਲ ਦੇ ਗ੍ਰੰਥ ਜਿਲਦ ਦੂਜੀ, ਪੰਨਾ ੧੨੨ ਅਨੁਸਾਰ, ਭਾਈ ਹੀਰਾ ਸਿੰਘ ਲੰਬੂ ਨੇ ਰੰਗੂਨ ਪੁਲਿਸ ਦੀ ਹਿਰਾਸਤ ਵਿਚੋਂ ਧੰਨਾ ਸਿੰਘ ਗੁਮਟੀ

ਉਰਫ ਨਿਸ਼ਾਣਾ ਸਿੰਘ ਪੁੱਤਰ ਲਾਲ ਸਿੰਘ ਗੁਮਟੀ ਨੂੰ ਫਿਰ ਤੁਰ ਕੇ ਛੁਡਵਾਇਆ ਸੀ। ਇਹ ਧੰਨਾ ਸਿੰਘ ਗੁਮਟੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਗਿਆ ਸੀ। ਹੀਰਾ ਸਿੰਘ ਦੁਆਰਾ ਮੋਰਮਈ ਜਾਂ ਮੋਲਮੀਨ ਵਿਚ ਕੈਦ ਅਤੀ ਮਹੱਤਵਪੂਰਨ ਸੂਬਿਆਂ ਜਵਾਹਰ ਸਿੰਘ, ਲੱਖਾ ਸਿੰਘ ਅਤੇ ਬ੍ਰਹਮਾ ਸਿੰਘ ਨਾਲ ਮੁਲਾਕਾਤ ਕਰਨ ਦਾ ਜ਼ਿਕਰ ਵੀ ਇਤਿਹਾਸ ਵਿਚ ਦਰਜ ਹੈ। ਜਦੋਂ ਪੰਜਾਬ ਪੁਲਿਸ ਨੇ ਉਸ ਨੂੰ ਪੁੱਛ ਗਿੱਛ ਕੀਤੀ ਕਿ ਉਹ ਰੰਗੂਨ ਹੀ ਕਰਨ ਗਿਆ ਤਾਂ ਉਸ ਦਾ ਜੁਆਬ ਸੀ ਕਿ ਤੁਹਾਨੂੰ ਪਤਾ ਹੈ ਜਮਨਾ ਕਿਨਾਰੇ ਠੇਕਾ ਲਿਆ ਸੀ, ਉਸ ਵਿਚ ਘਾਟਾ ਪਿਆ। ਉਹ ਪੂਰਾ ਕਰਨ ਲਈ ਨੌਕਰੀ ਦੀ ਭਾਲ ਵਿਚ ਗਿਆ ਸਾਂ। ਜਦੋਂ ਕੁਝ ਦਿਨ ਦੀ ਪੁੱਛ ਗਿੱਛ ਬਾਦ ਘਰ ਸਵੇਰੇ ਭੇਜਿਆ ਗਿਆ ਤਾਂ ਭੈਣੀ ਸਾਹਿਬ ਨਾ ਜਾਣ ਦੀ ਸ਼ਰਤ ਵੀ ਲਾਈ ਸੀ ਪਰ ਬਾਹੋਵਾਲ ਜੀ ਲਿਖਦੇ ਹਨ ਕਿ ਤਿੰਨ ਮਹੀਨੇ ਬੀਤਣ ਬਾਦ ਦਸੰਬਰ-ਜਨਵਰੀ ੧੮੮੦-੮੧ ਦੀਆਂ ਧੁੰਦਾਂ ਵਿਚ, ਉਹ ਚੋਰੀ ਗੁਰੂ ਹਰੀ ਸਿੰਘ ਨੂੰ ਭੈਣੀ ਸਾਹਿਬ ਜਾ ਮਿਲਿਆ ਸੀ ਅਤੇ ਰੰਗੂਨ ਤੇ ਮੋਰਮਈ ਦੇ ਸਮਾਚਾਰ ਓਹਨਾਂ ਨਾਲ ਸਾਂਝੇ ਕਰ ਆਇਆ ਸੀ।

ਸ. ਹੀਰਾ ਸਿੰਘ ਸਤਿਗੁਰੂ ਜੀ ਤੋਂ ਹੁਕਮਨਾਮਾ ਵੀ ਲੈ ਕੇ ਆਉਣ ਵਿਚ ਸਫਲ ਹੋਇਆ ਜਿਸ ਵਿਚ ਉਸ ਦੁਆਰਾ ਸਾਖੀਆਂ ਦੀ ਇਕ ਸੰਚੀ ਦਿੱਤੇ ਜਾਣ ਦਾ ਜ਼ਿਕਰ ਵੀ ਮਿਲਦਾ ਹੈ। ਸਤਿਗੁਰੂ ਜੀ ਇਸ ੬੪ ਨੰਬਰ 'ਤੇ ਛਪੇ ਹੁਕਮਨਾਮੇ ਵਿਚ ਹੀਰਾ ਸਿੰਘ ਨੂੰ ਤਾਕੀਦ ਕਰਦੇ ਹਨ—

"ਟਸਰੀ, ਟਕਾ ਪੈਸਾ, ਮੁੰਦੀ ਓਦਰੇ ਲੇ ਜਾਓ ਅਰ ਏਥੇ ਕੋਈ ਨਾ ਆਓ।...

ਹੀਰਾ ਸਿੰਘ ਹੋਰਾਂ ਨੇ ਸਤਿਗੁਰੂ ਜੀ ਤੋਂ ਸ਼ੁਭ ਸਿੱਖਿਆ ਪੁੱਛੀ ਸੀ ਜਿਸਦੇ ਜੁਆਬ ਵਿਚ ਆਪ ਨੇ ਲਿਖਿਆ—

"ਮੈਨੂੰ ਕੀ ਪੁੱਛਣਾ ਹੈ, ਗੁਰੂ ਜੀ ਨੇ ਸਭੋ ਹੀ ਕੁਛ ਅੱਗੇ ਈ ਲਿਖ ਕੇ ਧਰ ਦਿੱਤਾ ਹੈ ਸਿਖਾਂ ਵਾਸਤੇ। ਸੋਈ ਕਰੋਗੇ ਤਾ ਮੈ ਵੀ ਤੁਮਾਰੇ ਮੈਂ ਆਊਗਾ ਨਾਲੇ ਹੋਰ ਬੀ ਸੰਗਤਿ ਕੇ ਅਨੇਕ ਦੁਖ ਮਿਟ ਜਾਣਗੇ।"

ਇਸ ਘਟਨਾ ਤੋਂ ਬਾਦ ਮਾਲੂਮ ਹੁੰਦਾ ਹੈ ਕਿ ਭਾਈ ਹੀਰਾ ਸਿੰਘ ਲੰਮੂ ਨੇ ਕੋਈ ੧੦-੧੫ ਸਾਲ ਹੋਰ ਜੀਵਨ ਬਤੀਤ ਕੀਤਾ ਹੈ। ਨਾਮਧਾਰੀ ਲਹਿਰ ਦੀ ਬਹੁਪੱਖੀ ਪ੍ਰਤਿਭਾ ਦਾ ਇਕ ਕਮਾਲ ਹੀ ਸਨ ਕਮਾਂਡਰ ਹੀਰਾ ਸਿੰਘ ਲੰਮੂ। ਜਿਹਨਾਂ ਦੀ ਵਿਆਪਕ ਵਿਊਹ ਰਚਨਾ ਤਹਿਤ ਹੀ ਏਸ਼ੀਅਨ ਤਾਕਤਾਂ ਦੇ ਬਸਤੀਵਾਦ ਵਿਰੋਧੀ ਮੋਰਚੇ ਵਿਚ, ਸੈਨਿਕ ਸਮਰੱਥਾ ਦੇ ਉਪਯੋਗ ਨੂੰ ਵੀ ਵਿਚਾਰਿਆ ਗਿਆ ਸੀ। ਉਹ ਜੰਮੂ ਕਸ਼ਮੀਰ ਸਰਕਾਰ ਵਿਚ ਸਤਿਗੁਰੂ ਜੀ ਦਾ ਇਕ ਤਰ੍ਹਾਂ ਦਾ ਸਫੀਰ ਵੀ ਸੀ।

## ਹਵਾਲੇ ਅਤੇ ਟਿਪਣੀਆਂ

1. ਕੂਕਾਜ਼ ਆਫ ਨੇਟ ਇਨ ਦਾ ਪੰਜਾਬ-ਸਫਾ ੬-੯
2. ਨਾਮਧਾਰੀ ਇਤਿਹਾਸ-ਨਾਹਰ ਸਿੰਘ ਐਮ.ਏ. ਸਫਾ ੨੫੫

3. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੧੫੮-੧੬੫
4. ਉਹੀ-ਸਫਾ ੧੫੮-੧੬੫
5. ਨਾਮਧਾਰੀ ਇਤਿਹਾਸ-ਸਫਾ ੨੫੬-੫੮
6. ਕੂਕਾ ਮੂਵਮੈਂਟ-ਡਾ. ਫੌਜਾ ਸਿੰਘ ਬਾਜਵਾ, ਪੰਨਾ ੧੩੧
7. ਸਤਿਗੁਰੂ ਬਿਲਾਸ-ਭਾਗ ਪਹਿਲਾ-ਸਫਾ ੩੪੭-੩੪੮
8. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੧੩੦
9. ਉਹੀ-ਸਫਾ ੧੩੨-੩੭
10. ਉਹੀ-ਸਫਾ ੧੩੩-੩੪

# ਕੂਕਿਆਂ ਦੇ ਵਿਦੇਸ਼ੀ ਸੰਬੰਧਾਂ ਦਾ ਸੰਪਰਕ ਸੂਤਰ

# ਕਿਸ਼ਨ ਸਿੰਘ ਗ੍ਰੰਥ ਗੜ੍ਹ

ਅੰਗਰੇਜ਼ ਬਸਤੀਵਾਦੀਆਂ ਨੂੰ ਪੰਜਾਬ 'ਤੇ ਰਾਜ ਕਰਨ ਲਈ ਸਭ ਤੋਂ ਘੱਟ ਸਮਾਂ ਮਿਲਿਆ ਸੀ। ਉਹ ੨੯ ਮਾਰਚ ੧੮੪੯ ਈ. ਨੂੰ ਮੁਕੰਮਲ ਤੌਰ 'ਤੇ ਪੰਜਾਬ ਦੇ ਹੁਕਮਰਾਨ ਬਣੇ ਸਨ। ਇਸ ਤੋਂ ਪਹਿਲਾਂ ੧੭੫੭ ਵਿਚ ਪਲਾਸੀ ਦੀ ਲੜਾਈ ਜਿੱਤਣ ਤੋਂ ਬਾਅਦ ਉਹ ਬੰਗਾਲ, ਬਿਹਾਰ ਉੜੀਸਾ ਆਦਿ ਦੇ ਸ਼ਾਸਕ ਬਣ ਚੁੱਕੇ ਸਨ। ਦਿੱਲੀ ਦੇ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਬਾਰੇ, ਇਕ ਲੋਕੋਕਤੀ ਪ੍ਰਸਿੱਧ ਹੈ, ਜਿੱਥੋਂ ਉਸ ਦੇ ਰਾਜ ਦੀ ਸੀਮਾ ਦਾ ਗਿਆਨ ਹੁੰਦਾ ਸੀ। ਇਹ ਸੀਮਾ ਦਿੱਲੀ ਦੇ ਲਾਲ ਕਿਲ੍ਹੇ ਤੋਂ ਪਾਲਮ ਪਿੰਡ ਤੱਕ ਹੀ ਸੀ ਜਿੱਥੇ ਹੁਣ ਕੌਮਾਂਤਰੀ ਇੰਦਰਾ ਗਾਂਧੀ ਹਵਾਈ ਅੱਡਾ ਬਣ ਚੁੱਕਾ ਹੈ— "ਸਲਤਨਤ-ਇ-ਸ਼ਾਹ ਆਲਮ। ਅਜ਼ ਦਿੱਲੀ ਤਾ ਪਾਲਮ।" ਪਰ ਪੰਜਾਬੀਆਂ ਦੇ ਸੁਭਾਅ ਵਿਚ ਇਹ ਸ਼ਾਮਲ ਨਹੀਂ ਕਿ ਉਹ ਲੰਮਾ ਸਮਾਂ ਕਿਸੇ ਦੀ ਅਧੀਨਗੀ ਸਵੀਕਾਰ ਕਰਨ। ਗ਼ੁਲਾਮ ਹੋਣ ਤੋਂ ਕੁੱਲ ਅੱਠ ਸਾਲਾਂ ਬਾਅਦ ਜਿਹੜੀ ਵੈਸਾਖੀ ਆਈ, ਪੰਜਾਬੀਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਅਗੁਆਈ ਹੇਠ, ਵਿਦੇਸ਼ੀ ਸਰਕਾਰ ਤੋਂ ਬੰਦ ਖ਼ਲਾਸੀ ਲਈ, ਸ੍ਰੀ ਭੈਣੀ ਸਾਹਿਬ ਵਿਖੇ ਕੂਕਾ ਲਹਿਰ ਦਾ ਸਫੈਦ ਪਰਚਮ ਲਹਿਰਾ ਦਿੱਤਾ। ਪੰਜਾਬੀ ਵਾਰਤਕ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਚਰਿੱਤਰ "ਬਾਬਾ ਰਾਮ ਸਿੰਘ" ਨਾਂ ਦੀ ਪੁਸਤਕ ਵਿਚ ਲਿਖਣ ਵਾਲੇ, ਪ੍ਰੋ. ਜਸਵੰਤ ਸਿੰਘ 'ਜੱਸ' ਦੀ ਪਉੜੀ ਛੰਦ ਵਿਚ ਇਹ ਰਚਨਾ ਮਹੱਤਵਪੂਰਨ ਹੈ—

"ਗ਼ੈਰ ਗੋਰਿਆਂ ਭਾਰਤ ਪਰ ਜਦ ਛੱਟਾਂ ਸਨ ਆ ਪਾਈਆਂ।
ਪਰਾਧੀਨਤਾ ਬੇਸਿਦਕੀ ਦੀਆਂ ਕਾਂਗਾਂ ਸਨ ਚੜ੍ਹ ਆਈਆਂ।
ਭੁੱਲ ਬੈਠੇ ਸਨ ਬੀਰ ਪੰਜਾਬੀ ਵੱਡਿਆਂ ਦੀਆਂ ਵਡਿਆਈਆਂ।
ਬਾਬਾ ਰਾਮ ਸਿੰਘ ਨੇ ਆ ਕੇ ਰੂਹਾਂ ਭੁਣ ਜਗਾਈਆਂ।
ਦੇਸ਼ ਪਿਆਰ ਦਾ 'ਜੱਸ' ਫੈਲਿਆ ਧੰਨ ਧੰਨ ਧੰਨ ਕਮਾਈਆਂ।"

ਕੂਕਾ ਲਹਿਰ ਦੇ ਮਹਾਂ ਨਾਇਕ, ਸਤਿਗੁਰੂ ਰਾਮ ਸਿੰਘ ਜੀ ਸਨ ਪਰ ਦਿਸਦੇ ਉਨ੍ਹਾਂ ਨਾਇਕਾਂ ਦੀ ਗਿਣਤੀ ਚੋਖੀ ਹੈ, ਜਿਹਨਾਂ ਨੇ ਨਵਾਂ ਇਤਿਹਾਸ ਸਿਰਜਿਆ ਅਤੇ ਇਤਿਹਾਸ ਦੇ ਪੰਨਿਆਂ ਵਿਚ ਆਪਣੀ ਥਾਂ ਸੁਰੱਖਿਅਤ ਕਰ ਲਈ। ਇਸ ਤਰ੍ਹਾਂ ਦੇ ਅਮਰ-ਨਾਇਕਾਂ ਦੀ ਭਰਮਾਰ ਬਿਨਾਂ, ਕੋਈ ਵੀ ਜਨ-ਅੰਦੋਲਨ ਇਤਿਹਾਸ ਦੇ ਪੰਨਿਆਂ 'ਤੇ ਆਪਣੀ ਛਾਪ ਛੱਡਣ ਦੇ ਸਮਰੱਥ ਨਹੀਂ ਹੁੰਦਾ। ਨਾਮਧਾਰੀ ਪੰਥ ਵਿਚ ਬੇਸ਼ਕ ਸਤਿਗੁਰੂ ਜੀ, ਮੁਤਬਾਦਲ ਸਰਕਾਰ ਦੇ ਸੰਕਲਪ ਨੂੰ ਸਾਂਹਵੇ ਰੱਖ ਕੇ, ਪਿੰਡ ਤੋਂ ਕੂਕਾ

ਕੇਂਦਰ ਸ੍ਰੀ ਭੈਣੀ ਸਾਹਿਬ ਤੱਕ, ਧਰਮਸ਼ਾਲਾ ਗ੍ਰੰਥੀਆਂ, ਜਥੇਦਾਰਾਂ, ਮਹੰਤਾਂ, ਨਾਇਬ ਸੂਬੇ ਅਤੇ ਸੂਬਿਆਂ 'ਤੇ ਆਧਾਰਿਤ, ਪ੍ਰਬੰਧਕੀ ਢਾਂਚਾ ਸਿਰਜ ਰਹੇ ਸਨ ਪਰ ਬਹੁਤ ਸਾਰੇ ਸਿਰਲੱਥ, ਸਿਰੜੀ, ਹਿੰਮਤੀ, ਦਿਲ ਦਿਮਾਗ਼ ਦੀਆਂ ਖ਼ੂਬੀਆਂ ਵਾਲੇ, ਜੂਝਣ ਦੇ ਦਾਉ ਵਿਚ ਤਤਪਰ ਰਹਿਣ ਵਾਲੇ, ਗੁਰੂ ਪਿਆਰੇ, ਐਸੇ ਵੀ ਸਨ ਜਿਹਨਾਂ ਨੇ ਇਸ ਪੰਥ ਵਿਚ ਆਪਣੇ ਕਾਰਨਾਮਿਆਂ ਦੁਆਰਾ ਆਪਣੀ ਵੱਖਰੀ ਪਹਿਚਾਣ ਸਿਰਜ ਲਈ ਸੀ। ਇਹ ਨਿੱਤ ਨਵੀਆਂ ਮੁਹਿੰਮਾਂ 'ਤੇ ਚੜ੍ਹਦੇ ਸਨ, ਉਹਨਾਂ ਨੂੰ ਸਰ ਕਰਦੇ ਸਨ। ਇਹਨਾਂ ਲਈ ਕੋਈ ਵੀ ਰਸਤਾ, ਖੁਸ਼ਕੀ ਦਾ ਹੋਵੇ ਜਾਂ ਸਮੁੰਦਰ ਦਾ, ਮੈਦਾਨੀ ਹੋਵੇ ਜਾਂ ਪਰਬਤੀ, ਤਪਦਾ ਮਾਰੂਥਲ ਹੋਵੇ ਜਾਂ ਬਰਫੀਲੀਆਂ ਹਿੰਮ ਸਿਖ਼ਰਾਂ, ਆਪਣੀ ਵੇਖੀ ਪਹਿਚਾਣੀ ਧਰਤੀ ਦਾ ਹੋਵੇ ਜਾਂ ਓਪਰੀਆਂ ਜੂਹਾਂ ਦਾ, ਅਲੰਘ ਨਹੀਂ ਸੀ। ਆਪਣੀ ਬੋਲੀ, ਖਾਣ ਪੀਣ ਦੀਆਂ ਰਸਮਾਂ, ਵਰਤੋਂ ਵਿਹਾਰ ਦੇ ਢੰਗ ਤਰੀਕੇ ਜਾਂ ਵੱਖਰੀਆਂ ਤਹਿਜ਼ੀਬਾਂ ਵਾਲੇ ਲੋਕ, ਇਹਨਾਂ ਲਈ ਕਦੇ ਰੋਕ ਨਹੀਂ ਸੀ ਬਣਦੇ। ਆਪਣੇ ਸਤਿਗੁਰੂ ਅਤੇ ਉਸਦੇ ਸਿਰਜੇ ਮਿਸ਼ਨ, ਵਿਚ ਅਥਾਹ ਭਰੋਸੇ ਦੇ ਸਿਰ 'ਤੇ ਇਹ ਜਾਂਬਾਜ਼ ਸੂਰਮੇ ਹੋਣੀਆਂ ਨੂੰ ਵੰਗਾਰਦੇ। ਜਿਸਦੇ ਰਾਜ ਵਿਚ ਸੂਰਜ ਤੱਕ ਵੀ ਨਾ ਡੁੱਬਦੇ ਹੋਣ ਦਾ ਮੁਹਾਵਰਾ ਸਿਰਜਿਆ ਗਿਆ ਸੀ, ਉਸ ਸਰਕਾਰ ਦੀ ਧੌਂਸ ਨੂੰ ਟਿੱਚ ਜਾਣਦਿਆਂ, ਆਪਣੇ ਅੰਦੋਲਨ ਦੀ ਜ਼ਰੂਰਤ ਮੁਤਾਬਿਕ, ਹਮੇਸ਼ਾਂ ਵਿਊਹ ਰਚਨਾ ਵਿਚ ਰੁੱਝੇ ਰਹਿੰਦੇ। ਹਫਣਾ ਥੱਕਣਾਂ, ਨਿਰਾਸ਼ ਹੋਣਾ ਤਾਂ ਉਹ ਜਾਣਦੇ ਹੀ ਨਹੀਂ ਸਨ, ਲੰਮੇ ਸਫ਼ਰਾਂ ਦੇ ਪਾਂਧੀ। ਇਹਨਾਂ ਸੂਰਬੀਰਾਂ ਵਿਚ ਇਹੋ ਜਿਹੇ ਨਾਮ ਆਉਂਦੇ ਹਨ—ਬਾਬਾ ਗੁਰਚਰਨ ਸਿੰਘ ਚੱਕ ਰਾਮਦਾਸ, ਸੂਬਾ ਬਿਸ਼ਨ ਸਿੰਘ ਕਾਬਲ ਵਾਲਾ, ਸੰਤ ਭਗਵਾਨ ਸਿੰਘ "ਅੜਬੰਗੀ", ਭਾਈ ਮੀਹਾਂ ਸਿੰਘ ਸਿਰਹਾਲੀ, ਸ. ਹੀਰਾ ਸਿੰਘ ਲੰਮੂ ਸਢੌਰਾ, ਬਾਬਾ ਦਰਬਾਰਾ ਸਿੰਘ ਰਾਇਪੁਰੀਆ, ਸ. ਧੌਂਕਲ ਸਿੰਘ, ਸੰਤ ਹੀਰਾ ਦਾਸ ਚਿੱਟੀ ਆਦਿ। ਇਸੇ ਕਤਾਰ ਵਿਚ ਹੀ ਬੜੇ ਆਦਰ ਨਾਲ ਲਿਆ ਜਾਣ ਵਾਲਾ ਨਾਮ ਹੈ ਸ. ਕਿਸ਼ਨ ਸਿੰਘ "ਗ੍ਰੰਥ ਗੜ੍ਹ" ਦਾ।

ਕਿਸ਼ਨ ਸਿੰਘ ਦਾ ਪਿੰਡ ਗ੍ਰੰਥ ਗੜ੍ਹ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਸੀ। ਕਿਤੇ ਕਿਤੇ ਜਿਹਾ ਕਿ ਸੰਤ ਇੰਦਰ ਸਿੰਘ ਚੱਕਰਵਰਤੀ ਨੇ ਉਸਦਾ ਪਿੰਡ ਫੱਤੇਵਾਲ ਵੀ ਲਿਖਿਆ ਹੈ। ਦਰਅਸਲ ਗ੍ਰੰਥ ਗੜ੍ਹ ਤੇ ਫੱਤੇਵਾਲ ਅਸਲੋਂ ਨਾਲ ਨਾਲ ਹੀ ਵਾਕਿਆ ਦੋ ਪਿੰਡ ਹਨ। ਇਹ ਪਿੰਡ ਆਹਲੂਵਾਲੀਏ ਸਰਦਾਰਾਂ ਦੀ ਮਾਲਕੀ ਵਾਲੇ ਸਨ। ਫੱਤੇਵਾਲ ਦਾ ਸੂਬਾ ਭਗਵਾਨ ਸਿੰਘ ਪੁੱਤਰ ਗੁਰਦਿੱਤ ਸਿੰਘ ਗੁਰੂ ਦਰਬਾਰ ਦਾ ਚੋਬਦਾਰ ਸੀ। ਹਰਦਿੱਤ ਸਿੰਘ ਭਗਵਾਨ ਸਿੰਘ ਦੇ ਪਰਿਵਾਰ ਵਿਚੋਂ ਹੋਰ ਕੂਕਾ ਸਿੰਘ ਸੀ, ਜਿਹਨਾਂ ਦੇ ਉੱਤੇ ਸਰਕਾਰ ਦੀ ਕੈਰੀ ਅੱਖ ਸੀ। ਸਤਿਗੁਰੂ ਜੀ ਤੋਂ ਕਈ ਹੁਕਮਨਾਮੇ ਪ੍ਰਾਪਤ ਕਰਨ ਵਾਲੀ ਮਾਈ ਜੁਆਲਾ ਦੇਵੀ ਵੀ ਇਸੇ ਕੋੜਮੇ ਦੀ ਸੀ। ਸ. ਕਿਸ਼ਨ ਸਿੰਘ ਵੀ ਕਲਾਲ (ਆਹਲੂਵਾਲੀਆ) ਜਾਤੀ ਦਾ ਸੀ ਅਤੇ ਉਸ ਦਾ ਖ਼ਾਨਦਾਨ ਵੀ ਇਹਨਾਂ ਸਰਦਾਰਾਂ ਵਾਲਾ ਹੋਣ ਦੀ ਸੰਭਾਵਨਾ ਹੈ। ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਦੇਸੀ ਵਿਦੇਸੀ ਰਾਜਾਂ ਨਾਲ ਆਪਣੇ ਕੂਟਨੀਤਿਕ ਸੰਬੰਧ ਕਾਇਮ ਕਰਕੇ ਏਸ਼ੀਅਨ ਤਾਕਤਾਂ ਦਾ ਅੰਗਰੇਜ਼ ਬਸਤੀਵਾਦੀਆਂ ਵਿਰੁੱਧ ਇਕ ਮਜ਼ਬੂਤ ਮੋਰਚਾ ਬਣਾਉਣਾ ਚਾਹਿਆ ਤਾਂ ਕਿਸ਼ਨ

ਸਿੰਘ ਨੇ ਪਹਿਲਾਂ ਜੰਮੂ ਕਸ਼ਮੀਰ ਅਤੇ ਫਿਰ ਨੇਪਾਲ ਵਿਚ ਜਾ ਕੇ, ਇਸ ਕੰਮ ਲਈ ਜ਼ਮੀਨ ਤਿਆਰ ਕੀਤੀ।

ਸਰਕਾਰੀ ਰੀਕਾਰਡ ਮੁਤਾਬਿਕ ਉਸਦਾ ਜਨਮ ਗੁੰਥਗੜ੍ਹ ਵਿਖੇ ਰਾਮਦੱਤ ਸਿੰਘ ਦੇ ਘਰ ੧੮੩੬ ਈ. ਵਿਚ ਹੋਇਆ। ਉਹ ਕਲਾਲ ਜਾਤੀ ਦਾ ਸੀ।[1] ਇਹ ਤਿੰਨੇ ਨਾਮ ਗੁਰਦਿੱਤ ਸਿੰਘ, ਹਰਦਿੱਤ ਸਿੰਘ ਅਤੇ ਰਾਮਦੱਤ ਸਿੰਘ (ਜਾਂ ਰਾਮਦਿੱਤ ਸਿੰਘ) ਮਿਲਦੇ ਜੁਲਦੇ ਹਨ ਅਤੇ ਪੰਜਾਬ ਵਿਚ ਸਕਿਆ ਭਰਾਵਾਂ ਦੇ ਨਾਮ ਆਮ ਤੌਰ 'ਤੇ ਇਸੇ ਤਰ੍ਹਾਂ ਹੀ ਰੱਖੇ ਜਾਂਦੇ ਸਨ। ਇਹਨਾਂ ਉੱਪਰਲੇ ਤਿੰਨਾਂ ਸਰਦਾਰਾਂ ਅਤੇ ਉਹਨਾਂ ਦੇ ਪੂਰਵਜਾਂ ਦਾ ਲਾਹੌਰ ਦਰਬਾਰ ਦੀ ਸਥਾਪਨਾ ਵਿਚ ਮਹੱਤਵਪੂਰਨ ਯੋਗਦਾਨ ਸੀ ਇਸੇ ਲਈ ਇਹਨਾਂ ਦੇ ਪਰਿਵਾਰਾਂ ਵਿਚ ਦੇਸ਼ ਭਗਤੀ ਅਤੇ ਕੌਮ ਪ੍ਰਸਤੀ ਦੀ ਲਾਗ ਤੁਰੀ ਆਉਂਦੀ ਸੀ। ਇਸੇ ਕਾਰਨ ਕਿਸ਼ਨ ਸਿੰਘ ਆਪਣੇ ਭਾਵੀ ਜੀਵਨ ਵਿਚ, ਇਕ ਸਮਰੱਥ ਭੂਮਿਕਾ ਨਿਭਾਹੁਣ ਦੇ ਯੋਗ ਹੋਇਆ।

ਕੁਝ ਮੌਕਾ ਮੇਲ ਵੀ ਵਿਅਕਤੀਆਂ ਦੇ ਜੀਵਨ ਪਰਵਾਹ ਵਿਚ ਤਬਦੀਲੀ ਦਾ ਕਾਰਨ ਬਣਦੇ ਹਨ। ਇਸ ਤਰ੍ਹਾਂ ਦੀ ਇਕ ਘਟਨਾ ਕਿਸ਼ਨ ਸਿੰਘ ਦੇ ਯੁਵਾ ਕਾਲ ਵਿਚ ਵਾਪਰ ਗਈ। ਜਵਾਹਰ ਸਿੰਘ ਆਹਲੂਵਾਲੀਏ ਦੀ ੧੪ ਕੁ ਸਾਲ ਦੀ ਨਾਬਾਲਿਗ ਪੁੱਤਰੀ ਸੀ ਜਿਸ ਦਾ ਨਾਮ ਚੰਦੋ ਸੀ। ਉਹ ੧੮੬੭ ਦੀ ਦੀਵਾਲੀ ਦੇ ਮੇਲੇ ਤੋਂ ਇਕ ਗੰਡਾ ਸਿੰਘ ਨਾਮੇ ਕਾਰੀਗਰ ਲੜਕੇ ਨਾਲ ਆਸੇ ਪਾਸੇ ਹੋ ਗਈ। ਪਰਿਵਾਰ ਦਾ ਦਬਾਅ ਬਣਿਆ ਤਾਂ ਉਹਨਾਂ ਨੂੰ ਵਾਪਸ ਲਿਆਂਦਾ ਗਿਆ। ਲੜਕਾ ਗੰਡਾ ਸਿੰਘ ਕੁੜੀ ਤੋਂ ਅਲੱਗ ਹੋਣਾ ਮੰਨ ਗਿਆ। ਪਰ ਕੁੜੀ ਜ਼ਿਦ ਕਰ ਗਈ। ਹਾਲਾਤ ਇਹ ਬਣੇ ਕਿ ਅੱਜ ਤੋਂ ਡੇਢ ਸਦੀ ਪਹਿਲਾਂ ਦੇ ਕੁਝ ਕਠੋਰ ਸਮਾਜੀ ਪ੍ਰਬੰਧ ਕਾਰਨ, ਲੜਕੀ ਦੀ ਉਸ ਦੇ ਪਿਤਾ ਜਵਾਹਰ ਸਿੰਘ ਨੇ ਹੱਤਿਆ ਕਰ ਦਿੱਤੀ। ਕੇਸ ਵਿਚ ਮੁਕੱਦਮਾ ਚੱਲਣ 'ਤੇ ਪੁਲਿਸ ਨੇ ਲੜਕੇ ਗੰਡਾ ਸਿੰਘ ਅਤੇ ਕਿਸ਼ਨ ਸਿੰਘ ਜੋ ਜਵਾਹਰ ਸਿੰਘ ਦੀ ਜਾਤੀ ਦਾ ਸੀ ਉਸ ਨੂੰ ਵੀ ਨਾਮਜ਼ਦ ਕਰ ਦਿੱਤਾ। ਇਹ ਘਟਨਾ ੨੬ ਨਵੰਬਰ ੧੮੬੭ ਈ. ਨੂੰ ਵਾਪਰੀ। ਲੜਕੀ ਦੇ ਪਿਤਾ ਜਵਾਹਰ ਸਿੰਘ ਨੂੰ ਤਾਂ ਮੁਕੱਦਮਾ ਚੱਲਣ 'ਤੇ ਫਾਂਸੀ ਹੋਈ ਜਦੋਂ ਕਿ ਕਿਸ਼ਨ ਸਿੰਘ ਅਤੇ ਭਗਤਾਂਵਾਲਾ ਅੰਮ੍ਰਿਤਸਰ ਦਾ ਰਹਿਣ ਵਾਲਾ ਗੰਡਾ ਸਿੰਘ ਭਗੌੜੇ ਕਰਾਰ ਦਿੱਤੇ ਗਏ। ਇਸ ਘਟਨਾ ਦਾ ਵਿਵਰਣ ਕੁਝ ਤੋੜ ਮਰੋੜ ਕੇ, ਕੂਕਾ ਲਹਿਰ ਨੂੰ ਬਦਨਾਮ ਕਰਨ ਲਈ ਪੰਜਾਬ ਦੇ ਆਈ.ਜੀ. ਪੁਲੀਸ ਵਲੋਂ ੧੯ ਜਨਵਰੀ ੧੮੬੯ ਦੇ ਪੱਤਰ ਵਿਚ, ਜੋ ਸਕੱਤਰ ਪੰਜਾਬ ਸਰਕਾਰ ਦੇ ਨਾਮ ਸੀ ਦਿੱਤਾ ਗਿਆ। ਪਰ ਜਸਵਿੰਦਰ ਸਿੰਘ ਹੋਰਾਂ ਦੀ ਲਿਖਤ ਮੁਤਾਬਿਕ ਗੰਡਾ ਸਿੰਘ ਲੜਕੇ ਦਾ ਰਿਸ਼ਤੇਦਾਰ ਸੀ।[2] ਕੁਝ ਵੀ ਹੋਵੇ ੧੮੬੭ ਈ. ਤੋਂ ਪਹਿਲਾਂ ਦੀਆਂ, ਵਿਸ਼ੇਸ਼ ਕਰਕੇ ੧੮੬੩-੬੬ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਨਜ਼ਰਬੰਦੀ ਸਮੇਂ, ਗੁਆਂਢੀ ਰਾਜਾਂ ਵੱਲ ਕਿਸ਼ਨ ਸਿੰਘ ਦੀਆਂ ਵੱਧ ਰਹੀਆਂ ਸਰਗਰਮੀਆਂ ਤੋਂ, ਪੰਜਾਬ ਸਰਕਾਰ ਚਿੰਤਤ ਸੀ ਜਿਸ ਕਾਰਨ ਉਹ ਇਹਨੂੰ ਆਪਣੇ ਰਾਹ ਦਾ ਰੋੜਾ ਸਮਝਦੀ ਸੀ। ਸਾਡੇ ਆਪਣੇ ਇਤਿਹਾਸਿਕ ਸਰੋਤ ਇਸ ਤੱਥ ਨੂੰ ਠੀਕ ਚੋਖਟੇ ਵਿਚ ਰੱਖ ਕੇ ਪੇਸ਼ ਕਰਦੇ ਹਨ। ਅਸੀਂ

ਸੰਤ ਇੰਦਰ ਸਿੰਘ ਚੱਕਰਵਰਤੀ ਦੇ ਮਹਾਂਕਾਵਿ ਵਿਚੋਂ ਇਹ ਹਕੀਕਤ ਲੱਭ ਸਕਦੇ ਹਾਂ—

"ਦੂਜੇ ਪਾਸੇ ਕਿਸ਼ਨ ਸਿੰਘ ਜੰਮੂ ਤੇ ਕਸ਼ਮੀਰ
ਡੋਗਰਿਆਂ ਦੇ ਵਿਚ ਜਾ ਕੀਤੀ ਸੀ ਤਕਰੀਰ।
ਗੋਰੇ ਕਰਦੇ ਤੰਗ ਉਨ੍ਹਾਂ, ਗਲ ਗਲ ਦੇ ਵਿਚ,
ਕਰ ਦਿੱਤੇ ਸਨ ਡੋਗਰੇ ਪੁੱਜ ਉਨ੍ਹਾਂ ਨੇ ਜਿਚ।
ਰਾਜਾ ਸੀ ਕਸ਼ਮੀਰ ਦਾ ਗੱਦੀ ਤੇ ਰਣਬੀਰ,
ਕਿਸ਼ਨ ਸਿੰਘ ਨੇ ਮਿਲਕੇ, ਓਸ ਬੰਧਾਈ ਧੀਰ।
ਚਲਣ ਵੇਖ ਤੇ ਹਾਲ ਸੁਣ, ਹੋਇਆ ਸੀ ਪ੍ਰਸੰਨ,
ਧੰਨ ਸਿੰਘ ਇਹ ਗੁਰੂ ਦੇ ਗੁਰੂ ਇਨ੍ਹਾਂ ਦਾ ਧੰਨ।
ਸਢੌਰੇ ਦੇ ਰਈਸ ਇਕ, ਹੀਰਾ ਸਿੰਘ ਸਰਦਾਰ,
ਉਹ ਵੀ ਰਾਜੇ ਨੂੰ ਮਿਲੇ ਜੰਮੂ ਵਿਚ ਦਰਬਾਰ।
ਕਰ ਵਿਚਾਰ ਰਣਬੀਰ ਸਿੰਘ ਦੋਹਾਂ ਕਰੀ ਸਲਾਹ,
ਰਜਮੰਟ ਪੂਰੀ ਕੂਕਿਆਂ, ਏਥੇ ਲਓ ਚਲਾ।
ਢਾਈ ਸੌ ਸਿੰਘ ਰੱਖਿਆ, ਜੋ ਤਿਆਰ ਬਰ ਤਿਆਰ,
ਲੰਮੂ ਹੀਰਾ ਸਿੰਘ ਸਨ, ਉਨ੍ਹਾਂ ਦੇ ਸਰਦਾਰ।
ਗਿਲਗਿਤ ਵਿਚ ਸਰਹੱਦ 'ਤੇ ਬੈਠੇ ਹੋ ਅਨੰਦ,
ਦੁਸ਼ਮਣ ਲਈ ਕਸ਼ਮੀਰ ਦੇ, ਨਾਕੇ ਕੀਤੇ ਬੰਦ।
ਪਤਾ ਲੱਗਣ 'ਤੇ ਗੋਰਿਆਂ, ਰਜਮਟ ਦਿੱਤੀ ਤੋੜ,
ਭੇਜ ਦਿੱਤੇ ਪੰਜਾਬ ਨੂੰ, ਸਿੰਘ ਗੁਰੂ ਦੇ ਮੋੜ।
ਕਿਸ਼ਨ ਸਿੰਘ ਜੀ ਆ ਰਹੇ, ਮੁੜ ਕੇ ਫਤੇਵਾਲ,
ਗੁੰਥ ਗੜ੍ਹ ਦੇ ਪਿੰਡ ਇਹ, ਅਸਲੋਂ ਲੱਗਦਾ ਨਾਲ।
ਅੰਗਰੇਜ਼ਾਂ ਨੂੰ ਚੁਭਦਾ, ਕਿਸ਼ਨ ਸਿੰਘ ਜਿਉਂ ਸੂਲ।
ਕਾਬੂ ਕਰੀਏ ਓਸ ਨੂੰ, ਲੱਭ ਗਈ ਇਹ ਚੂਲ।
ਫਤੇਵਾਲ ਵਿਚ ਕਿਸੇ ਇਕ, ਬੰਦਾ ਦਿੱਤਾ ਮਾਰ।
ਚੱਲ ਗਿਆ ਅੰਗਰੇਜ਼ ਦਾ, ਕਿਸ਼ਨ ਸਿੰਘ ਤੇ ਵਾਰ।
ਰਚਿਆ ਫੌਹਣ ਸਿੰਘ ਨੂੰ ਬਿੱਲਿਆਂ ਨੇ ਸਟੰਟ,
ਬਿਨਾਂ ਕਸੂਰੋਂ ਓਸ ਦੇ ਦਿਤੇ ਕੱਢ ਵਰੰਟ।
ਭੱਜ ਪੰਜਾਬੋਂ ਕਿਸ਼ਨ ਸਿੰਘ ਪੁਜਾ ਜਾ ਨੇਪਾਲ,
ਰਾਣੇ ਨੂੰ ਮਿਲ ਦਸਿਆ ਉਸਨੇ ਆਪਣਾ ਹਾਲ।
ਰਹਿਤ ਬਹਿਤ ਤਕ ਸਿੰਘ ਦੀ, ਉਚਾ ਵੇਖ ਅਚਾਰ,
ਗੋਰਖਿਆਂ ਦਾ ਹੋ ਗਿਆ ਕਿਸ਼ਨ ਸਿੰਘ ਨਾਲ ਪਿਆਰ।
ਅੱਤ ਸੁਨੱਖਾ ਗੱਭਰੂ, ਆਹਲਾ ਸੋਹਣੀ ਚਾਲ,

ਸ਼ਮਸ਼ੇਰ ਜੰਗ ਮਿਲ ਓਸਨੂੰ, ਹੋਈ ਖੁਸ਼ੀ ਕਮਾਲ।
ਕਿਸ਼ਨ ਸਿੰਘ ਨੇ ਦੱਸਿਆ, ਆਪਣਾ ਸਭ ਵਰਤੰਤ,
ਕਿਵੇਂ ਬਣਾਇਆ ਵੈਲੀਉਂ, ਉਸਨੂੰ ਪੂਰਨ ਸੰਤ
ਚੀਨੀ ਵਾਲਾ ਪਾਤਸ਼ਾਹ, ਪੂਰਨਗੁਰ ਅਵਤਾਰ,
ਪ੍ਰਗਟ ਹੋਏ ਓਹਨੇ, ਭੈਣੀ ਸਾਹਿਬ ਵਿਚਕਾਰ।
ਸਚ ਸੁਚ ਸੰਜਮ ਹੋਮ ਯੱਗ ਸੰਸਕ੍ਰਿਤੀ ਜੋ ਆਦ,
ਤੋਰੀ ਸਤਿਗੁਰੂ ਰਾਮ ਸਿੰਘ ਸਤਿਜੁਗ ਦੀ ਮਰਯਾਦ।
ਪੂਰਿਆ ਭਾਰਤ ਦੇਸ਼ ਵਿਚ, ਉਨ੍ਹਾਂ ਆਜ਼ਾਦੀ ਨਾਦ,
ਕੀਤਾ ਜਿਸਨੂੰ ਗੋਰਿਆਂ ਪੁੱਜ ਕੇ ਹੈ ਬਰਬਾਦ।"[3]

ਭਾਈ ਕਿਸ਼ਨ ਸਿੰਘ ਦਾ ਸਮਾਂ ਤਾਂ ਉਹ ਸੀ ਜਦੋਂ, ਅੰਗਰੇਜ਼ਾਂ ਨੂੰ ਪੰਜਾਬ ਵਿਚ ਆਇਆਂ ਅਜੇ ਬਹੁਤੇ ਸਾਲ ਨਹੀਂ ਸਨ ਹੋਏ, ਦੋ ਦਹਾਕੇ ਵੀ ਪੂਰੇ ਨਹੀਂ ਸਨ ਹੋਏ। ਉਦੋਂ ਤਾਂ ੧੮੫੭ ਦੇ ਪਹਿਲੇ ਵਿਦਰੋਹ ਦੀਆਂ ਗੱਲਾਂ ਅਜੇ ਘਰ ਘਰ ਹੁੰਦੀਆਂ ਸਨ ਜਦੋਂ ਆਪਣੇ ਰਾਜ ਦਾ ਤਹਿਤ ਬੈਠਾਉਣ ਲਈ ਉਹ ਰਾਹ ਤੁਰੇ ਜਾਂਦੇ ਮੁਸਾਫਰਾਂ ਦੇ ਗਲ਼, ਰੱਸੇ ਪਾ ਕੇ, ਰੁੱਖਾਂ ਨਾਲ ਟੰਗ ਦਿਆ ਕਰਦੇ ਸਨ। ਭਾਈ ਕਿਸ਼ਨ ਸਿੰਘ ਜਿਹੇ ਕੂਕਾ ਅੰਦੋਲਨ ਦੇ ਸਕਿਰਿਆ ਕਾਰਜ ਕਰਤੇ ਨੂੰ ਤਾਂ ਉਹ ਸੌ ਵਲ਼ ਪਾ ਕੇ ਫਾਹੁਣ ਲਈ ਤਿਆਰ ਸਨ। ਇਹੋ ਜਿਹੇ ਵਤਨ ਪਰਸਤਾਂ ਦੇ ਤਾਂ ਉਹ ਖ਼ੂਨ ਦੇ ਤਿਹਾਏ ਸਨ। ਪ੍ਰਸਿੱਧ ਗ਼ਦਰੀ ਆਗੂ ਤੇ ਇਨਕਲਾਬੀ ਯੋਧੇ ਬਾਬਾ ਭਗਤ ਸਿੰਘ ਬਿਲਗਾ, ਆਪਣੇ ਸੰਗਰਾਮੀ ਸਾਥੀਆਂ ਵਾਲੀ ਕਿਤਾਬ ਵਿਚ, ਲਿਖਦੇ ਹਨ ਕਿ ਜੱਸੋਵਾਲ (ਲੁਧਿਆਣਾ) ਦਾ ਇਕ ਗੁਰਨਾਮ ਸਿੰਘ ਉੱਘੇ ਦੇਸ਼ ਭਗਤ ਮੰਗਲ ਸਿੰਘ ਗਿੱਲ ਦਾ ਸਾਥੀ ਸੀ। ਉਸੇ ਪਿੰਡ ਦਾ ਜ਼ੈਲਦਾਰ ਇਸੇ ਕਾਰਨ ਗੁਰਨਾਮ ਸਿੰਘ 'ਤੇ ਔਖਾ ਸੀ ਕਿ ਉਹਦੇ ਆਖਿਆਂ ਵੀ ਉਹ ਮੰਗਲ ਸਿੰਘ ਦਾ ਸਾਥ ਨਹੀਂ ਛੱਡਦਾ ਸੀ। ਨਹਿਰ ਦੇ ਕੰਢੇ 'ਤੇ ਕਿਸੇ ਨੇ ਕੋਈ ਬੰਦਾ ਮਾਰ ਦਿੱਤਾ। ਜ਼ੈਲਦਾਰ ਨੇ ਵੱਡੇ ਅਫਸਰਾਂ ਨੂੰ ਆਖ ਕੇ ਗੁਰਨਾਮ ਸਿੰਘ ਦਾ ਝੂਠਾ ਪਰਚਾ ਕਤਲ ਵਿਚ ਕਰਵਾ ਦਿੱਤਾ। ਬਾਅਦ ਵਿਚ ਪੰਜਾਬ ਵਿਚ ਰੌਲਾ ਵੀ ਬੜਾ ਪਿਆ ਪਰ ਇਕ ਪੇਸ਼ ਨਾ ਗਈ। ਉਸੇ ਜੇਲ੍ਹ ਵਿਚ ਬਾਬਾ ਬਿਲਗਾ ਜੀ ਫਾਂਸੀ ਕੋਠੀਆਂ ਵਿਚ ਹੀ ਬੰਦ ਸਨ। ਤੇ ਇਕ ਦਿਨ ਲੁਧਿਆਣੇ ਜੇਲ੍ਹ ਵਿਚ ਬੇਦੋਸ਼ ਗੁਰਨਾਮ ਸਿੰਘ ਫਾਹੇ ਲਾ ਦਿੱਤਾ। ਇਹ ਘਟਨਾ ਆਜ਼ਾਦੀ ਤੋਂ ਮਸਾਂ ੪-੫ ਸਾਲ ਪਹਿਲਾਂ ਦੀ ਹੈ।[4] ਤੇ ਉਸ ਜ਼ਮਾਨੇ ਵਿਚ ਬੇਦੋਸ਼ੇ ਕਿਸ਼ਨ ਸਿੰਘ ਦੇ ਜੇ ਕਿਸੇ ਵੀ ਕਤਲ ਦੇ ਕੇਸ ਵਿਚ ਵਾਰੰਟ ਕੱਢ ਦਿੱਤੇ ਗਏ ਹੋਣ ਤਾਂ ਇਹ ਕੋਈ ਵੱਡੀ ਗੱਲ ਨਹੀਂ ਸੀ। ਚੱਕਰਵਰਤੀ ਜੀ ਦੀ ਦਲੀਲ ਨਾਲ ਸਹਿਮਤ ਹੋਇਆ ਜਾ ਸਕਦਾ ਹੈ।

ਭਾਈ ਕਿਸ਼ਨ ਸਿੰਘ ਉਸ ਵੇਲੇ ਦੇ ਪੰਜਾਬ ਵਿਚ, ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਭਾਵ ਵਿਚ ਆ ਕੇ, ਦਿਨ ਰਾਤ ਕੌਮੀ ਮੁਕਤੀ ਦੀਆਂ ਸਬੀਲਾਂ ਸੋਚਣ ਵਾਲਾ, ਰੋਸ਼ਨ ਦਿਮਾਗ਼ ਗੱਭਰੂ ਸੀ ਜਿਸਦੇ ਹਿਰਦੇ ਵਿਚ, ਬਿਦੇਸ਼ੀ ਹਕੂਮਤ ਵਿਰੁੱਧ ਨਫਰਤ ਦੇ ਕਈ ਜਵਾਲਾਮੁਖੀ ਭੜਕਦੇ ਸਨ। ਉਸਦੇ ਪੈਰਾਂ ਵਿਚ ਬਿਜਲੀਆਂ ਮਚਲਦੀਆਂ ਸਨ ਤੇ

ਉਹ ਦਿਨ ਰਾਤ ਆਪਣੇ ਮਿਸ਼ਨ ਦੀ ਪੂਰਤੀ ਹਿੱਤ ਲੰਮੇ ਸਫਰਾਂ ਦਾ ਪਾਂਧੀ ਬਣਿਆ ਰਹਿੰਦਾ ਸੀ। ਭਾਈ ਕਿਸ਼ਨ ਸਿੰਘ ਦੇ ਪਿੰਡ ਦੇ ਲਾਗੇ ਹੀ ਰਾਵੀ ਦਰਿਆ ਸੀ। ਇਹ ਪਾਰ ਕਰਦਿਆਂ ਹੀ ਜ਼ਿਲ੍ਹਾ ਸਿਆਲਕੋਟ ਸ਼ੁਰੂ ਹੋ ਜਾਂਦਾ ਸੀ। ਸਿਆਲਕੋਟ ਦੇ ਨਾਲ ਹੀ ਗੁਜਰਾਂਵਾਲਾ ਦੀ ਹੱਦ ਲੱਗਦੀ ਸੀ। ਸਿਆਲਕੋਟ ਜ਼ਿਲ੍ਹੇ ਦੇ ਤਰਾਂਡੀ ਪਿੰਡ ਦੇ ਸੂਬਾ ਰਾਜਾ ਸਿੰਘ ਜੀ ਸਨ। ਉਹ ਸੂਬਾ ਬ੍ਰਹਮਾ ਸਿੰਘ, ਜੋ ੧੮੫੭ ਦੇ ਵਿਦਰੋਹ ਵਿਚ ਭਾਗ ਲੈ ਚੁੱਕਾ ਸੀ, ਉਸਦੇ ਨਾਲ ਵੀ ਕੇਂਦਰੀ ਅਤੇ ਪੱਛਮੀ ਪੰਜਾਬ ਵਿਚ ਕੂਕਾ ਲਹਿਰ ਦਾ ਪ੍ਰਚਾਰ ਕਰਦੇ ਅਤੇ ਸੁਤੰਤਰ ਰੂਪ ਵਿਚ ਖ਼ੁਦ ਵੀ, ਇਸੇ ਕਾਜ਼ ਨੂੰ ਸਮਰਪਿਤ ਸਨ। ਕਿਸ਼ਨ ਸਿੰਘ ਦਾ ਸੂਬਾ ਰਾਜਾ ਸਿੰਘ ਹੋਰਾਂ ਨਾਲ ਮੇਲ ਜੋਲ ਕਾਫੀ ਵੱਧ ਗਿਆ ਸੀ। ਇਹ ਦੋਵੇਂ ਰਿਆਸਤ ਕਸ਼ਮੀਰ ਦੇ ਪਹਿਲੇ ਰਾਜੇ ਗੁਲਾਬ ਸਿੰਘ ਦੇ ਗੁਰੂ ਵੇਦਾਂਤੀ ਜੀ ਦੇ, ਚੰਗੇ ਮਿੱਤਰ ਸਨ। ਵੇਦਾਂਤੀ ਜੀ ਜੰਮੂ ਵਿਚ ਮਹਾਰਾਜਾ ਗੁਲਾਬ ਸਿੰਘ ਦੇ ਸਮੇਂ ਤੋਂ ਇਕ ਵਿਦਿਆਲਾ ਚਲਾਉਂਦੇ ਸਨ ਜਿਸ ਵਿਚ ਹੋਰਨਾਂ ਅਧਿਆਪਕਾਂ ਤੋਂ ਇਲਾਵਾ ਉਹ ਆਪ ਵੀ ਪੜ੍ਹਾਇਆ ਕਰਦੇ ਸਨ। ਇੱਥੇ ਉਹ ਹਿੰਦੂ ਧਾਰਮਿਕ ਦਰਸ਼ਨ ਅਤੇ ਕੁਝ ਕੁ ਗੁਰਮਤਿ ਦੀ ਸਿੱਖਿਆ ਵੀ ਦਿਆ ਕਰਦੇ ਸਨ ਜਿਸ ਕਾਰਨ ਗੁਜਰਾਂਵਾਲਾ ਸਿਆਲਕੋਟ ਦੇ ਹੋਰ ਵੀ ਬਹੁਤ ਸਾਰੇ ਨਾਮਧਾਰੀ ਸਿੰਘਾਂ ਦਾ ਆਪ ਪਾਸ ਆਉਣ ਜਾਣ ਸੀ।

ਬੇਸ਼ਕ ਗੁਲਾਬ ਸਿੰਘ ਨੂੰ ਅੰਗਰੇਜ਼ਾਂ ਦੀ ਕਿਰਪਾ ਨਾਲ ਹੀ ਜੰਮੂ ਕਸ਼ਮੀਰ ਦਾ ਰਾਜ ਮਿਲਿਆ ਸੀ ਪਰ ਹੁਣ ਉਸ ਤੋਂ ਬਾਅਦ, ਉਸ ਦਾ ਪੁੱਤਰ, ਰਾਜਾ ਰਣਬੀਰ ਸਿੰਘ, ਅੰਗਰੇਜ਼ਾਂ ਨਾਲ ਸੰਧੀ ਦੀਆਂ ਸ਼ਰਤਾਂ ਤੋਂ ਵੱਧ, ਉਹਨਾਂ ਦੀ ਦਖ਼ਲ ਅੰਦਾਜ਼ੀ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਸੀ। ਯੂਰਪ ਵਿਚ ਕਰੀਮੀਆ ਦੀ ਲੜਾਈ ਪਿੱਛੋਂ ਅੰਗਰੇਜ਼ਾਂ ਨੇ ਰੂਸੀ ਤੁਰਕਿਸਤਾਨ ਤੇ ਕਸ਼ਮੀਰ ਦੀ ਸਰਹੱਦ ਦੇ ਰਸਤਿਆਂ 'ਤੇ ਆਪਣੇ ਕਬਜ਼ੇ ਪੱਕੇ ਕਰਨ ਲਈ ਰਿਆਸਤ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ ਅੰਦਾਜ਼ੀ ਵਧਾ ਦਿੱਤੀ ਸੀ। ਜੰਮੂ-ਕਸ਼ਮੀਰ ਦਰਬਾਰ ਵਿਚ ਅਹਿਲਕਾਰਾਂ ਦੀਆਂ ਦੋ ਪਾਰਟੀਆਂ ਸਨ। ਵੱਡਾ ਵਜ਼ੀਰ ਦੀਵਾਨ ਕਿਰਪਾ ਰਾਮ ਐਮਨਾਬਾਦੀ ਅੰਗਰੇਜ਼ਾਂ ਦੀ ਪੂਰੀ ਅਧੀਨਗੀ ਦੇ ਹੱਕ ਵਿਚ ਸੀ। ਜਦੋਂ ਕਿ ਦੂਜੇ ਧੜੇ ਦੀ ਅਗੁਆਈ ਕਰਦੇ ਵੇਦਾਂਤੀ ਜੀ, ਇਸ ਸਮੇਂ ਕਸ਼ਮੀਰ ਨੂੰ ਵਧਦੇ ਅੰਗਰੇਜ਼ੀ ਪ੍ਰਭਾਵ ਤੋਂ ਬਚਾਅ ਕੇ ਕਸ਼ਮੀਰ ਨੂੰ ਇਕ ਨੀਮ ਸੁਤੰਤਰ ਹਿੰਦੂ ਰਾਜ ਦੀ ਸ਼ਕਲ ਦੇਣੀ ਚਾਹੁੰਦੇ ਸਨ। ਇਹ ਅੰਗਰੇਜ਼-ਵਿਰੋਧ ਵਾਲਾ ਸਾਂਝਾ ਨੁਕਤਾ ਸੀ, ਜਿਸ ਕਾਰਨ ਭਾਈ ਕਿਸ਼ਨ ਸਿੰਘ, ਸੂਬਾ ਰਾਜਾ ਸਿੰਘ ਜਾਂ ਹੋਰ ਮਹੱਤਵਪੂਰਨ ਕੂਕਾ ਆਗੂਆਂ ਦੀ, ਵੇਦਾਂਤੀ ਜੀ ਨਾਲ ਚੰਗੀ ਸੱਥਰੀ ਪੈਂਦੀ ਸੀ।[5]

ਭਾਈ ਕਿਸ਼ਨ ਸਿੰਘ ਜਿਸਦਾ ਦੂਸਰਾ ਨਾਮ ਹਰੀ ਸਿੰਘ ਸੀ ਉਸਨੇ ਕਸ਼ਮੀਰ ਵਿਚ ਕੂਕਾ ਪਲਟਨ ਖੜ੍ਹੀ ਕਰਨ ਲਈ, ਮੋਹਰੀਆਂ ਵਾਲਾ ਰੋਲ ਅਦਾ ਕੀਤਾ ਸੀ। ਇਸ ਸੰਬੰਧ ਵਿਚ ਵਿਦਵਾਨ ਖੋਜੀ, ਜਸਵਿੰਦਰ ਸਿੰਘ ਹੋਰਾਂ ਨੂੰ ਉਦਰਿਤ ਕਰਨਾ ਬੇਹਤਰ ਰਹੇਗਾ—"ਸਰਕਾਰ ਵਿਰੁੱਧ ਪ੍ਰਚਾਰ ਕਰਨ ਕਰਕੇ ਕਿਸ਼ਨ ਸਿੰਘ ਪਹਿਲਾਂ ਹੀ ਰੜਕਦਾ

ਸੀ, ਉਪਰੋਕਤ ਘਟਨਾ ਕਰਕੇ ਅਧਿਕਾਰੀਆਂ ਨੂੰ ਉਸ ਵਿਰੁੱਧ ਕਾਰਵਾਈ ਕਰਨ ਦਾ ਚੰਗਾ ਮੌਕਾ ਹੱਥ ਲੱਗ ਗਿਆ। ਆਪਣੀ ਭਾਲ ਹੁੰਦੀ ਜਾਣ ਕੇ ਕਿਸ਼ਨ ਸਿੰਘ ਭੱਜ ਕੇ ਕਸ਼ਮੀਰ ਚਲਾ ਗਿਆ ਅਤੇ ਭਗਵੇਂ ਕੱਪੜੇ ਪਾ ਕੇ ਸਾਧੂ ਬਣ ਕੇ ਰਹਿਣ ਲੱਗ ਪਿਆ ਅਤੇ ਆਪਣਾ ਨਾਂ ਉਸ 'ਜਵਾਲਾਗਿਰ' ਰੱਖ ਲਿਆ।...

"੧੮੬੮ ਈ. ਵਿਚ ਕਿਸ਼ਨ ਸਿੰਘ ਗੰਥਗੜ੍ਹ ਕਸ਼ਮੀਰ ਆ ਗਿਆ ਸੀ। ਕਸ਼ਮੀਰ ਰਿਆਸਤ ਦਾ ਬਹੁਤ ਹੀ ਪ੍ਰਸਿੱਧ ਅਤੇ ਪ੍ਰਭਾਵਸ਼ਾਲੀ ਸਾਧੂ ਸੀ ਮੋਤੀ ਗਿਰ। ਮਹਾਰਾਜਾ ਕਸ਼ਮੀਰ ਰਣਬੀਰ ਸਿੰਘ ਅਤੇ ਉਸਦਾ ਸਲਾਹਕਾਰ ਵੇਦਾਂਤੀ, ਇਸ ਸਾਧੂ ਤੋਂ ਬਹੁਤ ਹੀ ਪ੍ਰਭਾਵਤ ਸਨ ਅਤੇ ਵੇਦਾਂਤੀ ਅਕਸਰ ਉਸ ਪਾਸ ਆਇਆ ਜਾਇਆ ਕਰਦਾ ਸੀ। ਮਹਾਰਾਜਾ ਕਸ਼ਮੀਰ ਅਤੇ ਵੇਦਾਂਤੀ ਅੰਗਰੇਜ਼ਾਂ ਨੂੰ ਅੰਦਰਖਾਤੇ ਚੰਗਾ ਨਹੀਂ ਸਨ ਜਾਣਦੇ।... ਕਿਸ਼ਨ ਸਿੰਘ ਜਵਾਲਾਗਿਰ ਨਾਂ ਰੱਖ ਕੇ, ਸਾਧੂ ਭੇਸ ਵਿਚ ਮੋਤੀਗਿਰ ਦਾ ਚੇਲਾ ਬਣ ਗਿਆ। ਚੰਦੋ ਕਤਲ ਕੇਸ ਵਿਚ ਉਸਦੇ ਵਾਰੰਟ ਨਿਕਲੇ ਹੋਏ ਸਨ, ਇਸ ਕਰਕੇ ਉਸ ਕਈ ਛੱਦਮ ਨਾਵਾਂ ਨਾਲ ਕਸ਼ਮੀਰ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਹ ਕਦੇ ਕਾਹਨ ਸਿੰਘ ਅਤੇ ਕਦੇ ਗੁਲਾਬ ਸਿੰਘ ਦੇ ਨਾਵਾਂ ਨਾਲ ਵਿਚਰਦਾ। ਵੇਦਾਂਤੀ ਨਾਲ ਉਸਦੀ ਪੁਰਾਣੀ ਜਾਣ ਪਹਿਚਾਣ ਹੈਸੀ, ਹੁਣ ਉਹ ਦੋਵੇਂ ਅਕਸਰ ਮਿਲਦੇ। ਕਿਸ਼ਨ ਸਿੰਘ... ਨੇ ਸਤਿਗੁਰੂ ਰਾਮ ਸਿੰਘ ਜੀ ਵਲੋਂ ਅੰਗਰੇਜ਼ੀ ਸਾਮਰਾਜ ਵਿਰੁੱਧ ਚਲਾਏ ਜਾ ਰਹੇ ਅੰਦੋਲਨ ਦੇ ਪ੍ਰਭਾਵ ਅਤੇ ਪ੍ਰਚਾਰ ਬਾਰੇ ਵੇਦਾਂਤੀ ਨੂੰ ਜਾਣਕਾਰੀ ਦਿੱਤੀ ਅਤੇ ਦੋਨਾਂ ਨੇ ਅੰਗਰੇਜ਼ਾਂ ਦੀਆਂ ਨੀਤੀਆਂ, ਈਸਾਈਅਤ ਦੇ ਵਧਦੇ ਪ੍ਰਚਾਰ ਅਤੇ ਵਧ ਰਹੀ ਗਊ ਹੱਤਿਆ ਬਾਰੇ ਦੁੱਖ ਪ੍ਰਗਟ ਕਰਦਿਆਂ ਹੋਇਆਂ ਇਕ ਦੂਸਰੇ ਨੂੰ ਸਹਿਯੋਗ ਦੇਣ ਦਾ ਭਰੋਸਾ ਦਿੱਤਾ। ਕਿਸ਼ਨ ਸਿੰਘ ਨੇ ਹੀ ਆਪਣੇ ਸਤਿਗੁਰੂ ਦੀ ਇੱਛਾ ਨੂੰ ਮੂਰਤ ਰੂਪ ਦੇਣ ਲਈ, ਕਸ਼ਮੀਰ ਵਿਚ 'ਕੂਕਾ ਪਲਟਨ' ਖੜ੍ਹੀ ਕਰਨ ਲਈ ਵੇਦਾਂਤੀ ਨੂੰ ਮਨਾ ਲਿਆ। ਵੇਦਾਂਤੀ ਦਾ ਮਹਾਰਾਜਾ ਕਸ਼ਮੀਰ 'ਤੇ ਗਹਿਰਾ ਪ੍ਰਭਾਵ ਸੀ। ਭਾਵੇਂ ਪਹਿਲਾਂ ਮਹਾਰਾਜਾ ਕਸ਼ਮੀਰ ਖੁੱਲ੍ਹੇ ਤੌਰ 'ਤੇ ਅੰਗਰੇਜ਼ਾਂ ਨੂੰ ਨਾਰਾਜ਼ ਨਹੀਂ ਸੀ ਕਰਨਾ ਚਾਹੁੰਦਾ, ਪਰ ਵੇਦਾਂਤੀ ਦੇ ਜ਼ੋਰ ਦੇਣ 'ਤੇ ਉਹ ਮੰਨ ਗਿਆ ਇਕ 'ਕੂਕਾ ਪਲਟਨ' ਕਸ਼ਮੀਰ ਵਿਚ ਖੜ੍ਹੀ ਕਰਨ ਬਾਰੇ। ਇਸ ਤਰ੍ਹਾਂ ਕਸ਼ਮੀਰ ਵਿਚ ਕੂਕਾ ਪਲਟਨ ਖੜ੍ਹੀ ਕਰਨ ਦਾ ਸਾਰਾ ਸ਼੍ਰੇਅ ਕਿਸ਼ਨ ਸਿੰਘ ਗੰਥਗੜ੍ਹ ਨੂੰ ਜਾਂਦਾ ਹੈ ਜਿਹੜਾ ਇਸ ਕੰਮ ਨੂੰ ਪੂਰਿਆਂ ਕਰਨ ਲਈ, ਵਾਰੰਟ ਨਿਕਲੇ ਹੋਣ ਅਤੇ ਗ੍ਰਿਫਤਾਰੀ ਦੇ ਖ਼ਤਰੇ ਦੇ ਬਾਵਜੂਦ ਕਈ ਵਾਰ ਕਸ਼ਮੀਰ ਤੋਂ ਚੱਲ ਕੇ ਭੈਣੀ ਸਾਹਿਬ, ਆਪਣੇ ਸਤਿਗੁਰੂ ਪਾਸ ਆਗਿਆ ਲੈਣ ਲਈ ਰੂਪ ਬਦਲ, ਭੇਸ ਅਤੇ ਨਾਂ ਬਦਲ ਕੇ ਆਉਂਦਾ ਜਾਂਦਾ ਰਿਹਾ। ਇਸ ਕੰਮ ਵਿਚ ਪਹਿਲੇ ਸੂਬਾ ਬ੍ਰਹਮਾ ਸਿੰਘ ਨੇ ਅਤੇ ਫੇਰ ਸੂਬਾ ਕਾਹਨ ਸਿੰਘ ਨੇ (ਦੋਵੇਂ ਪੂਰਬ ਸੈਨਿਕ) ਕਾਫੀ ਸਹਿਯੋਗ ਦਿੱਤਾ। ਕੂਕਾ ਪਲਟਨ ਵਿਚ ਭਰਤੀ ਦਾ ਅਗਲਾ ਪੜਾਅ ਸਢੌਰੇ (ਅੰਬਾਲੇ) ਦੇ ਹੀਰਾ ਸਿੰਘ ਲੰਮ੍ਹ ਨੇ ਪੂਰਾ ਕੀਤਾ।"[26]

ਕਸ਼ਮੀਰ ਤੋਂ ਭੈਣੀ ਸਾਹਿਬ ਆਉਣ ਜਾਣ ਸਮੇਂ ਉਹ ਸੂਬਾ ਬ੍ਰਹਮਾ ਸਿੰਘ ਪਾਸ ਗੁਜਰਾਂਵਾਲਾ, ਸਿਆਲਕੋਟ, ਅੰਮ੍ਰਿਤਸਰ ਆਦਿ ਸਥਾਨਾਂ 'ਤੇ ਸੂਬਾ ਜੀ ਦੀਆਂ

ਠਾਹਰਾਂ 'ਤੇ ਰੁਕਿਆ ਕਰਦਾ ਸੀ। ਮੁਠੱਡਾ ਆਦਿਕ ਦੁਆਬੇ ਵਿਚ ਕੂਕਿਆਂ ਦੇ ਪ੍ਰਸਿੱਧ ਪਿੰਡ, ਜਿਹੜਾ ਉਸਦਾ ਬਿਨਾਂ ਉਸਦਾ ਭੇਦ ਖੋਹਲਿਆਂ ਖੁੱਲ੍ਹੀਆਂ ਬਾਹਾਂ ਨਾਲ ਸੁਆਗਤ ਕਰਦੇ ਅਤੇ ਲੁਧਿਆਣਾ ਸ਼ਹਿਰ ਵਿਚ, ਸਤਿਗੁਰੂ ਰਾਮ ਸਿੰਘ ਜੀ ਦੀ ਨੀਤੀ ਨਿਪੁੰਨ, ਮਾਮੀ ਰਾਮੀ ਦੇ ਘਰ ਵੀ ਉਸਨੂੰ ਸਦਾ ਟਿਕਾਣਾ ਮਿਲਦਾ ਸੀ। ਦੋਰਾਹੇ ਦੇ ਨੇੜੇ ਢੱਕੀ ਜੰਗਲ ਵਿਚ, ਇਕ 'ਹੋਪੋ' ਨਾਂ ਦਾ ਡੇਰਾ ਸੀ ਜਿਸਦੇ ਮਹੰਤ ਦਾ ਨਾਂ ਸਰਕਾਰੀ ਕਾਗਜ਼ਾਂ ਵਿਚ 'ਅੰਗਰੇਜ਼ ਸਿੰਘ' ਹੈ, ਉਸ ਡੇਰੇ ਦੇ ਮਹੰਤ ਵਲੋਂ ਵੀ ਕਿਸ਼ਨ ਸਿੰਘ ਨੂੰ ਸੰਰਕਸ਼ਣ ਮਿਲਦਾ ਸੀ। ਮਹੰਤ ਪਾਸ ਉਸ ਸਮੇਂ ੩੫-੩੬ ਹਥਿਆਰ ਵੀ ਸਨ।[7] ਇਸ ਤਰ੍ਹਾਂ ਆਪਣੀ ਸੂਝ-ਬੂਝ, ਵਾਕ ਪਟੁਤਾ, ਆਪਣੇ ਮਿਸ਼ਨ ਪ੍ਰਤੀ ਦੂਜਿਆਂ ਨੂੰ ਸਹਿਮਤ ਕਰਨ ਦੀ ਕਲਾ ਨਾਲ, ਭਾਈ ਕਿਸ਼ਨ ਸਿੰਘ ਨੇ, ਬੜੇ ਮਹੱਤਵਪੂਰਨ ਥਾਂ 'ਤੇ ਰਹਿਣ ਵਾਲੇ ਇਸ ਮਹੰਤ ਨੂੰ, ਸਮਾਂ ਆਉਣ 'ਤੇ ਹਥਿਆਰਬੰਦ ਸਹਿਯੋਗ ਲੈਣ ਲਈ ਵੀ ਮਨਾਇਆ ਹੋਇਆ ਸੀ। ਕਸ਼ਮੀਰ ਵਿਚ ਕੂਕਿਆਂ ਦੀਆਂ ਸੈਨਿਕ ਸਰਗਰਮੀਆਂ ਬਾਰੇ ਜਦੋਂ ਅੰਗਰੇਜ਼ ਸਰਕਾਰ ਨੂੰ ਸੂਹ ਮਿਲਦੀ ਹੈ ਤਾਂ ਉਸਨੇ ਆਪਣੇ ਅਧਿਕਾਰੀ ਜੰਮੂ ਕਸ਼ਮੀਰ ਵਿਚ ਭੇਜ ਦਿੱਤੇ। ਕਿਸ਼ਨ ਸਿੰਘ ਇਸ ਕੰਮ ਵਿਚ ਕੱਚੀਆਂ ਗੋਲੀਆਂ ਨਹੀਂ ਖੇਡਿਆ ਸੀ। ਉਹ ਹਵਾ ਦਾ ਰੁਖ਼ ਪਛਾਨਣ ਵਾਲਾ ਸੂਝਵਾਨ ਪੁਰਖ ਸੀ। ਦੁਸ਼ਮਣ ਦੀਆਂ ਵਿਛਾਈਆਂ ਜਾ ਰਹੀਆਂ ਫਾਹੀਆਂ ਤੋਂ ਸੁਚੇਤ ਹੁੰਦਾ ਹੋਇਆ ਉਹ ਪੰਜ ਦਰਿਆਵਾਂ ਦੀ ਧਰਤ ਦਾ ਮਰਦੇ ਮੁਜਾਹਿਦ, ਜੰਮੂ-ਕਸ਼ਮੀਰ ਤੋਂ ਪੰਜਾਬ ਆਉਣ ਦੀ ਬਜਾਏ ਪਹਾੜ ਦੀ ਤਲਹੱਟੀ ਦੇ ਨਾਲ ਨਾਲ, ਨਵੀਆਂ ਰਾਹਾਂ 'ਤੇ ਚੁੰਗੀਆਂ ਭਰਦਾ ਹੋਇਆ ਨੇਪਾਲ ਦੀ ਸੀਮਾ ਵਿਚ ਪ੍ਰਵੇਸ਼ ਕਰ ਗਿਆ।

ਨੇਪਾਲ ਭਾਰਤ ਦਾ ਉੱਤਰੀ ਗੁਆਂਢੀ ਇਕ ਪਹਾੜੀ ਮੁਲਕ ਹੈ, ਜਿਸਨੂੰ ਆਪਣੀ ਸੁਤੰਤਰਤਾ ਜਾਨ ਤੋਂ ਵੀ ਪਿਆਰੀ ਹੈ। ਲਾਹੌਰ ਦੇ ਸਿੱਖ ਦਰਬਾਰ ਨਾਲ, ਨੇਪਾਲ ਦੇ ਗੋਰਖਾ ਦਰਬਾਰ ਦੇ ਦੋਸਤਾਨਾ ਸੰਬੰਧ ਰਹੇ ਹਨ। ਨੇਪਾਲ ਦਾ ਰਾਣਾ ਜੰਗ ਬਹਾਦਰ ਬਹੁਤ ਦੂਰ ਅੰਦੇਸ਼ ਹੁਕਮਰਾਨ ਸੀ ਅਤੇ ਉਹ ਬਰਤਾਨਵੀ ਹਾਕਮਾਂ ਦੀਆਂ ਕੁਟਲ ਚਾਲਾਂ ਨੂੰ ਅਗਾਊਂ ਭਾਂਪਣ ਦੇ ਸਮਰੱਥ ਸੀ। "ਛੋਟੀ ਉਮਰ ਵਿਚ ਜੰਗ ਬਹਾਦੁਰ ਆਪਣੇ ਮਾਮੇ ਜਨਰਲ ਮਾਤਾਬਰ ਸਿੰਘ ਥਾਪਾ ਨਾਲ, ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਲਾਹੌਰ ਭੀ ਰਹਿੰਦਾ ਰਿਹਾ ਸੀ। ਜਦ ਸੰਨ ੧੮੪੩ ਵਿਚ ਜਨਰਲ ਮਾਤਾਬਰ ਸਿੰਘ ਥਾਪਾ ਏਥੋਂ ਜਾ ਕੇ ਨੇਪਾਲ ਦਾ ਵੱਡਾ ਵਜ਼ੀਰ ਬਣਿਆ, ਤਦ ਜੰਗ ਬਹਾਦੁਰ ਭੀ ਇਕ ਵੱਡਾ ਅਹੁਦੇਦਾਰ ਬਣ ਗਿਆ। ਇਹੋ ਕਾਰਨ ਸੀ, ਕਿ ਜਦ ਮਹਾਰਾਨੀ ਜਿੰਦਾ ਚੁਨਾਰ ਦੇ ਕਿਲ੍ਹੇ ਵਿਚੋਂ ਭੇਸ ਬਦਲਾ ਕੇ ਨਿਕਲੀ, ਤਦ ਉਹ ਸਿੱਧੀ ਨੇਪਾਲ, ਜੰਗ ਬਹਾਦੁਰ ਪਾਸ ਜਾ ਪਹੁੰਚੀ। ਉਸਨੇ ਉਸਨੂੰ ਦਰਿਆ ਬਾਘਮਤੀ ਦੇ ਕਿਨਾਰੇ, ਥਾਪਾਥਲੀ ਵਿਚ ਰਹਿਣ ਲਈ ਇਕ ਮਹਿਲ ਦੇ ਕੇ, ਉਸ ਲਈ ਰਿਆਸਤ ਵਲੋਂ ਖਰਚ ਲਈ ਚੰਗੀ ਰਕਮ ਗੁਜ਼ਾਰੇ ਵਜੋਂ ਮੁਕੱਰਰ ਕਰ ਦਿੱਤੀ।

"ਗੱਦੀ ਸੰਭਾਲਣ ਪਿਛੋਂ ਇਕ ਦੋ ਸਾਲ, ਮਹਾਰਾਜਾ ਜੰਗ ਬਹਾਦਰ ਨੇ ਆਪਣੀ ਤਾਕਤ ਪੱਕੀ ਕਰਨ ਵਿਚ ਲਾਏ। ੧੮੫੦ ਵਿਚ ਉਸਨੇ ਤਿੱਬਤ 'ਤੇ ਚੜ੍ਹਾਈ ਕਰ

ਦਿੱਤੀ। ਲੜਾਈ ਵਿਚ ਤਿੱਬਤੀਆਂ ਨੂੰ ਹਾਰ ਹੋਈ। ਜੰਗ ਬਹਾਦੁਰ ਵਲੋਂ ਸੰਧੀ ਨਾਮੇ ਦੀ ਦੂਜੀ ਸ਼ਰਤ ਇਹ ਰੱਖੀ ਗਈ ਕਿ ਲਾਹੌਰ ਦਰਬਾਰ ਦੇ ਕੇਸਾਂ ਵਾਲੇ ਜਿਹੜੇ ਸਿੱਖ ਸਿਪਾਹੀ ਤਿੱਬਤ ਵਾਲਿਆਂ ਦੀ ਕੈਦ ਵਿਚ ਸਨ, ਉਨ੍ਹਾਂ ਸਭਨਾਂ ਨੂੰ ਛੱਡ ਕੇ ਨੇਪਾਲ ਰਾਜ ਦੇ ਹਵਾਲੇ ਕਰ ਦਿੱਤਾ ਜਾਵੇ। ਇਹ ਸਿੱਖ ਸਿਪਾਹੀ ਅਤੇ ਉਨ੍ਹਾਂ ਦਾ ਅਫਸਰ ਕਾਠਮੰਡੂ ਪਹੁੰਚ ਗਏ।...

"ਮਹਾਰਾਜਾ ਜੰਗ ਬਹਾਦੁਰ ਨੇ ਇਨ੍ਹਾਂ ਸਿੱਖਾਂ ਨੂੰ ਆਪਣੀਆਂ ਫੌਜਾਂ ਨੂੰ ਕਵਾਇਦ ਪਰੇਡਾਂ ਕਰੌਣ ਅਤੇ ਨਵੇਂ ਢੰਗ ਦੀਆਂ ਪਹਾੜੀ, ਮੈਦਾਨੀ ਲੜਾਈਆਂ ਲੜਣ ਦੇ ਕੰਮ ਸਿਖਾਉਣ ਤੇ ਨੌਕਰ ਰੱਖ ਲਿਆ। ਖਟਮੰਡੂ ਵਿਚ ਉਦਾਸੀਆਂ ਅਤੇ ਨਿਰਮਲੇ ਸਾਧੂਆਂ ਦੇ ਡੇਰੇ ਭੀ ਹਨ, ਜਿਨ੍ਹਾਂ ਨੂੰ ਰਿਆਸਤ ਵਲੋਂ ਚੰਗੀਆਂ ਜਗੀਰਾਂ ਲੱਗੀਆਂ ਹੋਈਆਂ ਹਨ। ਸੋ ਮਹਾਰਾਣੀ ਜਿੰਦਾਂ ਦੇ ਉੱਥੇ ਹੋਵਣ ਕਰਕੇ ਸਿੱਖਾਂ ਦੇ ਨੇਪਾਲ ਦੀਆਂ ਪਲਟਣਾਂ ਵਿਚ ਨੌਕਰੀ ਕਾਰਨ, ਨੇਪਾਲ ਵਿਚ ਸਿੱਖਾਂ ਦੀ ਆਵਾਜਾਈ ਹੋ ਗਈ।"[8]

ਸਿੱਖ ਦਰਬਾਰ ਦੇ ਸੈਨਿਕਾਂ ਨੂੰ ਆਪਣੇ ਪਾਸ ਟਿਕਾਉਣ ਤੋਂ ਇਲਾਵਾ ਰਾਣਾ ਜੰਗ ਬਹਾਦਰ, ਹਿੰਦੁਸਤਾਨ ਵਿਚੋਂ ਅੰਗਰੇਜ਼ੀ ਸਰਕਾਰ ਨੂੰ ੧੮੫੭ ਦੇ ਪਹਿਲੇ ਜਨ ਵਿਦਰੋਹ ਦੁਆਰਾ ਉਖਾੜ ਸੁੱਟਣ ਵਿਚ ਰੁੱਝੇ ਸੈਨਿਕਾਂ ਅਤੇ ਉਹਨਾਂ ਦੇ ਜਰਨੈਲਾਂ ਲਈ ਵੀ ਆਪਣੇ ਦੇਸ਼ ਦੇ ਦਰਵਾਜ਼ੇ ਹਮੇਸ਼ਾਂ ਖੁੱਲ੍ਹੇ ਰੱਖਦਾ ਸੀ। ਉਸਦੇ ਬਾਰੇ ਤਾਂ ਇਹ ਵੀ ਲਿਖਿਆ ਮਿਲਦਾ ਹੈ ਕਿ ਉਹ ਆਪਣੀ ਸੈਨਾ ਸਮੇਤ ਗ਼ਦਰੀ ਸਿਪਾਹੀਆਂ ਦਾ ਸਾਥ ਦੇਣ ਲਈ ਤਰਾਈ ਦੇ ਇਲਾਕੇ ਵਿਚ ਆ ਗਿਆ ਸੀ ਪਰ ਜਦੋਂ ਉਸਨੇ ਵੇਖਿਆ ਕਿ ਅੰਗਰੇਜ਼ੀ ਸਰਕਾਰ ਵਿਰੁੱਧ ਰਾਜਿਆਂ ਦੀ ਇਹ ਲੜਾਈ ਅਸਫਲ ਹੋ ਗਈ ਹੈ ਤਾਂ ਉਹ ਆਪਣੀਆਂ ਫੌਜਾਂ ਹੀ ਨਹੀਂ ਸਗੋਂ ਅੰਗਰੇਜ਼ਾਂ ਦੁਆਰਾ ਲਖਨਊ ਦੀ ਲੁੱਟ ਵਿਚੋਂ, ਕੁਝ ਹਿੱਸਾ ਵੀ ਆਪਣੇ ਨਾਲ ਲੈ ਗਿਆ। ਹਰ ਸ਼ਾਸਕ ਸਾਮੰਤ ਦਾ ਦੋਹਰਾ ਕਿਰਦਾਰ ਹੁੰਦਾ ਹੈ। ਇਹ ਠੀਕ ਹੈ ਕਿ ਉਹ ਹਵਾ ਦਾ ਰੁਖ਼ ਵੇਖਣ ਵਾਲੇ ਪੌਣ ਕੁੱਕੜ ਹੁੰਦੇ ਹਨ। ਜੇ ਗ਼ਦਰੀ ਸੈਨਿਕ ਸਫਲ ਹੋ ਰਹੇ ਹੋਣ ਤਾਂ ਉਨ੍ਹਾਂ ਨਾਲ ਮਿਲ ਜਾਉ, ਜੇ ਉਹ ਰਗੜਾ ਖਾ ਰਹੇ ਹੋਣ ਤਾਂ ਘਰ ਆ ਕੇ ਅਗਲਾ ਸਮਾਂ ਵਿਚਾਰੋ। ਉਂਜ ਆਪਣੇ ਪਾਸ ਆਉਣ ਵਾਲਿਆਂ ਉੱਘੇ ਵਿਦਰੋਹੀਆਂ ਨਾਨਾ ਸਾਹਿਬ, ਨਵਾਬ ਅਬਦੁਲ ਮਜੀਦ ਖਾਂ ਲਖਨਊ ਵਾਲਾ, ਬਾਬੂ ਕੋਇਰ ਸਿੰਘ, ਬਾਬੂ ਬੰਧੂ ਸਿੰਘ, ਤਾਂਤੀਆਂ ਟੋਪੇ ਦੇ ਭਾਈ ਆਦਿ ਨੂੰ ਉੱਥੇ ਸ਼ਰਨ ਜ਼ਰੂਰ ਮਿਲੀ। ਇਹਨਾਂ ਗ਼ਦਰੀਆਂ ਵਿਚ ਉੱਘਾ ਨਾਮ ਲਖਨਊ ਵਿਖੇ ਬੰਗਾਲ ਰਜਮੈਂਟ ਦੇ ਪੰਜਾਬੀ ਹਵਾਲਦਾਰ, ਨੰਦ ਰਾਮ ਰਾਜਪੂਤ ਦਾ ਹੈ। ਜਿਸਨੇ ਨਾ ਸਿਰਫ ਆਪਣੀ ਪਲਟਣ ਵਿਦਰੋਹ ਵਿਚ ਝੋਕ ਦਿੱਤੀ ਸਗੋਂ ਅੰਗਰੇਜ਼ ਅਫਸਰਾਂ ਦਾ ਪਾਰ ਉਤਾਰਾ ਵੀ ਕੀਤਾ। ਅੰਗਰੇਜ਼ਾਂ ਵਿਰੁੱਧ ਜੂਝਣ ਵਾਲੇ ਸੈਨਿਕ, ਨੰਦ ਰਾਮ ਨੂੰ ਜਰਨੈਲ ਸਾਹਿਬ ਕਹਿ ਕੇ ਅਦਬ ਦਿਆ ਕਰਦੇ ਸਨ। ਇਹ ਜਰਨੈਲ ਨੰਦ ਲਾਲ ਵੀ ਨੇਪਾਲ ਪੁੱਜ ਗਿਆ ਸੀ।

ਸ. ਨਾਹਰ ਸਿੰਘ ਐਮ.ਏ. ੧੯੬੯ ਈ. ਵਿਚ ਕਿਸ਼ਨ ਸਿੰਘ ਦੇ ਨੇਪਾਲ ਜਾਣ ਦੀ ਘਟਨਾ ਵਾਪਰੀ ਦੱਸਦੇ ਹਨ ਜਦੋਂ ਕਿ ਜਸਵਿੰਦਰ ਸਿੰਘ ਹੋਰਾਂ ਵਾਲੇ ਲੇਖ ਵਿਚ

ਉਸਦਾ ਉੱਥੇ ਜਾਣਾ ੧੮੭੦ ਈ. ਵਿਚ ਹੁੰਦਾ ਹੈ। ਮੈਨੂੰ ਵੀ ਇਹ ਪਿਛਲੀ ਤਾਰੀਖ ਸਹੀ ਮਾਲੂਮ ਹੁੰਦੀ ਹੈ, ਕਿਉਂਕਿ ੧੮੬੮-੬੯ ਈ. ਵਿਚ ਤਾਂ ਭਾਈ ਕਿਸ਼ਨ ਸਿੰਘ ਜੰਮੂ ਕਸ਼ਮੀਰ ਨਾਲ ਕੂਕਿਆਂ ਦੇ ਸੈਨਿਕ ਸੰਪਰਕ ਬਨਾਉਣ ਦੇ ਆਹਰ ਵਿਚ ਜੁੱਟਿਆ ਹੋਇਆ ਸੀ। ਉਸ ਕੰਮ ਵਿਚ ਸਫਲ ਹੋ ਕੇ ਅਤੇ ਅੰਗਰੇਜ਼ ਸਰਕਾਰ ਦੁਆਰਾ ਉਹਦਾ ਪਿੱਛਾ ਕੀਤੇ ਜਾਣ 'ਤੇ ਉਹ ਨੇਪਾਲ ਵੱਲ ਮੂੰਹ ਕਰਦਾ ਹੈ। ਨੇਪਾਲ ਵਿਚ ਰਾਣਾ ਜੰਗ ਬਹਾਦਰ ਦੇ ਲੜਕੇ ਬੱਬਰ ਜੰਗ ਪਾਸ ਉਹ ਹਰੀ ਸਿੰਘ ਦੇ ਨਾਮ ਹੇਠ ਰਹਿਣ ਲੱਗ ਪਿਆ। ਇੱਥੇ ਕਿਸ਼ਨ ਸਿੰਘ ਨੇ ਆਪਣੇ ਮਿਸ਼ਨ ਦਾ ਪ੍ਰਚਾਰ ਆਰੰਭ ਦਿੱਤਾ। ਆਪਣੀ ਸੂਝ ਬੂਝ ਅਤੇ ਤਾਲ ਮੇਲ ਕਰਨ ਦੀ ਸਮਰੱਥਾ ਕਾਰਨ ਉਹ ਕਈ ਪ੍ਰਭਾਵਸ਼ਾਲੀ ਵਿਅਕਤੀਆਂ ਨੂੰ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦਾ ਬਸਤੀਵਾਦ ਵਿਰੋਧੀ ਕੂਕਾ ਅੰਦੋਲਨ ਬਾਰੇ, ਇਸਦੀਆਂ ਰਾਜਸੀ, ਧਾਰਮਿਕ, ਸਮਾਜਿਕ ਅਤੇ ਸਿਆਸੀ ਸਰਗਰਮੀਆਂ ਬਾਰੇ ਸਮਝਾਉਣ ਵਿਚ ਜੁੱਟ ਗਿਆ। ਰਾਣਾ ਜੰਗ ਬਹਾਦੁਰ ਕਿਸ਼ਨ ਸਿੰਘ ਤੋਂ ਇਹ ਸੁਣ ਕੇ ਬਹੁਤ ਮੁਤਾਸਿਰ ਹੋਇਆ ਕਿ ਤਿੰਨ ਲੱਖ ਤਿਆਰ ਬਰ ਤਿਆਰ ਨਾਮਧਾਰੀ ਸਿੰਘ, ਸਤਿਗੁਰੂ ਜੀ ਦੇ ਪਾਸ ਕਿਸੇ ਵੀ ਕੁਰਬਾਨੀ ਕਰਨ ਲਈ, ਇਕੱਠੇ ਹੋ ਚੁੱਕੇ ਹਨ।[9]

ਪੰਜਾਬ ਪੁਲੀਸ ਦੇ ਆਈ.ਜੀ. ਹਟਚਿਨਸਨ ਵਲੋਂ ੧੮੭੦ ਦੇ ਵਰ੍ਹੇ ਵਿਚ ਕੂਕਾ ਮੱਤ ਦੀਆਂ ਸਰਗਰਮੀਆਂ ਦੇ ਵਿਸ਼ੇਸ਼ ਲੱਛਣਾਂ ਬਾਰੇ, ਜਿਹੜਾ ਪੱਤਰ ੩੦ ਜਨਵਰੀ ੧੮੭੧ ਨੂੰ ਪੰਜਾਬ ਸਰਕਾਰ ਦੇ ਸਕੱਤਰ ਨੂੰ ਭੇਜਿਆ ਗਿਆ ਉਸਦੇ ਪੈਰਾ ੧੨ ਵਿਚ ਇਹ ਅੰਦਰਾਜ ਹੈ—"ਕੂਕਾਵਾਦ ਦਾ ਨਵਾਂ ਦੌਰ ਪਿਛਲੇ ਸਾਲ ਵਿਚ ਇਹ ਹੈ, ਕਿ ਮਲਕਾ ਵਿਕਟੋਰੀਆ ਦੇ ਨਾਲ ਸੰਧੀ ਵਾਲੇ ਜਿਹੜੇ ਦੇਸੀ ਰਾਜੇ ਹਨ, ਉਹਨਾਂ ਦੀਆਂ ਸੈਨਾਵਾਂ ਵਿਚ ਕੂਕੇ ਦਾਖ਼ਲ ਹੋ ਰਹੇ ਹਨ ਜਿਹਾ ਕਿ ਉਹਨਾਂ ਦੀ ਕਸ਼ਮੀਰ ਦੀ ਸੈਨਾ ਵਿਚ ਭਰਤੀ ਅਤੇ ਮਹਾਰਾਜਾ ਨਿਪਾਲ ਨਾਲ ਵੀ ਇਸੇ ਤਰ੍ਹਾਂ ਦੇ ਸੈਨਿਕ ਸੰਬੰਧ ਬਨਾਉਣ ਦੀਆਂ ਅਫਵਾਹਾਂ ਦੇ ਚਰਚੇ ਹਨ।" ਅਗਲੇ ਪਹਿਰਿਆਂ ਵਿਚ ਇਹ ਪੁਲੀਸ ਅਧਿਕਾਰੀ ਇਸ ਗੱਲ 'ਤੇ ਅਫਸੋਸ ਕਰਦਾ ਹੈ ਕਿ ਉਹਨਾਂ ਪਾਸ ਕੋਈ ਅਜਿਹਾ ਕਾਨੂੰਨ ਨਹੀਂ ਹੈ ਜੋ ਗੁਆਂਢੀ ਏਸ਼ੀਅਨ ਤਾਕਤਾਂ ਨਾਲ ਸੰਬੰਧਿਤ ਹੋਵੇ ਕਿ ਕਿਸੇ ਵੀ ਸਰਕਾਰ ਦੇ ਇਹ ਹਿੱਤ ਵਿਚ ਨਹੀਂ ਕਿ ਕਿਸੇ ਧਾਰਮਿਕ ਰਹਿਨੁਮਾ ਦੇ ਇਸ਼ਾਰੇ 'ਤੇ, ਉਹਨਾਂ ਦੀ ਫੌਜ ਵਿਚ ਉਸ ਦੇ ਅਨੁਆਈ ਭਰਤੀ ਹੋਣ ਅਤੇ ਜਦੋਂ ਉਹ ਧਾਰਮਿਕ ਆਗੂ ਚਾਹੇ ਉਹ ਉਹਨਾਂ ਨੂੰ ਨੌਕਰੀ ਛੁਡਵਾ ਕੇ ਆਪਣੇ ਸਿਆਸੀ ਮਨੋਰਥ ਪੂਰੇ ਕਰੇ। ਦੇਸੀ ਰਿਆਸਤਾਂ ਅਤੇ ਗੁਆਂਢੀ ਮੁਲਕਾਂ ਵਿਚ ਕੂਕਿਆਂ ਦਾ ਕੁਵੇਦ ਕਰਨਾ, ਅਨੁਸ਼ਾਸਿਤ ਹੋਣਾ, ਅਜਿਹਾ ਹੈ ਜਿਸ ਦੀ ਅੰਗਰੇਜ਼ ਸਰਕਾਰ ਸੂਹ ਵੀ ਨਹੀਂ ਰੱਖ ਸਕੇਗੀ।[10]

ਜਸਵਿੰਦਰ ਸਿੰਘ ਹੋਰਾਂ ਦੀ ਲਿਖਤ ਮੁਤਾਬਿਕ, ਭਾਈ ਕਿਸ਼ਨ ਸਿੰਘ ਨੇ ਭੂਟਾਨ ਨਰੇਸ਼ ਅਤੇ ਕਾਸ਼ੀਪੁਰ ਨਰੇਸ਼ ਨਾਲ ਵੀ ਸੰਪਰਕ ਕਾਇਮ ਕਰ ਲਏ ਸਨ। ਕਾਸ਼ੀਪੁਰ ਦਾ ਰਾਜਾ, ਰਾਣਾ ਜੰਗ ਬਹਾਦਰ ਦਾ ਰਿਸ਼ਤੇਦਾਰ ਸੀ।

ਭੂਟਾਨ ਦੇ ਰਾਜਾ ਦੇਬ ਰਾਜ ਵੀ ਸੁਤੰਤਰਤਾ ਪ੍ਰੇਮੀ ਸਨ। ਸੰਨ ੧੮੫੭ ਦੇ ਬਹੁਤ

ਸਾਰੇ ਵਿਦਰੋਹੀ ਉਸ ਪਾਸ ਵੀ ਟਿਕੇ ਹੋਏ ਸਨ। ਇਹਨਾਂ ਵਿਚ ਉੱਪਰ ਵਰਣਿਤ ਐਡਜੂਟੈਂਟ ਨੰਦ ਰਾਮ "ਜਨਰਲ" ਵੀ ਸੀ ਜਿਹੜਾ ਉੱਥੇ "ਬਾਬਾ ਜੀ" ਦੇ ਗੁਪਤ ਨਾਂ ਹੇਠ ਵਿਚਰਦਾ ਸੀ। ਉਸਨੇ ਭੂਟਾਨ ਅਤੇ ਕਾਸ਼ੀਪੁਰ ਦੇ ਰਾਜਿਆਂ ਨਾਲ ਮਿਲ ਕੇ, ਸੈਨਿਕ ਸਹਾਇਤਾ ਤੋਪਾਂ ਵਗੈਰਾ, ਨੇਪਾਲ ਦੇ ਰਾਣਾ ਜੰਗ ਬਹਾਦਰ ਨੂੰ ਦੇਣ ਦੀ ਯੋਜਨਾ ਬਣਾਈ ਸੀ ਤਾਂ ਕਿ ਬ੍ਰਿਟਿਸ਼ ਵਿਰੋਧੀ ਮੋਰਚਾ ਫਰੰਗੀਆਂ ਨੂੰ ਹਿੰਦ ਵਿਚੋਂ ਬਾਹਰ ਧਕੇਲਣ ਲਈ, ਸ਼ਸਤਰਬੱਧ ਸੰਗਰਾਮ ਲਈ, ਸਮਾਂ ਪੈਣ 'ਤੇ ਤਿਆਰ ਹੋ ਸਕੇ। ਭਾਈ ਕਿਸ਼ਨ ਸਿੰਘ ਤੋਂ ਭੂਟਾਨ ਅਤੇ ਕਾਸ਼ੀਪੁਰ ਦੇ ਰਾਜਿਆਂ ਨੇ ਸਤਿਗੁਰੂ ਰਾਮ ਸਿੰਘ ਜੀਦੀ, ਹੇਠਲੀ ਪੱਧਰ ਤੋਂ ਲੈ ਕੇ, ਕੂਕਾ ਸੰਗਰਾਮ ਦੀ ਵਿਆਪਕ ਵਿਊਹ ਰਚਨਾ ਬਾਰੇ ਸੁਣਿਆ। ਸਤਿਗੁਰੂ ਜੀ ਦੇ ਦਰਬਾਰ ਵਿਚ ਨਿੱਤ ਨਵੀਆਂ ਦੇਸੀ ਰਿਆਸਤਾਂ ਅਤੇ ਗੁਆਂਢੀ ਮੁਲਕਾਂ, ਅਫਗਾਨਿਸਤਾਨ ਆਦਿ ਵਿਚੋਂ ਆਉਣ ਵਾਲੇ ਸਫੀਰਾਂ ਬਾਰੇ ਜਾਣਿਆ, ਕਸ਼ਮੀਰ ਵਿਚ ਉਹਨਾਂ ਦੀਆਂ ਸੈਨਿਕ ਸਰਗਰਮੀਆਂ ਦੀ ਚਰਚਾ ਅਤੇ ਰੂਸ ਆਦਿ ਗੁਆਂਢੀ ਸ਼ਕਤੀਸ਼ਾਲੀ ਤਾਕਤਾਂ ਵੱਲ ਕੂਕਿਆਂ ਦੇ ਅਹੁਲਣ ਬਾਰੇ ਸੁਣ ਕੇ, ਉਹਨਾਂ ਨੂੰ ੧੮੫੭ ਤੋਂ ਬਾਅਦ ਇਕ ਹੋਰ ਜਨ ਵਿਦਰੋਹ ਪ੍ਰਗਟ ਹੁੰਦਾ ਨਜ਼ਰ ਆਇਆ। ਇਸ ਲਈ ਉਨ੍ਹਾਂ ਦੁਆਰਾ ਉਤਸ਼ਾਹਿਤ ਹੋਣ 'ਤੇ ਕਿਸ਼ਨ ਸਿੰਘ ਨੇ ਸਤਿਗੁਰੂ ਜੀ ਦੇ ਪਾਵਨ ਵਿਅਕਤੀਤਵ ਕਿ ਕਿਸ ਤਰ੍ਹਾਂ ਉਨ੍ਹਾਂ ਨੇ ਦੀਨ ਦੁਖੀਆਂ, ਪੀੜਤ ਵੰਚਿਤ ਲੋਕਾਈ ਦੇ ਭਲੇ ਲਈ, ਸਦਾਵਰਤ ਲੰਗਰ ਜਾਰੀ ਕਰਕੇ, ਸਵਦੇਸ਼ੀ ਦੇ ਪ੍ਰਚਾਰ ਦੁਆਰਾ, ਵਿਦੇਸ਼ੀ ਵਸਤੂਆਂ ਅਤੇ ਸੰਸਥਾਵਾਂ ਦੇ ਬਾਈਕਾਟ ਦੁਆਰਾ, ਲੁਟੇਰੀ ਹਕੂਮਤ ਤੋਂ ਦੇਸ਼ ਦੀ ਜਨਤਾ ਨੂੰ ਨਜਾਤ ਦਵਾਉਣ ਲਈ, ਸਹਾਇਤਾ ਅਤੇ ਸਹਿਯੋਗ ਵਾਸਤੇ, ਏਸ਼ੀਅਨ ਤਾਕਤਾਂ ਦਾ ਇਕ ਵਿਸ਼ਾਲ ਮੋਰਚਾ, ਗਠਿਤ ਕਰਨ ਦਾ ਸੁਪਨਾ ਲਿਆ ਹੈ। ਰਾਣਾ ਜੰਗ ਬਹਾਦਰ ਲਈ ਕਿਸ਼ਨ ਸਿੰਘ ਦੇ ਇਹ ਵਿਚਾਰ ਬੜੇ ਹੁਲਾਸਮਈ ਸਨ। ਸਤਿਗੁਰੂ ਜੀ ਦੀਆਂ ਸਿੱਖਿਆਵਾਂ ਦੇ ਧਾਰਮਿਕ ਪੱਖ, ਭਾਰਤੀ ਸੰਸਕ੍ਰਿਤੀ ਦੀ ਪ੍ਰਫੁੱਲਤਾ ਲਈ ਉਹਨਾਂ ਦੇ ਯਤਨਾਂ ਦਾ, ਉਸਨੇ ਉੱਚ ਮੁਲੰਕਣ ਕੀਤਾ ਅਤੇ ਸਤਿਗੁਰੂ ਜੀ ਦੇ ਦਰਸ਼ਨ ਪਰਸ਼ਨ ਦੀ ਇੱਛਾ ਜ਼ਾਹਿਰ ਕੀਤੀ। ਉਸ ਇਹ ਵੀ ਕਿਹਾ ਕਿ ਸਤਿਗੁਰੂ ਜੀ ਵੱਡੀ ਗਿਣਤੀ ਵਿਚ ਕੂਕੇ ਸਿੰਘ ਉਸ ਪਾਸ ਭੇਜਣ ਪਰ ਉਹਨਾਂ ਵੱਲੋਂ ਜੁਆਬ ਆਇਆ ਕਿ ਵਰਤਮਾਨ ਹਾਲਤ ਵਿਚ ਉਹ ਨਾ ਆਪ ਆ ਸਕਦੇ ਹਨ ਨਾ ਬਹੁਗਿਣਤੀ ਸਿੰਘ, ਸਗੋਂ ਉਹ ਆਪਣਾ ਇਕ ਸ਼ਿਸ਼ਟ ਮੰਡਲ ਮਿਤਰਾਨਾ ਸੰਬੰਧ ਕਾਇਮ ਕਰਨ ਲਈ ਜ਼ਰੂਰ ਭੇਜਣਗੇ।[11]

ਨੇਪਾਲ ਦਰਬਾਰ ਵਿਚ ਇਕ ਸਮੇਂ ੨੫ ਸਿੱਖ ਸਨ ਕੁਝ ਸੈਨਿਕ ਅਤੇ ਕੁਝ ਹੋਰ ਸੇਵਾਵਾਂ ਵਿਚ, ਇਹਨਾਂ ਵਿਚੋਂ ੬ ਕੂਕੇ ਸਨ ਕਿਸ਼ਨ ਸਿੰਘ ਸਮੇਤ। ਨਿਹਾਲ ਸਿੰਘ, ਕਿਰਪਾਲ ਸਿੰਘ ਨਾਮ ਦੇ ਦੋ ਸਿੱਖ ਮਹਾਰਾਣਾ ਦੇ ਨਿੱਜੀ ਸਟਾਫ ਵਿਚ ਸਨ। ਇਹ ਸਾਰੇ ਸਿੱਖ ਪੂਰਵ ਸੈਨਿਕ ਸਨ। ਇਹ ਵੀ ਜਦੋਂ ਪੰਜਾਬ ਵਿਚ ਜਾਂਦੇ ਤਾਂ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਕੂਕਾ ਪੰਥ ਦਾ ਵਧਦਾ ਪ੍ਰਭਾਵ ਉਹ ਵੀ ਵੇਖਦੇ ਸਨ। ਉਂਜ ਵੀ ਪੂਰਵ ਸਿੱਖ ਸੈਨਿਕ ਹੋਣ ਕਾਰਨ, ਉਹਨਾਂ ਦੀ ਹਮਦਰਦੀ ਸਤਿਗੁਰੂ ਜੀ ਦੇ ਮਿਸ਼ਨ ਨਾਲ ਹੋ ਗਈ ਸੀ। ਰਹਿੰਦੀ ਕਸਰ ਭਾਈ ਕਿਸ਼ਨ ਸਿੰਘ ਹੋਰਾਂ ਦੀ ਆਮਦ ਨੇ ਪੂਰੀ ਕਰ

ਦਿੱਤੀ। ਜੰਗ ਬਹਾਦਰ ਇਸ ਸਮੇਂ ਕੂਕਿਆਂ ਲਈ ਆਪਣੀ ਸੈਨਾ ਵਿਚ ਭਰਤੀ ਖੋਲ੍ਹਣ ਲਈ ਅਤੇ ਨਾਮਧਾਰੀ ਧਰਮਸ਼ਾਲਾ ਜਾਂ ਗੁਰਦੁਆਰਾ ਬਨਵਾਉਣ ਲਈ ਵੀ ਰਜ਼ਾਮੰਦੀ ਪ੍ਰਗਟ ਕਰ ਚੁੱਕਾ ਸੀ। ਪਰ ਕੁਝ ਤਾਂ ਅੰਗਰੇਜ਼ ਸਰਕਾਰ ਦੇ ਕੰਨ ਖੜ੍ਹੇ ਹੋ ਗਏ ਸਨ। ਇੰਡੀਆ ਆਫਿਸ ਲੰਡਨ ਤੱਕ ਕੂਕਾ ਨੇਪਾਲ, ਕੂਕਾ ਕਸ਼ਮੀਰ, ਸੰਬੰਧਾਂ ਦੀਆਂ ਤਾਰਾਂ ਖੜਕ ਰਹੀਆਂ ਸਨ। ਸੰਨ ੧੯੭੧ ਵਿਚ ਬੁੱਚੜ ਬੱਧ ਘਟਨਾਵਾਂ ਤੋਂ ਬਾਅਦ, ਕਸ਼ਮੀਰ ਵਿਚ ਕੂਕਾ ਰਜਮੈਂਟ ਤੋੜ ਦਿੱਤੀ ਗਈ ਸੀ। ਇੱਥੋਂ ਨੇਪਾਲ ਵਿਚ ਵੀ ਅੰਗਰੇਜ਼ ਸਰਕਾਰ ਦਾ ਰੈਜ਼ੀਡੈਂਟ ਇਹਨਾਂ ਸੰਬੰਧਾਂ ਦਾ ਬਾਰੀਕੀ ਨਾਲ ਅਧਿਐਨ ਕਰ ਰਿਹਾ ਸੀ। ਇਸ ਰੈਜੀਡੈਂਟ ਨੇ ਆਪਣੇ ਇਕ ਪੱਤਰ ਵਿਚ ਲਿਖਿਆ ਸੀ ਕਿ ਕੂਕੇ ਕਿਸੇ ਵੀ ਸਮੇਂ ਮਹਾਰਾਣਾ ਜੰਗ ਬਹਾਦੁਰ ਸਮਝਦਾ ਹੈ, ਅੰਗਰੇਜ਼ ਸਰਕਾਰ ਲਈ ਸਿਰਦਰਦੀ ਪੈਦਾ ਕਰ ਸਕਦੇ ਹਨ।[12]

ਭਾਈ ਕਿਸ਼ਨ ਸਿੰਘ ਦੀਆਂ ਇਹਨਾਂ ਜੀਅ ਤੋੜ ਕੋਸ਼ਿਸ਼ਾਂ ਦਾ ਹੀ ਨਤੀਜਾ ਹੈ ਕਿ ਦਿਸੰਬਰ ੧੯੭੦ ਜਾਂ ਜਨਵਰੀ ੧੯੭੧ ਵਿਚ, ਇਕ ਉੱਚ ਪੱਧਰੀ ਕੂਕਾ ਵਫਦ ਨੇਪਾਲ ਦਰਬਾਰ ਵਿਚ ਪੁੱਜਿਆ ਸੀ। ਇਹ ਵਫਦ ਸਤਿਗੁਰੂ ਜੀ ਦੇ ਸੈਨਿਕ ਜੀਵਨ ਦੇ ਸਾਥੀ, ਲਾਹੌਰ ਦਰਬਾਰ ਵਿਚ ਸੈਨਿਕ ਅਧਿਕਾਰੀ ਰਹੇ, ਸੂਬਾ ਕਾਹਨ ਸਿੰਘ ਜੀ ਚੱਕਵਾਲੇ ਅਤੇ ਸਰਕਾਰੀ ਰੀਕਾਰਡ ਵਿਚ ਜਿਸਨੂੰ 'ਸਤਿਗੁਰੂ ਜੀ ਦਾ ਉੱਤਰਾਧਿਕਾਰੀ ਲਿਖਿਆ ਗਿਆ ਹੈ, ਨਾਮਧਾਰੀਆਂ ਦੇ ਸਮਕਾਲੀ ਸਰੋਤ, ਜਿਸ ਨੂੰ 'ਗੁਰੂ ਦਾ ਲਾਡਲਾ ਸਪੂਤ' ਲਿਖਦੇ ਹਨ, ਉਸ ਸੂਬਾ ਸਾਹਿਬ ਸਿੰਘ 'ਤੇ ਆਧਾਰਿਤ ਸੀ। ਇਹਨਾਂ ਦੋਹਾਂ ਤੋਂ ਬਿਨਾਂ ਕੁਝ ਸੁਗਾਤਾਂ ਮੱਝਾਂ ਵਗੈਰਾ ਲਿਆ ਰਹੇ ਹੋਰ ਜ਼ਿੰਮੇਵਾਰ ਸਿੰਘ, ਲਾਂਗਰੀ, ਸੇਵਾਦਾਰ ਵੀ ਉਹਨਾਂ ਨਾਲ ਸ਼ਾਮਲ ਸਨ। ਭਰਪੂਰ ਗੱਲਬਾਤ ਹੋਈ। ਕੂਕਾ ਵਫਦ ਦਾ ਸ਼ਾਹਾਨਾ ਸੁਆਗਤ ਹੋਇਆ। ਸਾਂਝੀਆਂ ਵੀਚਾਰਾਂ ਹੋਈਆਂ। ਭਾਈ ਕਿਸ਼ਨ ਸਿੰਘ ਭੀ ਗੁਰੂ ਪਿਆਰਿਆਂ ਦੇ ਦਰਸ਼ਨਾਂ ਨਾਲ ਨਿਹਾਲ ਹੋਇਆ। ਤੋਹਫਿਆਂ ਦਾ ਆਦਾਨ ਪ੍ਰਦਾਨ ਹੋਇਆ। ਸਮਾਂ ਆਉਣ 'ਤੇ ਸਹਿਯੋਗ ਦੇ ਭਰੋਸੇ ਨਾਲ ਵਫਦ ਨੂੰ ਸਤਿਕਾਰਤ ਮਹਿਮਾਨਾਂ ਜਿਉਂ ਸਤਿਗੁਰੂ ਜੀ ਵਾਸਤੇ ਇਕ ਸੁਨੇਹਾ, ਮੁਰਾਸਲੇ ਦੇ ਰੂਪ ਵਿਚ ਅਤੇ ਕੁਝ ਸੁਗਾਤਾਂ ਸਮੇਤ, ਪੰਜ ਸੌ ਦਮੜਾ ਹਜ਼ੂਰ ਦੀ ਚਰਨ ਭੇਟ ਹਿੱਤ ਭੇਜਿਆ ਗਿਆ।

ਹੁਣ ਭਾਰਤ ਸਰਕਾਰ ਜਾਂ ਉਸ ਦੀ ਪੰਜਾਬ ਇਕਾਈ ਦੀਆਂ ਚਿੰਤਾਵਾਂ ਵੱਧ ਗਈਆਂ ਸਨ। ਭਾਰਤ ਸਰਕਾਰ ਨੇ ਕਾਸ਼ੀਪੁਰ ਨਰੇਸ਼ ਨੂੰ, ਇਸ ਸਾਰੇ ਮੁਆਮਲੇ ਦੀ ਸੂਹ ਲੈ ਕੇ, ਉਹਨਾਂ ਨੂੰ ਸੂਚਿਤ ਕਰਨ ਲਈ ਕਿਹਾ। ਕਾਸ਼ੀਪੁਰ ਦੇ ਰਾਜੇ ਨੇ ਨੇਪਾਲ ਯਾਤਰਾ ਕਰਨ ਤੋਂ ਬਾਅਦ ਰੀਪੋਰਟ ਕੀਤੀ ਕਿ ਕੂਕਿਆਂ ਦਾ ਕੋਈ ਵਿਸ਼ੇਸ਼ ਮਕਸਦ ਹੱਲ ਨਹੀਂ ਹੋਇਆ। ਉਹ ਨੇਪਾਲ ਦੀ ਸੈਨਾ ਵਿਚ ਰੁਜ਼ਗਾਰ ਦੇ ਮੌਕੇ ਤਲਾਸ਼ਣ ਆਏ ਸਨ ਪਰ ਉਹਨਾਂ ਨੂੰ ਦੱਸ ਦਿੱਤਾ ਗਿਆ ਹੈ ਕਿ ਨੇਪਾਲ ਦੀ ਸੈਨਾ ਵਿਚ, ਗੋਰਖਿਆਂ ਤੋਂ ਬਿਨਾਂ ਕਿਸੇ ਹੋਰ ਕੌਮ ਨੂੰ ਭਰਤੀ ਨਹੀਂ ਕੀਤਾ ਜਾਂਦਾ। ਜੇ ਇਕ ਅੱਧ ਲਿਆ ਵੀ ਜਾਵੇ ਤਾਂ

ਉਹ ਕਵੈਦ ਵਗੈਰਾ ਸਿਖਾਉਣ ਵਾਲਾ ਹੀ ਹੁੰਦਾ ਹੈ। ਕਾਸ਼ੀਪੁਰ ਦੇ ਰਾਜੇ ਨੂੰ ਜਦੋਂ ਉੱਥੇ (ਰਹਿ ਰਹੇ ਅੰਗਰੇਜ਼ ਸਰਕਾਰ ਦੇ) ਭਗੌੜਿਆਂ ਬਾਰੇ ਪੁੱਛਿਆ ਗਿਆ ਤਾਂ ਉਸ ਦੱਸਿਆ ਕਿ ਨਾ ਉੱਥੇ ਤਾਂਤੀਆ ਟੋਪੇ ਦਾ ਕੋਈ ਪਤਾ ਲੱਗਾ ਹੈ ਅਤੇ ਨਾ ਹੀ ਕਿਸ਼ਨ ਸਿੰਘ ਦਾ।[13] ਤਾਂਤੀਆ ਟੋਪੇ ਨੂੰ ਤਾਂ ਦੇਸ਼ ਵਿਚ ਹੀ ਗ੍ਰਿਫਤਾਰੀ ਤੋਂ ਬਾਅਦ ਕੰਪਨੀ ਸਰਕਾਰ ਨੇ ਫਾਂਸੀ ਲਾ ਕੇ ਸ਼ਹੀਦ ਕਰ ਦਿੱਤਾ ਸੀ। ਫਿਰ ਪਤਾ ਨਹੀਂ ਕਿਸ ਮਕਸਦ ਤਹਿਤ, ਉਹ ਤਾਂਤੀਆਂ ਸਾਹਿਬ ਨੂੰ ਉੱਥੇ ਲੱਭ ਰਹੇ ਸਨ ਜਾਂ ਉਸ ਜਾਂਬਾਜ਼ ਤੋਂ ਅੰਗਰੇਜ਼ ਸਰਕਾਰ ਇਤਨਾ ਡਰ ਰਹੀ ਸੀ ਕਿ ਜਿਹਨੂੰ ਤਾਂਤੀਆ ਟੋਪੇ ਸਮਝ ਕੇ ਫਾਹੇ ਲਾਇਆ ਗਿਆ ਹੈ ਉਹ ਕਿਤੇ ਉਸਦੀ ਡੰਮੀ ਨਾ ਹੋਵੇ।

ਕੁਝ ਵੀ ਹੋਵੇ ਕੂਕਾ ਇਤਿਹਾਸ ਦੇ ਪਾਠਕਾਂ ਲਈ, ਇਹ ਮਾਣ ਵਾਲੀ ਗੱਲ ਹੈ ਕਿ ੧੮੫੭ ਦੇ ਇਕ ਮਹਾਂਨਾਇਕ, ਵੀਰ ਸੇਨਾਨੀ, ਤਾਂਤੀਆ ਟੋਪੇ ਦੇ ਨਾਂ ਦੇ ਨਾਲ ਹੀ ਗੁੰਬਗੜ੍ਹ ਵਾਲੇ ਕੂਕਾ ਸੂਰਬੀਰ, ਕਿਸ਼ਨ ਸਿੰਘ ਦਾ ਨਾਂ ਦਸਤਾਵੇਜ਼ਾਂ ਵਿਚ ਆਉਂਦਾ ਹੈ ਤੇ ਬ੍ਰਿਟਿਸ਼ ਸਰਕਾਰ, ੧੮੫੭ ਦੇ ਸੈਨਿਕ ਵਿਦਰੋਹ ਦੇ ਭਗੌੜਿਆਂ ਜਿਉਂ ਹੀ ਕੂਕਿਆਂ ਦੇ ਕਸ਼ਮੀਰ, ਨੇਪਾਲ, ਕਾਸ਼ੀਪੁਰ ਅਤੇ ਭੂਟਾਨ ਆਦਿ ਰਾਜਾਂ ਨਾਲ ਪ੍ਰਮੁੱਖ ਸੰਪਰਕ ਸੂਤਰ, ਕਿਸ਼ਨ ਸਿੰਘ ਪ੍ਰਤੀ, ਕਿਤਨੀ ਫਿਕਰਮੰਦ ਹੈ ਅਤੇ ਉਸਦੀ ਗ੍ਰਿਫਤਾਰੀ ਲਈ ਕਿਤਨੀ ਯਤਨਸ਼ੀਲ ਰਹੀ ਹੈ। ਦਰਅਸਲ ਜਦੋਂ ਵੀ ਕੋਈ ਅੰਦੋਲਨ, ਲੋਕ ਲਹਿਰ ਦਾ ਰੂਪ ਧਾਰਨ ਕਰ ਜਾਂਦਾ ਹੈ, ਉਸਦੇ ਅਨੁਆਈਆਂ ਦੀ ਗਿਣਤੀ ਲੱਖਾਂ ਵਿਚ ਹੋ ਜਾਂਦੀ ਹੈ ਤਾਂ ਕਈਆਂ ਨੂੰ ਉਸ ਲਹਿਰ ਦੇ ਆਗੂਆਂ ਵਿਚੋਂ, ਭਾਵੀ ਸੱਤਾਧਾਰੀਆਂ ਦੇ ਭਉਲੇ ਪੈਣੇ ਸ਼ੁਰੂ ਹੋ ਜਾਂਦੇ ਹਨ। ਇਸ ਲਈ ਉਹਨਾਂ ਨਾਲ ਸੰਬੰਧ ਸਥਾਪਿਤ ਕਰਨ ਲਈ ਸਾਰੇ ਅਹੁਲਦੇ ਹਨ। ਇਸੇ ਕਾਰਨ ਭਾਈ ਕਿਸ਼ਨ ਸਿੰਘ ਦੇ ਇਹਨਾਂ ਰਾਜਾਂ ਵਿਚ, ਮੁੱਢਲੇ ਪਰਿਆਸ ਸਫਲ ਹੋ ਗਏ ਸਨ। ਇਹ ਵੱਖਰੀ ਗੱਲ ਹੈ ਕਿ ਮਲੇਰਕੋਟਲੇ ਦੇ ਸਾਕੇ ਨੇ ਕੂਕਾ ਇਤਿਹਾਸ ਦੀ ਧਾਰਾ ਹੀ ਬਦਲ ਕੇ ਰੱਖ ਦਿੱਤੀ। ਲੋਕ ਅਜੇ ਵਿਆਪਕ ਸੰਘਰਸ਼ ਲਈ ਤਿਆਰ ਨਹੀਂ ਸਨ ਹੋਏ। ਕੂਕਾ ਆਗੂਆਂ ਨੂੰ, ਸਤਿਗੁਰੂ ਜੀ ਸਮੇਤ ਨਿਰਵਾਸਤ ਕਰਕੇ, ਕੂਕਿਆਂ ਅਤੇ ਉਹਨਾਂ ਦੇ ਕੇਂਦਰ ਭੈਣੀ ਸਾਹਿਬ ਤੇ ਅੱਧੀ ਸਦੀ ਤੋਂ ਵੱਧ ਦਮਨ ਚੱਕਰ ਚੱਲਦਾ ਰਿਹਾ। ਇਸੇ ਕਾਰਨ ਨੇਪਾਲ ਦੇ ਰਾਣੇ ਨੇ ਮਲੌਦ ਅਤੇ ਮਲੇਰਕੋਟਲੇ ਦੀਆਂ ਘਟਨਾਵਾਂ ਬਾਅਦ, ਕੂਕਿਆਂ ਵਿਰੁੱਧ ਸਰਗਰਮ ਸੈਨਿਕ ਮੱਦਦ ਦੇਣ ਲਈ ਵੀ ਬਰਤਾਨਵੀ ਸਰਕਾਰ ਨੂੰ ਪੇਸ਼ਕਸ਼ ਕਰ ਦਿੱਤੀ ਸੀ। ਫੌਜਾ ਸਿੰਘ ਬਾਜਵਾ ਇਹਨਾਂ ਗੁਆਂਢੀ ਹੁਕਮਰਾਨਾਂ ਦੀ ਦੋਗਲੀ ਨੀਤੀ ਨੂੰ ਹੀ ਇਸ ਦਾ ਜ਼ਿੰਮੇਵਾਰ ਦੱਸਦਾ ਹੈ।[14] ਉਹ ਕੂਕਿਆਂ ਨਾਲ ਆਪਣੇ ਰਹਿ ਚੁੱਕੇ ਸੰਬੰਧਾਂ ਤੇ ਪਰਦਾਪੋਸ਼ੀ ਵੀ ਕਰਨੀ ਚਾਹੁੰਦੇ ਸਨ ਅਤੇ ਉਹਨਾਂ ਦੀ ਸਥਿਤੀ ਵੀ ਅਜਿਹੀ ਸੀ ਕਿ ਸਾਮਰਾਜੀ ਸ਼ਕਤੀ ਦੇ ਮਾਰੂ ਪ੍ਰਭਾਵ ਅੱਗੇ, ਉਹ ਖ਼ੁਦ ਨੂੰ ਕਮਜ਼ੋਰ ਸਮਝਦੇ ਸਨ। ਭਾਰਤੀ ਸਾਮੰਤ ਵਰਗ ਨੇ ਵੀ, ਉਨ੍ਹੀਵੀਂ ਤੇ ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਵੀ ਆਪਣੇ ਇਸ ਦੋਗਲੇ ਕਿਰਦਾਰ ਦੇ ਸਬੂਤ, ਅਨੇਕ ਇਤਿਹਾਸਿਕ ਘਟਨਾਵਾਂ ਵਿਚ ਦਿੱਤੇ ਹਨ।

੧੯੭੨ ਦਾ ਫਰਵਰੀ ਮਹੀਨਾ ਅਰੰਭ ਹੁੰਦਿਆਂ ਹੀ ਨੇਪਾਲ ਵਿਚਲੇ ਅੰਗਰੇਜ਼ ਰੈਜ਼ੀਡੈਂਟ ਨੂੰ, ਫਿਰ ਕਿਸ਼ਨ ਸਿੰਘ ਦੀ ਗ੍ਰਿਫਤਾਰੀ ਲਈ ਅੰਗਰੇਜ਼ ਸਰਕਾਰ ਨੇ ਕਿਹਾ। ਉਹ ਮਲੇਰਕੋਟਲੇ ਤੋਂ ਬਾਅਦ ਜ਼ਿਆਦਾ ਘਬਰਾਈ ਹੋਈ ਸੀ। ਸੂਰਮਾ ਕਿਸ਼ਨ ਸਿੰਘ ਨੇਪਾਲ ਤੋਂ ਬਦਲੇ ਹਾਲਾਤ ਕਾਰਨ ਅੱਗੇ, ਕਿੱਧਰ ਪੱਤਰਾ ਵਾਚ ਗਿਆ? ਏਸ ਬਾਰੇ ਸਾਡਾ ਇਤਿਹਾਸ ਖ਼ਾਮੋਸ਼ ਹੈ। ਹੋ ਸਕਦਾ ਹੋਵੇ ਕਿ ਨਵੇਂ ਨਾਂ, ਭੇਸ ਹੇਠ, ਉਹ ਉੱਥੇ ਹੀ ਲੁਕ ਛਿਪ ਕੇ ਡੰਗ ਟਪਾਉਂਦਾ ਰਿਹਾ ਹੋਵੇ। ਇਹ ਵੇਰਵਾ ਤੇ ਸਰਕਾਰੀ ਰੀਕਾਰਡ ਵਿਚ ਮਿਲਦਾ ਹੈ ਕਿ ਜਿਹਨਾਂ ਸਿੱਖ ਸੈਨਿਕਾਂ ਦਾ ਨੇਪਾਲ ਦਰਬਾਰ ਵਿਚ ਹੋਣ ਦਾ ਉੱਪਰ ਜ਼ਿਕਰ ਆਇਆ ਸੀ ਉਹਨਾਂ ਨੂੰ ਉੱਥੋਂ ਨੌਕਰੀ ਤੋਂ ਹਟਾ ਦਿੱਤਾ ਗਿਆ ਸੀ।[15]

ਭਾਈ ਕਿਸ਼ਨ ਸਿੰਘ ਦੀ ਦੁਰਗਮ ਸਥਾਨਾਂ ਦੀ ਕੀਤੀ ਯਾਤਰਾ, ਕੂਕਾ ਲਹਿਰ ਦੇ ਪ੍ਰਚਾਰ ਪ੍ਰਸਾਰ ਦਾ ਵੱਡਾ ਸਬੱਬ ਬਣੀ। ਉਹ ਪਹਾੜੀ ਇਲਾਕਿਆਂ ਦੇ ਸਫ਼ਰ, ਕਠਿਨ ਹਾਲਾਤ ਨਾਲ ਸਿੱਝਣ ਦੇ ਸਮਰੱਥ ਸੀ। ਮਾਲੂਮ ਹੁੰਦਾ ਹੈ ਕਿ ਉਸ ਦਾ ਸਰੀਰ ਛੀਟਕਾ ਅਤੇ ਫੁਰਤੀਲਾ ਸੀ ਜੋ ਚੀਤੇ ਵਰਗੀ ਤਾਕਤ ਨਾਲ, ਪਹਾੜੀ ਘਾਟੀਆਂ ਪਾਰ ਕਰ ਸਕਦਾ ਸੀ ਅਤੇ ਪਰਬਤ ਚੋਟੀਆਂ ਤੇ ਚੜ੍ਹ ਸਕਦਾ ਸੀ। ਉਹ ਮਨੁੱਖੀ ਗੌਰਵ ਦਾ ਪ੍ਰਤੀਕ ਸੀ। ਉਸ ਦੀ ਰੂਹ ਵਿਦੇਸ਼ੀਆਂ ਦੀ ਜ਼ਿੱਲਤ ਭਰੀ ਗ਼ੁਲਾਮ ਜ਼ਿੰਦਗੀ ਜਿਊਣ ਨਾਲੋਂ, ਜੰਗਲਾਂ ਪਹਾੜਾਂ ਵਿਚ ਸ਼ਵਛੰਦ ਵਿਚਰ ਕੇ, ਅਨੰਦਿਤ ਮਹਿਸੂਸ ਕਰਦੀ ਸੀ। ਸਾਡੇ ਇਤਿਹਾਸ ਦਾ ਉਹ ਭੁੱਲਿਆ ਵਿਸਰਿਆ ਪੱਤਰਾ, ਹਕੀਕਤ ਵਿਚ ਕੂਕਾ ਲਹਿਰ ਦੀਆਂ ਵਿਦੇਸ਼ੀ ਸਰਗਰਮੀਆਂ ਦਾ ਅਗਰਦੂਤ ਬਣ ਕੇ ਉੱਭਰਦਾ ਹੈ। ਕਿਸ਼ਨ ਸਿੰਘ ਜਿਹੇ ਲੋਕ ਨਾਇਕਾਂ ਦੇ ਵੱਡਮੁੱਲੇ ਯੋਗਦਾਨ ਸਦਕਾ, ਕੂਕਾ ਲਹਿਰ ਦਾ ਇਤਿਹਾਸ, ਮਨੁੱਖੀ ਮੁਕਤੀ ਲਈ ਜੂਝਣ ਵਾਲੇ, ਮਰਜੀਵੜਿਆਂ ਦਾ ਇਤਿਹਾਸ ਬਣ ਗਿਆ ਹੈ।

## ਹਵਾਲੇ ਅਤੇ ਟਿੱਪਣੀਆਂ

1. ਫਾਰਨ ਡੀਪਾਰਟਮੇਂਟ, ਜੁਡੀਸ਼ੀਅਲ-ਏ ਅਕਤੂਬਰ ੧੮੭੧ ਨੰ. ੧-੧੩, ਸਤਿਜੁਗ (ਸਪਤਾਹਿਕ, ਰਮੇਸ਼ ਨਗਰ ਨਵੀਂ ਦਿੱਲੀ) ਦਾ ਪ੍ਰਥਮ ਅਸਹਿਯੋਗ ਅੰਦੋਲਨ ਅੰਕ, ੨੦੦੮ ਈ. ਵਿਚ ਜਸਵਿੰਦਰ ਸਿੰਘ ਹਿਸਟੋਰੀਅਨ ਦਾ ਲੇਖ—"ਕੂਕਾ ਲਹਿਰ ਦਾ ਯੋਧਾ—ਕਿਸ਼ਨ ਸਿੰਘ ਗੰਥਗੜ੍ਹ" ਵਿਚੋਂ ਉਦਰਿਤ, ਸਫਾ ੪੬
2. ਉਹੀ, ਸਫਾ ੪੪
3. ਮਾਲਵੇਂਦ੍ਰ (ਮਹਾਂਕਾਵਿ), ਸੰਤ ਇੰਦਰ ਸਿੰਘ ਚੱਕਰਵਰਤੀ, ੧੯੫੭, ਨਵੀਂ ਦਿੱਲੀ, ਸਫਾ ੧੮੪-੮੭
4. ਮੇਰੇ ਸੰਗਰਾਮੀ ਸਾਥੀ, ਭਗਤ ਸਿੰਘ ਬਿਲਗਾ (ਸੰ. ਗੋਪਾਲ ਸਿੰਘ ਭੁੱਟਰ), ੨੦੧੨, ਚੇਤਨਾ ਪ੍ਰਕਾਸ਼ਨ, ਲੁਧਿਆਣਾ, ਸਫਾ ੧੫੭-੫੮

5. ਨਾਮਧਾਰੀ ਇਤਹਾਸ, ਨਾਹਰ ਸਿੰਘ ਐਮ.ਏ., ੧੯੫੫, ਨਵੀਂ ਦਿੱਲੀ, ਸਫਾ ੨੫੬-੫੭
6. ਸਤਿਜੁਗ ਦਾ ਉਪਰੋਕਤ ਅੰਕ, ਸਫਾ ੪੫
7. ਸਤਿਜੁਗ ਦਾ ਉਪਰੋਕਤ ਅੰਕ, ਸਫਾ ੪੫
8. ਨਾਮਧਾਰੀ ਇਤਿਹਾਸ, ਸਫਾ ੨੬੨-੬੪
9. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, (ਭਾਈ ਨਾਹਰ ਸਿੰਘ ਕਿਰਪਾਲ ਸਿੰਘ), ੧੯੮੯, ਐਟਲਾਂਟਿਕ ਪਬਲਿਸ਼ਰਜ ਐਂਡ ਡਿਸਟਰੀਬਿਊਟਰਜ਼, ਦਰਿਆ ਗੰਜ, ਨਵੀਂ ਦਿੱਲੀ, ਸਫਾ ੧੪੨
10. ਉਹੀ, ਸਫਾ ੧੧੯
11. ਉਹੀ, ਸਫਾ ੧੧੮
12. ਉਹੀ, ਸਫਾ ੧੪੨
13. ਨਾਮਧਾਰੀ ਇਤਿਹਾਸ, ਸਫਾ ੨੬੫
14. ਕੂਕਾ ਮੂਵਮੈਂਟ, ਫੌਜਾ ਸਿੰਘ ਬਾਜਵਾ, ੧੯੬੫, ਮੋਤੀ ਲਾਲ ਬਨਾਰਸੀ ਦਾਸ ਬੰਗਲਾ ਰੋਡ, ਜਵਾਹਰ ਨਗਰ, ਦਿੱਲੀ ਸਫਾ ੧੩੭-੩੮
15. ਉਹੀ, ਸਫਾ ੧੩੭

# ਗੁਰੂ ਕਾ ਲਾਲ-ਬਿਸ਼ਨ ਸਿੰਘ ਕਾਬਲ ਵਾਲਾ

"ਬਿਸ਼ਨ ਸਿੰਘ ਗੁਰੂ ਕਾ ਲਾਲ,
ਫੌਜਾਂ ਰਹਿਣ ਸ਼ਹੀਦੀ ਨਾਲ,
ਕੀਤੇ ਸਤਿਗੁਰ ਨਾਲ ਕਰਾਰ,
ਅੱਗੇ ਜੋ ਭਾਵੇ ਕਰਤਾਰ,
ਹੁਕਮ ਅਕਾਲ ਦਾ।"

—ਬਾਰਾਂ ਮਾਂਹ ਭਾਈ ਚੰਦਾ ਸਿੰਘ

ਭਾਈ ਚੰਦਾ ਸਿੰਘ ਝੱਬਰ (ਸ਼ੇਖ਼ੂਪੁਰਾ) ਦਾ ਬਾਰਾਂ ਮਾਂਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਵਨ ਤੋਂ ੧੦-੧੨ ਕੁ ਸਾਲ ਬਾਅਦ ਲਿਖਿਆ ਗਿਆ ਸੀ। ਪਹਿਲੇ ਬਾਰਾਂ ਮਹੀਨਿਆਂ ਵਿਚ ਤਾਂ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਗਟ ਹੋਣਾ, ਨਾਮਧਾਰੀ ਪੰਥ ਦਾ ਫੈਲਣਾ, ਫਿਰ ਸਤਿਗੁਰੂ ਜੀ ਤੇ ਨਜ਼ਰਬੰਦੀ ਆਇਦ ਹੋਣੀ, ਭੈਣੀ ਸਾਹਿਬ ਵਿਖੇ ਹੀ ਰਹਿਣ ਦੀ, ਸੂਬੇ ਥਾਪਣੇ, ਬੁੱਚੜ ਬੱਧ ਦੇ ਸਾਕੇ, ਸਤਿਗੁਰੂ ਜੀ ਦਾ ਪ੍ਰਦੇਸ ਗਵਨ, ਸਿੰਘਾਂ ਦਾ ਸਾਗਰ ਪਾਰ ਜਾ ਕੇ ਗੁਰੂ ਦਰਸ਼ਨਾਂ ਨਾਲ ਨਿਹਾਲ ਹੋਣਾ ਅਤੇ ਨਾਮਧਾਰੀ ਜੀਵਨ ਜਾਚ ਦਾ ਵਿਵਰਣ ਹੈ। ਅੰਤਿਮ ਹਿੱਸੇ ਵਿਚੋਂ ਉਪਰੋਕਤ ਟੂਕ ਲਈ ਗਈ ਹੈ। ਇਸ ਤੋਂ ਪਹਿਲਾਂ ਭਾਈ ਜੀ ਕੁਝ ਕੂਟਨੀਤਿਕ ਪ੍ਰਸੰਗਾਂ ਨੂੰ ਆਪਣੀ ਸੰਕੇਤਕ ਸ਼ੈਲੀ ਵਿਚ ਇਉਂ ਬਿਆਨਦੇ ਹਨ :

ਦੋਹਿਰਾ—

ਇਕ ਦਿਨ ਸ੍ਰੀ ਸਤਿਗੁਰੂ, ਬੈਠੇ ਵਿਚ ਧਿਆਨ।
ਕਲ ਮਾਤਾ ਹੱਥ ਬੰਨ੍ਹਕੇ, ਪਾਸ ਖਲੋਤੀ ਜਾਣ।

ਦੋਹਿਰਾ—

ਆਖੇ ਮੇਰੀ ਬੇਨਤੀ, ਸੁਣੋ ਗੁਰੂ ਮਿਹਰਵਾਨ।
ਫੌਜਾਂ ਮੇਰੀਆਂ ਭੁੱਖੀਆਂ, ਮੰਗਦੀਆਂ ਪਹਿਨਣ ਖਾਨ।

ਦੋਹਿਰਾ—

ਕਲ ਮਾਤਾ ਨੂੰ ਫੁਰਮਾਇਆ, ਤੂੰ ਵਿਚ ਪਠਾਣਾਂ ਜਾਹਿ।
ਨਾਰਦ ਡਉਰੂ ਵਾਇਗਾ, ਤੂੰ ਸੁਤੀ ਕਲਾ ਜਗਾਇ।

ਚੰਡੀ ਦੀ ਵਾਰ ਵਿਚ ਗੁਰੂ ਗੋਬਿੰਦ ਸਿੰਘ "ਕਲ ਨਾਰਦ ਡਉਰੂ ਵਾਇਆ" ਲਿਖ ਕੇ ਦੈਂਤਾ ਅਤੇ ਦੇਵਤਿਆਂ ਦੇ ਯੁੱਧ ਦਾ ਅਰੰਭ ਕਰਦੇ ਹਨ। ਸਾਡੇ ਲੋਕ ਗੀਤ ਖ਼ਾਸ ਕਰ ਬਾਰ ਦੇ ਢੋਲੇ, "ਕਾਲ ਬੁਲੇਂਦੀ ਨਾਰੰਗ ਕਰਦਾ ਬਹਿ ਧਿਆਨ ਨੂੰ" ਨਾਲ ਸ਼ੁਰੂ ਹੁੰਦੇ ਹਨ। ਇਥੇ ਭਾਈ ਚੰਦਾ ਸਿੰਘ ਜੀ ਰੂਸ ਅਤੇ ਇੰਗਲਸਤਾਨ ਦੀਆਂ ਫੌਜਾਂ ਵਿਚਾਲੇ ਇਕ ਸੰਭਾਵਿਤ ਯੁੱਧ ਦਾ ਦ੍ਰਿਸ਼ ਖਿੱਚ ਕੇ 'ਕਲ ਮਾਈ ਨੂੰ' ਸਤਿਗੁਰੂ ਰਾਮ ਸਿੰਘ ਜੀ ਦੇ

ਦਰਬਾਰ ਵਿਚ ਬੇਨਤੀ ਕਰਦੀ ਵਿਖਾਉਂਦੇ ਹਨ। ਭਾਈ ਜੀ ਲਿਖਦੇ ਹਨ—

ਸਤਿਗੁਰੂ ਬੋਲੇ ਮੁਖ ਥੀਂ ਬੈਣ,
ਘੱਲੇ ਸ਼ਹੀਦ ਰੂਸ ਨੂੰ ਲੈਣ,
ਉਹਦੇ ਜਾਇ ਪਲੰਘ ਤੇ ਬਹਿਣ,
ਫੜ ਸਲੋਤਰ ਮਾਰਨ ਪੈਣ,
ਲਿਖੇ ਹੁਕਮ ਨਾਮੇ ਹੱਥ ਦੇਣ,
ਆਪ ਅਕਾਲ ਦੇ।

ਦੋਹਿਰਾ—

ਹੁਕਮਨਾਮਾ ਹੱਥ ਦੇ ਕੇ, ਬਚਨ ਸੁਣਾਇਆ ਏਹ।
ਤੈਨੂੰ ਹੁਕਮ ਅਕਾਲ ਦਾ, ਚੜ੍ਹ ਲਹੌਰ ਲੈ ਦੇਹ।
ਜਦੋਂ ਰੂਸ ਕਚਹਿਰੀ ਆਇਆ,
ਪਾਸ ਸੱਦ ਵਜ਼ੀਰ ਬਹਾਇਆ,
ਰਾਤੀਂ ਨਜ਼ਰ ਖਾਲਸਾ ਆਇਆ,
ਉਸ ਨੇ ਭਵਜਲ ਬੁਰਾ ਦਿਖਾਇਆ।
ਮੁਖ ਥੀਂ ਕਰੜਾ ਬਚਨ ਸੁਣਾਇਆ,
ਚੜ੍ਹੋਂ ਲਹੌਰ ਤੇ।

.......................................

ਫੌਜਾਂ ਚੜ੍ਹ ਰੂਸ ਦੀਆਂ ਆਈਆਂ,
ਫਿਰ ਗਈਆਂ ਨੰਦਨ ਵਿਚ ਦੁਹਾਈਆਂ,
ਓਧਰੋਂ ਗੋਰੇ ਕਰਦੇ ਧਾਈਆਂ
ਦਿਨੋ ਦਿਨ ਹੋਸਨ ਬਹੁਤ ਲੜਾਈਆਂ,
ਮਰਸਨ ਬੇਟੇ ਜਾਏ ਮਾਈਆਂ,
ਬਹਿ ਬਹਿ ਰੋਵਨ ਧੀਆਂ ਪਰਾਈਆਂ
ਪੱਲੂ ਪਾਇਕੇ।

ਭਾਈ ਚੰਦਾ ਸਿੰਘ ਦੇ ਇਸ ਬਾਰਾਂ ਮਾਂਹ ਦਾ ਪਾਠ ਜਦੋਂ ੧੦ ਅਪ੍ਰੈਲ ੧੮੮੪ ਈ. ਨੂੰ, ਫੀਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਸ਼ਾਹਬਾਜ਼ਪੁਰ ਦੇ ਇਕ ਨਾਮਧਾਰੀ ਦੇਵਾ ਸਿੰਘ ਨੇ ਕੀਤਾ ਅੰਮ੍ਰਿਤਸਰ ਵੈਸਾਖੀ ਦੇ ਮੇਲੇ 'ਤੇ, ਨਾਮਧਾਰੀ ਧਰਮਸ਼ਾਲਾ ਵਿਚ ਤਾਂ ਬਹੁਤ ਸਾਰੇ ਕੂਕੇ ਮਸਤਾਨੇ ਹੋ ਗਏ ਸਨ।

ਨਾਮਧਾਰੀ ਸਿੰਘਾਂ ਜਾਂ ਸਤਿਗੁਰੂ ਰਾਮ ਸਿੰਘ ਜੀ ਦਾ ਰੂਸ ਨਾਲ ਸੰਪਰਕ ਕਰਨ ਦਾ ਕੀ ਮਕਸਦ ਸੀ ? ਰੂਸ ਯੋਰਪ ਦੀ ਇਕ ਪ੍ਰਭੂ ਸੱਤਾ ਸੰਪੰਨ ਸਟੇਟ ਸੀ ਅਤੇ ਸਤਿਗੁਰੂ ਜੀ ਚਾਹੁੰਦੇ ਸਨ ਕਿ ਜੇ ਬਰਾਸਤਾ ਅਫਗਾਨਿਸਤਾਨ ਰੂਸ ਹਿੰਦੁਸਤਾਨ 'ਤੇ ਹਮਲਾ ਕਰ ਦੇਵੇ ਤਾਂ ਦੇਸ਼ ਵਿਚਲੀਆਂ ਦੇਸ਼ ਭਗਤ ਸੈਨਾਵਾਂ ਅਤੇ ਲੋਕ, ਉਨ੍ਹਾਂ ਦੀ ਹਰ ਤਰ੍ਹਾਂ ਦੀ ਮੱਦਦ ਕਰਨ ਅਤੇ ਅੰਗਰੇਜ਼ੀ ਸਰਕਾਰ ਦਾ ਬਿਸਤਰਾ ਗੋਲ ਕੀਤਾ ਜਾ ਸਕੇ। ਰੂਸ ਤੋਂ

ਇਸ ਤਰ੍ਹਾਂ ਦੀ ਸਹਾਇਤਾ ਦੀ ਮੰਗ ਕਰਨ ਵਾਲੇ ਕੂਕੇ ਸਿੰਘ ਪਹਿਲੇ ਸਨ। ਅੰਤਿਮ ਸਿੱਖ ਸਮਰਾਟ ਦਲੀਪ ਸਿੰਘ ਜਿਸ ਤੋਂ ਮਾਰਚ ੧੮੪੯ ਈ. ਵਿਚ ਜਦੋਂ ਉਹ ਨਾਬਾਲਿਗ ਸੀ, ਅੰਗਰੇਜ਼ਾਂ ਨੇ ਪੰਜਾਬ ਦਾ ਰਾਜ ਵਲ ਛਲ ਅਤੇ ਨੰਗੀ ਚਿੱਟੀ ਧੋਖਾਧੜੀ ਨਾਲ ਖੋਹ ਲਿਆ ਸੀ, ਉਹ ਵੀ ਇਸ ਪ੍ਰਕਾਰ ਦੇ ਯਤਨਾਂ ਦੇ ਆਹਰ ਵਿਚ ਲੰਮੇ ਸਮੇਂ ਤੋਂ ਸੀ ਅਤੇ ਇੰਗਲੈਂਡ ਨੂੰ ਸਦਾ ਲਈ ਤਿਆਗ ਕੇ ਉਹ ਫਰਾਂਸ ਆ ਗਿਆ ਸੀ। ਇਥੋਂ ਪਹਿਲਾਂ ਫਰਾਂਸ ਵਿਖੇ ਰੂਸ ਦੇ ਰਾਜਦੂਤ ਨਾਲ, ਉਸ ਦਾ ਖ਼ਤ ਪੱਤਰ ਇਸ ਪ੍ਰਥਾਇ ਹੁੰਦਾ ਰਿਹਾ ਅਤੇ ੨੧ ਮਾਰਚ ੧੮੮੭ ਨੂੰ ਉਸ ਨੇ ਮਾਸਕੋ ਲਈ ਪੈਰਿਸ ਛੱਡਿਆ ਅਤੇ ਨਵੰਬਰ ੧੮੮੮ ਈ. ਵਿਚ ਵਾਪਸ ਪੈਰਿਸ ਪਰਤਿਆ। ਉਸਨੇ ਤਕਰੀਬਨ ੨੦ ਮਹੀਨੇ ਮਾਸਕੋ ਵਿਖੇ ਬਿਤਾਏ ਸਨ।[2]

ਭਾਵੇਂ ਪੰਜਾਬ ਦੇ ਇਤਿਹਾਸ ਦਾ ਮਹਾਰਾਜਾ ਦਲੀਪ ਸਿੰਘ ਇਕ ਤ੍ਰਾਸਦਿਕ ਪਾਤਰ ਹੈ, ਜਿਸ ਦੇ ਪਿਤਾ ਮਹਾਂਬਲੀ ਰਣਜੀਤ ਸਿੰਘ ਦੇ ਰਾਜ ਭਾਗ ਤੋਂ ਅਤੇ ਪੂਰਵਜ ਬੁੱਢਾ ਸਿੰਘ ਦੀ ਸਿੱਖੀ ਤੋਂ, ਉਸ ਨੂੰ ਬਾਲ ਕਾਲ ਵਿਚ ਵਿਓਪਾਰਕ ਪੂੰਜੀ ਦੇ ਪ੍ਰਤੀਨਿਧੀ ਅੰਗਰੇਜ਼ ਹਾਕਮਾਂ ਨੇ ਵਿਰਵਾ ਕਰ ਦਿੱਤਾ ਸੀ। ਉਸ ਦੀ ਮਾਤਾ ਮਹਾਰਾਣੀ ਜਿੰਦ ਕੌਰ ਨੂੰ ਪਹਿਲਾਂ ਸ਼ੇਖੂਪੁਰਾ ਅਤੇ ਫਿਰ ਪਰਿਆਗ ਰਾਜ ਦੇ ਕਿਲ੍ਹਿਆਂ ਵਿਚ ਕੈਦ ਕਰ ਦਿੱਤਾ ਗਿਆ ਸੀ। ਮਾਂ ਪੁੱਤਰ ਦੀ ਵਰ੍ਹਿਆਂ ਬਾਅਦ ਕਲਕੱਤੇ ਮੁਲਾਕਾਤ ਹੋਈ ਜਿਥੇ ਉਹ ਨੇਪਾਲ ਵਿਚ ਕੁਝ ਸਮਾਂ ਮਫਰੂਰੀ ਦਾ ਕੱਟਣ ਬਾਅਦ ਪੁੱਜੀ ਸੀ। ਅਖ਼ੀਰ ਉਹ ਪੁੱਤਰ ਨਾਲ ਇੰਗਲੈਂਡ ਚਲੀ ਗਈ ਅਤੇ ਉੱਥੇ ਹੀ ਉਸ ਦਾ 'ਨਿਰਦਈ ਧਰਤੀ' 'ਤੇ ਦਿਹਾਂਤ ਹੋ ਗਿਆ ਜਿੱਥੇ ਉਸ ਨੇ ਸੜਨਾ ਵੀ ਪਰਵਾਨ ਨਹੀਂ ਸੀ ਕੀਤਾ। ਜਿਵੇਂ ਹੀ ਦਲੀਪ ਸਿੰਘ ਨੇ ਮੱਤ ਬੁੱਧ ਸੰਭਲੀ, ਆਪਣੇ ਇਤਿਹਾਸ ਬਾਰੇ ਪੁਸਤਕਾਂ ਜਾਂ ਬ੍ਰਿਟਿਸ਼ ਰੀਕਾਰਡ ਵਿਚੋਂ ਜਾਣਕਾਰੀ ਹਾਸਲ ਕੀਤੀ ਤਾਂ ਵਲਾਇਤ ਦੇ ਉਸ ਬਾਦਸ਼ਾਹ ਜਾਂ ਮਹਾਰਾਣੀ ਨੂੰ, ਜਿਸ ਨੂੰ ਪਹਿਲੇ ਖ਼ਤਾਂ ਵਿਚ ਉਹ ਖ਼ੁਦ ਨੂੰ 'ਵਫਾਦਾਰ ਪਰਜਾ' ਜਾਂ 'ਅਤਿ ਆਗਿਆਕਾਰੀ ਪਰਜਾ ਕਹਿ ਕੇ ਲਿਖਿਆ ਕਰਦਾ ਸੀ, ਹੁਣ ਲਿਖਣ ਲੱਗ ਪਿਆ ਸੀ ਕਿ ਛੇਤੀ ਹੀ ਆਪਾਂ ਮੈਦਾਨ-ਏ-ਜੰਗ ਵਿਚ ਆਪਣੇ ਆਪ ਨੂੰ ਇਕ ਦੂਜੇ ਦੇ ਸਾਹਮਣੇ ਪਾਵਾਂਗੇ। ਮਹਾਰਾਜਾ ਦਲੀਪ ਸਿੰਘ ਲੰਮਾ ਸਮਾਂ ਪੰਜਾਬ ਦੇ ਇਤਿਹਾਸ ਦਾ ਕੇਂਦਰੀ ਪਾਤਰ ਬਣਿਆ ਰਿਹਾ ਹੈ। ਭਾਈ ਮਹਾਰਾਜ ਸਿੰਘ ਹੋਰਾਂ ਦੀ ਯੋਜਨਾ ਵੀ ੧੮੪੯ ਈ. ਵਿਚ ਦਲੀਪ ਸਿੰਘ ਨੂੰ ਅੰਗਰੇਜ਼ਾਂ ਤੋਂ ਮੁਕਤ ਕਰਵਾ ਕੇ, ਉਸ ਦੀ ਅਗਵਾਈ ਹੇਠ, ਅੰਗਰੇਜ਼ਾਂ ਨੂੰ ਲੜਾਈ ਵਿਚ ਲੱਕ ਤੋੜਵੀਂ ਹਾਰ ਦੇਣੀ ਸੀ ਪਰ ਉਹ ਸਫਲ ਨਾ ਹੋ ਸਕੇ। ਮਹਾਰਾਜ ਸਿੰਘ ਹੋਰਾਂ ਦੀ ਬਗਾਵਤ ਦੀ ਲਾਟ ਨੂੰ, ਕੂਕੇ ਸਿੰਘਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਹੋਰ ਪ੍ਰਚੰਡ ਕੀਤਾ ਸੀ। ਇਹ ਪੰਜਾਬ ਦੀ ਕੂਕਾ ਲਹਿਰ ਸੀ ਜਿਸ ਨੇ ਮਹਾਰਾਜਾ ਦਲੀਪ ਸਿੰਘ ਨੂੰ ਬਰਤਾਨੀਆਂ ਨਾਲ ਸੰਬੰਧਾਂ ਦਾ ਪੁਨਰ ਮੁਲੰਕਣ ਕਰਨ ਲਾਇਆ ਸੀ।

ਪ੍ਰਸਿੱਧ ਇਤਿਹਾਸਕਾਰ ਪ੍ਰਿਥੀਪਾਲ ਸਿੰਘ ਕਪੂਰ ਦਲੀਪ ਸਿੰਘ ਵਿਚ ਆਈ ਇਸ ਤਬਦੀਲੀ ਦਾ ਜ਼ਿਕਰ ਕਰਦਿਆਂ, ਉਸ ਦੁਆਰਾ ਵਿੱਢੇ ਸੰਘਰਸ਼ ਦਾ ਉੱਚ ਮੁਲੰਕਣ

ਕਰਦਿਆਂ ਲਿਖਦੇ ਹਨ—"ਦਲੀਪ ਸਿੰਘ ਨੇ ਦਸਵੇਂ ਗੁਰੂ ਦੇ ਸਿੱਖ ਦੀ ਅਸਲੀ ਆਤਮਾ ਅਤੇ ਸ਼ੈਲੀ ਦੇ ਰੂਪ ਵਿਚ ਹੀ ਬਰਤਾਨੀਆ ਵਿਰੁੱਧ, ਆਪਣਾ ਧਰਮਯੁੱਧ ਵਿੱਢਿਆ ਸੀ। ੧੮੪੯ ਈ. ਦੀ ਸੰਧੀ ਦੇ ਤਹਿਤ ਜੋ ਪੈਨਸ਼ਨ ਅਤੇ ਅਧਿਕਾਰ ਉਸ ਲਈ ਯਕੀਨੀ ਬਣਾਏ ਗਏ ਸਨ, ਉਨ੍ਹਾਂ ਦੀ ਉਸ ਨੇ ਮੰਗ ਕੀਤੀ। ਲਾਹੌਰ ਅਤੇ ਗੁਜਰਾਂ ਵਾਲੇ ਵਿਚ ਆਪਣੀ ਨਿੱਜੀ ਸੰਪਤੀ ਤੇ ਅਧਿਕਾਰ ਜਤਾਇਆ। ਉਹਨੇ ਖ਼ੁਦ ਨੂੰ ਭਾਰਤ ਵਿਚਲੀਆਂ ਸਿਆਸੀ ਤਬਦੀਲੀਆਂ ਅਤੇ ਘਟਨਾਵਾਂ ਤੋਂ ਜਾਣੂ ਰੱਖਿਆ। ਉਸ ਨੇ ਆਪਣੇ ਅਧਿਕਾਰਾਂ ਦੀ ਸਿਰਫ ਬਹਾਲੀ ਦੀ ਹੀ ਮੰਗ ਕੀਤੀ ਸਗੋਂ ਭਾਰਤੀ ਜਨਤਾ ਅਤੇ ਰਜਵਾੜਿਆਂ ਦੇ ਨਾਂ 'ਤੇ ਅਪੀਲਾਂ ਜਾਰੀ ਕੀਤੀਆਂ ਕਿ ਉਹ ਬਰਤਾਨੀਆਂ ਵਿਰੁੱਧ ਉੱਠ ਖੜ੍ਹੇ ਹੋਣ ਅਤੇ ਆਪਣੀ ਭੂਮੀ ਨੂੰ ਵਿਦੇਸ਼ੀ ਜੂਲੇ ਹੇਠੋਂ ਮੁਕਤ ਕਰਾਉਣ। ਉਹਨੇ ਆਪਣੀ ਪੈਨਸ਼ਨ ਨੂੰ ਠੋਹਕਰ ਮਾਰ ਦਿੱਤੀ ਅਤੇ ਆਪਣੀ ਮਾਤਾ ਨੂੰ ਵੀ ਕਿਹਾ ਕਿ ਅਜੇਹੀ ਕਿਸੇ ਵੀ ਪੇਸ਼ਕਸ਼ ਨੂੰ ਠੁਕਰਾ ਦੇਵੇ। ਉਹ ਘਟਨਾਵਾਂ ਨੂੰ ਨਿਰੂਪਤ ਕਰਨ ਲਈ ਕੌਮਾਂਤਰੀ ਕੂਟ ਨੀਤੀ ਦੀ ਵੱਧ ਰਹੀ ਮਹੱਤਤਾ ਤੋਂ ਜਾਣੂ ਸੀ। ਇਸੇ ਲਈ ਉਸ ਨੇ 'ਬਰਤਾਨਵੀ ਸਾਮਰਾਜੀਆਂ ਦੁਆਰਾ ਬੇੜੀਆਂ ਵਿਚ ਜਕੜੇ ਭਾਰਤ' ਦੇ ਮੁੱਦੇ ਦੇ ਕੌਮਾਂਤਰੀਕਰਣ ਕਰਨ ਦਾ ਆਹਰ ਕੀਤਾ। ਇਕ ਬਰਤਾਨਵੀ ਸ਼ੱਤਰੂ ਹੋਣ ਦੇ ਨਾਤੇ, ਉਹਨੇ ਕਿਸੇ ਵੀ ਯੋਰਪੀਨ ਤਾਕਤ ਤੋਂ ਆਪਣੇ ਲਈ ਵਜ਼ੀਫੇ ਦਾ ਇਨਕਾਰ ਕਰਕੇ, ਸਿੱਖ ਸਵੈਭਿਮਾਨ ਦੀ ਭਾਵਨਾ ਨੂੰ ਜੀਵਤ ਰੱਖਿਆ ਅਤੇ ਇਹ ਵੀ ਚੁਣਿਆ ਕਿ ਉਹ ਕਿਸੇ ਵੀ ਯੋਰਪੀਨ ਦੇਸ਼ ਵਿਚ (ਆਪਣੇ ਮੁਲਕ ਨੂੰ ਛੱਡ ਕੇ) ਪੱਕੇ ਤੌਰ 'ਤੇ ਨਿਵਾਸ ਨਹੀਂ ਕਰੇਗਾ। ਆਪਣੀ ਮਾਤਾ ਦੀ ਮ੍ਰਿਤਕ ਦੇਹ ਦਾ ਉਹ ਲਹੌਰ ਸਥਿਤ ਪਰਿਵਾਰ ਦੀਆਂ ਸਮਾਧਾਂ ਵਿਚ ਸਸਕਾਰ ਕਰਨਾ ਚਾਹੁੰਦਾ ਸੀ। ਜਦੋਂ ਉਹਨੂੰ ਲਹੌਰ ਜਾਣ ਦੀ ਇਜਾਜ਼ਤ ਨਾ ਮਿਲੀ ਤਾਂ ਉਹਨੇ ਆਪਣੀ ਮਾਤਾ ਦਾ ਸਸਕਾਰ ਗੋਦਾਵਰੀ ਕਿਨਾਰੇ ਕਰਕੇ, ਉਸ ਦੀ ਬਭੂਤੀ ਨਦੀ ਦੇ ਉਹਨਾਂ ਪਾਣੀਆਂ ਵਿਚ ਪ੍ਰਵਾਹ ਕਰਨ ਦਾ ਫੈਸਲਾ ਕਰ ਲਿਆ ਜਿਹਨਾਂ ਪਾਣੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਨੇ ਪਵਿੱਤਰ ਕੀਤਾ ਸੀ। ਉਹ ਆਪਣੀ ਉਲਾਦ ਦੇ ਭਵਿੱਖ ਬਾਰੇ ਫਿਕਰਮੰਦ ਸੀ ਪ੍ਰੰਤੂ ਆਪਣੇ ਪੁੱਤਰ ਨੂੰ ਅਮਨ ਅਮਾਨ ਨਾਲ ਇੰਗਲੈਂਡ ਵਿਖੇ ਟਿਕਿਆ ਹੋਇਆ ਵੇਖਣਾ ਉਹ ਪਸੰਦ ਨਹੀਂ ਸੀ ਕਰਦਾ। ਅਸਾਂ ਇਤਿਹਾਸਕਾਰਾਂ ਅੱਗੇ ਧਰਮ ਯੋਧਾ ਦਲੀਪ ਸਿੰਘ ਆਪਣੇ ਬਹੁ ਆਯਾਮੀ ਵਿਅਕਤੀਤਵ ਦੀਆਂ ਪਰਿਘਟਨਾਵਾਂ ਪੇਸ਼ ਕਰਦਾ ਹੈ, ਇਕ ਬੇਦਖ਼ਲ ਭਾਰਤੀ ਕੁਮਾਰ, ਇਕ ਪ੍ਰਤਾਪੀ ਸਿੱਖ ਮਹਾਰਾਜੇ ਦਾ ਅਧਿਕਾਰਿਕ ਤੌਰ 'ਤੇ ਵਾਰਿਸ, ਸਿੱਖਾਂ ਲਈ ਪ੍ਰਭੂਸੱਤਾ ਦਾ ਚਿੰਨ੍ਹ, ਬਰਤਾਨਵੀ ਧਾੜਵੀਆਂ ਤੋਂ ਨਿਆਂ ਮੰਗਦਾ ਇਕ ਸਾਧਾਰਨ ਭਾਰਤੀ, ਭਾਰਤੀ ਲੋਕਾਂ ਦੇ ਸੁਤੰਤਰਤਾ ਸੰਗਰਾਮ ਲਈ ਮਦਦ ਮੰਗਦਾ–ਇਕ ਪੁਰਖੀ ਕੂਟਨੀਤਕ ਮਿਸ਼ਨ।"[3]

ਮਹਾਰਾਜਾ ਦਲੀਪ ਸਿੰਘ ਦੇ ਅੰਗਰੇਜ਼ ਪ੍ਰਸਤ ਵਿਚਾਰਾਂ ਵਿਚ ਪਹਿਲੀ ਤਬਦੀਲੀ ਉਸ ਦੀ ਮਾਤਾ ਜਿੰਦ ਕੌਰ ਦੇ ਦੁਬਾਰਾ ਮਿਲਣ ਨਾਲ ਆਈ। ਜ਼ਿਆਦਾ ਪ੍ਰਭਾਵ ਉਸ 'ਤੇ ਸ. ਲਹਿਣਾ ਸਿੰਘ ਸੰਧਾਵਾਲੀਏ ਦੇ ਪੁੱਤਰ ਸ. ਠਾਕਰ ਸਿੰਘ ਸੰਧਾਵਾਲੀਆ ਦਾ

ਪਿਆ, ਜਿਹਨੇ ੧੮੭੩ ਈ. ਵਿਚ ਅੰਮ੍ਰਿਤਸਰ ਦੀ ਸਿੰਘ ਸਭਾ ਸਥਾਪਿਤ ਕੀਤੀ ਸੀ। ਬਾਬਾ ਖੇਮ ਸਿੰਘ ਬੇਦੀ ਜਿਸਨੂੰ ਅੰਗਰੇਜ਼ ਆਪਣਾ ਵਿਰੋਧੀ ਸਮਝਦੇ ਰਹੇ, ਇਸੇ ਸਿੰਘ ਸਭਾ ਨਾਲ ਤੁਅਲਕ ਰੱਖਦਾ ਸੀ। ਇਸੇ ਸਿੰਘ ਸਭਾ ਦੇ ਇਹ ਦੋਸ਼ ਲਹੌਰ ਵਾਲੀ ਸਰਕਾਰ ਪ੍ਰਸਤ ਸਿੰਘ ਸਭਾ ਨੇ ਲਾਇਆ ਸੀ ਕਿ ਇਹ ਬਾਵਾ ਨਿਹਾਲ ਸਿੰਘ ਕਲਸੀਆਂ ਦੇ ਗ੍ਰੰਥ 'ਖੁਰਸ਼ੀਦ ਖਾਲਸਾ' ਨੂੰ ਮਾਨਤਾ ਦਿੰਦੀ ਸੀ ਜਿਸ ਵਿਚ ਉਸ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਸਿੱਖਾਂ ਦਾ ਬਾਹਰਵਾਂ ਗੁਰੂ ਲਿਖਿਆ ਸੀ।

ਠਾਕੁਰ ਸਿੰਘ ਸੰਧਾਵਾਲੀਆ ਕਿਉਂਕਿ ਮਹਾਰਾਜ ਦੇ ਸ਼ਰੀਕੇ ਵਿਚੋਂ ਸੀ ਉਸ ਦਾ ਪੱਤਰ ਵਿਹਾਰ ਮਹਾਰਾਜ ਨਾਲ ਹੁੰਦਾ ਰਹਿੰਦਾ ਸੀ। ੧੮੮੪-੮੫ ਈ. ਵਿਚ ਉਹ ਇੰਗਲੈਂਡ ਮਹਾਰਾਜਾ ਪਾਸ ਰਿਹਾ, ਉਹ ਮਹਾਰਾਜਾ ਸਾਹਿਬ ਨੂੰ ਆਦਿ ਗ੍ਰੰਥ ਦਾ ਰੋਜ਼ਾਨਾ ਪਾਠ ਵੀ ਸੁਣਾਉਂਦਾ ਸੀ ਅਤੇ ਉਸ ਤੋਂ ਪੰਜਾਬ ਵਿਚ ਕੂਕਾ ਅੰਦੋਲਨ ਦੇ ਸਾਰੇ ਹਾਲਾਤ ਵੀ ਵੇਰਵੇ ਸਹਿਤ ਮਹਾਰਾਜ ਪਾਸ ਪੁੱਜ ਗਏ ਕਿ ਕਿਵੇਂ ਆਪਣੇ ਸਤਿਗੁਰੂ ਅਤੇ ਸੂਬਿਆਂ ਦੀ ਜਲਾਵਤਨੀ ਬਾਅਦ ਵੀ ਉਹ ਰੂਸ ਦੀ ਮਦਦ ਨਾਲ ਅੰਗਰੇਜ਼ਾਂ ਨੂੰ ਦੇਸ਼ ਵਿਚੋਂ ਕੱਢਣ ਲਈ ਕਮਰਕੱਸੇ ਕਰੀ ਫਿਰਦੇ ਹਨ। ਇਸੇ ਲਈ ਉਹਨੇ ਰੂਸੀ ਸਫੀਰਾਂ ਅਤੇ ਹੋਰ ਅਧਿਕਾਰੀਆਂ ਨੂੰ ਮਦਦ ਦੇਣ ਦੀਆਂ ਬੇਨਤੀਆਂ ਕੀਤੀਆਂ ਕਿ ਉਸਦੇ ਜਾਂਦਿਆਂ ਹੀ ਪੰਜਾਬ ਇਕ ਕੌਮ ਦੇ ਤੌਰ 'ਤੇ, ਅੰਗਰੇਜ਼ਾਂ ਵਿਰੁੱਧ ਉੱਠ ਖੜ੍ਹਾ ਹੋਵੇਗਾ। ਇਸੇ ਪ੍ਰਸੰਗ ਵਿਚ ਇਹ ਵੇਖਿਆ ਜਾਵੇਗਾ ਕਿ ਬਪਤਿਸਮਾ ਧਾਰਨ ਕਰਨ ਬਾਅਦ ਕੁਝ ਸਮਾਂ ਪੰਜਾਬ ਦੀ ਸਿੱਖ ਜਨਤਾ ਦੀ ਹਮਦਰਦੀ ਤੋਂ ਉਹ ਵਾਂਝਾ ਹੋ ਗਿਆ ਸੀ। ਇਕ ਹੁਕਮਨਾਮੇ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਉਸ ਵੱਲੋਂ ਨਿਰਾਸ਼ਤਾ ਹੀ ਪ੍ਰਗਟ ਕੀਤੀ ਸੀ ਪ੍ਰੰਤੂ ਜਦੋਂ ਉਹਨੂੰ ਭਾਰਤ ਜਾਣ ਲਈ ਅਦਨ ਤੋਂ ਅਗਾਂਹ ਨਾ ਵਧਣ ਦਿੱਤਾ ਗਿਆ ਤਾਂ ਅਦਨ ਠਹਿਰੇ ਹੋਏ ਬਰਤਾਨਵੀ ਸੈਨਾ ਦੇ ਸਿੱਖ ਸੈਨਿਕਾਂ ਪਾਸੋਂ ੨੫ ਮਈ ੧੮੮੬ ਈ. ਨੂੰ ਉਸ ਨੇ ਅੰਮ੍ਰਿਤ ਛਕ ਕੇ ਦੁਬਾਰਾ ਪੁਰਖਿਆਂ ਦੇ ਧਰਮ ਵਿਚ ਪ੍ਰਵੇਸ਼ ਪਾ ਲਿਆ ਸੀ।

੧੦ ਜਨਵਰੀ ੧੮੮੭ ਨੂੰ ਪਾਂਡੀਚਰੀ ਵਿਚ ਉਸ ਨੇ ਆਪਣੀ ਅੰਤਰਿਮ ਸਰਕਾਰ ਵੀ ਕਾਇਮ ਕਰ ਦਿੱਤੀ ਸੀ ਜਿਸ ਦਾ ਪ੍ਰਧਾਨ ਮੰਤਰੀ ਠਾਕੁਰ ਸਿੰਘ ਸੰਧਾਵਾਲੀਆ ਸੀ। ਦੇਸ਼ ਵਾਸੀਆਂ ਦੇ ਨਾਮ ਅੰਗਰੇਜ਼ਾਂ ਵਿਰੁੱਧ ਇਕਜੁੱਟ ਹੋ ਕੇ ਉੱਠ ਖਲੋਣ ਦਾ ਸੱਦਾ ਦੇਣ ਵਾਲੀ ਫਰਵਰੀ ੧੮੮੭ ਦੀ ਘੋਸ਼ਣਾ ਦੇ ਅਖ਼ੀਰ ਵਿਚ ਉਹ ਲਿਖਦਾ ਹੈ—"ਸ੍ਰੀ ਖਾਲਸਾ ਜੀ ਅਸੀਂ ਤੁਹਾਨੂੰ ਸਾਖੀਆਂ (ਸੌ ਸਾਖੀ) ਦੇ ਅਧਿਐਨ ਦਾ ਸੱਦਾ ਦਿੰਦੇ ਹਾਂ ਅਤੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ, ਜਿਵੇਂ ਤੁਹਾਡੀ ਸ਼ਾਨਦਾਰ ਤਕਦੀਰ ਦੀ ਭਵਿੱਖਬਾਣੀ ਕੀਤੀ ਹੈ ਉਸ ਨੂੰ ਸਿੱਖਣ ਲਈ ਆਖਦੇ ਹਾਂ।"[4]

ਯਾਦ ਰਹੇ ਕਿ "ਸੌ ਸਾਖੀ" ਪੁਸਤਕ ਨੂੰ ਕੂਕਾ ਅੰਦੋਲਨ ਨੇ ਹੀ ਪ੍ਰਸਿੱਧ ਕੀਤਾ ਸੀ ਅਤੇ ਹਰ ਨਾਮਧਾਰੀ ਦੇ ਨਿੱਤਨੇਮ ਵਾਲੇ ਬਸਤੇ ਵਿਚੋਂ ਹੋਰਨਾਂ ਸ੍ਰੀ ਆਦਿ ਅਤੇ ਦਸਮ ਗ੍ਰੰਥ ਸਾਹਿਬ ਦੀਆਂ ਬਾਣੀਆਂ ਵਾਂਗੂੰ, ਇਹ ਪੁਸਤਕ ਵੀ ਆਮ ਪਾਈ ਜਾਂਦੀ ਸੀ। ਇਸ ਵਿਚ ਜਿਥੇ ਇਕ ਪਾਸੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਮਿਸ਼ਨ ਬਾਰੇ

ਭਾਵਪੂਰਤ ਟਿੱਪਣੀਆਂ ਸਨ ਉੱਥੇ ਦੂਸਰੇ ਪਾਸੇ ਦਲੀਪ ਸਿੰਘ ਨਾਮੀ ਨਾਇਕ ਦੇ ਲਹੌਰ ਦੇ ਤਖ਼ਤ ਨੂੰ ਮੁੜ ਹਾਸਲ ਕਰਕੇ, ਦਿੱਲੀ ਦੇ ਤਖ਼ਤ 'ਤੇ ਬਹਿਣ ਦੇ ਅਤੇ ਅੰਗਰੇਜ਼ਾਂ ਵਿਰੁੱਧ ਬੇਕਿਰਕ ਲੜਾਈ ਲੜਨ ਦੇ ਮਨਸੂਬਿਆਂ ਦਾ ਵੀ ਜ਼ਿਕਰ ਸੀ।

ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਵੱਲੋਂ ਰੂਸ ਦੇ ਜ਼ਾਰ ਦੇ ਨਾਂ ਪੱਤਰ ਅਤੇ ਜਵਾਬੀ ਪੱਤਰਾਂ ਦਾ ਮਾਧਿਅਮ ਤਾਂ ਚੱਕ ਰਾਮਦਾਸ (ਸਿਆਲਕੋਟ) ਦਾ ਸੂਬਾ ਗੁਰਚਰਨ ਸਿੰਘ ਸੀ ਜਿਸ ਨੂੰ ਬੁਢੇਪੇ ਦੀ ਅਵਸਥਾ ਵਿਚ ਵੀ ੧੮੮੬ ਈ. ਤੱਕ ਮੁਲਤਾਨ ਵਿਖੇ ਨਜ਼ਰਬੰਦ ਰੱਖਿਆ ਗਿਆ ਸੀ। ਇਸ ਪ੍ਰਸੰਗ ਦੀ ਲੜੀ ਨੂੰ ਹੋਰ ਅੱਗੇ ਤੋਰਨ ਵਾਲਾ ਨਾਮਧਾਰੀ ਅੰਦੋਲਨ ਵਿਚ ਦੂਸਰਾ ਪ੍ਰਸਿੱਧ ਨਾਮ ਹੈ ਸੂਬਾ ਬਿਸ਼ਨ ਸਿੰਘ ਕਾਬਲ ਵਾਲੇ ਦਾ ਜਿਸ ਨੂੰ ਭਾਈ ਚੰਦਾ ਸਿੰਘ ਉਪਰੋਕਤ ਬਾਰਾਂ ਮਾਂਹ ਵਿਚ "ਗੁਰੂ ਦਾ ਲਾਲ" ਕਹਿ ਕੇ ਸੰਬੋਧਿਤ ਕਰਦਾ ਹੈ। ਬਿਸ਼ਨ ਸਿੰਘ ਬਾਰੇ ਸਾਡੀ ਜਾਣਕਾਰੀ ਦੇ ਸਰੋਤ ਬੜੇ ਸੀਮਤ ਹਨ ਜਾਂ ਤਾਂ ਸਤਿਗੁਰੂ ਬਿਲਾਸ ਕ੍ਰਿਤ ਭਾਈ ਸੰਤੋਖ ਸਿੰਘ ਬਾਹੋਵਾਲ ਹੈ ਜ਼ਾਂ ਫਿਰ ਉੱਨ੍ਹੀਵੀਂ ਸਦੀ ਦੇ ਨੌਵੇਂ ਦਹਾਕੇ ਦੀਆਂ ਪੰਜਾਬ ਸਰਕਾਰ ਵੱਲੋਂ ਉੱਚ ਅਧਿਕਾਰੀਆਂ ਨੂੰ ਭੇਜੀਆਂ ਗੁਪਤ ਸੂਚਨਾਵਾਂ ਜੋ ਹੁਣ ਨੈਸ਼ਨਲ ਆਰਕਾਈਜ਼ ਦਿੱਲੀ ਵਿਚ ਉਪਲਬਧ ਹਨ। ਜਿਸ ਤਰ੍ਹਾਂ ਪ੍ਰਸਿੱਧ ਫਲਸਫੇ ਲੋਕਾਇਤ ਬਾਰੇ ਕਿਹਾ ਜਾਂਦਾ ਹੈ ਕਿ ਇਹ ਆਪਣੇ ਵਿਰੋਧੀਆਂ ਦੀਆਂ ਰਚਨਾਵਾਂ ਵਿਚੋਂ ਹੀ ਆਪਣਾ ਅਕਸ ਪੇਸ਼ ਕਰਦਾ ਹੈ। ਸੋ ਇਸ ਗੁਰੂ ਦੇ ਲਾਲ ਦੀਆਂ ਗਤੀਵਿਧੀਆਂ ਲਈ ਵੀ ਅਸੀਂ ਮੁੱਖ ਤੌਰ 'ਤੇ ਇਸ ਦੇ ਵਿਰੋਧੀ ਅੰਗਰੇਜ਼ ਹਾਕਮਾਂ ਦੀਆਂ ਲਿਖਤਾਂ 'ਤੇ ਹੀ ਨਿਰਭਰ ਕਰਦੇ ਹਾਂ। ਉਸ ਨੂੰ ਅਫਗਾਨਿਸਤਾਨ ਦੇ ਅਮੀਰ ਦਾ ਪੁਰਾਣਾ ਨੌਕਰ ਵੀ ਲਿਖਿਆ ਗਿਆ ਹੈ। ਉਹ ਜ਼ਾਤ ਦਾ ਅਰੋੜਾ ਸਿੱਖ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਉਹ ਨਾਮਧਾਰੀ ਮੱਤ ਵਿਚ ਸ਼ਾਮਿਲ ਹੋਇਆ। ਜਸਵਿੰਦਰ ਸਿੰਘ ਹਿਸਟੋਰੀਅਨ ਦੁਆਰਾ ਸੰਪਾਦਿਤ ਦਸਤਾਵੇਜ਼ਾਂ ਦੀ ਪੁਸਤਕ "ਕੂਕਾ ਮੂਵਮੈਂਟ-ਫਰੀਡਮ ਸਟਰਗਲ ਇਨ ਪੰਜਾਬ" ਦੇ ੧੮੮ ਤੋਂ ੧੯੮ ਸਫੇ ਤੱਕ ਉਸ ਬਾਰੇ ਵਿਵਰਣ ਦਰਜ ਹਨ।

ਉਸਦੇ ਪਹਿਲੇ ਜੀਵਨ ਦੇ ਕੁਝ ਕੁ ਸਮਾਚਾਰਾਂ ਲਈ ਅਸੀਂ "ਸਤਿਗੁਰੂ ਬਿਲਾਸ" ਵਾਰਤਕ ਗ੍ਰੰਥ ਭਾਗ ਪਹਿਲਾ ਦੇ ਲੇਖਕ ਭਾਈ ਸੰਤੋਖ ਸਿੰਘ ਦੇ ਆਭਾਰੀ ਹਾਂ। ਇਸ ਗ੍ਰੰਥ ਮੁਤਾਬਿਕ ਬਿਸ਼ਨ ਸਿੰਘ "ਗੁਰੂ-ਕਾ ਲਾਲ" ਗੁਰੂ ਦੀਆਂ ਲਾਡਲੀਆਂ ਫੌਜਾਂ ਭਾਈ ਹੀਰਾ ਸਿੰਘ, ਲਹਿਣਾ ਸਿੰਘ, ਅਨੂਪ ਸਿੰਘ ਆਦਿ ਸਕਰੌਦੀ ਪਿੰਡ ਵਾਲੇ ਸੱਜਣਾਂ, ਜਿਹਨਾਂ ਮਲੇਰਕੋਟਲੇ 'ਤੇ ਹਮਲੇ ਲਈ ੧੮੭੨ ਈ. ਦੇ ਚੜ੍ਹਦਿਆਂ ਹੀ ਸ਼ਹੀਦੀ ਜਥੇ ਦਾ ਗਠਨ ਕਰ ਲਿਆ ਸੀ, ਉਹਨਾਂ ਦਾ ਮੁੱਖ ਪ੍ਰੇਰਣਾ ਸਰੋਤ ਸੀ। ਉਹ ਦਸਮ ਗੁਰੂ ਦੀ ਬਾਣੀ ਦਾ ਪਾਠ ਕਰਨ ਵਾਲਾ ਅਤੇ ਮਸਤਾਨੇ ਸਿੰਘਾਂ ਨਾਲ ਰਲ ਕੇ ਸ਼ਹੀਦੀ ਦੇਗਾਂ ਵੀ ਸਾਜਣ ਵਾਲਾ ਸਿੰਘ ਹੈ। ਉਹ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿਣ ਵਾਲਾ ਅਤੇ ਸਿੰਘਾਂ ਅੰਦਰ ਬਦੇਸ਼ੀ ਹਕੂਮਤ ਅਤੇ ਉਸਦੇ ਰਿਆਸਤੀ ਚਾਟੜਿਆਂ ਵਿਰੁੱਧ, ਅਥਾਹ ਨਫਰਤ ਦੀ ਜਵਾਲਾ ਪ੍ਰਚੰਡ ਕਰਨ ਵਾਲਾ ਪ੍ਰਮੁੱਖ ਪ੍ਰੇਰਕ ਹੈ। ਭਾਈ ਸੰਤੋਖ ਸਿੰਘ ਲਿਖਦੇ ਹਨ—

"ਜੋੜਾ ਬਿਸ਼ਨ ਸਿੰਘ ਦਸਵੇਂ ਪਾਤਸ਼ਾਹ ਕੇ ਵਕਤ ਆਪ ਕਹਿਆ ਹੋਇਆ ਹੈ—

'ਕਾਬਲ ਸਿੱਖ ਹਮਾਰੋ ਹੋਸੀ, ਬਿਸ਼ਨ ਸਿੰਘ ਤਹਿ ਨਾਮ ਧਰੇਸੀ (ਸੌ ਸਾਖੀ) ਜੋ ਰੂਸ ਦੇ ਦੇਸ ਤੇ ਆਵੇਗਾ, ਸੋ ਸਕਰੌਦੀ ਆਇਆ। ਆਗੇ ਸਿੰਘਾਂ ਨੇ ਦੀਵਾਨ ਲਾਇਆ ਹੋਇਆ ਸੀ। ਬਿਸ਼ਨ ਸਿੰਘ ਨੇ ਹੱਥ ਜੋੜ ਕੇ ਫਤ੍ਹੇ ਬੁਲਾਈ ਤੇ ਕਹਾ ਚਾਰੇ ਕੂੰਟਾਂ ਢੂੰਢੀਆਂ ਹੈ ਕੋਈ ਗੁਰੂ ਕਾ ਪਿਆਰਾ ਨਹੀਂ ਮਿਲਿਆ ਹੈ। ਪਰਗਟ ਪਿਆਰੇ ਅੱਜ ਮਿਲੇ ਹੈਂ।" ਮੁਕਤਸਰ ਭੀ ਗਏ, ਦਮਦਮੇ ਸਾਹਿਬ ਭੀ ਗਏ। ਅੰਮ੍ਰਿਤਸਰ ਜੀ ਭੀ ਗਏ ਪਰ ਗੁਰੂ ਕੇ ਪਿਆਰਿਆਂ ਦਾ ਅੱਜ ਹੀ ਦੀਦਾਰ ਹੋਇਆ ਹੈ ਅੱਗੇ ਨਹੀਂ ਹੋਇਆ। ਬਿਸ਼ਨ ਸਿੰਘ ਨੂੰ ਦੇਖ ਕੇ ਸਿੰਘਾਂ ਨੂੰ ਲਾਲੀਆਂ ਚੜ੍ਹ ਗਈਆਂ। ਬੜੇ ਪ੍ਰਸੰਨ ਹੋਏ। ਪਰਸਪਰ ਬਚਨ ਕਰਨ ਲੱਗੇ।[5]

ਸ਼ਹੀਦੀ ਜੱਥੇ ਨੂੰ ਗੱਗੜਪੁਰ ਪਹੁੰਚਣ ਦੀ ਅਰਜ਼ ਦੋ ਸਿੰਘਾਂ ਨੇ ਕੀਤੀ-ਗ੍ਰੰਥ ਕਰਤਾ ਲਿਖਦਾ ਹੈ—"ਭਾਈ ਹੀਰਾ ਸਿੰਘ ਜੀ ਬੋਲਾ ਕੀਤਾ ਪਰਸਾਦ ਛਕ ਕੇ ਸੰਗਤ ਜਾਵੇ। ਨਾਲੇ ਕਹਾ ਕਿ ਬਾਬੇ (ਬਿਸ਼ਨ ਸਿੰਘ) ਹੋਰਾਂ ਦੀ ਪੂਜਾ ਕਰਨੀ ਹੈ। ਸਿੰਘਣੀ ਕੇ ਗਹਿਣੇ, ਏਕ ਬਿੰਦੀ ਤੇ ਚੌਲ ਲੌਂਗ, ਏਕ ਲੜਕੇ ਕਾ ਛੱਬਾ ਏਤਨੀ ਭੇਟਾ ਧਰੀ। ਚਾਰ ਗਹਿਣੇ ਬਾਬੇ ਬਿਸ਼ਨ ਸਿੰਘ ਕੀ ਭੇਟਾ ਧਰੀ। ਅਰਦਾਸਾ ਕਰਕੇ ਚੜ੍ਹੇ। ਸ਼ੇਰਾਂ ਵਾਂਗੂੰ ਗੱਜਦੇ ਗੱਗੜਪੁਰ ਆਏ। ਬਾਬੇ ਬਿਸ਼ਨ ਸਿੰਘ ਨੇ ਅੰਮ੍ਰਿਤ ਤਿਆਰ ਕਰਕੇ ਪੰਜਾਂ ਸਿੰਘਾਂ ਭਾਈ ਹੀਰਾ ਸਿੰਘ ਤੇ ਭਾਈ ਨੰਦ ਸਿੰਘ ਤੇ ਲੈਹਣਾ ਸਿੰਘ, ਅਤਰ ਸਿੰਘ, ਅਨੂਪ ਸਿਘ ਨੂੰ ਛਕਾਇਆ ਮਰਜਾਦਾ ਨਾਲ। ਪਾਚੋ ਪਿਆਰੇ ਨਾਮ ਰੱਖਿਆ ਜਿਨ੍ਹਾਂ ਸਿੰਘਾਂ ਨੇ ਅੰਮ੍ਰਿਤ ਛਕ ਕੇ ਧਰਮ ਹੇਤ ਸੀਸ ਦੇਣਾ ਹੈ। ਬਾਬੇ ਬਿਸ਼ਨ ਸਿੰਘ ਜੀ ਬਚਨ ਕੀਤਾ ਗਊ ਗਰੀਬ ਕੇ ਨਮਿਤ ਸੀਸ ਦੇਣਾ ਹੋਗਾ। ਕਿਸੇ ਸ਼ਿਕਸਤ ਨਹੀਂ ਖਾਣੀ। ਧਰਮ ਜਹਾਜ ਛੁੱਟੇਗਾ। ਪੂਰ ਭਰਨ ਲਗੇ ਹੈ। ਸਿੰਘਾਂ ਨੂੰ ਲਾਲੀਆਂ ਚੜ੍ਹ ਗਈਆਂ ਕਿ ਧਰਮ ਹੇਤ ਸਾਡੇ ਸੀਸ ਲੱਗਣਗੇ। ਜੇੜੀ ਕਾਰ ਵਰਤਨੀ ਹੈ ਸੋਈ ਫੁਰਨਾ ਸਿੰਘਾਂ ਦੇ ਦਿਲ ਵਿਚ ਫੁਰਨੇ ਲਗਾ।

ਇਸ ਤੋਂ ਬਾਅਦ ਕੁਝ ਦਿਨ ਬਾਬਾ ਬਿਸ਼ਨ ਸਿੰਘ ਗ੍ਰੰਥ ਕਰਤਾ ਮੁਤਾਬਿਕ, ਸ਼ਹੀਦੀ ਜਥੇ ਦੇ ਨਾਲ ਹੀ ਨਾਭਾ, ਸੰਗਰੂਰ ਆਦਿ ਰਿਆਸਤਾਂ ਦੇ ਪਿੰਡਾਂ ਵਿਚ ਵਿਚਰਦੇ ਹਨ। ਹੀਰਾ ਸਿੰਘ, ਲਹਿਣਾ ਸਿੰਘ ਹੋਰੀਂ ਪਹਿਲਾਂ ਸੰਗਰੂਰ ਦੇ ਬੰਦ ਫਾਟਕ ਤੇ ਪਹਿਰੇ ਵਾਲਿਆਂ ਨਾਲ ਡੰਡਾ ਸੋਟਾ ਹੋਏ। ਫਿਰ ਸੰਗਰੂਰ ਨੇੜੇ ਭੇਣੀ ਮਰ੍ਹਾਜ ਪਿੰਡ ਵਿਚ ਨੜੀ-ਮਾਰਾਂ ਨਾਲ ਲੜਾਈ ਕੀਤੀ। ਇਸ ਤੇ ਬਾਬਾ ਬਿਸ਼ਨ ਸਿੰਘ, ਭਾਈ ਹੀਰਾ ਸਿੰਘ ਹੋਰਾਂ ਨੂੰ ਸ਼ਾਂਤੀ ਦਾ ਉਪਦੇਸ਼ ਵੀ ਦਿੰਦਾ ਹੈ। "ਬਾਬੇ ਬਿਸ਼ਨ ਸਿੰਘ ਨੇ ਕਹਾ ਤੁਸੀਂ ਫੌਜਦਾਰੀ ਨਾ ਕਰਿਆ ਕਰੋ। ਫੌਜਦਾਰੀ ਕਰਨੀ ਅਛੀ ਨਹੀਂ ਹੈ। ਤੁਸੀਂ ਟਲਦੇ ਨਹੀਂ ਹੋ।"... ਫਿਰ ਬਿਸ਼ਨ ਸਿੰਘ ਨੇ "ਪੰਜਾਂ ਸਿੰਘਾਂ ਕੇ ਬੁੰਗੇ (ਫੱਰਰੇ) ਉੱਚੇ ਕੀਤੇ। ਕਹਾ ਏਹ ਪੰਜ ਪਿਆਰੇ ਕੀਤੇ ਹੈ।" ਬਾਬਾ ਬਿਸ਼ਨ ਸਿੰਘ ਤਲਵਾਰ ਗਾਤਰੇ ਰੱਖਦਾ ਸੀ ਜਦੋਂ ਸ਼ਹੀਦੀ ਜਥੇ ਨਾਲ ਕਿਸੇ ਸ਼ਰਾਬੀ ਜੱਟ ਦੇ ਮਾਰਾ ਬਕਾਰਾ ਹੋਣ 'ਤੇ ਧਨੌਲੇ ਥਾਣੇ ਲੈ ਗਏ ਤਾਂ ਥਾਣੇਦਾਰ ਜੋ ਸਿੱਖ ਸੀ ਤਲਵਾਰ ਉਤਰਵਾਉਣ ਲੱਗਾ ਤਾਂ ਬਾਬੇ ਬਿਸ਼ਨ ਸਿਘ ਦੀ ਤਲਵਾਰ ਵੀ ਤਾਂ "ਦਸਵੇਂ ਪਾਤਸ਼ਾਹ ਦੀ ਬੰਧਾਈ ਹੋਈ ਸੀ।" ਇਹ ੧੯੭੧ ਈ. ਦੀ ਪਹਿਲੀ ਤਿਮਾਹੀ ਦੇ ਬਚਨ ਹਨ। ਇਸ ਤੋਂ ਬਾਅਦ ਦਾ ਸੂਬਾ ਬਿਸ਼ਨ ਸਿੰਘ ਹੋਰਾਂ ਦਾ ਵਿਵਰਣ ਅਸੀਂ

ਸਰਕਾਰੀ ਦਸਤਾਵੇਜ਼ ਵਾਲੀ ਉੱਪਰ ਵਰਣਿਤ ਪੁਸਤਕ ਵਿਚੋਂ ਲੱਭਦੇ ਹਾਂ।

ਅਪ੍ਰੈਲ ੧੮੮੦ ਦੀ ਪੁਲਿਸ ਕਪਤਾਨ ਲੁਧਿਆਣਾ ਦੀ ਰਿਪੋਰਟ ਇਉਂ ਹੈ—"ਇਸ ਵਕਤ ਕੂਕੇ ਬੜੇ ਜੋਸ਼ ਵਿਚ ਹਨ। ਉਹ ਅਕਸਰ ਮਸ਼ਵਰੇ ਕਰਦੇ ਰਹਿੰਦੇ ਹਨ, ਅਤੇ ਭੈਣੀ ਦੇ ਬਾਬਾ ਬੁੱਧ ਸਿੰਘ (ਕੂਕਾ ਆਗੂ) ਪਾਸ ਦੂਰ ਦੁਰਾਡੇ ਤੋਂ ਕੂਕੇ ਆਉਂਦੇ ਹਨ। ਇਕ ਬਿਸ਼ਨ ਸਿੰਘ ਅਰੋੜਾ ਜੋ ਬੜਾ ਧਨੀ ਕੂਕਾ ਹੈ, ਪੇਸ਼ਾਵਰ, ਕਾਬਲ, ਬੁਖਾਰਾ ਅਤੇ ਰੂਸੀ ਹੱਦ ਵਿਚ ਵੀ ਆਪਣੀਆਂ ਕਈ ਏਜੰਸੀਆਂ ਰੱਖਦਾ ਹੈ, ਉਹ ਰੂਸੀਆਂ ਅਤੇ ਬੁੱਧ ਸਿੰਘ (ਗੁਰੂ ਹਰੀ ਸਿੰਘ ਜੀ) ਵਿਚਾਲੇ ਸੰਪਰਕ ਸੂਤਰ ਹੈ। ਬਿਸ਼ਨ ਸਿੰਘ ਦੀ ਸਹਾਇਤਾ ਨਾਲ ਹੀ ਰੂਸੀਆਂ ਦੇ ਦੂਤ ਭੇਸ ਬਦਲ ਕੇ, ਬੁੱਧ ਸਿੰਘ ਦੇ ਏਜੰਟਾਂ ਨੂੰ ਮਿਲਦੇ ਗਿਲਦੇ ਹਨ।

ਜਨਵਰੀ ੧੮੮੦ ਈ. ਵਿਚ ਉਹ ਗੁਰੂ ਹਰੀ ਸਿੰਘ ਜੀ ਦੇ ਭੈਣੀ ਸਾਹਿਬ ਪਾਬੰਦੀ ਦੀ ਹਾਲਤ ਵਿਚ ਦਰਸ਼ਨ ਕਰਨ ਗਿਆ, ਗੁਰੂ ਰਾਮ ਸਿੰਘ ਜੀ ਲਈ ਚੋਗੇ ਦੇ ਬਸਤਰ ਜੋ ਰੂਸੀਆਂ ਨੇ ਦਿੱਤੇ ਸਨ, ਉਹਨਾਂ ਨੂੰ ਪੁਚਾਉਣ ਲਈ ਗੁਰੂ ਹਰੀ ਸਿੰਘ ਜੀ ਨੂੰ ਦੇ ਆਇਆ ਸੀ। ਉਸਨੂੰ ਨਾਮਧਾਰੀ ਪੰਥ ਵਿਚ ਗੁਰੂ ਬਾਲਕ ਸਿੰਘ ਹਜਰੋਂ ਵਾਸੀ ਨੇ ਸ਼ਾਮਲ ਕੀਤਾ ਸੀ।

ਅਗਸਤ ੧੮੮੦ ਈ. ਫੀਰੋਜ਼ਪੁਰ ਦੇ ਪੁਲਸ ਕਪਤਾਨ ਦੀ ਰਿਪੋਰਟ ਹੈ ਕਿ ਕੂਕਿਆਂ ਵਿਚ ਇਹ ਚਰਚਾ ਜ਼ੋਰਾਂ 'ਤੇ ਹੈ ਕਿ ਵਕਤ ਆ ਗਿਆ ਹੈ ਜਦੋਂ ਬਰਾਸਤਾ ਕਾਬਲ ਰੂਸ ਭਾਰਤ 'ਤੇ ਹਮਲਾ ਕਰੇਗਾ। ਉਹ ਇਹ ਵੀ ਕਹਿ ਰਹੇ ਹਨ ਕਿ ਜਦੋਂ ਦਾ ਗੁਰੂ ਰਾਮ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ ਸੀ, ਬਿਸ਼ਨ ਸਿੰਘ ਨਾਂ ਦੇ ਇਕ ਵਿਅਕਤੀ ਨੂੰ ਕੂਕਿਆਂ ਦੇ ਇਸ ਮਨੋਰਥ ਦੀ ਵਕਾਲਤ ਕਰਨ ਲਈ, ਰੂਸ ਭੇਜ ਦਿੱਤਾ ਗਿਆ ਸੀ। ਧੂੜਕੋਟ ਦੇ ਜੋਗਾ ਸਿੰਘ ਦੀ ਸੂਚਨਾ ਦੇ ਆਧਾਰ 'ਤੇ ਫੀਰੋਜ਼ਪੁਰ ਦਾ ਪੁਲਿਸ ਕਪਤਾਨ ੨੮ ਅਗਸਤ ੧੮੮੦ ਨੂੰ ਲਿਖਦਾ ਹੈ ਕਿ ੧੨ ਕੁ ਸਾਲ ਪਹਿਲਾਂ ਉਹ ਜਦੋਂ ਹਜਰੋ ਗੁਰੂ ਰਾਮ ਸਿੰਘ ਨਾਲ ਗਿਆ ਤਾਂ ਬਿਸ਼ਨ ਸਿੰਘ ਨੇ ਦੱਸਿਆ ਕਿ ਉਹ ਕਾਬਲ ਦਾ ਰਹਿਣ ਵਾਲਾ ਹੈ ਤੇ ਉਹ (ਅਫਗਾਨ) ਸਰਦਾਰਾਂ ਲਈ ਹਿੰਦੁਸਤਾਨ ਵਿਚੋਂ ਸੂਚਨਾਵਾਂ ਇਕੱਤਰ ਕਰਦਾ ਹੈ। ਕਦੇ ਕਦੇ ਪਿਸ਼ਾਵਰ ਵੀ ਰਹਿੰਦਾ ਹੈ। ਦਸ ਕੁ ਵਰ੍ਹੇ ਪਹਿਲਾਂ ਉਹ ਬਿਸ਼ਨ ਸਿੰਘ ਨੂੰ ਅਨੰਦਪੁਰ ਦੇ ਹੋਲੇ ਮਹੱਲੇ ਸਮੇਂ ਵੀ ਮਿਲਿਆ ਸੀ। ਹਰੀਪੁਰਾ (ਬਡ ਤੀਰਥ ਤਿਦੋਕਾ ਜ਼ਿਲ੍ਹਾ ਸਿਰਸਾ ਹੁਣ ਫਾਜ਼ਿਲਕਾ) ਦੇ ਤਲਾਬ ਵਿਚੋਂ ਨਿਕਲੀ ਸਾਖੀਆਂ ਦੀ ਪੋਥੀ ਮੁਤਾਬਿਕ ਇਹ ਬਿਸ਼ਨ ਸਿੰਘ ਮੁਸਲਮਾਨ ਸੈਨਾ ਦੀ ਅਗਵਾਈ ਕਰੇਗਾ ਜੋ ਉੱਤਰ ਪੱਛਮੀ ਸੀਮਾਂਤ ਪ੍ਰਾਂਤ 'ਚੋਂ ਪੰਜਾਬ ਵਿਚ ਆਏਗੀ। ਮਲੇਰਕੋਟਲੇ ਦੇ ਸਾਕੇ ਵਿਚੋਂ ੧੮੭੨ ਵਿਚ ਹਰਨ ਹੋਏ ੧੨ ਕੂਕੇ ਸਿੰਘ ਵੀ ਰੂਸੀਆਂ ਜਿਉਂ, ਬਿਸ਼ਨ ਸਿੰਘ ਦੇ ਸੰਪਰਕ ਵਿਚ ਹਨ।

ਅਕਤੂਬਰ ੧੮੮੦ ਈ. ਦੀ ਲਹੌਰ ਦੇ ਪੁਲਿਸ ਕਪਤਾਨ ਦੀ ਇਤਲਾਹ ਮੁਤਾਬਿਕ ਬਿਸ਼ਨ ਸਿੰਘ ਨੂੰ ਚੱਕ ਰਾਮਦਾਸ (ਸਿਆਲਕੋਟ) ਦੇ ਮਹੰਤ ਗੁਰਚਰਨ ਸਿੰਘ ਨੇ ਕੂਕਾ ਸੂਬਾ ਥਾਪ ਦਿੱਤਾ ਹੈ। ਦਰਅਸਲ ਇਕ ਮਹੰਤ ਕਿਸੇ ਨੂੰ ਆਪਣੇ ਤੋਂ ਵੱਡਾ ਰੁਤਬਾ ਦੇ

ਰਿਹਾ ਹੈ। ਹਕੀਕਤ ਵਿਚ ਗੁਰੂ ਹਰੀ ਸਿੰਘ ਜੀ ਦੇ ਹੁਕਮ ਮੁਤਾਬਿਕ ਹੀ ਉਸ ਦੀਆਂ ਸਰਗਰਮੀਆਂ ਅਤੇ ਕੂਕਾ-ਸੰਬੰਧਾਂ ਵਿਚੋਂ ਸੁਖਾਵੇਂ ਸਿੱਟੇ ਕੱਢਣ ਦੀ ਚਾਹਨਾ ਤਹਿਤ, ਬਿਸ਼ਨ ਸਿੰਘ ਨੂੰ ਸੂਬਾ ਥਾਪਿਆ ਗਿਆ। ਇਹ ਦੋਵੇਂ ਜਣੇ ਬੋਖਾਰਾ ਤੱਕ ਸਾਂਝੀ ਯਾਤਰਾ ਦੀ ਤਿਆਰੀ ਵੀ ਕਰਦੇ ਰਹੇ ਸਨ। ਗੁਰਚਰਨ ਸਿੰਘ ਕੂਕਾ ਮੁਖੀਆਂ ਅਤੇ ਰੂਸੀ ਹੁਕਮਰਾਨਾਂ ਵਿਚਾਲੇ ਚਿੱਠੀਆਂ ਪੱਤਰਾਂ ਦਾ ਪਹਿਲਾਂ ਹੀ ਵਾਹਕ ਬਣ ਚੁੱਕਾ ਸੀ। ਇਸ ਕਾਰਜ ਵਿਚ ਬਿਸ਼ਨ ਸਿੰਘ ਦੇ ਰੂਪ ਵਿਚ ਉਸ ਨੂੰ ਇਕ ਸੁਘੜ, ਸੁਯੋਗ, ਇਲਾਕੇ ਦਾ ਜਾਣੂ, ਕਈ ਭਾਸ਼ਾਵਾਂ ਬੋਲਣ ਤੇ ਸਮਝਣ ਵਾਲਾ, ਮਰਜੀਵੜਾ ਕੂਕਾ ਕਾਰਜ ਕਰਤਾ, ਲੱਭ ਗਿਆ ਸੀ।

੨੩ ਅਪ੍ਰੈਲ ੧੮੮੧ ਈ. ਦੀ ਲੁਧਿਆਣਾ ਪੁਲਿਸ ਕਪਤਾਨ ਦੀ ਇਤਲਾਹ ਮੁਤਾਬਕ, ਮੁਖ਼ਬਰ ਨੇ ਦੱਸਿਆ ਹੈ ਕਿ ਬਿਸ਼ਨ ਸਿੰਘ ਮੱਧ ਏਸ਼ੀਆ ਵਿਚ ਹੈ ਅਤੇ ਉਸਨੇ ਬਾਬਾ ਬੁੱਧ ਸਿੰਘ (ਗੁਰੂ ਹਰੀ ਸਿੰਘ) ਨੂੰ ਸੁਨੇਹਾ ਦਿੱਤਾ ਹੈ ਕਿ ਕੋਈ ਭਰੋਸੇਯੋਗ ਕੂਕਾ ਉਸ ਪਾਸ ਭੇਜਿਆ ਜਾਏ। ਅੰਮ੍ਰਿਤਸਰ ਬੁੱਚੜ ਬੱਧ ਕੇਸ (੧੮੭੧) ਦਾ ਮਫਰੂਰ ਭਾਈ ਮਿਹਰ ਸਿੰਘ ਲੋਪੋਕੇ ਜੋ ਸੰਤਾ ਸਿੰਘ ਨਾਂ ਥੱਲੇ ਡੇਰੇ ਭੈਣੀ ਸਾਹਿਬ ਰਹਿੰਦਾ ਸੀ, ਉਹ ਵੀ ਆਮੂ ਦਰਿਆ ਤੋਂ ਪਾਰ ਕਈ ਵੇਰ ਜਾ ਆਇਆ ਸੀ। ਹੋ ਸਕਦਾ ਹੈ ਇਸੇ ਮਿਸ਼ਨ ਤਹਿਤ ਗੁਰੂ ਹਰੀ ਸਿੰਘ ਉਹਨੂੰ, ਰੂਸੀ ਮੱਧ ਏਸ਼ੀਆਈ ਖੇਤਰ ਵਿਚ ਭੇਜਦੇ ਰਹੇ ਹੋਣ। ਉਸ ਸੂਹੀਏ ਨੇ ਇਹ ਵੀ ਕਿਹਾ ਸੀ ਕਿ ਬਿਸ਼ਨ ਸਿੰਘ ਨੇ ਗੁਰੂ ਹਰੀ ਸਿੰਘ ਨੂੰ ਇਹ ਬੇਨਤੀ ਵੀ ਭੇਜੀ ਸੀ ਕਿ ਆਪਣੇ ਕੰਮ ਲਈ ਉਸਨੂੰ ਰੂਸੀਆਂ ਦੇ ਨਾਲ ਖਾਣਾ ਪੀਣਾ ਵੀ ਪੈਂਦਾ ਸੀ ਅਤੇ ਭੋਜਨ ਦੇ ਮਾਮਲੇ ਵਿਚ ਕਿਸੇ ਕੁਤਾਹੀ ਦੀ ਉਹਨੂੰ ਮੁਆਫੀ ਦੇ ਦਿੱਤੀ ਜਾਵੇ। ਉਸਨੇ ਇਹ ਵੀ ਕਿਹਾ ਸੀ ਕਿ ਅਸਾਂ ਕਾਲਿਆਂ (ਜਾਂ ਭਾਰਤੀ ਲੋਕਾਂ) ਨਾਲ ਅੰਗਰੇਜ਼ਾਂ ਨੇ ਜੋ ਅੱਤਿਆਚਾਰ ਕੀਤੇ ਹਨ, ਇਸ ਤੋਂ ਦਸ ਗੁਣਾ ਅੱਤਿਆਚਾਰ ਅੰਗੇਰਜ਼ਾਂ 'ਤੇ ਕੀਤਾ ਜਾਏਗਾ।

੨੦ ਮਈ ੧੮੮੨ ਦੀ ਜ਼ਿਲ੍ਹਾ ਪੁਲਿਸ ਕਪਤਾਨ ਲੁਧਿਆਣਾ ਦੀ ਇਤਲਾਹ ਮੁਤਾਬਿਕ, ਹਿੰਦੁਸਤਾਨ ਵਿਚੋਂ ਅੰਗਰੇਜ਼ਾਂ ਦਾ ਨਿਕਾਲਾ ਕਮਾਲਪੁਰ ਦੇ ਕਾਹਨ ਸਿੰਘ ਅਤੇ ਗੁਲਾਬ ਸਿੰਘ ਦੇ ਵਿਚਾਰ ਅਧੀਨ ਰਿਹਾ। ਵਲਾਇਤ ਵਿਚੋਂ ੧੮ ਰੈਜੀਮੈਂਟਾਂ ਤੋੜਨ ਦੇ ਆਏ ਹੁਕਮ ਬਾਰੇ, ਉਹਨਾਂ ਦੱਸਿਆਂ ਕਿ ਇਹਨਾਂ ਰੈਜੀਮੈਂਟਾਂ ਵਿਚ ਜ਼ਿਆਦਾ ਸਿੱਖ ਸੈਨਿਕ ਹਨ ਅਤੇ ਨੌਕਰੀ ਖੁੱਸਣ ਬਾਅਦ ਉਹ ਵਾਹੀ ਨਹੀਂ ਕਰਨਗੇ, ਸਗੋਂ ਨੌਕਰੀ ਲਈ ਰੂਸ ਜਾਣਗੇ ਜਿਵੇਂ ਬਹੁਤ ਸਾਰੇ ਸਿੱਖਾਂ ਨੂੰ ਪਹਿਲਾਂ ਵੀ ਬਿਸ਼ਨ ਸਿੰਘ ਦੀ ਮਾਰਫਤ ਉੱਥੇ ਰੁਜ਼ਗਾਰ ਮਿਲ ਚੁੱਕਾ ਹੈ। ਸੂਬਾ ਬਿਸ਼ਨ ਸਿੰਘ ਨੇ ਆਪਣੇ ਸਰੋਤਾਂ ਤੋਂ ਵੀ ਤੋੜੀਆਂ ਗਈਆਂ ਰੈਜੀਮੈਂਟਾਂ, ਜ਼ਿਆਦਾ ਕਿਸ ਇਲਾਕੇ ਨੂੰ ਪ੍ਰਭਾਵਿਤ ਕਰਦੀਆਂ ਹਨ, ਦੇ ਸੰਬੰਧ ਵਿਚ ਜਾਣਕਾਰੀ ਹਾਸਲ ਕਰ ਲਈ ਹੈ। ਹੁਣ ਇਕ ਤੋਂ ਵੱਧ ਕੂਕੇ ਦੂਤ ਸਾਨੂੰ ਮੱਧ ਏਸ਼ੀਆ ਦੀਆਂ ਰਾਹਾਂ 'ਤੇ ਕਦਮ ਤਾਲ ਕਰਦੇ ਨਜ਼ਰ ਆਉਂਦੇ ਹਨ, ਜੋ ਰੂਸੀਆਂ ਦੇ ਮਨ ਵਿਚ ਯਕੀਨ ਬੰਨ੍ਹਾਂ ਕੇ, ਉਹਨਾਂ ਨੂੰ ਅੰਗਰੇਜ਼ਾਂ ਦੇ ਵਿਰੁੱਧ, ਭਾਰਤ ਭੂਮੀ ਦੀ ਮੁਕਤੀ ਲਈ, ਮੈਦਾਨ ਵਿਚ ਉਤਾਰਨਾ ਚਾਹੁੰਦੇ ਹਨ। ਜਿਵੇਂ ਜਿਵੇਂ ਮੱਧ ਏਸ਼ੀਆ ਵਿਚ ਕੂਕਾ ਸਰਗਰਮੀਆਂ

ਜ਼ੋਰ ਫੜ ਰਹੀਆਂ ਸਨ ਤਿਵੇਂ ਤਿਵੇਂ ਹੀ ਪੰਜਾਬ ਦੀ ਨਾਮਧਾਰੀ ਸੰਗਤ, ਜੋ ਸਮਝਦੀ ਸੀ ਕਿ ਰੂਸੀਆਂ ਦੇ ਦਖ਼ਲ ਨਾਲ ਹੀ ਉਹਨਾਂ ਦੇ ਗੁਰੂ ਵਿਛੋੜੇ ਦੀਆਂ ਔਖੀਆਂ ਘੜੀਆਂ ਖ਼ਤਮ ਹੋ ਸਕਦੀਆਂ ਹਨ, ਹੁਣ ਜ਼ਿਆਦਾ ਜੋਸ਼ ਅਤੇ ਹਰਕਤ ਵਿਚ ਨਜ਼ਰ ਆ ਰਹੀ ਸੀ।

੮ ਸਿਤੰਬਰ ੧੮੮੩ ਦੀ ਜ਼ਿਲ੍ਹਾ ਪੁਲਿਸ ਕਪਤਾਨ ਲੁਧਿਆਣਾ ਦੀ ਸੂਚਨਾ ਮੁਤਾਬਿਕ ਦੋ ਗੁਪਤਚਰ, ਜੋ ਭਗੌੜੇ ਕੂਕੇ ਕਾਤਲ, ਭਗਵਾਨ ਸਿੰਘ ਉਰਫ ਅੜਬੰਗੀ ਦਾਸ ਨੂੰ ਪਕੜਨ ਲਈ ਜੰਮੂ ਭੇਜੇ ਗਏ ਸਨ, ਉੱਥੋਂ ਨਿਰਾਸ਼ ਮੁੜੇ ਹਨ। ਜੰਮੂ ਤੋਂ ਉਹ ਹਜਰੋਂ ਗਏ (ਰਾਵਲਪਿੰਡੀ ਜ਼ਿਲ੍ਹਾ) ਅਤੇ ਉੱਥੇ ਸੁਰਗਵਾਸੀ (ਗੁਰੂ) ਬਾਲਕ ਸਿੰਘ ਦੇ ਭਤੀਜੇ ਕਾਹਨ ਸਿੰਘ ਪਾਸ ਰੁਕੇ। ਜਿਸ ਘਰ ਵਿਚ ਉਹਨਾਂ ਨੂੰ ਕਾਬਲ ਦੇ ਕੂਕਾ ਬਿਸ਼ਨ ਸਿੰਘ ਅਰੋੜਾ ਦਾ ਚਚੇਰਾ ਭਾਈ ਹੀਰਾ ਸਿੰਘ ਮਿਲਿਆ। ਹੀਰਾ ਸਿੰਘ ਨੇ ਦੱਸਿਆ ਕਿ ਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ, ਬਿਸ਼ਨ ਸਿੰਘ ਰੂਸੀਆਂ ਦੀ ਨੌਕਰੀ ਵਿਚ ਹੈ ਤੇ ਚਾਰ ਕੁ ਮਹੀਨੇ ਪਹਿਲਾਂ ਉਹਨੇ ਕਾਬਲ ਵਿਚਲੇ ਆਪਣੇ ਸਾਕਾਂ ਨੂੰ ਲਿਖਿਆ ਸੀ ਕਿ ਰੂਸੀ ਜੰਗੀ ਤਿਆਰੀਆਂ ਕਰ ਰਹੇ ਹਨ ਅਤੇ ੧੮੮੪-੮੫ ਈ. ਵਿਚ ਉਹਨਾਂ ਵਲੋਂ ਹਿੰਦ 'ਤੇ ਹਮਲਾ ਕੀਤਾ ਜਾ ਸਕਦਾ ਹੈ। ਗੁਰੂ ਹਰੀ ਸਿੰਘ ਦੇ ਖ਼ਤ ਲੈ ਕੇ ਚਾਰ ਨਾਮਧਾਰੀ ਸਿੰਘ ਅਤੇ ਇਕ ਸਿੰਘਣੀ ਬਿਸ਼ਨ ਸਿੰਘ ਪਾਸ ਪੁੱਜ ਗਏ।

੨੦ ਸਿਤੰਬਰ ੧੮੮੪ ਦੀ ਪੰਜਾਬ ਸਪੈਸ਼ਲ ਬ੍ਰਾਂਚ ਦੀ ਰਿਪੋਰਟ ਮੁਤਾਬਿਕ, ੯ ਕੂਕੇ ਰੂਸ ਵਿਚ ਬਿਸ਼ਨ ਸਿੰਘ ਪਾਸ ਪੁੱਜ ਗਏ ਸਨ।

ਗੁਰਦਾਸਪੁਰ ਦੇ ਪੁਲਿਸ ਕਪਤਾਨ ਦੀ ੧੧ ਅਕਤੂਬਰ ੧੮੮੪ ਦੀ ਰਿਪੋਰਟ ਮੁਤਾਬਿਕ ਬਿਸ਼ਨ ਸਿੰਘ ਪਾਸ ੩੦੦ ਪੈਰੋਕਾਰ ਪੁੱਜ ਗਏ ਹਨ ਅਤੇ ਉਹ ਹਫਤੇ ਵਿਚ, ਰੂਸੀ ਸਰਕਾਰ ਦੁਆਰਾ ਥਾਪੇ ਬੋਖਾਰੇ ਦੇ ਹਾਕਮ ਨੂੰ ਦੋ ਵਾਰ ਮਿਲਦਾ ਹੈ। ਹੋਰਨਾਂ ਰਿਪੋਰਟਾਂ ਵਿਚ ਵੀ ੩੦੦ ਤੋਂ ੪੦੦ ਤੱਕ ਕੂਕੇ ਉਸ ਪਾਸ ਦੱਸੀਦੇ ਹਨ ਪਰ ਕੁਝ ਗ਼ਲਤ ਰਿਪੋਰਟਾਂ ਵੀ ਆਉਂਦੀਆਂ ਰਹੀਆਂ ਹਨ ਜਿਵੇਂ ਕਿ ਬਿਸ਼ਨ ਸਿੰਘ ਪਾਸ ਰੂਸੀ ਸੀਮਾ ਵਿਚ ਸ਼ਾਮ ਸਿੰਘ ਅਟਾਰੀਵਾਲਾ ਦੇ ਪਰਿਵਾਰ ਦੇ ਇਕ ਜਾਂ ਦੋ ਜਣੇ ਅਤੇ ਮਹਾਰਾਜ ਰਣਜੀਤ ਸਿੰਘ ਦੇ ਪਰਿਵਾਰ ਦੇ ਲਹੌਰਾ ਸਿੰਘ ਅਤੇ ਪਿਸ਼ੌਰਾ ਸਿੰਘ ਪੁੱਜ ਗਏ ਹਨ। ਰਣਜੀਤ ਸਿੰਘ ਦੇ ਦਲੀਪ ਸਿੰਘ ਤੋਂ ਬਿਨਾਂ ਬਾਕੀ ਉੱਤਰਾਧਿਕਾਰੀ ੧੮੪੯ ਈ. ਨੂੰ ਪੰਜਾਬ 'ਤੇ ਅੰਗਰੇਜ਼ੀ ਕਬਜ਼ੇ ਤੋਂ ਪਹਿਲਾਂ ਪਹਿਲਾਂ ਹੀ ਅਕਾਲ ਮੌਤ ਦਾ ਸ਼ਿਕਾਰ ਬਣਾ ਦਿੱਤੇ ਗਏ ਸਨ। ਪਰ ਇਹ ਅਫਵਾਹਾਂ ਵੀ ਸੂਬਾ ਬਿਸ਼ਨ ਸਿੰਘ ਦਾ ਲੋਕ ਮਨਾਂ ਵਿਚ ਮਹੱਤਵਪੂਰਨ ਸਥਾਨ ਸੁਨਿਸ਼ਚਿਤ ਕਰਦੀਆਂ ਸਨ ਕਿ ਪੰਜਾਬ ਦੀ ਸੱਤਾ ਦੇ ਚਿੰਨ੍ਹ ਸਮਝੇ ਜਾਂਦੇ, ਸ਼ਾਹੀ ਵਿਅਕਤੀ ਉਸ ਦੇ ਇਰਦ ਗਿਰਦ ਸਨ। ਇਹ ਉਹ ਵਕਤ ਸੀ ਜਦੋਂ ਅਜੇ ਮਹਾਰਾਜਾ ਦਲੀਪ ਸਿੰਘ ਨੇ ਰੂਸ ਜਾਣ ਬਾਰੇ ਅਤੇ ਉਹਨਾਂ ਦੀ ਮਦਦ ਮੰਗਣ ਬਾਰੇ ਆਪਣੇ ਬਿਆਨ ਸਰਵਜਨਕ ਨਹੀਂ ਕੀਤੇ ਸਨ।

੧੮੮੫ ਈ. ਵਿਚ ਜਦੋਂ ਉਪਰੋਕਤ ਕਾਹਨ ਸਿੰਘ ਮਹੰਤ, ਹਜਰੋ ਸਾਹਿਬ ਤੋਂ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਉਸ ਵੀ ਦੱਸਿਆ ਕਿ

ਬਹੁਤ ਸਾਰੇ ਸਿੱਖ ਬਿਸ਼ਨ ਸਿੰਘ ਪਾਸ ਰੂਸ ਪਹੁੰਚ ਗਏ ਹਨ ਅਤੇ ਜੋ ਹੋਰ ਜਾਣਾ ਚਾਹੁੰਦੇ ਹਨ, ਉਹਨਾਂ ਨੂੰ ਗੁਰੂ ਜੀ ਆਪਣਾ ਪੱਤਰ ਦੇ ਦੇਣ, ਕਾਬਲ ਦੇ ਅਰੋੜਿਆਂ ਦੁਆਰਾ ਉਹਨਾਂ ਨੂੰ ਉੱਥੇ ਪੁਚਾ ਦਿੱਤਾ ਜਾਏਗਾ ਕਿਉਂਕਿ ਪੰਜਾਬੀ ਸਿੱਖਾਂ ਦਾ ਇਕੱਲਿਆਂ, ਉਸ ਓਪਰੇ ਖਿੱਤੇ ਵਿਚ ਸਫਰ ਸੰਭਵ ਨਹੀਂ ਸੀ।

ਪੁਲਿਸ ਕਪਤਾਨ ਲੁਧਿਆਣਾ ਦੀ ੧੯ ਜੁਲਾਈ ੧੮੮੬ ਦੀ ਰਿਪੋਰਟ ਹੈ ਕਿ ਕਸ਼ਮੀਰ ਵਿਚ ਰਹਿਣ ਵਾਲੇ ਇਕ ਕਾਹਨ ਸਿੰਘ ਨਾਂ ਦੇ ਕੂਕੇ ਨੂੰ ਬਾਬਾ ਬੁੱਧ ਸਿੰਘ (ਗੁਰੂ ਹਰੀ ਸਿੰਘ) ਨੂੰ, ਭੈਣੀ ਸਾਹਿਬ ਆ ਕੇ ਬਿਨੈ ਕੀਤੀ ਕਿ ਸੂਬਾ ਬਿਸ਼ਨ ਸਿੰਘ ਨੇ ਉਹਨੂੰ ਇਕ ਸੌ ਨੌਜੁਆਨ ਕੂਕੇ, ਰੂਸੀ ਸਰਹੱਦ ਵਿਚ ਭੇਜਣ ਦੀ ਗੱਲ ਕੀਤੀ ਹੈ। ਜਿਸ 'ਤੇ ਗੁਰੂ ਹਰੀ ਸਿੰਘ ਜੀ ਨੇ ਕਾਹਨ ਸਿੰਘ ਨੂੰ ਸਿਆਲਕੋਟ ਵੱਲ ਜਾਣ ਲਈ ਆਖਿਆ ਜਿੱਥੇ ਬਹੁਤ ਸਾਰੇ ਬਿਹੰਗਮ ਨਾਮਧਾਰੀ ਸਿੰਘ, ਉਸਨੂੰ ਮਿਲ ਜਾਣਗੇ।

ਮਹਾਰਾਜਾ ਦਲੀਪ ਸਿੰਘ ਦੇ ਮਾਸਕੋ ਪਹੁੰਚਣ ਤੋਂ ਕੁਝ ਸਮਾਂ ਪਹਿਲਾਂ ਹੀ ਉਸਦੇ ਰੂਸੀਆਂ ਪਾਸੋਂ ਫੌਜੀ ਮਦਦ ਦੀ ਬੇਨਤੀ ਦੀ ਚਰਚਾ, ਪੰਜਾਬ ਭਰ ਵਿਚ ਅਫਵਾਹਾਂ ਦੇ ਰੂਪ ਵਿਚ ਫੈਲਣ ਲੱਗ ਪਈ। ਦਲੀਪ ਸਿੰਘ ਵੱਲੋਂ ਰੂਸ ਵੱਲ ਮੂੰਹ ਕਰਦਿਆਂ ਹੀ ਕੂਕਿਆਂ ਨੂੰ ਆਪਣੀਆਂ ਆਸਾਂ 'ਤੇ ਬੂਰ ਪੈਂਦਾ ਵਿਖਾਈ ਦਿੱਤਾ ਕਿ ਸ਼ਾਇਦ ਸਤਿਗੁਰੂ -ਦਰਸ਼ਨਾਂ ਦਾ ਸਮਾਂ ਵੀ ਲਾਗੇ ਆ ਜਾਵੇ। ਉਹਨਾਂ ਦੀ ਹਾਲਤ ਵਾਰਿਸ ਸ਼ਾਹ ਦੀਆਂ ਇਹਨਾਂ ਤੁਕਾਂ ਵਰਗੀ ਸੀ—

"ਭਲਾ ਦੱਸ ਖਾਂ ਚਿਰੀ ਵਿਛੁੰਨਿਆਂ ਨੂੰ
ਕਦੋਂ ਰੱਬ ਸੱਚਾ ਘਰੀਂ ਲਿਆਉਂਦਾ ਈ।
ਸਾਡਾ ਜਿਊ ਜਾਮਾ ਜਿਹੜਾ ਮੇਲ ਦੇਵੇ
ਸਿਰ ਸਦਕਾ ਓਸ ਦੇ ਨਾਉਂਦਾ ਈ।
ਸਾਡੇ ਚੰਮ ਦੀਆਂ ਜੁੱਤੀਆਂ ਕਰੇ ਕੋਈ
ਜਿਹੜਾ ਗਿਆਂ ਨੂੰ ਮੋੜ ਲਿਆਉਂਦਾ ਈ।
ਵੰਡਾਂ ਚੂਰੀਆਂ ਘਿਓ ਦੇ ਬਾਲ ਦੀਵੇ
ਵਾਰਿਸ ਸ਼ਾਹ ਜੇ ਸੁਣਾਂ ਮੈਂ ਆਉਂਦਾ ਈ।"

੨ ਅਕਤੂਬਰ ੧੮੮੬ ਦੀ ਲੁਧਿਆਣਾ ਪੁਲਿਸ ਕਪਤਾਨ ਦੀ ਸੂਚਨਾ ਮੁਤਾਬਿਕ, ਤਰਨਤਾਰਨ ਪੁਲਿਸ ਥਾਣੇ ਦੇ ਪਿੰਡ ਠੱਠੀਆਂ ਦੇ ਕੂਕੇ ਕਾਹਨ ਸਿੰਘ ਨੇ, ਜਦੋਂ ਹਜਰੋ ਵਿਖੇ ਕਾਹਨ ਸਿੰਘ ਪਾਸ ਪਹੁੰਚ ਕੀਤੀ ਤਾਂ ਉੱਥੇ ਉਸਨੂੰ ਰੂਸੀ ਹੱਦ ਵਿਚ ਰਹਿੰਦਾ, ਸੂਬਾ ਬਿਸ਼ਨ ਸਿੰਘ ਮਿਲਿਆ ਜਿਸਨੇ ਦੱਸਿਆ ਕਿ ਦਲੀਪ ਸਿੰਘ ਰੂਸ ਵਿਚ ਹੈ ਤੇ ਉਹ ਛੇਤੀ ਹੀ ਇਕ ਵੱਡੀ ਫੌਜ ਨਾਲ, ਪੰਜਾਬ 'ਤੇ ਹਮਲਾ ਕਰੇਗਾ।

ਹੋਰਨਾਂ ਪੁਲੀਸ ਜ਼ਿਲ੍ਹਿਆਂ ਤੋਂ ਵੀ ਦਲੀਪ ਸਿੰਘ ਦੇ ਰੂਸ ਪਹੁੰਚਣ ਤੋਂ ਅਗੇਤ ਹੀ ਇਹੋ ਜਿਹੀਆਂ ਅਫਵਾਹਾਂ, ਮਿਲਣੀਆਂ ਜਾਰੀ ਸਨ। ਪ੍ਰੰਤੂ ਦਲੀਪ ਸਿੰਘ ਦੇ ਰੂਸ ਪੁੱਜਣ ਤੋਂ ਚਾਰ ਕੁ ਮਹੀਨੇ ਬਾਅਦ, ੨੨ ਜੁਲਾਈ ੧੮੮੭ ਦੀ ਪੁਲਿਸ ਕਪਤਾਨ ਜਲੰਧਰ ਦੀ ਇਤਲਾਹ ਮੁਜਬ, ਪਿੰਡ ਚੂਰਾ (Chura), ਥਾਣਾ ਗੜ੍ਹਸ਼ੰਕਰ ਜ਼ਿਲ੍ਹਾ

ਹੁਸ਼ਿਆਰਪੁਰ ਦੇ ਕੂਕਿਆਂ ਨੇ ਇਕ ਮੇਲਾ ਮਨਾਇਆ ਜਿੱਥੇ ਦੱਸਿਆ ਗਿਆ ਕਿ ਰੂਸ ਵਿਚ ਸੂਬਾ ਬਿਸ਼ਨ ਸਿੰਘ, ਦਲੀਪ ਸਿੰਘ ਨਾਲ ਸ਼ਾਮਲ ਹੋ ਗਿਆ ਹੈ ਅਤੇ ਮਹਾਰਾਜਾ ਪੰਜਾਬ 'ਤੇ ਹਮਲੇ ਦੀਆਂ ਤਿਆਰੀਆਂ ਵਿਚ ਰੁੱਝਿਆ ਹੋਇਆ ਹੈ। ਇਹ ਸੁਣਦਿਆਂ ਕੂਕੇ ਬਹੁਤ ਜੋਸ਼ ਵਿਚ ਆ ਗਏ ਅਤੇ "ਚੰਡੀ ਕਾ ਪਾਠ" ਕਰਨ ਲੱਗ ਪਏ।

੧੦ ਦਿਸੰਬਰ ੧੮੮੭ ਨੂੰ ਜ਼ਿਲ੍ਹਾ ਪੁਲਿਸ ਮੁਖੀ ਜਲੰਧਰ ਲਿਖਦਾ ਹੈ ਕਿ ਕੁਝ ਸਮਾਂ ਪਹਿਲਾਂ ਪੇਸ਼ਾਵਰ ਨਿਵਾਸੀ, ਜਵਾਹਰ ਸਿੰਘ ਕੂਕਾ ਰੂਸ ਤੋਂ ਮੁੜਿਆ ਹੈ ਅਤੇ ਹਜ਼ਰੋ ਦੇ ਮਹੰਤ ਕਾਹਨ ਸਿੰਘ ਨੂੰ ਉਸ ਮਹਾਰਾਜਾ ਦਲੀਪ ਸਿੰਘ ਦਾ ਇਕ ਖ਼ਤ ਦਿੱਤਾ ਹੈ, ਜਿਸ ਵਿਚ ਲਿਖਿਆ ਹੈ ਕਿ ਸੂਬਾ ਬਿਸ਼ਨ ਸਿੰਘ ਜੋ ਰੂਸ ਵਿਚ ਹੈ, ਅਗਲੀ ਫਰਵਰੀ ਵਿਚ ਅਨੰਦਪੁਰ (ਸਾਹਿਬ) ਅਤੇ ਭੈਣੀ (ਸਾਹਿਬ) ਆਉਣਾ ਚਾਹੁੰਦਾ ਹੈ।

ਇਸੇ ਤਰ੍ਹਾਂ ੮ ਅਕਤੂਬਰ ੧੮੮੭ ਦੀ ਹੁਸ਼ਿਆਰਪੁਰ ਪੁਲਿਸ ਦੀ ਰਿਪੋਰਟ ਮੁਤਾਬਿਕ, ਅਫਗਾਨਿਸਤਾਨ ਦੇ ਅਮੀਰ ਦੀ ਨੌਕਰੀ ਕਰਨ ਵਾਲਾ, ਬਿਸ਼ਨ ਸਿੰਘ ਨਾਮ ਦਾ ਇਕ ਵਿਅਕਤੀ, ੮ ਅਕਤੂਬਰ ਨੂੰ ਹੁਸ਼ਿਆਰਪੁਰ ਪੁੱਜਾ। ਉਹ ਇਕ ਦਿਨ ਤੁਲਸੀ ਰਾਮ ਪੈਨਸ਼ਨਰ ਪਾਸ ਰਿਹਾ ਅਤੇ ਇਕ ਰਾਤ ਉਹਨੇ 'ਐਕਸਟਰਾ ਅਸਿਸਟੈਂਟ ਕਮਿਸ਼ਨਰ' ਸਰਦਾਰ ਜ਼ੁਲਫੀਕਾਰ ਖਾਨ ਪਾਸ ਬਿਤਾਈ। ਯਾਤਰਾ ਦਾ ਕਾਰਨ ਬੇਮਲੂਮ ਹੈ। ਪਰ ਉਸਦੀ ਯਾਤਰਾ ਦਾ ਕਾਰਨ ੩ ਮਾਰਚ ੧੮੮੮ ਨੂੰ ਉਪਰੋਕਤ ਪੁਲਿਸ ਮੁਖੀ ਦੇ ਵਿਵਰਣ ਵਿਚੋਂ ਮਿਲ ਜਾਂਦਾ ਹੈ ਜਦੋਂ ਉਹ ਬੇਲਾ ਸਿੰਘ ਨਿਹੰਗ ਨਨਕਾਣਾ (ਲਾਹੌਰ) ਦੀ ਸੂਚਨਾ ਦੇ ਆਧਾਰ 'ਤੇ ਲਿਖਦਾ ਹੈ ਕਿ ਅਮੀਰ ਦਾ ਸਾਬਕਾ ਕਰਮਚਾਰੀ ਅਤੇ ਹੁਣ ਦਲੀਪ ਸਿੰਘ ਦੀ ਸੇਵਾ ਵਿਚਲਾ ਬਿਸ਼ਨ ਸਿੰਘ, ਅਨੇਕ ਸਥਾਨਾਂ 'ਤੇ ਘੁੰਮ ਕੇ ਮਹਾਰਾਜ ਦਲੀਪ ਸਿੰਘ ਦੇ ਪ੍ਰਥਾਇ ਲੋਕਾਂ ਦੀਆਂ ਭਾਵਨਾਂਵਾਂ ਤੋਂ ਜਾਣੂੰ ਹੋ ਰਿਹਾ ਸੀ ਅਤੇ ਦਲੀਪ ਸਿੰਘ ਨਾਲ ਸ਼ਾਮਲ ਹੋਣ ਲਈ ਹੁਣ ਫਿਰ ਉਹ ਹਿੰਦ ਛੱਡ ਚੁੱਕਾ ਹੈ। ਬੇਲਾ ਸਿੰਘ ਹੋਰ ਦੱਸਦਾ ਹੈ ਕਿ ਸਰਦਾਰ ਠਾਕਰ ਸਿੰਘ ਸੰਧਾਂਵਾਲੀਏ ਦੇ ਜੁਆਈ ਸਰਦਾਰ ਸ਼ਮਸ਼ੇਰ ਸਿੰਘ ਭਰਤਗੜ੍ਹ, (ਅੰਬਾਲਾ) ਨਾਲ, ਮਹਾਰਾਜੇ ਦਾ ਪੱਤਰ ਵਿਹਾਰ ਬਿਸ਼ਨ ਸਿਘ ਦੁਆਰਾ ਹੀ ਹੁੰਦਾ ਰਿਹਾ ਹੈ। ੨ ਜੂਨ ੧੮੮੮ ਦੀ ਜ਼ਿਲ੍ਹਾ ਪੁਲਿਸ ਕਪਤਾਨ ਲੁਧਿਆਣਾ ਦੀ ਰਿਪੋਰਟ ਦੱਸਦੀ ਹੈ ਕਿ ਬਿਸ਼ਨ ਸਿੰਘ ਦੀ ਕਮਾਨ ਵਿਚ ਕਈ ਰਜਮੈਂਟਾਂ (ਰੂਸ ਵਿਚ) ਹਨ, ਜਿੱਥੇ ਬਹੁਤ ਸਾਰੇ ਕੂਕੇ ਉੱਚੀਆਂ ਥਾਵਾਂ 'ਤੇ ਹਨ ਅਤੇ ਭਗਵਾਨ ਸਿੰਘ ਉਰਫ ਅੜਬੰਗੀ ਦਾਸ, ਭਗੌੜਾ ਕਾਤਲ ਵੀ ਉਸਦੇ ਨਾਲ ਹੈ।

੧੧ ਫਰਵਰੀ ੧੮੮੯ ਦੀ ਵਿਦੇਸ਼ ਸਕੱਤਰ ਦੀ ਇਕ ਗੁਪਤ ਰਿਪੋਰਟ ਵਿਚ, ਕੂਕਿਆਂ ਲਈ ਵਿਸ਼ੇਸ਼ ਤੌਰ 'ਤੇ ਤਾਈਨਾਤ ਇਕ ਅ.ਸ. (A.S.) ਨਾਮ ਦੇ ਮੁਖਬਰ ਤੋਂ ਪ੍ਰਾਪਤ ਸੂਚਨਾ ਦਰਜ ਹੈ। ਇਹ ਅ.ਸ. ਵੀਹ ਵਿਸਵੇ ਸ੍ਰ. ਅਤਰ ਸਿੰਘ ਭਦੌੜ ਹੀ ਸੀ ਜਿਸਨੇ ਕੂਕਾ ਭੇਸ ਵਿਚ ਸੂਬਾ ਖੁਸ਼ਹਾਲ ਸਿੰਘ ਬਰਾਜ ਨੂੰ ਨਾਲ ਲੈ ਕੇ ਜਾਂ ਉਸਦਾ ਭਰੋਸਾ ਜਿੱਤ ਕੇ, ਭੈਣੀ ਸਾਹਿਬ ਗੁਰੂ ਹਰੀ ਸਿੰਘ ਨਾਲ ਇਕ ਨਿਜੀ ਮੁਲਾਕਾਤ ਕੀਤੀ। "ਉਸਦਾ ਮੁੱਖ ਮਕਸਦ ਜਨਰਲ ਮੈਕਲੀਨ ਵਲੋਂ ਉਹਨਾਂ ਸਿੱਖਾਂ ਦੀ ਸੂਹ ਕੱਢਣੀ ਸੀ ਜੋ ਖ਼ਤ ਅਤੇ ਸੁਗਾਤਾਂ ਲੈ ਕੇ ਅਕਤੂਬਰ ੧੮੮੭ ਈ. ਵਿਚ, ਮਸ਼ਹਦ ਦੇ ਰਾਹ, ਮਹਾਰਾਜਾ ਦਲੀਪ ਸਿੰਘ

ਨੂੰ ਮਿਲਣ ਲਈ ਲੰਘੇ ਸਨ, ਜਦੋਂ ਉਹ ਰੂਸ ਵਿਚ ਸੀ। ਇਸ ਗੁਪਤਚਰ ਨੂੰ ਗੁਰੂ ਹਰੀ ਸਿੰਘ ਨੇ ਕਿਹਾ ਸੀ ਕਿ ਉਹਨਾਂ ਦਾ ਭਰੋਸਾ ਹੈ ਕਿ ਸਤਿਗੁਰੂ ਰਾਮ ਸਿੰਘ ਜੀਵਤ ਹਨ, ਪ੍ਰੰਤੂ ਅੰਗਰੇਜ਼ਾਂ ਵੱਲੋਂ ਉਹਨਾਂ ਨੂੰ ਰੰਗੂਨ ਤੋਂ ਕਿਤੇ ਹੋਰ ਪਾਸੇ ਕਰ ਦਿੱਤਾ ਗਿਆ ਹੈ। ਸ਼ਾਇਦ ਉਹ ਰੰਗੂਨ ਤੇ ਮਰਗੋਈ ਨੂੰ ਰਲਗੱਡ ਕਰ ਗਿਆ ਹੈ।

ਗੁਰੂ ਹਰੀ ਸਿੰਘ ਦਾ ਕਹਿਣਾ ਹੈ ਕਿ ਗੁਰੂ ਰਾਮ ਸਿੰਘ ਜੀ ਨੇ ਆਪਣੇ ਚੇਲਿਆਂ ਨੂੰ ਹਰ ਮੁਸੀਬਤ ਝਾਗ ਕੇ, ਰੂਸ ਨਾਲ ਸਾਜ ਬਾਜ਼ ਕਰਨ ਲਈ ਕਿਹਾ ਹੈ। ਸਤਿਗੁਰਾਂ ਦੇ ਦੇਸ਼ ਨਿਕਾਲੇ ਤੋਂ ਪਹਿਲਾਂ ਹੀ, ਮਹੰਤ ਗੁਰਚਰਨ ਸਿੰਘ ਦੇ ਇਕ ਚੇਲੇ, ਬਿਸ਼ਨ ਸਿੰਘ ਨੂੰ ਭੇਜ ਦਿੱਤਾ ਗਿਆ ਸੀ, ਜੋ ਅਜੇ ਤੱਕ ਨਹੀਂ ਮੁੜਿਆ। ਇਹ ਬਿਸ਼ਨ ਸਿੰਘ ਕਾਬੁਲ ਵਾਸੀ ਹੀ ਸੀ। ਮਹੰਤ ਕਾਹਨ ਸਿੰਘ ਹਜ਼ਰੋ ਪਹਿਲਾ ਪੜਾਅ ਹੁੰਦਾ ਸੀ ਤੇ ਜਦੋਂ ਪੇਸ਼ਾਵਰ ਤੋਂ ਕਾਬਲ ਦਾ ਰਸਤਾ ਅਸੁਰੱਖਿਅਤ ਹੁੰਦਾ ਸੀ ਉਹ ਸਿੰਘਾਂ ਨੂੰ ਹਜਰੋ ਤੋਂ ਹੀ ਵਾਪਸ ਮੋੜ ਦਿੰਦਾ ਸੀ। ਗੁਰੂ ਹਰੀ ਸਿੰਘ ਨੇ ਹੋਰ ਕਿਹਾ ਕਿ ਮਹੰਤ ਗੁਰਚਰਨ ਸਿੰਘ ਦੇ ਕਾਬਲ ਵਿਖੇ ਬਹੁਤ ਚੇਲੇ ਹਨ ਅਤੇ (ਰੂਸੀ) ਜ਼ਾਰ ਤੋਂ ਮਦਦ ਲੈਣ ਲਈ ਗੁਰਚਰਨ ਸਿੰਘ ਛੇਤੀ ਹੀ ਰੂਸ ਜਾਏਗਾ। ਜਦੋਂ ਤੱਕ (ਸਤਿਗੁਰੂ) ਰਾਮ ਸਿੰਘ ਜੀ ਕੂਕਿਆਂ ਵਿਚ ਨਹੀਂ ਪੁੱਜਦੇ ਓਦੋਂ ਤੱਕ ਕੂਕੇ ਅੰਗਰੇਜ਼ਾਂ ਦੇ ਵੈਰੀ ਬਣੇ ਰਹਿਣਗੇ। ਸਤਿਗੁਰੂ ਰਾਮ ਸਿੰਘ ਦਾ ਅਵਤਾਰ ਗਊ ਰੱਖਿਆ ਤੇ ਧਰਮ ਰੱਖਿਆ ਲਈ ਹੋਇਆ ਹੈ। ਜਦੋਂ ਤੱਕ ਗਊ ਤੇ ਧਰਮ ਦੀ ਰਾਖੀ ਨਹੀਂ ਹੁੰਦੀ ਕੂਕੇ ਆਪਣੀਆਂ ਕਾਰਵਾਈਆਂ ਜਾਰੀ ਰੱਖਣਗੇ।"

ਗੁਰੂ ਹਰੀ ਸਿੰਘ ਨੇ ਅ.ਸ. ਨੂੰ ਇਹ ਵੀ ਦੱਸਿਆ ਕਿ ਭੈਣੀ ਸਾਹਿਬ ਲੰਗਰ ਦੇ ਇਕ ਲਾਂਗਰੀ ਬੂਟਾ ਸਿੰਘ ਰਾਹੀਂ, ਰਾਮਕੀ (ਗੁਜਰਾਂਵਾਲਾ) ਦੇ ਅਰੋੜਾ ਸਿੱਖ, ਗੰਗਾ ਸਿੰਘ ਦੀ ਸੇਵਾ, ਉਹਨਾਂ ਦੁਆਰਾ ਭੇਜੇ ਕਿਸੇ ਵੀ ਕੂਕੇ ਸਿੰਘ ਨੂੰ ਰੂਸੀ ਸਰਹੱਦ ਵਿਚ ਪਚਾਉਣ 'ਤੇ ਲਾਈ ਹੈ।

ਦਲੀਪ ਸਿੰਘ ਅਤੇ ਕੂਕਿਆਂ ਵਿਚ ਇਕ ਮਹੱਤਵਪੂਰਨ ਕੜੀ, ਦੀਵਾਨ ਬੂਟਾ ਸਿੰਘ ਲਾਹੌਰ ਹੈ। ਸਰਕਾਰੀ ਦਸਤਾਵੇਜ਼ਾਂ ਵਿਚ ਦਰਜ ਹੈ ਕਿ ਦੀਵਾਨ ਮੂਲਰਾਜ ਦੀ ਬਗਾਵਤ ਤੋਂ ਪਹਿਲਾਂ ਦੀਵਾਨ ਬੂਟਾ ਸਿੰਘ ਮਹਾਰਾਣੀ ਜਿੰਦਾਂ ਲਈ ਮਾਹੌਲ ਤਿਆਰ ਕਰ ਰਿਹਾ ਸੀ। ਇਸ ਲਈ ਉਸਨੂੰ ਸੱਤ ਵਰ੍ਹੇ ਅਲਾਹਾਬਾਦ ਵਿਖੇ ਸਿਆਸੀ ਕੈਦੀ ਦੇ ਤੌਰ 'ਤੇ ਨਜ਼ਰਬੰਦ ਰੱਖਿਆ ਗਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਉਹ ਬੜਾ ਕੱਟੜ ਕੂਕਾ ਸੀ। ਸਤਿਗੁਰੂ ਜੀ ਨੇ ਆਦਿ ਗ੍ਰੰਥ ਅਤੇ ਗੁਰਬਾਣੀ ਦੀਆਂ ਹੋਰ ਪੋਥੀਆਂ ਗੁਟਕੇ ਉਸ ਦੁਆਰਾ ਸਥਾਪਿਤ ਕੀਤੇ "ਆਫਤਾਬ-ਇ-ਪੰਜਾਬ" ਪ੍ਰੈਸ ਵਿਚੋਂ ਛਪਵਾਏ ਸਨ। ਹੁਣ ੧੮੮੫ ਈ. ਵਿਚ ਭਾਵੇਂ ਉਹ ਖੁੱਲ੍ਹਮ-ਖੁੱਲ੍ਹਾ ਕੂਕਾ ਹੋਣ ਦਾ ਐਲਾਨ ਨਹੀਂ ਕਰਦਾ ਪਰ ਜਿਵੇਂ "ਅਨਵਰ-ਉਲ-ਸ਼ਮਸ਼" ਆਪਣੇ ਪੰਦਰਾਂ ਰੋਜ਼ਾ ਪਰਚੇ ਵਿਚ ਜਨਵਰੀ ੧੮੮੩ ਵਿਚ ਭੈਣੀ ਸਾਹਿਬ ਪੁਲਿਸ ਚੌਕੀ ਦੇ ਸਿਪਾਹੀ ਗੋਂਦੇ ਦੀ ਕੱਟੜ ਕੂਕੇ ਅੜਬੰਗੀ ਹੱਥੋਂ ਹੱਤਿਆ ਦੀ ਖ਼ਬਰ ਦਿੱਤੀ ਉਸ ਦੇ ਤਰਜ਼ੇ ਬਿਆਨ ਤੋਂ ਕੂਕਿਆਂ ਨਾਲ ਹਮਦਰਦੀ ਪ੍ਰਗਟ ਹੁੰਦੀ ਹੈ। ਸਰਕਾਰ ਕੂਕਿਆਂ ਨਾਲ ਸੰਬੰਧਿਤ ਕੋਈ ਵੀ ਦਸਤਾਵੇਜ਼ ਉਹਦੇ ਪ੍ਰੈਸ

ਵਿਚੋਂ ਨਹੀਂ ਛਪਵਾਉਂਦੀ। ਸਰਦਾਰ ਠਾਕਰ ਸਿੰਘ ਸੰਧਾਵਾਲੀਏ ਨੇ ਮੇਜਰ ਈਵਾਨਜ਼ ਬੈਲ ਦੀ ਅੰਗਰੇਜ਼ੀ ਕਿਤਾਬ "ਪੰਜਾਬ ਦਾ ਕਬਜ਼ਾ ਅਤੇ ਦਲੀਪ ਸਿੰਘ" ਇਕ ਪਰਤਾਪ ਸਿੰਘ ਤੋਂ ਪੰਜਾਬੀ ਵਿਚ ਉਲਥਾ ਕੇ ਇਸੇ ਬੂਟਾ ਸਿੰਘ ਦੇ ਪ੍ਰੈਸ ਵਿਚੋਂ ੩੦੦ ਕਾਪੀਆਂ ਛਪਵਾ ਕੇ ਪੰਜਾਬ ਦੇ ਲੋਕਾਂ ਵਿਚ ਵੰਡਣ ਦਾ ਇਰਾਦਾ ਬਣਾਇਆ ਹੈ। ਪਰਤਾਪ ਸਿੰਘ ਪਿੱਛੇ ਜਿਹੇ ਸ੍ਰ. ਠਾਕਰ ਸਿੰਘ ਸੰਧਾਵਾਲੀਏ ਨਾਲ ਇੰਗਲੈਂਡ ਗਿਆ ਸੀ ਅਤੇ ਉੱਥੇ ਰੋਜ਼ਾਨਾ ਮਹਾਰਾਜਾ ਦਲੀਪ ਸਿੰਘ ਨੂੰ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਕੇ ਸੁਣਾਇਆ ਕਰਦਾ ਸੀ।

੪ ਸਿਤੰਬਰ ੧੮੮੬ ਦੀ ਪੰਜਾਬ ਪੁਲਿਸ ਦੇ ਸੂਹੀਆ ਵਿਭਾਗ ਦੀ ਰਿਪੋਰਟ ਸੀ ਕਿ ੨੦੦੦੦ ਕੂਕੇ ਰੂਸੀ ਜ਼ਾਰ ਦੀ ਸੈਨਾ ਵਿਚ ਭਰਤੀ ਹੋਣਾ ਚਾਹੁੰਦੇ ਹਨ ਅਤੇ ੫ ਫਰਵਰੀ ੧੮੮੭ ਈ. ਦੀ ਗੁਪਤ ਸੂਚਨਾ ਹੈ ਕਿ ਚੱਕ ਰਮਦਾਸ ਦਾ ਵਰਿਆਮ ਸਿੰਘ ਅਤੇ ਸਰਹਾਲੀ ਦਾ ਮੀਂਹਾ ਸਿੰਘ ਜੋ ਹੁਣ ਭੈਣੀ ਸਾਹਿਬ ਵਿਖੇ ਹੈ ਤੇ ਜਿਸ ਨੂੰ ਗੁਰੂ ਹਰੀ ਸਿੰਘ ਜੀ ਨੇ ਮਹੰਤ ਥਾਪਿਆ ਹੈ, ਹੋਰ ਦੋ ਮਹੀਨਿਆਂ ਤੱਕ ਰੂਸੀ ਹੱਦ ਪਾਰ ਕਰਨ ਵਾਲੇ ਹਨ। ਕੂਕਿਆਂ ਦੀ ਦੇਸ਼ ਭਗਤੀ ਅਤੇ ਗੁਰੂ ਭਗਤੀ ਇਕਮਿਕ ਹੋ ਚੁੱਕੀ ਸੀ। ਸੱਚੇ ਕੌਮ ਪਰਸਤਾਂ ਜਿਉਂ ਉਹ ਚਾਹੁੰਦੇ ਸਨ ਕਿ ਕਿਸੇ ਵੱਡੀ ਵਿਦੇਸ਼ੀ ਤਾਕਤ, ਖ਼ਾਸ ਕਰਕੇ ਰੂਸ ਦੀ ਮਦਦ ਨਾਲ ਹਿੰਦੁਸਤਾਨ 'ਤੇ ਹਮਲਾ ਬੋਲਿਆ ਜਾਵੇ। ਇਸੇ ਕੰਮ ਲਈ ਉਹਨਾਂ ਨੂੰ ਦਲੀਪ ਸਿੰਘ ਦੇ ਰੂਪ ਵਿਚ ਉਹ ਸ਼ਖਸ ਨਜ਼ਰ ਆਉਂਦਾ ਸੀ, ਜਿਸਦੇ ਗਿਰਦ ਪੰਜਾਬ ਜੁੜ ਸਕਦਾ ਸੀ। ਵੈਸੇ ਕੂਕਿਆਂ ਨੇ ਦਲੀਪ ਸਿੰਘ ਦੇ ਮੰਗਣ ਤੋਂ ਪਹਿਲਾਂ, ਰੂਸੀ ਮਦਦ ਮੰਗੀ ਸੀ ਤੇ ਹੋ ਸਕਦਾ ਹੈ ਕਿ ਦਲੀਪ ਸਿੰਘ ਦੇ ਇਸ ਕੰਮ ਵਿਚ ਪ੍ਰੇਰਨਾ ਸਰੋਤ ਕੂਕੇ ਆਗੂ ਹੀ ਹੋਣ।

ਪ੍ਰਸਿੱਧ ਇਤਿਹਾਸਕਾਰ ਡਾ. ਫੌਜਾ ਸਿੰਘ ਬਾਜਵਾ ਲਿਖਦੇ ਹਨ : "ਮਹਾਰਾਜਾ ਦਲੀਪ ਸਿੰਘ ਦੇ ਰੂਸ ਪੁੱਜਣ ਨਾਲ ਹਾਲਾਤ ਵਿਚ ਇਕ ਨਾਟਕੀ ਮੋੜ ਆ ਗਿਆ। ਸੂਬਾ ਬਿਸ਼ਨ ਸਿੰਘ ਬਾਰੇ ਸਰਕਾਰੀ ਰਿਕਾਰਡ ਵਿਚੋਂ ਸਾਨੂੰ ਪਤਾ ਲੱਗਦਾ ਹੈ ਕਿ ਜਦੋਂ ਮਹਾਰਾਜਾ ਰੂਸ ਆਇਆ, ਉਹਨੇ ਉਸ ਨਾਲ ਆਪਣਾ ਮੰਤਵ ਸਾਂਝਾ ਕਰ ਲਿਆ ਅਤੇ ਦੋਵੇਂ ਪੰਜਾਬ 'ਤੇ ਹਮਲੇ ਲਈ, ਰੂਸੀ ਸਹਾਇਤਾ ਹਾਸਲ ਕਰਨ ਲਈ ਸਾਂਝੇ ਯਤਨਾਂ ਵਿਚ ਜੁੱਟ ਗਏ। ਮਾਮਲੇ ਦੀ ਭਿਣਕ ੧੮੮੬ ਵਿਚ ਭਾਰਤ ਵਿਚ ਪਈ ਅਤੇ ਸਾਰਾ ੧੮੮੭ ਦਾ ਵਰ੍ਹਾ ਹਮਲੇ ਦੀਆਂ ਸੰਭਾਵਨਾਵਾਂ ਦੀਆਂ ਅਫਵਾਹਾਂ ਨਾਲ ਹੀ ਗੁਜ਼ਰਿਆ।"[6]

ਇਹਨਾਂ ਦੋਹਾਂ ਦੇਸ਼ ਭਗਤ ਯੋਜਨਾਕਾਰਾਂ ਪਾਸ, ਰੂਸ ਪਹੁੰਚਣ ਲਈ ਅੱਸੀ ਸਾਲਾ ਬਿਰਧ ਸੂਬਾ, ਗੁਰਚਰਨ ਸਿੰਘ ਦਾ ਜੋਸ਼ ਵੀ ਉਬਾਲੇ ਖਾਣ ਲੱਗਾ ਸੀ। ਪੈਂਡੇ ਉਹਨੂੰ ਸੈਨਤਾਂ ਮਾਰ ਰਹੇ ਸਨ। ਪਰ ਭਾਰਤ ਸਰਕਾਰ ਦੀ ਬਰਵਕਤ ਕੀਤੀ ਕਾਰਵਾਈ ਨੇ ਉਹਨੂੰ ਦੇਸ਼ ਵਿਚੋਂ ਨਿਕਲਣ ਨਾ ਦਿੱਤਾ।

ਜੇ ਕੂਕਿਆਂ ਅਤੇ ਦਲੀਪ ਸਿੰਘ ਦੀਆਂ ਯੋਜਨਾਵਾਂ ਮੁਤਾਬਕ, ਰੂਸੀ ਸਰਕਾਰ ਹਾਂ ਪੱਖੀ ਹੁੰਗਾਰਾ ਭਰਦੀ ਤਾਂ ਸਾਡਾ ਇਤਿਹਾਸ ਹੋਰ ਹੋਣਾ ਸੀ। ਪ੍ਰੰਤੂ ਇਤਿਹਾਸ ਦੇ ਕਿੰਤੂ

ਪੰਤੂਆਂ ਦੀ ਥਾਹ ਕਿਸਨੇ ਪਾਈ ਹੈ। ਦਲੀਪ ਸਿੰਘ ਨੇ ਸਾਰੀ ਭਾਰਤੀ ਜਨਤਾ, ਖ਼ਾਸ ਕਰ ਪੰਜਾਬੀਆਂ ਨੂੰ, ਦੇਸੀ ਰਿਆਸਤਾਂ ਦੇ ਰਾਜਿਆਂ ਨੂੰ, ਅੰਗਰੇਜ਼ਾਂ ਵਿਰੁੱਧ ਰੂਸ ਦੇ ਹੱਕ ਵਿਚ ਉੱਠ ਖੜ੍ਹੇ ਹੋਣ ਦੀਆਂ ਅਪੀਲਾਂ ਕੀਤੀਆਂ। ਮਾਸਕੋ ਤੋਂ ਉਸਨੇ ਆਪਣੇ ਏਲਚੀ ਅਰੂੜ ਸਿੰਘ ਨੂੰ ਦੇਸ ਭੇਜਿਆ ਸੀ ਜੋ ਆਉਂਦਾ ਹੀ ੫ ਅਗਸਤ ੧੮੮੭ ਨੂੰ ਕਲਕੱਤੇ ਗ੍ਰਿਫਤਾਰ ਕਰ ਲਿਆ ਗਿਆ। ਮਹਾਰਾਜਾ ਨੇ ਲਖਨਊ ਦੇ ਨਵਾਬ ਵਾਜਿਦਅਲੀ ਸ਼ਾਹ ਨੂੰ ਵੀ ਪੱਤਰ ਭੇਜਿਆ ਸੀ ਕਿ ਉਸਨੂੰ ਅੰਗਰੇਜ਼ਾਂ ਦੀ ਕੈਦ ਵਿਚੋਂ ਛੁਡਾਉਣ ਲਈ ਉਹ ਆ ਰਿਹਾ ਹੈ। ਉਸਦੇ ਧਿਆਨ ਵਿਚ ਕੂਕਾ ਅੰਦੋਲਨ ਸੀ, ਇਸ ਲਈ ਉਹਨੇ ਦੇਸ਼ ਵਾਸੀਆਂ ਨੂੰ ਇਹ ਸੰਦੇਸ਼ਾ ਭੇਜਿਆ ਸੀ ਕਿ ਰੂਸੀਆਂ ਦੀ ਮਦਦ ਨਾਲ ਜਿੱਤਣ ਬਾਅਦ, ਜਿਹਨਾਂ ਜਿਹਨਾਂ ਨੂੰ ਅੰਗਰੇਜ਼ ਨੇ ਕੈਦ ਕੀਤਾ, ਔਹਦਿਆਂ ਤੋਂ ਲਾਹਿਆ ਗਿਆ, ਸਭ ਨੂੰ ਬਹਾਲ ਕੀਤਾ ਜਾਏਗਾ। ਗਊ ਘਾਤ 'ਤੇ ਮੁਕੰਮਲ ਰੋਕ ਲਾ ਦਿੱਤੀ ਜਾਏਗੀ। ਮਹਾਰਾਜੇ ਨੂੰ ਮਾਸਕੋ ਬੁਲਾਉਣ ਵਾਲਾ "ਮਾਸਕੋ ਨਿਊਜ਼" ਦਾ ਐਡੀਟਰ ਕਾਟਕੋਫ ਸੀ। ਵੇਲੇ ਦਾ ਵਿਦੇਸ਼ ਮੰਤਰੀ ਉਸ ਦੇ ਖਿਲਾਫ ਸੀ। ਰੂਸ ਵਿਚ ਇਕ ਅੰਦਰੂਨੀ ਅਰਾਜਕਤਾਵਾਦੀ ਅੰਦੋਲਨ ਵੀ ਬਹੁਤ ਸਰਗਰਮ ਸੀ। ਅਗਸਤ ੧੮੮੭ ਵਿਚ ਕਾਟਕੋਫ ਮਰ ਗਿਆ। ਪਾਂਡੀਚਰੀ ਵਿਚ ਰਹਿ ਰਿਹਾ, ਸ੍ਰ. ਠਾਕੁਰ ਸਿੰਘ ਸੰਧਾਂਵਾਲੀਆ ਵੀ ੧੮ ਅਗਸਤ ੧੮੮੭ ਨੂੰ ਚੱਲ ਵਸਿਆ। ਇਹਨਾਂ ਦੋਹਾਂ ਸੱਜਣਾਂ ਦੀਆਂ ਮੌਤਾਂ ਨੂੰ ਕੁਝ ਇਤਿਹਾਸਕਾਰ ਅੰਗਰੇਜ਼ ਸੀ.ਆਈ.ਡੀ. ਦੇ ਕਾਰਿਆਂ ਨਾਲ ਜੋੜ ਕੇ ਵੇਖਦੇ ਹਨ। ਇਸ ਤਰ੍ਹਾਂ ਪੂਰੀ ਤਰ੍ਹਾਂ ਟੁੱਟੇ ਮਨ ਨਾਲ ਮਹਾਰਾਜਾ ਪੈਰਿਸ ਵਾਪਸ ਪਰਤਿਆ, ਜਿੱਥੇ ੧੮੯੩ ਵਿਚ ਅਧਰੰਗ ਦੀ ਬੀਮਾਰੀ ਨਾਲ ਉਸਦਾ ਇੰਤਕਾਲ ਹੋ ਗਿਆ। ਇਕ ਜਮਾਲੁਦੀਨ ਨਾਂ ਦੇ ਰੂਸੀ ਜਾਸੂਸ ਨੇ ਵੀ ਦਲੀਪ ਸਿੰਘ ਦੀ ਪੰਜਾਬ ਦੇ ਸਿੱਖਾਂ 'ਤੇ ਪਕੜ ਬਾਰੇ ਚੰਗੀ ਰਿਪੋਰਟ ਰੂਸ ਸਰਕਾਰ ਨੂੰ ਨਹੀਂ ਦਿੱਤੀ ਸੀ। ਜਿਹਨਾਂ ਨਾਲ ਦਲੀਪ ਸਿੰਘ ਆਪਣਾ ਲਹੂ ਮਾਸ ਦਾ ਨਾਤਾ ਦੱਸਦਾ ਸੀ, ਉਹਨਾਂ ਸਿੱਖ ਸਰਦਾਰਾਂ ਨੇ ਉਸ ਨੂੰ, ਅੰਗਰੇਜ਼ੀ ਸਰਕਾਰ ਤੋਂ ਮੁੜ ਮਾਫੀ ਮੰਗ ਲੈਣ ਦੀ ਨਸੀਹਤ ਕੀਤੀ ਸੀ। ਪੰਜਾਬ ਵਿਚ ਉਸ ਸਮੇਂ ਸਿਰਫ ਤੇ ਸਿਰਫ ਕੂਕੇ ਸਿੰਘ ਸਨ, ਜੋ ਦਲੀਪ ਸਿੰਘ, ਦੀ ਇੰਤਜ਼ਾਰ ਵਿਚ ਸਨ। ਜੇ ਉਹ ਅਦਨ ਅੱਪੜਿਆ ਤਾਂ ਚਾਰ ਕੂਕੇ ਉਹਨੂੰ ਮਿਲਣ ਬੰਬਈ ਪੁੱਜ ਗਏ। ਇੰਗਲੈਂਡ ਵਿਚ ਉਹਨੂੰ ਬਨਾਰਸੀ ਦਾਸ ਕੂਕਾ ੧੮੮੬ ਵਿਚ ਮਿਲਿਆ ਸੀ ਜਿਹਨੂੰ ਦਲੀਪ ਸਿੰਘ ਆਪਣਾ ਗੁਰੂ ਆਖਦਾ ਸੀ। ਇਹ ਬਨਾਰਸੀ ਦਾਸ ਸਰਕਾਰੀ ਰਿਕਾਰਡ ਮੁਤਾਬਿਕ ਉੱਤਰੀ ਭਾਰਤ ਦੇ ਸਾਰੇ ਸ਼ਹਿਰਾਂ ਵਿਚ ਜਾਣਿਆ ਜਾਂਦਾ ਸੀ।

ਸਾਡੇ ਇਤਿਹਾਸ ਦਾ ਇਕ ਸ਼ਾਨਦਾਰ ਕਾਂਡ ਸਿਰਜਣ ਵਾਲੇ, ਸੂਬਾ ਬਿਸ਼ਨ ਸਿੰਘ ਦੀ ਯਾਦ ਨੂੰ ਨਤਮਸਤਕ ਹੋਣਾ ਇਤਿਹਾਸ ਦਾ ਰਿਣ ਉਤਾਰਨ ਦੇ ਤੁੱਲ ਹੈ। ਬਿਸ਼ਨ ਸਿੰਘ ਗੁਰੂ ਪੱਤਰਾਂ ਦਾ ਰੂਪਾਂਤਰ ਪਸ਼ਤੋ ਵਿਚ ਕਰਦਾ ਤੇ ਫੇਰ ਰੂਸੀ ਵਿਚ ਕਰਾਇਆ ਜਾਂਦਾ। ਕੂਕਿਆਂ ਦੇ ਦੇਸ਼ ਆਜ਼ਾਦੀ ਲਈ ਉੱਚੀਆਂ ਲੰਮੀਆਂ ਯੋਜਨਾਵਾਂ ਬਣਾ ਕੇ,

ਦੂਰ ਦੁਰੇਡੇ ਦੇਸ਼ਾਂ ਅਤੇ ਬਿਖੜੇ ਪੈਂਡਿਆਂ ਦੀ ਦਾਸਤਾਨ ਨੂੰ, ਇਤਿਹਾਸ ਨੇ ਤਾਂ ਆਪਣੀ ਹਿੱਕੜੀ ਵਿਚ ਸਮੋ ਲਿਆ ਹੈ। ਪਾਠਕ ਹੁਣ ਇਹ ਵੀ ਸਮਝਣ ਦੇ ਸਮਰੱਥ ਹੋਣਗੇ ਕਿ ੧੮੭੨ ਤੋਂ ੧੯੪੭ ਈ. ਤੱਕ ਕੂਕੇ, ਰੂਸ ਨੂੰ ਇਕ ਮੁਕਤੀ ਦਾਤਾ ਦੇ ਤੌਰ 'ਤੇ ਕਿਉਂ ਉਡੀਕਦੇ ਸਨ। ਇਸੇ ਲਈ ਉਹਨਾਂ ਦੀ ਬੋਲਬਾਣੀ ਵਿਚ ਰੂਸ ਦੇ ਆਉਣ ਦਾ ਅਕਸਰ ਜ਼ਿਕਰ ਹੁੰਦਾ ਸੀ।

## ਹਵਾਲੇ ਅਤੇ ਟਿਪਣੀਆਂ

1. ਕੂਕਾ ਮੂਵਮੈਂਟ (ਫਰੀਡਮ-ਸਟਰਗਲ ਇਨ ਪੰਜਾਬ)-ਐਡੀਟਰ ਜਸਵਿੰਦਰ ਸਿੰਘ-੧੯੮੫ ਨਵੀਂ ਦਿੱਲੀ-ਸਫਾ ੨੯੪
2. ਮਹਾਰਾਜਾ ਦਲੀਪ ਸਿੰਘ-ਐਡੀਟਰ ਪ੍ਰਿਥੀਪਾਲ ਸਿੰਘ ਕਪੂਰ-੧੯੯੫-ਅੰਮ੍ਰਿਤਸਰ-ਸਫਾ ੧੨੨
3. ਉਪਰੋਕਤ-ਸਫਾ ੬
4. ਉਪੋਰਕਤ-ਸਫਾ ੧੧੦
5. ਸਤਿਗੁਰੂ ਬਿਲਾਸ ਭਾਗ ਪਹਿਲਾ-ਸੰਤੋਖ ਸਿੰਘ ਬਾਹੋਵਾਲ-੨੦੦੨-ਸ੍ਰੀ ਭੈਣੀ ਸਾਹਿਬ ਸਫਾ ੩੭੫
6. ਕੂਕਾ ਮੂਵਮੈਂਟ-ਫੌਜਾ ਸਿੰਘ ਬਾਜਵਾ-੧੯੬੫-ਦਿੱਲੀ-ਸਫਾ ੧੫੯

# ਕੂਕਿਆਂ ਦਾ ਕਾਸਦ—ਸੂਬਾ ਗੁਰਚਰਨ ਸਿੰਘ 'ਚੱਕ ਰਾਮਦਾਸ'

"ਆਲ੍ਹਣੇ ਨੂੰ ਅੱਗ ਲੱਗੀ ਸਾਰ ਕਾਸਦ ਪਹੁੰਚਿਆ,
ਹੌਕਿਆਂ 'ਚ ਸਾਥੋਂ ਪਰ ਕਿੱਸਾ ਸੁਣਾਇਆ ਨਾ ਗਿਆ।"

—ਪ੍ਰੀਤਮ ਸਿੰਘ ਕਾਸਦ

ਕੁਝ ਰਾਜਨੀਤਕ ਸੰਗਠਨ ਅਤੇ ਉਨ੍ਹਾਂ ਨਾਲ ਜੁੜੇ ਵਿਅਕਤੀ ਇਹ ਦਾਅਵਾ ਕਰਦੇ ਹਨ ਕਿ ਦੇਸ਼ ਦੇ ਸੁਤੰਤਰਤਾ ਸੰਗਰਾਮ 'ਤੇ ਉਨ੍ਹਾਂ ਦੀ ਹੀ ਅਜਾਰੇਦਾਰੀ ਹੈ। ਇਉਂ ਉਹ ਆਪਣੇ ਸੰਗਠਨ ਦੇ ਸਿਰ ਹੀ ਦੇਸ਼ ਆਜ਼ਾਦੀ ਦਾ ਸਿਹਰਾ ਬੰਨ੍ਹਦੇ ਹਨ ਅਤੇ ਇਤਿਹਾਸ ਨਾਲ ਇਕ ਕਰੂਰ ਮਜ਼ਾਕ ਉਦੋਂ ਹੁੰਦਾ ਹੈ ਜਦੋਂ ਉਹ ਆਪਣੇ ਨੇਤਾ ਦਾ ਕਮਾਲ ਗਾਉਂਦੇ ਹੋਏ ਇਹ ਕੁਫਰ ਵੀ ਤੋਲਦੇ ਹਨ। 'ਲੇ ਦੀ ਹਮੇਂ ਆਜ਼ਾਦੀ ਬਿਨਾ ਖੜਗ ਬਿਨਾ ਢਾਲ।' ਸਾਡੇ ਸੁਤੰਤਰਤਾ ਸੰਗਰਾਮ ਦਾ ਮੁੱਢ ੧੭੫੭ ਈ. ਵਿਚ ਪਲਾਸੀ ਦੀ ਲੜਾਈ ਦੇ ਤੁਰੰਤ ਮਗਰੋਂ ਹੀ ਬੱਝ ਜਾਂਦਾ ਹੈ। ਇਤਿਹਾਸਕਾਰ ਚਿਨਮੋਹਨ ਸੇਹਾਨਵੀਸ ਕੌਮੀ ਮੁਕਤੀ ਅੰਦੋਲਨ ਦੀਆਂ ਅੱਠ ਧਾਰਾਵਾਂ ਦਾ ਜ਼ਿਕਰ ਇਸ ਤਰ੍ਹਾਂ ਕਰਦੇ ਹਨ—੧. ਆਦਿ ਵਾਸੀਆਂ ਦੀਆਂ ਉਠਾਣਾਂ, ੨. ਜਨ ਸਾਧਾਰਨ ਦੀਆਂ ਵਾਰ ਵਾਰ ਹੋਣ ਵਾਲੀਆਂ ਬਗਾਵਤਾਂ ਜਿਸ ਦੀ ਅਗੁਵਾਈ ਗੱਦੀਓਂ ਲੱਥੇ ਸਥਾਨਕ ਮੁਖੀਏ, ਜ਼ਿਮੀਂਦਾਰ ਅਤੇ ਲੋਕਾਂ ਦੀ ਆਸਥਾ ਦੇ ਕੇਂਦਰ ਧਾਰਮਿਕ ਆਗੂ ਕਰ ਰਹੇ ਸਨ।... ੩. ਵਹਾਬੀ ਅਤੇ ਫਰਾਜ਼ੀ ਅੰਦੋਲਨ, ੪. ਪੜ੍ਹੇ ਲਿਖੇ ਮੱਧ ਵਰਗ ਦਾ ਜਾਗਰਣ, ੫. ਬਗਾਵਤਾਂ ਜਾਂ ਹਥਿਆਰਬੰਦ ਸੈਨਾਵਾਂ ਦੇ ਵਿਦਰੋਹ ਦੀਆਂ ਕੋਸ਼ਿਸ਼ਾਂ, ੬. ਇੰਡੀਅਨ ਨੈਸ਼ਨਲ ਕਾਂਗਰਸ ਦਾ ਅੰਦਲੋਨ, ੭. ਕੌਮੀ ਇਨਕਲਾਬੀਆਂ ਦੀਆਂ ਕਾਰਵਾਈਆਂ, ੮. ਕਿਰਤੀਆਂ, ਕਿਸਾਨਾਂ, ਰਿਆਸਤੀ ਲੋਕਾਂ, ਵਿਦਿਆਰਥੀਆਂ ਅਤੇ ਔਰਤਾਂ ਆਦਿ ਦੀਆਂ ਵੀਹਵੀਂ ਸਦੀ ਵਿਚ ਜਥੇਬੰਦ ਲੋਕ ਲਹਿਰਾਂ।

ਆਪਣੀਆਂ ਸਮਾਨਤਾਵਾਂ, ਵਿਭਿੰਨਤਾਵਾਂ ਅਤੇ ਅੰਤਰ ਵਿਰੋਧਾਂ ਦੇ ਬਾਵਜੂਦ ਇਨ੍ਹਾਂ ਅੱਠਾਂ ਧਾਰਾਵਾਂ ਨੂੰ ਜਦੋਂ ਅਸੀਂ ਇਕੱਠਿਆਂ ਕਰਕੇ ਵੇਖਦੇ ਹਾਂ ਤਾਂ ਇਕ ਬੜਾ ਵਿਸ਼ਾਲ, ਪਰਿਪੱਕ ਅਤੇ ਸ਼ਕਤੀਸ਼ਾਲੀ ਭਾਰਤ ਦੀ ਆਜ਼ਾਦੀ ਦੀ ਲੜਾਈ ਦਾ ਕੌਮੀ ਮੁਕਤੀ ਅੰਦੋਲਨ ਨਜ਼ਰ ਆਉਂਦਾ ਹੈ।[1]

ਇਸੇ ਲਿਖਤ ਵਿਚ ਅੱਗੇ ਚੱਲ ਕੇ ਸੇਹਾਨਵੀਸ ਲਿਖਦੇ ਹਨ, "ਦਰਅਸਲ ਇਕ ਐਸੇ ਸਮੇਂ ਜਦੋਂ ਅਜੇ ਵਰਗ ਵਿਭੇਦੀਕਰਣ ਸਪੱਸ਼ਟ ਨਹੀਂ ਸੀ, ਸਿਆਸੀ ਅਤੇ ਸਮਾਜਿਕ ਚੇਤਨਾ ਨਿਚਲੇ ਸਤਰ 'ਤੇ ਸੀ। ਮਨੁੱਖਾਂ ਦੇ ਮਨ ਇਸ ਸਮੇਂ ਮੁਕੰਮਲ ਤੌਰ 'ਤੇ ਧਰਮ ਦੀ ਜਕੜਨ ਵਿਚ ਸਨ ਤਾਂ ਸਮਾਜਿਕ ਲਹਿਰਾਂ ਨੇ ਇਕ ਗੁੰਝਲਦਾਰ ਅਤੇ ਅੰਤਰ ਵਿਰੋਧਾਂ ਵਾਲਾ ਖਾਸਾ ਧਾਰਨ ਕਰਨਾ ਹੀ ਕਰਨਾ ਸੀ। ਜਦੋਂ ਸਮਾਜਿਕ ਸ਼ਕਤੀਆਂ ਅਜੇ ਪਰਿਪੱਕਵ ਨਹੀਂ ਸਨ ਹੋਈਆਂ ਇਹ ਕੁਝ ਹੋਣਾ ਹੀ ਹੋਣਾ ਸੀ।[2]

ਉਪਰੋਕਤ ਟੂਕ ਜਿਸ ਦੂਜੀ ਧਾਰਾ ਦਾ ਜ਼ਿਕਰ ਕਰਦੀ ਹੈ, ਉਸੇ ਦੇ ਪ੍ਰਸੰਗ ਵਿਚ ਅਸੀਂ ਪੰਜ ਦਰਿਆਵਾਂ ਦੀ ਧਰਤੀ ਤੇ ਬਸਤੀ ਵਾਦੀ ਅੰਗਰੇਜ਼ ਹਾਕਮਾਂ ਵਿਰੁੱਧ ਫੈਲੀ ਇਕ ਸ਼ਕਤੀਸ਼ਾਲੀ ਲੋਕ-ਲਹਿਰ ਦਾ ਜ਼ਿਕਰ ਕਰ ਸਕਦੇ ਹਾਂ ਜਿਸ ਦੇ ਆਗੂ ਸਤਿਗੁਰੂ ਰਾਮ ਸਿੰਘ ਨੂੰ ਉਨ੍ਹਾਂ ਦੇ ਪੈਰੋਕਾਰ ਨਾਮਧਾਰੀ ਜਾਂ ਕੂਕੇ ਸਿੰਘ, ਗੁਰੂ ਨਾਨਕ ਦੇਵ ਦੁਆਰਾ ਸਥਾਪਿਤ ਗੁਰੂ ਪਰੰਪਰਾ ਨਾਲ ਜੋੜ ਕੇ ਵੇਖ ਰਹੇ ਸਨ। ਸੱਜਰੇ ਗੁਆਚੇ ਸਿੱਖ ਰਾਜ ਦਾ ਹੇਰਵਾ ਵੀ ਉਨ੍ਹਾਂ ਦੇ ਮਨਾਂ ਵਿਚ ਹਾਲੇ ਸੱਜਰਾ ਸੀ ਜਿਸ ਦੀ ਪੁਨਰ ਸਥਾਪਨਾ ਦਾ ਸੰਕਲਪ ਉਨ੍ਹਾਂ ਦੇ ਮੱਥੇ ਵਿਚ ਸੀ। ਦਰਅਸਲ ਧਰਮ ਦੇ ਲਬਾਦੇ ਵਿਚ ਲੜਿਆ ਜਾਣ ਵਾਲਾ, ਬਹੁਤ ਵੱਡਾ ਰਾਜਨੀਤਕ ਅੰਦੋਲਨ ਸੀ, ਜਿਸ ਦੇ ਕਲਾਵੇ ਵਿਚ ਨਾ ਸਿਰਫ ਪੰਜਾਬ ਜਾਂ ਹਿੰਦੁਸਤਾਨ ਹੀ ਸਗੋਂ ਏਸ਼ੀਆ ਦੇ ਹੋਰ ਦੇਸ਼ ਵੀ ਆਉਂਦੇ ਸਨ। ਅੰਦੋਲਨ ਦੇ ਸਮਾਜਿਕ ਆਧਾਰ ਨੂੰ ਸਮਝਣ ਲਈ, ਅਸੀਂ ਇਕ ਹੋਰ ਪ੍ਰਸਿੱਧ ਇਤਿਹਾਸਕਾਰ ਸ੍ਰੀ ਪ੍ਰਫੁੱਲ ਚੰਦਰ ਰਾਏ ਦੀ ਲਿਖਤ ਦਾ ਸਹਾਰਾ ਲਵਾਂਗਾ।

"ਉਨ੍ਹੀਵੀਂ ਸਦੀ ਦੇ ਅੱਧ ਵਿਚ, ਬ੍ਰਿਟਿਸ਼ ਕਬਜ਼ੇ ਹੇਠਲੇ ਪੰਜਾਬ ਵਿਚ, ਆਮ ਸਿੱਖਾਂ ਵੱਲੋਂ ਆਜ਼ਾਦੀ ਲਈ ਸੰਗ੍ਰਾਮ, ਕੂਕਾ ਵਿਦਰੋਹ ਤੋਂ ਸ਼ੁਰੂ ਹੋਇਆ। ਨਾਮਧਾਰੀ ਸੰਪ੍ਰਦਾਏ ਹੀ ਕੂਕਾ ਨਾਮ ਨਾਲ ਪ੍ਰਸਿੱਧ ਹੈ। ਗੁਰੂ ਨਾਨਕ ਵੱਲੋਂ ਚਲਾਏ ਸਿੱਖ ਧਰਮ ਦੀ ਰਖਵਾਲੀ ਤੇ ਪ੍ਰਚਾਰ ਦੇ ਉਦੇਸ਼ ਨਾਲ, ਹਜ਼ਰੋ ਦੇ ਵਾਸੀ ਗੁਰੂ ਬਾਲਕ ਸਿੰਘ ਨੇ ਇਸ ਸੰਪਰਦਾ ਦੀ ਰਚਨਾ ਕੀਤੀ।

"ਪੁਰਾਤਨ ਧਰਮ ਵਿਚ ਪ੍ਰਾਣਾਂ ਦਾ ਸੰਚਾਰ ਕਰਨ ਕਰਕੇ, ਉਸ ਵੇਲੇ ਸਿੱਖ ਸੰਪਰਦਾ ਵਿਚੋਂ ਇਕ ਬੇ-ਮਿਸਾਲ, ਰਾਜਨੀਤਕ ਚੇਤਨਾ ਦ੍ਰਿਸ਼ਟੀਗੋਚਰ ਹੋਈ। ਅਨੇਕਾਂ ਤਰ੍ਹਾਂ ਦੇ ਇਤਿਹਾਸਕ ਉਤਾਰਾਂ ਚੜ੍ਹਾਵਾਂ, ਹਮਲਿਆਂ ਤੇ ਜੁਆਬੀ ਹਮਲਿਆਂ ਦੇ ਨਤੀਜੇ ਵਜੋਂ, ਪੰਜਾਬ ਦੀ ਹਾਲਤ ਵਿਚ ਏਨੀ ਤੇਜ਼ੀ ਨਾਲ ਤਬਦੀਲੀ ਆਈ ਕਿ ਮਜਬੂਰੀ ਵਿਚ ਧਰਮ ਸੰਪਰਦਾ ਨੂੰ ਵੀ ਹਥਿਆਰਬੰਦ ਹੋਣਾ ਪਿਆ। ਬ੍ਰਿਟਿਸ਼ ਪੰਜੇ ਵਿਚੋਂ ਆਪਣੀ ਤੇ ਭਾਰਤ ਦੀ ਆਜ਼ਾਦੀ ਲਈ, ਇਕ ਵਿਦੇਸ਼ੀ ਰਾਜ ਨਾਲ ਸੰਬੰਧ ਜੋੜ ਕੇ, ਉਸ ਦੀ ਸਹਾਇਤਾ ਹਾਸਲ ਕਰਨ ਦਾ, ਜਤਨ ਕਰਨਾ ਪਿਆ। ਸਿੱਖ ਰਾਜ ਦੇ ਖ਼ਾਤਮੇ ਕਰਕੇ ਖਾਲਸਾ ਫੌਜ ਦੇ ਬਹੁਤੇ ਸਿੱਖ ਬੇਕਾਰ ਹੋ ਗਏ। ਉਨ੍ਹਾਂ ਲਈ ਨਿਰਾ ਖੇਤੀਬਾੜੀ ਉੱਤੇ ਨਿਰਭਰ ਰਹਿਣ ਤੋਂ ਬਿਨਾਂ, ਹੋਰ ਕੋਈ ਚਾਰਾ ਨਹੀਂ ਸੀ। ਮੰਦੇ ਦਿਨਾਂ ਵਿਚ ਗੁਜ਼ਾਰਾ ਕਰਨ ਲਈ, ਖੇਤੀਬਾੜੀ ਦਾ ਕੰਮ ਸ਼ੁਰੂ ਕਰਨ ਤੇ ਵੀ ਇਕ ਫੌਜੀ ਜਾਤੀ ਲਈ, ਇਸ ਕੰਮ ਵਿਚ ਪੂਰੀ ਤਰ੍ਹਾਂ ਮਨ ਲਗਾਉਣਾ ਸੰਭਵ ਨਹੀਂ। ਖ਼ਾਸ ਕਰਕੇ ਬਹੁਤੇ ਲੋਕ ਬੇਜ਼ਮੀਨੇ ਹਲ ਵਾਹਕ ਸਨ-ਸੋ ਇਸ ਕੰਮ ਰਾਹੀਂ ਪਰਿਵਾਰ ਦਾ ਗੁਜ਼ਾਰਾ ਚਲਾਉਣਾ, ਅਸੰਭਵ ਹੋ ਗਿਆ ਸੀ। ਸੋ ਇਸ ਜਾਤੀ ਵਿਚ ਬਹੁਤ ਹੀ ਜ਼ਿਆਦਾ ਬੇਚੈਨੀ ਦੀ ਹਾਲਤ ਪੈਦਾ ਹੋ ਗਈ। ਇਸ ਅਸੰਤੋਖ ਦੀ ਅੱਗ ਵਿਚ ਬਾਲਣ ਪਾਇਆ, ਅੰਗੇਰਜ਼ਾਂ ਦੀ ਲੁੱਟ-ਖਸੁੱਟ ਦੀ ਨੀਤੀ ਨੇ। ਬੇਜ਼ਮੀਨ ਕਿਸਾਨ ਸਮਾਜ ਨੇ, ਨਾਮਧਾਰੀ ਸੰਪਰਦਾ ਦੇ, ਇਸ ਮੁੜ ਜਾਗਰਣ ਦੀ ਯੋਜਨਾ ਵਿਚ, ਪੂਰੀ ਤਰ੍ਹਾਂ ਮਨ ਲਗਾਇਆ ਤੇ ਇਸ ਅੰਦੋਲਨ ਵਿਚੋਂ ਆਪਣੀ ਆਜ਼ਾਦੀ ਦਾ ਰਾਹ ਲੱਭਿਆ। ਕੂਕਾ ਸੰਪਰਦਾ ਦੇ ਬਾਨੀ ਤੇ ਗੁਰੂ ਬਾਲਕ

ਸਿੰਘ ਦੇ ਉੱਤਰਾਧਿਕਾਰੀ, ਜ਼ਿਲ੍ਹਾ ਲੁਧਿਆਣਾ ਦੇ ਗੁਰੂ ਰਾਮ ਸਿੰਘ ਜੀ ਦੀ ਅਸਾਧਾਰਨ ਸੰਗਠਨ ਪ੍ਰਤਿਭਾ, ਭਾਸ਼ਣ ਕਲਾ ਤੇ ਅਡੋਲ ਸਿਦਕ ਨੇ, ਇਸ ਅੰਦੋਲਨ ਦੀ ਨੀਂਹ ਪੱਕੀ ਕਰ ਦਿੱਤੀ ਤੇ ਹੌਲੀ ਹੌਲੀ ਕੂਕਾ ਅੰਦੋਲਨ, ਕਿਸਾਨ ਸਮਾਜ ਦਾ ਆਪਣਾ ਅੰਦੋਲਨ ਬਣ ਗਿਆ।"[3]

ਕੂਕਿਆਂ ਦਾ ਰਾਜਸੀ ਮਨੋਰਥ ਕੀ ਸੀ ਇਸ ਬਾਰੇ ਤਾਂ ਸਾਡੇ ਲੋਕ ਗੀਤਾਂ ਦੀਆਂ ਵੀ ਢੇਰਾਂ ਵੰਨਗੀਆਂ ਮਿਲਦੀਆਂ ਹਨ ਕਿ ਉਹ ਇਥੋਂ, ਅੰਗਰੇਜ਼ ਸਰਕਾਰ ਦਾ ਬਿਸਤਰਾ ਗੋਲ ਕਰਨਾ ਚਾਹੁੰਦੇ ਸਨ—

"ਅਸਾਂ ਹਿੰਦ ਵਿਚ ਗ਼ਦਰ ਮਚਾਉਣਾ
ਕੱਢਣਾਂ ਫਰੰਗੀਆਂ ਨੂੰ

..........................................

ਭੱਜੇ ਜਾਣ ਫਰੰਗੀ,
ਵੱਜੇ ਘੁੰਗਰੂ।

..........................................

ਕੂਕੇ ਮਾਰ ਕੇ ਛਿੱਤਰ ਕੱਢ ਦੇਂਦੇ
ਗੋਰਿਆਂ ਸਾਹਬਾਂ ਨੂੰ।"

..........................................

ਸਤਿਗੁਰੂ ਰਾਮ ਸਿੰਘ ਜੀ ਨੇ ਲਹੌਰ ਦਰਬਾਰ ਵਿਚ, ਫੌਜੀ ਜੀਵਨ ਸਮੇਂ, ਸਿੱਖ ਕਦਰਾਂ ਕੀਮਤਾਂ ਦਾ ਹਰਾਸ ਹੁੰਦਾ ਵੇਖਿਆ ਸੀ। ਇਸ ਲਈ ਉਨ੍ਹਾਂ ਨੇ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਦੀਆਂ ਨੀਹਾਂ ਨਵੇਂ ਸਿਰੇ ਤੋਂ ਮਜ਼ਬੂਤ ਕੀਤੀਆਂ। ਸਿੱਖਾਂ ਨੂੰ ਬਾਣੀ ਤੇ ਬਾਣੇ ਨਾਲ ਜੋੜਿਆ। ਸਰੀਰ ਦੀ ਮਜ਼ਬੂਤੀ, ਸਵੱਛਤਾ ਅਤੇ ਆਚਰਣ ਦੀ ਉੱਚਤਾ ਤੇ ਜ਼ੋਰ ਦਿੱਤਾ। ਅੰਗਰੇਜ਼ੀ ਸਰਕਾਰ ਨਾਲ ਹਰ ਤਰ੍ਹਾਂ ਦਾ ਅਸਹਿਯੋਗ ਅੰਦੋਲਨ ਸ਼ੁਰੂ ਕਰਕੇ, ਸਵਦੇਸ਼ੀ 'ਤੇ ਜ਼ੋਰ ਦਿੱਤਾ। ਸਰਕਾਰ ਘਬਰਾ ਗਈ। ਵੈਸੇ ਤਾਂ ੧੮੬੩ ਈ. ਤੋਂ ਹੀ ਉਹ ਸਤਿਗੁਰੂ ਜੀ ਅਤੇ ਸੂਬਿਆਂ ਤੇ ਨਿਗਾਹ ਰੱਖ ਰਹੀ ਸੀ। ਅੰਮ੍ਰਿਤਸਰ, ਰਾਇਕੋਟ ਅਤੇ ਫਿਰ ਮਲੇਰਕੋਟਲੇ ਬੁੱਚੜ ਬੱਧ ਦੇ ਸਾਕਿਆਂ ਤੋਂ ਬਾਅਦ, ਹਲਾਤ ਸਾਜ਼ਗਾਰ ਨਾ ਰਹੇ। ਸਤਿਗੁਰੂ ਜੀ ਨੂੰ ਮਹੱਤਵਪੂਰਨ ਸੂਬਿਆਂ ਸਮੇਤ ਦੇਸ਼ ਬਦਰ ਕਰਕੇ ਪਹਿਲਾਂ ਤਕਰੀਬਨ ਅੱਠ ਸਾਲ ਰੰਗੂਨ (ਬ੍ਰਿਟਿਸ਼ ਬਰ੍ਮਾ) ਅਤੇ ਫਿਰ ੧੮੮੦ ਈ. ਵਿਚ ਮਰਗੋਈ ਟਾਪੂ ਵਿਚ ਭੇਜ ਦਿੱਤਾ। ਜਿੱਥੇ ਸੰਨ ੧੮੮੫ ਈ. ਦੇ ਅਖੀਰ ਤੱਕ ਸਰਕਾਰੀ ਰਿਕਾਰਡ ਵਿਚ ਉਨ੍ਹਾਂ ਦਾ ਜ਼ਿਕਰ ਮਿਲਦਾ ਹੈ।

ਕੂਕੇ ਦੁਸ਼ਮਣ ਨੂੰ—ਮਾਤ ਦੇਣ ਲਈ, ਕਿਸੇ ਨਾ ਕਿਸੇ ਨਵੇਂ ਰਾਹ ਜਾਂ ਢੰਗ ਤਰੀਕੇ ਦੀ ਖੋਜ ਵਿਚ ਲੱਗੇ ਰਹੇ। ਵਿਦੇਸ਼ਾਂ ਨਾਲ ਕੂਕਿਆਂ ਦਾ ਸੰਪਰਕ ਤਾਂ ਆਪਣੇ ਅੰਦੋਲਨ ਦੇ ਉਭਾਰ ਦੇ ਦਿਨਾਂ ਵਿਚ ਵੀ ਰਿਹਾ ਸੀ। ਹੁਣ ਉਨ੍ਹਾਂ ਨੇ ਇਕ ਪ੍ਰਭੂਸੱਤਾ ਸੰਪੰਨ, ਗੁਆਂਢੀ ਮਿੱਤਰ ਦੇਸ਼ ਜੋ ਯੂਰੋਪ ਅਤੇ ਏਸ਼ੀਆ ਦੋਹਾਂ ਮਹਾਂਦੀਪਾਂ ਵਿਚ ਫੈਲਿਆ ਸੀ, ਮਹਾਨ ਰੂਸੀ ਸਲਤਨਤ ਨਾਲ, ਤੰਦਾਂ ਗੰਢਣੀਆਂ ਸ਼ੁਰੂ ਕੀਤੀਆਂ ਤਾਂ ਕਿ ਰੂਸ ਜੋ

ਆਪਣੇ ਦੱਖਣੀ ਗੁਆਂਢੀ ਮਿੱਤਰ ਦੇਸ ਦੀ ਬਾਹੁੜੀ ਕਰਨ ਆਏ ਤਾਂ ਅੰਗਰੇਜ਼ਾਂ ਦਾ ਬਿਸਤਰਾ, ਇੱਥੋਂ ਗੋਲ ਕੀਤਾ ਜਾ ਸਕਦਾ ਸੀ। ਇਹ ਕੂਕਿਆਂ ਦੀਆਂ ਪੈੜਾਂ ਨੱਪਣ ਵਾਲੀ ਗੱਲ ਹੀ ਸੀ ਕਿ ਲਹੌਰ ਦਰਬਾਰ ਦਾ ਅੰਤਿਮ ਸਿੱਖ, ਮਹਾਰਾਜਾ ਦਲੀਪ ਸਿੰਘ, ਜਿਸ ਨੂੰ ਪੰਜਾਬ ਹਰਨ ਬਾਅਦ ਅੰਗਰੇਜ਼ ਵਲਾਇਤ ਵਿਚ ਲੈ ਗਏ ਸਨ। ਅੰਗਰੇਜ਼ ਹਾਕਮਾਂ ਤੋਂ ਮੋਹ ਭੰਗ ਹੋਣ ਬਾਅਦ ਪਹਿਲਾਂ ਤਾਂ ਭਾਰਤ ਵਿਚ ਜਾ ਕੇ, ਦੇਸ਼ ਵਾਸੀਆਂ ਅੱਗੇ ਦਾਦ ਫਰਿਆਦ ਕਰਨੀ ਚਾਹੁੰਦਾ ਸੀ ਤੇ ਫਿਰ ਜਦੋਂ ਉਸ ਨੂੰ ਅਦਨ ਤੋਂ ਅੱਗੇ ਨਾ ਜਾਣ ਦਿੱਤਾ ਗਿਆ, ਵਾਪਸ ਵਲੈਤ ਦੀ ਬਜਾਏ, ਫਰਾਂਸ ਵਿਚ ਜਾ ਟਿਕਿਆ। ਫਰਾਂਸ ਸਰਕਾਰ ਤੋਂ ਅੰਗਰੇਜ਼ਾਂ ਵਿਰੁੱਧ ਸਹਾਇਤਾ ਲੈਣ ਵਿਚ ਨਿਰਾਸ਼ ਹੋ ਕੇ, ਸੰਨ ੧੮੮੭ ਈ. ਦੇ ਸ਼ੁਰੂ ਵਿਚ ਮਾਸਕੋ ਜਾ ਪੁੱਜਿਆ। ਨਾਮਧਾਰੀ ਪੰਥ ਦੇ ਆਗੂਆਂ, ਖ਼ਾਸ ਕਰ ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦੇ ਰੂਸ ਨਾਲ ਚਿੱਠੀ ਪੱਤਰ ਦੇ ਆਦਾਨ ਪ੍ਰਦਾਨ ਵਿਚ ਮਹੱਤਵਪੂਰਨ ਕੜੀ ਸੀ ਇਕ ਮਹੱਤਵਪੂਰਨ ਕੂਕਾ ਸੂਬਾ ਗੁਰਚਰਨ ਸਿੰਘ, ਜਿਸ ਨੂੰ ਇਸ ਪਦਵੀ ਤੇ ਗੁਰੂ ਹਰੀ ਸਿੰਘ ਨੇ ਪੁਚਾਇਆ ਸੀ। ਅਸੀਂ ਗੁਰਚਰਨ ਸਿੰਘ ਦੇ ਜ਼ੁਬਾਨੀ ਉਸ ਦੇ ਸੰਖੇਪ ਸਮਾਚਾਰ ਸੁਣ ਕੇ ਫਿਰ ਅੱਗੇ ਤੁਰਾਂਗੇ।

(ਅਧਿਕਾਰੀਆਂ ਸਾਹਵੇਂ ਇਹ ਬਿਆਨ ੧੮੮੧ ਈ. ਦਾ ਹੈ) "ਮੈਂ ੭੫ ਵਰ੍ਹਿਆਂ ਦਾ ਹਾਂ। ਸਿਆਲਕੋਟ ਜ਼ਿਲ੍ਹੇ ਦੇ ਚੱਕ ਪਰਾਣਾ ਪਿੰਡ ਵਿਚ ਜੰਮਿਆ ਸਾਂ। (ਪਿੰਡ ਦਾ ਨਾਂ ਜ਼ਿਆਦਾ ਥਾਵਾਂ 'ਤੇ 'ਚੱਕ ਰਾਮਦਾਸ' ਲਿਖਿਆ ਹੈ ਅਤੇ ਕੁਝਨੀਂ ਥਾਈਂ ਜ਼ਿਲ੍ਹਾ ਗੁਜਰਾਂਵਾਲਾ ਵੀ ਲਿਖਿਆ ਹੈ। ਹੋ ਸਕਦਾ ਹੈ ਇਹ ਪਿੰਡ ਦੋਹਾਂ ਜ਼ਿਲ੍ਹਿਆਂ ਦੀ ਹੱਦ 'ਤੇ ਵਾਕਿਆ ਹੋਵੇ) ਮੇਰਾ ਪਿਤਾ ਅਤਰ ਸਿੰਘ ਵਿਰਕ ਜੱਟ ਸੀ ਅਤੇ ਕੁਸ਼ਬ ਗੋਤਰ ਕਬੀਲੇ ਵਿਚੋਂ ਸੀ। ਉਹ ਜ਼ਿਮੀਂਦਾਰ ਸੀ, ਪਰ ਗੁਰੂ ਨਾਨਕ ਦੇ ਇਕ ਚੇਲੇ ਭਾਈ ਪਿਰਾਣਾ ਜੋ ਉਸ ਦਾ ਪੂਰਵਜ ਸੀ, ਉਸ ਦੇ ਸੇਵਕਾਂ ਤੋਂ ਕਾਰ ਭੇਟ ਵੀ ਇਕੱਠੀ ਕਰਦਾ ਸੀ। ਮੇਰਾ ਛੋਟਾ ਭਰਾ ਗੁਰਮੁਖ ਸਿੰਘ ਹੈ ਅਤੇ ਸਿਆਲਕੋਟ ਜ਼ਿਲ੍ਹੇ ਦੇ ਪਸਰੂਰ ਥਾਣੇ ਦੇ ਇਕ ਪਿੰਡ, ਰਾਇਜ਼ਾਦਾਵਾਲਾ ਵਿਚ ਰਹਿੰਦਾ ਹੈ, ਜਿੱਥੇ ਮੇਰੇ ਪਰਿਵਾਰ ਦੀ ਭੋਇੰ ਵੀ ਹੈ ਤੇ ਸੇਵਕ ਵੀ ਹਨ, ਜਿਹੜੇ ਆਪਣੇ ਰੂਹਾਨੀ ਪੇਸ਼ਵਾ ਨੂੰ ਉਗਰਾਹੀ ਵੀ ਦਿੰਦੇ ਹਨ ਅਤੇ ਹੋਰ ਇਮਦਾਦ ਵੀ ਕਰਦੇ ਹਨ।

"ਮੇਰੇ ਦੋ ਪੁੱਤਰ ਹਨ, ਜੀਵਨ ਸਿੰਘ ਅਤੇ ਗੁਰਦਿੱਤ ਸਿੰਘ। ਪਹਿਲਾ ੪੦ ਕੁ ਸਾਲਾਂ ਦਾ ਹੈ ਅਤੇ ਜੀਵਿਤ ਹੈ। ਉਸ ਦੇ ਦੋ ਪੁੱਤਰ ਹਨ—ਈਸ਼ਰ ਸਿੰਘ, ਉਮਰ ੨੨ ਸਾਲ ਅਤੇ ਭਗਤ ਸਿੰਘ ੬ ਸਾਲ। ਗੁਰਦਿੱਤ ਸਿੰਘ ਕੁਝ ਵਰ੍ਹੇ ਪਹਿਲਾਂ ਚੱਲ ਵੱਸਿਆ ਸੀ ਦੋ ਜੁਆਨ ਪੁੱਤਰ ਛੱਡ ਕੇ।

"ਮੈਂ ੯ ਸਾਲ ਦੀ ਉਮਰ ਤੱਕ ਗੁਰਮੁਖੀ ਪੜ੍ਹਿਆ। ਫਿਰ ਖੇਤਾਂ ਵਿਚ ਕੰਮ ਕੀਤਾ। ਤੇਰਾਂ ਸਾਲਾਂ ਦੀ ਉਮਰ ਵਿਚ 'ਰਾਇਜ਼ਾਦਾ ਵਾਲਾ' ਪਿੰਡ ਵਿਖੇ ਮੇਰਾ ਵਿਆਹ ਹੋ ਗਿਆ।"

"ਜਦੋਂ ਮੈਂ ੧੮ ਵਰ੍ਹਿਆਂ ਦਾ ਸਾਂ ਮੇਰਾ ਮਾਮਾ ਮਰ ਗਿਆ ਅਤੇ ਮਾਮੀ ਨੇ ਸਾਰੀ ਆਪਣੀ ਜਾਇਦਾਦ ਮੈਨੂੰ ਦੇ ਦਿੱਤੀ। ਮੈਂ ਮਾਮੇ ਦੇ ਪਿੰਡ ਸੰਬੜਿਆਲ ਜਾ ਟਿਕਿਆ।

ਦੋ ਸਾਲਾਂ ਬਾਅਦ ਮਾਮੀ ਨੂੰ ਲੈ ਕੇ 'ਰਾਇਜ਼ਾਦਾ ਵਾਲਾ' ਆ ਗਿਆ। ਮੇਰਾ ਪਿਤਾ ਵੀ ਮੇਰੀ ਮਾਤਾ ਦੀ ਮੌਤ ਬਾਅਦ ਇਥੇ ਹੀ ਰਹਿ ਰਿਹਾ ਸੀ। ਜਦੋਂ ਮਾਤਾ ਮਰੀ ਮੈਂ ਸੱਤਾਂ ਸਾਲਾਂ ਦਾ ਸਾਂ। ਮੇਰਾ ਚਾਚਾ ਰਤਨ ਸਿੰਘ 'ਚੱਕ ਪਰਾਣੇ' ਹੀ ਰਹਿੰਦਾ ਸੀ। ਇਸ ਤੋਂ ਪਹਿਲਾਂ ਪਹਿਲਾਂ ਜਦੋ ਮੈਂ ੧੬ ਸਾਲਾਂ ਦਾ ਸਾਂ ਕੁਝ ਹੋਰਨਾਂ ਲੋਕਾਂ ਨਾਲ 'ਕਾਬੁਲ' ਗਿਆ ਅਤੇ ਇਕ ਮਹੀਨਾ ਆਪਣੇ ਵਡੇਰੇ, 'ਭਾਈ ਪਿਰਾਣਾ' ਦੀ ਧਰਮਸ਼ਾਲਾ ਵਿਚ ਠਹਿਰਿਆ। ਪਿਰਾਣਾ ਜੀ ਦੇ ਸੇਵਕਾਂ ਨੇ ਮੈਨੂੰ ੬੦੦ ਰੁਪਏ ਦਿੱਤੇ। ਉਸ ਸਮੇਂ ਅਮੀਰ ਦੋਸਤ ਮੁਹੰਮਦ ਖਾਂ, ਕਾਬਲ 'ਤੇ ਰਾਜ ਕਰਦੇ ਸਨ।

"ਮੇਰਾ ਮਾਮਾ ਜਿਹੜੀ ਜਾਇਦਾਦ ਛੱਡ ਗਿਆ ਸੀ ਉਸ ਵਿਚ ਇਕ ਵਧੀਆ ਘੋੜਾ ਵੀ ਸੀ। ਸੰਬੜਿਆਲ ਤੋਂ ਮੈਂ ਇਸ ਘੋੜੇ ਨੂੰ ਲਹੌਰ ਵੇਚਣ ਲਈ ਲੈ ਗਿਆ। ਇਥੇ ਮੈਂ ਉਹਨੂੰ ਵੇਚਿਆ ਨਾ ਸਗੋਂ ਸ. ਲਹਿਣਾ ਸਿੰਘ ਸੰਧਾਂ ਵਾਲੀਏ ਦੇ ਅਧੀਨ ਘੋੜ-ਚੜ੍ਹਿਆਂ ਵਿਚ ਸ਼ਾਮਿਲ ਹੋ ਗਿਆ। ਇਹ ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਤੋਂ ੫-੬ (ਸੰਪਾਦਕ ਜਸਵਿੰਦਰ ਸਿੰਘ ਮੁਤਾਬਿਕ ੯-੧੦) ਵਰ੍ਹੇ ਪਹਿਲਾਂ ਦੀ ਗੱਲ ਹੈ। ਲਹਿਣਾ ਸਿੰਘ ਦੇ ਅਧੀਨ ਦੋ ਵਰ੍ਹੇ ਉਹ ਬੁੰਡ, ਫਤੇਹ ਜੰਗ ਅਤੇ ਚੱਕ ਹਜ਼ਾਰਾ ਵਿਚ ਰਿਹਾ।ਮਹਾਰਾਜੇ ਦੀ ਨਾਰਾਜ਼ਗੀ ਕਾਰਨ ਲਹਿਣਾ ਸਿੰਘ ਦੀ ਦਰਬਾਰ ਤੋਂ ਬਰਖਾਸਤਗੀ ਬਾਦ ਉਹ ਡੇਰਾ ਜਾਤ ਗਿਆ ਤੇ ਉੱਥੇ ਸ. ਰਤਨ ਸਿੰਘ ਗੋਂਗਲੂ ਦੇ ਤਹਿਤ ਸਵਾਰ ਬਣ ਗਿਆ। ਵਰ੍ਹਾ ਕੁ ਬਾਅਦ ਉਹ ਕੰਵਰ ਨੌਨਿਹਾਲ ਸਿੰਘ ਦੀ ਸੈਨਾ ਨਾਲ ਲਹੌਰ ਆ ਗਿਆ।

ਮਹਾਰਾਜਾ ਰਣਜੀਤ ਸਿੰਘ ਤੋਂ ਮਗਰੋਂ ਉਹ ਸ. ਅਤਰ ਸਿੰਘ ਗੋਜਰਾਂਵਾਲਾ ਨਾਲ ਸੁਕੇਤ ਅਤੇ ਮੰਡੀ ਗਿਆ ਜਿੱਥੋਂ ਦਾ ਗਵਰਨਰ ਸ਼ੇਖ ਇਮਾਨ ਦੀਨ ਸੀ। ਤੇ ਕੰਵਰ ਨੌਨਿਹਾਲ ਸਿੰਘ ਦੀ ਮੌਤ ਬਾਅਦ ਉਹ ਗਵਰਨਰ ਸ਼ੇਖ ਦੇ ਨਾਲ ਲਾਹੌਰ ਮੁੜ ਆਇਆ। ਫਿਰ ਸ਼ੇਖ ਇਮਾਮ ਦੀਨ ਦਾ ਪਿਤਾ ਸ਼ੇਖ ਗੁਲਾਮ ਮੁਹੱਈ-ਉ-ਦੀਨ ਕਸ਼ਮੀਰ ਦਾ ਸੂਬਾ ਬਣਿਆ ਤਾਂ ਉਹ ਸ. ਅਤਰ ਸਿੰਘ ਦੀ ਰੈਜੀਮੈਂਟ ਵਿਚ, ਤਿੰਨ ਵਰ੍ਹੇ ਉੱਥੇ ਨੌਕਰੀ ਕਰਦਾ ਰਿਹਾ। ਫਿਰ ਰੈਜੀਮੈਂਟ ਪਿਸ਼ਾਵਰ ਆ ਗਈ ਤਾਂ ਪਿਤਾ ਮਰਨ ਕਰਕੇ, ਛੁੱਟੀ ਲੈ ਕੇ, ਘਰ ਗਿਆ ਅਤੇ ਬਾਅਦ ਵਿਚ ਪੇਸ਼ਾਵਰ ਜਾ ਸ਼ਾਮਿਲ ਹੋਇਆ। ਇਥੇ ਫੌਜ ਸ. ਕਾਹਨ ਸਿੰਘ ਮਜੀਠੀਏ ਦੀ ਕਮਾਨ ਹੇਠ ਸੀ ਅਤੇ ਉਹ ਇਕ ਵਰ੍ਹੇ ਬਾਅਦ, ਸ. ਅਤਰ ਸਿੰਘ ਨਾਲ ਲਾਹੌਰ ਆ ਗਿਆ। ਤੇ ਫਿਰ ਸ. ਅਤਰ ਸਿੰਘ ਨਾਲ ਹੀ ਵਾਪਸ ਪੇਸ਼ਾਵਰ ਜਿਥੇ ਤਿੰਨ ਵਰ੍ਹੇ ਕੱਟੇ। ਇੱਥੋਂ ਛੁੱਟੀ ਲੈ ਕੇ ਤਿੰਨ ਮਹੀਨੇ ਕਾਬਲ ਦੇ ਦੂਜੇ ਦੌਰੇ 'ਤੇ ਗਿਆ। ਜਦੋਂ ਮੈਂ ਪਿਸ਼ਾਵਰ ਵਾਪਸ ਆਇਆ ਤਾਂ ਮੇਰੇ ਆਉਣੋਂ ਪਹਿਲਾਂ ਇਥੋਂ ਦੀ ਸੈਨਾ ਬਰਖ਼ਾਸਤ ਕਰ ਦਿੱਤੀ ਗਈ ਸੀ। ਮੈਂ ਘਰ ਚਲਾ ਗਿਆ।

ਹੁਣ ਮੈਂ ਭਾਈ ਅਮੀਰੋ ਦੀ ਮਾਰਫਤ ਰਾਜਾ ਲਾਲ ਸਿੰਘ ਸਾਂਹਵੇਂ ਪੇਸ਼ ਹੋਇਆ ਤੇ ਫਿਰ 'ਕਾਬਲ' ਜਾਣ ਦੀ ਮਨਜ਼ੂਰੀ ਮੰਗੀ। ਜੋ ਇਸ ਸ਼ਰਤ 'ਤੇ ਦਿੱਤੀ ਗਈ ਕਿ ਉਥੋਂ ਦੇ ਹਾਲਾਤ ਨੋਟ ਕਰ ਕੇ ਲਿਆਵਾਂ। ਹੁਣ ਮੈਂ ਆਪਣੀ ਤੀਜੀ ਫੇਰੀ ਸਮੇਂ ੪ ਮਹੀਨੇ, ਕਾਬਲ ਵਿਚ ਰਿਹਾ ਅਤੇ ਰਾਜਾ ਲਾਲ ਸਿੰਘ ਤੋਂ ਇਕ ਖੇਸ ਅਤੇ ਸੌ ਰੁਪਏ ਪ੍ਰਾਪਤ

ਕੀਤੇ। ਫਿਰ ਸ. ਅਤਰ ਸਿੰਘ ਗੋਜਰਾਂ ਨਾਲ, ਪੇਸ਼ਾਵਰ ਚਲਾ ਗਿਆ ਅਤੇ ਉਦੋਂ ਤੱਕ ਉੱਥੇ ਰਿਹਾ ਜਦੋਂ ਤੱਕ ਅੰਗਰੇਜ਼ ਅਫਸਰ ਲਾਹੌਰ ਤੇ ਪਿਸ਼ਾਵਰ ਵਿਚ ਨਹੀਂ ਆ ਗਏ। ਉੱਥੇ ਮੈਨੂੰ ਕਿਸੇ ਨੇ ਦੱਸਿਆ ਕਿ ਮੂਲ ਰਾਜ ਨੇ ਮੁਲਤਾਨ ਦਾ ਕਬਜ਼ਾ ਦੇਣ ਲਈ ਅੰਗਰੇਜ਼ਾਂ ਨੂੰ ਸੱਦ ਲਿਆ ਹੈ। ਮੈਂ ਕਿਹਾ ਇਹ ਨਹੀਂ ਹੋ ਸਕਦਾ ਕਿਉਂਕਿ ਗੁਰੂ (ਨਾਨਕ) ਨੇ ਕਿਹਾ ਹੈ "ਮੂਲਾ ਤੁੱਲਾ ਭੇਸ ਹਿਦੂ ਕਾ, ਸਿਖ ਗੁਰੂ ਕਾ, ਉੱਠੇ ਪੱਛਮ ਕੀ ਦੇਸ" ਭਾਵ ਮੂਲਾ, ਤੁੱਲਾ ਖੱਤਰੀ ਹਿੰਦੂ ਦੇ ਪਹਿਰਾਵੇ ਵਿਚ, ਗੁਰੂ ਦਾ ਸਿੱਖ ਹੋਵਗਾ ਤੇ ਪੱਛਮ ਦੇਸ ਵਿਚ ਉੱਠੇਗਾ। (ਇਹ ਤੁਕਾਂ ਦਰਅਸਲ ਸੌ-ਸਾਖੀ ਦੀਆਂ ਹਨ... ) "ਇਹ ਗੱਲ ਕਿਸੇ ਨੇ ਅੰਗਰੇਜ਼ ਅਧਿਕਾਰੀ ਨੂੰ ਦੱਸ ਦਿੱਤੀ ਅਤੇ ਮੈਨੂੰ ਨਜ਼ਰਬੰਦ ਕਰ ਦਿੱਤਾ ਗਿਆ। ਅਗਲੇ ਦਿਨ ਜਦੋਂ ਮੈਨੂੰ ਉਸ ਅੱਗੇ ਪੇਸ਼ ਕੀਤਾ ਗਿਆ ਤਾਂ ਉਸ ਅਫਸਰ ਨੇ ਮੁਲਤਾਨ ਦੇ ਮੁਹਾਸਰੇ ਦੀ ਖ਼ਬਰ ਸੁਣ ਲਈ ਸੀ। ਮੈਨੂੰ ਸਜ਼ਾ ਦੇਣ ਦੀ ਬਜਾਇ ਉਸ ਰਿਹਾ ਕਰ ਦਿੱਤਾ, ਇਹ ਕਹਿੰਦਿਆਂ ਕਿ ਗੁਰੂ ਦੇ ਬਚਨ ਪੂਰੇ ਹੋ ਗਏ ਹਨ।...

ਫਿਰ ਜਦੋਂ ਚਤਰ ਸਿੰਘ ਅਟਾਰੀ ਵਾਲਾ ਪੇਸ਼ਾਵਰ ਆਇਆ ਤਾਂ ਸਾਰੇ ਸਿੱਖ ਸਵਾਰ ਉਸ ਨਾਲ ਸ਼ਾਮਿਲ ਹੋ ਗਏ। ਯੋਰਪੀਨ ਅਫ਼ਸਰ, ਸੁਲਤਾਨ ਮੁਹੰਮਦ ਖਾਨ ਅਤੇ ਪੀਰ ਮੁਹੰਮਦ ਖਾਨ ਨਾਲ ਕੋਹਾਟ ਚਲੇ ਗਏ। ਜਦੋਂ ਕਰਨਲ ਨਿਕਲਸਨ ਚਤਰ ਸਿੰਘ 'ਤੇ ਹਮਲਾ ਕਰਨ ਲਈ ਵੱਧ ਰਿਹਾ ਸੀ ਸੁਲਤਾਨ ਮੁਹੰਮਦ ਖਾਨ ਨੇ, ਯੋਰਪੀਨ ਅਫਸਰ ਨੂੰ ਫੜ ਕੇ, ਸ. ਚਤਰ ਸਿੰਘ ਦੇ ਹਵਾਲੇ ਕਰ ਦਿੱਤਾ। ਇਕ ਹੋਰ ਸਿਪਾਹੀ ਕਰਮ ਸਿੰਘ ਨੂੰ ਮੈਂ ਪੰਜੀ ਰੁਪਏ ਦਿੱਤੇ ਅਤੇ ਅਸਾਂ ਦੋਵਾਂ ਰਾਤ ਨੂੰ ਕਰਨਲ ਨੂੰ ਭਜਾ ਦਿੱਤਾ। ਉਹਨੇ ਮੈਨੂੰ ਦੱਸਿਆ ਸੀ ਕਿ ਉਸ ਦਾ ਇਕ ਭਰਾ ਲਹੌਰ ਹੈ ਤੇ ਦੂਜਾ ਅੰਮ੍ਰਿਤਸਰ ਵਿਚ।

"ਗੁਜਰਾਤ ਦੀ ਜੰਗ ਵਿਚ ਮੈਂ ਆਪਣੇ ਪੁਰਾਣੇ ਕਮਾਂਡਰ ਅਤਰ ਸਿੰਘ ਗੋਜਰਾਂਵਾਲਾ ਦੀ ਅਗਵਾਈ ਹੇਠ ਲੜਿਆ। ਸ਼ੇਖ ਇਮਾਮਦੀਨ ਜੋ ਅੰਗਰੇਜ਼ਾਂ ਨਾਲ ਰਲ ਚੁੱਕਾ ਸੀ, ਉਹਨੇ ਅਫਗਾਨਾਂ ਅਤੇ ਅਤਰ ਸਿੰਘ ਨੂੰ ਵੀ ਖਰੀਦ ਲਿਆ। ਨਤੀਜਤਨ ਅਫਗਾਨ ਅਤੇ ਅਤਰ ਸਿੰਘ ਦੀ ਰੈਜੀਮੈਂਟ ਨੱਸ ਗਈ ਤੇ ਮਗਰੇ ਹੀ ਸਾਰੀ ਸਿੱਖ ਸੈਨਾ ਵੀ।

"ਰਾਵਲਪਿੰਡੀ ਅਸਾਂ ਸਾਰਿਆਂ ਨੇ ਹਥਿਆਰ ਸੁੱਟ ਦਿੱਤੇ। ਮੈਂ ਸਿੱਖ ਸੈਨਾ ਵਿਚ ੨੨ ਸਾਲ ਤੋਂ ਵੱਧ ਰਿਹਾ। ਦੋ ਸਾਲਾਂ ਬਾਅਦ ਮੈਂ ਚੌਥੀ ਵਾਰ ਕਾਬਲ ਗਿਆ। ਮੈਂ ਇੱਥੇ ਅੱਠ ਮਹੀਨੇ ਭਾਈ ਪਿਰਾਣਾ ਦੀ ਧਰਮਸ਼ਾਲਾ ਵਿਚ ਰਿਹਾ ਜਿਹੜੀ ਸ਼ੋਰ ਬਾਜ਼ਾਰ ਦੇ ਨੇੜੇ ਲਾਹੌਰੀ ਸਰਾਇ ਵਿਚ ਵਾਕਿਆ ਹੈ। ਉਦੋਂ ਅਮੀਰ ਦੋਸਤ ਮੁਹੰਮਦ ਸੱਤਾ ਵਿਚ ਸੀ। ਘਰ ਵਾਪਸ ਆ ਕੇ ਮੈਂ ਤਿੰਨ ਸਾਲ ਤੱਕ ਪੰਜਾਬ ਵਿਚ ਹੀ ਰਿਹਾ। ਆਪਣੀਆਂ ਪੈਲੀਆਂ ਵਾਹੁੰਦਾ ਰਿਹਾ। ਪੰਜਵੀਂ ਵੇਰ ਮੈਂ ਮੌਸਮ ਬਹਾਰ ਵਿਚ ਪੰਜਾਬ ਛੱਡਿਆ ਤੇ ਪਤਝੜ ਵਿਚ ਵਾਪਸ ਪਰਤਿਆ।

ਕੋਈ ਬਾਰਾਂ ਸਾਲ ਪਹਿਲਾਂ ਮੈਂ ਛੇਵੀਂ ਵੇਰ ਕਾਬਲ ਗਿਆ ਤੇ ਫਿਰ ਚਾਰ ਸਾਲ ਤੱਕ ਉਥੇ ਰਿਹਾ। ਜਦੋਂ ਸ਼ੇਰ ਅਲੀ ਖਾਨ ਅੰਬਾਲੇ ਆਇਆ ਸੀ, ਮੈਂ ਕਾਬਲ ਵਿਚ ਸਾਂ। ਮੇਰੀ ਪਤਨੀ ਅਤੇ ਦੋਵੇਂ ਪੁੱਤਰ ਜੀਵਨ ਸਿੰਘ ਤੇ ਗੁਰਦਿੱਤ ਸਿੰਘ ਮੈਨੂੰ ਉੱਥੇ ਆ ਮਿਲੇ ਸਨ। ਗੁਰਦਿੱਤ ਸਿੰਘ ਪੇਸ਼ਾਵਰ ਦੀ ਦੇਸੀ ਸੈਨਾ ਰੈਜੀਮੈਂਟ ਦੀ ਪੈਦਲ ਫੌਜ ਵਿਚ

ਸਿਪਾਹੀ ਸੀ। ਮੇਰੇ ਕੋਲ ਆਉਣ ਲਈ ਉਸ ਨਾਂ ਕਟਵਾ ਲਿਆ ਸੀ। ਦੋ ਕੁ ਮਹੀਨੇ ਕਾਬਲ ਰਹਿਣ ਬਾਅਦ ਦੋਵੇਂ ਮੇਰੇ ਪੁੱਤਰ ਪੇਸ਼ਾਵਰ ਦੇ ਰਸਤੇ ਵਾਪਸ ਘਰ ਪਰਤ ਗਏ। ਮੇਰਾ ਇਕ ਦੇਵੀ ਸਹਾਇ ਨਾਂ ਦਾ ਸੇਵਕ, ਸਾਨੂੰ ਦੋਵਾਂ ਨੂੰ ਗਜ਼ਨੀ ਲੈ ਗਿਆ ਅਤੇ ਉਥੋਂ ਪੋਵਿੰਦਾਸ ਨਾਲ ਡੇਰਾ ਇਸਮਾਈਲ ਖਾਨ ਆ ਗਏ। ਮੇਰੀ ਛੇਵੀਂ ਕਾਬਲ ਯਾਤਰਾ ਤੋਂ ਕੁਝ ਸਮਾਂ ਪਹਿਲਾਂ ਹੀ ਮੈਨੂੰ, ਸਿਆਲਕੋਟ ਜ਼ਿਲ੍ਹੇ ਦੇ ਥਾਣਾ ਕਿਲ੍ਹਾ ਸੋਭਾ ਸਿੰਘ ਦੇ ਪਿੰਡ ਗਿੱਲ ਦੇ ਮਹੰਤ ਜੋਤਾ ਸਿੰਘ ਨੇ, ਕੂਕਾ ਬਣਾ ਦਿੱਤਾ ਸੀ। ਮਲੇਰਕੋਟਲੇ ਦੇ ਰਾਮਰੌਲੇ ਵੇਲੇ ਮੈਂ ਆਪਣੇ ਪਿੰਡ ਸਾਂ।

"ਕੁਝ ਸਮੇਂ ਬਾਅਦ ੧੩-੧੪ ਸਾਲਾਂ ਦੇ ਪੋਤਰੇ ਈਸ਼ਰ ਸਿੰਘ ਨੂੰ ਲੈ ਕੇ ਫਿਰ ਕਾਬਲ ਗਿਆ ਅਤੇ ੪-੫ ਮਹੀਨੇ ਉੱਥੇ ਰਿਹਾ।"

"ਹੁਣ ਤੋਂ ਕੋਈ ਢਾਈ ਵਰ੍ਹੇ ਪਹਿਲਾਂ ਫਿਰ ਆਖਰੀ ਵੇਰ ਮੈਂ ਕਾਬਲ ਗਿਆ। ਹਜਰੋਂ ਮੈਨੂੰ ਇਕ ਬੇਦੀ ਨੇ ਕਿਹਾ ਸੀ ਕਿ ਮੈਂ ਸਵਾਤ ਵੱਲ ਸਫਰ ਕਰਾਂ ਕਿਉਂ ਜੁ ਉਥੇ ਚੋਖੇ ਹਿੰਦੂ ਹਨ।... ਸਵਾਤ ਮੈਂ ਇਕ ਵਰ੍ਹਾ ਰਿਹਾ ਪਰ ਕਿਸੇ ਥਾਂ ਜਾਂ ਬੰਦਿਆਂ ਦਾ ਨਾਮ ਯਾਦ ਨਹੀਂ।... ਪੇਸ਼ ਬੋਲਾਕ ਦੇ ਦੱਖਣ-ਪੱਛਮ ਵੱਲ ਪਹਾੜਾਂ ਵਿਚ ਇਕ ਸਾਲ ਰਿਹਾ।... ਲੋਗਾਰ ਘਾਟੀ ਦੇ ਖੱਬੇ ਪਾਸੇ ਕਾਬਲ ਤੋਂ ੬੦ ਮੀਲ ਪਰ੍ਹੇ ਰਿਹਾ।... ਅਬਦੁਲ ਰਹਿਮਾਨ ਖਾਨ ਦੇ ਸ਼ਹਿਰ ਆਉਣ ਦੇ ੨੨ ਦਿਨ ਬਾਅਦ ਮੈਂ ਆਇਆ ਸਾਂ।

"ਢਾਈ ਮਹੀਨੇ ਕਾਬਲ ਕੱਟ ਕੇ ਫਿਰ ਪੇਸ਼ਾਵਰ ਆ ਗਿਆ..."[4]

ਇਥੋਂ ਫਿਰ ਉਹ ਪੰਜਾਬ ਵਿਚ ਆਪਣੇ ਪਿੰਡ ਤੱਕ ਪਹੁੰਚਣ ਲਈ ਕੀਤੇ ਸਫਰ ਦੇ ਬਾਰੀਕ ਵੇਰਵੇ ਦਿੰਦਾ ਹੈ। ਪਿੰਡ ਪਹੁੰਚਣ 'ਤੇ ਉਹ ਚੌਕੀਦਾਰ ਨੂੰ, ਆਪਣੇ ਪਿੰਡ ਪਹੁੰਚਣ ਦੀ ਇਤਲਾਹ ਦਿੰਦਾ ਹੈ ਤੇ ਜਦੋਂ ਅਗਲੇ ਦਿਨ ਉਹ ਖ਼ੁਦ ਥਾਣੇ ਜਾਣਾ ਚਾਹੁੰਦਾ ਹੈ ਤਾਂ ਰਸਤੇ ਵਿਚ ਗ੍ਰਿਫ਼ਤਾਰ ਕਰ ਲਿਆ ਜਾਂਦਾ ਹੈ। ਉਹ ਅੰਗਰੇਜ਼ ਅਧਿਕਾਰੀਆਂ ਮੁਤਾਬਿਕ ਕੋਈ ਵੀ ਕੰਮ ਦੀ ਗੱਲ, ਉਸਦੇ ਮੱਧ ਏਸ਼ੀਆ ਦੌਰੇ ਦੀ, ਉਹਨਾਂ ਦੇ ਕੰਨੀਂ ਨਹੀਂ ਪਾਉਂਦਾ, ਸਗੋਂ ਬੜੀ ਚਾਲਾਕੀ ਨਾਲ ਇਹ ਕਹਿੰਦਾ ਹੈ ਕਿ ਉਸ ਦੇ ਅਫਗਾਨਿਸਤਾਨ ਵਿਚ ਬੜੇ ਸੇਵਕ ਹਨ ਤੇ ਉਹ ਉੱਥੇ ਜਾ ਸਕਦਾ ਹੈ। ਸਰਕਾਰ ਅੰਗਰੇਜ਼ੀ ਦੀ ਜੇ ਕੋਈ ਖ਼ਿਦਮਤ ਹੋਵੇ ਤਾਂ ਉਹ ਕਰਨ ਲਈ ਤਿਆਰ ਹੈ। ਉਹ ਇਹ ਵੀ ਦੱਸਦਾ ਹੈ ਕਿ ਪਿੱਛੋਂ 'ਡੇਹਰੇ ਬਾਬੇ ਨਾਨਕ' ਦਾ ਇਕ ਗੰਡਾ ਸਿੰਘ ਬੇਦੀ, ਉਹਨੂੰ ਕਾਬਲ ਵਿਚ ਮਿਲਿਆ ਜੋ ਸੂਤੀ ਕੱਪੜੇ ਖਰੀਦਣ ਆਇਆ ਸੀ ਉਸ ਬੇਦੀ ਦੀ ਕਿਰਮੀਨਾ-ਬੋਖਾਰਾ ਦੇ ਇਲਾਕੇ ਵਿਚ ਦੁਕਾਨ ਹੈ ਤੇ ਮਹਾਰਾਜਾ ਕਸ਼ਮੀਰ ਦੇ ਰੂਸੀ ਸਰਹੱਦ ਵਿਚ, ਉਸ ਦੇ ਦੱਸਣ ਮੁਤਾਬਿਕ ਦੋ ਜਾਸੂਸ ਹਨ, ਇਕ ਕਰਮ ਚੰਦ ਡੋਗਰਾ ਹੈ ਤੇ ਦੂਜਾ ਅਗਲੇ ਇਕ ਦੰਦ ਤੋਂ ਵਿਰਵਾ, ਠੋਡੀ ਮੁਨਾਈ ਫਿਰਦਾ ਇਕ ਹਿੰਦੂ ਹੈ। ਇਸ ਤਰ੍ਹਾਂ ਉਹ ਆਪਣੇ ਵਿਚ ਅੰਗਰੇਜ਼ਾਂ ਦੀ ਉਤਸੁਕਤਾ ਜਗਾਉਣ ਦੀ ਕੋਸ਼ਿਸ਼ ਕਰਦਾ ਹੈ।

ਹੁਣ ਅਸੀਂ ਗੁਰਚਰਨ ਸਿੰਘ ਦੇ ਅਸਲ ਮਕਸਦ ਵੱਲ ਪਰਤਦੇ ਹਾਂ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰਚਰਨ ਸਿੰਘ ਵਡੇਰੀ ਉਮਰ ਦੇ ਬਾਵਜੂਦ ਵੀ

ਬਹੁਤ ਤਿਆਰ ਬਰ ਤਿਆਰ, ਕਦੇ ਥਕੇਵੇਂ ਨੂੰ ਆਪਣੇ ਨੇੜੇ ਨਾ ਫਟਕਣ ਦੇਣ ਵਾਲਾ, ਆਪਣੇ ਮਿਸ਼ਨ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਵਿਅਕਤੀ ਹੈ। ੧੮੬੭ ਈ. ਵਿਚ ਜਦੋਂ ਗੁਰੂ ਰਾਮ ਸਿੰਘ ਜੀ ਪੱਛਮੀ ਪੰਜਾਬ ਦੇ ਦੌਰੇ 'ਤੇ ਗਏ ਤਾਂ ਆਪ ਨੇ 'ਚੱਕ ਪਿਰਾਣਾ' ਜਾਂ 'ਚੱਕ ਰਾਮਦਾਸ' ਪਿੰਡ ਵਿਚ ਵੀ ਗੁਰਚਰਨ ਸਿੰਘ ਦੀ ਬੇਨਤੀ ਤੇ ਦਰਸ਼ਨ ਦਿੱਤੇ ਕਿਉਂਕਿ ਦੋਵੇਂ ਹੀ ਕਿਸੇ ਸਮੇਂ ਕੰਵਰ ਨੌ ਨਿਹਾਲ ਸਿੰਘ ਵਾਲੀ ਰਜਮੈਂਟ ਵਿਚ ਰਹਿ ਚੁੱਕੇ ਸਨ। ਇਸ ਲਈ ਅਜਿਹਾ ਹੋ ਨਹੀਂ ਸਕਦਾ ਕਿ ਉਹ ਦੋਵੇਂ ਇਕ ਦੂਜੇ ਲਈ ਓਪਰੇ ਹੋਣ। ਸਤਿਗੁਰੂ ਜੀ ਦੇ ਵਿਰਕ-ਤੱਪੇ ਵਿਚ ਵੀ ਪਹਿਲੀ ਵੇਰ ਚਰਨ ਪਾਉਣ ਦਾ ਇਹੋ ਵਰ੍ਹਾ ਸੀ। ਇਸ ਲਈ ਪੁਰਾਣੀ ਸਾਂਝ ਵੀ ਕੰਮ ਕਰ ਰਹੀ ਸੀ ਅਤੇ ਗੁਰਚਰਨ ਸਿੰਘ ਦੀ ਵਿਦੇਸ਼ੀ ਹਾਕਮਾਂ ਪ੍ਰਤੀ ਨਫਰਤ ਦੀ ਭਾਵਨਾ ਵੀ, ਜਿਹੜੀ ਉਸ ਨੂੰ ਨਾਮਧਾਰੀ ਸਤਿਗੁਰੂ ਜੀ ਦੇ ਭਰਪੂਰ ਸਵਾਗਤ ਸਤਿਕਾਰ ਲਈ ਖਿੱਚ ਲੈ ਗਈ। ਉਸ ਦੀ ਪ੍ਰੇਮ ਭਾਵਨਾ ਅਤੇ ਬੁੱਧ ਬਬੇਕ ਨੇ, ਸਤਿਗੁਰੂ ਜੀ ਨੂੰ ਏਨਾ ਪ੍ਰਸੰਨ ਕੀਤਾ ਕਿ ਆਪ ਨੇ ਪੁਰਾਣੇ ਮਿੱਤਰ ਨੂੰ ਤੁਰੰਤ 'ਮਹੰਤ' ਪਦਵੀ ਨਾਲ ਨਿਵਾਜ ਦਿੱਤਾ। ਇਹ ਵੀ ਉਨ੍ਹਾਂ ਦੀ ਪਾਰਖੂ ਅੱਖ ਦਾ ਕਮਾਲ ਹੈ ਕਿ ਬਿਨਾਂ ਸ. ਮੰਗਲ ਸਿੰਘ ਬਿਸ਼ਨਪੁਰੀਏ ਦੇ, ਕੋਈ ਵੀ ਕੂਕਾ ਆਗੂ ਪਰਖ ਦੀ ਘੜੀ ਵਿਚ ਥਿੜਕਿਆ ਡੋਲਿਆ ਨਹੀਂ। ਪਰ ਮੰਗਲ ਸਿੰਘ ਨੂੰ ਵੀ ਆਪ ਨੇ ਸਿਰਫ ਸਰਦਾਰ ਹੀ ਰਹਿਣ ਦਿੱਤਾ ਸੀ-ਮਹੰਤ ਜਾਂ ਸੂਬਾ ਪਦ ਦੀ ਬਖਸ਼ਿਸ਼ ਨਹੀਂ ਕੀਤੀ ਸੀ।

ਗੁਰਚਰਨ ਸਿੰਘ ਦਾ ਰੂਸ ਜਾਣ ਦਾ ਮਕਸਦ, ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਦੇ ਪੱਤਰ, ਰੂਸੀ ਹਾਕਮਾਂ ਤੱਕ ਪੁਚਾ ਕੇ, ਸਮੁੱਚੇ ਨਾਮਧਾਰੀ ਪੰਥ ਵੱਲੋਂ ਰੂਸੀਆਂ ਦੀ ਇਮਦਾਦ ਦਾ ਭਰੋਸਾ ਦੇ ਕੇ, ਉਨ੍ਹਾਂ ਦੇ ਸੈਨਿਕ ਬਲ ਨਾਲ ਇਥੋਂ ਅੰਗਰੇਜ਼ਾਂ ਦਾ ਬਿਸਤਰਾ ਗੋਲ ਕਰਨਾ ਸੀ। ਪੀ ਸੀ. ਰਾਏ ਲਿਖਦੇ ਹਨ : "ਅੰਗਰੇਜ਼ ਤੇ ਅਫਗਾਨ ਹਾਕਮਾਂ ਦੀ ਸਾਵਧਾਨ ਨਜ਼ਰ ਤੋਂ ਬਚ ਕੇ, ਜੰਗ ਨਾਲ ਤਬਾਹ ਹੋਏ ਦੇਸ਼ ਦੇ ਵਿਚੋਂ ਦੀ ਲੰਘ ਕੇ ਜਾਣ ਲਈ, ਖ਼ਾਸ ਕਿਸਮ ਦੀ ਦਲੇਰੀ ਤੇ ਬੁੱਧੀਮਤੀ ਦੀ ਲੋੜ ਸੀ। ਕੂਕਾ ਅੰਦੋਲਨ ਦੇ ਅੰਤਿਮ ਅਧਿਆਏ ਦੇ ਨਾਇਕ, ਬਾਬਾ ਗੁਰਚਰਨ ਸਿੰਘ ਨੇ ਆਪਣਾ ਸਿਰ ਤਲੀ ਤੇ ਧਰ ਕੇ ਇਹ ਵੱਡੀ ਜ਼ਿੰਮੇਵਾਰੀ ਸੰਭਾਲ ਲਈ।...

"ਅੰਗਰੇਜ਼ ਤੇ ਅਫਗਾਨ ਹਾਕਮਾਂ ਦੀ ਸਾਵਧਾਨ ਨਜ਼ਰ ਤੋਂ ਬਚਦਾ ਹੋਇਆ ਗੁਰਚਰਨ ਸਿੰਘ ੯ ਮਈ ੧੮੭੯ ਈ. ਨੂੰ, ਰੂਸੀ ਤੁਰਕਿਸਤਾਨ ਦੇ ਸਰਹੱਦੀ ਸ਼ਹਿਰ 'ਕੱਟਾਕੁਰਘਾਨ' ਜਾ ਪਹੁੰਚਾ। ਇਸ ਬਿਰਧ ਸਿੱਖ ਦੀ ਆਮਦ ਅਤੇ ਖ਼ਾਸ ਕਰਕੇ ਉਸ ਦੇ ਹੱਥ ਵਿਚਲੀ ਚਿੱਠੀ ਨੇ, ਸ਼ਹਿਰ ਵਾਸੀਆਂ ਵਿਚ ਕਾਫੀ ਹਲਚਲ ਮਚਾ ਦਿੱਤੀ। ਜਰਾ ਵਾਸਹਾਸਕ ਦੇ ਹਾਕਮ (ਮੇਜਰ) ਜਨਰਲ ਐਨ.ਈ. ਈਵਾਨੋਵ ਕੋਲ ਖ਼ਬਰ ਪਹੁੰਚਣ 'ਤੇ, ਉਸ ਨੇ ਗੁਰਚਰਨ ਸਿੰਘ ਨੂੰ ਸਮਰਕੰਦ ਆਉਣ ਲਈ ਸੱਦਾ ਘੱਲਿਆ ਪਰ ਈਵਾਨੋਵ ਨੂੰ ਗੁਰਮੁਖੀ ਅੱਖਰਾਂ ਵਿਚ ਲਿਖੀ ਚਿੱਠੀ ਦਾ ਭਾਵ ਸਮਝਾਉਣਾ, ਭਾਸ਼ਾ ਦੀ ਦੂਰੀ ਕਰਕੇ ਗੁਰਚਰਨ ਸਿੰਘ ਲਈ ਲਗਭਗ ਅਸੰਭਵ ਸੀ। ਖੁਸ਼ਕਿਸਮਤੀ ਨੂੰ ਸਮਰਕੰਦ ਦਰਬਾਰ ਵਿਚ ਗਏ ਹੋਏ ਇਕ ਭਾਰਤੀ ਵਪਾਰੀ, ਨੇ ਪਹਿਲਾਂ ਉਸ ਚਿੱਠੀ ਦਾ ਫਾਰਸੀ ਭਾਸ਼ਾ ਵਿਚ ਤਰਜਮਾ ਕੀਤਾ। ਫਾਰਸੀ ਤੋਂ ਰੂਸੀ ਭਾਸ਼ਾ ਵਿਚ ਉਲਥਾਉਣਾ ਓਨਾ ਔਖਾ

ਕੰਮ ਨਹੀਂ ਸੀ, ਕਿਉਂਕਿ ਮੱਧ ਏਸ਼ੀਆ ਵਿਚ ਫਾਰਸੀ ਤੇ ਰੂਸੀ ਭਾਸ਼ਾਵਾਂ, ਜਾਨਣ ਵਾਲੇ ਬਹੁਤ ਸਨ। ਇਸ ਚਿੱਠੀ ਵਿਚ ਰੂਸੀ ਹਾਕਮ ਨੂੰ ਸੰਬੋਧਨ ਕਰਕੇ ਲਿਖਿਆ ਗਿਆ ਸੀ।

"ਸੰਤ ਖਾਲਸੇ ਵੱਲੋਂ ਸਤਿ ਸ੍ਰੀ ਅਕਾਲ ਪਹੁੰਚੇ। ਮੈਂ ਆਪਣੇ ਸਹਿਯੋਗੀ ਗੁਰਚਰਨ ਸਿੰਘ ਨੂੰ ਆਪ ਵੱਲ ਭੇਜ ਰਿਹਾ ਹਾਂ। ਇਹ ਆਪ ਨੂੰ ਸਾਰੀ ਗੱਲ ਖੋਲ੍ਹ ਕੇ ਦੱਸੇਗਾ।"

"ਗੁਰੂ ਗੋਬਿੰਦ ਸਿੰਘ ਜੀ ਬਹੁਤ ਚਿਰ ਪਹਿਲਾਂ ਆਖ ਗਏ ਸਨ-ਔਰੰਗਜ਼ੇਬ ਦੇ ਅੱਤਿਆਚਾਰ ਤੋਂ ਖ਼ਾਲਸੇ ਦੇ ਮੁਕਤ ਹੋ ਜਾਣ ਤੇ, ਅੰਗਰੇਜ਼ ਉਸ ਨੂੰ ਹਰਾ ਕੇ ਰਾਜ ਕਰਨਾ ਸ਼ੁਰੂ ਕਰ ਦੇਣਗੇ। ਉਸ ਤੋਂ ਬਾਅਦ ਰੂਸ ਆਏਗਾ, ਉਹ ਜਿੱਤੇਗਾ ਤੇ ਅੰਗਰੇਜ਼ਾਂ ਨੂੰ ਭਾਜੜਾਂ ਪੈਣਗੀਆਂ। ਗੁਰੂ ਨਾਨਕ ਨੇ ਆਪ ਆਖਿਆ ਹੈ : ਪਵਿੱਤਰ ਧਰਮ ਰੱਖਿਆ ਲਈ ਮੈਂ ਫਿਰ ਦੇਹ ਰੂਪ ਵਿਚ ਆਵਾਂਗਾ। ਸ਼ੇਸ਼ ਨਾਗ ਪ੍ਰਿਥਵੀ ਦਾ ਆਸਰਾ ਹੈ, ਉਸ ਦਾ ਅੰਤ ਹੈ; ਪਰ ਬ੍ਰਹਮਾ ਤੇ ਵਿਸ਼ਨੂੰ ਜਿਹਨਾਂ ਦਾ ਆਧਾਰ ਸੱਤਿ ਤੇ ਦਇਆ ਹੈ, ਉਨ੍ਹਾਂ ਦਾ ਅੰਤ ਨਹੀਂ। ਮੈਂ ਇਕ ਖ਼ੂਨੀ ਸੰਗਰਾਮ ਸ਼ੁਰੂ ਕਰਾਂਗਾ। ਪਰ ਸਾਧੂ ਸੱਜਣ ਇਸ ਲਹੂ ਦੇ ਹੜ੍ਹ ਨੂੰ ਵੇਖ ਨਹੀਂ ਡਰਨਗੇ ਕਿਉਂਕਿ ਛੁਟਕਾਰਾ ਲਹੂ-ਵਹਿਣ ਰਾਹੀਂ ਆਵੇਗਾ। ਲਾਹੌਰ ਵਿਚ ਜਦੋਂ ਜੰਗ ਹੋਵੇਗੀ ਉਦੋਂ ਲਹੂ ਦੀ ਨਦੀ ਚੱਲੇਗੀ। ਦੁਸ਼ਮਣ ਨੂੰ ਹਥਿਆਰ ਤੇ ਘੋੜੇ ਨਹੀਂ ਲੱਭਣਗੇ। ਇਕ ਦਿਨ ਲਈ ਇਕ ਰੁਪਈਆ ਦੇਣਾ ਮੰਨਣ ਤੇ ਵੀ ਉਹਨਾਂ ਨੂੰ ਭਾੜੇ ਦੇ ਸਿਪਾਹੀ ਨਹੀਂ ਮਿਲਣਗੇ-ਅਕਾਲ ਪੁਰਖ ਸਾਡੀ ਸਹਾਇਤਾ ਤੇ ਆਵੇਗਾ-ਉਸ ਦੀ ਜੈ ਹੋਵੇਗੀ ਹੀ।

"ਸਾਡੇ ਹੱਥ ਵਿਚ ਤਿੰਨ ਲੱਖ ਪੰਦਰਾਂ ਹਜ਼ਾਰ ਫੌਜ ਹੈ। ਲੋੜ ਪੈਣ 'ਤੇ ਹੋਰ ਵੀ ਇਕੱਠੀ ਕਰਨੀ ਮੁਸ਼ਕਿਲ ਨਹੀਂ ਹੋਵੇਗੀ। ਅੰਗਰੇਜ਼ ਭਾਰਤ ਵਰਸ਼ ਉੱਤੇ ਚੌਂਤੀ ਸਾਲ ਰਾਜ ਕਰੇਗਾ। ਬੱਤੀ ਸਾਲ ਬੀਤ ਗਏ ਹਨ। ਬਾਕੀ ਸਿਰਫ ਦੋ ਸਾਲ ਹਨ। ਅਕਾਲ ਪੁਰਖ ਆਪ ਅੰਗਰੇਜ਼ਾਂ ਦੀਆਂ ਬੈਰਕਾਂ ਖਾਲੀ ਕਰਾਏਗਾ। ਸਾਰੇ ਸਿੱਖ ਬਗਾਵਤ ਦਾ ਐਲਾਨ ਕਰਨਗੇ, ਅਸੀਂ ਜੰਗ ਕਰਾਂਗੇ।

"ਜਿਸ ਥਾਂ 'ਤੇ ਜਿੰਨੇ ਨਾਮਧਾਰੀ ਸਿੱਖ ਹਨ, ਉਹ ਸਾਰੇ ਇਸ ਮੁਕਤੀ ਸੰਗਰਾਮ ਵਿਚ ਨਿੱਤਰਨਗੇ। ਇਸ ਯੁੱਧ ਵਿਚ ਨਾਮਧਾਰੀ ਸਿੰਘਾਂ ਨਾਲ ਰਲਕੇ ਜਿਹੜੇ ਅੰਗਰੇਜ਼ ਦੀ ਗੋਲੀ ਨਾਲ ਸ਼ਹੀਦ ਹੋਣਗੇ, ਉਹ ਅਕਾਲ ਪੁਰਖ ਦੇ ਸੱਚੇ ਸੇਵਕ ਹੋਣਗੇ।"

"ਗੁਰੂ ਨਾਨਕ ਨੇ ਦ੍ਰਿੜ੍ਹਤਾ ਨਾਲ ਐਲਾਨ ਕੀਤਾ ਸੀ, ਤੁਸੀਂ ਜ਼ਰੂਰ ਹੀ ਸਾਡੀ ਸਹਾਇਤਾ ਕਰੋਗੇ। ਤਿੰਨ ਲੱਖ ਪੰਦਰਾਂ ਹਜ਼ਾਰ ਸਿੱਖ ਤੁਹਾਡੇ ਨਾਲ ਹੋਣਗੇ। ਹੋਰ ਵੀ ਬੇਅੰਤ ਰਲ ਜਾਣਗੇ। ਤੁਸੀਂ ਆਣ ਕੇ ਸਾਨੂੰ ਜਿਵੇਂ ਚਲਾਓਗੇ ਅਸੀਂ ਉਸੇ ਤਰ੍ਹਾਂ ਹੀ ਚੱਲਾਂਗੇ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਪੁੱਛਿਆ ਗਿਆ ਸੀ ਕਿ ਯੁੱਧ ਕਿੱਥੇ ਹੋਵੇਗਾ ਤਾਂ ਉਨ੍ਹਾਂ ਜੁਆਬ ਵਿਚ ਕਿਹਾ ਸੀ, ਪਹਿਲਾਂ ਕਾਬਲ ਪਹਾੜ ਤੇ ਫਿਰ ਖ਼ਾਸ ਕਾਬਲ ਵਿਚ, ਉਸ ਤੋਂ ਬਾਅਦ ਜਮਰੌਦ, ਜੰਮੂ, ਲਾਹੌਰ ਤੇ ਫਿਰੋਜ਼ਪੁਰ ਵਿਚ। ਅੰਤਿਮ ਯੁੱਧ ਲੁਧਿਆਣੇ ਵਿਚ ਹੋਵੇਗਾ।

"ਬਾਬਾ ਬੁੱਧ ਸਿੰਘ (ਗੁਰੂ ਹਰੀ ਸਿੰਘ) ਸਭ ਕੁਝ ਜਾਣਦੇ ਹਨ। ਉਹ ਪਿੱਛੇ ਹਨ। ੩੪ ਸੂਬੇ ਉਨ੍ਹਾਂ ਦੇ ਹੁਕਮ ਵਿਚ ਹਨ।"

"ਇਸ ਚਿੱਠੀ ਨੇ ਰੂਸ ਦਰਬਾਰ ਵਿਚ ਰੂਸੀ ਹਾਕਮਾਂ ਨੂੰ ਦੰਗ ਕਰ ਦਿੱਤਾ। ਕਿਉਂਕਿ ਇਸ ਤੋਂ ਪਹਿਲਾਂ ਜਿਹੜੇ ਮੱਧ ਏਸ਼ੀਆ ਦੇ ਰੂਸੀ ਦਰਬਾਰ ਵਿਚ ਭਾਰਤ ਵਰਸ਼ ਦੀ ਪ੍ਰਤੀਨਿਧਤਾ ਕਰਨ ਆਏ ਸਨ, ਉਹ ਕਸ਼ਮੀਰ ਤੇ ਇੰਦੌਰ ਦੇ ਰਾਜਿਆਂ ਵੱਲੋਂ ਘੱਲੇ ਹੋਏ ਦੂਤ ਸਨ। ਗੁਰਚਰਨ ਸਿੰਘ ਇਕ ਬੇਪਛਾਣ ਆਮ ਹਿੰਦੁਸਤਾਨੀਆਂ ਦਾ ਪ੍ਰਤੀਨਿਧ ਸੀ। ਸੋ ਹਿੰਦੁਸਤਾਨ ਦੀ ਅਸਲ ਹਾਲਤ ਅਤੇ ਇਸ ਚਿੱਠੀ ਦੇ ਘੱਲਣ ਦੇ ਮੂਲ ਉਦੇਸ਼ ਬਾਰੇ, ਗੁਰਚਰਨ ਸਿੰਘ ਨੂੰ ਅਨੇਕਾਂ ਤਰ੍ਹਾਂ ਦੇ ਸਵਾਲ ਪੁੱਛੇ ਗਏ। ਸਰਕਾਰੀ ਹਾਕਮ ਐਨ.ਏ. ਕਰੋਲਕੋਵ ਦੇ ਸੁਆਲਾਂ ਦੇ ਜੁਆਬ ਵਿਚ ਗੁਰਚਰਨ ਸਿੰਘ ਨੇ ਕਿਹਾ ਕਿ ਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਤੋਂ ਬਾਅਦ, ਉਨ੍ਹਾਂ ਦੇ ਭਰਾਤਾ ਬੁੱਧ ਸਿੰਘ ਜੀ ਨੇ ਕੂਕਾ ਸੰਪਰਦਾ ਦੀ ਅਗਵਾਈ ਸੰਭਾਲੀ ਹੈ। ਰੂਸੀ ਹਾਕਮਾਂ ਤੱਕ ਚਿੱਠੀ ਪੁਚਾ ਦੇਣ ਦੀ ਜ਼ਿੰਮੇਵਾਰੀ ਉਨ੍ਹਾਂ ਨੇ ਆਪ ਗੁਰਚਰਨ ਸਿੰਘ ਨੂੰ ਸੌਂਪੀ ਹੈ। ਕੋਰਲਕੋਵ ਨੇ ਗੁਰਚਰਨ ਸਿੰਘ ਬਾਰੇ ਕਿਹਾ : ਗੁਰਚਰਨ ਸਿੰਘ ਦਾ ਅਟੁੱਟ ਵਿਸ਼ਵਾਸ ਹੈ ਕਿ ਰੂਸੀ ਫੌਜ ਦੇ ਭਾਰਤਵਰਸ਼ ਵਿਚ ਪੈਰ ਰੱਖਦਿਆਂ ਹੀ ਹਰ ਇਕ ਭਾਰਤ ਵਾਸੀ, ਬਿਨਾਂ ਜਾਤ-ਧਰਮ ਦਾ ਵਿਚਾਰ ਕੀਤਿਆਂ, ਅੰਗਰੇਜ਼ਾਂ ਦੇ ਖਿਲਾਫ ਬਗ਼ਾਵਤ ਕਰੇਗਾ। ਇਸ ਵਿਸ਼ਵਾਸ ਦੇ ਮੂਲ ਵਿਚ ਫਿਰੰਗੀ (ਅੰਗਰੇਜ਼ਾਂ) ਦੇ ਪੰਜਾਬ ਉੱਤੇ ਕਬਜ਼ੇ ਤੋਂ ਬਹੁਤ ਪਹਿਲਾਂ ਸਾਧੂ-ਸੰਤਾਂ ਦੀ ਭਵਿੱਖ-ਬਾਣੀ ਹੈ।

"ਕਰੋਲਕੋਵ ਦੀ ਇਸ ਰਾਇ ਵਿਚ ਖ਼ਾਸ ਕਰਕੇ ਦੱਸਿਆ ਗਿਆ ਹੈ ਕਿ ਗੁਰਚਰਨ ਸਿੰਘ ਆਪਣੇ ਦੇਸ਼ ਦੇ ਦੂਸਰੇ ਲੋਕਾਂ ਵਾਂਗ ਹੀ ਵਿਸ਼ਵਾਸ ਕਰਦਾ ਹੈ ਕਿ ਭਾਰਤ ਵਰਸ਼ ਉੱਤੇ ਕਬਜ਼ਾ ਕਰ ਲੈਣ 'ਤੇ ਵੀ ਰਾਜ ਭਾਗ ਸੰਭਾਲਣਾ ਜਾਂ ਭੋਗਣ ਦੀ ਇੱਛਿਆ, ਰੂਸੀਆਂ ਵਿਚ ਨਹੀਂ ਹੈ।"[5]

ਮੇਜਰ ਜਨਰਲ ਈਵਾਨੋਵ ਨੇ 'ਗੁਰਚਰਨ ਸਿੰਘ ਵਿਚੋਂ ਬੰਦੀ ਤੇ ਮਜ਼ਲੂਮ ਭਾਰਤ ਦੀ ਮੁਕਤ ਆਤਮਾ ਦੇ ਦਰਸ਼ਨ ਕੀਤੇ।' ਉਸ ਨੇ ਰੂਸੀ ਤੁਰਕਿਸਤਾਨ ਦੇ ਗਵਰਨਰ ਜਨਰਲ, ਕਾਰਡ ਕਮਿਆਨ ਪਾਸ, ਗੁਰਚਰਨ ਸਿੰਘ ਵੱਲੋਂ ਲਿਆਂਦਾ, ਸਤਿਗੁਰੂ ਰਾਮ ਸਿੰਘ ਜੀ ਦਾ ਪੱਤਰ ਅਤੇ ਹੋਰ ਵੇਰਵੇ ਉਸ ਦੀ ਰਾਇ ਲੈਣ ਲਈ, ਸੇਂਟ ਪੀਟਰਸਬਰਗ ਵਿਚ ਭੇਜ ਦਿੱਤੇ ਜਿੱਥੇ ਉਨ੍ਹਾਂ ਦਿਨਾਂ ਵਿਚ ਉੱਚ ਅਧਿਕਾਰੀ ਗਿਆ ਹੋਇਆ ਸੀ। ਗਵਰਨਰ ਜਨਰਲ ਨੇ ਇਕ ਭਾਰਤ ਵਿਗਿਆਨੀ, ਪ੍ਰੋ. ਮਿਆਏਫ ਨਾਲ ਵਿਚਾਰ ਵਿਮਰਸ਼ ਕੀਤਾ, ਜਿਹਨੇ ਕੂਕਾ ਅੰਦੋਲਨ ਨੂੰ ਵਿਸਥਾਰਪੂਰਵਕ ਬਿਆਨ ਕੀਤਾ। ਪਰ ਕਿਉਂਕਿ ਰੂਸ ਅੰਗਰੇਜ਼ਾਂ ਨਾਲ ਉਸ ਸਮੇਂ, ਕਿਸੇ ਝਗੜੇ ਵਿਚ ਪੈਣਾ ਨਹੀਂ ਸੀ ਚਾਹੁੰਦਾ। ਇਸ ਲਈ ਕਾਰਡ ਕਮਿਆਨ ਦੇ ਹੁਕਮ ਅਨੁਸਾਰ, ਹੇਠਲਾ ਜੁਆਬ ਗੁਰਚਰਨ ਸਿੰਘ ਰਾਹੀਂ ਕੂਕਾ ਆਗੂਆਂ ਨੂੰ ਪਹੁੰਚਾਉਣ ਲਈ ਦਿੱਤਾ ਗਿਆ।

"ਗੁਰੂ ਰਾਮ ਸਿੰਘ ਜੀ ਅਤੇ ਬਾਬਾ ਬੁੱਧ ਸਿੰਘ ਜੀ ਨੂੰ ਸੈਨਾਪਤੀ ਅਤੇ ਗਵਰਨਰ ਜਨਰਲ ਵੱਲੋਂ ਨਮਸਕਾਰ ਪਹੁੰਚੇ। ਗੁਰਚਰਨ ਸਿੰਘ ਦੀ ਮਾਰਫਤ ਆਪ ਦੀ ਚਿੱਠੀ ਸਾਨੂੰ ਮਿਲ ਗਈ ਹੈ ਅਤੇ ਉਸ ਦਾ ਭਾਵ ਅਰਥ ਸਮਝ ਕੇ ਸਾਨੂੰ ਖੁਸ਼ੀ ਹੋਈ ਹੈ। ਇਹ ਤੱਥ-ਪੂਰਨ ਖ਼ਬਰ ਘੱਲਣ ਲਈ, ਅਸੀਂ ਆਪ ਦਾ ਧੰਨਵਾਦ ਕਰਦੇ ਹਾਂ। ਪਰ ਭਾਰਤ

ਵਰਗ਼ ਦੀ ਪਰਿਸਥਿਤੀ ਤੇ ਘਟਨਾਵਲੀ ਬਾਰੇ ਹੋਰ ਜ਼ਿਆਦਾ ਵੇਰਵੇ ਭਰਪੂਰ ਜਾਣਕਾਰੀ ਦੀ ਲੋੜ ਹੈ।

"ਗੁਰੂ ਗੋਬਿੰਦ ਸਿੰਘ ਜੀ ਤੇ ਗੁਰੂ ਨਾਨਕ ਦੀ ਭਵਿੱਖਬਾਣੀ ਬਾਰੇ ਸਾਨੂੰ ਜਾਣਕਾਰੀ ਮਿਲ ਗਈ ਹੈ। ਸਭ ਕੁਝ ਅਕਾਲ ਪੁਰਖ ਦੀ ਇੱਛਿਆ ਅਨੁਸਾਰ ਹੀ ਹੋਵੇਗਾ। ਇਹ ਗੱਲ ਮਹਾਂਪੁਰਖ ਹੀ ਸਮਝ ਸਕਦੇ ਹਨ ਕਿ ਮੁਕਤੀ ਦਾ ਲਗਨ ਕਿਸ ਵੇਲੇ ਆ ਜਾਏ।"[6]

ਅਕਤੂਬਰ ੧੯੭੯ ਈ. ਵਿਚ ਇਹ ਪੱਤਰ ਲੈ ਕੇ ਗੁਰਚਰਨ ਸਿੰਘ ਵਾਪਸ ਮੁੜਿਆ। ਹੁਣ ਅੰਗਰੇਜ਼ ਸਰਕਾਰ ਦਾ ਇਕ ਸੂਹੀਆ ਗੁਲਾਬ ਖਾਨ ਉਸ ਦਾ ਪਿੱਛਾ ਕਰ ਰਿਹਾ ਸੀ। ਦਰਅਸਲ ਗੁਲਾਬ ਖਾਨ ਦੋਹਰਾ ਰੋਲ ਅਦਾ ਕਰ ਰਿਹਾ ਸੀ। ਇਹ ਰੂਸੀਆਂ ਦਾ ਵੀ ਜਾਸੂਸ ਸੀ ਅਤੇ ਅੰਗਰੇਜ਼ ਸਰਕਾਰ ਦਾ ਵੀ। ਦੋਵਾਂ ਸਰਕਾਰਾਂ ਤੱਕ ਇਕ ਦੂਜੇ ਦੀਆਂ ਗੁਪਤ ਗਤੀਵਿਧੀਆਂ ਦੀ ਖ਼ਬਰ ਪਹੁੰਚਾਉਣਾ, ਉਸ ਦੇ ਜ਼ਿੰਮੇ ਸੀ। ਪੇਸ਼ਾਵਰ ਦੀ ਇਕ ਸਰਾਂ ਵਿਚ ਗੁਰਚਰਨ ਸਿੰਘ ਤੋਂ ਉਹ ਨਾ ਸਿਰਫ ਉਸ ਦੀ ਰੂਸ ਫੇਰੀ ਤੋਂ ਜਾਣੂ ਹੋਇਆ ਸਗੋਂ ਰੂਸੀ ਹਾਕਮਾਂ ਦੇ ਨਾਂਅ, ਗੁਰਚਰਨ ਸਿੰਘ ਵੱਲੋਂ ਲਿਖੇ ਦੋ ਪੱਤਰ ਹਾਸਲ ਕਰਨ ਵਿਚ ਵੀ ਸਫਲ ਹੋ ਗਿਆ। ਗੁਰਚਰਨ ਸਿੰਘ ਨੇ ਲਿਖਿਆ ਕਿ ਅੰਗਰੇਜ਼ਾਂ ਦੀ ਚੰਗੀ ਖੁੰਬ, ਅਫਗਾਨਾਂ ਨੇ ਠੱਪ ਦਿੱਤੀ ਹੈ ਤੇ ਉਹ ਉੱਥੋਂ ਨੱਸ ਗਏ ਹਨ। ਕਿਉਂਕਿ ਗੁਲਾਬ ਖਾਨ ਨੇ ਗੁਰਚਰਨ ਸਿੰਘ ਦੇ ਪੱਤਰ ਰੂਸੀ ਹਾਕਮਾਂ ਦੀ ਬਜਾਏ ਪੇਸ਼ਾਵਰ ਦੇ ਕਮਿਸ਼ਨਰ ਨੂੰ ਪੁਚਾ ਦਿੱਤੇ। ਜਿਸ ਕਾਰਨ ਲਾਹੌਰ ਵਿਚ ਇਕ ਵੇਰ ਉਹਨੂੰ ਗ੍ਰਿਫ਼ਤਾਰ ਕਰ ਲਿਆ ਗਿਆ, ਫਿਰ ਇਸੇ ਹਦਾਇਤ 'ਤੇ ਜ਼ਮਾਨਤ 'ਤੇ ਰਿਹਾ ਕਰ ਦਿੱਤਾ ਕਿ ਪੁਲਿਸ ਨੂੰ ਦੱਸੇ ਬਿਨਾਂ, ਪਿੰਡੋਂ ਬਾਹਰ ਨਹੀਂ ਜਾਵੇਗਾ। ਪਰ ਗੁਰਚਰਨ ਸਿੰਘ ਪੁਲਿਸ ਦੀਆਂ ਅੱਖਾਂ ਵਿਚ ਘੱਟਾ ਪਾ ਕੇ, ਭੈਣੀ ਸਾਹਿਬ ਪੁੱਜ ਗਿਆ ਅਤੇ ਰੂਸੀ ਹਾਕਮਾਂ ਦਾ ਪੱਤਰ ਗੁਰੂ ਰਾਮ ਸਿੰਘ ਜੀ ਤੱਕ ਮਰਗੋਈ ਵਿਖੇ ਪੁਚਾਉਣ ਲਈ, ਗੁਰੂ ਹਰੀ ਸਿੰਘ ਜੀ ਨੂੰ ਅਰਪਣ ਕਰ ਆਇਆ। ਵਾਪਸ ਪਿੰਡ ਪੁੱਜਦਿਆਂ ਹੀ ਪੁਲਿਸ ਨੇ ਉਸ ਨੂੰ ਗ੍ਰਿਫ਼ਤਾਰ ਕਰਕੇ ੧੮੧੮ ਦੇ ਬੰਗਾਲ ਰੈਗੂਲੇਸ਼ਨ ਦੀ ਧਾਰਾ ਤਿੰਨ ਤਹਿਤ, ਮੁਲਤਾਨ ਵਿਚ ਨਜ਼ਰਬੰਦ ਕਰ ਦਿੱਤਾ। ਜ਼ਿਲ੍ਹਾ ਗੁਜਰਾਂਵਾਲਾਂ ਦੇ ਦੋ ਵਿਅਕਤੀਆਂ ਜੀਵਨ ਸਿੰਘ ਤੇ ਇਕ ਹੋਰ ਨੇ, ਉਸ ਦੀ ਜ਼ਮਾਨਤ ਦਿੱਤੀ ਕਿ ਉਹ ਮੁਲਤਾਨ ਛੱਡ ਕੇ ਕਿਤੇ ਨਹੀਂ ਜਾਏਗਾ। ਹਫਤੇ ਵਿਚ ਦੋ ਵੇਰ ਉਹ ਮੁਲਤਾਨ ਦੇ ਥਾਣੇ ਵਿਚ ਹਾਜਰੀ ਲੁਆਉਣ ਜਾਂਦਾ ਸੀ। ਪੂਰੇ ਸੱਤ ਸਾਲ ਦੀ ਨਜ਼ਰਬੰਦੀ ਬਾਅਦ, ਗੁਰਚਰਨ ਸਿੰਘ ਨੂੰ ੧੮੮੬ ਈ. ਵਿਚ ਰਿਹਾਈ ਮਿਲੀ ਪਰ ਨਾਨੂੰ ਸਿੰਘ ਅਤੇ ਹੋਰ ਰਿਹਾ ਕੀਤੇ ਕੂਕੇ ਸੂਬਿਆਂ ਵਾਂਗ, ਇਸ ਸ਼ਰਤ 'ਤੇ ਕਿ ਉਹ ਭੈਣੀ ਸਾਹਿਬ ਨਹੀਂ ਜਾ ਸਕੇਗਾ।

ਹੁਣ ਇਸ ਪੱਤਰ ਨੂੰ ਜੋ ਗੁਰਚਰਨ ਸਿੰਘ ਭੈਣੀ ਸਾਹਿਬ ਲੈ ਕੇ ਆਇਆ ਸੀ, ਗੁਰੂ ਹਰੀ ਸਿੰਘ ਜੀ ਨੇ ਮਰਗੋਈ ਪੁਚਾਉਣ ਵਾਸਤੇ ਸਿਰਹਾਲੀ (ਅੰਮ੍ਰਿਤਸਰ) ਦੇ ਪ੍ਰਸਿੱਧ ਕੂਕੇ ਸ਼ਾਮ ਸਿੰਘ ਨਾਲ ਸੰਪਰਕ ਸਾਧਿਆ। ਸ਼ਾਮ ਸਿੰਘ ਵੀ ਲਾਹੌਰ ਦਰਬਾਰ ਦੀ ਸੈਨਾ ਵਿਚ ਰਹਿ ਚੁੱਕਾ ਸੀ। ਸਿਰਹਾਲੀ ਵਿਚਲਾ ਉਸ ਦਾ ਘਰ ਵੀ ਆਉਂਦੇ ਜਾਂਦੇ ਕੂਕਿਆਂ ਦਾ ਵੱਡਾ ਟਿਕਾਣਾ ਸੀ। ਉਸ ਦੀ ਉਮਰ ਭਾਵੇਂ ਮਹੰਤ ਗੁਰਚਰਨ ਸਿੰਘ (ਜਿਸ ਨੂੰ ਹੁਣ

ਗੁਰੂ ਹਰੀ ਸਿੰਘ ਜੀ ਨੇ ਉਸ ਦੇ ਮੱਧ ਏਸ਼ੀਆ ਵਿਚਲੇ ਸਫਲ ਮਿਸ਼ਨ ਸਦਕਾ, ਪੁਰਸਕ੍ਰਿਤ ਕਰਨ ਲਈ, ਨਾਮਧਾਰੀ ਪੰਥ ਦਾ ਸੂਬਾ ਵੀ ਥਾਪ ਦਿੱਤਾ ਸੀ) ਜਿਤਨੀ ਤਾਂ ਨਹੀਂ ਸੀ ਫਿਰ ਵੀ ਉਹ ਬਿਰਧ ਹੋ ਚੁੱਕਾ ਸੀ। ਪੰਜਾਬ ਪੁਲਿਸ ਨੂੰ ਪਹਿਲਾਂ ਤਾਂ ਇਹ ਗੁਪਤ ਸੂਚਨਾ ਮਿਲੀ ਸੀ ਕਿ ਮਹੱਤਵਪੂਰਨ ਪੱਤਰ ਲੈ ਕੇ, ਉਨ੍ਹਾਂ ਨੂੰ ਮੂੰਹ ਵੇਖਣ ਵਾਲੇ ਸ਼ੀਸ਼ੇ ਦੇ ਪਿੱਛੇ ਬੰਦ ਕਰਕੇ, ਸ਼ਾਮ ਸਿੰਘ ਸਤਿਗੁਰੂ ਰਾਮ ਸਿੰਘ ਜੀ ਵੱਲ ਮਰਗੋਈ ਜਾ ਰਿਹਾ ਹੈ, ਜਿਸ ਕਾਰਨ ਸਤਿਗੁਰੂ ਜੀ 'ਤੇ ਪਹਿਰਾ ਉਸ ਟਾਪੂ ਵਿਚ ਸਖ਼ਤ ਕਰ ਦਿੱਤਾ ਗਿਆ ਅਤੇ ਨਿਗਰਾਨੀ ਵਧਾ ਦਿੱਤੀ ਗਈ। ਸਾਖੀਆਂ ਕਿਸ ਤਰ੍ਹਾਂ ਹੋਂਦ ਵਿਚ ਆਉਂਦੀਆਂ ਹਨ ?

ਸ਼ੀਸ਼ੇ ਦੇ ਸੰਬੰਧ ਵਿਚ ਵੀ ਇਕ ਸਾਖੀ ਸਾਡੇ ਪੰਥ ਵਿਚ ਪ੍ਰਚਲਿਤ ਹੈ ਕਿ ਸ਼ਾਮ ਸਿੰਘ ਨੇ ਕਿਤੋਂ ਆਤਸ਼ੀ ਸ਼ੀਸ਼ਾ ਮੰਗਾ ਕੇ ਮੀਹਾਂ ਸਿੰਘ ਨੂੰ ਵੇਖਣ ਲਈ ਕਿਹਾ ਤਾਂ ਜੁ ਉਸ ਦਾ ਲਕਵਾ ਠੀਕ ਹੋ ਜਾਏ। ਮੀਹਾਂ ਸਿੰਘ ਦਾ ਜੁਆਬ ਸੀ ਕਿ ਜਦੋਂ ਤੱਕ ਗੁਰੂ ਹਰੀ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਚ ਹਨ ਤਾਂ ਉਨ੍ਹਾਂ ਦੇ ਦਰਸ਼ਨ ਤੋਂ ਵੱਧ, ਆਤਸ਼ੀ ਸ਼ੀਸ਼ਾ ਕੀ ਕਾਰਗਰ ਹੋ ਸਕਦਾ ਹੈ। ਸੋ ਉਹ ਭੈਣੀ ਸਾਹਿਬ ਗੁਰੂ ਦਰਸ਼ਨਾਂ ਲਈ ਜਾਂਦਾ ਹੈ। ਗੁਰੂ ਹਰੀ ਸਿੰਘ ਜੀ ਦਾ ਹਜ਼ੂਰੀ ਸਿੰਘ, ਭਾਈ ਰਾਗਾ ਸਿੰਘ ਕਹਿੰਦਾ ਹੈ—"ਜਾਪਦਾ ਤਾਂ ਸਿਰਹਾਲੀ ਵਾਲਾ ਮੀਹਾਂ ਸਿੰਘ ਹੈ ਪਰ ਮੂੰਹ ਡਿੰਗਾ ਲੱਗਦਾ ਹੈ।" ਪਾਸੋਂ ਗੁਰੂ ਹਰੀ ਸਿੰਘ ਜੀ ਬਚਨ ਕਰਦੇ ਹਨ "ਜਦੋਂ ਤੱਕ ਸਿੱਖ ਦਾ ਮੂੰਹ ਗੁਰੂ ਘਰ ਵੱਲ ਸਿੱਧਾ ਹੈ ਤਾਂ ਡਿੰਗਾ ਕਿਵੇਂ ਹੋਇਆ?" ਮੀਹਾਂ ਸਿੰਘ ਨੌਂ ਬਰ ਨੌਂ ਸੀ। ਸੋ ਘਰੋਂ ਕਿਸੇ ਬਹਾਨੇ ਨਿਕਲਿਆ ਜਾਵੇ। ਇਸ ਤਰ੍ਹਾਂ ਵਿਸ਼ਾਲ ਤਾਣਾ ਬਾਣਾ ਤਣਿਆ ਜਾਂਦਾ ਹੈ।

ਗੁਰਚਰਨ ਸਿੰਘ ਜਦੋਂ ਲਾਹੌਰ ਪੁਲਿਸ ਦੀ ਹਿਰਾਸਤ ਵਿਚ, ਕਈ ਤਰ੍ਹਾਂ ਦੀ ਜਿਰਹ ਤੋਂ ਤੰਗ ਪਿਆ ਹੋਇਆ ਸੀ ਉਦੋਂ ਪੰਜਾਬ ਪੁਲਿਸ ਕੋਲ ਉੱਤੋੜਿੱਤੀ ਦੋ ਸੁਨੇਹੇ ਆਏ। ਬ੍ਰਿਟਿਸ਼ ਬਰ੍ਹਮਾਂ ਦੇ ਇਨਸਪੈਕਟਰ ਜਨਰਲ ਆਫ ਪੁਲਿਸ ਨੇ ਲਿਖਿਆ ਕਿ ੨੪ ਜਨਵਰੀ ੧੮੮੧ ਨੂੰ, ਦੋ ਕੂਕੇ ਮੌਲਮੀਨ ਤੋਂ 'ਸਿਆਵਯ' ਜਹਾਜ਼ 'ਤੇ ਚੜ੍ਹ ਕੇ ਮਰਗੋਈ ਪਹੁੰਚੇ ਹਨ। ਇਕ ਦਾ ਨਾਮ ਮੀਹਾ ਸਿੰਘ ਹੈ ਤੇ ਦੂਜੇ ਦਾ ਸੰਤ ਸਿੰਘ। ਪਹਿਲੇ ਦੀ ਉਮਰ ਸਤਾਈ ਸਾਲ ਹੈ ਅਤੇ ਦੂਜੇ ਦੀ ਪੈਂਤੀ ਸਾਲ। ਇਨ੍ਹਾਂ ਦੇ ਆਉਣ ਦੀ ਖ਼ਬਰ ਮਿਲਦਿਆਂ ਹੀ ਡਿਪਟੀ ਕਮਿਸ਼ਨਰ ਨੇ ਦੋਵਾਂ ਨੂੰ ਮਰਗੋਈ ਤੋਂ ਚਲੇ ਜਾਣ ਦਾ ਹੁਕਮ ਦਿੱਤਾ। ਦੋਵਾਂ ਨੇ ਹੀ ਅਗਲੇ ਦਿਨ ਮਰਗੋਈ ਛੱਡ ਜਾਣ ਦਾ ਇਕਰਾਰ ਕੀਤਾ। ਪੁਲਿਸ ਨੇ ਸਾਵਧਾਨੀ ਲਈ ਗੁਰੂ ਰਾਮ ਸਿੰਘ ਜੀ ਦੀ ਬੰਦੀ-ਸ਼ਾਲਾ ਦੁਆਲੇ ਪਹਿਰਾ ਹੋਰ ਸਖ਼ਤ ਕਰ ਦਿੱਤਾ। ਫਿਰ ਵੀ ਅਗਲੇ ਦਿਨ ਮੀਹਾਂ ਸਿੰਘ ਨੂੰ ਗੁਰੂ ਰਾਮ ਸਿੰਘ ਜੀ ਕੋਲ ਵੇਖਿਆ ਗਿਆ। ਮੀਹਾਂ ਸਿੰਘ ਅਤੇ ਸੰਤ ਸਿੰਘ-ਦੋਵਾਂ ਨੂੰ ਹੀ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਡਿਪਟੀ ਕਮਿਸ਼ਨਰ ਦੇ ਹੁਕਮ ਨਾਲ ਉਸੇ ਦਿਨ ਹੀ ਦੋਵਾਂ ਨੂੰ ਕਲਕੱਤੇ ਨੂੰ ਘੱਲ ਦਿੱਤਾ ਗਿਆ।

"ਕਲਕੱਤਾ ਪੁਲਿਸ ਦੇ ਡਿਪਟੀ ਕਮਿਸ਼ਨਰ ਲੈਮਬਰਟ ਨੇ ਦੂਜਾ ਸੁਨੇਹਾ ਘੱਲਿਆ। ਉਸ ਨੇ ਲਿਖਿਆ ਕਿ ਬਰ੍ਹਮਾ ਤੋਂ ਮੁੜੇ ਦੋ ਸਿੱਖ ਮੀਹਾਂ ਸਿੰਘ ਤੇ ਸੰਤ ਸਿੰਘ ਕਲਕੱਤੇ ੬ ਨੰਬਰ ਮਛੂਆ ਬਾਜ਼ਾਰ ਸਟਰੀਟ ਵਿਚ, ਬਨਬਿਹਾਰੀ ਸਿੰਘ ਕੂਕੇ ਦੇ ਘਰ ਠਹਿਰੇ

ਹਨ। ਇਕ ਮਹੀਨਾ ਪਹਿਲਾਂ ਕਲਕੱਤਾ ਪੁਲਿਸ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਇਹ ਬਰਮਾ ਗਏ ਸਨ। ਮੀਹਾਂ ਸਿੰਘ ਦੇ ਗਲ ਹਾਂਗਕਾਂਗ ਪੁਲਿਸ ਦਾ ਲਿਬਾਸ ਸੀ। ਉਸ ਨੇ ਆਪਣੇ ਆਪ ਨੂੰ ਹਾਂਗਕਾਂਗ ਪੁਲਿਸ ਦਾ ਆਦਮੀ ਦੱਸਿਆ ਸੀ, ਜਦੋਂ ਕਿ ਅਸਲ ਵਿਚ ਉਸ ਨੇ ਹਾਂਗਕਾਂਗ ਪੁਲਿਸ ਵਿਭਾਗ ਵਿਚੋਂ ਦੋ ਸਾਲ ਪਹਿਲਾਂ ਅਸਤੀਫਾ ਦੇ ਦਿੱਤਾ ਹੋਇਆ ਸੀ। ਉਨ੍ਹਾਂ ਦਾ ਬਰਮਾ ਜਾਣ ਦਾ ਉਦੇਸ਼ ਸੀ ਗੁਰੂ ਰਾਮ ਸਿੰਘ ਜੀ ਨੂੰ ਮਿਲਣਾ ਅਤੇ ਇਸ ਸਿਲਸਿਲੇ ਵਿਚ ਮੌਲਮੀਨ ਜੇਲ੍ਹ ਦੇ ਕਾਂਸਟੇਬਲ ਹਰਨਾਮ ਸਿੰਘ ਨੇ ਉਨ੍ਹਾਂ ਦੀ ਸਹਾਇਤਾ ਕੀਤੀ ਸੀ।"[7]

ਇਹ ਸ਼ਾਮ ਸਿੰਘ ਦੀ ਸਿਆਣਪ ਸੀ ਕਿ ਆਪ ਜਾਣ ਦੀ ਬਜਾਏ ਉਸ ਗੱਭਰੂ ਪੁੱਤਰ ਦੇ ਜ਼ਿੰਮੇ ਇਹ ਇਤਿਹਾਸਕ ਸੇਵਾ ਲਾਈ। ਮੀਹਾਂ ਸਿੰਘ ਹਰਨ ਵਾਂਗ ਚੁੰਗੀਆਂ ਭਰਦਾ, ਅੱਖ ਦੇ ਫੋਰ ਵਿਚ ਪਹਿਲਾਂ ਇਕ ਸੋਟੇ ਦੇ ਸਹਾਰੇ ਪਾਣੀ ਵਾਲੀ ਡੂੰਘੀ ਖਾਈ ਟੱਪ ਗਿਆ ਤੇ ਫਿਰ ਸੰਤਰੀ ਦੀ ਅੱਖ ਬਚਾ ਕੇ ਬੰਗਲੇ ਦੇ ਅੰਦਰ ਜਾ ਪੁੱਜਾ। ਸਾਡੇ ਸਰੋਤ ਦੱਸਦੇ ਹਨ ਕਿ ਪੁਲਿਸ ਰਾਤ ਨੂੰ ਹੀ ਉਹਨੂੰ ਲੈਣ ਆ ਗਈ ਸੀ ਪਰ ਗੁਰੂ ਜੀ ਨੇ ਕਿਹਾ ਸੀ 'ਅੱਜ ਦੀ ਰਾਤ ਕੋਈ ਵੀ ਤਾਕਤ ਮੈਨੂੰ ਮੀਹਾਂ ਸਿੰਘ ਤੋਂ ਅੱਡ ਨਹੀਂ ਕਰ ਸਕਦੀ। ਜ਼ਾਮਨੀ ਵਜੋਂ ਨਾਨੂੰ ਸਿੰਘ ਲਿਜਾ ਸਕਦੇ ਹੋ। ਸਵੇਰੇ ਤੁਹਾਨੂੰ ਮੀਹਾਂ ਸਿੰਘ ਦੇ ਦਿਆਂਗੇ। "ਇਸ ਤੋਂ ਪਹਿਲਾਂ ਮੀਹਾਂ ਸਿੰਘ ਦੋ ਵੇਰ ਰੰਗੂਨ ਦਰਸ਼ਨ ਕਰ ਗਿਆ ਸੀ। ਇਹ ਉਸ ਦਾ ਬਰਮਾਂ ਵਿਚ ਤੀਜਾ ਤੇ ਮਰਗੋਈ ਵਿਚ ਗੁਰੂ ਦਰਸ਼ਨਾਂ ਹਿਤ ਪਹਿਲਾ ਫੇਰਾ ਸੀ। ਹੁਣ ਉਹ ਸਮਝਦਾ ਸੀ ਕਿ ਰੂਸੀਆਂ ਦਾ ਮਹੱਤਵਪੂਰਨ ਪੱਤਰ ਸਿੱਧਾ ਸਤਿਗੁਰੂ ਜੀ ਤੱਕ ਪੁਚਾਉਣ ਲਈ ਬੰਗਲੇ ਵਿਚ ਕੁੱਦਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ। ਸੌ ਦੇ ਕਰੀਬ ਨਾਮਧਾਰੀ ਸਿੱਖ ਗੁਰੂ ਦਰਸ਼ਨਾਂ ਲਈ ਗਏ ਹਨ। ਪਰ ਗੋਲੀ ਦੀ ਪਰਵਾਹ ਕੀਤੇ ਬਿਨਾਂ ਗੁਰੂ ਜੀ ਦੀ ਚਰਨ ਛੂਹ ਮਾਨਣ ਦਾ ਸੁਭਾਗ ਇਸੇ ਇਕੱਲੇ ਨੂੰ ਪ੍ਰਾਪਤ ਹੋਇਆ। ਰਾਤ ਭਰ ਹੋਰ ਵੀ ਨੀਤੀਗਤ ਮਾਮਲੇ ਵਿਚਾਰੇ ਗਏ। ਸਵੇਰੇ ਮੀਹਾਂ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਜਦੋਂ ਸਤਿਗੁਰੂ ਜੀ ਦੇ ਬੰਗਲੇ ਦੀ ਤਲਾਸ਼ੀ ਲਈ ਤਾਂ ਕੁਝ ਵੀ ਆਪੱਤੀਜਨਕ ਪੁਲਿਸ ਦੇ ਹੱਥ ਨਾ ਆਇਆ। ਰੂਸ ਸਰਕਾਰ ਦੇ ਆਪਣੇ ਨਾਮ ਪੱਤਰ ਨੂੰ, ਸਤਿਗੁਰੂ ਜੀ ਨੇ ਦੂਰਗਾਮੀ ਪਰਿਣਾਮਾਂ ਨੂੰ ਭਾਂਪਦਿਆਂ ਬਿਲੇ ਲਾ ਦਿੱਤਾ ਸੀ। ਅੰਗਰੇਜ਼ ਹਾਕਮਾਂ ਨੂੰ ਇਹ ਵੀ ਅਫਸੋਸ ਰਿਹਾ ਕਿ ਕਲਕੱਤਾ ਦੇ ਡਿਪਟੀ ਕਮਿਸ਼ਨਰ ਨੇ ਦੋਵਾਂ ਸਿੱਖਾਂ ਨੂੰ ਜੇਲ੍ਹ ਵਿਚ ਦੇ ਕੇ ਮੁਕੱਦਮਾ ਚਲਾਉਣ ਦੀ ਬਜਾਏ, ਪੰਜਾਬ ਭੇਜਣ ਦੇ ਮਾਮਲੇ ਵਿਚ ਵੀ ਆਪਣੇ ਫਰਜ਼ ਤੋਂ ਕੋਤਾਹੀ ਕੀਤੀ ਹੈ।

ਮੀਹਾਂ ਸਿੰਘ ਤੋਂ ਬਾਅਦ ਕੋਈ ਹੋਰ ਸਿੱਖ ਫਿਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਮਰਗੋਈ ਗਿਆ ਹੋਵੇ ਇਸ ਬਾਰੇ ਇਤਿਹਾਸ ਚੁੱਪ ਹੈ। ਸ੍ਰੀ ਸਤਿਗੁਰੂ ਜੀ ਸਮਝਦੇ ਸਨ ਕਿ ਸਿੱਖਾਂ ਨੂੰ ਖੇਚਲ ਖਰਚ ਬਹੁਤ ਹੁੰਦਾ ਹੈ। ਇਥੇ ਆਉਣ ਕਾਰਨ ਕਈ ਤਾਂ ਸਿੰਘਣੀਆਂ ਦੇ ਗਹਿਣੇ, ਕਈ ਵਾਹੀਜੋਗ ਜ਼ਮੀਨਾਂ ਗਹਿਣੇ ਜਾਂ ਬੈ ਕਰ ਕੇ ਅਤੇ ਕਈ ਹੋਰਨਾਂ ਤੋਂ ਮੰਗ ਪਿੰਨ ਕੇ, ਕਈ ਰਿਣ ਲੈ ਕੇ, ਪ੍ਰਦੇਸ ਯਾਤਰਾ ਦਾ ਜੁਗਾੜ ਕਰਦੇ ਸਨ ਅਤੇ ਗੁਰੂ ਦਰਸ਼ਨਾਂ ਨਾਲ ਤਪਦੀ ਛਾਤੀ ਠਾਰਦੇ ਸਨ ਕਿਉਂਕਿ ਕਵੀ ਹਾਸ਼ਮ ਨੇ ਇਸ ਬ੍ਰਿਹੋਂ ਦੀ

ਆਤਸ਼ ਨੂੰ ਐਵੇਂ ਨਹੀਂ ਸਭ ਤੋਂ ਤੇਜ਼ ਆਤਸ਼ ਆਖਿਆ—

"ਆਤਸ਼ ਜਾਣ ਬ੍ਰਿਹੋਂ ਦੀ ਆਤਸ਼,
ਵਿਚ ਤੇਜ਼ੀ ਖ਼ੂਬ ਪਛਾਤੀ।
ਸੌਹਣੀ ਰੋਜ਼ ਮਿਲੇ ਤਰ ਨਦੀਆਂ,
ਪਰ ਸਰਦ ਨਾਂ ਹੋਵੇ ਛਾਤੀ।
ਓੜਕ ਏਸ ਸੋਜ਼ ਦੀ ਪਾਰੋਂ,
ਉਹ ਬੈਠ ਲਹੂ ਵਿਚ ਨ੍ਹਾਤੀ।
ਹਾਸ਼ਮ ਮੋਇਆਂ ਬਾਝ ਨਹੀਂ ਮਿਲਦਾ,
ਅਸਾਂ ਖ਼ੂਬ ਸਹੀ ਕਰ ਜਾਤੀ।"

ਚਿੱਠੀ ਪਹੁੰਚਾਣ ਦੇ ਪ੍ਰਸੰਗ ਮੀਹਾਂ ਸਿੰਘ ਦੇ ਹਨ ਪਰ ਏਹ ਡਾਕ ਗੁਰਚਰਨ ਸਿੰਘ ਦੀ ਘਾਲਨਾ ਦੀ ਸੀ। ਏਸ ਲਈ ਠਿਕਾਨੇ ਪੁੱਜਣ ਦੇ ਸਾਰੇ ਹਵਾਲ ਢੁੱਕਦੇ ਹਨ। ਅਜ਼ਾਦੀ ਲਹਿਰ ਬਨਾਮ ਕੂਕਾ ਲਹਿਰ ਦੇ ਇਤਿਹਾਸ ਦਾ, ਸੁਨਿਹਰਾ ਅਧਿਆਇ ਏਹ ਜੀਵਨੀ ਹੈ।

ਅੰਗਰੇਜ਼ ਸਰਕਾਰ ਨੇ ਮਰਗੋਈ ਤੋਂ ਵੀ ਅੱਗੇ "ਟੇਬਲ ਆਈ ਲੈਂਡ" ਅਤੇ ਹੋਰ ਦੂਰ ਦਰਾਜ਼ ਟਾਪੂਆਂ ਵਿਚ ਵੀ ਸਤਿਗੁਰੂ ਰਾਮ ਸਿੰਘ ਜੀ ਨੂੰ ਤਬਦੀਲ ਕਰਨ ਬਾਰੇ ਸੋਚਿਆ ਪਰ ਉਹ ਸਤਿਗੁਰੂ ਜੀ, ਕੂਕਾ ਕੇਂਦਰ ਭੈਣੀ ਸਾਹਿਬ ਅਤੇ ਪੰਜਾਬ ਵਿਚਲੀ ਨਾਮਧਾਰੀ ਸੰਗਤ ਨਾਲ, ਸਤਿਗੁਰੂ ਜੀ ਦਾ ਖੱਤ ਪੱਤਰੀ ਸੰਪਰਕ ਨਾ ਤੋੜ ਸਕਣ ਸਦਕਾ, ਡਾਢੇ ਮਾਯੂਸ ਹੋਏ। ਜਿਹੜਾ ਮਾਣ ਤਾਣ ਸੂਬਾ ਗੁਰਚਰਨ ਸਿੰਘ ਨੂੰ, ਰੂਸ ਦਰਬਾਰ ਵਿਚ ਪ੍ਰਾਪਤ ਹੋਇਆ, ਉਹ ਸੋਚਦੇ ਸਨ ਕਿ ਹੋਰ ਕੂਕੇ ਵੀ ਗੁਰਚਰਨ ਸਿੰਘ ਦੇ ਨਕਸ਼ੇ ਕਦਮਾਂ 'ਤੇ ਚੱਲਦੇ ਹੋਏ ਰੂਸ ਜਾ ਕੇ ਸਹਾਇਤਾ ਦੀ ਯਾਚਨਾ ਕਰ ਸਕਦੇ ਹਨ। ਕਾਬਲ ਦਾ ਨਾਮਧਾਰੀ ਸੂਬਾ ਬਿਸ਼ਨ ਸਿੰਘ, ਸ਼ੰਕਰ ਰਾਇ, ਜੱਸ ਰਾਮ ਪਟਿਆਲਾ ਆਦਿ ਕੁਝ ਨਾਂਅ, ਇਤਿਹਾਸ ਦੀਆਂ ਇਹ ਪੈੜਾਂ ਨੱਪਦੇ ਨਜ਼ਰ ਆਉਂਦੇ ਹਨ। ਇਕ ਹੋਰ ਅੰਗਰੇਜ਼ ਜਾਸੂਸ ਸੈਦ ਖਾਨ ਨੇ, ਗੁਲਾਬ ਖਾਨ ਦੀ ਸਿਫਾਰਿਸ਼ 'ਤੇ ਇਹ ਕਹਿ ਕੇ ਜੱਸ ਰਾਮ ਲਈ ਸਮਰਕੰਦ ਵਿਚ, ਰੂਸੀ ਹਾਕਮਾਂ ਸਾਹਮਣੇ ਮੁਸ਼ਕਿਲ ਪੈਦਾ ਕਰ ਦਿੱਤੀ ਕਿ ਤੂੰ ਜੱਸ ਰਾਮ ਸਿਰੋਂ ਮੋਨਾ ਹੈਂ, ਤੇਰੀ ਕੇਸਾਧਾਰੀ ਕੂਕਿਆਂ ਨਾਲ ਕੀ ਸਾਂਝ ਹੈ। ਫਿਰ ਵੀ ਮੇਜਰ ਜਨਰਲ ਇਵਾਨੋਫ ਨੇ ਦੋ ਹਜ਼ਾਰ ਟਕੇ ਅਤੇ ਇਕ ਖਿੱਲਤ ਜੱਸ ਰਾਮ ਨੂੰ ਦਿੱਤੀ ਅਤੇ ਇਹ ਵੀ ਕਿਹਾ ਕਿ ਬਾਬਾ ਬੁੱਧ ਸਿੰਘ ਚਾਹੁੰਦੇ ਹਨ ਕਿ ਉਹ ਤੁਰੰਤ ਦੇਸ਼ ਪਰਤ ਆਏ। ਅਤੇ ਬਾਬਾ ਬੁੱਧ ਸਿੰਘ ਦੇ ਨਾਮ ਜਨਰਲ ਨੇ ਇਕ ਪੱਤਰ ਵੀ ਦੇਣਾ ਸੀ। ਗੁਲਾਮ ਰਸੂਲ ਲੋਹਾਨੀ ਨਾਂ ਦਾ ਇਕ ਦੂਤ ਵੀ ਸਮਰਕੰਦ ਦਰਬਾਰ ਵੱਲੋਂ, ਰਸਤੇ ਲਈ ਜੱਸ ਰਾਮ ਨੂੰ ਦਿੱਤਾ ਗਿਆ। ਜਦੋਂ ਉਸ ਨੂੰ ਪੁੱਛਿਆ ਗਿਆ ਕਿ ਉਹ ਵਾਪਸ ਕਸ਼ਮੀਰ ਦੇ ਰਸਤੇ ਹੀ ਕਿਉਂ ਜਾਣਾ ਚਾਹੁੰਦਾ ਹੈ ਤਾਂ ਜੱਸ ਰਾਮ ਦਾ ਜੁਆਬ ਸੀ ਕਿ ਕਸ਼ਮੀਰ ਦਾ ਰਾਜਾ ਕੂਕਿਆਂ ਦਾ ਮਿੱਤਰ ਹੈ। ਗੁਰਚਰਨ ਸਿੰਘ ਦੇ "ਸ਼ਾਸਤਰੀ" (ਦੇਵਨਾਗਰੀ) ਵਿਚ ਲਿਖੇ ਦੋ ਪੱਤਰ ਵੀ ਜੱਸ ਰਾਮ ਨੇ ਸਮਰਕੰਦ ਦੇ ਹਾਕਮਾਂ ਨੂੰ ਦਿੱਤੇ ਸਨ, ਜਿਹੜੇ

ਨਰਾਇਣ ਨਾਂ ਦੇ ਇਕ ਬਿਉਪਾਰੀ ਨੇ ਜਨਰਲ ਨੂੰ ਪੜ੍ਹ ਕੇ ਸੁਣਾਏ ਸਨ। ਨਰਾਇਣ ਸ਼ਿਕਾਰਪੁਰੀ ਬਿਉਪਾਰੀ ਸੀ ਅਤੇ ਆਪਣੇ ਸਮਰਕੰਦ ਕਿਆਮ ਦੌਰਾਨ, ਗੁਰਚਰਨ ਸਿੰਘ ਵੀ ਉਸ ਪਾਸ ਹੀ ਰਹਿੰਦਾ ਸੀ। ਰਸਤੇ ਵਿਚ ਗੁਲਾਮ ਰਸੂਲ ਦੇ ਡਰ ਤੋਂ ਹੀ ਸੈਦ ਖਾਨ ਨੇ, ਜੱਸ ਰਾਮ ਨੂੰ ਹੋਰ ਪੁੱਛਗਿੱਛ ਨਹੀਂ ਕੀਤੀ ਕਿ ਮਤੇ ਉਹ ਰੂਸੀਆਂ ਨੂੰ ਦੱਸ ਦਿੰਦਾ ਹੋਵੇ।

ਮੁਲਤਾਨ ਦੀ ਨਜ਼ਰਬੰਦੀ ਵਿਚੋਂ ਮੁਕਤ ਹੋਣ ਬਾਅਦ ੧੮੮੭ ਈ. ਵਿਚ ਗੁਰਚਰਨ ਸਿੰਘ ਨੇ ਪੰਜਾਬ ਸਰਕਾਰ ਤੋਂ, ਮੱਧ ਏਸ਼ੀਆ ਵਿਚ ਫਿਰ ਜਾਣ ਦੀ ਇਜਾਜ਼ਤ ਮੰਗੀ ਕਿਉਂਕਿ ਮੁਲਤਾਨ ਵਿਚ ਉਸ ਦੀ ਲੰਮੀ ਨਜ਼ਰਬੰਦੀ ਤੋਂ ਬਾਅਦ, ਰੂਸੀ ਤੁਰਕਿਸਤਾਨ ਦੇ ਅਧਿਕਾਰੀ ਉਸ ਦੇ ਸਿਆਸੀ ਰੁਤਬੇ ਦੇ ਕਾਇਲ ਤਾਂ ਹੋ ਗਏ ਹੋਣਗੇ। ਪੰਜਾਬ ਸਰਕਾਰ ਨੂੰ ਉਸ ਦੇ ਭੈਣੀ ਸਾਹਿਬ ਤੋਂ ਬਿਨਾਂ ਹੋਰ ਕਿਤੇ ਵੀ ਜਾਣ 'ਤੇ ਕੋਈ ਇਤਰਾਜ਼ ਨਹੀਂ ਸੀ। ਪਰ ਜਦੋਂ ਭਾਰਤ ਸਰਕਾਰ ਨੇ ਉਸ ਦੇ ਮੱਧ ਏਸ਼ੀਆ ਦੌਰੇ ਬਾਰੇ ਸੁਣਿਆ ਤਾਂ ਉਸ ਨੂੰ ਸੁਖਾਵਾਂ ਨਾ ਲਿਆ। ਨਤੀਜਨ ਪੰਜਾਬ ਸਰਕਾਰ ਨੇ ੩੦ ਮਾਰਚ ੧੮੮੯ ਈ. ਨੂੰ ਇਕ ਹੁਕਮ ਜਾਰੀ ਕਰਕੇ, ਪੁਲਿਸ ਕਪਤਾਨ ਸਿਆਲਕੋਟ ਨੂੰ ਹਦਾਇਤ ਕੀਤੀ ਕਿ ਗੁਰਚਰਨ ਸਿੰਘ ਵੱਲੋਂ ਪੰਜਾਬ ਛੱਡਣ ਦੀ ਕੋਈ ਵੀ ਕੋਸ਼ਿਸ਼ ਸਿਰੇ ਨਾ ਚੜ੍ਹਨ ਦਿੱਤੀ ਜਾਵੇ। ਤਕਰੀਬਨ ੮੫ ਸਾਲ ਦੀ ਬਿਰਧ ਅਵਸਥਾ ਵਾਲੇ ਇਸ ਪੰਜਾਬੀ ਦੇਸ਼ ਭਗਤ ਦੀਆਂ ਰਗਾਂ ਵਿਚ, ਕੈਸਾ ਲਹੂ ਦੌੜਦਾ ਸੀ ਜਿਸ ਤੋਂ ਤਾਜ ਬਰਤਾਨੀਆ ਹਮੇਸ਼ਾ ਭੈਭੀਤ ਰਹਿੰਦਾ ਸੀ।

ਪੰਜਾਬ ਸਰਕਾਰ ਸਮਝਦੀ ਸੀ ਕਿ ਗੁਰਚਰਨ ਸਿੰਘ ਕੂਕਿਆਂ ਨਾਲ ਅਟੁੱਟ ਸੰਬੰਧ ਵਿਚ ਬੱਝਾ ਹੋਇਆ ਹੈ। ਉਹ ਜ਼ਿੰਦਗੀ ਭਰ ਕੂਕਾ ਮਹੰਤ ਰਹੇਗਾ। ਉਹ ਸਾਡਾ ਜਿੰਨਾ ਨੁਕਸਾਨ ਕਰ ਸਕਦਾ ਹੈ ਜ਼ਰੂਰ ਕਰੇਗਾ। ਜੇ ਅਸੀਂ ਇਹ ਸਾਜਿਸ਼ ਨਾਕਾਮ ਕਰਨੀ ਚਾਹੁੰਦੇ ਹਾਂ ਤਾਂ ਗੁਰਚਰਨ ਸਿੰਘ ਨੂੰ ਉਮਰ ਭਰ ਕੈਦ ਰੱਖਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ। ਇਸੇ ਕਰਕੇ ਮਹੰਤ ਜੀ ਨੂੰ ਮੁਲਤਾਨ ਵਿਚ ਲੰਮੀ ਨਜ਼ਰਬੰਦੀ ਕੱਟਣੀ ਪਈ। ਇਕ ਹੋਰ ਥਾਂ 'ਤੇ ਸਰਕਾਰੀ ਰਿਕਾਰਡ ਇਉਂ ਬੋਲਦਾ ਹੈ—

**"ਇਹ ਗੱਲ ਯਕੀਨ ਨਾਲ ਆਖੀ ਜਾ ਸਕਦੀ ਹੈ ਕਿ ਗੁਰਚਰਨ ਸਿੰਘ ਭਾਰਤ ਸਰਕਾਰ ਦਾ ਦੁਸ਼ਮਨ ਹੈ। ਬਿਰਧ ਹੋਣ ਦੇ ਬਾਵਜੂਦ ਉਸ ਦੇ ਸਰੀਰ ਵਿਚ ਬਹੁਤ ਤਾਕਤ ਹੈ ਅਤੇ ਉਹ ਵੱਧ ਤੋਂ ਵੱਧ ਕਸ਼ਟ ਸਹਿ ਸਕਦਾ ਹੈ। ਉਹ ਇਕ ਸਿੱਖ ਸੈਨਿਕ ਦਾ ਸੁੰਦਰ ਨਮੂਨਾ ਹੈ। ਉਸ ਦਾ ਸਰੀਰ ਕਾਨੇ ਵਰਗਾ ਸਿੱਧਾ ਹੈ।"[9]**

ਕਰਤਾਰ ਸਿੰਘ ਨੀਲਧਾਰੀ ਮੁਤਾਬਿਕ—

"ਉਸਦੀਆਂ ਰਗਾਂ ਵਿਚ ਖ਼ੂਨ ਨਹੀਂ ਪਿਘਲਿਆ ਸਰਬ ਲੋਹ ਦੌੜ ਰਿਹਾ ਸੀ।"

ਕੂਕਾ-ਰੂਸ ਸੰਬੰਧਾਂ ਦੀ ਅਗਲੀ ਕੜੀ ਵਿਚ, ਮਹੱਤਵਪੂਰਨ ਨਾਂ ਸੂਬਾ ਬਿਸ਼ਨ ਸਿੰਘ ਕਾਬਲ ਵਾਲੇ ਦਾ ਹੈ, ਜਿਸ ਨੂੰ ਗੁਰਚਰਨ ਸਿੰਘ ਹੋਰਾਂ ਦੀ ਸਿਫਾਰਸ਼ 'ਤੇ ਹੀ ਸ੍ਰੀ ਗੁਰੂ ਹਰੀ ਸਿੰਘ ਜੀ ਵੱਲੋਂ ਸੂਬਾ ਨਿਯੁਕਤ ਕੀਤਾ ਗਿਆ ਸੀ।

ਅਸੀਂ ਆਪਣੇ ਪੰਜਾਬੀ ਲੋਕ-ਗੀਤਾਂ ਦੇ ਵੀ ਮਸ਼ਕੂਰ ਹਾਂ ਜਿਨ੍ਹਾਂ ਨੇ ਗੂਹੜ ਕੂਟ-

ਨੀਤੀ ਦੀਆਂ ਗੱਲਾਂ ਨੂੰ ਵੀ ਆਪਣੇ ਸਿੱਧ ਪੱਧਰੇ ਸੀਨਿਆਂ ਵਿਚ ਇਉਂ ਸਮੋਈ ਰੱਖਿਆ ਹੈ।

"ਚਿੱਠੀਆਂ ਰੂਸ ਨੂੰ ਪਾਈਆਂ, ਰਾਮ ਸਿੰਘ ਸਤਿਗੁਰ ਨੇ।"

ਅਣਗਿਣਤ ਗੁਮਨਾਮ ਕੌਮੀ ਪਰਵਾਨਿਆਂ ਜਿਉਂ, ਅਸੀਂ ਗੁਰਚਰਨ ਸਿੰਘ ਜੀ ਦੀ ਮਿੱਠੀ ਯਾਦ ਨੂੰ, ਆਪਣਾ ਸਿਰ ਝੁਕਾਉਂਦੇ ਹਾਂ ਅਤੇ ਬੰਗਾਲੀ ਇਤਿਹਾਸਕਾਰ ਸ੍ਰੀ ਪੀ.ਸੀ. ਰਾਏ ਦੀ ਟਿੱਪਣੀ ਨਾਲ ਹੀ ਆਪਣੀ ਚਰਚਾ, ਆਜ਼ਾਦੀ ਸੰਗਰਾਮ ਦੇ ਇਸ ਭੁੱਲੇ ਵਿਸਰੇ ਅਧਿਆਏ ਬਾਰੇ ਸਮੇਟਦੇ ਹਾਂ।

"ਗੁਲਾਮੀ ਤੋਂ ਆਜ਼ਾਦੀ ਦੀ ਆਸ਼ਾ ਵਿਚ, ਗੁਰਚਰਨ ਸਿੰਘ ਨੇ ਜਿਨ੍ਹਾਂ ਰਾਹਾਂ ਤੋਂ ਭਾਰਤ ਦੀ ਸਰਹੱਦ ਪਾਰ ਕੀਤੀ, ਵੀਹਵੀਂ ਸਦੀ ਵਿਚ ਨੇਤਾ ਜੀ ਸੁਭਾਸ਼ ਚੰਦਰ ਵੀ ਉਨ੍ਹਾਂ ਰਾਹਾਂ ਥਾਣੀ ਹੀ ਗਏ ਹਨ। ਆਜ਼ਾਦੀ ਦੀ ਲੜਾਈ ਵਿਚ ਬਦੇਸ਼ੀ ਸ਼ਕਤੀ ਦੀ ਸਹਾਇਤਾ ਹਾਸਲ ਕਰਨ ਦੀ ਆਸ ਨੇ, ਸਿਰਫ ਅਪ੍ਰਸਿੱਧ ਗੁਰਚਰਨ ਸਿੰਘ ਨੂੰ ਹੀ ਪ੍ਰਭਾਵਤ ਨਹੀਂ ਕੀਤਾ, ਸਗੋਂ ਉਸ ਤੋਂ ਬਹੁਤ ਸਾਲ ਬਾਅਦ, ਭਾਰਤ ਦੇ ਅਨੇਕਾਂ ਇਨਕਲਾਬੀਆਂ ਨੇ ਉੱਸੇ ਇਕੋ ਆਸ ਨਾਲ, ਵਿਦੇਸ਼ੀ ਸ਼ਕਤੀਆਂ ਦੀ ਸਹਾਇਤਾ ਲਈ ਹੈ।"[10]

## ਹਵਾਲੇ ਅਤੇ ਟਿੱਪਣੀਆਂ


1. ਇੰਡੀਆ' ਜ਼ ਫਰੀਡਮ ਸਟਰੱਗਲ—ਐਡੀਟਰਜ਼ ਜਗਨ ਨਾਥ ਸਰਕਾਰ, ਏ.ਬੀ. ਬਰਧਨ (ਸੈਵੇਰਲ ਸਟਰੀਮਜ਼) ਨਵੀਂ ਦਿੱਲੀ-੧੯੮੬ ਪੇਜ ੧-੨
2. ਉਪਰੋਕਤ-ਸਫਾ ੮
3. ਕੂਕਾ ਅੰਦੋਲਨ-ਕੁਝ ਚੋਣਵੇਂ ਲੇਖ ਸੰਪਾਦਕ ਡਾ. ਅਮਰ ਭਾਰਤੀ-ਦਿੱਲੀ-੧੯੬੭
   ਸ੍ਰੀ ਪੀ.ਸੀ. ਰਾਏ ਦਾ ਲੇਖ—ਸਫਾ ੧੧-੧੨-੧੩
4. ਕੂਕਾ ਮੂਵਮੈਂਟ (ਫਰੀਡਮ ਸਟਰੱਗਲ ਇਨ ਪੰਜਾਬ) ਕੰਪਾਇਲਰ—ਜਸਵਿੰਦਰ ਸਿੰਘ—੧੯੮੫-ਸਫਾ ੧੨੪ ਤੋਂ ੧੩੦
5. ਕੂਕਾ ਅੰਦੋਲਨ (ਸਫਾ ੧੫ ਤੋਂ ੧੯)
6. ਉਪਰੋਕਤ-ਸਫਾ ੨੧
7. ਉਪਰੋਕਤ-ਸਫਾ ੨੩-੨੪
8. ਉਪਰੋਕਤ-ਸਫਾ ੧੮੩
9. ਉਪਰੋਕਤ-ਸਫਾ ੧੦੬
10. ਕੂਕਾ ਅੰਦੋਲਨ-ਸਫਾ ੨੮-੨੯

# ਕੂਕਾ-ਲਹਿਰ ਦਾ ਅਮਰ ਨਾਇਕ
# ਸੰਤ-ਸੂਰਮਾ ਭਗਵਾਨ ਸਿੰਘ ਅੜਬੰਗੀ

ਕੌਮੀ ਮੁਕਤੀ ਅੰਦੋਲਨ ਵਿਚ ਹਿੰਸਾ-ਅਹਿੰਸਾ ਦੀ ਵੰਡ ਮਹਾਤਮਾ ਗਾਂਧੀ ਜੀ ਲਈ ਬੜੀ ਲਾਹੇਵੰਦੀ ਰਹੀ ਸੀ। ਜਿਸ ਵਿਅਕਤੀ ਜਾਂ ਵਿਚਾਰਧਾਰਾ ਦਾ ਉਹਨਾਂ ਨੇ ਵਿਰੋਧ ਕਰਨਾ ਹੁੰਦਾ ਸੀ ਉਸ ਤੇ ਤੱਤ ਫੱਟ ਅਹਿੰਸਕ ਹੋਣ ਦਾ ਠੱਪਾ ਲਾ ਕੇ, ਲੋਕਾਂ ਨੂੰ ਉਸ ਤੋਂ ਤਰਾਹੁਣਾ ਸ਼ੁਰੂ ਕਰ ਦਿੰਦੇ ਸਨ। ਇਹ ਦੇਸ਼ ਦੀ ਸਿਆਸਤ ਵਿਚ ਗਾਂਧੀ ਜੀ ਦੇ ਵਧੇ ਦਖ਼ਲ ਦਾ ਹੀ ਸਿੱਟਾ ਸੀ ਕਿ ਆਮ ਲੇਖਕ ਜਾਂ ਸਾਧਾਰਨ ਜਨ ਵੀ ਕੂਕਾ ਲਹਿਰ ਨੂੰ ਇਕ ਨਿਰੋਲ ਅਮਨ ਪਸੰਦ ਲਹਿਰ ਹੀ ਸਮਝਦੇ ਸਨ। ਪਰ ਕੀ ਕੂਕਾ ਅੰਦੋਲਨ ਨਿਰੋਲ ਸ਼ਾਂਤਮਈ ਅਸੂਲਾਂ ਦੇ ਦਾਇਰੇ ਵਿਚ ਸੀ। ਨਹੀਂ ਬਿਲਕੁਲ ਨਹੀਂ ਸੀ ਅਤੇ ਨਾ ਹੀ ਅਜਿਹਾ ਸੰਭਵ ਸੀ। ਕਿਉਂ ਜੁ ਕੂਕੇ ਸਿੱਖ ਚਿੰਤਨ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਵਿਚਾਰਧਾਰਾ ਦੇ ਮੁੱਦਈ ਸਨ। "ਐਨਸਾਈਕਲੋਪੀਡੀਆ ਬਿਰਟੈਨਿਕਾ" ਵਾਲੇ ਨੇ ਐਵੇਂ ਤੇ ਨਹੀਂ ਲਿਖ ਦਿੱਤਾ—"ਕੂਕੇ ਗੁਰੂ ਗੋਬਿੰਦ ਸਿੰਘ ਦੇ ਕੱਟੜ ਪੈਰੋਕਾਰ ਹਨ।" ਅਤੇ ਨਾਮਧਾਰੀ ਸਿੰਘਾਂ ਦੀ ਪਰੰਪਰਾ ਅਨੁਸਾਰ ਸਤਿਗੁਰੂ ਰਾਮ ਸਿੰਘ, ਗੁਰੂ ਗੋਬਿੰਦ ਸਿੰਘ ਜੀ ਦੇ ਹੀ ਅਵਤਾਰ ਸਨ। ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਨੂੰ ਸ਼ਸ਼ਤਰ ਬੱਧ ਕੀਤਾ ਹੀ ਜ਼ੁਲਮ ਦੇ ਟਾਕਰੇ ਵਾਸਤੇ ਸੀ। ਪ੍ਰੰਤੂ ਸ਼ਸ਼ਤਰ ਨੂੰ ਵਰਤਣ ਦਾ ਹੁਕਮ ਆਖ਼ਰੀ ਹੀਲੇ ਵਜੋਂ ਸੀ, ਜਦੋਂ ਹੋਰ ਸਾਰੇ ਢੰਗ ਕਾਰਗਰ ਨਾ ਸਿੱਧ ਹੋਣ। ਕਿਉਂ ਜੁ ਗੁਰੂ ਸਾਹਿਬ ਨੇ, 'ਸੰਤਾ ਮਾਨੋ ਦੂਤਾਂ ਡਾਨੋ ਇਹ ਕੁਟਵਾਰੀ ਮੇਰੀ' ਦਾ ਸੰਦੇਸ਼ ਦਿੱਤਾ ਸੀ। ਜਦੋਂ ਵੇਲੇ ਦੇ ਹਾਕਮ ਅਤੇ ਹੋਰ ਜਰਵਾਣੇ ਨੰਗੇ ਚਿੱਟੇ ਧੱਕੇ ਤੇ ਉਤਰ ਆਉਣ ਉਦੋਂ ਹਥਿਆਰਾਂ ਤੇ ਹੱਥ ਜਾਣਾ ਅਨੈਤਿਕ ਨਹੀਂ ਹੁੰਦਾ।

ਉਂਝ ਤੇ ਅੰਮ੍ਰਿਤਸਰ, ਰਾਏਕੋਟ, ਮੋਰਿੰਡਾ ਅਤੇ ਮਲੇਰਕੋਟਲਾ ਵਿਖੇ ਨਾਮਧਾਰੀ ਮਸਤਾਨਿਆਂ ਨੇ ਦੇਸ਼ ਨੂੰ ਪਾੜ ਕੇ ਰਾਜ ਕਰਨ ਦੀ ਫਿਰੰਗੀ ਸਰਕਾਰ ਦੀ ਬੁੱਚੜਖਾਨਿਆਂ ਵਿਖੇ, ਗਊਘਾਤ ਦੀ ਨੰਗੀ ਚਿੱਟੀ ਆਗਿਆ ਦੇਣ ਦੀ ਨੀਤੀ 'ਤੇ, ਹਥਿਆਰਬੰਦ ਹੋਕੇ ਹੀ ਹਮਲੇ ਕੀਤੇ ਸਨ ਅਤੇ ਫਿਰ ਸ਼ਹੀਦੀਆਂ ਵੀ ਥੋਕ ਵਿਚ ਵਰੀਆਂ ਸਨ, ਪਰ ਕੂਕਿਆਂ ਵਿਚ ਚੱਲੀ ਇਕ ਖਾੜਕੂ ਲਹਿਰ ਨੂੰ ਯਾਦ ਨਾ ਕਰਨਾ, ਆਪਣੇ ਇਤਿਹਾਸ ਨਾਲ ਬੇਨਿਆਈ ਹੋਵੇਗੀ। ਇਸ ਲਹਿਰ ਦਾ ਉੱਘਾ ਨਾਇਕ ਸੀ, ਸੰਤ ਭਗਵਾਨ ਸਿੰਘ "ਅੜਬੰਗੀ", ਜਿਹਨੂੰ ਸਾਡੇ ਸੁਹਿਰਦ ਸਾਹਿਤਕਾਰ, ਮਾਸਟਰ ਨਿਹਾਲ ਸਿੰਘ ਜੀ "ਅੜਬੰਗੀ-ਅੜਭੰਨੀ" ਲਿਖ ਕੇ ਯਾਦ ਕਰਦੇ ਹਨ।

ਸੰਤ ਬਿਸ਼ਨ ਸਿੰਘ ਹਿਸਟੋਰੀਅਨ ਨੇ ਆਪਣੀਆਂ ਅਣਛਪੀਆਂ ਲਿਖਤਾਂ ਵਿਚ "ਅੜਬੰਗੀ ਦਾ ਖੂੰਡਾ" ਦਾ ਜ਼ਿਕਰ ਕੀਤਾ ਹੈ। ਜੇ ਉਹ ਖਰੜਾ ਲੱਭ ਜਾਵੇ ਤਾਂ ਅੜਬੰਗੀ ਜੀ ਦੇ ਮਾਤਾ ਪਿਤਾ ਦਾ ਨਾਮ ਅਤੇ ਹੋਰ ਪਰਿਵਾਰਕ ਸੰਬੰਧਾਂ ਦੀ ਜਾਣਕਾਰੀ

ਮਿਲ ਸਕਦੀ ਹੈ। ਸਾਡੇ ਤੱਕ ਪੁੱਜਦੀ ਜਾਣਕਾਰੀ ਮੁਤਾਬਿਕ ਅੜਬੰਗੀ ਉਹਨਾਂ ਦੀ ਅੱਲ ਸੀ, ਜਿਸਨੂੰ ਬਾਅਦ ਵਿਚ ਉਹਨਾਂ ਨੇ 'ਅੜਬੰਗੀ ਦਾਸ' ਨਾਮ ਦੇ ਤੌਰ 'ਤੇ ਕਾਨੂੰਨੀ ਮਜਬੂਰੀਆਂ ਸਦਕਾ ਵਰਤਿਆ। ਜਨਮ ਉਹਨਾਂ ਦਾ ਅੰਮ੍ਰਿਤਸਰ ਜ਼ਿਲ੍ਹਾ, ਮਾਝੇ ਦੇ ਸੰਧੂ ਜੱਟਾਂ ਦੇ ਮਸ਼ਹੂਰ ਪਿੰਡ, 'ਮਰਹਾਣਾ' ਵਿਖੇ ੧੮੨੦ ਈ. ਦੇ ਲਾਗੇ ਚਾਗੇ ਹੋਇਆ ਸੀ।

ਪੰਜਾਬੀ ਜੁਆਨਾਂ ਦਾ ਅਲਬੇਲਾ ਸ਼ੌਕ ਬੂਰੀਆਂ ਚੁੰਘਣੀਆਂ, ਘੋੜੀਆਂ ਟੱਪਣੀਆਂ, ਸਰੀਰ ਕਮਾਉਣਾ ਅਤੇ ਫਿਰ ਆਪਣੀ ਵੀਰ ਪਰੰਪਰਾ ਦੇ ਅਨੁਰੂਪ ਸੈਨਿਕ ਜੀਵਨ ਧਾਰਨ ਕਰਨਾ। ਇਹ ਪਰੰਪਰਾ ਪੀੜ੍ਹੀ ਦਰ ਪੀੜ੍ਹੀ ਚੱਲਦੀ ਰਹਿੰਦੀ ਸੀ। ਸਾਡਾ ਕਵੀ ਮੋਹਨ ਸਿੰਘ, ਜੰਗ ਨੂੰ ਜਾ ਰਹੇ ਸੈਨਿਕ ਦੇ ਆਪਣੀ ਪਤਨੀ ਵਾਸਤੇ ਆਖੇ ਇਹਨਾਂ ਸ਼ਬਦਾਂ ਨਾਲ ਹੀ ਕਵਿਤਾ ਖ਼ਤਮ ਕਰਦਾ ਹੈ—

"ਜੇ ਮੈਂ ਜਿਊਂਦਾ ਜਾਗਦਾ ਪਰਤ ਆਇਆ,
ਰੱਖ ਸਾਈਂ ਦੀ ਮੈਨੂੰ ਬੁਲਾ ਛੱਡੀਂ।
ਨਹੀਂ ਤਾਂ ਪੁੱਤ ਜਦ ਮੇਰਾ ਜੁਆਨ ਹੋਇਆ,
ਤੇਗ ਉਸਨੂੰ ਮੇਰੀ ਫੜਾ ਛੱਡੀਂ।" (ਸਾਵੇ ਪੱਤਰ)

ਭਗਵਾਨ ਸਿੰਘ ਯੁਵਾ-ਵਰੇਸ ਵਿਚ ਲਾਹੌਰ ਦਰਬਾਰ ਦੀ ਸੈਨਾ ਵਿਚ ਭਰਤੀ ਹੋ ਗਿਆ। ਉਸ ਦੇ ਪਿੰਡ ਦੇ ਹੋਰ ਨੌਜੁਆਨ ਵੀ ਸੈਨਿਕ ਜੀਵਨ ਵਿਚ ਸਨ। ਅੰਮ੍ਰਿਤਸਰ ਬੁੱਚੜ ਕਾਂਡ ਤੋਂ ਬਾਦ ਤੋੜੀ ਗਈ ਕੂਕਾ ਰੈਜੀਮੈਂਟ ਕਸ਼ਮੀਰ ਵਿਚ, ਮਰਹਾਣਾ ਪਿੰਡ ਦਾ ਜੁਆਲਾ ਸਿੰਘ ਸ਼ਾਮਲ ਸੀ। ਇਸ ਰਜਮੈਂਟ ਦੇ ਐਡਜੂਟੈਂਟ ਤਾਰਾ ਸਿੰਘ ਮਿਸਰੀ ਮਿਆਣੀ ਵਾਲੇ ਨੂੰ ੧੮੫੮ ਈ. ਵਿਚ ਜਦੋਂ ਉਹ ਸਤਵੀਂ ਪੁਲਸ ਬਟਾਲੀਅਨ ਅੰਮ੍ਰਿਤਸਰ ਰੈਜੀਮੈਂਟ ਵਿਚ ਸੂਬੇਦਾਰ ਸੀ, ੧੮੫੮ ਦੇ ਸਿਪਾਹੀ ਵਿਦਰੋਹ ਵਿਚ ਉਸਦੀ ਸ਼ੱਕੀ ਭੂਮਿਕਾ ਸਦਕਾ ਸਰ ਜਾਹਨ ਦੇ ਹੁਕਮਾਂ ਅਨੁਸਾਰ ਬਰਤਰਫ ਕਰ ਦਿੱਤਾ ਗਿਆ ਸੀ।[1] ਭਗਵਾਨ ਸਿੰਘ ਦੇ ਇਲਾਕੇ ਦਾ ਸਿਰਹਾਲੀ ਪਿੰਡ ਦਾ ਸ਼ਾਮ ਸਿੰਘ ਵੀ ਸਿੱਖ ਸੈਨਾ ਵਿਚ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲਾਹੌਰ ਵਿਖੇ ਬਿਤਾਏ ਸੈਨਿਕ ਜੀਵਨ ਦੇ ਬਹੁਤ ਸਾਰੇ ਸੰਗੀ ਸਾਥੀ, ਸੰਤ ਖਾਲਸਾ ਦੀ ਸਾਜਨਾ ਕਰਕੇ, ਗੁਆਚੀ ਪੰਜਾਬੀ ਸੱਤਾ ਦੀ ਬਹਾਲੀ ਲਈ ਮੁੜ ਸਰਗਰਮ ਹੋਣ ਲਈ, ਆਪ ਜੀ ਦੇ ਝੰਡੇ ਹੇਠ ਇਕੱਤਰ ਹੋਣੇ ਸ਼ੁਰੂ ਹੋ ਗਏ। ਇਹਨਾਂ ਵਿਚੋਂ ਸ਼ਾਮ ਸਿੰਘ ਸਿਰਹਾਲੀ ਦੀ ਤਰ੍ਹਾਂ ਭਗਵਾਨ ਸਿੰਘ ਵੀ ਪ੍ਰਮੁੱਖ ਨਾਮ ਸੀ। ਨਾਮਧਾਰੀ ਲਹਿਰ ਰਾਹੀਂ ਆਪਣੀ ਵੱਖਰੀ ਪਹਿਚਾਨ, ਸਿੱਖੀ ਜੀਵਨ ਜਾਚ ਅਤੇ ਸਦਾਚਾਰੀ ਰਹੁ ਰੀਤਾਂ ਨੂੰ ਮੁੜ ਤੋਂ ਲਾਗੂ ਕੀਤਾ ਜਾ ਰਿਹਾ ਸੀ। ਇਸ ਦੇ ਬਾਨੀ ਨੇ ਨਾਮ ਬਾਣੀ ਦੇ ਆਤਮ ਤੇਜ ਪ੍ਰਾਪਤ ਕਰਨ ਵਾਲੇ, ਸ੍ਰੀ ਦਸ਼ਮੇਸ਼ ਚੇਤਨਾ ਦਾ ਮਾਰਗ ਮੁੜ ਪ੍ਰਕਾਸ਼ਤ ਕਰ ਦਿੱਤਾ ਸੀ। ਰਾਜ ਮਦ ਵਿਚ ਸਿੱਖ ਇਸ ਸ਼ਕਤੀ ਸਾਗਰ ਤੋਂ ਦੂਰ ਜਾ ਚੁੱਕੇ ਸਨ। ਦੇਸ਼ ਕੌਮ ਲਈ ਕੁਰਬਾਨੀ ਦਾ ਪਾਠ ਗੁਰਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਖਾਇਆ ਸੀ। ਸਤਿਗੁਰੂ ਰਾਮ ਸਿੰਘ ਜੀ ਸਦਾਚਾਰੀ ਗੁਰ ਸਿੱਖੀ ਜੀਵਨ ਅਤੇ ਬਾਣੀ ਬਾਣੇ ਨਾਲ ਜੋੜਦੇ ਸਨ। ਸੁਭਾਵਿਕ ਪਰਿਣਾਮ ਦਸ਼ਮੇਸ਼

ਦੀ ਖੰਡੇ ਧਾਰ ਚੇਤਨਾ ਜਾਗਦੀ। ਕਵੀ ਦੇ ਸ਼ਬਦਾਂ ਵਿਚ—

"ਕਿਲੇ ਪਏ ਵਿਕਾਰਾਂ ਦੇ ਢੱਠਦੇ ਸਨ,
ਨਾਮੀ ਤੋਪ ਸਤਿਨਾਮ ਦੀ ਦੱਗ ਰਹੀ ਸੀ।
ਇਰਦ ਗਿਰਦ ਸਨ ਝੁੰਡ ਪਰਵਾਨਿਆਂ ਦੇ
ਵਿਚ "ਰਾਮ" ਰੂਪੀ ਜੋਤ ਜੱਗ ਰਹੀ ਸੀ।"

—(ਸਿੱਖੀ ਸਿਦਕ-ਵਿਧਾਤਾ ਸਿੰਘ ਤੀਰ)

ਕੂਕਾ ਲਹਿਰ ਦੇ ਸ਼ਾਂਤ ਪਾਣੀਆਂ ਵਿਚ, ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਲਾਗੇ, ਖੁੱਲ੍ਹਮ ਖੁੱਲ੍ਹਾ ਗਊ ਮਾਸ ਵਿਕਣ ਸਦਕਾ, ਤੂਫਾਨ ਆ ਗਿਆ। ਆਪਣੇ ਰਾਜ ਦੀਆਂ ਜੜ੍ਹਾਂ ਪੱਕੀਆਂ ਕਰਨ ਲਈ ਅੰਗਰੇਜ਼ ਹਾਕਮਾਂ ਨੇ, ਹਿੰਦੂ-ਸਿੱਖ/ਮੁਸਲਿਮ ਤਨਾਉ ਨੂੰ ਵਧਾਉਣ ਵਾਲੇ, ਕੋਝੇ ਹੱਥ ਕੰਡੇ ਵਰਤਣੇ ਸ਼ੁਰੂ ਕਰ ਦਿੱਤੇ। ਜਦੋਂ ਕਿਸੇ ਨੇ ਅੰਗਰੇਜ਼ਾਂ ਨੂੰ ੧੮੪੫ ਈ. ਵਾਲਾ, ਤਾਂਬੇ ਦੇ ਪੱਤਰੇ ਤੇ ਉਕਰਿਆ, ਦਰਬਾਰ ਸਾਹਿਬ ਵਿਚ ਲੱਗਿਆ, ਉਹ ਆਦੇਸ਼ ਯਾਦ ਕਰਵਾਇਆ ਜੋ ਅੰਗਰੇਜ਼ ਰੈਜ਼ੀਡੈਂਟ ਵਲੋਂ ਸੀ ਕਿ ਅੰਮ੍ਰਿਤਸਰ ਵਿਚ ਗਊ ਬੱਧ ਨਹੀਂ ਹੋਏਗਾ ਤਾਂ ਜੁਆਬ ਦਿੱਤਾ, "ਉਸ ਸਮੇਂ ਸਿੱਖ ਪੰਜਾਬ ਦੇ ਹਾਕਮ ਸਨ, ਹੁਣ ਉਹ ਸਧਾਰਣ ਪਰਜਾ ਹਨ ਅਤੇ ਸਧਾਰਨ ਪਰਜਾ ਹਾਕਮਾਂ ਵਾਲੇ ਅਧਿਕਾਰਾਂ ਦੀ ਮੰਗ ਕਿਵੇਂ ਕਰ ਸਕਦੀ ਹੈ ?" ਇਸ ਕੌਮੀ ਅਪਮਾਨ ਨੂੰ ਹੋਰ ਭਾਈਚਾਰਾ ਤਾਂ ਮਾਂ ਦੇ ਦੁੱਧ ਜਿਉਂ ਪੀ ਗਿਆ, ਪਰ ਕੂਕੇ ਬੀਰਾਂ ਦੀਆਂ ਛਾਤੀਆਂ ਵਿਚ ਵਿਦਰੋਹ ਦੀ ਜੁਆਲਾ ਭੜਕ ਉੱਠੀ।

੧੪-੧੫ ਜੂਨ ੧੮੭੧ ਈ. ਦੀ ਰਾਤ ਅੰਮ੍ਰਿਤਸਰ ਦੇ ਬੁੱਚੜਖਾਨੇ 'ਤੇ ਹਮਲਾ ਕਰਕੇ ਕੁਝ ਬੁੱਚੜਾਂ ਨੂੰ ਤਲਵਾਰ ਦੀ ਧਾਰ ਲੰਘਾ ਦਿੱਤਾ ਗਿਆ। ਇਸ ਕਾਂਡ ਵਿਚ ਲਹਿਣਾ ਸਿੰਘ, ਹਾਕਮ ਸਿੰਘ, ਫਤੇਹ ਸਿੰਘ, ਬੀਹਲਾ ਸਿੰਘ ਚਾਰੇ ਇਕੱਠੇ ਅਤੇ ੧੮੭੩ ਈ. ਵਿਚ ਫੜੇ ਜਾਣ ਤੇ ਝੰਡਾ ਸਿੰਘ ਫਾਂਸੀ ਦਿੱਤੇ ਗਏ। ਸਿਪਾਹੀ ਲਾਲ ਸਿੰਘ ਅਤੇ ਇਕ ਹੋਰ ਲਹਿਣਾ ਸਿੰਘ ਕਾਲੇਪਾਣੀ ਭੇਜ ਦਿੱਤੇ ਗਏ। ਲਛਮਣ ਸਿੰਘ ਚਾਹਲ (ਅੰਮ੍ਰਿਤਸਰ), ਮਿਹਰ ਸਿੰਘ ਲੋਪੋਕੇ ਅਤੇ ਭਗਵਾਨ ਸਿੰਘ ਮਰਹਾਣਾ ਮਫ਼ਰੂਰ ਘੋਸ਼ਿਤ ਕੀਤੇ ਗਏ। ਜੂਨ ੧੮੭੧ ਈ. ਤੋਂ ਲੈ ਕੇ ਮਾਰਚ ੧੯੧੨ ਈ. ਤੱਕ ਪੂਰੇ ਇਕਤਾਲੀ ਵਰ੍ਹੇ ਭਗਵਾਨ ਸਿੰਘ ਨੇ ਆਪਣਾ ਮਫ਼ਰੂਰੀ ਦਾ ਜੀਵਨ ਬਿਤਾਇਆ ਅਤੇ ਇਥੋਂ ਹੀ ਉਸਦੇ ਅੜਬੰਗੀ ਬਣਨ ਦੀ ਵਾਰਤਾ ਸ਼ੁਰੂ ਹੁੰਦੀ ਹੈ। ਰਾਇਕੋਟ ਕਤਲ ਕਾਂਡ ਵਿਚ ਜਿੱਥੇ ਅਗਲੇ ਮਹੀਨੇ ਹੀ ਬੁੱਚੜਾਂ ਨੂੰ ਸੋਧਿਆ ਗਿਆ ਸੀ, ਵਿਚ ਵੀ ਸਰਕਾਰੀ ਵਾਅਦਾ ਮੁਆਫ਼ ਗਵਾਹ ਬਣਿਆ, ਗੁਲਾਬ ਸਿੰਘ ਇਉਂ ਦੱਸਦਾ ਹੈ—

"ਭਗਵਾਨ ਸਿੰਘ ਦੇ ਦੱਸਣ ਮੁਤਾਬਿਕ ਗੁਰੂ (ਸਤਿਗੁਰੂ ਰਾਮ ਸਿੰਘ) ਨੇ ਉਹਨਾਂ ਨੂੰ ਕਿਹਾ ਕਿ ਮਾਲਵੇ ਵਿਚ ਜਾਓ ਅਤੇ ਬੁੱਚੜਾਂ ਨੂੰ ਮਾਰੋ। ਇਸੇ ਕਰਕੇ ਭਗਵਾਨ ਸਿੰਘ, ਲਛਮਣ ਸਿੰਘ, ਜਵਾਹਰ ਸਿੰਘ ਅਤੇ ਉਹ (ਗੁਲਾਬ ਸਿੰਘ) ਅਗਲੀ ਸਵੇਰ ਛੁੱਟੀ ਲੈਣ ਵਾਸਤੇ ਗਏ। ਭਗਵਾਨ ਸਿੰਘ ਨੇ ਵੱਖਰਿਆਂ ਹੋ ਕੇ ਗੁਰੂ ਜੀ ਨਾਲ ਕੋਈ ਗੱਲਬਾਤ ਕੀਤੀ। ਫਿਰ (ਸਤਿਗੁਰੂ) ਰਾਮ ਸਿੰਘ ਨੇ ਕਿਹਾ—"ਅੱਛਾ! ਮਾਲਵੇ ਵਿਚ

ਜਾਓ ਅਤੇ ਬੁੱਚੜਾਂ ਨੂੰ ਮਾਰੋ" ਅਤੇ ਉਹਨਾਂ ਨੂੰ ਵਿਦਾ ਕਰ ਦਿੱਤਾ। ਤੁਰਨ ਲੱਗਿਆਂ ਗੋਪਾਲ ਸਿੰਘ (ਸਤਿਗੁਰੂ ਜੀ ਦੀ ਦੁਕਾਨ ਦਾ ਇਚਾਰਜ) ਨੇ ਭਗਵਾਨ ਸਿੰਘ ਨੂੰ ਖਰਚੇ ਵਾਸਤੇ ੧੨ ਰੁਪੈ ਦਿੱਤੇ ਜਿਹੜੇ ਉਸਨੇ (ਆਪਣੇ ਤੋਂ ਵਡੇਰੀ ਉਮਰ ਦੇ) ਗੁਲਾਬ ਸਿੰਘ ਨੂੰ ਪਕੜਾ ਦਿੱਤੇ। ਕਿ ਉਹਨਾਂ ਪਾਸ ਬਾਰਾਂ ਰੁਪੈ ਸਨ ਇਸ ਗੱਲ ਦੀ ਪੁਸ਼ਟੀ ਦੂਸਰਾ ਵਾਅਦਾ ਮੁਆਫ ਗਵਾਹ ਦਲ ਸਿੰਘ ਵੀ ਕਰਦਾ ਹੈ। ਉਹ ਚੱਲ ਪਏ ਅਤੇ ਗਿਆਨੀ ਸਿੰਘ ਤੋਂ ਤਲਵਾਰਾਂ ਦੀ ਮਦਦ ਲੈ ਕੇ ਦਲ ਸਿੰਘ ਅਤੇ ਦੂਜੇ ਜਣਿਆਂ ਨੇ (ਬੁੱਚੜ) ਕਤਲ ਕਰ ਦਿੱਤੇ।[2]

ਭਾਈ ਸੰਤੋਖ ਸਿੰਘ ਬਾਹੋਵਾਲ ਦੀ ਲਿਖਤ ਮੁਤਾਬਿਕ-"ਜੇੜੇ ਬੁੱਚੜ ਮਾਰਨੇ ਵਾਲੇ ਸਿੰਘ ਉਸ ਵਕਤ ਗੁਰਦੁਆਰੇ ਹਾਜ਼ਰ ਥੇ ਮੇਹਰ ਸਿੰਘ ਲੱਪੋਕੇ, ਅੜਬੰਗ ਸਿੰਘ ਮਰਾਣਾ, ਝੰਡਾ ਸਿੰਘ ਠੱਟਾ ਉਨ੍ਹਾਂ ਨੂੰ ਬਚਨ ਕੀਤਾ ਕੋਈ ਗੁਸਾਂ ਵੰਨੇ ਚਲੇ ਜਾਵੋ ਕੋਈ ਨੇਪਾਲ ਮੇਂ ਜਾਇ ਰਹੋ। ਕੋਇ ਕਿਧਰੇ ਕੋਈ ਕਿਧਰੇ ਖਿੰਡ ਜਾਓ। ਏਸ ਦੇਸ ਨਾ ਕੋਈ ਰਹੇ। ਤਤਕਾਲ ਸਿੰਘ ਖਿੰਡ ਗਏ ਕੋਈ ਇਕੱਲਾ ਕੋਈ ਦੋ।"[3]

ਸੰਤ ਇੰਦਰ ਸਿੰਘ ਚਕਰਵਰਤੀ ਦੀ ਲਿਖਤ ਮੁਤਾਬਿਕ ਭਗਵਾਨ ਸਿੰਘ ਅੜਬੰਗੀ ਮਲੇਰਕੋਟਲੇ ਦੇ ਸਾਕੇ ਵਿਚ ਵੀ ਸ਼ਾਮਲ ਸੀ। ਪਰ ਇਸ ਤੱਥ ਦੀ ਪੁਸ਼ਟੀ ਕਰਨੀ ਲੋੜੀਂਦੀ ਹੈ। ਉਂਝ ਤੇ ਕੋਟਲੇ ਦੇ ਸਾਕੇ ਤੋਂ ਬਾਅਦ ਤਕਰੀਬਨ ੪੦-੫੦ ਸਿੰਘ ਰੜ ਪਿੰਡ ਤੋਂ ਹਰਨ ਹੋ ਗਏ ਸਨ ਜੋ ਮੁੜ ਕਦੇ ਵੀ ਸਰਕਾਰ ਦੇ ਕਾਬੂ ਨਹੀਂ ਆਏ। ਭੈਣੀ ਸਾਹਿਬ ਤੋਂ ਤੁਰਨ ਵੇਲੇ ਸਿੰਘਾਂ ਦੀ ਗਿਣਤੀ ਬਾਬਾ ਕਾਲਾ ਸਿੰਘ ਨੰਗਲ ਦੀ ਲਿਖਤ ਮੁਤਾਬਿਕ "ਸੱਤ ਵੀਹਾਂ" ਸੀ। ਮਲੇਰਕੋਟਲੇ ਦਾ ਭਿਆਨਕ ਸਾਕਾ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਦੇਸ਼ ਨਿਕਾਲਾ ਜਨਵਰੀ ੧੮੭੨ ਈ. ਵਿਚ ਵਾਪਰਿਆ ਹੈ। ਇਸ ਤੋਂ ਪਿਛੋਂ ਨਾਮਧਾਰੀ ਪੰਥ ਅਤੇ ਕੂਕਾ ਕੇਂਦਰ ਸ੍ਰੀ ਭੈਣੀ ਸਾਹਿਬ ਤੇ ਸਖ਼ਤੀਆਂ ਦਾ ਜੋ ਝੱਖੜ ਝੁੱਲਿਆ ਉਸਦੀ ਮਿਸਾਲ ਇਤਿਹਾਸ ਵਿਚ ਵਿਰਵੀ ਹੀ ਮਿਲਦੀ ਹੈ।

ਕੂਕਿਆਂ ਦਾ ਮਹਿਬੂਬ ਸਤਿਗੁਰੂ ਰਾਮ ਸਿੰਘ ਆਪਣੇ ਪਰਿਵਾਰਿਕ ਮੈਂਬਰਾਂ, ਜਾਨ ਤੋਂ ਪਿਆਰੇ ਕੂਕਿਆਂ ਤੋਂ ਦੂਰ ਪਰਦੇਸ ਵਿਚ ਬੈਠਾ ਸੀ-ਕਿੱਥੇ ਬੈਠਾ ਸੀ ਇਹ ਕਿਸੇ ਨੂੰ ਪਤਾ ਨਹੀਂ ਸੀ। ਕਿਤੇ ਜਾਕੇ ਤਿੰਨ ਸਾਲਾਂ ਬਾਅਦ ਐਸ.ਪੀ. ਬਾਰ ਬਟਨ ਦੀ ਰਹਿਮ ਦਿਲ ਮੇਮ ਦੀ ਸੂਹ 'ਤੇ, ਬਾਬਾ ਦਰਬਾਰਾ ਸਿੰਘ ਰਾਇਪੁਰੀਆ ਰੰਗੂਨ ਗਏ ਅਤੇ ਦਰਸ਼ਨ ਦਾਤ ਪ੍ਰਾਪਤ ਕਰਕੇ, ਤਪਦਾ ਹਿਰਦਾ ਸ਼ਾਂਤ ਕਰ ਆਏ।

ਲੋਪੋਕਿਆ ਦੇ ਮਿਹਰ ਸਿੰਘ ਨੇ ਜੋ ਹੁਣ ਸੰਤਾ ਸਿੰਘ ਦੇ ਨਾਮ ਹੇਠ ਭੋਰੇ ਭੈਣੀ ਸਾਹਿਬ ਮਫਰੂਰੀ ਜੀਵਨ ਵਿਚ ਰਹਿ ਰਿਹਾ ਸੀ, ਕਿਸੇ ਸਿੰਘ ਦੁਆਰਾ ਸਤਿਗੁਰੂ ਰਾਮ ਸਿੰਘ ਜੀ ਤੋਂ ਰੰਗੂਨ ਦਰਸ਼ਨਾਂ ਲਈ ਆਉਣ ਦੀ ਆਗਿਆ ਮੰਗੀ ਤਾਂ ਭਾਈ ਕਾਹਨ ਸਿੰਘ ਬੁਰਜ ਰਾਇ ਕੇ (ਅੰਮ੍ਰਿਤਸਰ) ਨੂੰ ਸੰਬੰਧਿਤ ਹੁਕਮਨਾਮੇ ਵਿਚ ਸਤਿਗੁਰੂ ਜੀ ਇਉਂ ਫਰਮਾਉਂਦੇ ਹਨ—

"ਅਰ ਭਾਈ ਕਾਨ੍ਹ ਸਿੰਘ, ਮਿਹਰ ਸਿੰਘ ਨੂੰ ਆਖਣਾ ਏਥੇ ਨਾ ਆਵੇ ਸਾਡੇ ਪਾਸ। ਏਧਰੇ ਲੁਕ ਛਿਪ ਕੇ ਦਿਨ ਕੱਟ ਲੈ। ਕੋਈ ਦਿਨ ਦਾ ਈ ਕਸ਼ਟ ਹੈ। ਭਾਈ ਤੁਸਾਂ ਦੇ ਈ

ਪੈਰੋਂ ਕੰਗ ਉੱਠੀ ਹੈ ਪਹਿਲੇ। ਅਛਾ ਕੋਈ ਚਿੰਤਾ ਨਹੀਂ, ਗੁਰੂ ਜੀ ਦਾ ਹੁਕਮ ਏਸੇ ਤਰ੍ਹਾਂ ਦਾ ਸੀ ਜੀ, ਸਾਡੇ ਕੀ ਬਸ ਹੈ। ਜੇ ਏਥੇ ਮਿਲਨ ਦੇਣ ਤਾਂ ਭਾਵੇਂ ਸੈਂਕੜੇ ਆਇ ਜਾਣ। ਬਾਤਿ ਤੇ ਏਹੁ ਹੈ ਬੜੀ ਜੋ ਖਰਚੁ ਖੇਚਲ ਬਹੁਤੁ ਹੈ ਏਥੇ ਆਉਣ ਦੀ ਅਰ ਮੇਲਾ ਕੁਛ ਨਾਹੀ ਹੁੰਦਾ ਹੈ। ਜੈਸਾ ਮੇਲਾ ਹੁੰਦਾ ਹੈ ਕੁਛ ਤਿਰਪਤਿ ਨਹੀਂ ਹੁਦੀ ਦਰਸਨ ਮੇਲੇ ਦੀ। ਨਾ ਬੋਲਣ ਦਿੰਦੇ ਹੈ ਨਾ ਖੜਾ ਈ ਹੋਣ ਦਿੰਦੇ ਹੈ ਹਮਾਰੇ ਪਾਸ। ਐ ਹਵਾਲ ਹੈ ਏਥੇ ਦਾ, ਅਗੇ ਗੁਰੂ ਜਾਣੇ ਗੁਰੂ ਨੇ ਜੋ ਕਰਨੀ ਹੈ।'[4]

ਕਤਲ ਕੇਸ ਵਿਚ ਮਫਰੂਰ ਵਿਅਕਤੀ, ਫਿਰ ਵੀ ਗੁਰੂ ਦਰਸ਼ਨਾਂ ਦੀ ਐਨੀ ਸਿੱਕ। ਭਾਈ ਮੇਹਰ ਸਿੰਘ ਤਾਂ ਹੁਕਮ ਦੀ ਉਲੰਘਣਾ ਨਾ ਕਰ ਸਕੇ ਪਰ ਭਗਵਾਨ ਸਿੰਘ ਹੋਰਾਂ ਨੇ ਸਿਰ ਤਲੀ 'ਤੇ ਧਰ ਲਿਆ। ਉਹਨੂੰ ਪਤਾ ਸੀ ਅੰਮ੍ਰਿਤਸਰ ਕਾਂਡ ਦਾ ਮਫਰੂਰ ਝੰਡਾ ਸਿੰਘ ਜਦੋਂ ਪਕੜਿਆ ਗਿਆ ਸੀ ਤਾਂ ਦੋ ਸਾਲ ਬਾਅਦ ਵੀ ਉਸੇ ਕੇਸ ਵਿਚ ਸਰਕਾਰ ਨੇ ਫਾਹੇ ਟੰਗ ਦਿੱਤਾ ਸੀ। ਹੁਕਮਨਾਮਿਆਂ ਦੀ ਭੂਮਿਕਾ ਵਿਚ ਜਸਵਿੰਦਰ ਸਿੰਘ ਹਿਸਟੋਰੀਅਨ ਲਿਖਦੇ ਹਨ—"ਅੰਮ੍ਰਿਤਸਰ ਬੁੱਚੜ ਕੇਸ ਵਿਚ ਫਰਾਰ ਭਗਵਾਨ ਸਿੰਘ ਗ੍ਰਿਫਤਾਰੀ ਦੇ ਖ਼ਤਰੇ ਤੋਂ ਵੀ ਨਾ ਡਰਿਆ ਅਤੇ ਰੰਗੂਨ ਪੁੱਜ ਸਤਿਗੁਰੂ ਦੇ ਚਰਨਾਂ ਵਿਚ ਜਾ ਮੱਥਾ ਟੇਕਿਆ।"[5]

ਆਪਣੀ ਮਫਰੂਰੀ ਦਾ ਜ਼ਿਆਦਾ ਸਮਾਂ ਭਗਵਾਨ ਸਿੰਘ ਮਾਲਵੇ ਵਿਚ ਕੱਟਿਆ ਕਰਦਾ ਸੀ ਉਹ ਵੀ ਬੱਪੀਆਣਾ (ਮਾਨਸਾ) ਅਤੇ ਉਸ ਦੇ ਲਾਗੇ ਚਾਗੇ ਹੋਰਨਾਂ ਪਿੰਡਾਂ ਵਿਚ। ਉਹ ਪਹਿਚਾਣ ਤੋਂ ਬਚਣ ਲਈ, ਭਗਵੀ ਚਾਦਰ ਦੀ ਗਿਲਤੀ ਮਾਰੀ ਰੱਖਦਾ ਅਤੇ ਸਿਰ 'ਤੇ ਵੀ ਭਗਵੀ ਦਸਤਾਰ ਸਜਾਉਂਦਾ। ਇਕ ਹੱਥ ਵਿਚ ਸਾਧੂਆਂ ਵਾਲਾ ਭਿੱਖਿਆ ਪਾਤਰ-ਚਿੱਪੀ ਰੱਖਦਾ ਅਤੇ ਦੂਸਰੇ ਵਿਚ ਉਸਦਾ ਦੁਸ਼ਟ-ਸੋਧਕ ਖੂੰਡਾ ਹੁੰਦਾ ਸੀ। ਉਸ ਦਾ ਕੰਮ ਢੰਗ ਗੁਰੀਲਾ ਯੁੱਧ ਵਾਲਾ ਸੀ। ਉਹ ਪੁਲੀਸ ਦੇ ਮੁਖਬਰਾਂ ਅਤੇ ਕੂਕਿਆਂ ਨੂੰ ਤੰਗ ਕਰਨ ਵਾਲਿਆਂ ਤੋਂ ਗਿਣ ਗਿਣ ਕੇ ਬਦਲੇ ਲੈਂਦਾ। ਪਿੰਡ ਮਾਈਸਰ ਖਾਨਾ ਦਾ ਇਕ ਲੰਬੜਦਾਰ ਨਾਮਧਾਰੀ ਸਿੰਘਾਂ ਨੂੰ ਕਿਸੇ ਨਾ ਕਿਸੇ ਮੁਸੀਬਤ ਵਿਚ ਫਸਾਈ ਰੱਖਦਾ ਸੀ। ਇਕ ਦਿਨ ਅੜਬੰਗੀ ਜੱਟ ਦੇ ਭੇਸ ਵਿਚ ਉਸ ਪਾਸ ਥੋੜ੍ਹਾ ਜਿਹਾ ਦਿਨ ਰਹਿੰਦਿਆਂ ਪੁੱਜ ਗਿਆ ਅਤੇ ਉਸਦੇ ਬੂਹੇ ਅੱਗੇ, ਭੈੜਾ ਜਿਹਾ ਮੂੰਹ ਬਣਾ ਕੇ ਬਹਿ ਗਿਆ। ਪੁੱਛਣ 'ਤੇ ਕਹਿੰਦਾ, "ਸਰਦਾਰਾ ਮੇਰੇ ਦੋ ਝੋਟੇ ਸਨ ਉਹ ਬਦਮਾਸ਼ਾਂ ਨੇ ਖੋਹ ਲਏ ਹਨ। ਮੈਂ ਲੰਬੜਦਾਰਾ ਤੇਰਾ ਨਾਂ ਵੀ ਲਿਆ ਕਿ ਉਸਦਾ ਬੰਦਾ ਹਾਂ, ਪਰ ਉਹ ਨਹੀਂ ਟਲੇ। ਗਰੀਬ ਮਾਰਿਆ ਜਾਵਾਂਗਾ। ਜੇ ਝੋਟੇ ਮੁੜਾ ਦੇਵੇਂ ਤਾਂ ਮੈਂ ਤੈਨੂੰ ਵੀਹ ਰੁਪਈਏ ਦੇ ਦਿਆਂਗਾ।" ਅੜਬੰਗੀ ਦਾ ਦਾਅ ਕੰਮ ਕਰ ਗਿਆ। ਉਹ ਲਾਲਚੀ ਲੰਬੜਦਾਰ ਡਾਂਗ ਫੜਕੇ, ਉਸ ਨਾਲ ਵਾਹਵਾ ਦੂਰ ਪਿੰਡੋਂ ਨਿਕਲ ਆਇਆ। "ਕਿੱਥੇ ਨੇ ਤੇਰੇ ਬਦਮਾਸ਼" ਉਹ ਕਾਹਲਾ ਪੈ ਕੇ ਬੋਲਿਆ। "ਅਹੁ ਵੇਖ ਹੁਣੇ ਤੇਰੇ ਸਾਹਮਣੇ ਆਉਣ ਵਾਲੇ ਨੇ" ਜਦੋਂ ਉਸ ਦੱਸੀ ਦਿਸ਼ਾ ਵੱਲ ਧੌਣ ਘੁਮਾਈ ਤਾਂ ਪਿਛੋਂ ਪਰਨਾ ਉਸ ਦੇ ਗਲ਼ ਵਿਚ ਪਾਕੇ ਵੱਟਣਾ ਚਾਹੜ ਦਿੱਤਾ। ਆਨੇ ਬਾਹਰ ਆ ਗਏ। ਚਾਕੂ ਨਾਲ ਸ਼ਾਹ ਰਗ ਵੱਡੀ ਅਤੇ ਲਾਸ਼ ਧੂਹ ਕੇ ਛੱਪੜ ਦੇ ਲਾਗੇ ਲੈ ਗਿਆ। ਕੱਚੀਆਂ ਇੱਟਾਂ

ਪੱਥੀਆਂ ਪਈਆਂ ਸਨ। ਉਪਰ ਚੱਠਾ ਚਿਣ ਦਿੱਤਾ। ਛੇ ਕੁ ਮਹੀਨੇ ਬਾਅਦ ਜਦੋਂ ਇੱਟਾਂ ਵਾਲੇ ਇੱਟਾਂ ਲੈਣ ਗਏ ਤਾਂ ਚੱਠੇ ਹੇਠਲਾ ਪਿੰਜਰ ਲੰਬੜਦਾਰ ਦੇ ਪਾਪਾਂ ਦੀ ਤਸਦੀਕ ਕਰਕੇ ਬਿਦੇਸ਼ੀ ਅਤੇ ਕੂਕਿਆਂ ਨੂੰ ਦੁੱਖ ਦੇਣ ਵਾਲੀ ਰਿਆਸਤੀ ਹਕੂਮਤ ਦਾ ਮੂੰਹ ਚਿੜਾ ਰਿਹਾ ਸੀ।

ਆਪਣੀ ਕਿਸੇ ਕਾਰਵਾਈ ਨੂੰ ਅੰਜਾਮ ਦੇਣ ਲਈ, ਉਹ ਹਰ ਵਾਰ ਕੋਈ ਨਾ ਕੋਈ ਨਵੀਂ ਤਰਕੀਬ ਵੀ ਖੋਜ ਲੈਂਦਾ ਸੀ। ਬਹੁਤ ਉਪਜਾਊ ਦਿਮਾਗ਼ ਸੀ। ਇਕ ਪੰਥ ਦੋਖੀ ਉੱਚੇ ਚੁਬਾਰੇ 'ਤੇ ਸੌਂਦਾ ਸੀ। ਉਸਦੇ ਸ਼ਰੀਕੇ ਵਿਚੋਂ ਇਕ ੧੦-੧੨ ਸਾਲ ਦਾ ਬੱਚਾ ਸੀ, ਜਿਹਨਾਂ ਨੂੰ ਵੀ ਉਹ ਤੰਗ ਕਰਦਾ ਰਹਿੰਦਾ ਸੀ। ਸਾਧੂ ਵੇਸ ਵਿਚ ਵਿਚਰਦੇ ਅੜਬੰਗੀ ਨੇ ਉਸ ਬਾਲਕ ਨੂੰ ਕਿਸੇ ਟਿਕਾਣੇ 'ਤੇ ਮਿਲਣਾ ਗਿਲਣਾ ਸ਼ੁਰੂ ਕੀਤਾ। ਇਕ ਟੋਕਾ ਉਸ ਨੂੰ ਲੈ ਦਿੱਤਾ ਅਤੇ ਬੇਰੀ ਦੀਆਂ ਟਾਹਣੀਆਂ ਕੱਟਣ ਦੀ ਪ੍ਰੈਕਟਿਸ ਬੱਚੇ ਤੋਂ ਸ਼ੁਰੂ ਕਰਵਾ ਦਿੱਤੀ। ਪਹਿਲੇ ਦਿਨ ਉਂਗਲੀ ਜਿੱਡੀ ਟਾਹਣੀ ਵੱਢੀ। ਫਿਰ ਉਸ ਤੋਂ ਵੱਡੀ। ਫਿਰ ਹੋਰ ਵੱਡੀ। ਜਦੋਂ ਹਫਤੇ ਕੁ ਬਾਅਦ ਬਾਂਹ ਜਿੱਡੀ ਮੋਟੀ ਸ਼ਾਖਾ ਬੱਚਾ ਇਕ ਵਾਰ ਵਿਚ ਵੱਢਣ ਦੇ ਸਮਰੱਥ ਹੋਇਆ ਤਾਂ ਅੱਧੀ ਕੁ ਰਾਤ ਉਸ ਨੂੰ, ਪਉੜੀ ਲਾਕੇ, ਟੋਕਾ ਦੇ ਕੇ ਚੁਬਾਰੇ 'ਤੇ ਚਾੜ੍ਹ ਦਿੱਤਾ। ਦੁਸ਼ਮਣ ਦਾ ਸਿਰ ਅਬੋਧ ਬਾਲਕ ਇਕੋ ਟੱਪੇ ਵਿਚ ਕੱਟ ਆਇਆ। ਦਿਨ ਚੜ੍ਹੇ ਤਫਤੀਸ਼ ਸ਼ੁਰੂ ਹੋਈ। ਬੰਦਾ ਮਰਿਆ ਪਿਆ। ਪਰ ਪਉੜੀ ਦੇ ਕੋਲ ਪੈੜ ੧੦-੧੨ ਸਾਲਾਂ ਦੇ ਜੁਆਕ ਦੀ। ਸਾਰੇ ਇਹਨੂੰ ਖੁਦਾਈ ਕਹਿਰ ਸਮਝ ਕੇ ਚੁੱਪ ਕਰ ਰਹੇ। ਕੇਸ ਘੱਟੇ ਕੌਡੀਆਂ ਰਲ ਗਿਆ।

ਜਿਸ ਕਾਰਵਾਈ ਨੇ ਅੜਬੰਗੀ ਦੇ ਨਾਮ ਨੂੰ ਪੰਜਾਬ ਭਰ ਵਿਚ ਵਿਖਿਆਤ ਕਰਕੇ ਉਸਨੂੰ ਇਤਿਹਾਸ ਦਾ ਅਮਰ ਪਾਤਰ ਬਣਾ ਦਿੱਤਾ, ਉਹ ਹੈ ਭੈਣੀ ਸਾਹਿਬ ਪੁਲੀਸ ਚੌਕੀ ਦੇ ਸਿਪਾਹੀ ਗੋਂਦਾ ਖਾਨ ਪਠਾਣ ਦੀ ਹੱਤਿਆ, ਜਨਵਰੀ ੧੮੮੩ ਈ. ਵਿਚ। ਸਾਡਾ ਪਹਿਲਾ ਵਾਰਤਕ-ਇਤਿਹਾਸਕਾਰ, ਭਾਈ ਸੰਤੋਖ ਸਿੰਘ ਬਾਹੋਵਾਲ ਲਿਖਦਾ ਹੈ–

"ਫੇਰ ਗੋਂਦਾ ਸਿਪਾਹੀ ਆਇਆ ਰਾਮ ਦਾਸ ਪੁਰੇ ਮੇਂ ਨੌਕਰੀ ਲਵਾਇਕੇ। ਵਾਹਯਾਤ ਬਕਣਾ ਆਪਣਾ ਬਡਾ ਜੋਰ ਜਣਾਵੇ। ਕਹੇ ਕਿ ਮੇਰੇ ਸਾਮ੍ਹਣੇ ਦੋ ਸਿੰਘ ਆਵਣ ਤਾਂ ਭੀ ਮੈਂ ਕੁਝ ਨਹੀਂ ਜਾਣਦਾ ਹਾਂ। ਦੋ ਦੋ ਨੂੰ ਫੜ ਕੇ ਮਾਰ ਦੇਵਾਂ। ਸਿੰਘਾਂ ਕੀ ਬੇਅਦਬੀ ਕਰਨੇ ਲੱਗਾ। ਗਾਲ੍ਹਾਂ ਕੱਢਣੀਆਂ, ਇੱਜ਼ਤ ਭੀ ਲਾਹੁਨੀ, ਧੱਕੇ ਭੀ ਦੇਣੇ ਆਏ ਸਿੰਘਾਂ ਨੂੰ। ਬੜਾ ਹੰਕਾਰੀ ਜੀਵ ਸੀ। ਨਾਲੇ ਘੂਰੇ ਨਾਲ ਖਾਵੇ। ਜੇ ਲਿਖਨ ਦੇ ਵੇਲੇ ਤੋਂ ਬਾਦ ਸਿੰਘ ਆਇ ਜਾਵੇ ਧੱਕੇ ਦੇ ਕੇ ਕੱਢ ਦੇਣਾ, ਪਟੜੀ ਸੇ ਬਾਹਰ ਕਰਨਾ।"[56]

ਸਿਪਾਹੀ ਗੋਂਦਾ ਏਨਾ ਵਧਿਆ ਸੀ ਕਿ ਮਾਤਾ ਜਿਊਣ ਕੌਰ ਜੀ (ਗੁਰੂ ਹਰੀ ਸਿੰਘ ਜੀ ਦੇ ਮਹਿਲ) ਦੇ ਹੱਥੋਂ ਸ਼ਰਦਾਈ ਦਾ ਭਰਿਆ ਗੜਵਾ ਫੜ ਕੇ ਡੋਲ੍ਹ ਦਿੰਦਾ ਸੀ ਕਿ ਮਤਾਂ ਆਪ, ਲੁਕੇ ਸਿੰਘਾਂ ਨੂੰ ਇਹ ਜਲ ਪਾਣੀ ਛਕਾਉਣ। ਇਕ ਦਿਨ ਸਾਧੂ ਵੇਸ ਵਿਚ ਅੜਬੰਗੀ ਭੈਣੀ ਸਾਹਿਬ ਤੋਂ ਬਾਹਰ ਮਲੇਆਣੇ ਪਾਸ, ਗੁਰੂ ਹਰੀ ਸਿੰਘ ਜੀ ਨੂੰ ਮਿਲ ਪਿਆ। ਸੁੱਖ ਸਾਂਦ ਦੱਸਣ ਪੁੱਛਣ ਬਾਅਦ ਗੁਰੂ ਜੀ ਨੇ ਫੁਰਮਾਇਆ ਕਿ ਗੋਂਦਾ ਗੰਦਾ,

ਸਿੰਘਾਂ ਨੂੰ ਜ਼ਿਆਦਾ ਹੀ ਤੰਗ ਕਰ ਰਿਹਾ ਹੈ। ਏਨੇ ਨੂੰ ਗੋਂਦਾ ਸਿਪਾਹੀ ਅਤੇ ਚੌਕੀ ਦਾ ਮੁਨਸ਼ੀ ਗੁਪਤ ਸੂਚਨਾ ਦੇ ਆਧਾਰ 'ਤੇ ਅੜਬੰਗੀ ਨੂੰ ਫੜਨ ਲਈ ਆਉਂਦੇ ਦਿੱਸੇ। ਅੜਬੰਗੀ ਗੁਰੂ ਜੀ ਨੂੰ ਮੱਥਾ ਟੇਕ ਕੇ ਕਾਹਲੇ ਕਦਮਾਂ ਨਾਲ ਚੱਲ ਪਿਆ। ਉਹ ਚਾਹੁੰਦਾ ਸੀ ਕਿ ਗੋਂਦੇ ਦਾ ਕੰਮ ਤਾਂ ਤਮਾਮ ਕਰਨਾ ਹੈ ਪਰ ਜਦੋਂ ਕਿਤੇ ਗੁਰੂ ਹਰੀ ਸਿੰਘ ਜੀ ਲਾਗੇ ਚਾਗੇ ਨਾ ਹੋਣ। ਸਾਧ ਅੱਗੇ ਅੱਗੇ ਪੁਲਿਸ ਪਿੱਛੇ ਪਿੱਛੇ। ਅੜਬੰਗੀ ਨੇ ਦੋ ਕਸ਼ਮੀਰੀ ਲੋਈਆਂ, ਕੁਝ ਪਿੰਨੀਆਂ ਜੋ ਮਾਤਾ ਜਿਊਣ ਕੌਰ ਜੀ ਨੇ ਉਸ ਨੂੰ ਦਿੱਤੀਆਂ ਸਨ ਅਤੇ ਪੰਝੀ ਰੁਪੈ ਚਾਂਦੀ ਦੇ, ਗੋਂਦੇ ਵੱਲ ਛਣਕਾਉਂਦਿਆਂ ਹੋਇਆਂ ਸੁੱਟੇ ਕਿ ਆਹ ਲੈ ਜਾ ਅਤੇ ਮਗਰੋਂ ਲਹਿ ਜਾ। ਉਸ ਨੇ ਕਿਹਾ, "ਤੂੰ ੧੯੭੧ ਈ. ਦਾ ਅੰਮ੍ਰਿਤਸਰ ਕਾਂਡ ਦਾ ਮਫਰੂਰ ਹੈਂ। ਪੰਜ ਸੌ ਰੁਪੈ ਸਰਕਾਰ ਨੇ ਤੇਰੇ ਸਿਰ ਦਾ ਇਨਾਮ ਰੱਖਿਆ ਹੈ, ਜਿਊਂਦੇ ਜਾਂ ਮੁਰਦੇ ਦਾ। ਤੈਨੂੰ ਮਾਰਕੇ ਪੂਰਾ ਪੰਜ ਸੌ ਲਵਾਂਗਾ। ਏਨੇ ਨਾਲ ਮੈਂ ਨਹੀਂ ਵਿਰਚਦਾ।" ਖ਼ੈਰ ਗੁਸਾਈਆਣੇ ਲਾਗੇ ਜਦੋਂ ਪਿੰਡ ਕੋਟ ਦੀ ਜੂਹ ਆ ਗਈ ਤਾਂ ਅੜਬੰਗੀ ਵੀ ਸ਼ੇਰ ਹੋ ਗਿਆ ਕਿ ਹੁਣ ਮੈਂ ਭੈਣੀ ਸਾਹਿਬ ਦੀ ਜੂਹ ਤੋਂ ਬਾਹਰ ਹਾਂ। ਗੁਰੂ ਜੀ ਤੇ ਕੋਈ ਵਜ਼ਨ ਨਹੀਂ ਆਏਗਾ। ਮੁਕਾਬਲਾ ਹੋ ਗਿਆ। ਗੋਂਦਾ ਭਰ ਜੁਆਨ ਅੜਬੰਗੀ ਬਿਰਧ, ੬੦-੬੫ ਸਾਲ ਦੇ ਵਿਚਾਲੇ। ਮੇਰੇ ਪਿਤਾ ਜਥੇਦਾਰ ਗੁਰਮੁਖ ਸਿੰਘ ਭੱਥਰ ਨੂੰ ਅੜਬੰਗੀ ਜੀ ਦੱਸਿਆ ਕਰਦੇ ਸਨ ਕਿ ਜਦੋਂ ਗੋਂਦਾ ਕਤਲ ਕੀਤਾ ਉਸ ਸਮੇਂ ਉਹ ਸੱਤਰਾਂ ਵਰ੍ਹਿਆਂ ਦੇ ਸਨ। ਖ਼ੈਰ ੬੫ ਤੋਂ ਘੱਟ ਦਾ ਮਤਲਬ ਹੀ ਨਹੀਂ। ਇਹ ਅਸਾਵਾਂ ਯੁੱਧ ਸੀ। ਫਿਰ ਵੀ ਗੋਂਦੇ ਨੂੰ ਪਹਿਲੋਂ ਵਾਰ ਕਰਨ ਦਾ ਮੌਕਾ ਦਿੱਤਾ। ਉਸ ਦਾ ਵਾਰ ਰੋਕਦਿਆਂ ਰੋਕਦਿਆਂ ਸੋਟਾ ਪੁੜਪੁੜੀ 'ਤੇ ਵੱਜਿਆ, ਖ਼ੂਨ ਦੀ ਧਤੀਰੀ ਵਗੀ। "ਜਬੈ ਬਾਣ ਲਾਗੇ। ਤਬੈ ਰੋਸ ਜਾਗੇ।" ਹੁਣ ਸਿੰਘ ਦੀ ਵਾਰੀ ਸੀ। ਪੱਬਾਂ ਭਾਰ ਹੋ ਕੇ ਵੱਟ ਕੇ ਮਾਰਿਆ ਖੂੰਡਾ ਕਨਪਟੀ ਤੇ ਲੱਗਾ। ਗੋਂਦਾ ਬੁੜਕ ਕੇ ਜਾ ਪਿਆ। ਇਕ ਹੋਰ ਮਾਰਿਆ। ਮੋਰਚਾ ਫਤਹਿ ਹੋ ਗਿਆ। ਸ਼ਾਹ ਰਗ ਚਾਕੂ ਨਾਲ ਵੱਢ ਕੇ ਨਾਲਦਿਆਂ ਨੂੰ ਲਲਕਾਰਿਆ, ਉਹ ਹਰਨ ਹੋ ਚੁੱਕੇ ਸਨ, ਗੋਂਦੇ ਨੂੰ ਡਿੱਗਦਾ ਵੇਖਕੇ। ਅੜਬੰਗੀ ਸਿੰਘਾਂ ਦੇ ਪਿੰਡਾਂ ਵਿਚ ਰੁਕਦਾ, ਠਹਿਰਦਾ, ਰਾਤੋ ਰਾਤ ਸਰਹਿੰਦ ਨਹਿਰ ਦੀ ਪਟੜੀ ਪੈ ਕੇ, ਦਿਨ ਚੜ੍ਹਦੇ ਨੂੰ ਬਠਿੰਡਾ ਇਲਾਕੇ ਦੇ ਢਿੱਲਵਾਂ-ਮੋੜ ਪਿੰਡਾਂ ਦਿਆਂ ਕੂਕਿਆਂ ਪਾਸ ਪੁੱਜ ਗਿਆ। ਸਾਰਾ ਮਾਲਵਾ ਬਾਹਾਂ ਅੱਡੀਂ, ਆਪਣੇ ਕੌਮੀ ਨਾਇਕ ਦੇ ਸੁਆਗਤ ਲਈ ਤਿਆਰ ਰਹਿੰਦਾ ਸੀ।

ਪਿੱਛੋਂ ਪੁਲਿਸ ਚੌਕੀ ਵਾਲਿਆਂ ਨੇ ਸਮੇਤ ਗੁਰੂ ਹਰੀ ਸਿੰਘ ਜੀ, ਸਾਰੇ ਨਾਮਧਾਰੀ ਸਿੰਘਾਂ ਨੂੰ ਤਬੇਲੇ ਵਿਚ ਬੰਦ ਕਰਕੇ, ਬਾਹਰੋਂ ਜਿੰਦਰੇ ਮਾਰ ਦਿੱਤੇ। ਪੁਲਿਸ ਕਪਤਾਨ ਬਾਰ ਬਟਨ ਸਮੇਤ ਜ਼ਿਲ੍ਹੇ ਦੇ ਹੋਰ ਅੰਗਰੇਜ਼ ਉੱਚ ਅਧਿਕਾਰੀਆਂ ਨੇ ਮੱਥੇ 'ਤੇ ਹੱਥ ਮਾਰਿਆ ਕਿ ਗੁਰੂ ਹਰੀ ਸਿੰਘ ਜੀ ਨੂੰ ਕਤਲ ਵਿਚ ਫਸਾਉਣ ਦੇ ਮਨਸੂਬੇ ਧਰੇ ਰਹਿ ਗਏ ਹਨ। ਪਹਿਲਾਂ ਉੱਪਰ ਤਾਰਾਂ ਗਈਆਂ ਕਿ ਕੂਕਿਆਂ ਨੇ ਗਾਰਦ ਵੱਢ ਦਿੱਤੀ ਹੈ। ਡੇਰਾ ਭੈਣੀ ਸਾਹਿਬ ਨੂੰ ਤੋਪਾਂ ਨਾਲ ਉਡਾ ਦੇਣ ਲਈ, ਇਕ ਵੇਰ ਜਨਵਰੀ ੧੮੭੨ ਈ. ਵਿਚ ਕੁਹਾੜੇ ਪਿੰਡ ਵਿਚ ਤੋਪਾਂ ਬੀੜੀਆਂ ਗਈਆਂ ਸਨ ਤੇ ਦੂਜੀ ਵੇਰ ਹੁਣ ਜਨਵਰੀ ੧੮੯੩ ਈ. ਵਿਚ, ਗੋਂਦੇ ਦੇ ਕਤਲ ਬਾਅਦ ਵੀ ਇੱਥੇ ਇਸੇ ਆਸ਼ੇ ਲਈ

ਤੋਪਾਂ ਬੀੜੀਆਂ ਸਨ। ਪਰ ਕੁਝ ਜ਼ਿੰਮੇਵਾਰ ਅਧਿਕਾਰੀਆਂ ਨੇ ਇਹ ਅਨਹੋਣੀ ਹੋਣ ਤੋਂ ਰੋਕ ਦਿੱਤੀ ਕਿ ਮੁਲਕ ਵਿਗੜ ਜਾਏਗਾ। ਕੂਕਿਆਂ ਨਾਲ ਪਹਿਲਾਂ ਹੀ ਬਹੁਤ ਜ਼ਿਆਦਾ ਧੱਕਾ ਹੋ ਗਿਆ ਹੈ। ਅੜਬੰਗੀ ਦੀ ਗ੍ਰਿਫਤਾਰੀ ਲਈ ਪੁਲਿਸ ਸਿਰ ਦੀਆਂ ਠੀਕਰੀਆਂ ਭੰਨਦੀ ਫਿਰੇ, ਪਰ ਉਹ ਛਲੇਡੇ ਜਿਉਂ ਹੁਣੇ ਇੱਥੇ ਸੀ ਤੇ ਹੁਣੇ ਪਤਾ ਨਹੀਂ ਕਿਧਰ ਪੱਤਰਾ ਵਾਚ ਜਾਂਦਾ ਸੀ। ਸਰਕਾਰੀ ਰੀਕਾਰਡ ਵਿਚ ਦਰਜ ਹੈ "੮ ਸਿਤੰਬਰ ੧੮੮੩ ਈ. ਨੂੰ ਪੁਲਿਸ ਕਪਤਾਨ ਲੁਧਿਆਣਾ ਨੇ ਸੂਚਨਾ ਦਿੱਤੀ ਹੈ ਕਿ ਕੂਕਾ ਕਾਤਲ ਭਗਵਾਨ ਸਿੰਘ ਉਰਫ ਅੜਬੰਗੀ ਦਾਸ ਨੂੰ ਪਕੜਨ ਲਈ ਦੋ ਗੁਪਤ ਸੂਹੀਏ ਜੋ ਜੰਮੂ ਭੇਜੇ ਗਏ ਸਨ, ਅਸਫਲ ਮੁੜ ਆਏ ਹਨ। ਅੜਬੰਗੀ ਦੇ ਉੱਥੋਂ ਰੂਸ ਵੱਲ ਨਿਕਲ ਜਾਣ ਦੇ ਵੇਰਵੇ ਵੀ ਸਰਕਾਰੀ ਦਸਤਾਵੇਜ਼ਾਂ ਵਿਚੋਂ ਮਿਲਦੇ ਹਨ।

ਪਰ ਕੂਕਾ ਮੁੱਖ-ਧਾਰਾ ਤੋਂ ਨਿੱਖੜ ਕੇ, ਕਿਸੇ ਪਰਬਤੀ ਕੰਦਰਾ ਵਿਚ ਜੀਵਨ ਬਤੀਤ ਕਰਨਾ, ਅੜਬੰਗੀ ਦਾ ਮਕਸਦ ਨਹੀਂ ਸੀ। ਇਸ ਲਈ ਉਹ ਫਿਰ ਪੰਜਾਬ ਪਰਤ ਆਇਆ ਅਤੇ ਗੁਰੂ ਦਰਸ਼ਨਾਂ ਦੀਆਂ ਸਬੀਲਾਂ ਬਣਾਉਂਦਾ, ਲੁਧਿਆਣੇ ਵਿਚਰ ਰਿਹਾ ਸੀ। ਭੱਠੀ ਤੋਂ ਦਾਣੇ ਭੁਨਵਾ ਕੇ ਝੋਲੀ ਵਿਚ ਪਾ ਰਿਹਾ ਸੀ ਜਦੋਂ ਚਿੱਟ ਕੱਪੜੀਏ ਦੇ ਪੁਲਸੀਆਂ ਨੇ, ਪਿੱਛੋਂ ਲੱਕ ਨੂੰ ਜੱਫਾ ਪਾ ਲਿਆ। ਮੁਕੱਦਮਾ ਚੱਲਿਆ। ਸਰਕਾਰੀ ਇਸਤਗਾਸਾ ਉਸਨੂੰ ਮਰਹਾਣਾ ਪਿੰਡ ਦਾ ਭਗਵਾਨ ਸਿੰਘ ਸਾਬਤ ਕਰਨ ਦੀ ਕੋਸ਼ਿਸ਼ ਕਰਦਾ ਰਿਹਾ। ਉਹ ਆਖੇ ਮੈਂ ਤਾਂ ਉਦਾਸੀ ਸਾਧ ਹਾਂ "ਅੜਬੰਗੀ ਦਾਸ, ਮੈਂ ਭਗਵਾਨ ਸਿੰਘ ਨਹੀਂ ਹਾਂ। ਪਿੰਡ, ਮਾਂ ਪਿਓ ਬਾਰੇ ਪੁੱਛਣ 'ਤੇ ਕਹਿੰਦਾ ਕਿ ਚਹੁੰਆਂ ਸਾਲਾਂ ਦਾ ਸਾਂ ਜਦੋਂ ਮਾਪਿਆਂ ਨੇ ਸਾਧਾਂ ਦੇ ਡੇਰੇ ਮੱਥਾ ਟੇਕ ਦਿੱਤਾ। ਏਨੀ ਕੁ ਉਮਰ ਦੇ ਬਾਲ ਨੂੰ ਕੀ ਸੋਝੀ ਰਹਿੰਦੀ ਹੈ। ਬ੍ਰਹਮ ਬੂਟਾ ਅੰਮ੍ਰਿਤਸਰ ਤੋਂ ਉਦਾਸੀ ਸੰਤਾਂ ਨੂੰ ਸੱਦਿਆ ਗਿਆ ਕਿ ਤੁਹਾਡਾ ਚੇਲਾ ਹੈ ਤਾਂ ਪਛਾਣ ਲਵੋ। ਸੰਤਾਂ ਨੇ ਕਿਹਾ—"ਗੁਰ ਪ੍ਰਣਾਲੀ ਸੁਣਾਉ।" ਪ੍ਰੀਤਮ ਦਾਸ ਜੀ ਤੱਕ ਗੁਰਪ੍ਰਣਾਲੀ ਸੁਣਾ ਦਿੱਤੀ ਵਰਤਮਾਨ, ਸ੍ਰੀ ਚੰਦ ਜੀ ਤੋਂ ਲੈ ਕੇ। ਵਰਤਮਾਨ ਸੰਤ ਜੀ ਨੂੰ ਕਹਿੰਦਾ ਮੈਂ ਪ੍ਰੀਤਮ ਦਾਸ ਜੀ ਦਾ ਚੇਲਾ ਹਾਂ, ਤੁਸੀਂ ਮੇਰੇ ਗੁਰ ਭਾਈ ਹੋ-ਆਪਾਂ ਮਿਲੇ ਗਿਲੇ ਨਹੀਂ। ਸੰਤ ਕਹਿ ਗਏ ਸਾਧ ਤਾਂ ਉਦਾਸੀ ਹੀ ਹੈ ਇਹ ਕੂਕਾ ਨਹੀਂ।

ਫਿਰ ਪਿੰਡਾਂ ਦੇ ਲੋਕਾਂ ਨੂੰ ਗਵਾਹੀ ਲਈ ਸੱਦਿਆ। ਥੱਪੀਆਣਾ ਤੇ ਆਸ ਪਾਸ ਦੇ ਪਿੰਡਾਂ ਦੇ ਲੋਕਾਂ ਨੇ, ਹਵਾਲਾਤ ਵਿਚ ਆ ਮੱਥੇ ਟੇਕੇ-'ਸਾਡੇ ਸੰਤ ਜੀ ਨੂੰ ਇਥੇ ਕਿਉਂ ਬਹਾਇਆ ਜੇ। ਇਹਨਾਂ ਨੂੰ ਤੁਰੰਤ ਛੱਡੋ। ਸਾਡੇ ਤਾਂ ਕਾਰੋਬਾਰ ਰੁਕ ਜਾਂਦੇ ਹਨ ਜਦੋਂ ਸੰਤ ਜੀ ਲੰਮਾ ਸਮਾਂ ਦਰਸ਼ਨ ਨਹੀਂ ਦਿੰਦੇ।" ਹੁਣ ਇਕ ਹੋਰ ਹਰਬਾ ਵਰਤਿਆ। ਮਰਹਾਣੇ ਮਾਤਾ ਜਿਉਂਦੀ ਸੀ। ਉਹਨੂੰ ਸੱਦਿਆ ਗਿਆ ਕਿ, ਆਖਰੀ ਮੁਲਾਕਾਤ ਕਰ ਲੈ ਪੁੱਤਰ ਦੀ। ਦੂਰੋਂ ਵੇਖਿਆ ਸਾਧ ਨੇ ਮਾਈ ਆਉਂਦੀ ਹੈ ਕਹਿੰਦਾ—"ਬੁੱਢੜੀਏ! ਮੇਰਾ ਪੁੱਤ, ਮੇਰਾ ਪੁੱਤ ਕਰਕੇ, ਬੇਗਾਨਾ ਪੁੱਤ ਫਾਹੇ ਨਾਂ ਲੁਆ ਦੇਈਂ, ਹੋਸ਼ ਵਿਚ ਰਹੀਂ ਤੇ ਸੋਚ ਕੇ ਬੋਲੀਂ।" ਮਾਈ ਨੇ ਕੋਲ ਆ ਕੇ ਸਿਰ ਫੇਰਿਆ-ਮੈਂ ਤੱਤੜੀ ਦੇ ਕਰਮ ਤਾਂ ਓਦਣ ਹੀ ਸੜ ਗਏ ਸੀ, ਜਿੱਦਣ ਉਸ, ਕੂਕਿਆਂ ਵੱਲ ਪਹਿਲਾਂ ਪੈਰ ਪੁੱਟਿਆ ਸੀ। ਮੇਰੇ ਭਾਗ

ਕਿੱਥੋਂ ਪੁੱਤਰ ਦਾ ਮੂੰਹ ਵੇਖਣ ਵਾਲੇ। ਕੀ ਪਤਾ ਉਹਨੂੰ ਕਿਹੜੇ ਰੱਕੜ ਵਿਚ ਤੋਪ ਨਾਲ ਉਡਾ ਦਿੱਤਾ ਨੇ, ਕਿਹੜੇ ਰੁੱਖ ਨਾਲ ਫਾਹੇ ਟੰਗ ਦਿੱਤਾ ਨੇ ਜਾਂ ਕਿਹੜੇ ਸਮੁੰਦਰ ਵਿਚ ਡੋਬ ਕੇ ਮਾਰ ਮੁਕਾਇਆ ਹੋਵੇ। ਇਹ ਮੇਰਾ ਪੁੱਤਰ ਨਹੀਂ।" ਤੀਰ ਨਿਸ਼ਾਨੇ 'ਤੇ ਬੈਠ ਗਿਆ ਸੀ।

ਗੁਰੂ ਹਰੀ ਸਿੰਘ ਜੀ ਨੇ ਜਿਦਣ ਦਾ ਅੜਬੰਗੀ ਫੜਿਆ ਸੀ, ਡੇਰੇ ਵਿਚ ਚੋਰੀ ਅਖੰਡ ਪਾਠ ਖੁਲਵਾ ਦਿੱਤੇ ਸਨ। ਰੱਛਿਆ ਵਾਸਤੇ। ਮੌਕੇ ਦੇ ਗਵਾਹ, ਗੁਆਂਢੀ ਪਿੰਡ ਪੰਜੇਟੇ ਦੇ ਚਮਿਆਰ ਪੀਰਾਂ ਦਿੱਤਾ ਨੂੰ, ਅੱਜ ਤੋਂ ਸਵਾ ਸਦੀ ਪਹਿਲਾਂ ਪੂਰਾ ਚੌਦਾਂ ਸੌ ਰੁਪੈਆ ਵੀ ਗੁਰੂ ਕੇ ਖਜ਼ਾਨੇ ਵਿਚੋਂ ਚਲਾ ਗਿਆ ਸੀ। ਇਕ ਦਿਨ ਉਹਨੂੰ ਕਿਹਾ ਕਿ ਸਤਵੇਂ ਦਿਨ ਤੈਨੂੰ ਫਾਹੇ ਟੰਗ ਦਿਆਂਗੇ ਅਤੇ ਭਾਰ ਤੋਲ ਲਿਆ। ਜੀਵਨ-ਮੁਕਤ ਸਾਧ ਦਾ ਭਾਰ, ਸਤਵੇਂ ਦਿਨ ਪੂਰਾ ਪੰਜ ਸੇਰ ਵੱਧ ਗਿਆ। ਆਖ਼ਿਰ ਉਸ ਕੱਚੀਆਂ ਗੋਲੀਆਂ ਤੇ ਨਹੀਂ ਸਨ ਖੇਡੀਆਂ। ਕਹਿੰਦੇ ਨੇ ਸੈਸ਼ਨ ਜੱਜ ਨੇ ਜਦੋਂ ਕਿਹਾ "ਮੈਨੂੰ ਪਤਾ ਹੈ ਕਿ ਤੇਰੇ ਤੇ ਘੱਟੋ ਘੱਟ ੧੯ ਕਤਲਾਂ ਵਿਚ ਸ਼ਾਮਲ ਹੋਣ ਦਾ ਜੁਰਮ ਹੈ। ਪਰ ਮੇਰੀ ਮਿਸਲ ਦਾ ਪੇਟ ਨਹੀਂ ਭਰ ਰਿਹਾ। ਭਗਵਾਨ ਸਿੰਘ ਮਰਹਾਣਾ ਬਰੀ।" ਸਾਧ ਅੜਕੇ ਖਲੋਤਾ ਰਿਹਾ, ਉਹ ਸੈਸ਼ਨ ਦੀ ਅੰਤਿਮ ਚਾਲ ਨੂੰ ਭਾਂਪ ਗਿਆ ਸੀ। ਕੁਸ਼ਾਗਰ ਬੁੱਧੀ ਦਾ ਸੁਆਮੀ। ਕਹਿੰਦਾ ਜਿਹੜਾ ਭਗਵਾਨ ਸਿੰਘ ਮਰਹਾਣੇ ਵਾਲਾ ਹੋਏਗਾ ਉਹ ਚਲਾ ਜਾਏਗਾ ਮੈਂ ਤਾਂ ਪੰਛੀਆਂ ਜਿਉਂ ਉਡਾਰੀਆਂ ਲਾਉਣ ਵਾਲਾ, ਦਰਵੇਸ਼ ਅੜਬੰਗੀ ਦਾਸ ਹਾਂ।" ਸੈਸ਼ਨ ਕਹਿੰਦਾ "ਬਾਬਾ ਤੂੰ ਜਿਹੜੀ ਵੀ ਸ਼ੈ ਹੈਂ ਜਾ ਸਕਦਾ ਹੈਂ। ਸਾਡਾ ਖਹਿੜਾ ਛੱਡ।"

ਜਦੋਂ ਅੜਬੰਗੀ ਜੇਲ੍ਹ ਵਿਚ ਸੀ ਉਸੇ ਸਮੇਂ ਹੀ ਇਤਿਹਾਸ ਲੇਖਕ ਭਾਈ ਸੰਤੋਖ ਸਿੰਘ ਬਾਹੋਵਾਲ, ਲੁਧਿਆਣਾ ਕਚਹਿਰੀਆਂ ਵਿਚ ਦਿਨੇ ਮਸ਼ਾਲ ਬਾਲ ਕੇ ਨਿਆਂ ਦੀ ਗੁਹਾਰ ਲਾਇਆ ਕਰਦੇ ਸਨ। ਉਹ ਇਸੇ ਮਸ਼ਾਲ ਨਾਲ ਲਾਹੌਰ, ਅੰਮ੍ਰਿਤਸਰ ਅਤੇ ਸ਼ਿਮਲੇ ਤੱਕ ਪੁੱਜਦਾ ਅਤੇ ਵਜਦ ਵਿਚ ਆ ਕੇ ਗਾਇਆ ਕਰਦੇ ਸਨ—

"ਅਸਾਂ ਕੱਟਣੇ ਨੇ ਦਿਨ ਚਾਰ,
ਕੱਟਾਂਗੇ ਮਸ਼ਾਲ ਬਾਲ ਕੇ
..........................
ਰਾਜ ਮੁੱਕ ਜਾਊ ਫਰੰਗੀਆਂ ਤੇਰਾ,
ਕੂਕੇ ਥੋਤੋਂ ਨਹੀਂ ਮੁੱਕਣੇ।"

ਇਸ ਕੇਸ ਵਿਚੋਂ ਬਰੀ ਹੋਣ ਬਾਅਦ, ਇਹ ਫਾਇਦਾ ਹੋ ਗਿਆ ਸੀ ਕਿ ਉਹ ਹੁਣ ਅੜਬੰਗੀ ਨਾਂ ਹੇਠ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਚ ਰਹਿਣ ਲੱਗ ਪਏ ਸਨ। ਪਰ ਮੁਸੀਬਤਾਂ ਅਜੇ ਅੜਬੰਗੀ ਜੀ ਦਾ ਖਹਿੜਾ ਨਹੀਂ ਸਨ ਛੱਡ ਰਹੀਆਂ।

ਮਾਈਸਰ ਖਾਨੇ ਦੀ ਬੀਬੀ ਅਤਰੀ, ਜਿਸ ਨੂੰ ਸੂਬਾ ਗਿਆਨੀ ਸਿੰਘ ਜੀ ਨੂੰ ਗੁਰੂ ਮਹਿਲ ਮਾਤਾ ਜੱਸਾਂ ਜੀ ਦੇ ਅਕਾਲ ਚਲਾਣੇ ਬਾਦ ੧੯੭੧ ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਨਾਲ ਅਨੰਦ ਬੰਧਨ ਵਿਚ ਬੰਨ੍ਹਣ ਦਾ ਮਨ ਬਣਾ ਲਿਆ ਸੀ ਪਰ

ਸਤਿਗੁਰੂ ਜੀ ਇਹ ਕਹਿਕੇ ਟਾਲਾ ਵੱਟ ਗਏ ਸਨ—"ਹੁਣ ਭਜਨ ਬਾਣੀ ਦੀ ਉਮਰ ਹੈ।" ਪਰ ਏਨਾਂ ਪ੍ਰਸੰਗ ਹੀ ਅਤਰੀ ਦੀ ਪ੍ਰਸਿੱਧੀ ਲਈ ਕਾਫੀ ਸੀ। ਸਤਿਗੁਰੂ ਜੀ ਦੇ ਪ੍ਰਦੇਸ਼ਗਵਨ ਬਾਅਦ ਉਹਨੇ ਸਿੱਖ ਸੰਗਤਾਂ ਸਮੇਤ ਦੌਰੇ ਵੀ ਸ਼ੁਰੂ ਕਰ ਦਿੱਤੇ। ਗੁਰਦੁਆਰਾ ਭੈਣੀ ਸਾਹਿਬ ਦੀ ਗੁਰੂ ਹਰੀ ਸਿੰਘ ਸਮੇਂ ਮੁਖਤਿਆਰ ਵੀ ਰਹੀ। ਉਹ ਮੁਲਤਾਨ ਤੱਕ ਦੌਰੇ ਕਰਦੀ ਸੀ। ਪ੍ਰਦੇਸ ਵਿਚੋਂ ਸਤਿਗੁਰੂ ਜੀ ਨੇ ਬਾਰ-ਬਾਰ ਤਾਕੀਦ ਕੀਤੀ, ਉਸਦੇ ਚਾਚੇ ਮਨੀ ਸਿੰਘ ਨੂੰ, ਕਿ ਅਤਰੀ ਦਾ ਅਨੰਦ ਪੜ੍ਹਾ ਦਿਉ, ਕਿਸੇ ਸਿੰਘ ਨਾਲ। ਜੇ ਅਨੰਦ ਨਹੀਂ ਕਰਵਾਉਣਾ ਤਾਂ ਇਕ ਥਾਂ ਇਸਥਿਤ ਹੋ ਕੇ, ਨਾਮਬਾਣੀ ਵਿਚ ਲੀਨ ਹੋ ਜਾਏ।

ਪਰ ਭਾਵੀ ਬੜੀ ਪ੍ਰਬਲ ਹੈ ਜਿਸ ਅਤਰੀ ਤੋਂ ਪੰਜਾਬ ਸਰਕਾਰ ਅਤੇ ਰਿਆਸਤਾਂ ਥਰ ਥਰ ਕੰਬਦੀਆਂ ਸਨ, ਉਹ ਤੇਜਾ ਸਿੰਘ ਭਸੌੜੀਏ ਦੇ ਰਚੇ ਚੱਕਰ ਵਿਊਹ ਵਿਚ ਫਸ ਕੇ ਪਰ ਪੁਰਖ ਦੀ ਸੰਗਤ ਵਿਚ ਚਲੀ ਗਈ। ਨਾਮਧਾਰੀਆਂ ਲਈ ਇਹ ਵੱਡਾ ਮਿਹਣਾ ਸੀ। ਜਵੰਦ ਸਿੰਘ ਖਿਆਲਾ (ਅੰਮ੍ਰਿਤਸਰ) ਵਧਾਵਾ ਸਿੰਘ ਝੀਤੇ, ਅੰਮ੍ਰਿਤਸਰ, ਅਰੂੜ ਸਿੰਘ ਬੱਲੂਆਣਾ (ਫੀਰੋਜ਼ਪੁਰ) ਅਤੇ ਕਿਸ਼ਨ ਸਿੰਘ ਵਰਨ, (ਸ਼ੇਖੂਪੁਰਾ) ਨੇ ਅਤਰੀ, ਉਸ ਦੇ ਸੰਗੀ, ਸੇਵਕ ੫-੭ ਜਣੇ ਝਟਕਾ ਦਿੱਤੇ। ਸ਼ੱਕ ਦੀ ਸੂਈ ਗਈ ਅੜਬੰਗੀ ਜੀ ਵੱਲ। ਫੜ ਕੇ ਪਟਿਆਲੇ ਲੈ ਗਏ। ਬਹੁਤ ਤਸੀਹੇ ਦਿੱਤੇ। ਇਕ ਦਿਨ ਨਲਾਂ ਨਾਲ ਵਜ਼ਨ ਬੰਨ੍ਹ ਕੇ ਖਲਹਾਰ ਦਿੱਤਾ। ਅਫਸਰਾਂ ਨੂੰ ਕਹਿਣ ਲੱਗੇ ਕਿ ਇਹ ਇਸ਼ਤਿਹਾਰ ਮੇਰੇ ਵੱਲੋਂ ਛਾਪੋ ਅਤੇ ਮਾਝੇ ਵਿਚ, ਜਿੱਥੇ ਕਿਤੇ ਨਾਮਧਾਰੀਆਂ ਦਾ ਮੇਲਾ ਹੋਵੇ ਲਾ ਦਿਓ— "ਸਾਧ ਸੰਗਤ ਜੀ ਮੈਂ ਅੜਬੰਗੀ ਦਾਸ ਹਾਂ। ਅਤਰੀ ਕੇਸ ਵਿਚ ਤਫਤੀਸ਼ ਭੁਗਤ ਰਿਹਾ ਹਾਂ। ਸਰੀਰ ਹੁਣ ਬਿਰਧ ਹੋ ਗਿਆ ਹੈ ਸਖ਼ਤੀ ਝੱਲੀ ਨਹੀਂ ਜਾਂਦੀ। ਜਿਹਨਾਂ ਸਿੰਘਾਂ ਦਾ ਇਹ ਕੰਮ ਹੈ ਜਾਂ ਤਾਂ ਉਹ ਆਪ ਪੇਸ਼ ਹੋ ਜਾਣ ਨਹੀਂ ਤਾਂ ਫਲਾਣੀ ਤਾਰੀਖ ਬਾਅਦ, ਮੈਂ ਇਕਬਾਲ ਕਰ ਕੇ ਸ਼ਹੀਦੀ ਬਾਟਾ ਪੀ ਜਾਵਾਂਗਾ।" ਇਹ ਹੈ ਕੂਕਾ ਕਿਰਦਾਰ ਦੀ ਬੁਲੰਦੀ। ਉਹ ਜਾਣਦਾ ਸੀ ਕਾਤਲ ਕੌਣ ਸਨ। ਪਰ ਭਰਾਵਾਂ ਤੇ ਵਿਸ਼ਵਾਸਘਾਤ ਦਾ ਭਾਗੀ ਨਹੀਂ ਸੀ ਬਣਨਾ ਚਾਹੁੰਦਾ। ਜਦੋਂ ਗੁਲਾਬ ਸਿੰਘ ਵਾਅਦਾ ਮੁਆਫ ਨੇ ਰਾਇਕੋਟ ਕਾਂਡ ਵਿਚ, ਸਤਿਗੁਰੂ ਰਾਮ ਸਿੰਘ ਜੀ ਨੂੰ ਫਸਾਉਣ ਲਈ ਕਿਹਾ ਸੀ ਕਿ ਤੈਂ ਤਰੇ ਹੈਂ, ਤਾਂ ਹਜ਼ੂਰ ਦਾ ਜੁਆਬ ਸੀ ਪੰਜਾਬ ਦੇ ਚੋਟੀ ਦੇ ਸੂਰਮੇ ਮੇਰੀ ਸੰਗਤ ਵਿਚ ਹਨ। ਉਹਨਾਂ ਦੇ ਹੁੰਦਿਆਂ ਤੇਰੇ ਵਰਗੇ ਵਿਸ਼ਵਾਸਘਾਤੀ ਨੂੰ, ਮੈਂ ਇਹ ਹੁਕਮ ਕਰਨਾ ਸੀ। ਅੜਬੰਗੀ ਜੀ ਦੇ ਇਸ਼ਤਿਹਾਰ ਨੂੰ ਪੜ੍ਹ ਕੇ ਭਾਈ ਜਵੰਦ ਸਿੰਘ ਹੋਰੀਂ, ਦੂਜੇ ਸਾਥੀਆਂ ਸਣੇ ਪੇਸ਼ ਹੋ ਗਏ। ਮੁਕੱਦਮਾ ਚੱਲਿਆ। ਪਰ ਉਹ ਵੀ ਬਰੀ ਹੋ ਗਏ। ਕੇਸ ਦੀ ਸੁਣਵਾਈ ਦੇ ਦੌਰਾਨ ਭਾਈ ਕਿਸ਼ਨ ਸਿੰਘ, ਧੂਰੀ ਜੇਲ੍ਹ ਵਿਚ ਚੜ੍ਹ ਗਏ ਸਨ।

ਅੜਬੰਗੀ ਜੀ ਨੇ ਸਤਿਗੁਰੂ ਰਾਮ ਸਿੰਘ ਗੁਰੂ ਹਰੀ ਸਿੰਘ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਬਹੁਤ ਸਨੇਹ ਸਤਕਾਰ ਹਾਸਲ ਕੀਤਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੂੰ ਆਪ ਬਿਰਧ ਅਵਸਥਾ ਵਿਚ ਵੀ, ਗਤਕੇ ਦੇ ਪੈਂਤੜੇ ਕੱਢ ਕੇ, ਵਿਖਾਇਆ

ਕਰਦੇ ਸਨ। ਆਪ ਜੀ ਦਾ ਅੰਤ ਸਮਾਂ, ਲਹਿਰ ਜਿਹਨਾਂ ਦੇ ਪੈਰੋਂ ਉੱਠੀ, ਭਾਈ ਸੰਤਾ ਸਿੰਘ (ਮੇਹਰ ਸਿੰਘ ਲੋਪੋਕੇ) ਜਿਉਂ, ਅਪ੍ਰੈਲ ੧੯੧੨ ਈ. ਵਿਚ ਭੈਣੀ ਸਾਹਿਬ ਹੀ ਆਇਆ। ਇੱਥੇ ਉਹ ਖਰਾਸ ਵਾਲੇ ਕਮਰੇ ਵਿਚ ਰਹਿੰਦੇ ਸਨ ਜਿੱਥੇ ਯੁਵਾ-ਕਾਲ ਵਿਚ ਲੇਖਕ ਦੇ ਪਿਤਾ ਜੀ, ਉਹਨਾਂ ਤੋਂ ਉਪਰੋਕਤ ਸਾਕਿਆਂ ਬਾਰੇ, ਅਕਸਰ ਬਚਨ ਬਿਲਾਸ ਸੁਣਿਆ ਕਰਦੇ ਸਨ।

ਨਾਮਧਾਰੀ ਕਵੀਆਂ ਨੇ ਮੁਕਤ ਕੰਠ ਨਾਲ ਇਸ ਜਾਂਬਾਜ਼, ਕੌਮੀ ਅਣਖ ਦੇ ਪ੍ਰਤੀਕ, ਮਿੱਤਰਾਂ ਲਈ ਆਸ ਅਤੇ ਸ਼ੱਤਰੂਆਂ ਲਈ ਭੈਅ, ਸੰਤ, ਭਗਵਾਨ ਸਿੰਘ ਅੜਬੰਗੀ ਦੀ ਕੀਰਤੀ ਵਿਚ, ਆਪਣੀ ਕਲਮੀ ਸ਼ਰਧਾਂਜਲੀ ਭੇਟ ਕੀਤੀ ਹੈ। ਕੁਝ ਟੂਕਾਂ ਨਾਲ ਲਹਿਰ ਦੇ ਇਸ ਮਹਾਂ ਨਾਇਕ ਦੀ ਕੀਰਤੀ ਨੂੰ ਸਮੇਟਣ ਦਾ ਯਤਨ ਕਰਦੇ ਹਾਂ—

"ਜ਼ਿਲ੍ਹਾ ਅੰਮ੍ਰਿਤਸਰ ਪਿੰਡ ਮਰਹਾਣੇ ਅੰਦਰ,
ਏਸ ਸੂਰਮੇ ਦਾ ਖਾਨਦਾਨ ਸੀਗਾ
ਜਿੰਨੇ ਹੋਏ ਸਾਕੇ ਬੁੱਚੜ ਮਾਰਨੇ ਦੇ,
ਵਿਚ ਸਾਰਿਆਂ ਦੇ ਬਲੀਵਾਨ ਸੀਗਾ
ਦਰਸ਼ਨ ਕਰੇ ਮੈਂ ਇਨ੍ਹਾਂ ਦੇ ਕਈ ਵਾਰੀ,
ਬੜਾ ਚੁਸਤ ਚਲਾਕ ਜਵਾਨ ਸੀਗਾ
ਵੱਡਾ ਸੂਰਮਾ ਗਤਕੇ ਬਾਜ ਭਾਰਾ,
ਇਹਦੇ ਫੜਨ ਦੇ ਲੀਏ, ਐਲਾਨ ਸੀਗਾ।
ਅੜਬੰਗੀ ਉਸਦੀ ਅੱਲ ਹਰਨਾਮ ਸਿੰਘਾ,

ਅਸਲੀ ਨਾਮ ਤਾ ਸਿੰਘ ਭਗਵਾਨ ਸੀਗਾ।"[3]
"ਇਹ ਮਾਝੇ ਦਾ ਸੀ ਸੂਰਮਾ ਅਤੇ ਸੰਧੂ ਗੋਤ ਦਾ ਜੱਟ।
ਗੋਰਾ ਲੰਮਾ ਸਰੂ ਕੱਦ ਅਤੇ ਚੌੜਾ ਵਾਂਗਰ ਫੱਟ।
ਇਨ ਚੁੰਘੀਆਂ ਮੱਝਾਂ ਵੀਹ ਵੀਹ ਡੰਡ ਪੇਲੇ ਵਾਂਗੂੰ ਨੱਟ।
ਇਹ ਗਤਕੇ ਸੋਂਚੀ ਖੇਡਦਾ, ਭਲਵਾਨੀ ਦਏ ਪਲੱਟ।
ਪਾ ਕੱਪੜੇ ਗੇਰੂ ਰੰਗ ਦੇ ਬਣ ਗਿਆ ਬੁੰਦੇਲੀ ਭੱਟ।
ਲੈ ਚਿੱਪੀ ਖੂੰਡਾ ਹੱਥ ਵਿਚ, ਸਤਿਲੁਜ ਲੰਘਿਆ ਝੱਟ।

"ਅੜਬੰਗੀ ਕਹਿੰਦਾ ਗਰਜ ਕੇ,
ਤੇਰੀ ਗੋਂਦਿਆਂ ਭੈੜੀ ਮੱਤ।
ਬੇ-ਅਦਬੀ ਕਰੇਂ ਗੁਰ-ਧਾਮ ਦੀ, ਤੈਂ ਚੱਕੀ ਸੂਰਾ ਅੱਤ।
ਤੂੰ ਮਾਇਆ ਖੋਹੀ ਲੰਗਰ ਦੀ,
ਅਤੇ ਲਾਹੀ ਸਿੰਘਾਂ ਦੀ ਪੱਤ।
ਮੈਂ ਆਇਆ ਮਾਝਿਉ ਚੱਲਕੇ, ਤੇਰਾ ਲੇਖਾ ਲਾਹਾਂ ਤੱਤ।

ਅੱਜ ਸਾਹ ਨੇ ਤੇਰੇ ਆਖਰ, ਮੈਂ ਫੜਕੇ ਪਾੜਾਂ ਲੱਤ।
ਕਹਿ, ਖੂੰਡਾ ਮਾਰਿਆ ਜੋਰ ਦੀ, ਹੋ ਪੁੱਠਾ ਡਿਗਾ ਧਰੱਤ।
"ਇਕ ਹੋਰ ਜੁ ਖੂੰਡਾ ਮਾਰਿਆ, ਹੋਇਆ ਗੋਂਦਾ ਬੇ-ਪ੍ਰਾਣ।
ਉਹਦੀ ਹਿੱਕ ਤੇ ਚੜ੍ਹ ਕੇ ਨੱਚਿਆ, ਮਾਝੇ ਦਾ ਸੰਤ ਜੁਆਣ।
ਫਿਰ ਸੰਘੀ ਉਹਦੀ ਮਰੋੜ ਕੇ, ਲਹੂ ਪੀਤਾ ਇਸ ਬਲਵਾਨ।
ਫਿਰ ਹੋਈ ਨਾ ਹਿੰਮਤ ਕਿਸੇ ਦੀ, ਜੋ ਲੱਗੇ ਸਿਘ ਸਤਾਣ।"
ਇਉਂ, ਅੜਬੰਗੀ ਸੰਤ-ਸੂਰਮੇ, ਕੌਮਾਂ ਦੇ ਕੰਮੀ ਆਣ।"[9]

## ਹਵਾਲੇ ਅਤੇ ਟਿਪਣੀਆਂ


1. ਦੀ ਗੋਥੈਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ, (ਸੰਪਾਦਕ-ਨਾਹਰ ਸਿੰਘ, ਕਿਰਪਾਲ ਸਿੰਘ)-੧੯੮੯-ਨਵੀਂ ਦਿੱਲੀ, ਸਫਾ ੧੩੮
2. ਉਪਰੋਕਤ, ਸਫਾ ੧੫੧
3. ਸਤਿਗੁਰੂ ਬਿਲਾਸ-ਜਿਲਦ ਪਹਿਲੀ-ਸ੍ਰੀ ਭੈਣੀ ਸਾਹਿਬ, ੨੦੦੨ ਸਫਾ ੪੪੧
4. ਹੁਕਮਨਾਮੇ-ਸ੍ਰੀ ਭੈਣੀ ਸਾਹਿਬ-੧੯੯੮ ਈ. ਸਫਾ ੨੬੩-੬੪
5. ਉਪਰੋਕਤ-ਸਫਾ ੮੫
6. ਸਤਿਗੁਰੂ ਬਿਲਾਸ-ਭਾਗ ਦੂਜਾ-ਸ੍ਰੀ ਭੈਣੀ ਸਾਹਿਬ ੨੦੦੫ ਈ. ਸਫਾ ੧੫੭
7. ਕੂਕਾ ਮੂਵਮੈਂਟ (ਸੰਪਾਦਕ-ਜਸਵਿੰਦਰ ਸਿੰਘ) ਦਿੱਲੀ-੧੯੮੫ ਈ. ਸਫਾ ੧੯੧
8. ਸੰਤ ਖਾਲਸਾ-ਹਰਨਾਮ ਸਿੰਘ ਬਗ਼ਲੀਕਲਾਂ, ਅੰਮ੍ਰਿਤਸਰ-੧੯੫੮ ਈ. ਸਫਾ ੬੫
9. ਸਤਿਜੁਗ ਦਾ ਬਸੰਤ ਅੰਕ-ਬਿਸ਼ਨ ਸਿੰਘ ਹਿਸਟੋਰੀਅਨ (ਮਾਘ ੨੦੧੪)-ਸ੍ਰੀ ਭੈਣੀ ਸਾਹਿਬ-ਸਫਾ ੭੯-੮੦ ਅੜਬੰਗੀ ਦੀ ਵਾਰ


ਨੋਟ— ਯਾਦ ਰਹੇ ਕਿ ਪ੍ਰਸਿੱਧ ਸਾਹਿਤਕਾਰ ਸੰਤ ਇੰਦਰ ਸਿੰਘ ਚੱਕਰਵਰਤੀ ਨੇ ੧੯੫੭ ਈ.ਵਿਚ "ਅੜਬੰਗੀ" ਨਾਮ ਦਾ ਨਾਵਲ ਲਿਖ ਕੇ ਆਪ ਨੂੰ ਸ਼ਰਧਾਂਜਲੀ ਅਰਪਿਤ ਕੀਤੀ ਸੀ।

ਹਾਸ਼ਮ ਇਸ਼ਕ ਸੁਖਾਲਾ ਨਾਹੀਂ ਮਰਕੇ ਆਸ਼ਕ ਥੀਂਦੇ।
ਹਰ ਦਮ ਜਾਨ ਜਿਗਰ ਦਾ ਲੋਹੂ ਚੁਲੀਆਂ ਭਰ ਭਰ ਪੀਂਦੇ।

# ਮਾਝੇ ਦਾ ਪ੍ਰਸਿੱਧ ਕੂਕਾ ਆਗੂ ਬਾਬਾ ਸ਼ਾਮ ਸਿੰਘ ਸਰਹਾਲੀ

ਰਵਾਇਤ ਹੈ ਕਿ ਪੰਜਾਬ ਦੇ ਸੰਧੂ ਜੱਟਾਂ ਦਾ ਪੁਰਖਾ, ਗ਼ਜ਼ਨੀ (ਅਫ਼ਗਾਨਿਸਤਾਨ) ਤੋਂ ਆਇਆ ਸੀ ਅਤੇ ਪੰਜਾਬ ਵਿਚ ਉਹਨਾਂ ਨੇ ਆਪਣਾ ਪਹਿਲਾ ਟਿਕਾਣਾ ਜਿੱਥੇ ਕੀਤਾ ਉੱਥੇ ਹੀ, ਅੰਮ੍ਰਿਤਸਰ (ਹੁਣ ਤਰਨਤਾਰਨ) ਜ਼ਿਲ੍ਹੇ ਦਾ ਪਿੰਡ ਸਰਹਾਲੀ ਵੱਸਿਆ ਹੈ। ਸਰਹਾਲੀ ਦੇ ਆਸ ਪਾਸ ਤਾਂ ੨੨ ਪਿੰਡ ਸੰਧੂਆਂ ਦੇ ਹਨ। ਇੱਥੇ ਜੋਗੀਆਂ ਦਾ ਇਕ ਪੁਰਾਤਨ ਡੇਰਾ ਸੀ ਅਤੇ ਉਹਨਾਂ ਦੇ ਕਿਸੇ ਉੱਘੇ ਨਾਥ ਜੋਗੀ ਦੀ ਸਲਾਹ ਨਾਲ ਹੀ ਇਹ ਪਿੰਡ ਵਸਿਆ, ਇਸ ਲਈ ਸਰਹਾਲੀ ਦੇ ਜੋਗੀਆਂ ਦੇ ਇਸ ਡੇਰੇ ਦੀ ਸੰਧੂਆਂ ਵਿਚ ਮਾਨਤਾ, ਹੁਣ ਵੀ ਚੱਲੀ ਆ ਰਹੀ ਹੈ।

ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਸਮੇਂ ਪੰਜਾਬ ਦੀ ਕਿਸਾਨੀ ਧੜਾ-ਧੜ ਸਿੱਖ ਮੱਤ ਦੀ ਅਨੁਯਾਈ ਬਣੀ। ਇਸ ਸਮੇਂ ਹੀ ਸ਼ਹੀਦਾਂ ਦੇ ਸਿਰਤਾਜ, ਗੁਰੂ ਅਰਜਨ ਦੇਵ, ਆਪਣੇ ਮਹਿਲ, ਦਲਭੰਜਨ ਸਤਿਗੁਰੂ ਦੇ ਮਾਤਾ, ਮਾਤਾ ਗੰਗਾ ਜੀ ਸਮੇਤ, ਇੱਥੇ ਚਰਨ ਪਾਏ। ਜਿਸ ਘਟਨਾ ਦੀ ਯਾਦ ਵਿਚ ਗੁਰਦੁਆਰਾ ਚੁਬੱਚਾ ਸਾਹਿਬ ਇਥੇ ਇਸਥਿੱਤ ਹੈ। ਮਹਾਨ ਸਿੰਘ ਯੋਧੇ ਭਾਈ ਬਿਧੀ ਚੰਦ ਜੀ ਦੇ ਨਾਨਕੇ ਵੀ ਇਸ ਨਗਰ ਵਿਚ ਹੀ ਸਨ। ਬੜੇ ਬੜੇ ਜਪੀ ਤਪੀ, ਸਾਧੂ, ਸੰਤ, ਕਿਸਾਨ, ਕਾਰੋਬਾਰੀ, ਵਿੱਦਿਆ ਦਾ ਪ੍ਰਚਾਰ ਪ੍ਰਸਾਰ ਕਰਨ ਵਾਲੇ, ਪੰਥ ਦਰਦੀ ਅਤੇ ਦੇਸ਼-ਕੌਮ-ਭਗਤ, ਇਤਿਹਾਸ ਦੇ ਵੱਖ-ਵੱਖ ਪੜਾਵਾਂ ਤੇ ਸਰਹਾਲੀ ਵਿਚ ਜਲਵਾਗਰ ਹੋਏ। ਇਸ ਲਈ ਮਨੁੱਖੀ ਤੱਤ ਨਾਲ ਭਰਪੂਰ ਇਸ ਧਰਤੀ ਦੀ ਮਿੱਟੀ ਨੇ, ਪੰਜਾਬ ਵਿਚ ਸਮੇਂ-ਸਮੇਂ, ਜ਼ਾਲਮ ਅਤੇ ਜਾਬਰ ਸਰਕਾਰਾਂ ਦੇ ਵਿਰੁੱਧ ਚੱਲਣ ਵਾਲੀਆਂ ਲੋਕ ਲਹਿਰਾਂ ਵਿਚ, ਵੱਧ ਚੜ੍ਹ ਕੇ ਭਾਗ ਲਿਆ।

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਆਰੰਭੇ ਕੌਮੀ ਮੁਕਤੀ ਸੰਗਰਾਮ, ਕੂਕਾ ਅੰਦੋਲਨ ਵਿਚ, ਸਰਹਾਲੀ ਅਤੇ ਇਸ ਦੇ ਆਸ ਪਾਸ ਦੇ ਪਿੰਡਾਂ ਉਬੋਕੇ, ਠੱਟਾ, ਬੁਰਜ ਰਾਇਪੁਰ (ਰਾਇਕੇ), ਬੁਰਜ ਨੱਥੂ ਕਾ, ਬਾਹਮਨੀ ਵਾਲਾ, ਭੱਠਲ ਸਈਆ ਸਿੰਘ, ਫਿਲੋਕੇ, ਠੱਠੀਆਂ, ਚੋਹਲਾ ਸਾਹਿਬ, ਚੰਬਾ ਕਲਾਂ, ਚੰਬਾ ਖੁਰਦ, ਉਸਮਾਂ, ਕੋਟ ਮੁਹੰਮਦ ਖਾਨ, ਖੇਡਾ, ਘਾਪਲ, ਮਹਿਰਾਣਾ, ਨੌਸ਼ਹਿਰਾ, ਵਰਿਆਂਹ ਅਤੇ ਵਾਂ ਦੀ ਅਹਿਮ ਭੂਮਿਕਾ ਹੈ।[1] ਸਰਹਾਲੀ ਅਤੇ ਇਸ ਦੇ ਆਸ ਪਾਸ ਦੇ ਪਿੰਡਾਂ ਵਿਚ, ਨਾਮਧਾਰੀ ਮੱਤ ਦੇ ਪ੍ਰਚਾਰ ਪਰਸਾਰ ਨੂੰ ਵੱਡੀ ਪੱਧਰ ਤੇ ਫੈਲਾਉਣਦਾ ਕਾਰਜ, ਜਿਸ ਸੱਜਣ ਨੇ ਕੀਤਾ ਉਸ ਦਾ ਨਾਮ ਸ਼ਾਮ ਸਿੰਘ ਸੀ। ਇਸ ਵਿਅਕਤੀ ਅਤੇ ਇਸ ਦੇ ਸੂਰਮੇ ਪੁੱਤਰਾਂ ਦੇ ਜਾਂਬਾਜ਼ ਕਾਰਨਾਮਿਆਂ ਸਦਕਾ, ਪਿੰਡ ਸਰਹਾਲੀ ਦਾ ਨਾਮ ਅੰਗਰੇਜ਼ ਬਸਤੀਵਾਦੀਆਂ ਵਿਰੁੱਧ ਜੂਝਣ ਵਾਲੇ ਕੂਕੇ ਸੰਗਰਾਮੀਆਂ ਕਾਰਨ, ਕੌਮਾਂਤਰੀ ਪ੍ਰਸਿੱਧੀ ਹਾਸਲ ਕਰ ਗਿਆ। ਐਨ ਉਹੋ ਜਹੀ ਪ੍ਰਸਿੱਧੀ, ਜਿਹੜੀ ਬਾਬਾ ਗੁਰਦਿੱਤ ਸਿੰਘ "ਕਾਮਾਗਾਟਾ ਮਾਰੂ" ਅਤੇ ਗੁਆਂਢੀ ਪਿੰਡਾਂ ਦੇ ਗ਼ਦਰ ਲਹਿਰ ਦੇ ਸੂਰਬੀਰਾਂ ਨੇ, ਇਸ ਪਿੰਡ ਅਤੇ ਖਿੱਤੇ ਨੂੰ ਵੀਹਵੀਂ ਸਦੀ

ਵਿਚ ਦੁਆਈ। ਉਨ੍ਹੀਵੀਂ ਸਦੀ ਵਿਚ ਇਹ ਕਾਰਜ ਇਸ ਖਿੱਤੇ ਦੇ ਨਾਮਧਾਰੀ ਸਿੱਖਾਂ ਨੇ ਕੀਤਾ ਸੀ।

ਸ਼ਾਮ ਸਿੰਘ ਦਾ ਨਾਂ ਪੰਜਾਬ ਸਰਕਾਰ ਵੱਲੋਂ ੨ ਫਰਵਰੀ ੧੮੬੭ ਦੀ ਮਹੱਤਵਪੂਰਨ ਕੂਕਿਆਂ ਦੀ ਸੂਚੀ ਵਿਚ, ਅੰਮ੍ਰਿਤਸਰ ਜ਼ਿਲ੍ਹੇ ਦੇ ਵਿਚ ਮਿਲਦਾ ਹੈ। ਪਿੰਡ ਨਹੀਂ ਲਿਖਿਆ ਫਿਰ ਸ਼ਾਮ ਸਿੰਘ ਜੀਵਣ ਸਿੰਘ ਦੇ ਨਾਮ ਹਨ, ਪਰ ਪਿੰਡ ਦਾ ਨਾਂ ਗਲਤ ਮਲਤ ਹੈ।[2] ਇਹ ਵਿੱਦਿਤ ਹੋਵੇ ਕਿ ਸ਼ਾਮ ਸਿੰਘ ਜੀਵਨ ਸਿੰਘ, ਦੋਵੇਂ ਪਿਤਾ ਪੁੱਤਰ ਆਪਣੇ ਸਮੇਂ ਦੇ ਮਸ਼ਹੂਰ ਕੂਕੇ ਸਨ, ਪਰੰਤੂ ਸਰਕਾਰੀ ਰਿਕਾਰਡ ਵਿਚ ਹੋਰਨਾਂ ਕੂਕਿਆਂ ਬਾਰੇ ਵੀ ਪਿੰਡਾਂ ਦੇ ਨਾਵਾਂ ਥਾਂਵਾਂ ਬਾਰੇ ਟਪਲੇ ਲੱਗ ਗਏ ਹਨ ਜਦੋਂ ਕਿ ੧੮੮੧ ਵਾਲੀ ਸੂਚੀ ਵਿਚ ਆਪ ਬਾਰੇ ਇਹ ਵੇਰਵਾ ਦਰਜ ਹੈ—

"ਸ਼ਾਮ ਸਿੰਘ ਪੁੱਤਰ ਰਾਜਾ ਸਿੰਘ, ਪਿੰਡ ਅਤੇ ਥਾਣਾ ਸਿਰਹਾਲੀ, ਜ਼ਿਲ੍ਹਾ ਅੰਮ੍ਰਿਤਸਰ ਹੈ। ਇਹ ਵਿਅਕਤੀ ਲੰਬੜਦਾਰ ਹੈ। ਸਰੀਰਕ ਵੇਰਵੇ ਵਿਚ ਦੱਸਿਆ ਹੈ ਕਿ ਦਾਹੜਾ ਲੰਬਾ, ਸਰੀਰ ਲੰਬਾ ਅਤੇ ਪਤਲਾ ਹੈ। ਉਮਰ ੬੦ ਸਾਲ ਦੇ ਲਗਪਗ ਹੈ। ਇਹ ਵਿਅਕਤੀ ਕੱਟੜ ਕੂਕਾ ਹੈ ਅਤੇ ਕੂਕਿਆਂ ਵਲੋਂ ਛੇੜੀ ਜਾਣ ਵਾਲੀ ਕਿਸੇ ਵੀ ਗੜਬੜ ਲਈ ਤਿਆਰ ਰਹਿੰਦਾ ਹੈ।"[3]

ਹੋਰ ਬਹੁਤ ਸਾਰੇ ਪ੍ਰਮੁੱਖ ਨਾਮਧਾਰੀਆਂ ਜਿਉਂ ਸ਼ਾਮ ਸਿੰਘ ਵੀ ਲਾਹੌਰ ਦਰਬਾਰ ਦਾ ਪੂਰਵ ਸੈਨਿਕ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ, ਫੌਜੀ ਜੀਵਨ ਸਮੇਂ ਵੀ ਸੰਗੀ ਬਣ ਚੁੱਕਾ ਸੀ। ਦਸੰਬਰ ੧੮੪੫ ਵਿਚ ਅੰਗਰੇਜ਼ ਸਿੱਖ ਜੰਗਾਂ ਵਿਚ, ਜਦੋਂ ਸਤਿਗੁਰੂ ਜੀ ਆਪਣੇ ਹੋਰ ਸੰਗੀ ਸੈਨਿਕਾਂ ਸਮੇਤ, ਸਤਲੁੱਜ ਦਰਿਆ ਦੇ ਪੱਤਣ 'ਤੇ ਪੁੱਜੇ ਤਾਂ ਫੌਜ ਵਿਚ ਡਾਕੀ ਦੀ ਬਿਮਾਰੀ ਪੈਣ 'ਤੇ, ਆਪਣੇ ਸਾਥੀ ਸਿੰਘਾਂ ਨੂੰ ਨਾਮ ਜਪਣ ਲਈ ਆਖਿਆ। ਇਸ ਤਰ੍ਹਾਂ ਆਪ ਦੇ ਸੰਗੀਆਂ ਵਿਚੋਂ ਕਿਸੇ ਦਾ ਜਾਨੀ ਨੁਕਸਾਨ ਨਾ ਹੋਇਆ। "ਇਕ ਸਿੰਘ ਸਰਹਾਲੀ ਕਾ ਸ਼ਾਮ ਸਿੰਘ ਸੀ, ਛੁੱਟੀ ਲੈ ਕੇ ਡਰਦਾ ਡਾਕੀ ਥੀਂ ਚਲਾ ਗਿਆ ਘਰ। ਘਰ ਆਉਂਦਾ ਹੀ ਡਾਕੀ ਨੇ ਰੋਕ ਲੀਤਾ ਤਾਂ ਲੱਗਾ ਪਛਤਾਵਣ। ਕਹੇ ਮੈਂ ਕਾਹਨੂੰ ਆਉਣਾ ਸੀ, ਉੱਥੇ ਰਹਿੰਦਾ ਤਾਂ ਰਾਜੀ ਰਹਿੰਦਾ। ਸੰਤਾਂ ਕੇ ਬਚਨ ਨਾਲ ਏਥੇ ਵੀ ਡਾਕੀ ਨੇ ਰੋਕ ਲਿਆ ਹੈ। ਲੱਗਾ ਭਜਨ ਕਰਨ ਤਾਂ ਰੱਛਿਆ ਹੋਈ। ਬਚ ਰਿਹਾ ਭਜਨ ਦੇ ਪ੍ਰਤਾਪ ਨਾਲ।[4] ਰਾਜ਼ੀ ਹੋ ਕੇ ਬਾਬਾ ਸ਼ਾਮ ਸਿੰਘ ਫਿਰ ਸਾਥੀ ਸੈਨਿਕਾਂ ਵਿਚ ਆ ਰਲਿਆ।

ਸ਼ਾਮ ਸਿੰਘ ਲਾਹੌਰ ਦਰਬਾਰ ਦਾ ਇਕ ਸਾਧਾਰਨ ਸੈਨਿਕ ਨਹੀਂ ਸੀ, ਸਗੋਂ ਮਹੱਤਵਪੂਰਨ ਵਿਅਕਤੀਆਂ ਵਿਚੋਂ ਸੀ, ਜਿਸਦਾ ਸੰਬੰਧ ਸਰਦਾਰ ਲਹਿਣਾ ਸਿੰਘ ਮਜੀਠੀਏ ਵਰਗੇ ਉੱਘੇ ਜਰਨੈਲਾਂ ਨਾਲ ਵੀ ਸੀ। ਸ਼ਾਮ ਸਿੰਘ ਦੇ ਘਰ ਦਾ ਵੀ ਸਰਦਾਰੀ ਠਾਠ ਬਾਠ ਸੀ। ਖੁੱਲ੍ਹੀ ਜ਼ਮੀਨ ਮਾਲਕੀ ਦੇ ਨਾਲ ਨਾਲ, ਉਹ ਘੋੜੇ ਰੱਖਣ ਦਾ ਵੀ ਸ਼ੌਕੀਨ ਸੀ। ਖ਼ੁਦ ਚੰਗਾ ਘੁੜ ਸਵਾਰ ਵੀ ਸੀ। ਇਹਨਾਂ ਸਾਂਝੇ ਗੁਣਾਂ ਕਾਰਨ, ਮਜੀਠੀਏ ਸਰਦਾਰ ਦਾ, ਸ਼ਾਮ ਸਿੰਘ ਦੇ ਪਿੰਡ ਵੀ ਆਉਣ ਜਾਣ ਹੋ ਗਿਆ। ਇਕ ਦੌਰੇ ਸਮੇਂ ਆਏ ਸ. ਲਹਿਣਾ ਸਿੰਘ ਨੇ ਸ਼ਾਮ ਸਿੰਘ ਹੋਰਾਂ ਦੇ ਅਸਤਬਲ ਵਿਚ ਖੜ੍ਹੇ

ਇਕ ਘੋੜੇ ਦੀ ਬਹੁਤ ਤਾਰੀਫ ਕੀਤੀ ਅਤੇ ਉਸ 'ਤੇ ਸਵਾਰੀ ਕਰਨ ਦਾ ਉਹਦਾ ਫੁਰਨਾ ਵੇਖ ਕੇ, ਲਾਹੌਰ ਮੁੜਦੇ ਸਮੇਂ, ਸ਼ਾਮ ਸਿੰਘ ਹੋਰਾਂ ਨੇ ਉਸੇ ਘੋੜੇ 'ਤੇ ਕਾਠੀ ਪਵਾ ਕੇ, ਸਾਈਸ ਨਾਲ ਤੋਰ ਦਿੱਤਾ ਅਤੇ ਉਸਨੂੰ ਸਮਝਾ ਦਿੱਤਾ ਕਿ ਇਹ ਘੋੜਾ ਲੈ ਕੇ ਨਹੀਂ ਆਉਣਾ, ਮਜੀਠੀਏ ਸਰਦਾਰ ਦੇ ਅਸਤਬਲ ਵਿਚ ਬੰਨ੍ਹ ਆਉਣਾ। ਘੋੜੇ ਦੇ ਇਵਜ਼ਾਨੇ ਵਜੋਂ ਲਹਿਣਾ ਸਿੰਘ ਮਜੀਠੀਏ ਨੇ, ਪੱਟੀ ਦੇ ਮਿਰਜ਼ਿਆਂ ਦੀ ਮਾਲਕੀ ਵਿਚਲਾ ਪਿੰਡ ਬੁਰਜ ਰਾਇਕੇ, ਸ. ਸ਼ਾਮ ਸਿੰਘ ਹੋਰਾਂ ਨੂੰ ਦੇ ਦਿੱਤਾ ਤਾਂ ਉਸ ਸਮੇਂ ਸ਼ਾਮ ਸਿੰਘ ਦੇ ਕੁਝ ਪਰਿਵਾਰਕ ਮੈਂਬਰਾਂ ਸਮੇਤ ਪਿੰਡ ਸਰਹਾਲੀ ਦੇ ਹੋਰ ਲੋਕ ਵੀ ਉੱਥੇ ਜਾ ਵੱਸੇ।

ਫੌਜੀ ਨੌਕਰੀ ਤੋਂ ਬਾਅਦ ਘਰ ਆ ਕੇ ਸ਼ਾਮ ਸਿੰਘ ਨੇ ਖੇਤੀਬਾੜੀ ਦੇ ਨਾਲ ਨਾਲ, ਘਰ ਵਿਚ ਮਾਅਕੂਲ ਪੈਸਾ ਹੋਣ ਕਾਰਨ ਸ਼ਾਹੂਕਾਰਾ ਵੀ ਸ਼ੁਰੂ ਕਰ ਦਿੱਤਾ। ਹੌਲੇ ਹੌਲੇ ਉਸਦੇ ਆਪਣੇ ਪਿੰਡ ਅਤੇ ਆਸ ਪੜੋਸ ਦੇ ਪਿੰਡਾਂ ਦੇ ਲੋੜਵੰਦ ਕਿਸਾਨ, ਜੋ ਵਿਆਜ 'ਤੇ ਪੈਸੇ ਲੈ ਕੇ ਜਾਂਦੇ, ਆਪਣੀਆਂ ਜ਼ਮੀਨਾਂ ਸ਼ਾਮ ਸਿੰਘ ਪਾਸ ਹੀ ਰਹਿਣ ਕਰਨ ਤੇ ਮਜ਼ਬੂਰ ਹੋ ਗਏ। ਹੌਲੀ ਹੌਲੀ ਖਲਾਰਾ ਵੀ ਵੱਧਦਾ ਗਿਆ ਅਤੇ ਸ਼ਾਮ ਸਿੰਘ ਦਾ ਕਾਰੋਬਾਰ ਵੀ। ਲੋਕਾਂ ਵਿਚ ਉਹ ਸ਼ਾਮ ਸਿੰਘ ਬਿਆਜੜੀਆ ਦੇ ਤੌਰ 'ਤੇ ਮਸ਼ਹੂਰ ਹੋ ਗਿਆ। ਜਿਸ ਦੇ ਅਨੇਕ ਦੇਣਦਾਰਾਂ ਦਾ, ਹਾੜੀ ਸਾਉਣੀ ਵਸੂਲੀ ਸਮੇਂ ਚੜ੍ਹਦੇ, ਸ਼ਾਮ ਸਿੰਘ ਨੂੰ ਵੇਖ ਕੇ, ਖ਼ੂਨ ਸੁੱਕਣ ਲੱਗ ਪੈਂਦਾ ਸੀ। ਇਸ ਸੰਬੰਧ ਵਿਚ ਸਰਹਾਲੀ ਦੇ ਇਲਾਕੇ ਵਿਚ ਸ਼ਾਮ ਸਿੰਘ ਦੇ ਇਸ ਕੁਰੱਖਤ ਸੁਭਾਅ ਕਾਰਨ, ਕਈ ਦੰਦ ਕਥਾਵਾਂ ਵੀ ਪ੍ਰਚਲਿਤ ਹੋ ਗਈਆਂ। ਇਕ ਕਥਾ ਜੋ ਮੈਨੂੰ ਸਰਹਾਲੀ ਪਰਿਵਾਰ ਦਾ ਇਕ ਬਜ਼ੁਰਗ ਬਾਪੂ ਸੁਰੈਣ ਸਿੰਘ* ਸੁਣਾਇਆ ਕਰਦਾ ਸੀ, ਇਉਂ ਹੈ :

"ਹਰ ਛਿਮਾਹੀ ਹਾੜੀ ਸਾਉਣੀ ਦੀ ਫਸਲ ਆਉਣ ਬਾਅਦ, ਜਦੋਂ ਬਾਬਾ ਸ਼ਾਮ ਸਿੰਘ ਆਪਣੇ ਕਰਿੰਦਿਆਂ ਨਾਲ ਦੇਣਦਾਰਾਂ ਦੇ ਘਰੋਂ ਹਿਸਾਬ ਕਿਤਾਬ ਵਿਚ, ਦਾਣਾ ਫੱਕਾ, ਲੈਣ ਜਾਇਆ ਕਰਦਾ ਸੀ ਤਾਂ ਉਸਦਾ ਕਠੋਰ ਹਿਰਦਾ, ਉਸਦੇ ਦੇਣਦਾਰਾਂ ਨੂੰ ਬਹੁਤ ਪਰੇਸ਼ਾਨ ਕਰਿਆ ਕਰਦਾ ਸੀ। ਸ਼ਾਮ ਸਿੰਘ ਹੋਰਾਂ ਦੀ ਇਕ ਸਾਮੀ ਵਿਧਵਾ ਮਾਈ ਵੀ ਸੀ ਜਿਸ ਦੇ ਬਾਕੀ ਜੀਅ ਚੱਲ ਵੱਸੇ ਸਨ ਸਿਰਫ ਇਕ ਅਬੋਧ ਉਮਰ ਦਾ ਪੋਤਰਾ ਸੀ। ਮਾਈ ਮਿਹਨਤ ਮਜ਼ਦੂਰੀ ਕਰਕੇ ਜਿੰਨੇ ਵੀ ਦਾਣੇ ਕਮਾਉਂਦੀ ਸ਼ਾਮ ਸਿੰਘ ਹੋਰੀਂ ਉਸ ਦੇ ਘਰੋਂ ਹੂੰਝ ਲਿਜਾਂਦੇ ਸਨ। ਹੁਣ ਇਹ ਪਤਾ ਲੱਗਣ 'ਤੇ ਕਿ ਸ਼ਾਹੂਕਾਰ ਵਸੂਲੀ 'ਤੇ ਚੜ੍ਹਿਆ ਹੈ, ਮਾਈ ਨੇ ਘਰ ਦੇ ਦਾਣੇ ਇਕ ਗੁੱਠ ਵਿਚ ਰੱਖੇ ਸਨ। ਅਜਿਹੇ ਸਮਿਆਂ ਤੇ ਉਹ ਰੱਬ ਤਰਸੀ ਵੀ ਆਪਣੀ ਸਾਮੀ ਦੀ ਲੋੜ ਜੋਗੇ, ਦਾਣੇ ਨਹੀਂ ਸੀ ਛੱਡਿਆ ਕਰਦਾ। ਮਾਈ ਨੇ ਸੋਚਿਆ ਕਿ ਕੱਲ੍ਹ ਤਾਂ ਕੋਈ ਬੰਨ੍ਹ ਸੁੱਬ੍ਹ ਕਰਾਂਗੀ, ਅੱਜ ਤਾਂ ਭੁੱਖੇ ਬਾਲ ਦੀਆਂ ਆਂਦਰਾਂ ਨੂੰ ਝੁਲਕਾ ਦੇਣ ਲਈ ਕੁਝ ਦਾਣੇ, ਸ਼ਾਮ ਸਿੰਘ ਬਿਆਜੜੀਏ ਦੀ ਅੱਖ ਤੋਂ ਬਚਾ ਲਵਾਂ। ਇਹ ਸੇਰ ਸਵਾ ਸੇਰ ਦਾਣੇ ਚੱਕੀ ਦੇ ਦੋਹਾਂ ਪੁੜਾਂ ਹੇਠ ਕੱਜ ਦਿੱਤੇ। ਸਰਦਾਰ ਸਾਹਿਬ ਆਏ ਵਿਹੜੇ ਦੇ ਦਾਣੇ ਨੌਕਰਾਂ ਤੋਂ ਚੁਕਵਾਏ ਤੇ ਬੂਹਾ ਟੱਪ ਗਏ। ਫਿਰ ਕੋਈ ਫੁਰਨਾ ਆਇਆ ਆ ਕੇ ਚੱਕੀ ਦੀ ਤਲਾਸ਼ੀ ਲਈ ਤੇ ਉਹ ਦਾਣੇ ਵੀ

* ਲੇਖਕ ਦੇ ਨਾਨੇ ਦਾ ਛੋਟਾ ਭਰਾ

ਝੋਲੀ ਵਿਚ ਪਾ ਕੇ ਆਪਣੇ ਦੂਜਿਆਂ ਵਿਚ ਰਲਾ ਦਿੱਤੇ। ਮਾਈ ਦੀਆਂ ਡਾਡਾਂ ਨਿਕਲ ਗਈਆਂ। ਐਸੇ ਸਨ ਬਾਬਾ ਸ਼ਾਮ ਸਿੰਘ ਕਠੋਰਚਿੱਤ, ਨਾਮਧਾਰੀ ਬਣਨ ਤੋਂ ਪਹਿਲਾਂ।"

ਸਤਿਗੁਰੂ ਰਾਮ ਸਿੰਘ ਜੀ ਅਕਸਰ ਫੁਰਮਾਇਆ ਕਰਦੇ ਸਨ ਕਿ ਸਾਡਾ ਕੋਈ ਸਿੰਘ ਪੱਥਰ ਵਿਚ ਵੀ ਭਜਨ ਸੁੱਟੇਗਾ ਤਾਂ ਉੱਥੇ ਵੀ ਉੱਗੇਗਾ। ਪੱਥਰ ਮਨੁੱਖ ਸੀ, ਇਹ ਸਰਹਾਲੀ ਪਰਿਵਾਰ ਦਾ ਵੱਡਾ ਸਰਦਾਰ। ਇਹ ਠੀਕ ਹੈ ਕਿ ਆਪ ਸਤਿਗੁਰੂ ਜੀ ਦੇ ਦਰਸ਼ਨ ਕਰ ਚੁੱਕੇ ਸਨ ਲਾਹੌਰ ਰਹਿੰਦਿਆਂ ਪਰ ਨਾ ਤਾਂ ਅਜੇ ਸਤਿਗੁਰੂ ਜੀ ਨੇ ਨਾਮਧਾਰੀ ਸੰਤ ਖਾਲਸੇ ਦੀ ਸਥਾਪਨਾ ੧੮੫੭ ਈ. ਤੋਂ ਪਹਿਲਾਂ ਕੀਤੀ ਸੀ ਅਤੇ ਨਾ ਹੀ ਸ਼ਾਮ ਸਿੰਘ ਇਸ ਗੁਰਮਤ ਗਾਡੀ ਰਾਹ ਦਾ ਪਾਂਧੀ ਬਣਿਆ ਸੀ। ਇਹ ਕਾਰਜ ਕਰਨ ਤੋਂ ਬਾਅਦ ਫਿਰ ਸਤਿਗੁਰੂ ਜੀ ਨੇ ਸੰਗਤ ਵਾਸਤੇ ਰਹਿਤਨਾਮਾ ਜਾਰੀ ਕੀਤਾ ਜਿਸ ਵਿਚ ਹੋਰ ਧਾਰਮਕ ਰਸਮਾਂ ਤੋਂ ਇਲਾਵਾ ਬਿਗਾਨੇ ਹੱਕ ਨੂੰ ਗਊ ਸੂਰ ਦੇ ਤੁੱਲ ਦੱਸਿਆ। ਭਾਈ ਕਾਲਾ ਸਿੰਘ 'ਨੰਗਲ' ਲਿਖਦੇ ਹਨ—

"ਪੈਸਾ ਲੜਕੀ ਕਾ ਲਏ ਡੂਢੀ ਜਿਨਸ ਬਿਆਜ।
ਬੈਹੜਾ ਖੱਸੀ ਜੋ ਕਰੇ ਸਜ਼ਾ ਦੇਤ ਮਹਾਰਾਜ।"

ਹੁਣ ਭਾਈ ਸ਼ਾਮ ਸਿੰਘ ਜਦੋਂ ਸਤਿਗੁਰੂ ਰਾਮ ਸਿੰਘ ਦੀ ਸ਼ਰਨ ਆਏ, (ਇਹ ੧੮੬੨ ਈ. ਦੀ ਦੀਵਾਲੀ ਦੇ ਲਾਗੇ ਚਾਗੇ ਹੋ ਸਕਦਾ ਹੈ ਜਦੋਂ ਸਤਿਗੁਰੂ ਜੀ ਗੁਰਧਾਮਾਂ ਦੇ ਦਰਸ਼ਨ ਦੀਦਾਰ ਲਈ ਸ੍ਰੀ ਅੰਮ੍ਰਿਤਸਰ ਪਧਾਰੇ ਸਨ) ਤਾਂ ਉਹ ਇਕ ਮੁਕੰਮਲ ਤੌਰ 'ਤੇ ਪਰਿਵਰਤਿਤ ਮਨੁੱਖ ਬਣ ਚੁੱਕੇ ਸਨ। ਘਰ ਜਾ ਕੇ ਹੋਕਾ ਦੇ ਦਿੱਤਾ ਜਿਹਦਾ ਜਿਹਦਾ ਮੇਰੇ ਪਾਸ ਕੋਈ ਆਭੂਖਣ ਜਾਂ ਭੂਮੀ ਗਿਰਵੀ ਪਈ ਹੈ, ਜਿਸ ਕੋਲ ਜੋ ਵੀ ਉਹ ਦੇ ਸਕਦਾ ਹੈ, ਲੈ ਕੇ ਆ ਜਾਓ। ਸੈਂਕੜੇ ਏਕੜ ਜ਼ਮੀਨ ਤੇ ਸੇਰਾਂ ਦੇ ਹਿਸਾਬ ਸੋਨਾ ਵਾਪਸ ਕਰ ਦਿੱਤਾ। ਖਾਤੇ ਪਾੜ ਦਿੱਤੇ। ਜਦੋਂ ਅਜੇ ਵੀ ਬਹੁਤ ਸਾਰੀਆਂ ਸਾਮੀਆਂ ਘਰ ਕੁਝ ਵੀ ਨਾ ਹੋਣ ਕਾਰਨ ਨਾ ਆ ਸੱਕੀਆਂ ਤਾਂ ਉਹਨਾਂ ਨੂੰ ਵੀ ਫਾਰਗ ਕਰਦਿੱਤਾ। ਲਹਿਣੇ ਦੇਣੇ ਦੀਆਂ ਸਾਰੀਆਂ ਵਹੀਆਂ, ਹਰੀਏ ਸੀਰੀ ਨੂੰ ਚੁਕਾ ਕੇ, ਪਿੰਡੋਂ ਬਾਹਰ ਖੂਹ ਵਿਚ ਸੁਟਾ ਦਿੱਤੀਆਂ। ਸਭ ਦੀ ਸੰਪਤੀ ਵਾਪਸ ਕਰ ਦਿੱਤੀ। ਇਹ ਸੀ ਨਵਾਂ ਸ਼ਾਮ ਸਿੰਘ ਜਿਸ ਦੇ ਘਰ ਦੂਰੋਂ ਨੇੜਿਉਂ, ਨਾਮਧਾਰੀ ਸੰਗਤਾਂ ਆਉਣ ਲੱਗੀਆਂ। ਲੋਹ ਲੰਗਰ ਇੱਥੇ ਵੀ ਜਾਰੀ ਕਰ ਦਿੱਤਾ। ਇਉਂ ਮਾਝੇ ਦੇ ਇਸ ਖਿਤੇ ਵਿਚ ਸ਼ਾਮ ਸਿੰਘ ਸਰਹਾਲੀ ਕੂਕਾ ਅੰਦੋਲਨ ਦਾ ਸਰਗਰਮ ਪ੍ਰਚਾਰਕ ਬਣ ਗਿਆ।

ਸੂਫੀਆਂ ਦੇ ਇਤਿਹਾਸ ਵਿਚ ਵੀ, ਇਸ ਤਰ੍ਹਾਂ ਦੇ ਪ੍ਰਵਰਤਿਤ ਮਨੁੱਖਾਂ ਦੀਆਂ ਕਥਾਵਾਂ ਮਿਲਦੀਆਂ ਹਨ। ਸੈਨਿਕ ਨਗਰ ਬਸਰਾ ਵਿਚ, ਹਬੀਬ ਆਜ਼ਮੀ ਫਾਰਸ ਦਾ ਇਕ ਸ਼ਾਹੂਕਾਰ ਸੀ ਜੋ ਬਿਆਜ ਵਾਸਤੇ, ਲੋਕਾਂ ਦੀਆਂ ਵਸਤਾਂ ਰਹਿਣ ਰੱਖਦਾ ਸੀ। ਬੜਾ ਕੰਜੂਸ ਸੀ। ਉਸ ਵੀ ਅਕਸਰ ਗਰੀਬਾਂ ਨੂੰ ਦਿੱਤੇ ਪੈਸੇ ਘਰ ਦੀ ਕੋਈ ਵੀ ਸ਼ੈ ਲੈ ਕੇ ਸਖ਼ਤੀ ਨਾਲ ਵਸੂਲਣੇ। ਜਦੋਂ ਹਬੀਬ ਕਿਤੇ ਜਾ ਰਿਹਾ ਸੀ ਤਾਂ ਛੋਟੇ ਛੋਟੇ ਬਾਲ ਗਲੀ ਵਿਚ ਖੇਡ ਰਹੇ ਸਨ। ਹਬੀਬ ਨੂੰ ਵੇਖ ਕੇ ਉਹਨਾਂ ਕਿਹਾ, "ਹਬੀਬ ਬਿਆਜੜੀਆ ਆ ਰਿਹਾ ਹੈ। ਚਲੋ ਘਰ ਨੱਸ ਚੱਲੋ ਮਤੇ ਉਹਦੇ ਪੈਰਾਂ ਦੀ ਧੂੜ, ਸਾਡੇ ਤੇ ਪਵੇ ਤੇ

ਅਸੀਂ ਵੀ ਵੱਡ ਹੋ ਕੇ ਉਹਦੇ ਜਿਹੇ ਨਾ ਬਣ ਜਾਈਏ।" ਇਹ ਗੱਲ ਹਬੀਬ ਨੂੰ ਪਰੇਸ਼ਾਨ ਕਰ ਗਈ। ਉਹ ਮਸਜਿਦ ਨੂੰ ਮੁੜ ਪਿਆ ਜਿੱਥੇ ਜੁੰਮਾ ਹੋਣ ਕਾਰਨ, ਸ਼ੇਖ ਹਸਨ ਬਸਰੀ ਪ੍ਰਵਚਨ ਕਰ ਰਹੇ ਸਨ। ਸ਼ੇਖ ਸਾਹਿਬ ਦਾ ਕੋਈ ਬਚਨ ਉਸਦੇ ਧੁਰ ਅੰਦਰ ਉਤਰਿਆ ਅਤੇ ਪਛਤਾਵੇ ਦੀ ਕਿਰਿਆ ਮੁਕੰਮਲ ਹੋ ਗਈ। ਰਾਹ ਵਿਚ ਉਸਨੂੰ ਦੇਣਦਾਰ ਮਿਲੇ ਤਾਂ ਉਹਨੇ ਕਿਹਾ "ਘਾਬਰੋ ਨਾ ਹੁਣ ਤੁਸੀਂ ਨਹੀਂ, ਮੈਂ ਤੁਹਾਥੋਂ ਅੱਖਾਂ ਨੀਵੀਆਂ ਕਰਾਂਗਾ।" ਉਸਨੇ ਜਦੋਂ ਹੁਣ ਉਹਨਾਂ ਹੀ ਬੱਚਿਆਂ ਪਾਸੋਂ ਦੁਬਾਰਾ ਲੰਘਣਾ ਸੀ ਉਹਨਾਂ ਇਕ ਦੂਜੇ ਨੂੰ ਕਿਹਾ, "ਹਟੋ ਪਾਸੇ, ਹਬੀਬ ਪਛਤਾਵਾ ਕਰਨ ਵਾਲਾ ਆ ਰਿਹਾ ਹੈ, ਜੇ ਸਾਡੇ ਪੈਰਾਂ ਦੀ ਧੂੜ ਉਸ 'ਤੇ ਪਈ ਤਾਂ ਪਾਪ ਲੱਗੇਗਾ। ਸਭ ਕੁਝ ਦੇਣਦਾਰਾਂ ਨੂੰ ਦੇ ਕੇ ਉਸ ਆਪਣਾ ਚੋਗਾ ਤੇ ਚਾਦਰ ਵੀ ਵੰਡ ਦਿੱਤਾ।[5]

ਸ਼ਾਮ ਸਿੰਘ ਸਰਹਾਲੀ ਅਤੇ ਉਸਦਾ ਸਾਰਾ ਪਰਿਵਾਰ ਹੀ, ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਮਿਸ਼ਨ ਨੂੰ ਸਮਰਪਿਤ ਹੋ ਗਿਆ; ਪੂਰਵ ਸੈਨਿਕ ਜੀਵਨ ਸਮੇਂ ਉਸ ਨੂੰ ਵੀ ਸਿੱਖ ਭਾਈਚਾਰੇ ਦੀ ਅਧੋਗਤੀ ਲਈ ਜ਼ਿੰਮੇਵਾਰ ਕਾਰਨਾਂ ਦੀ ਪਹਿਚਾਣ ਸੀ ਅਤੇ ਸਤਿਗੁਰੂ ਜੀ ਦੀ ਸਿੱਖਿਆ ਇਹਨਾਂ ਐਬਾਂ ਤੋਂ ਬਚਾ ਕੇ, ਆਪਣੇ ਸਿੰਘਾਂ ਨੂੰ ਸਧਾਰਨ ਜਨ ਦੀਆਂ ਨਜ਼ਰਾਂ ਵਿਚ ਵੀ ਮਕਬੂਲ ਕਰਦੀ ਸੀ, ਜਿਸ ਕਾਰਨ ਦਿਨੋਂ ਦਿਨ ਨਾਮਧਾਰੀਆਂ ਦੀ ਦੇਸ਼ ਵਿਚ ਸੰਖਿਆ ਵੱਧ ਰਹੀ ਸੀ। ਜਿਹਨਾਂ ਜਿਹਨਾਂ ਸਰਦਾਰ ਘਰਾਣਿਆਂ ਦੇ ਹਿਰਦੇ ਵਿਚ, ਦੇਸ਼ ਆਜ਼ਾਦੀ ਦੀ ਤੜਪ ਜਾਗ ਉੱਠੀ ਸੀ, ਉਹ ਸਤਿਗੁਰੂ ਜੀ ਦੇ ਝੰਡੇ ਹੇਠ ਇਕੱਠੇ ਹੋ ਕੇ, ਬਸਤੀਵਾਦੀ ਹਾਕਮਾਂ ਲਈ ਨਿਤ ਨਵੀਆਂ ਵੰਗਾਰਾਂ ਪੈਦਾ ਕਰ ਰਹੇ ਸਨ। ਅੰਦੋਲਨ ਦੇ ਵੱਖੋ ਵੱਖਰੇ ਆਯਾਮਾਂ 'ਤੇ ਵਿਚਾਰਾਂ ਹੁੰਦੀਆਂ ਸਨ ਅਤੇ ਜਨ ਲਾਮਬੰਦੀ ਦਾ ਕਾਰਜ ਸੁਚਾਰੂ ਗਤੀ ਨਾਲ ਚੱਲ ਰਿਹਾ ਸੀ। ਬਾਬਾ ਸ਼ਾਮ ਸਿੰਘ ਦੇ ਪੰਜ ਪੁੱਤਰ ਸਨ ਜਿਹਨਾਂ ਦੇ ਨਾਮ, ਕ੍ਰਮਵਾਰ ਜੀਉਣ ਸਿੰਘ, ਦੈਆ ਸਿੰਘ, ਇੰਦਾ ਸਿੰਘ, ਮੀਹਾਂ ਸਿੰਘ ਅਤੇ ਕਿਸ਼ਨ ਸਿੰਘ ਸਨ। ਬਾਬਾ ਸ਼ਾਮ ਸਿੰਘ ਜੀ ਦੀਆਂ ਦੋ ਸਿੰਘਣੀਆਂ ਸਨ। ਪਹਿਲੀ ਵਿਚੋਂ ਜੀਉਣ ਸਿੰਘ ਅਤੇ ਦੈਆ ਸਿੰਘ ਸਨ ਅਤੇ ਦੂਸਰੀ ਸਿੰਘਣੀ ਦਾ ਨਾਮ ਦੇਆ ਕੌਰ ਸੀ। ਉਹਦੇ ਵਿਚੋਂ ਮਗਰਲੇ ਤਿੰਨ ਜਣੇ ਸਨ। ਦੈਆ ਸਿੰਘ ਤਾਂ ਛੋਟੀ ਉਮਰ ਵਿਚ ਹੀ ਅਲਬੇਲੀ ਤਬੀਅਤ ਦਾ ਹੋਣ ਕਾਰਨ ਅਤੇ ਕੁਝ ਪਿਤਾ ਦਾ ਕਠੋਰ ਸੁਭਾਅ ਹੋਣ ਕਾਰਨ ਘਰੋਂ ਨਿਕਲ ਗਿਆ ਸੀ। ਉਸਨੇ ਸਾਰੀ ਉਮਰ ਮਾਲਵੇ ਦੇ ਕਿਸੇ ਡੇਰੇ ਵਿਚ ਹੀ ਬਤੀਤ ਕੀਤੀ। ਇਸ ਲਈ ਉਹ ਅਵਿਵਾਹਿਤ ਹੀ ਰਿਹਾ। ਬਾਕੀ ਚਾਰੇ ਵਿਆਹੇ ਸਨ। ਇੰਦਾ ਸਿੰਘ ਅਤੇ ਮੀਹਾਂ ਸਿੰਘ ਦੀ ਇਕ ਇਕ ਪੁੱਤਰੀ ਹੀ ਸੀ ਜੋ ਕ੍ਰਮਵਾਰ ਉਬੋਕੇ ਅਤੇ ਘੁੱਕੇਵਾਲੀ (ਅੰਮ੍ਰਿਤਸਰ) ਵਿਚ ਵਿਆਹੀਆਂ ਸਨ। ਸੋ ਜ਼ਿਆਦਾ ਬੰਸ ਵਧਣ ਫੁੱਲਣ ਦਾ ਸੁਭਾਗ ਜਿਉਣ ਸਿੰਘ ਅਤੇ ਕਿਸ਼ਨ ਸਿੰਘ ਨੂੰ ਹੀ ਮਿਲਿਆ। ਜੀਉਣ ਸਿੰਘ ਦੇ ਤਿੰਨ ਪੁੱਤਰ ਸਨ ਜਿਨ੍ਹਾਂ ਵਿਚੋਂ ਛੋਟੇ ਸੁਰਜਨ ਸਿੰਘ ਦਾ ਛੋਟਾ ਲੜਕਾ, ਪ੍ਰਸਿੱਧ ਨਾਮਧਾਰੀ ਦਾਰਸ਼ਨਿਕ, ਲਿਖਾਰੀ, ਸੰਤ ਮਹਿੰਦਰ ਸਿੰਘ ਪਨਿਹਾਰੀ ਸੀ। ਅਗੋਂ ਸੰਤ ਮਹਿੰਦਰ ਸਿੰਘ ਦੇ ਛੋਟੇ ਸਪੁੱਤਰ ਸੰਤ ਜਗਤਾਰ ਸਿੰਘ ਪਨਿਹਾਰੀ ਹਨ।

ਸਤਿਗੁਰੂ ਜੀ ਦੇ ਪ੍ਰਦੇਸ ਗਵਨ ਬਾਅਦ, ਨਾਮਧਾਰੀ ਸੰਗਤ ਉੱਪਰ ਮੁਸੀਬਤਾਂ ਦੇ ਪਹਾੜ ਟੁੱਟ ਪਏ ਸਨ। ਪਰ ਬਾਬਾ ਸ਼ਾਮ ਸਿੰਘ ਅਤੇ ਉਸਦੇ ਵੰਸ਼ਿਜਾਂ ਨੇ ਕੂਕਿਆਂ ਤੇ ਸਖ਼ਤੀਆਂ ਦੇ ਇਸ ਦੌਰ ਦਾ ੧੯੪੭ ਈ. ਤੱਕ, ਖਿੜੇ ਮੱਥੇ ਮੁਕਾਬਲਾ ਕੀਤਾ। ਅੰਗਰੇਜ਼ ਸਰਕਾਰ ਸਾਮ, ਦਾਮ, ਦੰਡ ਹਰ ਹਰਬਾ ਵਰਤ ਕੇ ਕੂਕਾ ਜਥੇਬੰਦੀ ਨੂੰ ਨੇਸਤੋਨਾਬੂਦ ਕਰਨ ਦੀਆਂ ਸਾਜ਼ਿਸ਼ਾਂ ਕਰਦੀ ਰਹਿੰਦੀ ਸੀ। ਇਸੇ ਸਮੇਂ ਬਾਬਾ ਸ਼ਾਮ ਸਿੰਘ ਨੂੰ ਜੋ ਇਲਾਕੇ ਦੇ ਮੰਨੇ ਪ੍ਰਮੰਨੇ, ਕੂਕਾ ਆਗੂ ਦਾ ਰੁਤਬਾ ਧਾਰਨ ਕਰ ਚੁੱਕਾ ਸੀ। ਨਾਮਧਾਰੀਆਂ ਤੋਂ ਨਖੇੜਣ ਲਈ ਸਰਕਾਰ ਨੇ ਹਰ ਵਾਹ ਲਾਈ। ਅੰਮ੍ਰਿਤਸਰ ਦੇ ਤਦੋਕੇ ਅੰਗਰੇਜ਼ ਡਿਪਟੀ ਕਮਿਸ਼ਨਰ ਨੇ, ਬਾਬਾ ਸ਼ਾਮ ਸਿੰਘ ਨੂੰ ਇਲਾਕੇ ਵਿਚ, ਨਵੇਂ ਜ਼ੈਲਦਾਰ ਦੀ ਨਿਯੁਕਤੀ ਵਾਸਤੇ, ਆਪਣੇ ਦਫਤਰ ਵਿਚ ਸੱਦਿਆ। ਜਾਣ ਲੱਗਿਆਂ ਬਾਬਾ ਜੀ ਨੂੰ ਕੁਝ ਸ਼ੁਭਚਿੰਤਕਾਂ ਨੇ ਕਿਹਾ ਕਿ ਜੇ ਤੁਸੀਂ ਨਾਮਧਾਰੀ ਪਹਿਰਾਵੇ ਵਿਚ ਨਾ ਜਾਵੋ ਤਾਂ ਸਾਹਿਬ ਤੁਹਾਨੂੰ ਜ਼ੈਲਦਾਰੀ ਦੇ ਸਕਦਾ ਹੈ। ਬਾਬਾ ਜੀ ਨੇ ਅਜਿਹਾ ਕਰਨ ਤੋਂ ਇਨਕਾਰ ਕੀਤਾ। ਸ਼ੁੱਧ ਨਾਮਧਾਰੀ ਪਹਿਰਾਵੇ ਵਿਚ ਜਾਂ ਫਤੇਹ ਗਜਾਈ। ਡੀ.ਸੀ. ਨੇ ਕਿਹਾ ਕਿ ਸਰਕਾਰ ਆਪ ਨੂੰ ਜ਼ੈਲਦਾਰੀ ਦੇ ਸਕਦੀ ਹੈ ਜੇ ਤੁਸੀਂ ਕੂਕਿਆਂ ਦੇ ਗੁਰੂ ਰਾਮ ਸਿੰਘ ਦਾ ਸਾਥ ਛੱਡ ਦਿਉ। ਬਾਬਾ ਜੀ ਦਾ ਜੁਆਬ ਸੀ: "ਸਾਹਿਬ ਗੁਰੂ ਰਾਮ ਸਿੰਘ ਤਾਂ ਲੂੰ ਲੂੰ ਵਿਚ ਧਸ ਚੁੱਕਾ ਹੈ। ਉਹਦਾ ਸਾਥ ਛੱਡਣ ਦਾ ਕੋਈ ਮਤਲਬ ਹੀ ਨਹੀਂ। ਸਾਂਭੋ ਆਪਣੀ ਜ਼ੈਲਦਾਰੀ।" ਉਹ ਸਾਰੇ ਦੁਨਿਆਵੀ ਨਾਤੇ ਛੱਡ ਕੇ ਜਿਸ ਸਤਿਗੁਰੂ ਦੇ ਲੜ ਲੱਗੇ ਸਨ ਹੁਣ ਛਿਨ ਭੰਗਰ ਪਦਵੀਆਂ ਲਈ ਉਹਦਾ ਸਾਥ ਛੱਡਣਾ ਉਹਨਾਂ ਨੂੰ ਵਾਰਾ ਨਹੀਂ ਸੀ ਖਾਂਦਾ।

ਸਤਿਗੁਰੂ ਜੀ ਦੇ ਦਰਸ਼ਨਾਂ ਲਈ ੧੮੭੫-੮੧ ਈ. ਵਿਚ ਨਾਮਧਾਰੀ ਸਿੰਘ ਰੰਗੂਨ ਅਤੇ ਮਰਗੋਈ ਵਿਖੇ ਪੁੱਜੇ। ਇਸ ਦੌਰਾਨ ਪੰਜਾਬ ਨਾਲ ਆਪ ਦਾ ਪੱਤਰ ਵਿਹਾਰ ਇਹਨਾਂ ਸਿੰਘਾਂ ਰਾਹੀਂ ਹੁੰਦਾ। ਆਪ ਆਪਣੇ ਹੁਕਮਨਾਮਿਆਂ ਵਿਚ ਨਾਮਧਾਰੀ ਸੰਗਤਾਂ ਦੀ ਸੁਯੋਗ ਅਗਵਾਈ ਕਰਨ ਦੇ ਨਾਲ ਨਾਲ, ਡੇਰਾ ਭੈਣੀ ਸਾਹਿਬ ਦੇ ਪ੍ਰਬੰਧ ਨੂੰ ਸੁਚਾਰੂ ਰੂਪ ਦੇਣ ਵਿਚ ਗੁਰੂ ਹਰੀ ਸਿੰਘ ਜੀ ਨੂੰ ਵੀ ਹਦਾਇਤਾਂ ਕਰਦੇ ਸਨ। ਵੱਖ-ਵੱਖ ਖਿੱਤਿਆਂ ਦੇ ਸਿੱਖਾਂ ਨੂੰ ਲਿਖੇ ਹੁਕਮਨਾਮਿਆਂ ਵਿਚ, ਸਤਿਗੁਰੂ ਜੀ ਉੱਥੋਂ ਦੇ ਆਗੂ ਸਿੰਘਾਂ ਦੇ ਨਾਮ ਲਿਖ ਕੇ ਉਹਨਾਂ ਦਾ ਉਤਸ਼ਾਹ ਮੱਧਮ ਨਹੀਂ ਸਨ ਪੈਣ ਦਿੰਦੇ। 'ਸਰਹਾਲੀ ਪਰਿਵਾਰ ਦੇ ਸਿੰਘਾਂ ਸਿੰਘਣੀਆਂ ਦੇ ਨਾਮ, ਸਤਿਗੁਰੂ ਜੀ ਦੇ ੧੨ ਹੁਕਮਨਾਮਿਆਂ ਵਿਚ, ਵੱਖ-ਵੱਖ ਸੰਦਰਭਾਂ ਵਿਚ ਮਿਲਦੇ ਹਨ। ਇਸ ਪਰਿਵਾਰ ਦੇ ਸ਼ਾਮ ਸਿੰਘ, ਜੀਊਣ ਸਿੰਘ, ਕਿਸ਼ਨ ਸਿੰਘ ਅਤੇ ਮੀਂਹਾ ਸਿੰਘ ਦਰਸ਼ਨ ਕਰਨ ਅਤੇ ਹੁਕਮਨਾਮੇ ਲਿਆਉਣ ਵਾਲਿਆਂ ਵਿਚੋਂ ਸਨ। ਮੀਂਹਾ ਸਿੰਘ ਨੇ ਦੋ ਵੇਰ ਰੰਗੂਨ ਜਾ ਕੇ ਅਤੇ ਇਕ ਵੇਰ ਮਰਗੋਈ ਜਾ ਕੇ ਦਰਸ਼ਨ ਕੀਤੇ ਸਨ।

ਭਾਈ ਸੰਤੋਖ ਸਿੰਘ ਬਾਹੋਵਾਲ ਮੁਤਾਬਕ "ਕਾਹਨ ਸਿੰਘ ਬੁਰਜ ਕਾ, ਬਘੇਲ ਸਿੰਘ ਨਾਰਲੀ ਕਾ ਸ਼ਾਮ ਸਿੰਘ ਸਰਹਾਲੀ ਕਾ, ਨੱਥਾ ਸਿੰਘ ਗਾਦੜੀ ਵਾਲੇ ਕਾ" ਗੁਰੂ

ਦਰਸ਼ਨਾਂ ਲਈ, ਭੈਣੀ ਸਾਹਿਬ ਤੋਂ ਗੁਰੂ ਹਰੀ ਸਿੰਘ ਤੋਂ ਆਗਿਆ ਲੈ ਕੇ, ਚਾਰੇ ਇਕੱਠੇ ਗਏ ਸਨ। ਪਹਿਲੇ ਤਿੰਨ ਮਝੈਲ ਸਿੰਘ ਸਨ ਜਿਹਨਾਂ ਦਾ ਗੋਤ ਵੀ ਇਕੋ ਸੰਧੂ ਹੀ ਸੀ। ਚੌਥਾ ਮਲਵਈ ਸਿੰਘ ਨੱਥਾ ਸਿੰਘ, ਕਾਹਨ ਸਿੰਘ ਬੁਰਜ ਦਾ ਸਕਾ ਮਾਸੜ ਸੀ। "ਹੋਰ ਸਿੰਘ ਗਏ। ਦੀਨਾ ਨਾਥ ਜੀ ਬਚਨ ਕੀਤਾ ਹੁਕਮਨਾਮੇ ਲੈ ਗਿਆ ਹੈ ਸਿੰਘ। ਮੁੜ ਆਏ ਦੇ ਮੋਰਮਈ ਨੂੰ ਗਏ ਦੋ ਮੁੜ ਆਏ ਦੇਸ ਨੂੰ। ਸ਼ਾਮ ਸਿੰਘ ਨੇ ਪੁੱਛਿਆ ਜੀ ਕਦ ਆਵੋਗੇ। ਆਸਾ ਕਰਦੇ ਕਈ ਸਿੰਘ ਚੜ੍ਹ ਗਏ ਹੈ, ਕਈ ਟੁੱਟ ਗਏ ਹੈ। ਬਾਕੀ ਬ੍ਰਿਧ ਹੋਇ ਗਏ ਹੈ। ਦਰਸ਼ਨ ਕਦ ਹੋਊਗਾ। ਦਿਆਲੂ ਗੁਰਾਂ ਨੇ ਬਚਨ ਕੀਤਾ ਜੇੜੇ ਮਰ ਗਏ ਹੈ ਸੋ ਸਭ ਮੇਰੇ ਪਾਸ ਆਇ ਗਏ ਹੈ। ਜੇੜ੍ਹੇ ਟੁੱਟ ਗਏ ਹੈ ਜਦ ਅਸੀਂ ਆਵਾਂਗੇ ਪੰਜਾਬ ਦੇਸ ਮੇਂ ਤਾਂ ਸਭ ਜਾਗ ਔਣਗੇ। ਜੈਸੇ ਪਹਿਲੇ ਛੱਲੇ ਕਾ ਮੀਂਹ ਪੈਂਦਾ ਹੈ ਤਾਂ ਡੱਡੂ ਜਾਗ ਔਣਗੇ। ਜੈਸੇ ਪਹਿਲੇ ਛੱਲੇ ਕਾ ਮੀਂਹ ਪੈਂਦਾ ਹੈ ਤਾਂ ਡੱਡੂ ਜਾਗ ਔਂਦੇ ਹੈ, ਗੁੜੈਂ ਗੁੜੈਂ ਕਰਦੇ ਹੈਂ, ਤਿਸੀ ਤਰਾਂ ਟੁਟੇ ਜਾਗ ਪੈਣਗੇ। ਜੇਹੜੇ ਬ੍ਰਿਧ ਹੋਇ ਗਏ ਹੈ ਓਹਨਾਂ ਕੇ ਵਾਸਤੇ ਘਿਓ ਰਖਿਆ ਹੋਇਆ ਹੈ। ਓਹ ਘਿਓ ਜਿਸ ਨੂੰ ਛਕਾਵਾਂਗੇ ਸੋ ਬਾਰਾਂ ਬਰਸ ਕੇ ਹੋਇ ਜਾਣਗੇ। ਧੌਲਿਆਂ ਥੀਂ ਕਾਲੇ ਹੋਏ ਜਾਣਗੇ।"[6] ਆਪਣੀ ਸੰਗਤ ਨਾਲ, ਉਸ ਸਮੇਂ ਦੇ ਸਿੱਖ ਸਾਖੀ ਸਾਹਿਤ ਦੇ ਮੁਹਾਵਰੇ ਵਿਚ ਭਵਿੱਖਤ ਸੰਕੇਤਾਂ ਦੇ, ਮਨੋਵਿਗਿਆਨਕ ਪ੍ਰਭਾਵ ਵਾਲਾ ਸੰਵਾਦ ਰਚਾਉਣ ਦਾ ਹੁਨਰ, ਸਤਿਗੁਰੂ ਜੀ ਵਰਤਦੇ ਹਨ।

ਭਾਈ ਸ਼ਾਮ ਸਿੰਘ ਸਰਹਾਲੀ ਨੂੰ ਸਤਿਗੁਰੂ ਜੀ ਇਕ ਤੋਂ ਵੱਧ ਹੁਕਮਨਾਮਿਆਂ ਵਿਚ ਮੁਖਾਤਿਬ ਹੁੰਦੇ ਹਨ—

"ਅਰ ਭਾਈ ਸਿਆਮ ਸਿੰਘ ਜੀ ਤੁਸੀ ਪ੍ਰਤੀਤ ਕਰਕੇ ਜਾਨਣਾ ਏਹੁ ਸੰਤ ਖਾਲਸੇ ਦਾ ਈ ਮੁਢ ਹੈ। ਏਹ ਨਿਉ ਸੰਤ ਖਾਲਸੇ ਦੀ ਗੁਰੂ ਸਾਹਿਬ ਆਪ ਰਖੀ ਹੈ, ਮਨੁਖ ਦੀ ਹਟਾਈ ਹਟਦੀ ਨਹੀਂ। ਹਟਾਉਣ ਨੂੰ ਝਖ ਬਹੁਤਿਆਂ ਨੇ ਮਾਰ ਲਈ ਹੈ। ਅਜੇ ਬਹੁਤ ਝਖ ਮਾਰੀ ਜਾਂਦੇ ਹੈਨ। ਪਰ ਮਨੁਖ ਦੀ ਤਾਂ ਮਨੁਖ ਹਟਾਇ ਦਿੰਦਾ ਹੈ, ਈਸਰ ਕ੍ਰਿਤ ਮਨੁਖ ਤੇ ਨਹੀ ਹਟਦੀ। ਮੂੰਹ ਕਾਲਾਬਹੁਤੇ ਸਿਖਾ ਸਾਧਾ ਨੇ ਬੀ ਕਰਾ ਲਿਆ ਹੈ ਹਟਾਉਣ ਨੂ, ਅਰ ਨਿੰਦਿਆ ਕਰਕੇ ਨਾਲੇ ਰਾਜਿਆ ਪਰਜਿਆ ਨੇ ਵੀ ਝਖ ਮਾਰ ਲਈ। ਪਰ ਇਹੁ ਗੁਰੂ ਜੀ ਦਾ ਹੁਕਮ ਹੈ ਮੇਰੀ ਸੰਗਤ ਸਿਖ ਦੁਖੁ ਪਾਵੈ, ਅਰ ਬਹੁ ਦੁਖ ਪਾਵੈ ਖਾਲਸਾ। ਸੋ ਸਿਖਾ ਨੇ ਬੀ ਦੁਖੀ ਹੋਣਾ ਬੀ ਨਾ। ਇਹ ਦੁਖ ਤਾ ਹੋਇਆ। ਫੇਰ ਗੁਰੂ ਜੀ ਨੇ ਰਛਿਆ ਬੀ ਲਿਖੀ ਹੈ। ਸੋ ਅਬ ਰਛਿਆ ਦੀ ਉਮੇਦ ਅਸੀ ਬੀ ਰਖਦੇ ਹਾਂ, ਅਗੇ ਜੋ ਗੁਰੂ ਸਾਹਿਬ ਨੂੰ ਭਾਵੇ।"[7]

ਅੰਗਰੇਜ਼ ਸਰਕਾਰ ਦੀ ਪੁਸ਼ਤ ਪਨਾਹੀ ਹਾਸਲ, ਸਿਖ ਤਖਤਾਂ ਤੇ ਹੋਰ ਤੀਰਥਾਂ ਤੇ ਕਾਬਜ਼ ਪੁਜਾਰੀਆਂ ਨੇ, ਨਾਮਧਾਰੀ ਸੰਤ ਖਾਲਸੇ ਨਾਲ, ਆਪਣੇ ਆਕਿਆਂ ਨੂੰ ਪ੍ਰਸੰਨ ਕਰਨ ਲਈ, ਤਖਤਾਂ 'ਤੇ ਨਾ ਚੜ੍ਹਨ ਦਿੱਤਾ। ਉਹਨਾਂ ਦੀਆਂ ਅਰਦਾਸਾਂ ਨਾ ਕੀਤੀਆਂ, ਭੇਟਾ ਨਾ ਸਵੀਕਾਰੀ। ਸਤਿਗੁਰੂ ਜੀ ਆਪਣੇ ਸਮੁਦਾਇ ਦੇ ਪੁਜਾਰੀਆਂ

ਨਾਲ ਕੌੜੇ ਸੰਬੰਧਾਂ ਬਾਰੇ ਵੀ ਸ਼ਾਮ ਸਿੰਘ ਹੋਰਾਂ ਨੂੰ ਦੱਸਦੇ ਹੋਏ, ਸਿੱਖ ਇਤਿਹਾਸ ਦੇ ਹਵਾਲਿਆਂ ਨਾਲ, ਇਹਨਾਂ ਦੀ ਅਸਲੀਅਤ ਉਘਾੜਦੇ ਹਨ। ਅਜੇਹੇ ਲੋਕਾਂ ਹੀ ਗੁਰੂ ਤੇਗ ਬਹਾਦਰ ਜੀ ਨੂੰ ਹਰਮੰਦਰ ਸਾਹਿਬ ਦਰਸ਼ਨ ਨਹੀਂ ਸਨ ਕਰਨ ਦਿੱਤੇ। ਆਪ ਫੁਰਮਾਉਂਦੇ ਹਨ—

"ਹੋਰੁ ਭਾਈ ਸਿਆਮ ਸਿੰਘ ਜੀ ਪੁਜਾਰੀਆਂ ਨੂ ਤਾ ਭੋਕਦਿਆਂ ਨੂੰ ੧੯ ਬਰਸ ਹੋਇ ਗਏ ਹੈ, ਹੁਣ ਕੀ ਮੂਹ ਲੈ ਕੇ ਮਿਲਣ। ਏਹ ਤਾ ਗੁਰੂ ਦੋਖੀ ਹੋਏ ਗਏ। ਏਨਾ ਦਾ ਬੈਰ ਗੁਰੂ ਸਾਥ ਪੈ ਗਿਆ ਜਿਸ ਗੁਰੂ ਨੇ ਖਾਲਸਾ ਰਚਾ ਹੈ। ਏਨਾ ਦਾ ਕੋਈ ਠਕਾਣਾ ਨਹੀ। ਏ ਤਾ ਕਿਸੇ ਵੇਲੇ ਦੇ ਸਰਾਫੇ ਹੋਏ ਹੈਨ ਗੁਰੂ ਜੀ ਦੇ। ਮੈਨੂ ਤਾ ਨਾ ਗੁਰੂ ਬਣਨ ਦੀ ਲੋੜ ਹੈ ਨਾ ਬਰਮਾ ਬਣਨ ਦੀ ਲੋੜ ਹੈ। ਮੈਨੂ ਤਾ ਗੁਰੂ ਸਿਖੀ ਦੀ ਲੋੜ ਹੈ। ਏ ਤਾ ਐਮੇ ਭੌਂਕਦੇ ਹੈ, ਬਰਲ ਗਏ ਏਹ ਤਾ।"[8]

ਭਾਈ ਸ਼ਾਮ ਸਿੰਘ ਨੂੰ ਇਕ ਹੁਕਮਨਾਮੇ ਵਿਚ ਸਤਿਗੁਰੂ ਜੀ ਇਹਨਾਂ ਵਿਸ਼ੇਸ਼ਣਾਂ ਨਾਲ ਸੰਬੋਧਿਤ ਕਰਦੇ ਹਨ "ਉਜਲ ਦੀਦਾਰ ਨਿਰਮਲ ਬੁੱਧ ਸਰਬ ਉਪਮਾ ਜੋਗ ਭਾਈ ਸਿਆਮ ਸਿੰਘ"...।[9] ਇਸ ਤੋਂ ਭਾਈ ਸ਼ਾਮ ਸਿੰਘ ਪ੍ਰਤੀ ਉਸ ਸਤਿਕਾਰ ਦਾ ਪਤਾ ਲੱਗਦਾ ਹੈ ਜੋ ਸਤਿਗੁਰੂ ਜੀ ਦੇ ਹਿਰਦੇ ਵਿਚ ਆਪ ਲਈ ਸੀ। ਮੋਰਮਈ (ਮੌਲਮੀਨ) ਜੇਲ੍ਹ ਵਿਚ ਕੈਦ ਤਿੰਨੇ ਪ੍ਰਮੁੱਖ ਸੂਬੇ ਬਾਬਾ ਜਵਾਹਰ ਸਿੰਘ, ਲੱਖਾ ਸਿਘ ਅਤੇ ਬ੍ਰਹਮਾ ਸਿੰਘ ਵੀ ਸਿਰਹਾਲੀ ਪਰਿਵਾਰ ਨਾਲ ਕਿੰਨਾ ਸਨੇਹ ਰੱਖਦੇ ਸਨ, ਇਸ ਦੀ ਤਸਦੀਕ ਸੂਬਾ ਲਖਾ ਸਿੰਘ ਦੇ ਹੇਠਲੇ ਪੱਤਰ ਤੋਂ ਹੁੰਦੀ ਹੈ (ਜੋ ਬਾਬਾ ਸ਼ਾਮ ਸਿੰਘ ਦੇ ਵੰਸ਼ਿਜਾਂ ਪਾਸ ਸੁਰੱਖਿਅਤ ਹੈ)—

"੧ਓ ਸਤਿਗੁਰ ਪ੍ਰਸਾਦਿ॥

ਲਿਖਤੁਮ ਲਖਾ ਸਿਘ ਉਜਲ ਦੀਦਾਰ, ਨਿਰਮਲ ਬੁਧ, ਸ੍ਰੀ ਸਰਬ ਉਪਮਾ ਜੋਗ, ਸਿਆਮ ਸਿੰਘ ਜੀ, ਸ੍ਰੀ ਵਾਹਿਗੁਰੂ ਜੀ ਕੀ ਫਤਿਹ ਬੁਲਾਈ ਪ੍ਰਵਾਨ ਕਰਨੀ ਜੀ॥ ਹੋਰ ਸਿਆਮ ਸਿੰਘ ਜੀ ਅਸੀਂ ਰਾਜੀ ਅਨੰਦ ਹਾਂ। ਆਪ ਕੀ ਸੁਖ ਅਨੰਦ ਗੁਰੂ ਸਾਹਿਬ ਪਾਸੋਂ ਮੰਗਦੇ ਹਾਂ। ਬਾਬਾ ਜੀ ਰਾਜੀ ਅਨੰਦ ਹਨ, ਰੰਗੂਨ ਹਨ। ਜਿਊਣ ਸਿੰਘ ਨੂੰ ਤੇ ਭਾਈ ਮੀਹਾਂ ਸਿੰਘ ਨੂੰ ਹੋਰ ਸਰਬਤ ਖਾਲਸੇ ਜੀ ਨੂੰ ਸ੍ਰੀ ਵਾਹਿਗੁਰੂ ਜੀ ਕੀ ਫਤਿਹ ਬੁਲਾਈ ਪ੍ਰਵਾਨ ਕਰਨੀ ਜੀ। ਮਾਈ ਬੀਬੀਆਂ ਨੂੰ ਰਾਮ ਸਤਿ ਕਹਿਣਾ॥ ਹੋਰ ਭਾਈ ਜੀ ਮਾਝੇ ਸੰਗਤ ਨੂੰ ਸਾਰੀ ਨੂੰ ਫਤਹਿ ਬਲੌਣੀ ਜੀ। ਅਰਦਾਸ ਭੇਜੀ ਚੂਹੜ ਸਿੰਘ ਪਾਸ॥ ਤੁਸਾਂ ਆਪਣੀ ਸੁਖ ਅਨੰਦ ਦੀ ਅਰਦਾਸ ਭੇਜਣੀ ਜੀ॥"

ਇਸ ਸਮੇਂ ਦੌਰਾਨ ਬਾਬਾ ਸ਼ਾਮ ਸਿੰਘ ਹੋਰਾਂ ਦਾ ਘਰ, ਮਾਝੇ ਵਿਚ ਕੂਕਾ ਗਤੀਵਿਧੀਆਂ ਦਾ ਇਕ ਪ੍ਰਮੁੱਖ ਕੇਂਦਰ ਬਣ ਚੁੱਕਾ ਸੀ। ਸੂਬਾ ਗੁਰਚਰਨ ਸਿੰਘ ਚੱਕ ਰਾਮਦਾਸ ਜੋ ਮੱਧ ਏਸ਼ੀਆ ਵਿਚ, ਗੁਰੂ ਰਾਮ ਸਿੰਘ ਜੀ ਦੇ ਏਲਚੀ ਜਿਉਂ ਵਿਚਰਦੇ ਸਨ ਤਾਂ ਕਿ ਰੂਸੀ ਸੈਨਾ ਦੀ ਮਦਦ ਨਾਲ, ਪੰਜਾਬ ਨੂੰ ਅੰਗਰੇਜ਼ਾਂ ਤੋਂ ਸੁਤੰਤਰ ਕਰਵਾਇਆ ਜਾਏ ਉਹਨਾਂ ਦੀ ਵੀ ਸਰਹਾਲੀ ਵਿਖੇ, ਹੋਰ ਉਸ ਸਮੇਂ ਦੇ ਉੱਘੇ

ਕੂਕਿਆਂ ਜਿਉਂ ਆਮ ਜਾਣ ਆਉਣ ਸੀ, ਜਿਸਦੇ ਵੇਰਵੇ ਕੂਕਿਆਂ ਨਾਲ ਸੰਬੰਧਿਤ ਸਰਕਾਰੀ ਰੀਕਾਰਡ ਵਿਚ ਦਰਜ ਹਨ। ਰੂਸ ਸਰਕਾਰ ਦੇ ਕੁਝ ਮਹੱਤਵਪੂਰਨ ਪੱਤਰ ਜੋ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਦੇ ਨਾਮ ਸਨ, ਉਹ ਬਾਬਾ ਗੁਰਚਰਨ ਸਿੰਘ ਖ਼ੁਦ ਤਾਂ ਭੈਣੀ ਸਾਹਿਬ ਜਾ ਕੇ ਪੁਲੀਸ ਤਲਾਸ਼ੀ ਦੇ ਡਰੋਂ ਆਪ ਦੇਣੇ ਉਚਿਤ ਨਾ ਸਮਝੇ, ਉਹ ਦਿਆਲ ਸਿੰਘ ਅਰੂੜ ਸਿੰਘ ਨਾਮ ਦੇ ਦੋ ਕੂਕਿਆਂ ਦੁਆਰਾ, ਬਾਬਾ ਸ਼ਾਮ ਸਿੰਘ ਪਾਸ ਸਿਰਹਾਲੀ ਪੁਚਾਏ ਗਏ ਜਿੱਥੋਂ ਫਿਰ ਉਸਦੇ ਪੁੱਤਰ ਮੌਹਾ ਸਿੰਘ ਨੇ ਇਹ ਪੱਤਰ ਸਤਿਗੁਰੂ ਜੀ ਤੱਕ ਰੰਗੂਨ ਪਹੁੰਚਾਏ ਸਨ।[10]

ਗੁਰੂ ਹਰੀ ਸਿੰਘ ਜੀ ੧੯੯੨ ਈ. ਦੀਵਾਲੀ ਤੋਂ ਬਾਅਦ ਸਰਕਾਰੀ ਆਗਿਆ ਲੈ ਕੇ, ਪਹਿਲੀ ਵਾਰ ਅੰਮ੍ਰਿਤਸਰ ਜ਼ਿਲ੍ਹੇ ਦੇ ਦੌਰੇ 'ਤੇ ਗਏ। ਇਸ ਸਮੇਂ ਆਪ ਬਾਬਾ ਸ਼ਾਮ ਸਿੰਘ ਹੋਰਾਂ ਨਾਲ ਸੰਬੰਧਿਤ ਉਸਦੇ ਦੋਹਾਂ ਪਿੰਡਾਂ ਵਿਚ ਚਰਨ ਪਾਉਂਦੇ ਹਨ। "ਪੱਟੀ ਕੇ ਬਿਚੋਂ ਦੀ ਲੰਘੇ ਸ਼ਬਦ ਪੜ੍ਹਦੇ। ਬੜੀ ਖ਼ੁਸ਼ੀ ਹੋਈ। ਸਰਦਾਰਾਂ ਦਾ ਪਿੰਡ ਸੀ। ਸੁਣ ਸੁਣ ਕੇ ਲੋਕ ਦਰਸ਼ਨਾਂ ਨੂੰ ਆਏ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੇ ਭਾਈ ਆਏ ਹੈਂ। ਦਰਸ਼ਨ ਕਰਕੇ ਸ਼ਾਂਤ ਆਉਂਦੀ ਹੈ। ਕਈਆਂ ਨੇ ਭਜਨ ਲਏ, ਨਵੇਂ ਸਿੰਘ ਸਜੇ। ਸਰਹਾਲੀ ਮੇਂ ਸਿੰਘਾਂ ਨੇ ਘਰੀਂ ਚਰਨ ਪਵਾਏ। ਭੇਟਾ ਧਰੀਆਂ ਖ਼ੁਸ਼ੀਆਂ ਲਈਆਂ।[11] ਬੁਰਜ ਰਾਇਕੇ ਕਿਉਂਕਿ ਬਾਬਾ ਸ਼ਾਮ ਸਿੰਘ ਹੋਰਾਂ ਦੇ ਵੱਡੇ ਪਰਿਵਾਰ ਅਤੇ ਉਹਨਾਂ ਦੇ ਨਿਕਟ ਕੋੜਮੇ ਦਾ ਪਿੰਡ ਸੀ ਇਸ ਲਈ ਬਾਹੋਵਾਲ ਜੀ ਇਹਨੂੰ ਸਰਦਾਰਾਂ ਦਾ ਪਿੰਡ ਲਿਖਦੇ ਹਨ। ਅੰਦਾਜ਼ਾ ਲਾਉ ਪੂਰੇ ਵੀਹ ਸਾਲ ਜਿਸ ਇਲਾਕੇ ਵਿਚ, ਨਾਮਧਾਰੀ ਜਗਤ ਦੇ ਮੁਖੀ ਨਾ ਪੁੱਜ ਸਕੇ ਹੋਣ, ਉਥੇ ਜੇ ਕੂਕਾ ਅੰਦੋਲਨ ਸਰਗਰਮ ਰਿਹਾ ਤਾਂ ਇਸ ਵਿਚ ਬਾਬਾ ਸ਼ਾਮ ਸਿੰਘ ਜਿਹੇ ਗੁਰੂ ਪਿਆਰਿਆਂਦਾ ਹੀ ਅਮੁੱਲਾ ਯੋਗਦਾਨ ਹੈ। ੧੯੯੭ ਈ. ਵਿਚ ਵੀ ਗੁਰੂ ਹਰੀ ਸਿੰਘ ਨੇ ਦੀਵਾਲੀ ਦੇ ਮੇਲੇ ਬਾਅਦ ਰਾਇਕੇ ਬੁਰਜ ਵਿਖੇ ਪੜਾਅ ਕੀਤਾ।

ਨਾਮਧਾਰੀ ਪੰਥ ਵਿਚ ਸ਼ਾਮਲ ਹੋਣ ਦੇ ਮੁੱਢਲੇ ਸਮਿਆਂ ਵਿਚ ਹੀ, ਬਾਬਾ ਜੀ ਨੇ ਆਪਣੀ ਪਾਪ ਦੀ ਕਮਾਈ, ਜੋ ਗਰੀਬਾਂ ਦੇ ਵਿਆਜ ਦੇ ਰੂਪ ਵਿਚ ਇਕੱਠੀ ਕੀਤੀ ਸੀ ਉਹ ਤਾਂ ਸਾਰੀ ਲੁਟਾ ਦਿੱਤੀ, ਲੋੜਵੰਦਾਂ ਵਾਸਤੇ। ਇਸ ਤੋਂ ਬਾਅਦ ਵੀ ਆਪ ਜੀ ਦਾ ਘਰ, ਆਈ ਸਾਧ ਸੰਗਤ ਨੂੰ ਖਿੜੇ ਮੱਥਿ ਨਿਵਾਜਦਾ। ਸੰਗਤਾਂ ਦੇ ਵੱਡੇ ਇਕੱਠ ਮੇਲੇ ਕਰਨਾ ਆਪ ਦੇ ਸੁਭਾਅ ਦਾ ਹਿੱਸਾ ਸੀ। ਹੌਲੀ ਹੌਲੀ ਪਰਿਵਾਰ ਵੀ ਵੱਧ ਗਿਆ ਤੇ ਫਿਰ ਸਾਧ ਸੰਗਤ ਦੀ ਸੇਵਾ ਕਰਦਿਆਂ ਕਰਦਿਆਂ ਇਹ ਵੀ ਨਉਬਤ ਆ ਗਈ ਕਿ ਆਪ ਦੀ ਕੁੱਲ ਜ਼ਮੀਨ ਗਹਿਣੇ ਪੈ ਚੁੱਕੀ ਸੀ।[12] ਵੇਖੋ ਸਮੇਂ ਦੇ ਰੰਗ, ਉਹ ਵਿਅਕਤੀ ਜਿਸ ਪਾਸ, ਹੋਰਨਾਂ ਲੋਕਾਂ ਦੀ ਜ਼ਮੀਨ ਗਹਿਣੇ ਹੁੰਦੀ ਸੀ, ਹੁਣ ਉਸਦੀ ਭੂਮੀ ਹੋਰਨਾਂ ਪਾਸ ਰਹਿਣ ਹੋ ਗਈ। ਸਾਧ ਸੰਗਤ ਦੀ ਅਗਵਾਈ, ਰੰਗੂਨ ਮਰਗੋਈ ਦੀਆਂ ਪਰਿਵਾਰਿਕ ਮੈਂਬਰਾਂ ਵਲੋਂ ਲੰਮੀਆਂ ਅਤੇ ਖਰਚੀਲੀਆਂ ਯਾਤਰਾਵਾਂ ਆਪ ਦੀ ਆਰਥਿਕਤਾ ਲਈ ਮਾਰੂ ਸੱਟ ਸਾਬਿਤ ਹੋਈਆਂ। ਪਰ ਇਸ ਦਾ ਮਤਲਬ ਇਹ ਨਹੀਂ ਸੀ ਕਿ ਬਾਬਾ ਸ਼ਾਮ ਸਿੰਘ ਜਾਂ ਉਸ ਦੇ ਪਰਿਵਾਰ ਦੇ ਬਾਕੀ ਜੀਆਂ ਨੂੰ ਵੀ ਕੂਕਾ ਅੰਦੋਲਨ ਦੇ ਲੇਖੇ ਲੱਗੀ

ਜਾਇਦਾਦ ਦਾ ਕੋਈ ਝੇਰਾ ਹੋਇਆ ਹੋਵੇ। ਉਹਨਾਂ ਦੇ ਵੰਸ਼ਿਜਾਂ ਨੂੰ ਤਕਰੀਬਨ ਅੱਧੀ ਸਦੀ ਦਾ ਸਮਾਂ, ਕਾਫੀ ਤੰਗੀਆਂ ਤੁਰਸ਼ੀਆਂ ਵਿਚ ਲੰਘਾਉਣਾ ਪਿਆ।

ਆਪ ਦਾ ਅੰਤ ਸਮਾਂ ੧੮੮੯-੯੦ ਈ. ਵਿਚ ਅਤੇ ਜਨਮ ਸੰਨ ੧੮੧੯-੨੦ ਵਿਚ ਹੋਇਆ ਸੀ। ਇਉਂ ਆਪ ਨੇ ੭੦ ਵਰ੍ਹੇ ਦੀ ਭਰਪੂਰ ਉਮਰ ਭੋਗੀ। ਅੰਤ ਸਮਾਂ ਪਿੰਡ ਰਾਏ ਕੇ ਬੁਰਜ ਵਿਖੇ ਆਇਆ।[13] ਮਾਲਵੇ ਦਾ ਇਕ ਸਿੰਘ ਭਾਊ ਕਿਸ਼ਨ ਸਿੰਘ ਆਪ ਦਾ ਸੇਵਾਦਾਰ ਬੜਾ ਸਮਦਰਸ਼ੀ ਅਤੇ ਸੰਤ ਸੁਭਾਉ ਵਾਲਾ ਸਿੱਖ ਸੀ। ਉਸ ਨੂੰ ਸਰੀਰ ਤਿਆਗਣ ਤੋਂ ਪਹਿਲਾਂ ਦੱਸ ਦਿੱਤਾ ਸੀ ਕਿ ਪਰਸੋਂ ਅੰਮ੍ਰਿਤ ਵੇਲੇ ਸਰੀਰ ਤਿਆਗ ਦੇਣਾ ਹੈ। ਆਪ ਆਪਣੇ ਬੱਚਿਆਂ ਨੂੰ ਚੰਗਾ ਘੋੜ ਸਵਾਰ ਵੇਖਣਾ ਚਾਹੁੰਦੇ ਸਨ। ਇਸ ਲਈ ਆਪਣੇ ਪੋਤਰੇ ਆਤਮਾ ਸਿੰਘ (ਲੇਖਕ ਦੇ ਨਾਨਾ ਸ੍ਰੀ) ਨੂੰ ਬਾਹਰ ਟਿੱਬਿਆਂ ਤੇ ਲਿਜਾਕੇ ਘੋੜੇ 'ਤੇ ਬਿਠਾ ਕੇ, ਸਰਪਟ ਦੌੜਾ ਦੇਣਾ। ਉਹਨਾਂ ਦੇ ਕਈ ਵੇਰ ਘੋੜਿਆਂ ਤੋਂ ਡਿੱਗ ਕੇ ਅੰਗ ਵੀ ਟੁੱਟ ਜਾਂਦੇ ਸਨ। ਆਪ ਦੇ ਸਮੇਂ ਦੀਆਂ ਘੋੜਿਆਂ ਨਾਲ ਸੰਬੰਧਿਤ ਹੱਥ ਲਿਖਤ ਪੋਥੀਆਂ, ਆਪ ਦੇ ਵੰਸ਼ਿਜਾਂ ਪਾਸ ਅਜੇ ਵੀ ਸੁਰੱਖਿਅਤ ਹਨ ਅਤੇ ਘੋੜੀਆਂ ਰੱਖਣ ਦਾ ਖ਼ਾਨਦਾਨੀ ਸ਼ੌਕ ਵੀ ਤੁਰਿਆ ਆਉਂਦਾ ਹੈ। ਬਾਬਾ ਸ਼ਾਮ ਸਿੰਘ ਦੀ ਕੀਰਤੀ ਨੂੰ, ਉਸ ਦੇ ਦੋ ਪੁੱਤਰਾਂ ਨੇ ਹੋਰ ਫੈਲਾਉਣ ਵਿਚ ਮਦਦ ਕੀਤੀ। ਇਹ ਸਨ ਸੰਤ ਜਿਊਣ ਸਿੰਘ ਸਰਹਾਲੀ ਅਤੇ ਭਾਈ ਮੀਹਾਂ ਸਿੰਘ ਸਰਹਾਲੀ। ਕੂਕਾ ਅੰਦੋਲਨ ਦੇ ਪਰਚਾਰ ਪਰਸਾਰ ਵਿਚ ਬਾਬਾ ਸ਼ਾਮ ਸਿੰਘ ਦਾ ਯੋਗਦਾਨ ਵੱਡਮੁੱਲਾ ਹੈ। ਉਹ ਕੂਕਾ ਬਣ ਕੇ ਹੱਥ ਦਾ ਏਨਾ ਸਖੀ ਬਣਿਆ ਕਿ ਕੋਈ ਸੁਆਲੀ, ਉਹਦੇ ਦਰ ਤੋਂ ਭਾਵੇਂ ਉਹ ਕਿਸੇ ਵੀ ਜਾਤੀ ਸੰਪ੍ਰਦਾਇ ਦਾ ਹੋਵੇ, ਖਾਲੀ ਨਹੀਂ ਸੀ ਮੁੜਿਆ। ਕਾਲ ਦੇ ਸਮੇਂ ਉਹਨਾਂ ਦੇ ਅੰਨ ਭੰਡਾਰ ਗਰੀਬਾਂ ਲਈ ਖੁੱਲ੍ਹ ਜਾਂਦੇ। ਲੋੜਵੰਦਾਂ ਦੀ ਸਹਾਇਤਾ ਨੂੰ ਉਹ ਵੱਡਾ ਧਰਮ ਸਮਝਦੇ ਸਨ। ਖਾਲਸਾ ਰਾਜ ਦੀ ਪੁਨਰ ਸਥਾਪਨਾ ਦਾ ਸੁਪਨਾ ਜੀਵਨ ਪ੍ਰਯੰਤ ਉਹਨਾਂ ਨੂੰ ਟੁੰਬਦਾ ਰਿਹਾ। ਇਸੇ ਲਈ ਆਪਣੇ ਪੁੱਤਰ ਮੀਹਾਂ ਸਿੰਘ ਨੂੰ ਉਹਨਾਂ ਵਿਸ਼ੇਸ਼ ਜੋਖਮ ਉਠਾਉਣ ਦੇ ਸਮਰੱਥ ਬਣਾਇਆ। ਲਾਹੌਰ ਦਰਬਾਰ ਦਾ ਇਕ ਵਫਾਦਾਰ ਸਿੱਖ ਸੈਨਿਕ ਇਸ ਤੋਂ ਵੱਖਰੀ ਤਰ੍ਹਾਂ ਸੋਚ ਹੀ ਨਹੀਂ ਸੀ ਸਕਦਾ।

ਬਾਬਾ ਗੁਰਦਿਤ ਸਿੰਘ, ਕਾਮਾਗਾਟਾ ਮਾਰੂ ਵਾਲਾ ਆਪਣੀ ਕਿਤਾਬ 'ਜ਼ੁਲਮੀ ਕਥਾ' ਵਿਚ, ਸ਼ਾਮ ਸਿੰਘ ਸਰਹਾਲੀ ਦਾ ਉਚ ਮੁਲੰਕਨ ਕਰਦਾ ਹੈ।

## ਹਵਾਲੇ ਅਤੇ ਟਿੱਪਣੀਆਂ


1. ਕੂਕਾਜ਼ ਆਫ ਨੌਟ ਇਨ ਦਾ ਪੰਜਾਬ-੧੮੮੧, (ਸੰ. ਜਸਵਿੰਦਰ ਸਿੰਘ) ਸਫਾ-੬
2. ਗੈਬੈਲਜ਼ ਅਗੋਂਸਟ ਦਾ ਬ੍ਰਿਟਿਸ਼ ਰੂਲ, (ਭਾਈ ਨਾਹਰ ਸਿੰਘ ਕਿਰਪਾਲ ਸਿੰਘ) ਸਫਾ-੪੧
3. ਕੂਕਾਜ਼ ਆਫ ਨੋਟ ਇਨ ਦਾ ਪੰਜਾਬ, ਸਫਾ ੮੮-੮੯

4. ਸਤਿਗੁਰੂ ਬਿਲਾਸ (ਭਾਗ ਪਹਿਲਾ) ਭਾਈ ਸੰਤੋਖ ਸਿੰਘ ਬਾਹੋਵਾਲ, ਸਫਾ-੧੩੧
5. ਪਾਲੇਟਿਕਸ ਐਂਡ ਸੁਸਾਇਟੀ ਡਯੂਰਿਗ ਅਰਲੀ ਮੀਡਾਈਵਲ ਪੀਰੀਅਡ, ਪ੍ਰੋ. ਮੁਹੰਮਦ ਹਬੀਬ ੧੯੭੪ ਪੀ.ਪੀ.ਐਚ. ਨਵੀਂ ਦਿੱਲੀ-੨੭੪
6. ਸਤਿਗੁਰੂ ਬਿਲਾਸ (ਭਾਗ ਦੂਜਾ), ਭਾਈ ਬਾਹੋਵਾਲ ਸਫਾ-੩
7. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸਫਾ ੩੯੧-੩੯੨
8. ਉਹੀ ਸਫਾ ੪੫੧-੫੨
9. ਉਹੀ ਸਫਾ ੩੯੦
10. ਕੂਕਾ (ਮੂਵਮੈਂਟ ਫਰੀਡਮ ਸਟਰਗਲ ਇਨ ਪੰਜਾਬ), ਸੰ. ਜਸਵਿੰਦਰ ਸਿੰਘ, ਸਫਾ ੧੨੦
11. ਸਤਿਗੁਰੂ ਬਿਲਾਸ (ਭਾਗ ਦੂਜਾ), ਸਫਾ ੧੭੯-੮੦
12. ਸਤਿਗੁਰੂ ਬਿਲਾਸ (ਭਾਗ ਪਹਿਲਾ), ਸਫਾ ੪੫੦
13. ਸਤਿਜੁਗ ਦਾ ਸੰਤ ਅੰਕ (੯ ਚੇਤਰ ਸੰਬਤ ੧੯੯੬) ਭੈਣੀ ਸਾਹਿਬ, ਸਫਾ ੧੨੪

# ਫੂਲਵੰਸ਼ ਵਿਚੋਂ ਪ੍ਰਸਿੱਧ ਕੂਕਾ ਆਗੂ
# ਬਾਬਾ ਲਾਲ ਸਿੰਘ ਗੁਮਟੀ

ਇਤਿਹਾਸਪੁਰਖ ਬਾਬਾ ਫੂਲ, ਜਿਸ ਦੀ ਵੱਡੀ ਘਰਵਾਲੀ ਵਿਚੋਂ ਤਿਲੋਕ ਸਿੰਘ, ਰਾਮ ਸਿੰਘ, ਨਾਭਾ, ਜੀਂਦ ਅਤੇ ਪਟਿਆਲਾ ਰਿਆਸਤਾਂ ਦੇ ਵਡੇਰੇ ਸਨ, ਉਸ ਦੀ ਛੋਟੀ ਘਰਵਾਲੀ ਰੱਜੀ ਵਿਚੋਂ ਚੰਨੂ, ਝੰਡੂ ਅਤੇ ਤਖਤ ਮੱਲ ਤਿੰਨ ਪੁੱਤਰ ਹੋਏ। ਝੰਡੂ ਦੇ ਔਲਾਦ ਨਹੀਂ ਹੋਈ। ਰੱਜੀ ਦੀ ਸੰਤਾਨ ਲੌਢਾ (ਛੋਟਾ) ਘਰ (ਮਹਲ) ਹੋਣ ਕਾਰਨ, ਲੌਢ ਘਰੀਏ ਅਖਵਾਈ। ਲੌਢਘਰੀਏ ਰਿਆਸਤ ਨਾਭੇ ਵਿਚ ਗੁਮਟੀ ਪਿੰਡ ਦੇ ਮਾਲਕ ਸਨ, ਜੋ ਚੰਨੂ ਅਤੇ ਤਖਤਮੱਲ ਦੇ ਵੰਸ਼ਿਜ ਸਨ।[1] ਇਹਨਾਂ ਲੌਢਘਰੀਆਂ ਸਰਦਾਰਾਂ ਵਿਚੋਂ ਗੁਮਟੀ ਪਿੰਡ ਦਾ ਬਾਬਾ ਲਾਲ ਸਿੰਘ, ਉਸਦੀ ਸਿੰਘਣੀ ਪਰਤਾਪ ਕੌਰ ਸਮੇਤ ਤਿੰਨਾਂ ਪੁੱਤਰਾਂ ਧੰਨਾ ਸਿੰਘ, ਹਰੀ ਸਿੰਘ ਅਤੇ ਮਹਾਂ ਸਿੰਘ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਏ ਕੂਕਾ ਮੁਕਤੀ ਸੰਗਰਾਮ ਵਿਚ ਸ਼ਾਮਲ ਹੋ ਕੇ, ਇਸ ਪੰਥ ਦੇ ਪ੍ਰਚਾਰ ਪਰਸਾਰ ਹਿਤ ਨਿਭਾਈਆਂ ਆਪਣੀਆਂ ਬੇਗਰਜ਼ ਸੇਵਾਵਾਂ ਸਦਕੇ, ਸਾਡੇ ਇਤਿਹਾਸ ਦੇ ਅਮਰ ਪਾਤਰ ਬਣ ਗਏ। ਬਾਬਾ ਸ਼ਾਮ ਸਿੰਘ ਸਿਰਹਾਲੀ ਪਰਿਵਾਰ ਦੇ ਚਾਰ ਜੀਅ, ਰੰਗੂਨ ਅਤੇ ਮਰਗੋਈ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਲਾਹਾ ਖੱਟ ਆਏ ਸਨ, ਬਾਬਾ ਜੀ ਆਪ ਅਤੇ ਉਹਨਾਂ ਦੇ ਤਿੰਨ ਪੁੱਤਰ ਜਿਊਣ ਸਿੰਘ, ਕਿਸ਼ਨ ਸਿੰਘ ਅਤੇ ਮੀਹਾਂ ਸਿੰਘ। ਇਕੋ ਪਰਿਵਾਰ ਦੇ ਜੀਆਂ ਦੀ ਗਿਣਤੀ ਦੇ ਹਿਸਾਬ ਬਾਬਾ ਸ਼ਾਮ ਸਿੰਘ ਤੋਂ ਬਾਅਦ ਬਾਬਾ ਲਾਲ ਸਿੰਘ ਗੁਮਟੀ ਆਪ, ਸਿੰਘਣੀ ਬੀਬੀ ਪਰਤਾਪ ਕੌਰ ਅਤੇ ਪੁੱਤਰ ਧੰਨਾ ਸਿੰਘ, (ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੇ ਮੁਤਾਬਿਕ ਪੁੱਤਰ ਹਰੀ ਸਿੰਘ ਵੀ ਪਰ ਇਸਦੀ ਪੁਸ਼ਟੀ ਹੋਰ ਸੂਤਰਾਂ ਤੋਂ ਕਰਨ ਵਾਲੀ ਹੈ) ਗੁਰੂ ਦਰਸ਼ਨ ਲਈ ਸਾਗਰੋਂ ਪਾਰ ਜਾ ਕੇ, ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਦਾ ਉਹ ਸ਼ਬਦ ਸਫਲ ਕਰਕੇ ਆਏ ਸਨ—

"ਰਾਗ ਸੂਹੀ ਅਸਟਪਦੀਆ ਮਹਲਾ ੪ ਘਰੁ ੨ ੧ੴ ਸਤਿਗੁਰ ਪ੍ਰਸਾਦਿ॥"
"ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ
ਹਉ ਤਿਸ ਪਹਿ ਆਪੁ ਵੇਚਾਈ॥ ੧॥
ਦਰਸਨੁ ਹਰਿ ਦੇਖਣ ਕੈ ਤਾਈ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ
ਨਾਮ ਧਿਆਈ॥ ੧॥ ਰਹਾਉ॥
ਜੇ ਸੁਖੁ ਦੇਹਿ ਤ ਤੁਝਹਿ ਅਰਾਧੀ
ਦੁਖਿ ਭੀ ਤੁਝੈ ਧਿਆਈ॥ ੨॥
ਜੇ ਭੁਖ ਦੇਹਿ ਤ ਇਤਿ ਹੀ ਰਾਜਾ

ਦੁਖ ਵਿਚ ਸੁਖ ਮਨਾਈ॥ ੩॥
ਤਨੁ ਮਨੁ ਕਾਟਿ ਕਾਟਿ ਸਭ ਅਰਪੀ
ਵਿਚਿ ਅਗਨੀ ਆਪ ਜਲਾਈ॥ ੪॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥ ੫॥
ਨਾਨਕੁ ਗਰੀਬ ਢਹਿ ਪਇਆ ਦੁਆਰੈ
ਹਰ ਮੇਲਿ ਲੈਹੁ ਵਡਿਆਈ॥ ੬॥

..................................................................

ਭਖੜ੍ਹ ਭਾਗੀ ਮੀਹੁ ਵਰਸੈ ਭੀ ਗੁਰੂ ਦੇਖਣ ਜਾਈ॥ ੧੩॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ॥
ਗੁਰੁ ਸਿਖੁ ਲੰਘਿ ਗੁਰਪਹਿ ਜਾਈ॥ ੧੪॥
ਜਿਉ ਪ੍ਰਾਣੀ ਜਲਬਿਨੁ ਹੈ ਮਰਤਾ
ਤਿਉ ਸਿਖੁ ਗੁਰੁ ਬਿਨ ਮਰਿ ਜਾਈ॥ ੧੫॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ
ਤਿਉ ਸਿਖੁ ਗੁਰ ਮਿਲਿ ਬਿਗਸਾਈ॥ ੧੬॥
ਸੇਵਕ ਕਾ ਹੁਇ ਸੇਵਕੁ ਵਰਤਾ
ਕਰਿ ਕਰਿ ਬਿਨਉ ਬੁਲਾਈ॥ ੧੭॥
ਨਾਨਕ ਕੀ ਬੇਨੰਤੀ ਹਰਿ ਪਹਿ
ਗੁਰਿ ਮਿਲਿ ਗੁਰ ਸੁਖ ਪਾਈ॥ ੧੮॥..." (ਪੰਨਾ ੭੫੭-੭੫੮)

ਪੁਰਾਤਨ ਨਾਮਧਾਰੀ ਇਤਿਹਾਸ ਰਚਿਤ ਬਾਹੋਵਾਲ ਵਿਚ, ਭਾਈ ਲਾਲ ਸਿੰਘ ਗੁਮਟੀ ਦਾ ਜ਼ਿਕਰ ੧੯੬੮ ਈ. ਵਿਚ ਸ੍ਰੀ ਭੈਣੀ ਸਾਹਿਬ ਆਉਣ ਦਾ ਮਿਲਦਾ ਹੈ। ਪ੍ਰਸੰਗ ਇਹ ਹੈ ਕਿ ਸਕਰੌਦੀ ਦੇ ਭਾਈ ਹੀਰਾ ਸਿੰਘ "ਸ਼ਹੀਦ" ਦਾ ਪਿਤਾ ਮਹਾਰਾਜਾ ਪਟਿਆਲੇ ਦਾ ਮੁਸਾਹਿਬ ਸੀ। ਉਸਨੇ ਸਤਿਗੁਰੂ ਰਾਮ ਸਿੰਘ ਜੀ ਦਾ ਭਜਨ ਲਿਆ ਹੋਇਆ ਸੀ। ਉਹਦੀ ਇੱਛਾ ਪਟਿਆਲੇ ਨਾਮਧਾਰੀ ਸਿੰਘਾਂ ਤੋਂ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪੁਆਉਣ ਦੀ ਸੀ। ਦੋ ਸੂਬੇ, ਰਾਗੀ ਤੇ ਪੱਚੀ ਸਿੰਘ ਪਾਠੀ, ਪਟਿਆਲੇ ਬਾਗ ਵਿਚ ਡੇਰਾ ਲਾਇਆ, ਸ੍ਰੀ ਭੈਣੀ ਸਾਹਿਬ ਤੋਂ ਆ ਕੇ। ਮਹਾਰਾਜਾ ਪਟਿਆਲਾ ਨੇ ਸੋਚਿਆ ਕਿ ਵੇਖੀਏ ਇਹਨਾਂ ਦਾ ਨਾਮ ਕਿਹੋ ਜਿਹਾ ਹੈ। ਇਕ ਸਿਪਾਹੀ ਜੋ ਪੰਜੇ ਐਬ ਸ਼ਰਦੀ ਸੀ ਅਤੇ ਮਸਖਰਾ ਸੀ ਉਸਨੂੰ ਭਜਨ ਲੈਣ ਲਈ ਭੇਜਿਆ। ਸਿੰਘਾਂ ਨੇ ਗੁਰ ਰੀਤੀ ਅਨੁਸਾਰ ਕੰਨ ਵਿਚ ਭਜਨ ਦਿੱਤਾ ਅਤੇ ਕਿਹਾ ਕਿ ਕਿਸੇ ਨੂੰ ਦੱਸਣਾ ਨਹੀਂ। ਜਦੋਂ ਉਸਨੂੰ ਰਾਜੇ ਪੁੱਛਿਆ ਕਿ ਦੱਸ ਕੀ ਨਾਮ ਦਿੰਦੇ ਹਨ। ਉਸਨੇ ਕਿਹਾ ਦੱਸਣ ਦਾ ਹੁਕਮ ਨਹੀਂ। ਰਾਜਾ ਔਖਾ ਸੌਖਾ ਹੋਇਆ ਤਾਂ ਉਸਨੇ ਕਿਹਾ ਕਿ ਤੁਸੀਂ ਝੂਠੇ ਰਾਜੇ ਹੋ, ਮੈਂ ਚੱਕਰਵਰਤੀ ਰਾਜਾ ਦੇਖਿਆ ਹੈ। ਉਸਨੇ ਸਿੰਘਾਂ ਨੂੰ ਫਿਰ ਆ ਦੱਸਿਆ ਕਿ ਰਾਜਾ ਪੁੱਛਦਾ ਸੀ ਪਰ ਮੈਂ ਭਜਨ ਨਹੀਂ ਦੱਸਿਆ ਬੇਸ਼ਕ ਨੌਕਰੀ ਤੋਂ ਕੱਢ ਦੇਵੇ। ਸਿਪਾਹੀ ਦਾ ਨਾਂ ਦੂਲਾ ਸਿੰਘ ਸੀ। ਸਿੰਘਾਂ ਤੋਂ ਆਗਿਆ ਲੈ ਕੇ ਦੂਲਾ ਸਿੰਘ ਨੇ ਰਾਜੇ ਨੂੰ ਪਾਸੇ ਲੈ ਜਾ

ਕੇ ਕੰਨ ਵਿਚ ਭਜਨ ਦੱਸ ਦਿੱਤਾ। ਫਿਰ ਰਾਜੇ ਨੇ ਉਸਨੂੰ ਕਿਹਾ ਕਿ ਸਿੰਘ ਮੇਰਾ ਪਰਸ਼ਾਦਾ ਛਕਣ। ਇਸ 'ਤੇ ਉਹਨਾਂ ਦਾ ਜੁਆਬ ਸੀ—"ਸਾਥੋਂ ਭਜਨ ਪੁੱਛੇਗਾ ਤਾਂ ਛਕਾਂਗੇ।" ਫਿਰ ਰਾਜੇ ਨੇ ਦੂਲਾ ਸਿੰਘ ਹੱਥ ਕਹਿ ਭੇਜਿਆ, "ਮੈਂ ਰਾਜਿਆਂ (ਫਰੰਗੀਆਂ) ਕਾ ਭੈ ਕਰਦਾ ਹਾਂ ਮੈਨੂੰ ਗੁਪਤ ਹੀ ਰਹਿਣ ਦੇਵੋ। ਨਾ ਰਾਜੇ ਨੇ ਭਜਨ ਪੁੱਛਿਆ ਨਾ ਸਿੰਘਾਂ ਨੇ ਪਰਸ਼ਾਦ ਛਕਿਆ।" ਉਸ ਸਮੇਂ ਰਾਜੇ ਦੀ ਫੌਜ ਵਿਚੋਂ ਕਈ ਸਿੰਘਾਂ ਨੇ ਭਜਨ ਲਿਆ। ਫਿਰ ਕੁਝ ਸਮੇਂ ਬਾਅਦ, ਨਾਬਾਲਿਗ ਰਾਜੇ ਮਹਿੰਦਰ ਸਿੰਘ ਨੇ, ਪਟਿਆਲੇ ਸ਼ਹਿਰ ਵਿਚੋਂ ਕੋਈ ਨੀਤੀ ਵਿਚਾਰ ਕੇ, ਸਿੰਘਾਂ ਨੂੰ ਸ਼ਾਮ ਦੇ ਦੀਵਾਨ ਵਿਚੋਂ ਤੁਰੰਤ ਪਟਿਆਲਾ ਛੱਡਣ ਦਾ ਹੁਕਮ ਚਾਹੜ ਦਿੱਤਾ। "ਦੀਵੇ ਬਲੇ ਵੇਲੇ ਉਥੋਂ ਖਾਲਸਾ ਤੁਰਿਆ। ਜਿਨ੍ਹਾਂ ਜਿਨ੍ਹਾਂ ਸਿੰਘਾਂ ਨੇ ਭਜਨ ਲਏ ਸੇ ਰਾਜੇ ਨੇ ਉਨ੍ਹਾਂ ਕੇ ਨਾਮ ਕੱਟ ਦਿੱਤੇ।... ਜਿਸ ਸੇ ਰਾਜੇ ਨੇ ਭਜਨ ਲਿਆ ਸੀ, ਉਸਕੋ ਰਾਜਾ ਮੰਨਣੇ ਲਗਾ। ਲੋਕ ਭੀ ਉਸਕਾ ਭੈ ਕਰਨੇ ਲਗੇ। ਸਭ ਆਦਰ ਕਰਨ।"

"ਲਾਲ ਸਿੰਘ ਗੁਮਟੀਵਾਲਾ ਰਾਮਦਾਸਪੁਰੇ ਆਇਆ ਅਤੇ ਸ੍ਰੀ ਸਤਿਗੁਰੂ ਜੀ ਕਾ ਦਰਸ਼ਨ ਕੀਤਾ। ਉਸਨੇ ਦੂਲਾ ਸਿੰਘ ਕਾ ਹਾਲ ਸੁਣਾਇਆ। ਸ੍ਰੀ ਸਤਿਗੁਰੂ ਜੀ ਸਾਹਿਬ ਸਿੰਘ ਸੂਬੇ ਸੇ ਪੁੱਛਿਆ ਏਥੇ ਥੀ ਕਦੀ ਆਇਆ ਹੈ ? ਕਹਿਆ ਜੀ ਏਥੇ ਨਹੀਂ ਕਦੀ ਆਇਆ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਤਾਂ ਐਵੇਂ ਹੀ ਹੈ। ਸੋ ਵਾਪਸ ਜਾਇ ਕੇ ਲਾਲ ਸਿੰਘ ਨੇ ਦੇਖਿਆ ਤਾਂ ਉਹੀ ਲਾਲ ਪਗੜੀ ਬੱਧੀ ਹੋਈ ਹੈ ਅਤੇ ਅਥਰਬਣ ਬੇਦ ਕੀਆਂ ਗੱਲਾਂ ਕਰਦਾ ਹੈ। ਸੋ ਉਸੇ ਤਰ੍ਹਾਂ ਦਾ ਹੀ ਅਨਮਨਤੀਆ ਹੋਇ ਗਿਆ। ਜੋ ਭਜਨ ਕੀ ਸੱਤਿਆ ਸੀ ਸੋ ਸ੍ਰੀ ਸਤਿਗੁਰੂ ਜੀ ਕੱਢ ਲਈ ਹੈ। ਐਨ ਉਸੀ ਤਰ੍ਹਾਂ ਕਾ ਹੋ ਗਿਆ ਜੈਸੇ ਪੈਹਲੇ ਥਾ। ਲੋਕ ਕੋਈ ਅਦਬ ਨਾ ਕਰੇ ? ਉਹੀ ਦਰਬਾਨ ਸਮਝਣ ਜੋ ਪੈਹਲੇ ਸੀ। ਜੋ ਲੋਕ ਅਦਬ ਕਰਦੇ ਸੇ, ਸੋ ਭਜਨ ਕੇ ਪਰਤਾਪ ਸੇ ਕਰਦੇ ਸੋ। ਸੋ ਸੱਤਾ ਸ੍ਰੀ ਸਤਿਗੁਰੂ ਜੀ ਨੇ ਖੈਂਚ ਲਈ ਖਾਲੀ ਰਹਿ ਗਿਆ। ਕੁਛ ਚਿਰ ਪਾਇਕੇ ਫੇਰ ਲਾਲ ਸਿੰਘ ਆਇਆ ਦਰਸਨ ਕਰਨ ਕੋ ਅਤੇ ਅਰਜ਼ ਕੀਤੀ, "ਜੀ ਏਡੀ ਬੰਦਗੀ ਕਰਨ ਵਾਲੇ ਕਾ ਏਹ ਹਾਲ ਹੋਇਆ ਹੈ ਤਾਂ ਸਾਡਾ ਕੀ ਹਾਲ ਹੋਵੇਗਾ ?" ਬਚਨ ਕੀਤਾ— "ਜਿਸ ਕੇ ਅੰਦਰ ਨਾਮ ਹੈ ਸੋ ਰਹਿ ਜਾਏਗਾ। ਬਾਹਰਲਾ ਪਾਜ ਜੋ ਝੂਠਾ ਹੈ ਸੋ ਉਤਰ ਜਾਏਗਾ।"[2]

ਪੰਜਾਬ ਸਰਕਾਰ ਦੇ ਸਕੱਤਰ ਥੋਰਨਟੋਨ ਦੀ ੨ ਫਰਵਰੀ ੧੮੬੭ ਅਤੇ ਦੋਰਾਹਾ ਰੇਲਵੇ ਦੇ ਅਧਿਕਾਰੀ ਦੋਨੋਵਨ ਦੀ ੩੦ ਸਿਤੰਬਰ ੧੮੬੮ ਦੀ ਹਿੰਦ ਸਰਕਾਰ ਦੇ ਸਕੱਤਰ ਅਤੇ ਵਾਇਸਰਾਏ ਦੇ ਨਾਂ ਪੱਤਰਾਂ ਵਿਚ ਮਹਾਰਾਜਾ ਪਟਿਆਲਾ ਦੇ ਕੂਕਾ ਬਣਨ ਦੇ ਕਿਆਫੇ ਸਨ। ਉਸਦਾ ਨਜ਼ਦੀਕੀ ਰਿਸ਼ਤੇਦਾਰ ਸ. ਮੰਗਲ ਸਿੰਘ ਤਾਂ ਕੂਕਾ ਬਣ ਹੀ ਚੁੱਕਾ ਸੀ। ਸੋ ਫੂਲ ਵੰਸ਼ਜ ਬਾਬਾ ਲਾਲ ਸਿੰਘ ਦਾ, ਭਾਈਚਾਰੇ ਦੀ ਸਾਂਝ ਕਾਰਨ ਸਿੱਖ ਰਿਆਸਤਾਂ ਵਿਚ ਆਮ ਆਉਣਾ ਜਾਣਾ ਸੀ ਅਤੇ ਉਸਦੇ ਰਾਹੀਂ ਕਈ ਘਟਨਾਵਾਂ ਭੈਣੀ ਸਾਹਿਬ ਦੇ ਕੂਕਾ ਦਰਬਾਰ ਵਿਚ ਪੁੱਜਦੀਆਂ ਸਨ। ਆਮ ਸਰਦਾਰਾਂ ਜਗੀਰਦਾਰਾਂ ਜਿਉਂ, "ਉਹ ਮਨ ਹੋਰ ਮੁੱਖ ਹੋਰ ਨਹੀਂ", ਸਗੋਂ ਅੰਦਰੋਂ

ਬਾਹਰੋਂ, ਦੇਸ਼ ਦੇ ਸਧਾਰਨ ਜਨਾਂ ਦੀ ਬੰਦ ਖਲਾਸੀ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨਾਲ ਪੂਰੀ ਤਰ੍ਹਾਂ ਜੁੜ ਚੁੱਕਾ ਸੀ।

ਸੰਨ ੧੯੭੧ ਦੀ ਦਮਦਮਾ ਸਾਹਿਬ ਦੀ ਵੈਸਾਖੀ 'ਤੇ ਸਤਿਗੁਰੂ ਜੀ ਸੰਗਤ ਸਮੇਤ ਗਏ। ਇੱਥੋਂ ਵਾਪਸੀ ਤੇ ਰਸਤੇ ਵਿਚ ਮਸਤਾਨਾ ਦਲ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦੇ ਜੱਥੇ ਨੇ ਸੂਬਾ ਗਿਆਨੀ ਸਿੰਘ ਦੇ ਭਰਾ ਸੂਬਾ ਹਰਨਾਮ ਸਿੰਘ ਕੰਨੂ ਨੂੰ ਕਿਸੇ ਕਾਰਣ ਵਾਹਵਾ ਕੁੱਟਿਆ ਜਿਸ 'ਤੇ ਲਾਲ ਸਿੰਘ ਲਤਾਲੀਏ ਤੋਂ ਇਹ ਸੁਣ ਕੇ ਕਿ ਤੁਹਾਡੇ ਭਾਈ ਨੂੰ ਮਸਤਾਨਿਆਂ ਨੇ ਮਾਰ ਦਿੱਤਾ ਹੈ, ਸੂਬਾ ਗਿਆਨੀ ਸਿੰਘ ਗਰਮੀ ਵਿਚ ਆ ਕੇ ਭਰਾ ਦੀ ਲਾਸ਼ ਨਾਲ ਹੋਰ ਲਾਸ਼, ਬਦਲੇ ਵਜੋਂ ਪਾਉਣ ਬਾਰੇ ਕਹਿ ਰਿਹਾ ਹੈ। ਸਤਿਗੁਰੂ ਜੀ ਉਹਨੂੰ ਧੀਰਜ ਦੇ ਰਹੇ ਹਨ। ਉਸੇ ਸਮੇਂ ਭਾਈ ਲਾਲ ਸਿੰਘ ਗੁਮਟੀ ਵਾਲਾ, ਤਿਸਨੇ ਘੋੜੀ ਉੱਤੇ ਚਾੜ੍ਹ ਆਂਦਾ ਹਰਨਾਮ ਸਿੰਘ ਕੋ। ਜ਼ਿੰਦਾ ਦੇਖ ਕੇ ਸਾਰੇ ਖੁਸ਼ ਹੋਏ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਮੈਂ ਬਦਲਾ ਲਵਾਂਗਾ। ਗਿਆਨਾ ਸਿੰਘ ਭੀ ਰਾਜੀ ਹੋਇਆ ਕਿ ਮਰ ਗਿਆ ਕਹਿੰਦੇ ਸੀ।"[3]

ਸੋ ਬਾਬਾ ਲਾਲ ਸਿੰਘ ਗੁਮਟੀ ਵਕਤ ਦੀ ਨਜ਼ਾਕਤ ਨੂੰ ਸਮਝਣ ਵਾਲੇ ਸੂਝਵਾਨ ਸਿੰਘ ਸਨ। ਆਪ ਦਾ ਵਿਆਹ ਖੋਟਿਆਂ ਦੇ ਮੇਲੇ (੧੮੬੩ ਈ.) ਤੋਂ ਪਹਿਲਾਂ ਕਿਤੇ ਵੇਦ ਰੀਤੀ ਨਾਲ ਹੀ ਹੋਇਆ ਸੀ। ਅਨੰਦ ਮਰਿਆਦਾ ਵਿਰੁੱਧ ਕੁਝ ਪੁਰਾਤਨ ਪੰਥੀਆਂ ਵਲੋਂ ਰੌਲਾ ਪਾਵਨ 'ਤੇ ਸੰਮਤ ੧੯੪੭ ਬਿਕਰਮੀ ਵਿਚ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਹੁਕਮ ਦਿੱਤਾ ਕਿ ਬੇਸ਼ਕ ਧੀਆਂ ਪੁੱਤਰਾਂ ਵਾਲੇ ਜੋੜੇ ਭੀ ਹੋਣ, ਉਹ ਸਿੰਘ ਸਿੰਘਣੀ ਵੀ ਦੁਬਾਰਾ, ਅਨੰਦ ਕਾਰਜ ਰੀਤੀ ਅਨੁਸਾਰ, ਆਪਣਾ ਵਿਆਹ ਸੰਬੰਧ ਨਵਿਆ ਲੈਣ। ਧੀਆਂ ਪੁੱਤਰਾਂ ਦੇ ਸਾਹਮਣੇ ਮਾਪਿਆਂ ਦਾ ਅਨੰਦ ਕਾਰਜ ਜੱਗ ਹਸਾਈ ਵੀ ਕਰਾਉਂਦਾ ਹੈ ਪਰ ਗੁਰੂ ਪਿਆਰੇ ਸਿੰਘ ਸਿੰਘਣੀਆਂ ਇਹਨਾਂ ਮਜ਼ਾਕਾਂ ਤੋਂ ਨਹੀਂ ਡਰਦੇ। ਉਹ ਤਾਂ ਸਤਿਗੁਰੂ ਦਾ ਹੁਕਮ ਮੰਨਣ ਵਿਚ ਆਪਣੇ ਧੰਨ ਭਾਗ ਸਮਝਦੇ ਹਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ ਵਿਚ ਦਰਜ ਹੈ—

"ਮੈਂ ਹੁਣ ਦੇਖਦਾ ਹਾਂ ਕਈ ਐਸੀਆਂ ਗੱਲਾਂ, ਸਤਿਗੁਰਾਂ ਇਕ ਹੁਕਮਨਾਮੇ 'ਚ ਲਿਖਿਆ ਹੈ—ਭਾਈ ਲਾਲ ਸਿੰਘ ਜੀ ਗੁੰਮਟੀ ਦੇ ਰਾਜੇ ਨਾਭੇ ਵਾਲੇ ਦੇ ਖਾਨਦਾਨ 'ਚੋਂ ਲੋਹਢ ਘਰੀਏ, ਉਨ੍ਹਾਂ ਨੂੰ ਕਹਿੰਦੇ ਸਨ। ਇਹ ਪੰਡਿਤ ਰਜਿੰਦਰ ਸਿੰਘ ਗੁਰੂ ਸਰੀਏ ਦੇ ਨਾਨੇ ਦਾ ਬਾਪ, ਇਹੋ ਜਿਹੇ ਸਿੱਖ ਸਨ, ਸਤਿਗੁਰਾਂ ਜਦੋਂ ਹੁਕਮ ਦਿੱਤਾ, ਵੇਦਾਂ ਦੇ ਫੇਰੇ ਉਧੇੜ ਕੇ ਗ੍ਰੰਥ ਸਾਹਿਬ ਦੀਆਂ ਲਾਵਾਂ ਪੜ੍ਹੋ। ਬਾਬੇ ਲਾਲ ਸਿੰਘ ਹੋਰੀਂ ਤੇ ਮਾਈ ਦਾ ਨਾਂ ਪ੍ਰਤਾਪ ਕੌਰ, ਉਨ੍ਹਾਂ ਦੇ ਪੁੱਤਰਾਂ ਧੰਨਾ ਸਿੰਘ ਤੇ ਹਰੀ ਸਿੰਘ ਹੋਰਾਂ ਲਾਵਾਂ ਪੜ੍ਹੀਆਂ। ਹੁਣ ਅੱਜ ਸਾਨੂੰ ਕਦੇ ਪੈਂਟ ਪਾਉਣ ਤੋਂ, ਕਦੇ ਪੱਗ ਬੰਨਣ ਤੋਂ, ਕਦੇ ਕਿਸੇ ਗੱਲ ਤੋਂ ਸ਼ਰਮ ਆਉਂਦੀ ਹੈ। ਸਿੱਖੀ ਬੜੀ ਦੂਰ ਦੀ ਗੱਲ ਹੈ,

"ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ।
ਜਿਨਾ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ।"[4]

(ਪੰਨਾ ੧੩੮੪)

ਸਤਿਗੁਰੂ ਰਾਮ ਸਿੰਘ ਜੀ ਦਾ ਪਰਦੇਸ ਗਵਨ ਸਾਕਾ, ੧੭ ਜਨਵਰੀ ੧੮੭੨ ਦੀ ਪਹਿਲੀ ਰਾਤ ਤੋਂ ਸ੍ਰੀ ਭੈਣੀ ਸਾਹਿਬ ਤੋਂ ਆਪ ਦੇ ਪ੍ਰਸਥਾਨ ਨਾਲ ਸ਼ੁਰੂ ਹੁੰਦਾ ਹੈ। ਇਸ ਸਮੇਂ ਮਾਘੀ ਮੇਲੇ ਦਾ ਭੋਗ ਪੈ ਚੁੱਕਾ ਸੀ। ਕਾਫੀ ਸੰਗਤ ਘਰੋਂ ਘਰੀ ਚਲੀ ਗਈ ਸੀ। ਡੇਰਾ ਸ੍ਰੀ ਭੈਣੀ ਸਾਹਿਬ ਵਿਚ ਲਗਾਤਾਰ ਰਹਿਣ ਵਾਲਿਆਂ ਤੋਂ ਬਿਨਾਂ, ਜਿਹੜੇ ਪੰਥਕ ਦਰਦ ਵਾਲਾ ਵਿਸ਼ਾਲ ਹਿਰਦਾ ਰੱਖਦੇ ਸਨ, ਉਹ ਹੀ ਇਹਨਾਂ ਇਤਿਹਾਸ ਦੇ ਖ਼ੂਨੀ ਪੱਤਰਿਆਂ ਵਾਲੇ ਦਿਨਾਂ ਵਿਚ ਇੱਥੇ ਰਹਿ ਗਏ ਸਨ। ਐਸੇ ਸਿਦਕੀ ਸਿੱਖਾਂ ਵਿਚੋਂ ਬਾਬਾ ਲਾਲ ਸਿੰਘ ਵੀ ਸਨ, ਜਿਹਨਾਂ ਪ੍ਰਥਾਇ ਸਤਿਗੁਰੂ ਜੀ ਜਾਂਦੀ ਵੇਰ ਬਚਨ ਕਰਕੇ ਸਿੱਖੀ ਸਿਦਕ ਦ੍ਰਿੜ੍ਹ ਕਰਵਾਉਂਦੇ ਹਨ। ਸਾਡੇ ਪ੍ਰਿਥਮ ਇਤਿਹਾਸਕਾਰ ਦੇ ਸ਼ਬਦਾਂ ਵਿਚ—

"ਬਾਬਾ ਜਵਾਹਰ ਸਿੰਘ, ਬਾਬਾ ਸਾਹਿਬ ਸਿੰਘ, ਪੰਜਵਾਂ ਨਾਲ ਗੁਰਦਿਤ ਸਿੰਘ ਗਾਡੀ ਗੱਡੇ ਮੈਂ ਬੈਠੇ (ਸ੍ਰੀ ਸਤਿਗੁਰੂ ਜੀ ਅਤੇ ਸੇਵਕ ਨਾਨੂੰ ਸਿੰਘ ਦੇ ਨਾਲ) ਸਭ ਸਿੰਘ ਖੜ੍ਹੇ ਕਰ ਦਿੱਤੇ ਖ਼ਰਾਸ ਕੀ ਗੁੱਠ ਕੋਲ ਕੇ ਅੱਗੇ ਨਾ ਕੋਈ ਆਓ। ਬਚਨ ਕੀਤਾ ਜੇ ਮੇਰੀ ਦੇਹ ਕੀ ਲੋਥ ਕੋ ਭੀ ਲਿਆਇਕੇ ਰੱਖੇ ਕੋਈ ਜਾਂ ਕਹੇ ਕੇ ਮੈਂ ਰਾਮ ਸਿੰਘ ਨੂੰ ਫੂਕ ਕੇ ਆਇਆ ਹਾਂ ਚਿਖਾ ਮੈਂ ਧਰਕੇ ਤਾਂ ਭੀ ਤੁਸਾਂ ਨਹੀਂ ਮੰਨਣਾ ਕੇ ਚੜ੍ਹ ਗਿਆ ਹੈ। ਸ਼ਤਾਬੀ ਆਵਾਂਗੇ ਰਾਮ ਚੰਦਰ ਵਾਂਗੂੰ, ਦੇਖਣਾ ਡੋਲਣਾ ਨਹੀਂ ਸਾਬਤ ਰਹਿਣਾਂ, ਭਜਨ ਬਾਣੀ ਕਰਨਾ। ਜਿੱਥੇ ਧੁਆਨੂੰ ਫ਼ਰੰਗੀ ਬਠਾਲਣ ਓਥੇ ਬੈਠਣਾ। ਜਿੱਥੋਂ ਉਠਾਲਣ ਉੱਠਣਾ। ਕਹਿਆ ਮੰਨਣਾ ਉਜਰ ਨਹੀਂ ਕਰਨੀ। ਸਵਾ ਗਿਆਰਾਂ ਰੁਪੈ ਕਾ ਕੜਾਹ ਪ੍ਰਸਾਦਿ ਕਰਨਾ। ਬਰਤਾ ਕੇ ਆਪੋ ਆਪਣੇ ਘਰਾਂ ਨੂੰ ਚਲੇ ਜਾਣਾ। ਲਾਲ ਸਿੰਘ ਗੁਮਟੀ ਵਾਲੇ ਨੂੰ ਸੱਦ ਕੇ ਬਚਨ ਕੀਤਾ, "ਝੂਠ ਸੱਚ ਤੁਸੀਂ ਬਥੇਰਾ ਸੁਣੋਗੇ ਪਰ ਤੁਸੀਂ ਨਹੀਂ ਮੰਨਣਾ।"[5]

ਸਤਿਗੁਰੂ ਜੀ ਦੇ ਰੰਗੂਨ ਵਿਚ ਹੋਣ ਦੀ ਖ਼ਬਰ, ਨਵੰਬਰ ਦਿਸੰਬਰ ੧੮੭੪ ਵਿਚ ਨਾਮਧਾਰੀ ਸਿੱਖਾਂ ਨੂੰ ਮਿਲਣ ਤੋਂ ਬਾਅਦ, ਬਾਬਾ ਦਰਬਾਰਾ ਸਿੰਘ ਰਾਇਪੁਰੀਆ ਦਰਸ਼ਨ ਕਰਕੇ ਹੁਕਮਨਾਮਾ ਲੈ ਕੇ ਆਏ। ਭਾਣੇ ਪਿੰਡ ਦੇ ਬਾਬਾ ਹਰਨਾਮ ਸਿੰਘ ਅਤੇ ਮਾਈ ਚੰਦੋ ਕਿਸੇ ਤਰ੍ਹਾਂ ਲਾਹੌਰ ਤੋਂ ਸਰਕਾਰੀ ਪਰਵਾਨਾ ਲੈ ਕੇ ਗਏ ਸਨ ਪਰ ਪੰਜਾਬ, ਹਿੰਦੁਸਤਾਨ ਅਤੇ ਬਰਮਾ ਦੀਆਂ ਸਰਕਾਰਾਂ ਨੇ ਆਪੋ ਵਿਚ ਲੰਮੀ ਚਿੱਠੀ ਪੱਤਰੀ ਕਰਕੇ ਇਹ ਸਿੱਟਾ ਕੱਢਿਆ ਕਿ ਪੰਜਾਬ ਵਿਚ ਕੂਕਾ ਅੰਦੋਲਨ ਨੂੰ ਦਬਾਈ ਰੱਖਣ ਲਈ, ਨਾ ਤਾਂ ਗੁਰੂ ਰਾਮ ਸਿੰਘ ਨਾਲ ਉਸਦੇ ਪੈਰੋਕਾਰਾਂ ਨੂੰ ਸਿੱਧੀ ਭੇਟ ਕਰਨ ਦਿੱਤੀ ਜਾਵੇ ਅਤੇ ਨਾ ਹੀ ਕੋਈ ਚਿੱਠੀ ਪੱਤਰੀ ਕਰਨ ਦਿੱਤੀ ਜਾਵੇ। ਪ੍ਰੰਤੂ ਨਾਮਧਾਰੀ ਸਿੰਘ ਆਪਣੇ ਸਤਿਗੁਰੂ ਦੇ ਵਿਛੋੜੇ ਕਾਰਨ, ਬ੍ਰਿਹਾ ਅਗਨੀ ਵਿਚ ਇਸ ਕਦਰ ਜਲ ਰਹੇ ਸਨ ਕਿ ਉਹ ਕੋਈ ਨਾ ਕੋਈ ਢੰਗ ਤਰੀਕਾ ਵਰਤ ਕੇ, ਰੰਗੂਨ ਪੁੱਜਦੇ ਅਤੇ ਅਲੌਕਿਕ ਅਨੰਦ ਦਾ ਅਨੁਭਵ ਕਰਦੇ, ਪਰਦੇਸੀ ਪ੍ਰੀਤਮ ਦੇ ਦਰਸ਼ਨਾਂ ਦੁਆਰਾ। ਸਤਿਗੁਰੂ ਜੀ ਵੀ ਰੰਗੂਨ ਦੇ ਆਪਣੇ ਨਜ਼ਰਬੰਦੀ ਵਾਲੇ ਬੰਗਲੇ ਵਿਚ, ਸ਼ਾਹੀ ਕੈਦੀ ਜਿਉਂ ਬੈਠੇ, ਦੇਸ਼ ਦੁਨੀਆ ਅਤੇ ਨਾਮਧਾਰੀ ਪੰਥ ਦੇ ਇਕ ਇਕ ਮਹੱਤਵਪੂਰਨ ਸਿੰਘ, ਗੁਰੂ ਹਰੀ ਸਿੰਘ ਅਤੇ ਡੇਰਾ ਭੈਣੀ ਸਾਹਿਬ ਦੇ ਕਿਰਿਆ ਕਲਾਪ ਤੇ ਪੂਰੀ ਨਜ਼ਰ ਰੱਖ ਰਹੇ ਸਨ। ਇਸ ਸਮੇਂ ਪ੍ਰਸਿੱਧ ਕੂਕਾ ਆਗੂ ਬਾਬਾ ਲਾਲ ਸਿੰਘ ਗੁਮਟੀ, ਜਿਹਨੂੰ ਸਰਕਾਰੀ ਰੀਕਾਰਡ ਵਿਚ "ਜਗੀਰਦਾਰ

ਅਤੇ ਸੂਬਾ" ਵੀ ਲਿਖਿਆ ਹੈ, ਆਪਣੀ ਧਰਮਪਤਨੀ ਬੀਬੀ ਪਰਤਾਪ ਕੌਰ ਅਤੇ ਇਕ ਹੋਰ ਸਿੰਘ ਨਾਲ ਰੰਗੂਨ ਪੁੱਜਦੇ ਹਨ। ਬਾਹੋਵਾਲ ਜੀ ਆਪ ਦੀ ਬਰਮਾ ਯਾਤਰਾ ਬਾਰੇ ਇਸ ਤਰ੍ਹਾਂ ਲਿਖਦੇ ਹਨ—

"ਫੇਰ ਹੋਰ ਸਿੰਘ ਚੱਲੇ। ਨਰੈਣ ਸਿੰਘ ਰੋੜਿਆਂ ਕਾ, ਲਾਲ ਸਿੰਘ ਗੁਮਟੀਵਾਲਾ ਅਤੇ ਏਸ ਦੀ ਸਿੰਘਨੀ ਪਰਤਾਪ ਕੌਰ। ਇਹ ਤਿੰਨੇ ਈ ਰਾਮਦਾਸਪੁਰੇ ਗੁਰੂ ਮਹਾਰਾਜ ਜੀ ਕਾ ਦਰਸ਼ਨ ਕਰਕੇ ਗਏ। ਕਲਕਤੇ ਸੇ ਜਹਾਜ ਪਰ ਚੜ੍ਹਕੇ ਰੰਗੂਨ ਜਾਇ ਉਤਰੇ। ਪਰਤਾਪ ਕੌਰ ਕੋ ਭੇਜਿਆ ਦੇਖਣ ਵਾਸਤੇ ਜਾਂ ਦੇਖੇ ਤਾਂ ਕਛਹਿਰੇ ਸੁੱਕਦੇ ਹੈਂ ਤਾਂ ਲਾਲ ਸਿੰਘ ਹੋਰਾਂ ਭੀ ਜਾਇ ਦਰਸਨ ਕੀਤਾ। ਹੁਕਮਨਾਮੇ ਮਿਲ ਗਏ। ਮੁੜ ਆਏ ਰਾਮਦਾਸਪੁਰੇ। ਗੁਰੂ ਹਰੀ ਸਿੰਘ ਜੀ ਕਾ ਦਰਸਨ ਕਰਕੇ ਸੁਖ ਸੁਨੇਹਾ ਦੇ ਕੇ ਮੁੜ ਗਏ ਪਿੰਡ ਨੂੰ।"

"ਮੁਕਬਲਾਂ ਨੇ ਕਿਹਾ ਕਿ ਲਾਲ ਸਿੰਘ ਰੰਗੂਨੋਂ ਹੋਇਕੇ ਆਇਆ ਹੈ। ਨਾਭੇ ਸੱਦ ਕੇ ਪੁੱਛਿਆ ਕਿ ਤੁਮ ਗਏ ਰੰਗੂਨ ? ਕਿਹਾ ਨਹੀਂ ਗਏ। ਪੁੱਛਿਆ ਕਿ ਕਹਾਂ ਗਏ ਇਤਨੇ ਦਿਨ ? ਕਹਾ ਕਿ ਮੈਂ ਫਲਾਨੇ ਸਿੰਘ ਕੇ ਘਰ ਥਾ। ਉਸੀ ਬਖਤਸਿਪਾਹੀ ਭੇਜਿਆ ਕਿ ਪੁਛ ਆਓ ਕੇ ਲਾਲ ਸਿੰਘ ਏਥੇ ਆਇਆ ਸੀ। ਓਸਨੇ ਕਹਿ ਦੀਆ ਕੇ ਆਇਆ ਸੀ। ਸਪਾਹੀ ਨੇ ਆਇ ਕਹਾ ਕਿ ਓਹ ਕੈਂਹਦਾ ਹੈ ਕਿ ਲਾਲ ਸਿੰਘ ਆਇਆ ਸੀ ਤਾਂ ਲਾਲ ਸਿੰਘ ਕੋ ਛੋੜ ਦੀਆ।"[6]

ਉੱਪਰ ਜੋ ਕਛਹਿਰੇ ਸੁੱਕਦੇ ਹੋਣ ਦਾ ਜ਼ਿਕਰ ਹੈ, ਉਸ ਬਾਰੇ ਸ. ਜਸਵਿੰਦਰ ਸਿੰਘ "ਹੁਕਮਨਾਮਿਆਂ ਬਾਰੇ" ਆਪਣੇ ਸੰਪਾਦਕੀ ਵਿਚ ਇਹ ਵਿਵਰਣ ਦਿੰਦੇ ਹਨ—"ਸਤੰਬਰ ੧੮੮੦ ਦੀ ਇਕ ਸਰਕਾਰੀ ਫਾਇਲ ਵਿਚ ਦਰਜ ਹੈ ਕਿ ਜਦੋਂ ਰੰਗੂਨ ਗਏ ਸਿੰਘਾਂ ਵੱਲੋਂ ਭੇਜੀਆਂ ਹੋਈਆਂ ਅਰਦਾਸਾਂ ਸਤਿਗੁਰੂ ਜੀ ਪਾਸ ਸੁਰੱਖਿਅਤ ਪਹੁੰਚ ਜਾਂਦੀਆਂ ਸਨ ਤਾਂ ਸਤਿਗੁਰੂ ਜੀ ਬਰਾਂਡੇ ਵਿਚ ਕਛਹਿਰੇ ਸੁਕਣੇ ਪਾ ਦਿੰਦੇ ਸਨ, ਜਿਸਦਾ ਅਰਥ ਹੁੰਦਾ ਸੀ ਅਰਦਾਸਾਂ ਮਿਲ ਗਈਆਂ ਹਨ।"[7]

ਉੱਪਰਲੀ ਤਰਿੱਗੜੀ ਨੂੰ ਜਿਹੜਾ ਹੁਕਮਨਾਮਾ ਇਸ ਸਮੇਂ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤਾ ਸੀ ਉਹ ਦੋ ਹਿੱਸਿਆਂ ਵਿਚ ਭਾਈ ਨਰਾਇਣ ਸਿੰਘ ਰੋੜਿਆਂ ਵਾਲੇ ਦੇ ਪਾਸ ਸੀ। ਇਹ ਅਤੇ ਇਸ ਤਰ੍ਹਾਂ ਦੇ ਹੁਕਮਨਾਮਿਆਂ ਦੇ ਛੋਟੇ ਵੱਡੇ ੨੮ ਭਾਗ, ਨਰਾਇਣ ਸਿੰਘ ਤੋ ੧੮ ਜੁਲਾਈ ੧੮੭੯ ਨੂੰ ਲੁਧਿਆਣੇ ਤੋਂ ਜਗਰਾਉਂ ਨੂੰ ਜਾਂਦਿਆਂ, ਜ਼ਿਲ੍ਹਾ ਲੁਧਿਆਣਾ ਦੇ ਪੁਲੀਸ ਕਪਤਾਨ ਜੇ.ਪੀ. ਵਾਰਬਰਟਨ ਨੂੰ, ਇਸ ਸ਼ੱਕੀ ਜਾਪਦੇ ਕੂਕੇ ਦੀ ਤਲਾਸ਼ੀ ਤੋਂ ਮਿਲ ਗਏ ਸਨ। ਵਾਰਬਰਟਨ ਦੀਆਂ ਖ਼ੁਸ਼ੀ ਨਾਲ ਵਰਾਛਾਂ ਖਿੜ ਗਈਆਂ ਕਿ ਇਹ ਉਹੋ ਨਰਾਇਣ ਸਿੰਘ ਹੈ ਜਿਸਨੂੰ ਇਕ ਹੋਰ ਸਿੰਘ ਨਾਲ (ਸੰਭਾਵਿਤ ਲਾਲ ਸਿੰਘ ਗੁਮਟੀ) ਗੁਰੂ ਹਰੀ ਸਿੰਘ ਨੇ ਗੁਰੂ ਰਾਮ ਸਿੰਘ ਦੀ ਖ਼ਬਰ ਸਾਰ ਲੈ ਕੇ ਆਉਣ ਲਈ ਰੰਗੂਨ ਭੇਜਿਆ ਸੀ, ਜਿਸਦੀ ਇਤਲਾਹ ਵਾਰਬਰਟਨ ਨੇ ਆਪਣੇ ਉੱਤਲੇ ਅਫਸਰ ਨੂੰ ਮਈ ੧੮੭੯ ਦੀ ਆਪਣੀ ਰੀਪੋਰਟ ਵਿਚਦਿੱਤੀ ਸੀ। ਇਉਂ ਸਿੱਧ ਹੁੰਦਾ ਹੈ ਕਿ ਬਾਬਾ ਲਾਲ ਸਿੰਘ ਗੁਮਟੀ, ਆਪਣੇ ਸਾਥੀਆਂ ਸਮੇਤ ਸਤਿਗੁਰੂ ਜੀ ਦੇ ਦਰਸ਼ਨ, ਮਾਰਚ ਅਪ੍ਰੈਲ ੧੮੭੯ ਈ. ਵਿਚ ਕਰ ਆਏ ਸਨ। ਆਪ ਨੂੰ ਜੋ ਹੁਕਮਨਾਮਾ

ਮਿਲਿਆ, ਉਸ ਦਾ ਅੰਗਰੇਜ਼ੀ ਅਨੁਵਾਦ ਵੀ ਵਾਰਬਰਟਨ ਨੇ ਕਰਵਾ ਕੇ, ਨਰਾਇਣ ਸਿੰਘ ਤੋਂ ਪਕੜੇ ਹੋਰ ਹੁਕਮਨਾਮਿਆਂ ਦੇ ਨਾਲ ਹੀ, ਸਰਕਾਰੀ ਰੀਕਾਰਡ ਵਿਚ ਸੁਰੱਖਿਅਤ ਕਰ ਲਿਆ ਸੀ ਜਿਸ ਤੋਂ ਇਹਨਾਂ ਹੁਕਮਨਾਮਿਆਂ ਦੀ ਪ੍ਰਮਾਣਿਕਤਾ ਦੀ ਪੁਸ਼ਟੀ ਵੀ ਹੋ ਜਾਂਦੀ ਹੈ।[8]

ਇਸ ਹੁਕਮਨਾਮੇ ਵਿਚ ਸਤਿਗੁਰੂ ਜੀ ਦੇ ਦੇਸ਼ ਪ੍ਰੇਮ, ਨਿਰਮਾਣਤਾ, ਆਪਣੇ ਸਿੱਘਾਂ ਪ੍ਰਤੀ ਫ਼ਿਕਰਮੰਦੀ, ਹੁਕਮਨਾਮਿਆਂ ਜਾਂ ਪੱਤਰਾਂ ਦੇ ਆਦਾਨਪ੍ਰਦਾਨ ਕਰਨ ਵਾਲਿਆਂ ਬਾਰੇ ਸਰਕਾਰ ਵੱਲੋਂ ਕੀ ਨੀਤੀਆਂ ਹਨ, ਅੰਗਰੇਜ਼ੀ ਸਰਕਾਰ ਸਤਿਗੁਰੂ ਜੀ ਜਾਂ ਉਹਨਾਂ ਦੇ ਸਿੱਖਾਂ ਤੋਂ ਕਿਤਨੀ ਭੈਭੀਤ ਹੈ, ਉਹ ਮਾਈਆਂ ਬੀਬੀਆਂ ਨੂੰ ਰੰਗੂਨ ਦੇ ਸਫਰ ਤੋਂ ਕਿਉਂ ਵਰਜਦੇ ਹਨ, ਆਦਿ ਬਹੁਤ ਸਾਰੀਆਂ ਨੀਤੀਗਤ ਗੱਲਾਂ ਬਾਤਾਂ ਦਰਜ ਹਨ। ਪਾਠਕਾਂ ਦੀ ਦਿਲਚਸਪੀ ਲਈ, ਇਸ ਹੁਕਮਨਾਮੇ ਦਾ ਸੰਪੂਰਨ ਪਾਠ ਲਾਹੇਵੰਦ ਹੈ–

੧ੳ ਸਤਿਗੁਰਿ ਪ੍ਰਸਾਦਿ

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਭਾਈ ਲਾਲ ਸਿੰਘ ਜੀ ਤੇ ਨਰੈਣ ਸਿੰਘ ਜੀ ਸਿਰੀ ਵਾਹਿਗੁਰੂ ਜੀ ਕੀ ਫਤੇਹ ਬੁਲਾਈ ਪ੍ਰਮਾਨ ਕਰਨੀ। ਹੋਰ ਬੀਬੀ ਪ੍ਰਤਾਪ ਕੌਰਿ ਨੂੰ ਰਾਮ ਸਤਿ ਬਾਚਣੀ।

ਹੋਰੁ ਭਾਈ ਤੁਸਾ ਦਾ ਧੰਨ ਜਨਮ ਹੈ ਜੋ ਏਨੀ ਦੂਰ ਸਮੁੰਦਰੋਂ ਪਾਰ ਆ ਕੇ ਦਰਸ਼ਨ ਦਿਤਾ, ਏਨਾ ਤਸੀਹਾ ਸਹਿਆ। ਤੁਸੀਂ ਤਾ ਭਾਈ ਸਿਖੀ ਬਾਲਾ ਪੂਰਾ ਕੰਮ ਕੀਤਾ, ਮੇਰੇ ਮੈ ਤੇ ਗੁਰਿਆਈ ਦਾ ਕੰਮ ਬਾਲ ਸਮਾਨ ਬੀ ਨਹੀਂ। ਹੋਰ ਭਾਈ ਤੁਸੀ ਤਾ ਸਾਡੀ ਦੇਹ ਪ੍ਰਾਨ ਹੋ। ਸਾਨੂੰ ਤਾਂ ਪੰਜਾਬ ਦਾ ਜੇ ਭੰਗੀ ਮਿਲਦਾ ਹੈ ਤਾਂ ਓਸਨੂੰ ਬੀ ਬੜੀ ਚਾਹਿ ਨਾਲ ਮਿਲਦੇ ਹਾ। ਸਾਨੂੰ ਤਾਂ ਪੰਜਾਬ ਦੇ ਮਾਨੁਖ ਦਾ ਦੀਦਾਰ ਹੋਣਾ ਬੀ ਬੜਾ ਦੁਰਲੰਭ ਹੈ।

ਅਸੀਂ ਜੋ ਬਾਰ ਬਾਰ ਮਨੇ ਕਰਦੇ ਹਾਂ ਜੋ ਕੋਈ ਆਵੇ ਨਾ ਛੇਤੀ, ਜੋ ਕੋਈ ਆਵੇ ਈ ਤਾ ਬਰਸ ਦਿਨ ਮੈ ਆਵੈ, ਏਕ ਆਦਮੀ ਆਵੇ, ਅਰੁ ਜਨਾਨਾ ਕੋਈ ਨਾ ਆਵੇ, ਸੋ ਇਸ ਵਾਸਤੇ ਆਖਦੇ ਹਾਂ ਜੋ ਏਤਨੀ ਦੂਰ ਅਰ ਏਨਾ ਬਹੁਤਾ ਖਰਚਾ ਕਰਕੇ ਆਉਣਾ ਅਰੁ ਬੜਾ ਕਸ਼ਟ ਸਹਿ ਕੇ, ਸੋ ਏਥੇ ਏ ਮਲੇਛ ਮਿਲਣ ਨਹੀਂ ਦਿੰਦੇ। ਤੁਸਾਡੀ ਮਾਲਮੀ ਹੋਇ ਗਈ, ਕਿਸੇ ਨੇ ਕਰਵਾਇ ਦਿੱਤੀ। ਸੋ ਏਨਾ ਹੁਣ ਬੜੀ ਤਕੜਾਈ ਕਰੀ ਹੋਈ ਹੈ। ਸੋ ਏਨਾ ਦੇ ਬੀ ਕੁਛ ਬਸ ਨਹੀਂ। ਜੇਹੜਾ ਬਡਾ ਗੋਰਾ ਹੈ, ਸਾਰੇ ਦੇਸਾ ਉਤੇ ਜਿਸਦਾ ਹੁਕਮ ਹੈ, ਓਸਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ ਜੋ ਕੋਈ ਆਦਮੀ ਏਸ ਦੇ ਨਾਲ ਬਾਤ ਕਰੇ ਤਾ ਓਸਨੂੰ ਕੈਦ ਕਰੋ, ਅਰ ਜੇ ਕਿਛੁ ਬਾਹਰ ਤੇ ਸਿਟੇ ਅੰਦਰ ਕੇ ਤਾ ਅੰਦਰੋ ਬਾਹਰ ਸਿਟੇ ਤਾ ਓਸਨੂੰ ਬੀ ਕੈਦ ਕਰੋ। ਅਰ ਕੋਈ ਆਦਮੀ ਨਾ ਏਧੇ ਸੌਹੇ ਖੜਾ ਹੋਣ ਦਿਓ। ਸੋ ਏ ਏਮੇ ਕਰਦੇ ਹੈ। ਪ੍ਰਮੇਸਰ ਨੇ ਏਨਾ ਦੇ ਸੰਤਰੀਆ ਦੇ ਮਨ ਮੈ ਨਰਮਾਈ ਪਾਈ ਹੈ, ਤਾ ਏਹ ਕੁਛਕ ਬਾਤ ਕਰਾਇ ਦਿੰਦੇ ਹੈਨ।

ਕੋਈ ਕੋਈ ਸੰਤਰੀ ਬੀ ਐਸੇ ਹੈ ਬਾਹਰਿ ਆਦਮੀ ਨੂੰ ਖੜਾ ਨਹੀ ਹੋਣਿ ਦਿੰਦੇ। ਜੇ ਏਨਾ ਮਲੇਛਾ ਨੂੰ ਕੁਛ ਮਲੂਮ ਹੋਇ ਜਾਇ ਤਾ ਏ ਨਾਲੇ ਸੰਤਰੀਆ ਨੂੰ ਬੀ ਕੈਦ ਕਰਨ, ਨਾਲੇ ਨਾਮਾ

ਕਟਿ ਦੇਣ, ਨਾਲੇ ਬੇਤ ਮਾਰਨ ਨਾਲੇ ਜੇੜਾ ਸਾਨੂੰ ਮਿਲਣ ਆਵੇ ਉਸ ਨੂੰ ਬੀ ਕੈਦ ਕਰ ਦੇਣਗੇ, ਅਰ ਕਿ ਜਾਣੇ ਕੌਣ ਟਾਪੂ ਮੈ ਸਾਨੂ ਲੈ ਜਾਣਗੇ ਐਸੀ ਔਖੀ ਜਾਗਾ ਮੈ। ਗੁਰੂ ਹੀ ਪੜਦਾ ਕਜੀ ਜਾਦਾ ਹੈ। ਏਸ ਵਾਸਤੇ ਅਸੀਂ ਮਨੇ ਕਰਦੇ ਹਾ ਜੋ ਕੋਈ ਨਾ ਆਓ. ਅਸੀ ਤਾ ਬੰਦ ਮੈ ਹੈ, ਜੇਕਰ ਆਪਣੇ ਆਦਮੀਆ ਨੂੰ ਤਸੀਹਾ ਹੋਆ ਤਾ ਸਾਨੂ ਹੋਰ ਦੁਖ ਖੜਾ ਹੋ ਜਾਊਗਾ ਅਰੁ ਸਾਨੂ ਕਿ ਜਾਣੀਏ ਕਿਥੇ ਲੈ ਜਾਣਗੇ। ਏਹੁ ਜਾਗਾ ਅਛੀ ਹੈ, ਸੁਅਛ ਹੈ ਨਾਲੇ ਅਕੰਤ ਹੈ, ਨਾਲੇ ਬਿਚ ਖੂਹਾ ਹੈ। ਸਨਾਨ ਦਾ ਬਡਾ ਸੁਖ ਹੈ। ਐਸੀ ਜਾਗਾ ਫੇਰ ਨਹੀ ਸਾਨੂ ਮਿਲਣੀ।

ਭਾਈ ਸਾਨੂ ਏਨਾ ਦੀ ਤਕੜਾਈ ਦਾ ਕੋਈ ਦੁਖ ਨਹੀਂ ਭਾਮੇ ਬੀਹ ਬੰਦੂਕਾ ਕੰਨੇ ਧਰੀ ਫਿਰਨ। ਇਹੁ ਦੁਖ ਹੈ ਜੋ ਆਪਣੇ ਸਿੰਘਾ ਸਾਥ ਮੇਲਾ ਨਹੀਂ ਹੁੰਦਾ, ਹੋਰ ਸਾਨੂ ਕਿਸੇ ਦੇ ਮੇਲੇ ਦੀ ਲੋੜ ਨਹੀਂ। ਜੇ ਖੁਲੀ ਹੋਵੇ, ਆਦਮੀ ਆਵਣ ਜਾਣ ਸਾਡੇ ਪਾਸ ਤਾ ਤੇ ਸਾਨੂ ਭਜਨ ਬਾਣੀ ਨ ਕਰਣ ਦੇਣ, ਪਏ ਮਗਜ ਖਾਣ ਵੇ ਅਰਥੁ। ਹੋਰ ਸਾਨੂ ਕਿਸੇ ਦੇ ਮੇਲੇ ਦੀ ਲੋੜ ਨਹੀ ਬਿਨਾ ਆਪਣੇ ਸਿੰਘ ਤੇ। ਸਾਰੀ ਬਾਤੁ ਦਾ ਤਾਤਪਰਜ ਏਹੁ ਹੈ ਜੋ ਜੇ ਕਰ ਏਸ ਦੀ ਅਰਦਾਸ ਜਾਇ ਰਹੀ ਮਾਝੇ ਪੰਜਾਬ ਮੈ ਤਾ ਏਸਦੇ ਆਦਮੀ ਹੈ ਅਰੁ ਏਸਦਾ ਕਹਾ ਮੰਨਦੇ ਹੈਨ ਤਾ ਏਹੁ ਆਪਣੇ ਸਿੰਘਾ ਨੂੰ ਆਖ ਕੇ ਸਾਡੇ ਲੋਕਾ ਦਾ ਸੂੜ ਕਰਵਾਇ ਦੇਊਗਾ। ਏਸ ਦੀ ਬਡੀ ਤਕੜਾਈ ਰਖੋ। ਏਸ ਬਾਤ ਤੇ ਏਨਾ ਨੇ ਮੇਰੀ ਬਡੀ ਤਕੜਾਈ ਰਖੀ ਹੋਈ ਹੈ। ਮੇਰੇ ਤਾ ਮਨ ਮੈ ਕੁਛ ਨਹੀ ਪਰ ਏਨਾ ਨੂ ਏਨਾ ਦੀ ਕਰਨੀ ਦਾ ਭੈ ਮਾਰਦਾ ਹੈ ਰਾਤ ਦਿਨ। ਭਾਈ ਏਸ ਵਾਸਤੇ ਅਸੀ ਮਨੇ ਕਰਦੇ ਹਾ ਜੋ ਕੋਈ ਨਾ ਆਓ, ਪਰ ਜੀ ਸੰਗਤ ਆਈ ਜਾਦੀ ਹੈ।

ਹੋਰੁ ਭਾਈ ਸਾਨੂ ਤਾ ਤੁਮਾਰੇ ਦਰਸਨ ਦੀ ਲੋੜ ਤੁਮਾਰੇ ਤੇ ਬਹੁਤ ਹੈ ਕਈ ਹਿਸੇ। ਕਿਸ ਕਰਕੇ ? ਥੁਆਨੂ ਤਾ ਹਮਾਰੇ ਜੈਸੇ ਸਿਖਾ ਦੇ ਦਰਸਨ ਬਹੁਤ ਹੈਨ, ਸਾਨੂ ਤਾ ਨਾਮ ਜਪਣ ਵਾਲਿਆਂ ਦਾ ਦਰਸਨ ਬਡਾ ਦੁਰਲੰਭ ਹੈ। ਜੇ ਗੁਰੂ ਕਰਾਊਗਾ ਤਾ ਭਾਈ ਸੰਗਤ ਦੇ ਈ ਦਰਸਨ ਕਰਨੇ ਹੈਨ, ਸੰਗਤਿ ਨੂ ਹੀ ਦੇਣੇ ਹੈ। ਹਮਾਰਾ ਤਾ ਭਾਈ ਸਾਕ ਨਾਤਾ ਸਾਧ ਸੰਗਤਿ ਈ ਹੈ। ਗੁਰੂ ਸਾਹਿਬ ਅਗੇ ਬੇਨਤੀ ਏਹੁ ਕਰਦੇ ਹਾ ਜੋ ਗੁਰੂ ਜੀ ਸਾਨੂ ਆਪਣੀ ਸੰਗਤਿ ਦੇ ਦਰਸਨ ਕਰਾਓ, ਅਗੇ ਜੋ ਗੁਰੂ ਨੂ ਭਾਵੇ।

ਭਾਈ ਅਸਚਰਜ ਖੇਲ ਹੋਇ ਰਿਹਾ ਹੈ। ਇਕਨਾ ਨੂ ਤੇ ਇਉ ਦਿਤਾਇ ਛਡੀ ਹੈ ਜੋ ਏਹੁ ਬਹੁਤ ਬੁਰਾ ਹੈ, ਇਕਨਾ ਨੂ ਏਹੁ ਦਿਤਾਇ ਛਡੀ ਹੈ ਜੋ ਏਸਦੇ ਮਿਲੇ ਤੇ ਬੜਾ ਫਾਇਦਾ ਹੈ, ਅਗੇ ਭਾਈ ਗੁਰੂ ਜਾਣੇ ਏਸ ਬਾਤ ਨੂ, ਨਾਲੇ ਨਫੇ ਟੋਟੇ ਨੂ। ਪਰ ਜੀ ਤੁਸੀਂ ਏਹ ਬਾਤ ਪ੍ਰਤੀਤ ਕਰਕੇ ਜਾਨਣੀ ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ, ਪ੍ਰਮੇਸਰ ਨੇ ਪਾਇ ਛੋਡਾ ਹੈ ਏਨਾ ਨੂ। ਮੈ ਤਾ ਜੀ ਨਾ ਭੈ ਦੇਣ ਜੋਗਾ ਹਾ ਨਾ ਕੁਛ ਬਖਸ ਈ ਕਰਨ ਜੋਗਾ ਹਾ। ਸਭ ਕੁਛ ਗੁਰੂ ਜੀ ਦੇ ਈ ਹਥ ਮੈ ਹੈ।

ਹੋਰ ਭਾਈ ਜੇ ਏ ਮਲੇਛ ਮਿਲਣ ਦੇਣ ਤਾ ਬਚਨ ਬਲਾਸ ਤਾ ਐਤਨੇ ਕਰੀਏ ਤੇ ਸੁਣੀਏ ਰਾਤ ਦਿਨੇ ਵੇਗਿਣਤ, ਪਰ ਜੀ ਪਰਮੇਸਰ ਦੀ ਮਰਜੀ ਐਸੀ ਈ ਹੈ। ਐਥੇ ਮੇਲਾ ਬੀ ਜੇ ਕੁਛ ਹੁੰਦਾ ਹੈ ਤਾ ਸੁਪਨੇ ਜੈਸਾ ਈ ਹੁੰਦਾ ਹੈ। ਕੁਛ ਮੇਲੇ ਦੀ ਤ੍ਰਿਪਤ ਨਹੀਂ ਹੁੰਦੀ। ਜੇ ਮੇਲਾ ਹੋਵੇ ਤਾ ਅਛੇ ਪ੍ਰਸਾਦਿ ਛਕਾਈਏ, ਬਹੁਤ ਬਚਨ ਪੁਛੀਏ ਸੁਣਾਈਏ। ਭਾਈ ਅਸੀਂ ਏਸੇ ਵਾਸਤੇ ਮਨਾ

ਕਰਦੇ ਹਾ ਜੋ ਮੇਲਾ ਕੁਛ ਹੁੰਦਾ ਨਹੀਂ। ਆਮਣ ਜਾਣ ਦੀ ਤਕਲੀਫ ਬਡੀ ਹੈ। ਮੇਲਾ ਤਾ ਗੁਰੂ ਕਰਾਊ ਤਾ ਹੋਊ, ਨਹੀ ਤਾ ਹੁਣ ਤਾ ਮੇਲਾ ਕੁਛ ਨਹੀ। ਸਾਨੂ ਤਾ ਬਡੀ ਚਿੰਤਾ ਰਹਿਦੀ ਹੈ ਜਿਤਨਾ ਚਿਰ ਸੁਖ ਸਾਦ ਨਾਲ ਤੁਰ ਨਹੀ ਜਾਵੇ ਸਿੰਘ। ਏ ਮਲੇਛ ਬਡੇ ਨਿਰਦਏ ਹੈ। ਏਨਾ ਨੂ ਗੁਰੂ ਈ ਸਭਾਲੂਗਾ।''[9]

ਹੋਰ ਟਾਪੂ ਵਿਚ ਲੈ ਜਾਣ ਦਾ ਸਤਿਗੁਰੂ ਜੀ ਦਾ ਖ਼ਦਸ਼ਾ, ਇਹ ਹੁਕਮਨਾਮਾ ਲਿਖੇ ਜਾਣ ਤੋਂ ਸਿਰਫ ਡੇਢ੍ਹ ਸਾਲ ਬਾਅਦ ਹੀ ਪੂਰਾ ਹੋ ਗਿਆ ਸੀ ਜਦੋਂ ਆਪ ਜੀ ਨੂੰ ੧੮੮੦ ਈ. ਦੇ ਅਖੀਰਲੇ ਮਹੀਨਿਆਂ ਵਿਚ ਮਰਗੋਈ ਟਾਪੂ ਵਿਖੇ ਸੇਵਕ ਨਾਨੂੰ ਸਿੰਘ, ਸਮੇਤ ਪੁਚਾ ਦਿੱਤਾ ਸੀ, ਇਸ ਆਸ ਨਾਲ ਕਿ ਕੂਕੇ ਹੁਣ ਇੱਥੇ ਆਪਣੇ ਗੁਰੂ ਦੀ ਪੈੜ ਨਹੀਂ ਕੱਢ ਸਕਣਗੇ। ਪਰ ਉੱਪਰ ਵਰਣਿਤ ਨਰਾਇਣ ਸਿੰਘ ਰੋਡੇ ਅਤੇ ਮੀਹਾ ਸਿੰਘ ਸਿਰਹਾਲੀ ਨੇ ਜਨਵਰੀ ੧੮੮੧ ਵਿਚ ਮਰਗੋਈ ਪੁੱਜ ਕੇ, ਸਰਕਾਰ ਬਰਤਾਨੀਆਂ ਦਾ ਇਹ ਅਭਿਮਾਨ ਵੀ ਮਿੱਟੀ ਵਿਚ ਮਿਲਾ ਦਿੱਤਾ ਸੀ। ਧੰਨ ਗੁਰੂ ਤੇ ਧੰਨ ਉਸਦੇ ਸਿੱਖ, ਜਿਹੜੇ ਕਿਸੇ ਵੱਖਰੀ ਮਿੱਟੀ ਦੇ ਬਣੇ ਹੋਏ ਸਨ।

ਇਸ ਤੋਂ ਪਹਿਲਾਂ ਹੁਕਮਨਾਮਾ ਨੰਬਰ ੫ ਵਿਚ ਸਤਿਗੁਰੂ ਜੀ ਆਪਣੇ ਆਪ ਨੂੰ ਗੰਗਾ ਵਾਲਾ ਮਸਤਾਨਾ ਸਿੰਘ ਲਿਖ ਕੇ ਜਿਹਨਾਂ ਮਾਲਵੇ ਦੇ ਸਿੰਘਾਂ ਨੂੰ ਸੰਬੋਧਿਤ ਹੋ ਕੇ ਯਾਦ ਕਰਦੇ ਹਨ ਉਹਨਾਂ ਵਿਚ ਗੁਰੂ ਹਰੀ ਸਿੰਘ, ਖੁਸ਼ਹਾਲ ਸਿੰਘ ਸੂਬਾ ਬਰਾੜ, ਸੁੰਦਰ ਸਿੰਘ ਕਲ੍ਹੇਰੀ, ਸੁੰਦਰ ਸਿੰਘ ਖੋਟੇ, ਭਾਈ ਹਰਨਾਮ ਸਿੰਘ ਸੁਚਾਲਾ, ਮਨੀ ਸਿੰਘ ਮਾਈਸਰਖਾਨਾ, ਮੰਗਲ ਸਿੰਘ ਸਰਦਾਰ, ਉੱਤਮ ਸਿੰਘ ਰਾਇਸਰੀਆ, ਗੁਰਬਖਸ਼ ਸਿੰਘ, ਕਾਹਨ ਸਿੰਘ ਬਾਜਾਖਾਨਾ, ਜੈਤਾ ਸਿੰਘ ਘਣੀਆ ਲਾਲ ਸਿੰਘ ਗੁਮਟੀ, ਪੰਜਾਬ ਸਿੰਘ ਜੋਗਾ, ਹਰਨਾਮ ਸਿੰਘ, ਮਿਹਰ ਸਿੰਘ ਉਭੋ ਦਾ, ਅਕਲੀਏ ਵਾਲੇ ਦੋ ਸਿੰਘ (ਰਿ. ਨਾਭਾ ਦੇ ਦੋ ਨਾਮਧਾਰੀ ਸਿੰਘ ਰਾਮ ਸਿੰਘ ਤੇ ਕਾਲਾ ਸਿੰਘ) ਸਰਬ ਪਿੰਡ ਕੇ ਸਿੰਘਾਂ ਅਤੇ ਸਰਬ ਮੁਕਤਸਰੀਆਂ ਨੂੰ ਯਾਦ ਕਰਕੇ ਗੁਰ ਫਤੇਹ ਬੁਲਾਉਂਦੇ ਹਨ। ਇਸ ਤੋਂ ਸਿੱਧ ਹੁੰਦਾ ਹੈ ਕਿ ਮਲਵਈ ਸਿੰਘਾਂ ਵਿਚੋਂ ਲਾਲ ਸਿੰਘ ਗੁਮਟੀ ਉਹਨਾਂ ਸਤਿਕਾਰਤ ਕੂਕੇ ਸਿੰਘਾਂ ਵਿਚੋਂ ਸਨ, ਜਿਹਨਾਂ ਨੂੰ ਸਤਿਗੁਰੂ ਜੀ ਆਪਣੇ ਮਾਲਵੇ ਦੇ ਤੌਰ 'ਤੇ ਯਾਦ ਕਰਦੇ ਹਨ। ਇਸੇ ਤਰ੍ਹਾਂ ਵੱਖ-ਵੱਖ ਹੁਕਮਨਾਮਿਆਂ ਵਿਚ ਮਾਝੇ ਦੇ ਸਿੰਘਾਂ ਨੂੰ, ਪੁਆਧ ਦੇ ਸਿੰਘਾਂ ਨੂੰ, ਦੁਆਬੇ ਦੇ ਸਿੰਘਾਂ ਨੂੰ ਅਤੇ ਮੈਨ ਦੁਆਬ ਦੇ ਸਿੰਘਾਂ ਨੂੰ ਉਹਨਾਂ ਦਾ ਨਾਮ ਗਰਾਮ ਲਿਖ ਕੇ ਸਤਿਗੁਰੂ ਜੀ ਚੇਤੇ ਕਰਦੇ ਹਨ। ਇਹੋ ਉਹਨਾਂ ਦਾ ਸੰਗਤ ਪ੍ਰਤੀ ਪ੍ਰੇਮ ਹੈ ਜੋ ਇਹਨਾਂ ਸਿੰਘਾਂ ਪ੍ਰਤੀ ਪ੍ਰੇਮ ਵਿਚ ਡੁੱਲ੍ਹ ਡੁੱਲ੍ਹ ਕੇ ਪੈਂਦਾ ਹੈ। ਬਾਬਾ ਲਾਲ ਸਿੰਘ ਜੀ, ਜਗੀਰਦਾਰ ਪਰਿਵਾਰ ਵਿਚੋਂ ਸਨ ਪਰ ਉਹਨਾਂ ਨੇ ਆਪਣੀ ਜ਼ਮੀਨ ਜਾਇਦਾਦ ਹਰਿ ਕੇ ਲੇਖੇ ਜਾਂ ਕੂਕਾ ਸੰਗਤ ਦੇ ਲੰਗਰ ਪਾਣੀ ਦੇ ਪ੍ਰਬੰਧ ਲਈ; ਜਾਂ ਰੰਗੂਨ ਆਦਿਕ ਯਾਤਰਾਵਾਂ ਦੇ ਖਰਚੇ ਪੂਰੇ ਕਰਨ ਲਈ, ਕੂਕਾ ਅੰਦੋਲਨ ਤੋਂ ਕੁਰਬਾਨ ਕਰ ਦਿੱਤੀ ਸੀ। ਕੂਕਾ ਕਾਜ਼ ਲਈ ਜ਼ਮੀਨ ਜਾਇਦਾਦਾਂ ਵੇਚਣ ਵਾਲੇ ਨਾਮਧਾਰੀਆਂ ਦੀ ਗਿਣਤੀ ਸੈਂਕੜਿਆਂ ਤੱਕ ਪੁੱਜਦੀ ਹੈ ਅਤੇ ਸਰਕਾਰ ਇਹਨਾਂ ਅੰਦੋਲਨ ਦੇ ਕੱਟੜ ਸਮਰਥਕਾਂ 'ਤੇ ਕੌੜੀ ਨਜ਼ਰ ਰੱਖਦੀ ਸੀ। ਪ੍ਰੰਤੂ ਸਤਿਗੁਰੂ ਰਾਮ ਸਿੰਘ ਜੀ ਸੂਬਾ ਸਮੁੰਦ ਸਿੰਘ ਖੋਟੇ ਦੇ ਨਾਮ ਇਕ

ਹੁਕਮਨਾਮੇ ਵਿਚ ਸਾਰੀ ਸੰਗਤ ਨੂੰ ਤਾਕੀਦ ਕਰਦੇ ਹਨ ਕਿ ਉਹ ਭਾਈ ਲਾਲ ਸਿੰਘ ਹੋਰਾਂ ਦੀ ਪਰਵਰਿਸ਼ ਕਰਨ ਦਾ ਵਿਸ਼ੇਸ਼ ਧਿਆਨ ਰੱਖਣ।

"ਹੋਰ ਭਾਈ ਸਮੁੰਦ ਸਿੰਘ ਜੀ ਮੇਲੇ ਉੱਤੇ ਅੰਨ ਪਾਣੀ ਆਪੋ ਆਪਣਾ ਖਾਣਾ ਗੁਰਦੁਆਰੇ ਤੀਰਥਾਂ ਉੱਤੇ, ਮੁਕਤਸਰ, ਅਨੰਦਪੁਰ, ਦਮਦਮੇ, ਅੰਮ੍ਰਿਤਸਰ। ਹੋਰ ਭਾਈ ਲਾਲ ਸਿੰਘ ਗੁਮਟੀ ਬਾਲੇ ਦੀ ਪ੍ਰਵਸਤੀ ਰਖਣੀ ਸਾਰੀ ਸੰਗਤਿ ਨੇ। ਲਾਲ ਸਿੰਘ ਨੇ ਮਸਤਾਨੇ ਹੋ ਕੇ ਜਮੀਨ ਬੇਚ ਕੇ ਸਾਧ ਸੰਗਤ ਨੂ ਛਕਾਇ ਦਿੱਤੀ। ਪਟਿਆਲੇ ਬਾਲਿਆ ਨੇ ਨਾਮਾ ਕੱਟ ਦਿੱਤਾ, ਕੋਈ ਰੁਜਗਾਰ ਰਹਿਆ ਨਹੀ। ਭਾਈ ਲਾਲ ਸਿੰਘ ਕੋ ਕੇ ਤਾ ਸੰਗਤ ਦਾ ਆਸਰਾ ਕੇ ਗੁਰੂ ਜੀ ਦਾ ਆਸਰਾ ਹੈ। ਅਰ ਸਿੰਘ ਬਹੁਤ ਚੰਗਾ ਹੈ ਭਾਈ ਲਾਲ ਸਿੰਘ।

ਏਹੁ ਬਾਤ ਥੋੜੀ ਲਿਖੀ ਬਹੁਤ ਕਰਕੇ ਸਮਝਣੀ। ਸਮਾ ਹੈ ਲੰਘ ਜਾਊ। ਦਸਾ ਜਣਿਆ ਦੀਆ ਲਾਠੀਆ ਇਕ ਆਦਮੀ ਦਾ ਬੋਝ ਹੋਇ ਜਾਦਾ ਹੈ। ਐਸੇ ਸਰੀਰ ਦੀ ਸੇਵਾ ਕਰੀ ਦਾ ਬਹੁਤ ਮਹਾਤਮ ਹੁੰਦਾ ਹੈ, ਸਤਿ ਕਰਕੇ ਮੰਨਣਾ। ਕਿਉਂਕਿ ਮੰਗਣ ਬਾਲਾ ਤਾ ਮੰਗ ਲੈਦਾ ਹੈ, ਇਕ ਥਾਉ ਤੇ ਨਾ ਮਿਲਾ ਦੂਜੇ ਥਾ ਤੇ ਮੰਗ ਲੈਦਾ ਹੈ। ਜਿਸਨੇ ਨਾ ਮੰਗਣਾ ਨਾ ਪਲੇ ਕੁਛ ਹੋਵੇ ਉਸਦੀ ਸੇਵਾ ਦਾ ਬਹੁਤ ਲਾਭ ਹੁੰਦਾ ਹੈ। ਸਮੁੰਦ ਸਿੰਘ ਜੀ ਏਹੁ ਬਾਤ ਸਭ ਸਿੰਘਾ ਨੂੰ ਸੁਣਾ ਦੇਣੀ।"[10]

ਇਸ ਤੋਂ ਇਹ ਵੀ ਮਾਲੂਮ ਹੁੰਦਾ ਹੈ ਕਿ ਭਾਈ ਲਾਲ ਸਿੰਘ ਗੁਮਟੀ ਵੀ ਪਟਿਆਲਾ ਰਿਆਸਤ ਦੀ ਮੁਲਾਜ਼ਮਤ ਵਿਚ ਸੀ ਅਤੇ ਜਿਸ ਤਰ੍ਹਾਂ ਕੂਕੇ ਬਣਨ ਕਾਰਨ, ਹੀਰਾ ਸਿੰਘ, ਲਹਿਣਾ ਸਿੰਘ ਹੋਰਾਂ ਨੂੰ ਮਹਾਰਾਜਾ ਪਟਿਆਲਾ ਨੇ ਆਪਣੀ ਮੁਲਾਜ਼ਮਤ ਵਿਚੋਂ ਕੱਢ ਦਿੱਤਾ ਸੀ, ਇਹੋ ਕਾਰ ਭਾਈ ਲਾਲ ਸਿੰਘ ਹੋਰਾਂ ਨਾਲ ਵਰਤੀ। ਵੈਸੇ ਰਿਆਸਤ ਨਾਭਾ ਹੋਣ ਕਾਰਨ ਅਤੇ ਰਾਜਾ ਨਾਭਾ ਹੀਰਾ ਸਿੰਘ ਨਾਲ, ਫੂਲਵੰਸ਼ੀਆਂ ਵਾਲੀ ਸਾਂਝ ਕਾਰਨ, ਭਾਈ ਹੀਰਾ ਸਿੰਘ ਮਹਾਰਾਜਾ ਹੀਰਾ ਸਿੰਘ ਨੂੰ ਮਿਲਦਾ ਗਿਲਦਾ ਵੀ ਸੀ ਅਤੇ ਭਾਈ ਲਾਲ ਸਿੰਘ ਗੁਮਟੀ ਦੇ ਪ੍ਰਭਾਵ ਹੇਠ ਹੀ ਕਿਸੇ ਸਮੇਂ, ਮਹਾਰਾਜਾ ਬਣਨ ਤੋਂ ਪਹਿਲਾਂ ਉਸਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਨਾਮ ਦੀ ਦਾਤ ਵੀ ਲਈ ਸੀ ਅਤੇ ਸੱਤ ਰੁਪੈ ਮੱਥਾ ਟੇਕ ਕੇ ਕਿਹਾ ਸੀ, "ਜੀ ਥੋਹੜੀ ਜੇਹੀ ਜਗੀਰ ਹੈ।" ਦੀਨਾ ਨਾਥ ਜੀ ਬਚਨ ਕੀਤਾ ਬਹੁਤ ਹੋ ਜਾਏਗੀ। ਫੇਰ ਥੋੜੇ ਚਿਰ ਮੈਂ ਨਾਭੇ ਕਾ ਰਾਜਾ ਹੋਇਆ। ਜਾ ਰਾਜਾ ਹੋਣ ਲਗਾ ਤਾਂ ਭੀ ਸਤਿਗੁਰਾਂ ਨੇ ਬਚਨ ਕੀਤਾ-"ਹੀਰੇ ਨੇ ਭੀ ਡੁਬਦੇ ਬੇੜੇ ਵਿਚ ਲੱਤ ਧਰ ਲਈ ਹੈ।"[11]

ਸਤਿਗੁਰੂ ਜੀ ਦਾ ਮਤਲਬ ਸੀ ਕਿ ਰਾਜਿਆਂ ਦਾ ਸਮਾਂ ਤਾਂ ਮੁੱਕਣ ਵਾਲਾ ਹੈ, ਹੀਰਾ ਸਿੰਘ ਸਾਡਾ ਨਾਮਧਾਰੀ ਸਿੰਘ ਹੁੰਦਾ, ਕਿਧਰ ਸਾਡੇ ਵਿਰੋਧੀ, ਫਰੰਗੀਆਂ ਦਿਆਂ ਪਾਲਤੂਆਂ ਨਾਲ, ਜਾ ਰਲਿਆ ਹੈ। ਪਰ ਹੀਰਾ ਸਿੰਘ ਦੇ ਅੰਦਰੋਂ ਕੂਕਪੁਣਾ ਜਾਂ ਸਤਿਗੁਰੂ ਰਾਮ ਸਿੰਘ ਜੀ ਦੀ ਲਹਿਰ ਦੇ ਪ੍ਰਤੀ ਹਮਦਰਦੀ ਖ਼ਤਮ ਨਹੀਂ ਸੀ ਹੋਈ। ਇਸਦਾ ਵਰਣਨ ਬਾਹੋਵਾਲ ਜੀ ਦੀ ਰਚਨਾ ਵਿਚੋਂ ਮਿਲਦਾ ਹੈ—

"ਨਾਭੇ ਵਾਲੇ ਨੇ ਸੁਣ ਕੇ ਹੁਕਮਨਾਮੇ ਸਤਿਗੁਰੂ ਜੀ ਕੇ ਰਾਣੀਆਂ ਗੁਰਮੁਖੀ

ਪੜਾਇ ਦਿੱਤੀਆਂ। ਸਤਿਗੁਰੂ ਜੀ ਲਿਖਾ ਸੀ ਕਿ ਗੁਰਮੁਖੀ ਪੜਨੀ ਮਰਦ ਜਨਾਨੇ ਨੇ। ਰਾਜੇ ਹੀਰਾ ਸਿੰਘ ਕਾ ਭਜਨ ਭੀ ਲਿਆ ਹੋਇਆ ਸੀ, ਰਾਣੀਆਂ ਕੋ ਭੀ ਭਜਨ ਦੁਵਾਇਆ ਹੋਇਆ ਸੀ। ਸਵਾ ਪਹਿਰ ਰਾਤ ਨਾਲ ਮਹਾਰਾਜੇ ਉੱਠ ਕੇ ਦਾਤਨ ਕਰ ਇਸ਼ਨਾਨ ਕਰਕੇ ਭਜਨ ਕਰਨਾ। ਭੋਗ ਪਾਠ ਭੀ ਪੜਨਾ ਗ੍ਰੰਥ ਸਾਹਿਬ ਜੀ ਕਾ।... ਮੂੰਗੀ ਕੀ ਦਾਲ ਛਕ ਕੇ ਬੰਦਗੀ ਕਰਦੇ ਹੈ। ਆਪਣੀ ਰੱਯਤ ਕੋ ਕਹਿਦਾ ਹੈ ਕਛਹਿਰੇ ਪਾਵੇ ਤੇ ਗ੍ਰੰਥ ਸਾਹਿਬ ਕੀ ਬਾਣੀ ਮੰਨੋ। ਕੇਸ ਰੱਖੋ। ਉਸਤਰਾ ਕੈਂਚੀ ਕਦੀ ਨਾ ਲਵਾਵੋ। ਤਮਾਕੂ ਨਾ ਵਰਤੋ। ਅਨੰਦ ਪੜਾਓ, ਗ੍ਰੰਥ ਸਾਹਿਬ ਕੀਆਂ ਲਾਮਾ ਪੜ੍ਹੋ। ਸਿਰ ਨੰਗਾ ਕਰਕੇ ਨਾ ਬਹੋ। ਰਾਜੇ ਹੀਰਾ ਸਿੰਘ ਨੇ ਹੁਕਮ ਦੀਆ ਰਈਅਤ ਕੋ ਕਿ ਸਭ ਲੋਕ ਸਿੱਧੀਆਂ ਪੱਗਾ ਬੰਨੋ। ਜੋ ਨਾ ਸਿੱਧੀ ਬੰਨੇ ਉਸਕੋ ਸਵਾ ਰੁਪਯਾ ਡੰਡ ਲਾਵਣਾ। ਸਭ ਨੇ ਸਿੱਧੀਆਂ ਬੰਨੀਆਂ। ਏਕ ਜ਼ਿਮੀਂਦਾਰ ਨੇ ਟੇਡੀ ਪੱਗ ਰਖੀ ਸਿੱਧੀ ਨਾ ਕੀਤੀ। ਸਵਾ ਰੁਪਯਾ ਡੰਡ ਭਰਦਾ ਰਿਹਾ।

"ਉਸ ਜ਼ਿਮੀਦਾਰ ਕੇ ਘਰ ਲੜਕੀ ਹੋਈ ਤਾਂ ਸਿਧੀ ਪੱਗ ਬੰਨ ਲਈ। ਰਾਜੇ ਨੇ ਸੱਦ ਕੇ ਪੁਛਿਆ ਕਿ ਹੁਣ ਤੈ ਕਿਉਂ ਸਿਧੀ ਕੀਤੀ ਹੈ ? ਜ਼ਿਮੀਂਦਾਰ ਨੇ ਕਹਾ ਕਿ ਮੇਰੇ ਲੜਕੀ ਹੋਈ ਹੈ। ਹੁਣ ਮੈਂ ਸੋਹਰਾ ਹੋਇ ਗਿਆ ਹਾਂ। ਹੁਣ ਮੈਨੂੰ ਨਹੀਂ ਅਛੀ ਲਗਦੀ ਹੈ ਤਾਂ ਸਿਧੀ ਬੰਨੀ ਹੈ। ਰਾਜਾ ਬੜਾ ਪ੍ਰਸੰਨ ਹੋਇਆ ਤੇ ਕੁਝ ਇਨਾਮ ਭੀ ਦੀਆ।"

"ਜ਼ਿਮੀਦਾਰ ਕੀ ਦਸਮੇਂ ਪਾਤਸ਼ਾਹ ਕੀ ਰੀਤੀ ਨਾਲ ਪ੍ਰੀਤੀ ਹੈ। ਅਗੇ ਲੜਕਾ ਹੈ ਉਸਕਾ ਭੀ ਗੁਰੂ ਕੀ ਰੀਤੀ ਮੈ ਨਿਸਚਾ ਹੈ। ਬ੍ਰਾਹਮਣਾ ਕੋ ਨਹੀਂ ਮੰਨਦੇ। ਸੇਵਾ ਟਹਿਲ ਸਭ ਸਾਧਾਂ ਕੀ ਕਰਦੇ ਹੈਂ।... ਨਾਮਧਾਰੀਆਂ ਪਰ ਨਿਸਚਾ ਹੈ ਕਿ ਏਹ ਧਰਮ ਦਾ ਪੰਥ ਹੈ। ਅਖੰਡ ਪਾਠ ਭੀ ਕਰੋਂਦੇ ਹੈ ਘਰ, ਖੁਲੇ ਭੋਗ ਭੀ ਪੌਂਦੇ ਹੈ। ਸ੍ਰੀ ਸਤਿਗੁਰੂ ਜੀ ਪਰ ਨਿਸਚਾ ਹੈ।[12]

ਬਿਸ਼ਨ ਸਿੰਘ ਹਿਸਟੋਰੀਅਨ ਦੀ ਲਿਖਤ ਮੁਤਾਬਕ ਨਾਭੇ ਵਾਲੇ ਮਹਾਰਾਜਾ ਹੀਰਾ ਸਿੰਘ ਦੀ ਮੁਦਾਖ਼ਲਤ ਨਾਲ, ਬਾਬਾ ਲਾਲ ਸਿੰਘ ਗੁਮਟੀ ਨੂੰ ਉਸਦੀ ਭੂਮੀ ਪ੍ਰਾਪਤ ਹੋ ਗਈ ਸੀ ਜਿਸ ਵਿਚ ਪਰਿਵਾਰ ਵਿਹਾਰ ਕਾਰ ਕਰਦਾ ਰਿਹਾ ਅਤੇ ਉਪਜੀਵਕਾ ਚਲਾਉਂਦਾ ਰਿਹਾ। ਬਾਬਾ ਜੀ ਦਾ ਪੁੱਤਰ ਧੰਨਾ ਸਿੰਘ ਵੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਰੰਗੂਨ ਗਿਆ ਸੀ ੧੯੭੦ ਦੇ ਅਗਸਤ ਮਹੀਨੇ ਵਿਚ। ਉਸ ਪਾਸੋਂ ਪਕੜੇ ਗਏ ਦੋ ਹੁਕਮਨਾਮੇ, ਕੌਮੀ ਅਭਿਲੇਖਾਗਾਰ ਦਿੱਲੀ ਵਿਚ ਪਏ ਹਨ। ਉਹ ਰੰਗੂਨ ਜੇਲ੍ਹ ਵਿਚ ਵੀ ਰਿਹਾ ਸੀ। ਹਰੀ ਸਿੰਘ ਦਾ ਪੁੱਤਰ ਜੀਤਾ ਸਿੰਘ ਭੀ ਗੁਮਟੀ ਪਿੰਡ ਵਿਚ ਰਹਿੰਦਾ ਸੀ ਅਤੇ ਪ੍ਰਸਿੱਧ ਕੂਕਾ ਸੀ। ਉਸ ਦਾ ਪਰਿਵਾਰ ਅੱਗੋਂ ਹੁਣ ਵੀ ਗੁਮਟੀ ਵਿਚ ਵੱਸਦਾ ਹੈ। ਬਾਬਾ ਲਾਲ ਸਿੰਘ ਗੁਮਟੀ ਦਾ ਦੇਹਾਂਤ ੧੯੯੩ ਈ. ਦੇ ਮਾਘ ਜਾਂ ਫੱਗਣ ਵਿਚ ਹੋਇਆ। ਬਾਬਾ ਜੀ ਦੇ ਭੋਗ ਮੇਲੇ ਤੇ ਮੁਕਸਤਰ ਮਾਘੀ ਗੁਜ਼ਰੀ ਤੌਂ ਬਾਅਦ ਹੋਏ ਮੇਲੇ ਵਿਚ, ਗੁਰੂ ਹਰੀ ਸਿੰਘ ਜੀ ਨੇ ਦਰਸ਼ਨ ਦਿੱਤੇ ਸਨ ਜਿਸਦਾ ਵੇਰਵਾ ਬਾਹੋਵਾਲ ਜੀ ਨੇ ਜੋ ਇਸ ਦੌਰੇ ਵਿਚ ਖ਼ੁਦ ਹਾਜ਼ਰ ਸਨ, ਕਾਨੀਬੰਦ ਕੀਤਾ ਹੈ : "ਬਾਜੇ ਮੇਂ ਆਇਕੇ ਏਕ ਅਨੰਦ ਪੜ੍ਹਿਆ, ਭੋਗ ਪਿਆ। ਅਗੇ ਗੁਮਟੀ ਆਏ, ਪਿੱਪਲ ਹੇਠਾਂ ਬੈਠੇ ਹੈ। ਸੰਤੋਖ

ਸਿਘ ਕੋ ਗੁਰੂ ਜੀ ਕਾ ਹੁਕਮ ਸੀ, ਪ੍ਰਸ਼ਾਦੇ ਲੋਹ ਉੱਤੇ ਪੋਣੇ। ਕਵੀਸ਼ਰ ਕੋ ਤਪ ਰਸਤੇ ਮੇਂ ਹੀ ਚੜਿਆ। ਗੁਰੂ ਜੀ ਪਾਸ ਅਰਜ਼ ਕੀਤੀ ਜੀ ਮੈਨੂੰ ਤਪ ਹੋਇ ਗਿਆ ਹੈ। ਗੁਰੂ ਜੀ ਛੰਨਾ ਦਹੀ ਕਾ ਲੈ ਕੇ ਇਸ਼ਨਾਨ ਕੀਤਾ। ਸੰਤੋਖ ਸਿੰਘ ਭੀ ਦਹੀ ਛਕਿਆ। ਤਤਕਾਲ ਤਪ ਉਤਰ ਗਿਆ। ਇਸ਼ਨਾਨ ਕਰ ਕੇ ਪ੍ਰਸ਼ਾਦੇ ਬਨੋਣ ਲੱਗਾ।

ਧੰਨਾ ਸਿਘ ਕੋ ਪਗ ਬੰਧਾਈ ਬਾਬੇ ਲਾਲ ਸਿੰਘ ਕੀ ਜਗਾ। ਦੋਨੋ ਭਾਈ (ਧੰਨਾ ਸਿੰਘ ਅਤੇ ਹਰੀ ਸਿਘ) ਚੰਗੇ ਪੜੇ ਹੋਏ ਹੈ। ਲਾਲ ਸਿੰਘ ਕਾ ਏਹ ਸੁਭਾਉ ਸੀ ਕਿ ਲੰਗਰ ਮੈ ਕਣਕ ਬਣੇ ਸਰਬ ਕੇ ਵਾਸਤੇ। ਮਿੱਸਾ ਦਾਣਾ ਵੇਚ ਕੇ ਕਣਕ ਲੈ ਲੈਣੀ। ਆਏ ਸਿੰਘ ਕੀ ਬੜੀ ਸੇਵਾ ਟਹਿਲ ਕਰਨੀ। ਧੰਨਾ ਸਿੰਘ ਨੇ ਏਕ ਦੁਸ਼ਾਲਾ ਪਾਂਚ ਰੁਪਏ ਧਰਕੇ ਮੱਥਾ ਟੇਕਿਆ।"[13]

ਸਾਡੇ "ਪੈਂਤੀ ਅੱਖਰੀ" ਦੇ ਕਵੀ ਭਾਈ ਕਾਲਾ ਸਿੰਘ ਨੰਗਲ ਨੇ, ਫੂਲਕੀਆਂ ਰਿਆਸਤਾਂ ਦੇ ਰਾਜਿਆਂ ਵਲੋਂ, ੧੭-੧੯ ਜਨਵਰੀ ੧੮੭੨ ਨੂੰ ਮਲੇਰਕੋਟਲੇ ਦੇ ਰੱਕੜ ਵਿਖੇ ਆਪਣੀਆਂ ਭੇਜੀਆਂ ਤੋਪਾਂ ਨਾਲ ਕੂਕੇ ਸਿੰਘਾਂ ਨੂੰ ਉਡਾਉਣ ਦੀ ਕਾਰਵਾਈ ਸਦਕਾ ਉਹਨਾਂ ਨੂੰ "ਕੌਮ-ਘਾਤਕਾਂ" ਦੀ ਸੰਗਿਆ ਦਿੱਤੀ ਸੀ। ਤੋਪ ਬੇਸ਼ਕ ਜੀਂਦ ਪਟਿਆਲੇ ਦੇ ਨਾਲ ਨਾਲ ਨਾਭਾ ਰਿਆਸਤ ਦੀ ਵੀ ਆਈ, ਪਰ ਰਾਜਾ ਹੀਰਾ ਸਿੰਘ ਬਾਅਦ ਵਿਚ ਇਸ ਘਟਨਾ ਦਾ ਗਾਹੇ ਬਗਾਹੇ ਉਸ ਸਮੇਂ ਦੀ ਬ੍ਰਿਟਿਸ਼ ਅਧੀਨਗੀ ਵਾਲੀ ਆਪਣੀ ਮਜਬੂਰੀ ਦੱਸ ਕੇ ਪ੍ਰਾਸ਼ਚਿਤ ਕਰਦਾ ਰਿਹਾ। ਇਸੇ ਪ੍ਰਾਸ਼ਚਿਤ ਵਜੋਂ ਹੀ ਉਹ ਬਾਬਾ ਲਾਲ ਸਿੰਘ ਗੁਮਟੀ ਜੋ ਮਾਲਵੇ ਦਾ ਪ੍ਰਸਿੱਧ ਕੂਕਾ ਆਗੂ ਸੀ ਉਸ ਦਾ ਮਾਣ ਸਨਮਾਨ ਕਰਿਆ ਕਰਦਾ ਸੀ। ਜਿਵੇਂ ਦਸਵੇਂ ਪਾਤਸ਼ਾਹ ਦੇ ਸਮੇਂ "ਤੁਰਕਾਂ ਦੀ ਜੜ ਪੁੱਟੀ", ਛੋਟਿਆਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਪਰਥਾਇ ਪ੍ਰਾਸ਼ਚਿਤ ਕਰਕੇ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਅਤੇ ਚੌਧਰੀ ਰਾਇ ਕੱਲੇ ਨੇ, ਇਸ ਸਰਾਪ ਵਿਚ ਸੋਧ ਕਰਨ ਦੀ ਗੁੰਜਾਇਸ਼ ਰੱਖ ਲਈ ਸੀ ਅਤੇ ਮੁਸਲਿਮ ਭਾਈਚਾਰਾ ਅੱਜ ਵੀ ਦੇਸ਼ਾਂ ਪਰਦੇਸ਼ਾਂ ਸਮੇਤ ਪੰਜਾਬ ਵਿਚ ਫਲ ਫੁੱਲ ਰਿਹਾ ਹੈ, ਇਵੇਂ ਹੀ ਬਾਬਾ ਲਾਲ ਸਿੰਘ ਗੁਮਟੀ ਨੇ ਸਤਿਗੁਰੂ ਜੀ ਦੇ, ਮਲੇਛ ਰਾਜ ਅਤੇ ਮਲੇਛ ਖਾਲਸੇ ਵਿਰੁੱਧ ਵਿੱਢੇ ਸੰਤ ਖਾਲਸੇ ਦੇ ਕੂਕਾ ਅੰਦੋਲਨ ਵਿਚ, ਤਨ, ਮਨ, ਧਨ ਨਾਲ ਸਰਗਰਮ ਹਿੱਸਾ ਪਾ ਕੇ, ਬਾਬੇ ਗੁਮਟੀ ਨੇ "ਕੂਕਿਆਂ ਦਾ ਲਹੂ ਪੀਣ ਲਾਏ" ਰਾਜਿਆਂ ਨਾਲ ਸੰਬੰਧਿਤ, ਫੂਲ ਵੰਸ਼ ਦੀ ਸੁਖ ਸਮਰਿਧੀ ਨੂੰ, ਸਤਿਗੁਰੂ-ਕੋਪ ਦਾ ਭਾਜਨ ਬਣਨ ਤੋਂ ਬਚਾ ਲਿਆ। ਇਹ ਬਾਬਾ ਗੁਮਟੀ, ਮਾਈ ਪਰਤਾਪ ਕੌਰ ਅਤੇ ਉਸਦਾ ਜਾਂਬਾਜ਼ ਪੁੱਤਰ ਧੰਨਾ ਸਿੰਘ ਹੀ ਸੀ ਜਿਹਨਾਂ ਫੂਲਵੰਸ਼ ਦੀ ਕੌਮ ਪ੍ਰਸਤੀ ਅਤੇ ਦੇਸ਼-ਭਗਤੀ ਅੱਗੇ ਪ੍ਰਸ਼ਨ ਚਿੰਨ੍ਹ ਲੱਗਣ ਤੋਂ ਵੀ ਬਚਾ ਲਿਆ।

## ਹਵਾਲੇ ਅਤੇ ਟਿਪਣੀਆਂ

1. ਮਹਾਨ ਕੋਸ਼-ਭਾਈ ਕਾਹਨ ਸਿੰਘ ਨਾਭਾ, ਭਾਸ਼ਾ ਵਿਭਾਗ ਪੰਜਾਬ, ੧੯੯੦ ਈ., ਸਫਾ ੮੨੦

2. ਸਤਿਗੁਰੂ ਬਿਲਾਸ, ਭਾਗ ਪਹਿਲਾ, ਭਾਈ ਸੰਤੋਖ ਸਿੰਘ ਬਾਹੋਵਾਲ, ਸਫਾ ੨੭੭-੮੦
3. ਉਹੀ-ਸਫਾ ੩੯੩
4. ਲਾਲ ਏਹਿ ਰਤਨ-੨ (ਸੰ. ਪ੍ਰਿ. ਬੇਅੰਤ ਕੌਰ), ਸਫਾ ੩੧੩
5. ਸਤਿਗੁਰੂ ਬਿਲਾਸ-ਭਾਗ ਪਹਿਲਾ, ਸਫਾ ੪੦੯
6. ਸਤਿਗੁਰੂ ਬਿਲਾਸ-ਭਾਗ ਦੂਜਾ, ਸਫਾ ੧੦੬
7. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, (ਸੰ. ਜਸਵਿੰਦਰ ਸਿੰਘ), ਸਫਾ ੫੭
8. ਕੂਕਾ ਮੂਵਮੈਂਟ, (ਫਰੀਡਮ ਸਟਰਗਲ ਇਨ ਪੰਜਾਬ), (ਸੰ. ਜਸਵਿੰਦਰ ਸਿੰਘ), ਸਫਾ ੬੪-੬੭
9. ਹੁਕਮਨਾਮੇ-ਸਫਾ ੧੬੮-੭੭
10. ਉਹੀ-ਸਫਾ ੩੧੧-੧੨
11. ਸਤਿਗੁਰੂ ਬਿਲਾਸ, ਭਾਗ ਪਹਿਲਾ, ਸਫਾ ੪੦੯
12. ਸਤਿਗੁਰੂ ਬਿਲਾਸ, ਭਾਗ ਦੂਜਾ, ਸਫਾ ੧੨੬-੨੭
13. ਉਹੀ-ਸਫਾ ੧੮੩-੮੪

# ਭਾਈ ਧੰਨਾ ਸਿੰਘ ਗੁਮਟੀ ਦੀ ਰੰਗੂਨ-ਯਾਤਰਾ

ਬਾਬਾ ਦਰਬਾਰਾ ਸਿੰਘ ਰਾਇਪੁਰੀਆ, ਜਨਵਰੀ ੧੮੭੫ ਵਿਚ, ਸਤਿਗੁਰੂ ਰਾਮ ਸਿੰਘ ਜੀ ਦਾ ਰੰਗੂਨ ਜਾ ਕੇ ਦਰਸ਼ਨ ਕਰਨ ਵਾਲਾ ਅਤੇ ਹੁਕਮਨਾਮਾ ਲੈ ਕੇ ਆਉਣ ਵਾਲਾ, ਪਹਿਲਾ ਨਾਮਧਾਰੀ ਸਿੰਘ ਸੀ। ਇਸ ਤੋਂ ਬਾਅਦ ਤਕਰੀਬਨ ਅਗਲੇ ਛੇ ਸੱਤ ਸਾਲ ਨਾਮਧਾਰੀ ਸਿੰਘਾਂ ਨੇ ਰੰਗੂਨ ਅਤੇ ਮਰਗੋਈ ਦੇ ਰਸਤੇ ਨੀਵੇਂ ਕਰ ਛੱਡੇ। ਇਕ ਜਾਂਦਾ ਦੂਸਰਾ ਆ ਜਾਂਦਾ। ਅਤੇ ਸਰਬੰਸ ਹਜ਼ੂਰ ਦੇ ਲੇਖੇ ਲਾਉਣ ਵਾਲੇ ਵੀ ਸ਼ਾਮ ਸਿੰਘ ਸਿਰਹਾਲੀ ਅਤੇ ਲਾਲ ਸਿੰਘ ਗੁਮਟੀ ਜੈਸੇ, ਅਨੇਕਾਂ ਪ੍ਰੀਤ ਪਰਵਾਨੇ ਨਿੱਤਰ ਪਏ, ਜਿਹਨਾਂ ਦੇ ਇਕ ਇਕ ਪਰਿਵਾਰ ਦੇ ਤਕਰੀਬਨ ਸਾਰੇ ਸਾਰੇ ਜੀਅ, ਗੁਰੂ ਦਰਸ਼ਨਾਂ ਲਈ ਲੰਮੇ, ਔਖੇ, ਕਸ਼ਟਮਈ ਅਤੇ ਬਿਖਮ ਮਾਰਗ 'ਤੇ ਸਿਰ ਤਲੀ 'ਤੇ ਧਰ ਕੇ ਚੱਲ ਪਏ। ਜਦੋਂ ਭਾਈ ਲਾਲ ਸਿੰਘ ਗੁਮਟੀ ਦਾ ਪੁੱਤਰ ਧੰਨਾ ਸਿੰਘ ਗੁਮਟੀ ਦਰਸ਼ਨ ਕਰਨ ਰੰਗੂਨ ਪੁੱਜਦਾ ਹੈ ਤਾਂ ੨੯ ਹੋਰ ਸਿੰਘ ਉਸ ਸਮੇਂ, ਗੁਰੂ ਦਰਸ਼ਨਾਂ ਦੀ ਉਡੀਕ ਵਿਚ, ਰੰਗੂਨ ਦੇ ਵੱਖ-ਵੱਖ ਪੜਾਵਾਂ 'ਤੇ ਅੱਪੜੇ ਹੋਏ ਸਨ। ਸਤਿਗੁਰੂ ਜੀ ਤੋਂ ਹੁਕਮਨਾਮੇ ਪ੍ਰਾਪਤ ਕਰਦਾ ਹੋਇਆ ਧੰਨਾ ਸਿੰਘ, ਡਿਊਟੀ 'ਤੇ ਤੈਨਾਤ ਪੁਲੀਸ ਕਰਮਚਾਰੀਆਂ ਦੁਆਰਾ ਵੇਖ ਲਿਆ ਗਿਆ ਅਤੇ ਉਸਨੂੰ ਗ੍ਰਿਫਤਾਰ ਕਰ ਲਿਆ ਗਿਆ। ਇਹ ਵੱਖਰੀ ਗੱਲ ਹੈ ਕਿ ਪਕੜੇ ਜਾਣ 'ਤੇ ਧੰਨਾ ਸਿੰਘ ਨੇ ਆਪਣਾ ਨਾਮ ਨਥਾਣਾ ਸਿੰਘ ਦੱਸਿਆ।

ਉਸ ਦੁਆਰਾ ਨਥਾਣਾ ਸਿੰਘ ਨਾਮ ਦੱਸੇ ਜਾਣ ਦਾ ਕੀ ਰਾਜ਼ ਸੀ ? ਇਸ ਸਮੇਂ ਜਿਹੜੇ ੨੯ ਸਿੰਘ ਹੋਰ ਪੰਜਾਬ ਵਿਚੋਂ ਉੱਥੇ ਪੁੱਜੇ ਸਨ ਉਹਨਾਂ ਸਾਰਿਆਂ ਵਿਚੋਂ ਸਿਰਕੱਢ ਕੂਕਾ, ਨਥਾਣਾ ਪਿੰਡ, ਜ਼ਿਲ੍ਹਾ ਫੀਰੋਜਪੁਰ ਦਾ, ਭਾਈ ਹਰਨਾਮ ਸਿੰਘ ਸੀ। ਸੋ ਉਹਨਾਂ ਦੇ ਪਿੰਡ ਦਾ ਨਾਮ ਹੀ ਧੰਨਾ ਸਿੰਘ ਨੇ ਆਪਣਾ ਨਾਮ ਦੱਸ ਦਿੱਤਾ। ਇਹ ਭਾਈ ਹਰਨਾਮ ਸਿੰਘ ਨਥਾਣੀਆਂ ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਜੀ (ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਤੱਕ ਦੇਹ ਕਰਕੇ ਰਹੇ) ਦੇ ਸਮੇਂ ਦੇ ਪ੍ਰਸਿੱਧ ਕੂਕਾ ਆਗੂ ਸਨ। ਪਿਤਾ ਦਾ ਨਾਮ ਦੀਪ ਸਿੰਘ ਸੀ। ਇਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਨਾਮ ਦੀ ਦਾਤ ਪ੍ਰਾਪਤ ਕੀਤੀ ਸੀ। ਇਹ ਸੰਤ ਇੰਦਰ ਸਿੰਘ ਚੱਕਰਵਰਤੀ ਨਾਮਧਾਰੀ ਸਾਹਿਤ ਮਾਰਤੰਡ ਦੇ ਵਿੱਦਿਆ ਦਾਤੇ ਸਨ ਅਤੇ ਸੰਤ ਜੀ ਦੇ ਲਿਖਣ ਮੁਤਾਬਿਕ ਉਹਨਾਂ ਦੇ ਪਿੰਡ ਲੱਲ ਕਲਾਂ ਵਿਚ ਜੋ ਭੈਣੀ ਸਾਹਿਬ ਦੇ ਲਾਗੇ ਹੀ ਸੀ, ਸੰਤ ਜੀ ਦੇ ਮਕਾਨ ਵਿਚ ਹੀ ੩੦-੩੫ ਸਾਲ ਰਹੇ ਸਨ।[2]

ਬ੍ਰਿਟਿਸ਼ ਬਰਮਾ ਦੇ ਚੀਫ ਕਮਿਸ਼ਨਰ ਨੇ ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ, ੧੩ ਅਗਸਤ ੧੮੮੦ ਨੂੰ, ਰੰਗੂਨ ਤੋਂ ਆਪਣੇ ਪੱਤਰ ਵਿਚ ਲਿਖਿਆ ਕਿ ਉਹ ਰੰਗੂਨ ਦੇ ਡਿਪਟੀ ਕਮਿਸ਼ਨਰ ਅਤੇ ਟਾਊਨ ਮੈਜਿਸਟਰੇਟ ਦੇ ਪੱਤਰਾਂ ਦੇ ਉਹ ਭਾਗ ਭੇਜ ਰਿਹਾ ਹੈ, ਜਿਹਨਾਂ ਮੁਤਾਬਿਕ ਇਕ ਨਥਾਣਾ ਸਿੰਘ ਨੂੰ, ਕੂਕਾ ਸ਼ਾਹੀ ਕੈਦੀ

(ਸਤਿਗੁਰੂ) ਰਾਮ ਸਿੰਘ ਨਾਲ, ਪੱਤਰ ਵਿਹਾਰ ਕਰਨ ਸਦਕਾ, ਗ੍ਰਿਫਤਾਰ ਕੀਤਾ ਗਿਆ ਸੀ। "(੨) ਇਹ ਮਾਲੂਮ ਹੁੰਦਾ ਹੈ ਕਿ ਨਥਾਣਾ ਸਿੰਘ ਕੁਝ ਦਿਨ ਪਹਿਲਾਂ ਪੰਜਾਬ ਤੋਂ, ਹੋਰ ੨੬ ਵਿਅਕਤੀਆਂ ਸਮੇਤ, ਜਿਹਨਾਂ ਦਾ ਆਗੂ ਹਰਨਾਮ ਸਿੰਘ ਸੀ, ਰੰਗੂਨ ਪੁੱਜਿਆ। ਇਹਨਾਂ ਵਿਅਕਤੀਆਂ ਨੇ ਆਪੋ ਵਿਚ ਸਲਾਹ ਕਰਕੇ (ਸਤਿਗੁਰੂ) ਰਾਮ ਸਿੰਘ ਨਾਲ ਰਾਬਤਾ ਕਾਇਮ ਕਰਨ ਦੇ ਬਿਹਤਰ ਢੰਗ ਬਾਰੇ ਵਿਚਾਰਿਆ। ਹਰਨਾਮ ਸਿੰਘ ਨੇ ਨਥਾਣਾ ਸਿੰਘ ਨੂੰ (ਸਤਿਗੁਰੂ) ਰਾਮ ਸਿੰਘ ਦੇ ਨਿਵਾਸ ਵਾਲੀ ਜਗ੍ਹਾ ਵਿਖਾ ਦਿੱਤੀ ਅਤੇ ਇਕ ਪੱਤਰ ਵੀ ਦੇ ਦਿੱਤਾ ਜੋ ਨਥਾਣਾ ਸਿੰਘ ਨੇ, ਉਸ ਨਿਵਾਸ ਸਥਾਨ ਦੀ ਕੰਧ ਤੋਂ ਅੰਦਰ ਵੱਲ ਨੂੰ ਸੁੱਟ ਦਿੱਤਾ। ਡਿਊਟੀ 'ਤੇ ਤੈਨਾਤ ਸਿਪਾਹੀ ਨੇ ਨਥਾਣਾ ਸਿੰਘ ਨੂੰ ਵੇਖ ਲਿਆ ਅਤੇ ਉਸਨੂੰ ਗ੍ਰਿਫਤਾਰ ਕਰ ਲਿਆ। ਇਕ ਪੋਟਲੀ ਨਥਾਣਾ ਸਿੰਘ ਪਾਸੋਂ (ਤਲਾਸ਼ੀ ਸਮੇਂ) ਮਿਲ ਗਈ ਜਿਸ ਵਿਚ ਉਹ ਪੱਤਰ ਸਨ, ਜੋ ਮੈਜਿਸਟਰੇਟ ਦੀ ਕਾਰਵਾਈ ਰੀਪੋਰਟ ਦੇ ਨਾਲ ਨੱਥੀ ਕੀਤੇ ਗਏ ਹਨ। ਜਿਹੜਾ ਪੱਤਰ ਨਥਾਣਾ ਸਿੰਘ ਨੇ (ਅੰਦਰ) ਸੁੱਟਿਆ ਸੀ, ਉਹ ਨਹੀਂ ਮਿਲਿਆ। ਜੇ ਨਥਾਣਾ ਸਿੰਘ ਦੁਆਰਾ ਮਿਲੇ ਪੱਤਰਾਂ ਦੇ ਅਨੁਵਾਦ (ਪੰਜਾਬੀ ਤੋਂ ਅੰਗਰੇਜ਼ੀ) ਭਰੋਸੇਯੋਗ ਹਨ ਤਾਂ ਇਹਨਾਂ ਪੱਤਰਾਂ ਦੀ ਸਿਆਸੀ ਮਹੱਤਤਾ ਕੋਈ ਬਹੁਤੀ ਨਹੀਂ।

"(੩) ਮੈਜਿਸਟਰੇਟ ਨੂੰ ਕਿਹਾ ਗਿਆ ਕਿ ਉਹ ਨਥਾਣਾ ਸਿੰਘ ਦੇ ਖਿਲਾਫ ਫੌਜਦਾਰੀ ਕਾਰਵਾਈ ਅਮਲ ਵਿਚ ਲਿਆਏ, ਜੇ ਸੰਭਵ ਹੈ ਤਾਂ। ਪ੍ਰੰਤੂ ਚੀਫ ਕਮਿਸ਼ਨਰ ਨੂੰ ਇਹ ਮਸ਼ਵਰਾ ਦਿੱਤਾ ਗਿਆ ਹੈ ਕਿ ਇਹ ਗੱਲ ਸ਼ੱਕੀ ਜਾਪਦੀ ਹੈ ਕਿ ਉਸ 'ਤੇ ਕੋਈ ਜੁਰਮ ਆਇਦ ਕੀਤਾ ਜਾ ਸਕੇਗਾ ਕਿਉਂਕਿ ਇਮਾਰਤ, ਜਿਸ ਵਿਚ (ਸਤਿਗੁਰੂ) ਰਾਮ ਸਿੰਘ ਰਹਿੰਦੇ ਹਨ ਜੇਲ੍ਹ ਐਕਟ, ੧੮੭੮ ਦੇ ਅਰਥਾਂ ਵਿਚ ਜੇਲ੍ਹ ਨਹੀਂ ਹੈ। ਹਰਨਾਮ ਸਿੰਘ ਅਤੇ ਤਿੰਨ ਹੋਰ ਜਣੇ ਕਲਕੱਤੇ ਲਈ ਇਥੋਂ ਚਲੇ ਗਏ ਹਨ, ਕਲਕੱਤਾ ਪੁਲੀਸ ਨੂੰ ਸੂਚਿਤ ਕਰ ਦਿੱਤਾ ਗਿਆ ਹੈ। ਸੂਚਨਾ ਮਿਲੀ ਹੈ ਕਿ ਇਹ ਸਾਰੇ ਵਿਅਕਤੀ ਪੰਜਾਬ ਪਰਤ ਗਏ ਹਨ ਅਤੇ ਪੰਜਾਬ ਸਰਕਾਰ ਨੂੰ ਉਹਨਾਂ ਦੀਆਂ ਹਰਕਤਾਂ ਬਾਰੇ ਸੂਚਿਤ ਕਰ ਦਿੱਤਾ ਗਿਆ ਹੈ। ਬਾਕੀ ਜਿਹੜੇ ਨਥਾਣਾ ਸਿੰਘ ਦੇ ਨਾਲ ਸਨ, ਉਹ ਤਾਜ ਬਰਤਾਨੀਆ ਦੀ ਬਸਤੀ (ਭਾਵ ਬ੍ਰਿਟਿਸ਼ ਬਰਮਾ) ਵਿਚ ਚਲੇ ਗਏ ਹਨ।

"(੪) ਹੁਣ ਇਹ ਅਸੰਭਵ ਨਹੀਂ ਲੱਗਦਾ ਹੈ ਕਿ ਜਦੋਂ ਤੱਕ (ਸਤਿਗੁਰੂ) ਰਾਮ ਸਿੰਘ ਰੰਗੂਨ ਵਿਚ ਹਨ, ਉਹਨਾਂ ਨਾਲ ਪੱਤਰ ਵਿਹਾਰ ਕਰਨ ਦੇ ਯਤਨ ਫਿਰ ਦੁਹਰਾਏ ਜਾਣਗੇ ਅਤੇ ਇਹ ਵੀ ਸਮਝਿਆ ਜਾ ਚੁੱਕਾ ਹੈ ਕਿ (ਸਤਿਗੁਰੂ) ਰਾਮ ਸਿੰਘ ਦੇ ਪੰਜਾਬ ਵਿਚਲੇ ਆਪ ਦੇ ਪੈਰੋਕਾਰਾਂ ਨੂੰ ਭੇਜੇ ਗਏ ਪੱਤਰ ਬੇਚੈਨੀ ਅਤੇ ਗੜਬੜ ਪੈਦਾ ਕਰਦੇ ਹਨ। ਇਸ ਲਈ ਚੀਫ ਕਮਿਸ਼ਨਰ ਨੇ ਫੈਸਲਾ ਕੀਤਾ ਹੈ... ਕਿ (ਸਤਿਗੁਰੂ) ਰਾਮ ਸਿੰਘ ਹੋਰਾਂ ਨੂੰ ਮਰਗੋਈ ਵਿਚ ਜਿਹੜੀ ਇਮਾਰਤ ਤਿਆਰ ਹੋ ਗਈ ਹੈ, ਉਸ ਵਿਚ ਭੇਜ ਦਿੱਤਾ ਜਾਏ। ਮਰਗੋਈ ਵਿਚ (ਸਤਿਗੁਰੂ) ਰਾਮ ਸਿੰਘ ਨਾਲ ਪੱਤਰ ਵਿਹਾਰ ਵਿਚ ਦੋ ਮੁਸ਼ਕਿਲਾਂ ਆਉਣਗੀਆਂ। (ਰੰਗੂਨ ਦੀ ਬਨਿਸਬਤ) ਮਰਗੋਈ ਵਿਖੇ ਹਰ ਪੰਦਰੀਂ ਦਿਨੀ ਜਾਣ ਵਾਲੇ ਡਾਕ ਵਾਲੇ ਛੋਟੇ ਸਮੁੰਦਰੀ ਜਹਾਜ਼ ਵਿਚ ਜਾਣਾ ਮੁਸ਼ਕਿਲ ਹੈ। ਤੇ ਭਾਰਤੀ

ਲੋਕਾਂ ਦੀ ਉੱਥੇ ਪਹੁੰਚ ਧਿਆਨ ਖਿੱਚੇਗੀ ਅਤੇ ਇਹੋ ਲੋਕ ਹੀ ਤਾਂ ਹੋਣਗੇ ਜਿਹਨਾਂ (ਸਤਿਗੁਰੂ) ਰਾਮ ਸਿੰਘ ਨਾਲ ਪੱਤਰ ਵਿਹਾਰ ਜਾਂ ਬਾਤਚੀਤ ਦਾ ਯਤਨ ਕਰਨ ਦੀ ਕੋਸ਼ਿਸ਼ ਕਰਨੀ ਹੈ ਅਤੇ ਉਹਨਾਂ ਨੂੰ ਵੇਖ ਲਿਆ ਜਾਏਗਾ ਜਾਂ ਉਹਨਾਂ ਦੀਆਂ ਹਰਕਤਾਂ 'ਤੇ ਨਿਗ੍ਹਾ ਰੱਖੀ ਜਾ ਸਕੇਗੀ।..."[3]

ਉਪਰੋਕਤ ਪੱਤਰ ਤੋਂ ਇਹ ਪਤਾ ਲੱਗਦਾ ਹੈ ਕਿ ਅੰਗਰੇਜ਼ ਸਰਕਾਰ, ਸਤਿਗੁਰੂ ਰਾਮ ਸਿੰਘ ਜੀ ਦੇ, ਆਪਣੀ ਪੰਜਾਬ ਵਿਚਲੀ ਸੰਗਤ ਨੂੰ ਭੇਜੇ ਹੁਕਮਨਾਮਿਆਂ ਪ੍ਰਤੀ ਕਿੰਨੀ ਚਿੰਤਾਤੁਰ ਸੀ। ਉਹ ਇੱਥੇ ਆਉਣ ਵਾਲੇ ਸਿੱਖਾਂ ਦੀ ਪੁਣਛਾਣ ਕਿੰਨੀ ਬਾਰੀਕੀ ਨਾਲ ਕਰਦੀ ਸੀ ਅਤੇ ਇਤਨੀ ਸਖ਼ਤ ਪੁਲੀਸ ਨਿਗਰਾਨੀ ਵਿਚੋਂ ਲੰਘ ਕੇ ਵੀ ਗੁਰੂ ਪਿਆਰੇ, ਵਾਂਛਿਤ ਪਰਿਣਾਮ ਹਾਸਲ ਕਰਨ ਵਿਚ ਸਫਲ ਹੁੰਦੇ ਸਨ। ਇਹਨਾਂ ਹੁਕਮਨਾਮਿਆਂ ਨੂੰ ਵਿਦੇਸ਼ੀ ਸਰਕਾਰ ਬਗਾਵਤ ਦੇਪਰਚਾਰਲਈ ਧਮਾਕਾ ਖੇਜ਼ ਸਮੱਗਰੀ ਸਮਝਦੀ ਸੀ, ਇਸੇ ਲਈ ਇਹਨਾਂ ਨੂੰ "ਬੇਚੈਨੀ ਅਤੇ ਗੜਬੜ" ਪੈਦਾ ਕਰਨ ਵਾਲੇ ਲਿਖਿਆ ਹੈ। ਧੰਨਾ ਸਿੰਘ ਤੋਂ ਪਕੜੇ ਸਤਿਗੁਰੂ ਜੀ ਦੇ ਹਸਤ ਲਿਖਿਤ ਹੁਕਮਨਾਮਿਆਂ ਦੀ ਇਹ ਵੀ ਮਹੱਤਤਾ ਹੈ ਕਿ ਇਹ ਸਰਕਾਰੀ ਮਿਸਲ ਨਾਲ ਲੱਗਣ ਕਾਰਨ ਮੁਹਾਫਿਜ਼ਖਾਨਿਆਂ ਵਿਚ ਸੁਰੱਖਿਅਤ ਹਨ ਅਤੇ ਇਉਂ ਸਤਿਗੁਰੂ ਜੀ ਦੀ ਸਹੀ ਹੱਥ ਲਿਖਤ ਦਾ ਪੱਕਾ ਸਬੂਤ ਹਨ, ਜੋ ਹੋਰਨਾਂ ਲਿਖਤਾਂ ਦੇ ਠੀਕ ਜਾਂ ਗ਼ਲਤ ਹੋਣ ਦਾ ਨਿਰਣਾ ਕਰ ਸਕਦੇ ਹਨ। ਰੰਗੂਨ ਦੇ ਡਿਪਟੀ ਕਮਿਸ਼ਨਰ ਮੇਜਰ, ਆਰ ਸੀ. ਈਵਾਨਸਨ ਨੇ ੬ ਅਗਸਤ ੧੮੮੦ ਦੇ ਪੱਤਰ ਵਿਚ ਜੋ ਉਸ ਸਕੱਤਰ, ਚੀਫ ਕਮਿਸ਼ਨਰ, ਰੰਗੂਨ ਨੂੰ ਲਿਖਿਆ ਕਿ ਪੰਜਾਬ ਦੇਸ ਦਾ ਇਕ ਵਾਸੀ ੨੯ ਜੁਲਾਈ ਨੂੰ ਸ਼ਾਹੀ ਕੈਦੀ (ਸਤਿਗੁਰੂ) ਰਾਮ ਸਿੰਘ ਦੇ ਕੁਆਰਟਰਾਂ ਪਾਸੋਂ ਪਕੜਿਆ ਗਿਆ ਅਤੇ ਪੁਲੀਸ ਦੇ ਹਵਾਲੇ ਕਰ ਦਿੱਤਾ ਗਿਆ। ਉਹ ਅੱਗੇ ਚੱਲ ਕੇ ਲਿਖਦਾ ਹੈ ਕਿ ਸਰਕਾਰ ਨੂੰ (ਸਤਿਗੁਰੂ) ਰਾਮ ਸਿੰਘ ਨਾਲ ਹੁੰਦੇ ਗ਼ੈਰ ਕਾਨੂੰਨੀ ਪੱਤਰ ਵਿਹਾਰ ਦਾ ਗਿਆਨ ਸੀ। ਇਸ ਲਈ ਪੁਲੀਸ ਕਪਤਾਨ ਦੀ ਰੀਪੋਰਟ ਮਿਲਦਿਆਂ ਹੀ ਮੈਂ ਇਸ ਮੁਆਮਲੇ ਦੀ ਖ਼ੁਦ ਜਾਂਚ ਕਰਨੀ ਫੌਰੀ ਤੌਰ 'ਤੇ ਜ਼ਰੂਰੀ ਸਮਝੀ। ਗ੍ਰਿਫਤਾਰ ਕੀਤੇ ਵਿਅਕਤੀ ਨਥਾਣਾ ਸਿੰਘ ਦੇ ਬਿਆਨਾਂ ਤੋਂ ਜ਼ਾਹਰ ਹੈ ਕਿ ਉਹ ਅਤੇ ੨੪ ਹੋਰ ਉਸਦੇ ਦੇਸ਼ਵਾਸੀ, ਪੰਜਾਬ ਤੋਂ ਇਕੱਠਿਆਂ ਚੱਲੇ ਅਤੇ ਕਲਕੱਤੇ ਹੁੰਦੇ ਰੰਗੂਨ ਪੁੱਜ ਗਏ। ਉਹ ਇਥੇ ੨੭ ਜੁਲਾਈ ਨੂੰ ਅੱਪੜੇ ਅਤੇ ਇਥੇ "ਫੈਰੀ ਸਟਰੀਟ" ਦੇ ਹਿੰਦੂ ਮੰਦਰ ਵਿਚ ਠਹਿਰ ਗਏ ਜਿੱਥੇ ਉਹਨਾਂ ਫੌਰੀ ਤੌਰ 'ਤੇ (ਸਤਿਗੁਰੂ) ਰਾਮ ਸਿੰਘ ਨਾਲ ਪੱਤਰ ਵਿਹਾਰ ਜਲਦੀ ਹੀ ਕਰਨ ਦੀ ਯੋਜਨਾ ਬਣਾਈ।... ਫਿਰ ਉਹ ਹਰਨਾਮ ਸਿੰਘ ਵਾਲਾ ਖ਼ਤ ਜੋ ਅੰਦਰ ਸੁੱਟਿਆ ਗਿਆ, ਨਾ ਮਿਲਣ ਬਾਰੇ ਸਾਰਜੈਂਟ ਦੀ ਅੰਦਰ ਜਾ ਕੇ ਤਲਾਸ਼ੀ ਲੈਣ ਦੀ ਕੋਸ਼ਿਸ਼ ਅਸਫਲ ਰਹਿਣਾ ਦੱਸਦਾ ਹੈ। ਅੰਦਰੋਂ ਚਿੱਟੇ ਕੱਪੜੇ ਦੀਆ ਕਾਤਰਾਂ ਵਿਚ ਲਾਲ ਧਾਗੇ ਨਾਲ ਲਿਪਟੇ ਗੋਲੇ ਦਾ ਜ਼ਿਕਰ ਕਰਦਾ ਹੈ, ਜੋ ਨਥਾਣਾ ਸਿੰਘ ਪਾਸੋਂ ਫੜਿਆ ਗਿਆ, ਇਸੇ ਵਿਚ ਸਤਿਗੁਰੂ ਜੀ ਵਾਲੇ ਦੋ ਪੱਤਰ ਸਨ। ਇਹ ਕਿਸੇ ਉਸ ਪੁੱਤਰ ਦੇ ਜੁਆਬ ਵਿਚ ਹਨ ਜੋ ਅੱਜ ਵਾਲੇ ਤੋਂ ਪਹਿਲਾਂ ਸਤਿਗੁਰੂ ਜੀ ਵੱਲ ਸੁੱਟਿਆ ਗਿਆ ਸੀ। ਇਸ ਹਰਨਾਮ ਸਿੰਘ ਜਾਂ

ਉਸਦੇ ਨਾਲ ਦਿਆਂ ਵਿਚੋਂ ਸੁੱਟਿਆ, ਇਕ ਜਾਂ ਇਕ ਤੋਂ ਵੱਧ ਪੱਤਰ ਹੋ ਸਕਦੇ ਹਨ। (ਇਸੇ ਲਈ) ਹਰਨਾਮ ਸਿੰਘ ਅਤੇ ਤਿੰਨ ਹੋਰ ਨਥਾਣਾ ਸਿੰਘ ਦੀ ਗ੍ਰਿਫਤਾਰੀ ਤੋਂ ਦੋ ਦਿਨ ਬਾਅਦ ਹੀ ਕਲਕੱਤੇ ਨੂੰ ਚਾਲੇ ਮਾਰ ਗਏ ਹਨ। ਦੂਜੇ ਜਣੇ ਇੱਥੇ ਹੀ ਹਨ। ਡਿਪਟੀ ਕਮਿਸ਼ਨਰ, ਬ੍ਰਿਟਿਸ਼ ਬਰਮਾ ਨੂੰ ਜਾਣ ਵਾਲਿਆਂ ਬਾਰੇ, ਨਥਾਣਾ ਸਿੰਘ ਦੀ ਇਹ ਗੱਲ ਤਾਂ ਮੰਨਦਾ ਹੈ ਕਿ ਉਹ ਹੋ ਸਕਦਾ ਹੈ ਕਿ ਨੌਕਰੀ ਲੱਭਣ ਹੀ ਆਏ ਹੋਣ। ਪ੍ਰੰਤੂ ਹਰਨਾਮ ਸਿੰਘ ਅਤੇ ਨਥਾਣਾ ਸਿੰਘ ਬਾਰੇ, ਉਸਨੂੰ ਕੋਈ ਭੁਲੇਖਾ ਨਹੀਂ ਕਿ ਇਹਨਾਂ ਦਾ ਉਦੇਸ਼, ਸਿਰਫ (ਸਤਿਗੁਰੂ) ਰਾਮ ਸਿੰਘ ਨਾਲ ਪੱਤਰ ਵਿਹਾਰ ਕਰਨ ਦਾ ਸੀ ਕਿਉਂਕਿ ਨਥਾਣਾ ਸਿੰਘ ਪਾਸੋਂ ਮਿਲੀ ਰਕਮ ੯੬ ਰੁਪੈ ੪ ਆਨੇ ੬ ਪੈਸੇ ਬਹੁਤ ਵੱਡੀ ਰਕਮ ਸੀ (ਅਤੇ ਇਤਨੀ ਰਕਮ ਵਾਲੇ ਨੂੰ ਉਹਨਾਂ ਸਮਿਆਂ ਵਿਚ ਸ਼ਾਇਦ ਨੌਕਰੀ ਦੀ ਲੋੜ ਨਾ ਹੋਵੇ)[4]

ਸਰਕਾਰੀ ਰੀਕਾਰਡ ਮੁਤਾਬਿਕ ੨੦ਵੀਂ ਰੈਜੀਮੈਂਟ ਦੇ ਸਿਪਾਹੀ ਅਬਦੁੱਲਾ ਖਾਨ ਨੇ ਆਪਣੇ "ਸੰਤਰੀ ਬੌਕਸ" ਵਿਚ ਖਲੋਤਿਆਂ, ਇਕ ਛੇਕ ਦੁਆਰਾ ਇਸ ਪਕੜੇ ਹੋਏ ਕੈਦੀ ਨੂੰ ਕੁਝ ਸੁੱਟਦਿਆਂ ਅਤੇ ਫਿਰ ਚੁੱਕਦਿਆਂ ਵੇਖਿਆ ਸੀ। ਉਦੋਂ ਮੀਂਹ ਪੈ ਰਿਹਾ ਸੀ। ਸੰਗੀਨ ਲੱਗੀ ਬੰਦੂਕ ਸਮੇਤ ਉਸ ਨੇ ਪਿੱਛਾ ਕਰ ਕੇ, ਕੈਦੀ ਨੂੰ ਪਕੜਿਆ ਅਤੇ ਮੁਹੰਮਦ ਸ਼ਮਸ ਨਾਇਕ ਦੇ ਹਵਾਲੇ ਕਰ ਦਿੱਤਾ। ਪੁੱਛਗਿਛ ਬਾਅਦ ਕੈਦੀ ਅਤੇ ਹੁਕਮਨਾਮੇ ਪੁਲੀਸ ਥਾਣੇ ਵਿਚ ਭੇਜ ਦਿੱਤੇ। ਇੱਥੇ ਇਹ ਇੰਸਪੈਕਟਰ ਬਰਾਊਨ ਦੇ ਹਵਾਲੇ ਕੀਤੇ ਗਏ। ਜਦੋਂ ਇਹ ਹੁਕਮਨਾਮੇ ਪੰਜਾਬ ਭੇਜੇ ਗਏ ਤਾਂ ਉੱਥੋਂ ਦੇ ਅਧਿਕਾਰੀਆਂ ਨੇ, ਬਰਮਾ ਵਿਚ ਕੀਤੇ ਅੰਗਰੇਜ਼ੀ ਅਨੁਵਾਦ ਨੂੰ ਠੀਕ ਸਮਝ ਵਾਲਾ ਨਹੀਂ ਦੱਸਿਆ।

"ਪੰਜਾਬ ਦੇ ਲੈਫਟੀਨੈਂਟ ਗਵਰਨਰ ਦਾ ਕਹਿਣਾ ਹੈ ਕਿ ਇਹ ਪੱਤਰ (ਸਤਿਗੁਰੂ) ਰਾਮ ਸਿੰਘ ਨੂੰ ਨਜ਼ਰਬੰਦੀ ਵਿਚ ਰੱਖਣ ਦੇ ਵਿਰੁੱਧ, ਰੋਹ ਦਾ ਪ੍ਰਗਟਾਵਾ ਪ੍ਰਦਰਸ਼ਿਤ ਕਰਨ ਵਾਲੇ ਹਨ। ਇਹ ਪੱਤਰ ਕਿਸੇ ਕਰਾਮਾਤੀ ਮੁਕਤੀਦਾਤੇ ਦੀ ਆਸ ਵੀ ਜਗਾਉਂਦੇ ਹਨ ਜੋ "ਮੀਰੀ" ਅਤੇ "ਪੀਰੀ" (ਦੇ ਦੋ ਨਿਸ਼ਾਨ) ਗੁਰੂ ਦੁਆਰਾ ਤਬਾਹ ਕੀਤੇ ਜਾਣਾ ਦੱਸਦੇ ਹਨ ਭਾਵ ਕਿ ਉਹ ਵਕਤ ਦੀਆਂ ਦੁਨਿਆਵੀ ਅਤੇ ਅਧਿਆਤਮਕ ਤਾਕਤਾਂ (ਇਸ ਦਾ ਭਾਵ ਹੈ ਅੰਗਰੇਜ਼ ਰਾਜ ਅਤੇ ਉਸਦੇ ਪਾਲਤੂ ਸਿੱਖ ਧਾਰਮਕ ਸਥਾਨਾਂ ਦੇ ਪੁਜਾਰੀ) ਨੂੰ ਨਸ਼ਟ ਕਰ ਸਕੇਗਾ।... ਅੱਗੇ ਚੱਲ ਕੇ ਫਿਰ ਉਹੋ ਰਾਗ ਅਲਾਪਿਆ ਜਾ ਰਿਹਾ ਹੈ ਕਿ ਚੇਲਿਆਂ ਨਾਲੋਂ ਸੰਪਰਕ ਤੋੜਨ ਲਈ ਆਪ ਨੂੰ ਮਰਗੋਈ ਭੇਜ ਦਿੱਤਾ ਜਾਏ।[5]

ਅੰਗਰੇਜ਼ ਵਾਲ ਦੀ ਖੱਲ ਲਾਹੁਣ ਵਿਚ ਮਾਹਰ ਸਨ। ਹੁਣ ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਦੋ ਹਸਤ ਲਿਖਤ ਪੱਤਰ, ਇਸ ਦੇ ਮੂਲ ਸੋਮੇ ਤੋਂ ਹੀ ਉਹਨਾਂ ਦੇ ਹੱਥ ਲੱਗ ਗਏ, ਤਾਂ ਇਸ ਵਿਚ ਛੁਪੇ ਅਰਥਾਂ ਨੂੰ ਸਮਝਣ ਲਈ, ਉਹਨਾਂ ਨੇ ਕਾਫੀ ਮਗਜ਼ ਖਪਾਉਣਾ ਹੀ ਸੀ। ਰੰਗੂਨ ਵਿਖੇ ਇਕ ਪੰਜਾਬੀ ਸਿੱਖ ਭਾਈ ਆਸਾ ਸਿੰਘ ਗ੍ਰੰਥੀ ਰਹਿੰਦਾ ਸੀ ਜੋ ਅੰਗਰੇਜ਼ੀ ਪੰਜਾਬੀ ਦੋਵੇਂ ਜਾਣਦਾ ਸੀ। ਇਸ ਤੋਂ ਇਹਨਾਂ ਦੋਹਾਂ ਪਕੜੇ ਹੁਕਮਨਾਮਿਆਂ ਦਾ ਅੰਗਰੇਜ਼ੀ ਅਨੁਵਾਦ ਕਰਵਾਇਆ ਸੀ। ਬਰਮਾ ਸਰਕਾਰ ਨੇ ਇਸੇ

ਕਾਰਨ ਇਹਨਾਂ ਨੂੰ, ਸਿਆਸੀ ਆਕਾਂਖਿਆ ਤੋਂ ਰਹਿਤ ਅਤੇ ਸਰਕਾਰ ਲਈ ਨੁਕਸਾਨ ਰਹਿਤ, ਬਿਆਨਿਆ ਸੀ। ਪ੍ਰੰਤੂ ਹੁਣ ਪੰਜਾਬ ਦੇ ਲਾਟ ਦਾ ਇਸ ਦੇ ਵਿਪਰੀਤ ਅਰਥ ਹੁਕਮਨਾਮਿਆਂ ਬਾਰੇ ਕੱਢਦਾ, ਪੱਤਰ ਆਉਣ ਬਾਅਦ, ਉਹਨਾਂ ਨੇ ਇਹ ਠੀਕਰਾ ਭਾਈ ਆਸਾ ਸਿੰਘ ਦੇ ਸਿਰ ਭੰਨਿਆ ਕਿ ਉਹਦਾ ਅਨੁਵਾਦ ਗੰਧਲਾ ਹੈ, ਭਾਵ ਉਹ ਕਈ ਕੁਝ ਲੁਕਾਉਂਦਾ ਹੈ।[6] ਪਾਠਕਾਂ ਦੀ ਦਿਲਚਸਪੀ ਲਈ ਇਹਨਾਂ ਦੋਹਾਂ ਹੁਕਮਨਾਮਿਆਂ ਦਾ ਪਾਠ ਲਾਹੇਵੰਦ ਰਹੇਗਾ।

"ਪਹਿਲਾ ਹੁਕਮਨਾਮਾ

ੴ ਸਤਿਗੁਰੂ ਪ੍ਰਸਾਦਿ

ਲਿਖਤੋ ਦਿਆਲ ਸਿੰਘ, ਜੋਗ ਉਪਮਾ ਭਾਈ ਸਾਉਣ ਸਿੰਘ ਤੇ ਹਰਿਨਾਮ ਸਿੰਘ, ਦੂਆ ਹਰਿਨਾਮ ਸਿੰਘ, ਸੋਭਾ ਸਿੰਘ, ਧੰਨਾ ਸਿੰਘ, ਕਿਰਪਾਲ ਸਿੰਘ ਹੋਰ ਸੰਬੂਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੇ ਫਤੇ ਬੁਲਾਈ ਪ੍ਰਮਾਨ ਕਰਨੀ। ਮਾਈ ਬੀਬੀ ਕੋ ਰਾਮ ਸਤਿ ਵਾਚਣੀ।

ਹੋਰੁ ਅਸੀਂ ਆਨੰਦ ਹੈ, ਗੁਰੂ ਸਾਹਿਬ ਜੀ ਸਾਰੀ ਸੰਗਤ ਕੋ ਸੁਖੀ ਆਨੰਦ ਰਖਕੇ ਏਹੁ ਮੰਗਦੇ ਹਾਂ ਗੁਰੂ ਜੀ ਪਾਸ ਤੇ। ਅਗੇ ਜੋ ਗੁਰੂ ਜੀ ਨੂੰ ਭਾਵੇ। ਹੋਰੁ ਜੀ, ਜਿਸ ਜਿਸ ਸਰੀਰ ਨੇ ਕਹਾ ਹੈ ਕਿ ਮੈਨੂੰ ਇਹੁ ਦੁਖੁ ਹੈ, ਇਹੁ ਦੁਖੁ ਹੈ, ਸੋ ਸੱਭ ਹੀ ਦੁਖ ਕਟਿ ਜਾਊਗਾ। ਛੁਹੀ ਦੁਖੁ, ਸੁੰਨਪਾਤ ਮਿਰਗੀ ਬੀ, ਭੂਤੁ ਬੀ, ਹੋਰੁ ਬੀ ਜੋ ਮਾਨੁਖਾ ਕੋ ਮਾਨੁਖ ਦੁਖ ਦੇ ਰਹੇ ਹੈ, ਹੋਰੁ ਬੀ ਜੋ ਨੰਗ ਭੁਖ ਕਾ ਦੁਖੁ ਹੈ ਜੋ ਸਾਰਾ ਈ ਦੁਖੁ ਪ੍ਰੇਮਸੁ ਦੇ ਭਜਨ ਤੇ ਕਟਿ ਜਾਊਗਾ। ਗੁਰੂ ਜੀ ਦਾ ਹੁਕਮੁ ਹੈ ਜੋ ਸਰਬ ਰੋਗ ਕਾ ਅਉਖਦੁ ਨਾਮੁ। ਸੋ ਜੀ ਨਾਮੁ ਦਾ ਤੇ ਬਾਣੀ ਪੜਨ ਦਾ ਏਹੁ ਬਡਾ ਮਹਾਤਮੁ ਹੈ। ਜੋ ਸਵਾ ਪਹਿਰੁ ਰਾਤ ਤੇ ਪਹਿਰ ਤੇ ਉਠ ਕੇ ਹਮੇਸਾ ਸਨਾਨੁ ਕਰਨਾ, ਬਾਣੀ ਪੜਨੀ, ਫੇਰ ਭਜਨ ਕਰਨਾ ਦਿਨ ਰਾਤ ਕਮ ਕਾਰ ਮੈਂ ਜਿੰਨਾ ਹੋਇ ਆਵੇ ਅਰੁ ਜਥਾ ਸਕਤ ਦਾਨੁ ਕਰਨਾ ਅਰੁ ਕਿਸੇ ਦੀ ਕੋਈ ਬੀ ਚੀਜ ਚਕਣੀ ਚੁਰਾਉ ਨਾ ਪਰੁ ਪਿਛਾ ਰਾਤ ਨਾਉਣਾ ਜਰੂਰ ਤਾ ਸਾਰੇ ਈ ਸਭਿ ਦੇ ਦੁਖ ਕਟਿ ਜਾਣਗੇ ਏਹੁ ਸਭ ਕੋ ਸੁਣਾ ਦੇਣਾ।

ਹੋਰੁ ਭਾਈ ਸਾਉਣ ਸਿੰਘ, ਜੋ ਤੈ ਲਿਖਾ ਥਾ ਦੋ ਨਸਾਨ ਟੁਟਿ ਗਏ, ਸੋ ਸਾਨੂ ਖਬਰ ਨਹੀ ਸੀ ਅਗੇ ਜੋ ਕੀਧੇ ਟੁਟੇ ਹੈ, ਤਾ ਨਹੀ ਤੈਨੂੰ ਜਬਾਬੁ ਲਿਖਾ। ਹੁਣਿ ਖਬ੍ਰ ਲਗੀ ਸਾਨੂ। ਥੋੜੇ ਦਿਨਿ ਹੋਏ ਹੈਨ ਦੋਈ ਨਸਾਨ ਮੀਰੀ ਤੇ ਪੀਰੀ ਦੇ ਟੁਟੇ ਹੈ। ਅਗਲੀ ਮੀਰੀ ਪੀਰੀ ਦੂਰਿ ਹੋਣ ਦਾ ਸਮਾ ਹੈ ਹੁਣਿ ਆਇਆ। ਅਗੋ ਗੁਰੂ ਵੇਅੰਤ ਹੈ। ਆਪਣੇ ਭਾਣੇ ਨੂੰ ਆਪੇ ਹੀ ਜਾਣਦਾ ਹੈ, ਪਰ ਇਹੁ ਹੁਕਮੁ ਗੁਰੂ ਜੀ ਦਾ ਈ ਲਿਖਾ ਹੈ, ਤਾ ਮੈ ਲਿਖਾ ਹੈ। ਹੋਰੁ ਜੀ, ਹੁਕਮਨਾਮੇ ਮੈ ਕੀ ਲਿਖਣੇ ਹੈ। ਹੁਕਮਨਾਮੇ ਤਾ ਗੁਰੂ ਜੀ ਦੇ ਈ ਲਿਖੇ ਦੇਖ ਲੈਣੇ ਜਿਨੇ ਦੇਖਣੇ ਹੋਣਿ, ਮੰਨਣੇ ਹੋਣਿ। ਮੰਨੇ ਬਿਨਾ ਦੇਖੇ ਦਾ ਕੁਛ ਫਾਇਦਾ ਨਹੀਂ ਹੁੰਦਾ। ਦੋ ਈ ਤਾਂ ਗ੍ਰੰਥ ਸਾਹਿਬ, ਸੌ ਸਾਖੀ, ਪਰੇਮ ਸਮਾਰਗੁ ਇਹੁ ਹੁਕਮਨਾਮਾ ਹੈ ਸਾਰੀ ਸੰਗਤ ਕੋ ਅਰੁ ਸਾਰੇ ਭੇਖਾ ਕੋ, ਜਾਤਾ ਕੋ, ਅਰੁ ਮੈ ਵੀ ਸਾਰੀ ਸੰਗਤ ਦੇ ਬਾਸਤੇ ਲਿਖ ਕੇ ਭੇਜ ਦਿਤੇ ਹੈ। ਰਾਮਦਾਸ ਪੁਰੇ ਪਏ ਹੈ, ਜਿਨ ਦੇਖਣੇ ਹੋਣਿ ਸੋ ਦੇਖ ਲੇਵੇ। ਦੇਖਣੇ ਈ

ਹੈਨ ਭਾਮੇ ਕਿਤਨੇ ਦੇਖੇ ਲੈਣ, ਚਟਣੇ ਤਾ ਨਹੀ। ਇਕੁ ਚਟਿ ਲਊ ਇਕੁ ਐਮੇ ਰਹੂਗਾ। ਹੋਰੁ ਜੀ ਨਾਮ ਗਾਮ ਸਭ ਦੇ ਲਿਖਣੇ ਅਉਖੇ ਹੈ, ਸਭ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾ ਦੇਣੀ। ਭਜਨੁ ਬਾਣੀ ਕਾ ਹੁਕਮੁ ਸਭ ਕੋ ਸੁਣਾ ਦੇਣਾ, ਅਰੁ ਪਿਛਾ ਰਾਤ ਨਾਇਕੇ ਜੋ ਭਜਨੁ ਕਰੂਗਾ, ਓਸਦਾ ਸਾਰਾ ਦੁਖੁ ਕਟਿ ਜਾਊਗਾ। ਏਥੇ ਸਾਨੂੰ ਭੀ ਬਡਾ ਦੁਖੁ ਹੋਆ ਥਾ, ਸਰੀਰੁ ਤੜਫਦਾ ਸੀ ਰਾਤ ਦਿਨ। ਜਿਸ ਦਿਨ ਤੇ ਪਿਛਾ ਰਾਤ ਨਾ ਕੇ ਭਜਨੁ ਬਾਣੀ ਕਰਨ ਲਗੇ, ਓਸੇ ਦਿਨ ਤੇ ਠੰਢ ਬਰਤ ਗਈ ਸਾਨੂ। ਅਰੁ ਗੁਰੂ ਜੀ ਦਾ ਭੀ ਹੁਕਮੁ ਹੈ ਪਿਛਾ ਰਾਤ ਦੇ ਨਾਮਣ ਦਾ, ਬਡਾ ਈ ਮਹਾਤਮ ਲਿਖਾ ਹੈ ਗੁਰੂ ਜੀ ਨੇ। ਗੁਰੂ ਜੀ ਦਾ ਜੋ ਹੁਕਮੁ ਮੰਨੇਗਾ ਓਸ ਨੂੰ ਬਹੁਤ ਸੁਖੁ ਹੋਊਗਾ। ਬਿਨਾ ਹੁਕਮੁ ਮੰਨੇ ਦੇਖ ਲਓ ਗੁਰੂ ਜੀ ਦੇ ਪੁਤ ਪਾਸ ਈ ਬੈਠੇ ਰਹੇ, ਗੁਰਿਆਈ ਅੰਗਦਿ ਜੀ ਨੂ ਮਿਲੀ ਕਿਸੇ ਥਾਂ ਦੇ ਖਤ੍ਰੀ ਨੂ। ਅਗੇ ਦਾਤੂ, ਦਾਸੂ, ਮੋਹਰੀ, ਮੋਹਣੁ ਬੈਠੇ ਰਹੇ, ਰਾਮਦਾਸ ਕੋ ਗਦੀ ਮਿਲੀ, ਕਿਸੇ ਥਾਂ ਦੇ ਖਤ੍ਰੀ ਦੇ ਮੁੰਡੇ ਨੂ, ਨਾਲੇ ਲੜਕੀ। ਸੋ ਜੀ ਬਿਨਾ ਹੁਕਮੁ ਮੰਨੇ ਭਾਮੇਂ ਸੌ ਹੁਕਮਨਾਮਾ ਹੋਵੇ ਪਾਸ, ਤਾਂ ਵੀ ਕੁਛ ਸੁਖ ਨਹੀਂ ਹੁੰਦਾ।

"ਹੋਰੁ ਜੀ ਹੁਣਿ ਏਥੇ ਦਾ ਹਵਾਲੁ ਲੇਵੋ ਜਿਸ ਕਰਿਕੇ ਅਸੀ ਮਨੇ ਕਰਦੇ ਹਾ ਏਥੇ ਆਉਣ ਤੇ ਸਿੰਘਾਂ ਨੂੰ। ਸੰਗਤ ਤਾ ਸਾਡੀ ਦੇਹ ਪਰਾਨ ਹੈਨ। ਇਹ ਬਾਤ ਮੈ ਸਚੀ ਲਿਖੀ ਹੈ ਝੂਠੀ ਨਾ ਜਾਣਨੀ। ਏਵਾਈ ਬੰਦੂਕਾ (ਲਈ) ਸਾਡੇ ਉਤੇ ਖੜੇ ਹੈਨ। ਏਨਾ ਨੂ ਏਹੁ ਹੁਕਮੁ ਦਿੰਦੇ ਹੈਨ ਏਨਾ ਦੇ ਉਹਦੇਦਾਰ, ਜੋ ਕੋਈ ਬਾਤ ਕਰੇ ਇਨ ਕੇ ਨਾਲ ਉਨਕੋ ਫਕੜੋ, ਅਰੁ ਕੋਈ ਚੀਜ ਬਾਹਰ ਤੇ ਸਿਟੇ ਤਾ ਓਸਕੋ ਫਕੜੋ, ਜੋ ਕੋਈ ਅੰਦਰ ਤੇ ਕਿਸੇਕੋ ਦੇਵੇ ਤਾ ਓਸਕੋ ਫਕੜੋ। ਦਿਨੁ ਰਾਤ ਏਹੋ ਹੁਕਮੁ ਸੁਣਾਈਦਾ ਹੈ ਪਹਰੇ ਬਾਲਿਆ ਕੋ। ਜੇ ਚਾਰ ਉਗਲਿ ਕਾਗਤੁ ਦਿੰਦੇ ਲੈਂਦੇ ਕੋ ਦੇਖ ਲੈਣ ਜੋ ਏਥੇ ਸਾਡੇ ਪਹਰੇ ਪੁਰਿ ਹੈਨ, ਤਾ ਨਾਲੇ ਏਨਾ ਸੰਤਰੀ ਨੂ ਕੈਦ ਕਰਿ ਦੇਣ ਨਾਲੇ ਬੈਤਾ ਮਾਰਨ ਪਹਰੇ ਬਾਲਿਆ ਦੇ, ਨਾਲੇ ਨਾਮੇ ਕਟਿ ਦੇਣ ਏਨਾ ਦੇ, ਅਰੁ ਨਾਲੇ ਥੁਆਨੂ ਕੈਦ ਕਰਿ ਦੇਣਿ, ਅਰ ਸਾਨੂ ਬੀ ਖਬ੍ਰ ਨਹੀ ਕਿਥੇ ਲੈ ਜਾਣਿ ਦੁਖ ਦੇ ਥਾ ਅਰੁ ਬਹੁਤ ਦੁਖ ਦੇਣ। ਏ ਮਹਾ ਮਲੇਛ ਹੈਨ, ਇਨ ਮੈ ਦਿਆ ਰਤੀ ਭਰਿ ਨਹੀ। ਏਸ ਬਾਸਤੇ ਅਸੀਂ ਮਨੇ ਕਰਦੇ ਹਾ। ਅਰੁ ਦ੍ਰਸਨੁ ਮੇਲਾ ਕੁਛੂ ਨਹੀ ਹੁੰਦਾ ਅਰੁ ਖਰਚੁ ਖੇਚਲ ਬਹੁਤ ਹੈ ਆਉਣ ਮੈ। ਜੇ ਏ ਮਿਲਣ ਦੇਣ ਤਾ ਭਾਮੇ ਸੌ ਸੌ ਕਠਾ ਆਏ ਜਾਬੇ ਤਾ ਭੀ ਅਛਾ ਹੈ। ਅਰੁ ਮੈ ਕਈ ਬਾਰਿ ਲਿਖਾ ਜੋ ਏਥੇ ਨਾ ਆਓ. ਜੇ ਆਓ ਤਾ ਇਕ ਕੇ ਤਾ ਦੋ ਆਦਮੀ ਬਰਸ ਦਿਨ ਪਿਛੇ ਆਉਣ ਤਾ ਅਛਾ ਹੈ। ਬਡੀਆ ਬਾਤਾ ਕੀ ਲਿਖੀਏ, ਗੁਰੂ ਜੀ ਹੀ ਪੜਦੇ ਕਜੀ ਜਾਂਦਾ ਹੈ ਨਹੀਂ ਤਾਂ ਹੋਰ ਠਕਾਣਾ ਨਹੀ। ਸੁਖ ਤਾ ਬਚਨ ਮੰਨਣਿ ਬਿਚ ਹੈ। ਬਚਨੁ ਨਾ ਮੰਨਿਆ ਤਾਂ ਕੁਛੂ ਬੀ ਸੁਖੁ ਨਹੀ ਹਥਿ ਆਉਂਦਾ। ਜਿਤਨਾ ਪੈਸਾ ਖਰਚੁ ਕਰਕੇ ਏਥੇ ਆਉਂਦੇ ਹੈ, ਜੇ ਓਨਾ ਪੈਸਾ ਲਾ ਕੇ ਭੋਗੁ ਪਾਠੁ ਕਰੋ ਤਾ ਅਛਾ ਹੈ, ਵੇਅਰਥ ਏਨਾ ਪੈਸਾ ਖਰਚੁ ਹੁੰਦਾ ਹੈ। ਅਗੇ ਤੁਸੀ ਜਾਣੋ। ਜੇ ਅਛੀ ਕਰੇ ਖਾਲਸਾ ਤਾਂ ਏਥੇ ਆਉਣ ਦੀ ਬਾਤ ਤਾਂ ਨਾ ਕਰੋ। ਭਜਨੁ, ਪਾਠੁ, ਭੋਗੁ ਪਾਓ ਤਕੜੇ ਹੋ ਕੇ, ਤਾਂ ਸਭੇ ਕੰਮ ਸੌਰ ਜਾਣਗੇ। ਹੋਰੁ ਬਾਤ ਹੈ, ਜੇ ਤਾਂ ਮੇਰਾ ਸਰੀਰੁ ਓਹੋ ਹੈ ਜੋ ਪ੍ਰੇਮ ਸਮਾਰਗ ਮੈ, ਸਾਖੀਆ ਮੈ, ਰਾਮ

ਮਿਰਗਿੰਦ ਅਰੁ ਪੈਲਾਦ ਸਾਗਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਜੋ ਲਿਖਾ ਹੈ ਬਾਰਮਾ ਬ੍ਰਤਾਰਾ ਤਾ ਤੇ ਮੈ ਆਪੇ ਹੀ ਏਸ ਮੈ ਆਦਿ ਜਾਊਗਾ, ਅਰੁ ਮੀਰਾ ਦਾ ਤੇ ਪੀਰਾ ਦਾ ਨਾਸੁ ਏਹੋ ਅਭਾਉ ਹੋਇ ਜਾਊਗਾ ਸਭ ਦਾ। ਜੋ ਓਹੁ ਨਹੀ ਮੇਰਾ ਸਰੀਰੁ, ਤੁਸੀ ਕਾਸਨੂੰ ਏਥੇ ਆਉਣਾ ਹੈ, ਮੇਰੇ ਜਹੇ ਸੈਕੜੇ ਤਖਾਣ ਫਿਰਦੇ ਹੈ ਦੇਸ ਮੈ, ਏਥੇ ਕਾਨੂ ਆਉਣਾ ਹੈ। ਅਛੀ ਬਾਤ ਏਹੋ ਹੈ ਹੁਣਿ ਏਥੇ ਆਉਣ ਦੀ ਨਾ ਕਰੋ। ਭਜਨੁ, ਪਾਠ, ਭੋਗ ਕਰੋ ਜਿਤਨੇ ਬਣਿ ਆਉਣ। ਐਮੇ ਬਾਟ ਦੀ, ਖਰਚ ਦੀ ਖੇਚਲ ਹੈ ਹੋਰੁ ਕੁਛੁ ਕੰਮ ਨਹੀਂ ਸਰਦਾ। ਅਗੇ ਜਾਣੋ ਸੋ ਕਰੋ ਜੋ ਖਾਲਸੇ ਕੋ ਅਛੀ ਲਗੇ। ਮੈ ਤੇ ਆਪਣੀ ਆਖ ਸੁਣਾਈ ਹੈ, ਮੰਨੋ ਭਾਮੇ ਨਾ ਮੰਨੋ। ਅਰੁ ਇਹ ਮੈਨੂੰ ਕੁਛੁ ਖਬਰ ਨਹੀ ਜੋ ਮੈ ਕਦਿ ਜਾਣਾ ਹੈ ਦੇਸ ਮੈ, ਨਾ ਮਹੀਨਾ ਮਾਲੂਮ ਹੈ ਮੈਨੂੰ ਨਾ ਦਿਨੁ, ਨਾ ਥਾਉ ਈ ਮਾਲੂਮ ਹੈ, ਕਿਥੇ ਜਾਣਾ ਹੈ ਕਦਿ। ਪੈਲਾਦ ਸਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਤੇ ਲਿਖਾ ਦੇ ਗਿਆ ਹੈ ਨਾਰਾਇਣ ਸਿਘੁ, ਉਸ ਮੈ ਲਿਖਾ ਹੈ ਜਦ ਮਾਝੇ ਦੇਸ ਮੈ ਜੁਧੁ ਹੋਊ ਤਾਂ ਮੇਰਾ ਜਾਣਾ ਲਿਖਾ ਹੈ ਦੇਸ ਮੈ, ਅਗੇ ਗੁਰੂ ਦੀ ਗੁਰੂ ਜਾਣੇ ਅਰੁ ਜੇ ਰੌਲਾ ਪੈ ਜਾਏ ਤਾ ਪੱਚੀ ਆਦਮੀ ਗੁਰੂ ਜੀ ਅੱਗੇ ਬੇਨਤੀ ਹਰਿਦਾਸ ਕਰਕੇ ਬੇਨਤੀ ਕਰਨੀ। "ਹੇ ਗੁਰੂ ਜੀ, ਜਿਥੇ ਸਾਨੂ ਅਛਾ ਹੋਵੇ, ਸਾਨੂ ਪਰੇਰ ਕੇ ਓਥੇ ਲੈ ਜਾਹਿ", ਫੇਰਿ ਆਪੇ ਗੁਰੂ ਲੈ ਜਾਊ ਜਿਥੇ ਅਛਾ ਹੋਣਾ ਹੋਊ। ਮੈ ਕੀ ਦਸਣਾ ਹੈ, ਜੇ ਮੈ ਸਿਆਣਾ ਹੁੰਦਾ ਤਾਂ ਕੈਦ ਕਿਉ ਹੋਏ ਜਾਂਦਾ। ਏਹੁ ਬਾਤ ਬਿਚਾਰੋ ਤੁਸੀ ਸਾਰੇ ਜਣੇ। ਸਿਰੀ ਵਾਹਿਗੁਰੂ ਸਰਬ ਸੰਗਤ ਕੋ ਸਹਾਇ ਹੋਹੁ ਜੀ, ਗੁਰਮਤਿ ਦਾਨ ਦੇਹ ਜੀ। ਗੁਰੂ ਸਾਹਿਬ ਜੀ ਤੇਰੀ ਸਰਨਿ ਹੈ ਜੀ। ਏਹੁ ਹਰਿਦਾਸ ਛੋਆਈ ਸਿੰਘਾ ਬਾਸਤੇ ਹੈ।"[7]

ਉੱਪਰ ਵਰਣਿਤ ਪਹਿਲਾ ਹੁਕਮਨਾਮਾ, ਭਾਈ ਧੰਨਾ ਸਿੰਘ ਸਮੇਤ ਪੰਜ ਹੋਰਨਾਂ ਸਿੰਘਾਂ ਨੂੰ ਸੰਬੋਧਿਤ ਕਰਦੇ ਹਨ ਜੋ ਇਕੱਠੇ ਹੀ ਆਪ ਜੀ ਦੇ ਦਰਸ਼ਨਾਂ ਨੂੰ ਪੁੱਜੇ ਸਨ। ਦੂਜਾ ਹੁਕਮਨਾਮਾ ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਸੰਬੋਧਿਤ ਹੈ। ਇਸ ਵਿਚ ਆਪ ਜੀ ਦੀ ਪੁੱਤਰੀ ਬੀਬੀ ਨੰਦਾ ਦੇ ਤਿੰਨਾਂ ਪੁੱਤਰਾਂ ਬਾਰੇ, ਵੱਡੇ ਪੁੱਤਰ (ਸਤਿਗੁਰੂ ਜੀ ਦੇ ਦੋਹਿਤੇ) ਬਸੰਤ ਸਿੰਘ ਅਤੇ ਛੋਟੇ ਦੋਹਾਂ ਨੂੰ ਹਦਾਇਤਾਂ ਹਨ ਕਿ ਜੇ ਡੇਰੇ ਭੈਣੀ ਸਾਹਿਬ ਰਹਿਣਾ ਹੈ ਤਾਂ ਉਹਨਾਂ ਨੂੰ ਸੇਵਾ ਸਿਮਰਨ ਦੇ ਉੱਚ ਮਾਪਦੰਡ ਅਪਨਾਉਣੇ ਪੈਣਗੇ, ਭਜਨ ਬਾਣੀ ਨਾ ਕਰਨ ਵਾਲਾ ਡੇਰੇ ਵਿਚ ਨਾ ਰਹੇ। ਗੁਰੂ ਹਰੀ ਸਿੰਘ ਨੂੰ ਇਸ ਹੁਕਮਨਾਮੇ ਵਿਚ ਹਦਾਇਤ ਕਰਦੇ ਹਨ ਕਿ ਮੈਂ ਜੋ ਹੁਕਮਨਾਮੇ ਅੱਗੇ ਤੁਹਾਡੇ ਪਾਸ ਭੇਜੇ ਹਨ, ਉਹਨਾਂ ਸਿੱਘਾਂ ਨੂੰ ਸੁਣਾ ਦਿਆ ਕਰੋ ਜੋ ਹੁਕਮਨਾਮਾ ਲੈਣ ਵਾਸਤੇ ਹੀ ਮੇਰੇ ਪਾਸ, ਖਰਚ ਖੇਚਲ ਕਰਕੇ ਆਉਂਦੇ ਹਨ। ਬੇਸ਼ਕ ਸਿੰਘ ਉਹਨਾਂ ਨੂੰ "ਦੇਹ ਪਰਾਣ" ਹਨ ਪਰ ਉਹ ਆਪਣੇ ਸਿੰਘਾਂ ਨੂੰ ਕਿਸੇ ਪਰੇਸ਼ਾਨੀ ਵਿਚ ਫਸਿਆ ਵੇਖਣਾ ਨਹੀਂ ਚਾਹੁੰਦੇ, ਸੋ ਉਹ ਇਧਰ ਨਾ ਆਉਣ।

ਭਾਈ ਧੰਨਾ ਸਿੰਘ ਦੀ ਗ੍ਰਿਫਤਾਰੀ ਨਾਲ, ਸਤਿਗੁਰੂ ਜੀ ਦਾ ਉਹ ਖ਼ਦਸ਼ਾ ਸੱਚਾ ਸਿੱਧ ਹੋ ਗਿਆ ਜੋ ਉਹ ਇਹਨਾਂ ਹੁਕਮਨਾਮਿਆਂ ਵਿਚ, ਆਪਣੇ ਸਿੰਘਾਂ ਦੇ ਕਿਸੇ ਬਿਪਤਾ ਵਿਚ ਫਸਣ ਬਾਰੇ ਜ਼ਾਹਰ ਕਰਦੇ ਹਨ। ਸਰਕਾਰ ਦੇ ਖੁਫੀਆ ਕਾਗਜ਼ਾਂ ਪੱਤਰਾਂ

ਵਾਲੇ ਇੰਦਰਾਜ ਵਿਚ, ੭ ਸਿਤੰਬਰ ੧੮੮੦ ਦਾ ਇੰਦਰਾਜ, ਰੰਗੂਨ ਜਾ ਕੇ ਦਰਸ਼ਨ ਕਰਨ ਵਾਲੇ ਕੂਕੇ ਸਿੱਖਾਂ ਬਾਰੇ ਮਹੱਤਵਪੂਰਨ ਜਾਣਕਾਰੀਆ ਸਾਂਝੀ ਬੈਠਾ ਹੈ। ਇਹ ਰੀਕਾਰਡ ਕਲਕੱਤੇ ਦਾ ਹੈ। ਇਸਦੇ ਮੁਤਾਬਿਕ ਰੰਗੂਨ ਤੋਂ ਸਟੀਮਰ 'ਪੇਂਬਾ' ਦੁਆਰਾ ੩ ਸਿੱਖ ਜਲੇਬਾਂ (ਕਿਸੇ ਥਾਂ ਦਾ ਨਾਮ) ਪੁੱਜੇ। ਉਹ ਆਪਣੀ ਰੰਗੂਨ ਯਾਤਰਾ ਦਾ ਕੋਈ ਤਸੱਲੀ ਬਖਸ਼ ਜੁਆਬ ਨਹੀਂ ਦੇ ਸਕੇ। ਉਹਨਾਂ 'ਤੇ ਕੂਕੇ ਹੋਣ ਦਾ ਸ਼ੱਕ ਕੀਤਾ ਜਾਂਦਾ ਹੈ। ਉਹਨਾਂ ਬਾਰੇ ਤੱਤਕਾਲ ਪੂਰੀ ਰੀਪਰੋਟ ਇੰਸਪੈਕਟਰ ਜਨਰਲ ਪੰਜਾਬ ਪੁਲੀਸ ਨੂੰ ਭੇਜ ਦਿੱਤੀ ਗਈ। ਅਤੇ ੩ ਅਗਸਤ ਦੀ ਰਾਤ ਹੀ ਇਹ ਵਿਅਕਤੀ ਪੰਜਾਬ ਵਿਚਲੇ ਆਪਣੇ ਘਰਾਂ ਵਿਚ ਜਾਣ ਲਈ, ਅਲਾਹਾਬਾਦ ਦੇ ਰਸਤੇ ਕਲਕੱਤੇ ਤੋਂ ਰੇਲ ਚੜ੍ਹ ਗਏ ਹਨ।

"੧੬ ਅਗਸਤ ਨੂੰ ਪੰਜਾਬ ਪੁਲੀਸ ਦੀ ਸੂਚਨਾ ਪੁੱਜੀ ਕਿ ਮਹੰਤ ਹੀਰਾ ਸਿੰਘ (ਲੰਮ੍ਹ-ਸਢੌਰੇ ਵਾਲਾ) ਇਕ "ਕੁਖਿਆਤ (ਵਿਖਿਆਤ) ਕੂਕਾ" ਪੰਜਾਬ ਵਿਚੋਂ ਗ਼ੈਰ ਹਾਜ਼ਰ ਹੋ ਗਿਆ ਹੈ ਅਤੇ ਉਹ ਵੀ (ਸਤਿਗੁਰੂ) ਰਾਮ ਸਿੰਘ ਕੂਕਾ ਨੂੰ ਮਿਲਣ ਗਿਆ ਹੈ। ਰੰਗੂਨ ਤੋਂ ਆਉਂਦੇ ਸਟੀਮਰਾਂ 'ਤੇ ਨਿਗਰਾਨੀ ਰੱਖੀ ਗਈ ਅਤੇ ੫ ਪੰਜਾਬੀ ਸਿੱਖ "ਅਰਬੀਆ" ਸਟੀਮਰ ਤੋਂ ਉਤਰਦੇ ਮਿਲ ਗਏ। ਪਹਿਲਾਂ ਤਾਂ ਉਹਨਾਂ ਪੰਜਾਂ ਨੇ ਆਪੋ ਆਪਣੇ ਨਾ ਥੇਹ ਦਰੁਸਤ ਨਾ ਦੱਸੇ ਅਤੇ ਓੜਕ ਇਕ ਮੰਨ ਗਿਆ ਕਿ ਉਹ ਹੀਰਾ ਸਿੰਘ ਹੈ ਤੇ ਉਸ ੨੦੦ ਰੁਪੈ ਰਿਸ਼ਵਤ ਦੇ ਕੇ ਪੁਲੀਸ ਅਧਿਕਾਰੀ ਤੋਂ ਖਹਿੜਾ ਵੀ ਛੁਡਾਉਣਾ ਚਾਹਿਆ। ਇਹਨਾਂ ਪੰਜਾਂ ਦੇ ਨਾਮ ਜ਼ਿਲ੍ਹੇ ਇਹ ਹਨ—(੧) ਸਾਹਿਬ ਸਿੰਘ-ਅੰਮ੍ਰਿਤਸਰ, (੨) ਹੀਰਾ ਸਿੰਘ-ਅੰਬਾਲਾ, (੩) ਵਸਾਖਾ ਸਿੰਘ-ਅੰਮ੍ਰਿਤਸਰ, (੪) ਚੰਦਾ ਸਿੰਘ-ਅੰਮ੍ਰਿਤਸਰ, (੫) ਲਾਲ ਸਿੰਘ-ਲੁਧਿਆਣਾ। ਕਲਕੱਤੇ ਵਾਲਿਆਂ ਇਹਨਾਂ ਨੂੰ ਹਿਰਾਸਤ ਵਿਚ ਲਿਆ। ਕਰਨਲ ਬਾਮਫੀਲਡ ਨੂੰ ਤਾਰ ਦੇ ਦਿੱਤੀ ਗਈ ਅਤੇ ਉਸਦੀਆਂ ਹਦਾਇਤਾਂ ਮੁਤਾਬਿਕ, ਇਹਨਾਂ ਨੂੰ ੩ ਸਿਤੰਬਰ ਨੂੰ ਪੁਲੀਸ ਨਿਗਰਾਨੀ ਹੇਠ ਅੰਬਾਲੇ ਦੀ ਰੇਲ 'ਤੇ ਬਹਾ ਦਿੱਤਾ ਗਿਆ। ਇਹਨਾਂ ਵਿਚੋਂ ਵਸਾਖਾ ਸਿੰਘ ਮੰਨਿਆ ਕਿ ਉਹ (ਸਤਿਗੁਰੂ) ਰਾਮ ਸਿੰਘ ਨਾਲ ਮੁਲਾਕਾਤ ਕਰ ਕੇ ਆਇਆ ਹੈ (ਭਾਵੇਂ ਇਹ ਮੁਲਾਕਾਤ ਪਹਿਰੇਦਾਰਾਂ ਤੋਂ ਚੋਰੀ ਜਾਂ ਉਹਨਾਂ ਨੂੰ ਰਿਸ਼ਵਤ ਨਾਲ ਅਵੇਸਲੇ ਕਰ ਕੇ ਹੁੰਦੀ ਸੀ)। ਹੀਰਾ ਸਿੰਘ ਇਹ ਗੱਲ ਨਹੀਂ ਮੰਨਿਆ।

"੧ ਸਿਤੰਬਰ ਨੂੰ ਸਿੱਖਾਂ ਦਾ ਇਕ ਹੋਰ ਟੋਲਾ, ਪੀਨਾਂਗ ਤੋਂ ਚਾਇਨਾ ਸਟੀਮਰ ਦੁਆਰਾ, ਕਲਕੱਤੇ ਪੁੱਜਾ ਅਤੇ ਉਹਨਾਂ ਤੋਂ ਬੜੀ ਚਤੁਰਾਈ ਨਾਲ ਕੀਤੀ ਪੁੱਛਗਿੱਛ ਬਾਅਦ, ਇਹਨਾਂ ਨੇ ਰੇਲਵੇ ਸਟੇਸ਼ਨ 'ਤੇ ਮਹੰਤ ਹੀਰਾ ਸਿੰਘ ਅਤੇ ਉਸਦੇ ਚਾਰ ਸਾਥੀਆਂ ਦੀਆਂ ਗਤੀਵਿਧੀਆਂ ਬਾਰੇ ਕੁਝ ਜਾਣਕਾਰੀ ਦਿੱਤੀ। ਪਤਾ ਲੱਗਾ ਕਿ ਨੱਥਾ ਸਿੰਘ (ਇਥੇ ਨਥਾਣਾ ਸਿੰਘ ਨੂੰ ਹੀ ਭੁਲੇਖੇ ਜਾਂ ਗ਼ਲਤੀ ਕਾਰਨ ਨੱਥਾ ਸਿੰਘ ਲਿਖ ਦਿੱਤਾ ਗਿਆ ਹੈ) ਇਕ ਮਲਵਈ ਕੂਕਾ, ਇਕ ਯੋਰਪੀਨ ਵਾਰਡਨ ਨੇ, (ਸਤਿਗੁਰੂ) ਰਾਮ ਸਿੰਘ ਦੇ ਸੇਵਾਦਾਰ ਨਾਨੂੰ ਸਿੰਘ ਤੋਂ ਇਕ ਪੱਤਰ ਪ੍ਰਾਪਤ ਕਰਦੇ ਸਮੇਂ, ਗ੍ਰਿਫਤਾਰ ਕੀਤਾ ਗਿਆ ਹੈ। ਇਕ ਰੰਗੂਨ ਦੇ ਅਧਿਕਾਰੀ ਨੇ ਜੋ ਪੰਜਾਬੀ ਨਹੀਂ ਸੀ ਜਾਣਦਾ ਇਹ ਪੱਤਰ

ਪੜ੍ਹਨ ਲਈ (ਰੰਗੂਨ ਰਹਿੰਦੇ ਇਕ ਸਿੱਖ) ਭਾਈ ਆਸਾ ਸਿੰਘ ਨੂੰ ਕਿਹਾ। ਆਸਾ ਸਿੰਘ ਮੰਨਿਆ ਕਿ ਗੁਰੂ ਰਾਮ ਸਿੰਘ ਦੀ ਆਪਣੀ ਹੱਥ ਲਿਖਤ ਵਿਚ ਦੋ ਵੱਡ ਆਕਾਰੀ ਪੱਤਰ ਉਹਨੂੰ ਮਿਲੇ ਸਨ।

"ਉਹ (ਆਸਾ ਸਿੰਘ) ਫਿਰ ਮੇਰੇ ਅਧਿਕਾਰੀ ਪਾਸ ਮੰਨਦਾ ਹੈ ਕਿ ਉਹ ਭਾਵੇਂ ਆਪ ਕੂਕਾ ਨਹੀਂ, ਪਰ ਆਪਣੇ ਦੇਸਵਾਸੀਆਂ ਨਾਲ ਹਿੱਤ ਕਰਕੇ, ਉਸਨੇ ਇਹਨਾਂ ਪੱਤਰਾਂ ਦੇ ਅਸਲ ਅਰਥ ਤਾਂ ਛੁਪਾ ਲਏ ਹਨ ਅਤੇ ਰੰਗੂਨ ਅਧਿਕਾਰੀਆਂ ਨੂੰ ਇਹ ਯਕੀਨ ਦਵਾ ਦਿੱਤਾ ਕਿ ਇਹਨਾਂ ਪੱਤਰਾਂ ਵਿਚ ਤੁਹਾਡੇ (ਭਾਵ ਅੰਗਰੇਜ਼ ਸਰਕਾਰ ਦੇ) ਨੁਕਸਾਨ ਵਾਲੀ ਕੋਈ ਗੱਲ ਨਹੀਂ। ਇਸ ਤੋਂ ਬਾਅਦ ਨੱਥਾ ਸਿੰਘ (ਨਥਾਣਾ ਸਿੰਘ) ਨੂੰ ਛੱਡ ਦਿੱਤਾ ਗਿਆ। ਨੱਥਾ ਸਿੰਘ ਦੀ ਗ੍ਰਿਫਤਾਰੀ ਬਾਅਦ ਹੀਰਾ ਸਿੰਘ ਮੌਲਮੀਨ (ਜਿੱਥੇ ਸੂਬਾ ਜਵਾਹਰ ਸਿੰਘ, ਸੂਬਾ ਬ੍ਰਹਮਾ ਸਿੰਘ ਅਤੇ ਸੂਬਾ ਲੱਖਾ ਸਿੰਘ ਕੈਦ ਸਨ) ਵੱਲ ਖਿਸਕ ਗਿਆ।

'ਆਸਾ ਸਿੰਘ ਦੇ ਬਿਆਨ ਦੀ ਪੁਸ਼ਟੀ ਲਈ ਉਸ ਤੋਂ ਗੁਰੂ ਦੀ ਨਜ਼ਰਬੰਦੀ, ਉਸਦੀ ਜੇਲ੍ਹ ਅਤੇ ਰਾਖਿਆਂ ਬਾਰੇ ਪੁਛਗਿਛ ਕੀਤੀ ਗਈ। ਉਸਨੇ ਦੱਸਿਆ ਕਿ ਲੱਕੜ ਦੇ ਫੱਟਿਆਂ ਦੀ ਬਣੀ ਹੋਈ ਦੋ ਮੰਜ਼ਿਲਾਂ ਇਮਾਰਤ ਜਾਂ ਘਰ ਹੈ, ਇਸ ਇਮਾਰਤ ਦੇ ਮੁੱਖ ਦਰਵਾਜੇ 'ਤੇ ਪੁਲੀਸ ਗਾਰਦ ਹੁੰਦੀ ਹੈ। ਦਿਨ ਵੇਲੇ ਮਦਰਾਸੀ ਸਿਪਾਹੀ ਹੁੰਦੇ ਹਨ ਅਤੇ ਰਾਤ ਦੇ ਸਮੇਂ ਬਰਤਾਨਵੀ ਸਿਪਾਹੀ ਹੁੰਦੇ ਹਨ। (ਸਤਿਗੁਰੂ ਜੀ ਦੇ ਸ਼ਬਦਾਂ ਵਿਚ ਦਿਨ ਨੂੰ ਕਾਲਿਆਂ ਦਾ ਰਾਤ ਨੂੰ ਗੋਰਿਆਂ ਦਾ ਪਹਿਰਾ ਹੁੰਦਾ ਹੈ)। ਸਤਿਗੁਰੂ ਜੀ ਨਾਲ ਪੱਤਰ ਵਿਹਾਰ ਕਰਨ ਲਈ ਕੂਕੇ ਸਿਪਾਹੀਆਂ ਨੂੰ ਰਿਸ਼ਵਤ ਵੀ ਦੇ ਦਿੰਦੇ ਹਨ। ਜਦੋਂ ਖ਼ਤ ਪੱਤਰ ਆਸਾਨੀ ਨਾਲ ਦਿੱਤੇ ਲਏ ਜਾ ਸਕਣ, ਇਸ ਹਾਲਾਤ ਬਾਰੇ ਇਕ ਸੰਕੇਤ ਜਾਂ ਕੋਡ ਵੀ ਸਿਰਜਿਆ ਹੈ, ਇਹ ਸੰਕੇਤ ਹੈ ਉਸ ਸਮੇਂ ਧੁੱਪੇ ਡੋਰੀ ਉੱਤੇ ਕਛਹਿਰਿਆਂ ਦਾ ਇਕ ਜੋੜਾ ਸੁੱਕਣੇ ਪਾ ਦਿੱਤਾ ਜਾਂਦਾ ਹੈ। ਆਸਾ ਸਿੰਘ ਸਾਰੇ ਆਉਣ ਵਾਲੇ ਕੂਕਿਆਂ ਨੂੰ ਇਹ ਵੀ ਸਿਫਾਰਸ਼ ਕਰਦਾ ਹੈ ਕਿ ਉਹ ਹੇਠ ਲਿਖੇ ਵਿਅਕਤੀਆਂ ਨਾਲ (ਮਨੋਰਥ ਸਿੱਧੀ ਲਈ) ਦੋਸਤਾਨਾ ਗੰਢਣ—

(੧) ਗੁਜਰਾਂਵਾਲੇ ਦਾ ਲਹਿਣਾ ਸਿੰਘ ਜੋ ਕਿ ਰੰਗੂਨ ਪੁਲੀਸ ਵਿਚ ਸਿਪਾਹੀ ਹੈ। (੨) ਅੰਮ੍ਰਿਤਸਰ ਦਾ ਪੰਜਾਬ ਸਿੰਘ ਜੋ ਸਰਵੇ ਵਿਭਾਗ ਵਿਚ ਹੈ ਅਤੇ ਠਾਕਰ ਬਾੜੀ ਵਿਖੇ ਰਹਿੰਦਾ ਹੈ।

"ਆਸਾ ਸਿੰਘ ਨੇ ਫਿਰ ਇਕ ਰਫ ਨਕਸ਼ਾ ਬਣਾ ਕੇ ਕੈਦ ਵਾਲੇ ਘਰ ਬਾਰੇ ਦੱਸਿਆ ਕਿ ਇਸ ਬਾਰੀ ਪਾਸ, ਗੁਰੂ ਰਾਮ ਸਿੰਘ ਬੈਠਦੇ ਹਨ ਅਤੇ ਇੱਥੇ ਹੀ ਉਹ ਆਉਣ ਵਾਲਿਆਂ ਨੂੰ ਦਰਸ਼ਨ ਦਿੰਦੇ ਹਨ। ਖੁਸ਼ਹਾਲ ਸਿੰਘ ਨਾਮ ਦਾ ਇਕ ਨਾਮਧਾਰੀ ਸਿੰਘ ਜਿਹਨੂੰ ਮਿ. ਬਰਨਾਰਡਜ਼ ਆਪਣੇ ੧੫ ਅਗਸਤ ੧੮੧੯ ਦੇ ਨੋਟ ਵਿਚ "ਕੂਕਾ ਏਜੰਟ" ਲਿਖਦਾ ਹੈ (ਇਹ ਚਿਤਪੁਰ ਰੋਡ ਕਲਕੱਤਾ ਵਿਖੇ ਰਹਿੰਦਾ ਸੀ ਅਤੇ ਅੰਮ੍ਰਿਤਸਰ ਦੇ ਪ੍ਰਸਿੱਧ ਕੂਕਾ ਆਗੂ ਮਹਿਤਾਬ ਸਿੰਘ ਪਕੌੜੀਏ ਦਾ ਛੋਟਾ ਭਰਾ ਸੀ) ਇਹ ਵੀ "ਅਰਬੀਆ" ਜਹਾਜ਼ 'ਤੇ ਪੁੱਜ ਗਿਆ ਸੀ ਜਦੋਂ ਹੀਰਾ ਸਿੰਘ ਤੇ ਸਾਥੀ ਕਲਕੱਤੇ

ਉੱਤਰਨ ਵਾਲੇ ਸਨ। ਇਸੇ ਖੁਸ਼ਹਾਲ ਸਿੰਘ ਪਾਸ ਹੀਰਾ ਸਿੰਘ ਅਤੇ ਸਾਥੀਆਂ ਦੇ ਨਾਮਧਾਰੀ ਪਹਿਰਾਵੇ ਵਾਲੇ ਬਸਤਰ ਸਨ। (ਸਿੰਘ ਇਥੇ ਆਪਣੇ ਨਾਮਧਾਰੀ ਪਹਿਰਾਵੇ ਸੁਰੱਖਿਅਤ ਰੱਖ ਕੇ ਭੇਸ ਬਦਲਣ ਲਈ, ਆਮ ਪੰਜਾਬੀ ਸਿੱਖਾਂ ਜਹੇ ਕੱਪੜੇ ਤਹਿਮਤਾ, ਭੋਥੇ, ਤੰਬੇ ਆਦਿ ਬੰਨ੍ਹ ਲੈਂਦੇ ਸਨ ਤਾਂ ਕਿ ਪਹਿਚਾਨ ਨਾ ਹੋਵੇ)। ਉਪਰੋਕਤ ਅਧਿਕਾਰੀ ਸਿਫਾਰਸ਼ ਕਰਦਾ ਹੈ ਕਿ ਖੁਸ਼ਹਾਲ ਸਿੰਘ ਨੂੰ ਚੁੱਪ ਚਾਪ ਕਲਕੱਤੇ ਤੋਂ ਆਸੇ ਪਾਸੇ ਕਰ ਦੇਣਾ ਚਾਹੀਦਾ ਹੈ। ਆਪਣੀ ਇਸ ਰੀਪੋਰਟ ਦੇ ਅਖ਼ੀਰ ਵਿਚ ਡਿਪਟੀ ਕਮਾਂਡਰ ਪੁਲੀਸ (ਕਲਕੱਤਾ) ਲਿਖਦਾ ਹੈ ਕਿ ਮੌਲਮੀਨ ਵਿਚ ਨਾਮਧਾਰੀ ਸੂਬਿਆਂ ਨਾਲ ਮੁਲਾਕਾਤ ਦੇ ਕੰਮ ਵਿਚ, ਮੋਲਮੀਨ ਚਰਚ ਦਾ ਇਕ ਚੌਕੀਦਾਰ ਸ਼ਾਮ ਸਿੰਘ ਅਤੇ ਇਕ ਪੁਲਸੀਆ ਹਰਨਾਮ ਸਿੰਘ ਵੀ ਇਮਦਾਦੀ ਹੁੰਦੇ ਹਨ। ਲਾਲ ਸਿੰਘ (ਲਤਾਲਾ-ਲੁਧਿਆਣਾ) ਹਰਨਾਮ ਸਿੰਘ ਪਾਸੋਂ ਪੰਜਾਬ ਵਿਚ ਰਹਿੰਦੀ ਉਸਦੀ ਭੈਣ ਲਈ ਕੁਝ ਲੀੜਾ ਲੱਤਾ ਵੀ ਲੈ ਕੇ ਆਇਆ ਸੀ।

ਅਖੀਰ ਵਿਚ ਉਹ ਨੱਥਾ ਸਿੰਘ (ਨਥਾਣਾ ਸਿੰਘ) ਤੋਂ ਪਕੜੇ ਪੱਤਰਾਂ ਬਾਰੇ ਅਤੇ ਆਸਾ ਸਿੰਘ ਦੁਆਰਾ ਕੀਤੇ ਉਲਥੇ ਬਾਰੇ ਰੰਗੂਨ ਵਾਲਿਆਂ ਨੂੰ ਪੁੱਛਦਾ ਹੈ ਕਿ ਉਹ ਉਲਥਾ ਵੇਖੀਏ ਕਿੰਨਾ ਸਹੀ ਹੈ ਜਾਂ ਗ਼ਲਤ। ਤਾਂ ਉਸਨੂੰ ਦੱਸਿਆ ਗਿਆ ਕਿ ਇਹ ਪੱਤਰ ਪਹਿਲਾਂ ਹੀ ਭਾਰਤ ਸਰਕਾਰ ਦੇ ਗ੍ਰਹਿ-ਸਕੱਤਰ ਨੂੰ ਭੇਜੇ ਜਾ ਚੁੱਕੇ ਹਨ।"[8]

ਪੰਜਾਬ ਸਰਕਾਰ ਦੇ ਸਕੱਤਰ ਡਬਲਯੂ.ਐਮ. ਯੰਗ ਨੇ, ਸ਼ਿਮਲੇ ਤੋਂ ੩੦ ਸਿਤੰਬਰ ੧੮੮੦ ਨੂੰ, ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਧੰਨਾ ਸਿੰਘ ਵਾਲੇ ਮੁਆਮਲੇ ਵਿਚ ਭੇਜੇ ਪੱਤਰ ਵਿਚ ਲਿਖਿਆ ਹੈ ਕਿ ਉਸਨੂੰ ਚੀਫ ਕਮਿਸ਼ਨਰ ਬਰਮਾ ਦੇ ਕੂਕਾ ਕੈਦੀ (ਗੁਰੂ) ਰਾਮ ਸਿੰਘ ਵਾਲੇ ਕਾਗਜ਼ਾਤ ਜੋ ਭੇਜੇ ਗਏ ਸਨ ਮਿਲ ਗਏ ਹਨ।

"ਕਿਉਂਕਿ ਨਥਾਣਾ ਸਿੰਘ ਵਾਲੇ ਪੱਤਰਾਂ ਦਾ ਉਲਥਾ, (ਪੰਜਾਬੀ ਤੋਂ ਅੰਗਰੇਜ਼ੀ) ਦਰੁਸਤ ਨਹੀਂ ਸੀ ਅਤੇ ਹੁਣ ਸਹੀ ਅਨੁਵਾਦ ਕਰਕੇ ਭੇਜਿਆ ਜਾ ਰਿਹਾ ਹੈ। ਹੁਣ ਇਹ ਗਿਆਤ ਹੋਇਆ ਹੈਕਿ ਕਥਿਤ ਨਥਾਣਾ ਸਿੰਘ ਗੁਮਟੀ (ਰਿਆਸਤ ਪਟਿਆਲਾ) ਪਿੰਡ ਦਾ ਧੰਨਾ ਸਿੰਘ ਹੈ ਜੋ ਕਿ ਉਹ ਟਾਊਨ ਮੈਜਿਸਟਰੇਟ ਰੰਗੂਨ ਸਾਹਮਣੇ ਆਪਣੇ ਬਿਆਨ ਵਿਚ ਮੰਨਿਆ ਹੈ। ਉਸ ਦੇ ਸਾਥੀਆਂ ਵਿਚੋਂ ਇਕ ਪਿੰਡ ਨਥਾਣਾ (ਫੀਰੋਜ਼ਪੁਰ) ਦਾ ਹੈ ਇਸ ਲਈ ਧੰਨਾ ਸਿਘ ਨੇ ਨਥਾਣਾ ਸਿੰਘ ਨਾਮ ਗ੍ਰਹਿਣ ਕਰ ਲਿਆ ਜੋ ਕਿ ਇਹ ਨਾਮ ਸਿੱਖਾਂ ਲਈ ਪ੍ਰਚਲਨ ਵਿਚ ਨਹੀਂ ਮਿਲਦਾ।

ਲਾਟ ਪੰਜਾਬ ਇਸ ਤਰ੍ਹਾਂ ਦੇ ਪੱਤਰ, ਜਿਹਨਾਂ ਵਿਚ ਦਰਗਾਹੀ ਅਤੇ ਦੁਨਿਆਵੀ ਤਾਕਤਾਂ (ਮੀਰੀ ਤੇ ਪੀਰੀ) ਦੇ ਨਿਸ਼ਾਨ ਪੁੱਟੇ ਜਾਣ ਦਾ ਸੰਕੇਤਕ ਹਵਾਲਾ ਮਿਲਦਾ ਹੋਵੇ, ਉਹਨਾਂ ਨੂੰ ਸਰਕਾਰ ਵਿਰੁੱਧ, ਜ਼ਬਰਦਸਤ ਭਾਵਨਾਵਾਂ ਭੜਕਾਉਣ ਵਾਲੇ ਪੱਤਰ ਸਮਝਦਾ ਹੈ ਜਿਹਨਾਂ ਵਿਚ ਗੁਰੂ ਰਾਮ ਸਿੰਘ ਨੂੰ ਬੰਦੀਖਾਨੇ ਵਿਚ ਰੱਖਣ ਵਿਰੁੱਧ, ਕਿਸੇ ਕਰਾਮਾਤੀ ਮੁਕਤੀਦਾਤੇ ਦੀ ਯਾਚਨਾ ਵੀ ਕੀਤੀ ਮਿਲਦੀ ਹੈ। ਸ੍ਰੀਮਾਨ ਲਾਟ ਸਾਹਿਬ ਸਮਝਦੇ ਹਨ ਕਿ ਅਜਿਹੇ ਪੱਤਰ (ਗੁਰੂ) ਰਾਮ ਸਿੰਘ ਪੰਜਾਬ ਨਾ ਭੇਜ ਸਕੇ ਇਸ ਲਈ; ਹਰ ਸਾਵਧਾਨੀ ਵਰਤੀ ਜਾਏ। ਇਸ ਲਈ ਉਹ ਚੀਫ਼ ਕਮਿਸ਼ਨਰ ਦੀ ਰਾਇ ਨਾਲ

ਸਹਿਮਤੀ ਪ੍ਰਗਟ ਕਰਦੇ ਹਨ ਕਿ ਕੈਦੀ ਨੂੰ ਮਰਗੋਈ ਬਦਲ ਦਿੱਤਾ ਜਾਏ, ਜਿਥੇ ਉਸਨੂੰ ਮਿਲਣਾ ਰੰਗੂਨ ਜਿਤਨਾ ਆਸਾਨ ਨਹੀਂ ਹੋਏਗਾ। ਇਸ ਕਾਰਵਾਈ ਸਦਕਾ ਜਿਹੜਾ ਉਹਨਾਂ ਨੂੰ ਮਰਗੋਈ ਜਾ ਕੇ, ਗ਼ੈਰ ਕਾਨੂੰਨੀ ਢੰਗ ਨਾਲ ਮਿਲਣ ਦੀ ਕੋਸ਼ਿਸ਼ ਕਰੇਗਾ ਜਾਂ ਪੱਤਰਾਂ ਦਾ ਆਦਾਨ ਪ੍ਰਦਾਨ ਕਰੇਗਾ, ਅਧਿਕਾਰੀ ਉਸਨੂੰ ਤੁਰੰਤ ਫੁਰਤ ਸਜ਼ਾ ਦੇ ਸਕਣਗੇ। ਲੈਫਟੀਨੈਂਟ ਗਵਰਨਰ (ਲਾਟ ਪੰਜਾਬ) ਇਹ ਸੰਭਵ ਨਹੀਂ ਸਮਝਦਾ ਕਿ ਗੁਰੂ ਰਾਮ ਸਿੰਘ ਜੀ ਪਾਸ ਆਉਣ ਵਾਲਿਆਂ ਜਾਂ ਖ਼ਤ ਪੱਤਰਾਂ ਦਾ ਵਟਾਂਦਰਾ ਕਰਨ ਵਾਲਿਆਂ ਨੂੰ, ਜਦੋਂ ਉਹ ਪੰਜਾਬ ਪੁੱਜ ਜਾਣ, ਮੌਜੂਦਾ ਕਾਨੂੰਨਾਂ ਨੂੰ ਕਿਸੇ ਜ਼ੋਫ ਹੇਠ ਲਿਆਂਦੇ ਬਿਨਾਂ, ਕੋਈ ਸਜ਼ਾ ਦਿੱਤੀ ਜਾ ਸਕਦੀ ਹੈ। ਇਸ ਲਈ ਉਹਨੇ ਹੁਕਮ ਜਾਰੀ ਕਰ ਦਿੱਤਾ ਹੈ ਕਿ ਰੰਗੂਨ ਤੋਂ ਪਰਤਣ ਤੇ ਕਲਕੱਤੇ ਵਿਖੇ ਗ੍ਰਿਫਤਾਰ ਕੀਤੇ ਗਏ ਸਾਰੇ ਕੂਕਿਆਂ ਨੂੰ, ਰਿਹਾ ਕਰ ਦਿੱਤਾ ਜਾਏ।"[9]

ਸਰਕਾਰੀ ਦਸਤਾਵੇਜ਼ਾਂ ਨੂੰ ਵਾਚਣ ਤੋਂ ਬਾਅਦ ਅਸੀਂ ਸਮਕਾਲੀ ਲੇਖਕ, ਭਾਈ ਸੰਤੋਖ ਸਿੰਘ ਬਾਹੋਵਾਲ ਦੀ ਇਤਿਹਾਸਕ ਲਿਖਤ ਦੇ ਹਵਾਲੇ ਨਾਲ, ਸੂਰਮੇ ਪਿਤਾ ਬਾਬਾ ਲਾਲ ਸਿੰਘ ਗੁਮਟੀ ਅਤੇ ਵੀਰ ਮਾਤਾ ਪਰਤਾਪ ਕੌਰ ਦੀ ਸਿਰੜੀ ਸੰਤਾਨ, ਭਾਈ ਧੰਨਾ ਸਿੰਘ ਗੁਮਟੀ ਦੀ ਰੰਗੂਨ ਯਾਤਰਾ ਵਿਚ, ਰਹਿ ਗਏ ਖੱਪੇ ਪੂਰ ਕਰਨ ਦਾ ਯਤਨ ਕਰਦੇ ਹਾਂ ਕਿਉਂਕਿ ਸੰਤੋਖ ਸਿੰਘ ਹੋਰਾਂ ਦੀ ਉਸ ਸਮੇਂ ਪੂਰੇ ਘਟਨਾਕ੍ਰਮ ਤੱਕ ਰਸਾਈ, ਉਹਨਾਂ ਦੇ ਇਸ ਯਾਤਰਾ ਤੋਂ ਦੋ ਤਿੰਨ ਸਾਲਾਂ ਦੇ ਵਿਚ ਹੀ, ਸ੍ਰੀ ਭੈਣੀ ਸਾਹਿਬ ਨਿਵਾਸ ਕਰਨ ਕਰਕੇ ਸੰਭਵ ਹੋ ਗਈ ਸੀ।

"ਫੇਰ ੧੯੩੧ ਮੇਂ (੧੮੮੦ ਈ.) ਅਕਲੀਏ (ਹੁਣ ਜ਼ਿਲ੍ਹਾ ਮਾਨਸਾ) ਮੈ ਮੇਲਾ ਸੀ। ਧੰਨਾ ਸਿੰਘ ਤੇ ਕ੍ਰਿਪਾਲ ਸਿੰਘ ਰਾਗੀ ਦੋਹਾਂ ਨੇ ਅਰਦਾਸਾ ਕੀਤਾ ਬਾਰਾਂ ਗੁਰਾਂ ਕਾ ਕਿ ਸਾਨੂੰ ਸਤਿਗੁਰੂ ਜੀ ਕਾ ਦੀਦਾਰ ਹੋਵੇ ਜਿਵੇਂ ਹੋਰ ਸਿੰਘ ਦਰਸ਼ਨ ਕਰਕੇ ਔਂਦੇ ਹੈ। ਤਿੰਨ ਦਿਨ ਮੇਲਾ ਰਹਿਆ। ਦੋਹਾਂ ਨੂੰ ਪ੍ਰੇਰਣਾ ਹੋਈ। ਧੰਨਾ ਸਿੰਘ ਨੇ ਕਿਹਾਕਿ ਅਠਵੇਂ ਦਿਨ ਨੂੰ ਤੁਰੀਏ। ਸਲਾਹ ਕਰਕੇ ਕ੍ਰਿਪਾਲ ਸਿੰਘ ਨੇ ਇਕ ਘੋੜੀ ਬੇਚੀ, ਸਿੰਘਣੀ ਕੇ ਗੈਹਣੇ ਬੇਚੇ। ਪੰਜ ਘੱਟ ਸੌ ਰੁਪਯਾ ਹੋਇਆ। ਅਠਵੇਂ ਦਿਨ ਧੰਨਾ ਸਿੰਘ ਭਦੌੜ ਆਇਆ। ਕ੍ਰਿਪਾਲ ਸਿੰਘ ਤੇ ਧੰਨਾ ਸਿੰਘ ਦੋਨੋ ਰਾਮਦਾਸਪੁਰੇ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ ਰਾਮ ਸਰ ਪਰ। ਗੁਰੂ ਜੀ ਦੋ ਮਾਲਾ ਦਿੱਤੀਆਂ। ਬਚਨ ਹੋਇਆ ਸੋਭਾ ਸਿੰਘ (ਪਿੰਡ ਉਟਾਲਾਂ (ਲੁਧਿਆਣਾ) ਨੂੰ ਨਾਲ ਲੈ ਜਾਓ। ਤਿੰਨ ਹੋਇ ਗਏ। ਬਚਨ ਕੀਤਾ ਰਾਗਾ ਸਿੰਘ ਕਰ ਅਰਦਾਸ ਸੁਖ ਨਾਲ ਮੁੜ ਆਵਣ।"

"ਤਿੰਨੇ ਇਕੱਠੇ ਕਲਕੱਤੇ ਜਾਇ ਉਤਰੇ। ਅਗੇ ਜਹਾਜ ਉਸੀ ਦਿਨ ਤੁਰ ਗਿਆ ਹੋਇਆ ਸੀ। ਮਗਰੋਂ ਮੁਕਬਲਾ ਨੇ ਮੁਕਬਲੀ ਜਾਇ ਕੀਤੀ। ਲਿਖਿਆ ਭੀ ਜਾਇ ਰਹਿਆ। ਜਾਂ ਸਿੰਘ ਉਤਰੇ ਕਲਕੱਤੇ ਤਾਂ ਮੁਕਬਲ ਨੇ ਨਾਉਂ ਬੁਲਾਕੇ ਕਿਹਾ ਤੁਮ ਰਾਜਾ ਰਾਮ ਸਿੰਘ ਕੋ ਮਿਲਨ ਚਲੇ ਹੋ। ਸਿੰਘਾਂ ਨੇ ਕਿਹਾ ਕਿ ਨੌਕਰੀ ਵਾਸਤੇ ਆਏ ਹੈਂ। ਨਾਮ ਲਿਖੇ ਸਿੰਘਾਂ ਦੇ। ਸਿਪਾਹੀ ਥਾਣੇਦਾਰ ਕੇ ਲੈਣ ਗਿਆ। ਸਿੰਘ ਤੁਰਕੇ ਬਡੀ ਸੰਗਤ ਕਲਕੱਤੇ ਦਾ ਵੱਡਾ ਗੁਰਦੁਆਰਾ ਮੈਂ ਆਏ। ਦਿਨ ਲਥੇ ਦਾ ਵੇਲਾ ਸੀ।

"ਤਿੰਨ ਸਿੰਘ ਮਗਰੋਂ ਹੋਰ ਆਇ ਮਿਲੇ। ਹਰਨਾਮ ਸਿੰਘ ਨਥਾਨੇ ਕਾ, ਹਰਨਾਮ ਸਿੰਘ (ਗੁਲਾਬੇ ਕੀ) ਮੰਡੀ ਕਾ, ਸੌਣ ਸਿੰਘ ਰੋਡਿਆਂ ਕਾ। ਛੇ ਸਿੰਘ ਹੋਇ ਗਏ।"

"ਚੌਥੀ ਅਰਦਾਸਾਂ ਸੀ ਏਸ ਪਾਸੇ ਕੀਆ, ਡੇਰੇ ਕੇ ਸਾਰੇ ਬਿਵਹਾਰ ਕੀਆਂ। ਸੈਚੀਆਂ ਕੇ ਗੱਤੇ ਮੈ ਖਾਮ ਕੀਤੀਆਂ ਹੋਈਆਂ ਸੀ। ਹਰਨਾਮ ਸਿੰਘ (ਨਥਾਣੀਏ) ਕੋਲ ਫੜਾਇ ਦਿਤੀਆਂ ਕਿ ਤੂੰ ਸਿਆਣਾ ਹੈ ਸਾਡੇ ਵਿਚੋਂ। ਹਰਨਾਮ ਸਿੰਘ ਨੇ ਕ੍ਰਿਪਾਲ ਸਿੰਘ ਰਾਗੀ ਕੋ ਫੜਾਈਆਂ ਤੇ ਨਾਲ ਮਾਲਾ ਭੀ ਕ੍ਰਿਪਾਲ ਸਿੰਘ ਕੋ ਫੜਾਇ ਦਿੱਤੀਆਂ। ਕ੍ਰਿਪਾਲ ਸਿੰਘ ਨੇ ਦੋਨੋਂ ਮਾਲਾ ਇਕੱਠੀਆਂ ਕਰਕੇ ਖਿਦੋਂ ਵਾਂਗੂ ਉੱਤੋਂ ਦੀ ਚਿੱਟੀ ਲੀਰ ਬੰਨ ਕੇ ਲੱਡੂ ਵਾਂਗੂੰ ਬਣਾਇਕੇ ਲੜੂਆਂ ਮੈਂ ਕਰ ਲਈ। ਜਾਂ ਫਰੰਗੀ ਤਲਾਸ਼ੀ ਨੂੰ ਆਇਆ ਤਾਂ ਲੱਡੂ ਅਗੇ ਰੱਖ ਦੀਏ। ਕਹਾ ਕਿ ਏਹ ਹਮਾਰੇ ਖਾਣੇ ਕੇ ਲੱਡੂ ਹੈ। ਫਰੰਗੀ ਨੇ ਕਿਹਾ ਕਿ ਕਿ ਉਠਾਇ ਲਵੋ। ਹੇਠਾਂ ਸਭ ਦੇ ਕਛਹਿਰੇ ਉਤੋਂ ਦੀ ਧੋਤੀਆਂ ਬੱਧੀਆਂ। ਲਾਲ ਪਗੜੀਆਂ ਭੀ ਬਧੀਆਂ। ਦਾੜ੍ਹੀਆਂ ਭੀ ਚਾੜ੍ਹ ਕੇ ਬੰਨ ਲਈਆਂ।

"ਪਾਂਚ ਦਿਨ ਰਸਤੇ ਵਿਚ ਪਾਣੀ ਨਾ ਪੀਤਾ। ਸਿੰਘਾਂ ਕਾ ਦਿਲ ਟਿਕਾਣੇ ਹੋਇਆ। ਛੇਵੇਂ ਦਿਨ ਜਹਾਜ (ਰੰਗੂਨ) ਜਾਇ ਲਗਾ। ਜਾਂ ਉਤਰਨੇ ਲਗੇ ਤਾਂ ਫਰੰਗੀ ਨੇ ਪੁਛਿਆ ਤੁਸੀਂ ਕਿਉਂ ਆਏ ਹੋ ਏਸ ਦੇਸ। ਸਿੰਘਾਂ ਨੇ ਕਿਹਾ ਨੌਕਰੀ ਵਾਸਤੇ ਆਏ ਹੈਂ। ਸਿੰਘ ਠਾਕਰਵਾੜੀ ਜਾਇ ਉਤਰੇ।

"ਧੰਨਾ ਸਿੰਘ ਹੋਰੀਂ ਜਾਂ ਗਏ ਬੰਗਲੇ ਕਾ ਦਰਸ਼ਨ ਕਰਨ, ਦੋਨੋਂ ਮੁੜ ਆਏ ਸਪਾਹੀਆਂ ਨੂੰ ਦੇਖਕੇ। ਦੋ ਫੇਰ ਗਏ, ਦੋਨੋ ਫੇਰ ਮੁੜ। ਫੇਰ ਦੋ ਗਏ। ਏਕ ਤਾਂ ਮੁੜ ਆਇਆ, ਸੋਭਾ ਸਿੰਘ ਨੇ ਕਿਹਾ ਤੂੰ ਜਾਣਾ ਹੈ ਤਾਂ ਜਾਹ ਮੈਂ ਤਾਂ ਦਰਸ਼ਨ ਕਰਕੇ ਹੀ ਆਊਂਗਾ।... ਬਚਨ ਕੀਤਾ ਤੈਨੇ ਦਰਸ਼ਨ ਕਰ ਲੀਆ ਹੈ... ਬਚਨ ਹੋਇਆ ਸਿੰਘਾਂ ਨੂੰ ਨਾਲ ਲੈ ਆਓ ਜਾਕੇ।...

"(ਸੋਭਾ) ਸਿੰਘ ਨੇ ਡੇਰੇ ਖ਼ਬਰ ਦਿੱਤੀ ਕਿ ਮੈਂ ਦਰਸ਼ਨ ਕਰ ਆਇਆ ਹਾਂ। ਸੁਣ ਕੇ ਸਭ ਕੋ ਬੜੀ ਖੁਸ਼ੀ ਹੋਈ। ਜੋ ਕੋਲਾਂ ਦੇ ਮੂੰਹ ਮੰਦੇ ਹੋਏ ਥੇ ਸੋ ਖਬਰ ਸੁਣਕੇ ਖੁਲ੍ਹ ਗਏ। ਸਿੰਘ ਭੀ ਗਏ। ਜਾਇਕੇ ਦਰਸ਼ਨ ਕੀਤਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਬਥੇਰੀਆਂ ਅਰਦਾਸਾਂ ਭੇਜੀਆਂ ਹੈ ਬਥੇਰੀਆਂ ਸੁਣੀਆਂ ਹੈ। ਬਣਿਆ ਕੁਝ ਨਹੀਂ। ਤੁਸੀਂ ਪ੍ਰਮੇਸਰ ਕੀ ਆਸ ਰੱਖੋ। ਪੰਜ ਸਿੰਘ ਸੇ ਚਾਰ ਸਿੰਘ ਜੋਰ ਸੇ ਨੱਸੇ। ਖਬਰੇ ਕੀ ਦਿਲ ਵਿਚ ਆਈ ਸੋਭਾ ਸਿੰਘ ਖੜ੍ਹਾ ਰਿਹਾ। ਦੀਨਾਨਾਥ ਜੀ ਬਚਨ ਕੀਤਾ ਤੂੰ ਚੌਹਾਂ ਨੂੰ ਆਵਾਜ਼ ਮਾਰ ਜੋ ਸਿੰਘੋ ਮੁੜ ਆਓ... ਮੋੜ ਲੈ ਗਿਆ। ਤਾਂ ਬਚਨ ਹੋਇਆ ਕਿ ਤੁਸੀਂ ਨੱਸੇ ਕਿਉਂ ? ਮੈਂ ਤੁਹਾਡਾ ਭੈ ਉਠਾਇ ਦੀਆ ਹੈ। ਧੁਆਨੂੰ ਕਿਧਰੋਂ ਭੈ ਆਇਆ ਹੈ ?"

"ਨਾਨੂੰ ਸਿੰਘ ਨੇ ਪਰਨੇ ਦੀ ਸੈਨਤ ਨਾਲ ਕਹਿ ਦੀਆ ਕਿ ਏਸ ਸੜਕੇ ਆਓ। ਹਾਥ ਸੇ ਸੈਨਤ ਦਿਤੀ ਕਿ ਧੀਰਜ ਨਾਲ ਚਲੋ। ਜਾਂ ਕੋਲ ਗਏ ਤਾਂ ਬਚਨ ਹੋਇਆ ਕਿੱਥੋਂ ਹੈ ਸਿੰਘ ? ਫੇਰ ਬਚਨ ਕੀਤਾ–ਨਿਕਿਆ ਤੇਰਾ ਘਰ ਕਿੱਥੇ ਹੈ ? ਕਹਾ ਕਿ ਜੀ ਮੇਰਾ ਘਰ ਭਦੌੜ ਹੈ। ਪ੍ਰੇਮ ਸਿੰਘ (ਰਾਗੀ) ਕਾ ਪੁੱਤਰ ਹਾਂ। ਬੜੇ ਪ੍ਰਸੰਨ ਹੋਏ। ਧੰਨਾ ਸਿੰਘ ਭੀ ਦਸਿਆ ਉਹ ਗੁਮਟੀ ਵਾਲੇ ਲਾਲ ਸਿੰਘ ਕਾ ਬੇਟਾ ਹੈ। ਹੋਰ ਸਿੰਘਾਂ ਕੇ ਨਾਮ ਭੀ ਦੱਸੇ।

ਪਿੰਡਾਂ ਕੇ ਨਾਮ ਭੀ ਦੱਸੇ। ਬਚਨ ਕੀਤਾ ਭਲਕੇ ਫੇਰ ਔਣਾਂ। ਅਗਲੇ ਦਿਨ ਫੇਰ ਗਏ। ਬਚਨ ਕੀਤਾ ਜੋ ਏਹ ਨੇੜੇ ਆਵਣ ਦੇਣ ਤਾਂ ਤੁਹਾਡੀ ਸੇਵਾ ਟਹਿਲ ਕਰੀਏ।

"ਦੂਜੇ ਦਿਨ ਸਤ ਵਜ ਗਏ। ਬਚਨ ਹੋਇਆ ਤੁਸੀਂ ਸਾਰੀ ਸੰਗਤ ਮੈਂ ਫਿਰਦੇ ਹੋ ਅਖੰਡ ਪਾਠ ਬਰਨੀਆਂ ਹੋਇ ਰਹੇ ਹੈਂ ? ਸਿੰਘਾਂ ਕਿਹਾ ਜੀ ਧੁਆਡੇ ਦਰਸਨ ਕੀ ਪਿਆਸ ਬਹੁਤ ਲੱਗ ਰਹੀ ਹੈ। ਸਾਰੀ ਸੰਗਤ ਕੀ ਏਹ ਅਰਜ ਹੈ ਕਿ ਸੋ ਦਿਨ ਦੱਸੋ ਸੱਚੇ ਪਾਤਸ਼ਾਹ ਜੀ ਕਿ ਜਿਸ ਦਿਨ ਪੰਜਾਬ ਧਰਤੀ ਕੇ ਸਿੰਘਾਂ ਕੋ ਆਪ ਕੀ ਦੀਦਾਰ ਹੋਵੇ। ਕੇਹੜੇ ਮਹੀਨੇ ਕੇਹੜੇ ਸਾਲ ਕਿਸ ਦਿਨ ਆਵੋਗੇ। ਬਚਨ ਕੀਤਾ ਦਸਵੇਂ ਪਾਤਸ਼ਾਹ ਜੀ ਆਗੇ ਹੀ ਲਿਖਾ ਹੈ-ਮਦਰ ਦੇਸ ਜਬ ਜੁੱਧ ਮਚਾਵੇ। ਤਬ ਸਤਿਗੁਰੂ ਦੇਸ ਮੈ ਆਵੇ। ਭਾਈ ਜੇ ਅੰਗਰੇਜ਼ ਕਹਿਣ ਜਾਂ ਪੁਜਾਰੀ ਕਹਿਣ ਹੁਣ ਨਹੀਂ ਔਂਦਾ ਹੈ ਤੁਸਾਂ ਨਹੀਂ ਮੰਨਣਾ। ਅਗਨੀ ਨਾਲ ਮੈਂ ਜਲਦਾ ਨਹੀਂ, ਪਾਣੀ ਵਿਚ ਮੈਂ ਡੁੱਬਦਾ ਨਹੀਂ, ਪੌਣ ਨਾਲ ਮੈਂ ਉਡਦਾ ਨਹੀਂ। ਕਾਲ ਮੇਰੇ ਅਖ਼ਤਿਆਰ ਹੈ। ਜਿਨਾਂ ਚਿਰ ਏਨਾ ਕੀਆਂ (ਸੱਤਾਧਾਰੀ ਅਤੇ ਪੁਰੋਹਿਤ ਵਰਗ) ਜੜ੍ਹਾਂ ਪੱਟ ਖਾਰੇ ਸਮੁੰਦਰ ਮੈਂ ਨਹੀਂ ਸਿਟ ਲੈਂਦਾ ਓਨਾਂ ਚਿਰ ਮੈਂ ਨਹੀਂ ਜਾਂਦਾ ਹਾਂ। ਜਿਨਾ ਚਿਰ ਗਊ ਗਰੀਬ ਦੇ ਗਲੋਂ ਛੁਰੀ ਨਹੀਂ"... ਓਨਾ ਚਿਰ ਨਹੀਂ ਜਾਂਦੇ ਹੈ। ਗੁਰੂ ਨਾਨਕ ਜੀ ਥੀਂ ਲੈ ਕੇ ਸਭੇ ਪਾਤਸ਼ਾਹੀਆਂ ਏਸੇ ਕਾਰ ਵਿਚ ਗਈਆਂ ਹੈ। ਬਚਨ ਕੀਤਾ ਕਿ ਮੈਂ ਕਿਸੇ ਦਾ ਲਿਆਂਦਾ ਨਹੀਂ ਆਇਆ। ਅਕਾਲ ਪੁਰਖ ਕੇ ਹੁਕਮ ਨਾਲ ਆਏ ਹੈਂ ਅਕਾਲ ਪੁਰਖ ਕੇ ਹੁਕਮ ਨਾਲ ਜਾਵਾਂਗੇ। ਏਥੇ ਆਇਕੇ ਸਾਖੀਆਂ ਦੇ ਭੀ ਬਚਨ ਬਿਚਾਰੇ ਹੈਂ। ਭਾਈ ਏਸ ਦੇਹੀ ਵਿਚ ਦਰਸ਼ਨ ਦੇਵਾਂਗੇ।

"ਤਿੰਨ ਵੇਲੇ ਦਾ ਹੁਕਮ ਸੀ, (ਸੁਬ੍ਹਾ, ਦੋਪਹਿਰ, ਸ਼ਾਮ), ਰਹਿੰਦੇ ਸਾਰਾ ਦਿਨ ਬੰਗਲੇ ਕੇ ਦੁਆਲੇ। ਕਦੀ ਕਿਸੇ ਸੜਕ ਲੰਘ ਜਾਣਾ ਕਦੀ ਕਿਸੇ। ਦਰਸ਼ਨ ਭੀ ਹੋਇ ਜਾਣਾ। ਜੇਕਰ ਕੋਈ ਪੈਹਰੇ ਵਾਲਾ ਵਾਕਫ ਹੁੰਦਾ ਸੀ ਤਾਂ ਬਚਨ ਭੀ, ਪੰਜਾਬੀ ਬੋਲੀ ਵਿਚ ਕਰ ਲੈਣਾ।... ਤਿੰਨ ਵੇਰੀ ਬਚਨ ਕਰਨੇ। ਦਰਸਨ ਸਾਰਾ ਦਿਨ ਕਰਨਾ। ਦੋ ਮਾਲਾ ਤੇ ਚਿੱਟੀ ਜੁਰਾਬਾਂ ਕਾ ਜੋੜਾ, ਹੋਰ ਭੇਟਾ ਸੀ ਰੁਪਏ, ਸਭ ਚੀਜ਼ਾਂ ਰੁਮਾਲ ਮੈਂ ਬੰਨ੍ਹ ਕੇ ਅੰਦਰ ਸੁੱਟੀਆਂ। ਸਤਿਗੁਰਾਂ ਨੇ ਚਿੱਠੀ ਲਿਖ ਕੇ ਬਾਹਰ ਸੁੱਟੀ। ਬਾਹਰੋਂ ਲਿਖ ਕੇ ਅੰਦਰ ਸੁਟੀ। ਲਿਖ ਕੇ ਬਚਨ ਹੁੰਦੇ ਹਨ। ਸੱਤ ਵਜੇ, ਬਾਰਾਂ ਵਜੇ, ਚਾਰ ਵਜੇ ਏਨਾਂ ਬਖਤਾਂ ਮੈਂ ਦਰਸ਼ਨ ਕਰਨਾ ਤੇ ਬਚਨ ਭੀ ਜੇਹੜਾ ਕਰਨਾ ਹੋਵੇ ਸੋ ਕਰ ਲੈਣਾ। ਤੁਰੇ ਜਾਂਦੀ ਦੀ ਗੱਲ ਕਰ ਲੈਣੀ, ਖੜੋਨਾ ਨਹੀਂ। ਓਨਾਂ ਸਪਾਹੀਆਂ ਕੋ ਕੁਝ ਸਮਝ ਨਾ ਸੀ ਪੈਂਦੀ। ਸਤਿਗੁਰੂ ਜੀ ਇਕ ਸੌ ਚਾਲੀ ਰੁਪਏ ਬੰਨ੍ਹ ਕੇ ਸੁੱਟੇ। ਬਚਨ ਹੋਯਾ ਸਾਂਭ ਕੇ ਲੈ ਜਾਣੇ, ਡੇਰੇ ਜਾ ਦੇਣੇ। ਰੁਪਏ ਸਿੰਘਾਂ ਨੇ ਵੰਡ ਲਏ। ਇਕ ਸਰੀਰ ਕੋ ਸਾਂਭਣੇ ਔਖੇ ਹੈਂ।

"ਸਤਵੇਂ ਦਿਨ ਧੰਨਾ ਸਿੰਘ ਫੇਰ ਗਿਆ। ਇਕ ਅਰਦਾਸ ਲਿਖ ਕੇ ਅੰਦਰ ਸੁੱਟੀ। ਉਸ ਵਕਤ ਕਾਲੇ ਲੋਕਾਂ ਦਾ ਪੈਹਰਾ ਸੀ। ਹੁਕਮਨਾਮਾ ਲਿਖਦਿਆਂ ਸ੍ਰੀ ਸਤਿਗੁਰੂ ਜੀ ਕੋ ਕੁਛ ਦੇਰੀ ਹੋ ਗਈ। ਸੂਰਜ ਛਿਪ ਗਿਆ। ਗੋਰਿਆਂ ਕਾ ਪੈਹਰਾ ਆਇ ਗਿਆ। ਸਤਿਗੁਰੂ ਜੀ ਹੁਕਮਨਾਮਾ ਬਾਹਰ ਸੁੱਟਿਆ। ਧੰਨਾ ਸਿੰਘ ਚੁੱਕਿਆ ਤਾਂ ਸਪਾਹੀ ਸ਼ਤਾਬੀ ਨਾਲ ਬੋਲਿਆ ਕਿਆ ਹੈ ? ਸਿੰਘ ਚੁੱਪ ਕਰਕੇ ਤੁਰਿਆ। ਸਪਾਹੀ ਨੇ ਸ਼ਤਾਬੀ ਨਾਲ ਮਗਰ

ਜਾਇਕੇ ਸੱਤਰ ਕਰਮ ਪਰ ਜਾਇ ਹੱਥ ਪਾਇਆ। ਸਿੰਘ ਨੇ ਕਿਹਾ ਕਿ ਕੁਝ ਰੁਪਏ ਲੈ ਲੈ ਛੱਡ ਦੇ। ਸਪਾਹੀ ਨੇ ਕਿਹਾ ਮੈਂ ਨਹੀਂ ਛੱਡਦਾ ਹਾਂ। ਅਹੁਦਾ ਪਾਵਾਂਗਾ ਸਰਕਾਰੋਂ; ਮੈਂ ਨਹੀਂ ਛੱਡਾਂਗਾ।

"ਨਾਨੂੰ ਸਿੰਘ ਨੇ ਸਪਾਹੀ ਨੂੰ ਕਿਹਾ ਕਿ ਏਸ ਨੂੰ ਛੱਡ ਦੇ ਜੋ ਮੰਗੇਂਗਾ ਸੋ ਦੇਮਾਂਗੇ। ਤੇਰਾ ਸਾਰੀ ਉਮਰ ਦਾਮਨਗੀਰ ਰਹੂੰਗਾ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਏਸਨੂੰ ਛੱਡ ਦਿਓ ਪਰ ਉਸਨੂੰ ਛਡਿਆ ਨਾ। ਗੁਰੂ ਜੀ ਸੱਜੇ ਹੱਥ ਸੇ ਧੀਰਜ ਦਿੱਤੀ ਕਿ ਛੁੱਟ ਜਾਏਂਗਾ। ਹੁਕਮਨਾਮਾ ਸਪਾਹੀ ਨੇ ਪਹਿਲੇ ਫੜ ਲਿਆ ਸੀ, ਨਜ਼ਰਬੰਦ ਕੀਤਾ। ਫੇਰ ਕੁਤਵਾਲੀ ਭੇਜ ਦੀਆ ਧੰਨਾ ਸਿੰਘ। ਸਪਾਹੀ ਨੇ ਕਿਹਾ ਕਿ ਏਸ ਨੇ ਬਾਹਰ ਸੇ ਕੁਝ ਅੰਦਰ ਸੁੱਟਿਆ ਹੈ। ਤਾਂ ਫਰੰਗੀ ਨੇ ਤਲਾਸ਼ੀ ਲਈ ਸਤਿਗੁਰੂ ਜੀ ਕੇ ਬਿਸਤਰੇ ਕੀ। ਜੇਹੜਾ ਕਾਗਜ਼ ਬਾਹਰ ਸੇ ਸੁਟਿਆ ਸੀ ਸੋ ਫੂਕ ਦਿੱਤਾ ਸੀ। ਜਾਂ ਕੁਝ ਨਾ ਨਿਕਲਿਆ ਤਾਂ ਸ਼ਰਮਿੰਦੇ ਹੋਇਕੇ ਮੁੜ ਗਏ।

..."ਕੁਤਵਾਲੀ ਮੇਂ ਤਲਾਸ਼ੀ ਲੈ ਕੇ ਧੰਨਾ ਸਿੰਘ ਕੋ ਛੋਟੇ ਜੇਲ੍ਹਖਾਨੇ ਮੇਂ ਲੈ ਗਏ। ਅਗਲੇ ਦਿਨ ਫਰੰਗੀ ਆਇਆ (ਮਿ. ਆਰ.ਸੀ. ਈਵਾਨਸਨ)। ਫਰੰਗੀ ਨੇ ਕਿਹਾ ਕਿ ਤੁਮ ਕਿਓਂ ਆਏ ਏਥੇ। ਸਿੰਘ ਨੇ ਕਿਹਾ ਕਿ ਨੌਕਰੀ ਵਾਸਤੇ ਆਏ ਸੇ। ਕਹਾ ਕਿ ਤੁਮ ਰਾਜਾ ਰਾਮ ਸਿੰਘ ਕੇ ਬੰਗਲੇ ਕਿਉਂ ਗਏ। ਸਿੰਘ ਨੇ ਕਿਹਾ ਕਿ ਰਣਜੀਤ ਸਿੰਘ ਕੇ ਵਕਤ ਕਾ ਪਾਤਸ਼ਾਹਸੀ ਸਾਡੇ ਦੇਸ ਕਾ, ਅਸੀਂ ਆਪਣਾ ਹਾਲ ਲਿਖ ਕੇ ਦਿੱਤਾ ਹੈ ਕਿ ਏਨਾ ਦੀ ਫ਼ੁਰਮਾਇਸ਼ ਨਾਲ ਸਾਨੂੰ ਨੌਕਰੀ ਮਿਲ ਜਾਵੇ। ਮੈਂ ਲਿਖ ਕੇ ਸੁੱਟੀ ਸੀ ਉਹਨਾਂ ਨੂੰ। ਓਨਾਂ ਮੈਨੂੰ ਲਿਖ ਕੇ ਸੁੱਟ ਦਿੱਤੀ ਤਾਂ ਮੈਂ ਚੁੱਕ ਲਈ ਹੈ। ਤਾਂ ਮੈਨੂੰ ਸਪਾਹੀ ਨੇ ਫੜ ਲਿਆ ਹੈ। ਚਾਰ ਘੱਟ ਸੌ ਰੁਪੈਆ ਤਲਾਸ਼ੀ ਸੇ ਨਿਕਲਿਆ। ਫੇਰ ਜੇਲ੍ਹਖਾਨੇ ਮੇਂ ਲੈ ਗਏ।

"ਸੋ ਹੁਕਮਨਾਮਾ ਫਰੰਗੀ ਨੇ ਸਾਹਮਣੇ ਜਾ ਦਿਖਾਇਆ ਸ੍ਰੀ ਸਤਿਗੁਰੂ ਜੀ ਕੋ ਕਿ ਦੇਖੋ ਤੁਮਾਰੇ ਹਾਥੋਂ ਕਾ ਲਿਖਿਆ ਹੋਇਆ ਹੈ। ਫਰੰਗੀ ਤਾਂ ਚਲਾ ਗਿਆ ਬਚਨ ਕੀਤਾ ਹੁਣ ਅੱਖਰ ਨਹੀਂ ਲਿਖਣਾ ਹੈ। ਮੈਂ ਤੇ ਏਨਾਂ ਦੇ ਭਲੇ ਵਾਸਤੇ ਲਿਖਦਾ ਹਾਂ ਏਨਾ ਨੇ ਹੁਕਮ ਨਾ ਮੰਨਿਆ। ਸੱਤਰ ਹੁਕਮਨਾਮੇ ਲਿਖੇ ਹੈਂ ਮੰਨਦੇ ਇਕ ਭੀ ਨਹੀਂ।"

"ਜੋ ਨਾਲ ਦੇ ਸਿੰਘ ਥੇ ਤਿਨਾ ਨੇ ਕਹਾ ਕਿ ਧੰਨਾ ਸਿੰਘ ਨੂੰ ਭੇਰ ਹੋ ਗਈ ਹੈ। ਸੋਭਾ ਸਿੰਘ ਨੂੰ ਭੇਜਿਆ ਕਿ ਤੂੰ ਪਤਾ ਲਿਆਓ। ਸੁਣਿਆ ਹੈ ਕਿ ਧੰਨਾ ਸਿੰਘ ਫੜਿਆ ਗਿਆ ਹੈ। ਸੋਭਾ ਸਿੰਘ ਤੇ ਕ੍ਰਿਪਾਲ ਸਿੰਘ ਪਤਾ ਲੈਣ ਗਏ। ਜਾਂ ਸਤਿਗੁਰੂ ਜੀ ਪਾਸ ਆਏ ਤਾਂ ਸਤਿਗੁਰੂ ਜੀ ਬਚਨ ਕੀਤਾ ਧੰਨਾ ਸਿੰਘ ਫੜਿਆ ਗਿਆ ਹੈ। ਸੰਸਾ ਕੋਈ ਨਹੀਂ ਕਰਨਾ ਛੁੱਟ ਜਾਏਗਾ। ਤੁਸੀਂ ਜਹਾਜ ਛੁੱਟੇ ਤੇ ਚੜ੍ਹ ਜਾਣਾ। ਤੁਹਾਡੀ ਮਾਲੂਮੀ ਹੋਇ ਗਈ ਹੈ।"[10]

ਸੋ ਧੰਨਾ ਸਿੰਘ ਦੇ ਨਾਲ ਦੇ ਦੋਵੇਂ ਸਿੰਘ ਕਿਰਪਾਲ ਸਿੰਘ ਤੇ ਸੋਭਾ ਸਿੰਘ ੩ ਅਗਸਤ ੧੮੮੦ ਈ. ਨੂੰ ਕਲਕੱਤੇ ਪੁੱਜ ਗਏ ਸਨ। ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਸਿੱਧੇ ਨਾ ਕਰ ਸਕੇ ਕਿਉਂਕਿ ਰੰਗੂਨ ਕਲਕੱਤੇ ਦੇ ਹਾਲਾਤ ਕਾਰਨ, ਇੱਥੇ ਵੀ ਖੁਫੀਆ ਮਹਿਕਮਾ ਅਤੇ ਪੁਲੀਸ ਸਰਗਰਮ ਸੀ। ਬਾਬਾ ਦਰਬਾਰਾ ਸਿੰਘ ਨਾਲ

ਗੁਰਦੁਆਰੇ ਤੋਂ ਬਾਹਰ ਬਚਨ ਬਿਲਾਸ ਕਰਕੇ, ਉਹ ਘਰਾਂ ਨੂੰ ਪਰਤ ਗਏ। ਭੇਟਾ ਲੰਗਰ ਵਿਚ ਸਤਿਗੁਰੂ ਜੀ ਵਾਲੀ ਮਾਇਆ ਪਾ ਗਏ। ਸ. ਹੀਰਾ ਸਿੰਘ ਲੰਮ੍ਹ ਸਢੌਰੇ ਵਾਲੇ ਨਾਲ ਰੀਕਾਰਡ ਵਿਚ ਚਾਰ ਹੋਰ ਸਿੰਘ ਪੁੱਜਣ ਦਾ ਜ਼ਿਕਰ ਹੈ ਰੰਗੂਨ। ਬਾਹੋਵਾਲ ਜੀ ਛੇਵਾਂ ਈਸ਼ਰ ਸਿੰਘ ਚੁੰਨ੍ਹੀ ਦਾ ਵੀ ਲਿਖਦੇ ਹਨ। ਭਾਈ ਵਸਾਖਾ ਸਿੰਘ ਦਾ ਪਿੰਡ ਭੋਮਾ ਵਡਾਲਾ ਸੀ। ਬਾਹੋਵਾਲ ਜੀ ਦੇ ਮੁਤਾਬਿਕ "ਹੀਰਾ ਸਿੰਘ ਸਢੌਰੀਏ ਨੇ ਧੰਨਾ ਸਿੰਘ ਨੂੰ ਫਿਰ ਤੁਰ ਕੇ ਛੁਡਾਇਆ।" ਇਹ ਦੇਸ ਨੂੰ ਮੁੜ ਆਇਆ। ਬਾਕੀ ਸ. ਹੀਰਾ ਸਿੰਘ ਸਢੌਰਾ ਤੇ ਤਿੰਨ ਸਿੰਘ ਹੋਰ (ਲਾਲ ਸਿੰਘ ਲਤਾਲਾ ਤੋਂ ਬਿਨਾਂ) ਜੋ ਉਸਦੇ ਨਾਲ ਦੇਸ ਵਿਚੋਂ ਆਏ ਸਨ ਮੌਰਮਈ ਤਿੰਨਾਂ ਸੂਬਿਆਂ ਨੂੰ ਮਿਲਣ ਗਏ। ਸਢੌਰੇ ਗਿਆ ਅੰਬਾਲੇ ਉਤਰ ਕੇ ਉੱਥੇ ਸੂਬਾ ਸੁੱਧ ਸਿੰਘ ਹੋਰਾਂ ਨੂੰ ਮਿਲ ਕੇ ਅਤੇ ਸਤਿਗੁਰੂ ਜੀ ਦਾ ਅਹਿਵਾਲ ਦੱਸ ਕੇ ਭੈਣੀ ਸਾਹਿਬ ਪੁੱਜਿਆ। ਉਹ ਵੀ ਗੁਰਦੁਆਰੇ ਜਾ ਕੇ ਦਰਸ਼ਨ ਕਰਨੇ, ਖ਼ਤਰੇ ਤੋਂ ਖਾਲੀ ਨਹੀਂ ਸੀ ਸਮਝਦਾ। ਗੁਰੂ ਹਰੀ ਸਿੰਘ ਜੀ ਨੂੰ ਵੀ ਦਰਸ਼ਨ ਪਰਸ਼ਨ ਲਈ, ਰੰਗੂਨ ਗਏ ਸਿਘਾਂ ਦੀ ਵਾਪਸੀ ਦੀ ਖੁੜਕ ਰਹਿੰਦੀ ਸੀ। ਫਿਰ ਧੰਨਾ ਸਿੰਘ ਤਾਂ ਕੁਝ ਦਿਨ ਕੈਦ ਵਿਚ ਰਹਿ ਕੇ ਆ ਰਿਹਾ ਸੀ, ਉਸ ਲਈ ਦੁਬਾਰਾ ਬਣਨ ਵਾਲੀ ਕਿਸੇ ਬਿਪਤਾ ਨੂੰ ਟਾਲਣ ਲਈ, ਗੁਰੂ ਹਰੀ ਸਿੰਘ ਜੀ ਲਾਟੋਂ ਦੀ ਢੱਕੀ ਵਿਚ, ਰੁੱਖਾਂ ਦੇ ਝੁੰਡ ਵਿਚ ਨਾਮ ਸਿਮਰਨ ਲਈ ਬੈਠ ਜਾਂਦੇ। ਇੱਥੇ ਭਾਈ ਧੰਨਾ ਸਿੰਘ ਪੁੱਜਿਆ। ਦਰਸ਼ਨ ਦੀਦਾਰ ਕੀਤੇ। ਰੰਗੂਨ ਦੇ ਸਮਾਚਾਰ ਅਤੇ ਹੋਰ ਹੁਕਮ ਸਤਿਗੁਰੂ ਜੀ ਦੇ ਸੁਣਾਏ। ਗੁਰੂ ਹਰੀ ਸਿੰਘ ਜੀ ਨੇ ਉਸਨੂੰ ਦੱਸਿਆ ਕਿ ਤੇਰਾ ਪਕੜਿਆ ਜਾਣਾ, ਸਾਡੇ ਲਈ ਸੰਸੇ ਦਾ ਕਾਰਣ ਤਾਂ ਸੀ ਪਰ ਹੁਣ ਜਦੋਂ ਪਤਾ ਲੱਗਾ ਸੀ ਕਿ ਤੂੰ ਵਾਪਸ ਆ ਰਿਹਾ ਹੈਂ ਤਾਂ ਅਸਾਂ ਇਹ ਸ਼ੁਭ ਸਮਾਚਾਰ, ਤੇਰੇ ਘਰ ਪਰਿਵਾਰ ਨੂੰ ਗੁਮਟੀ ਵਿਖੇ ਪੁਚਾ ਦਿੱਤਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ. ਹੀਰਾ ਸਿੰਘ ਲੰਮ੍ਹ ਸਢੌਰੇ ਵਾਲੇ ਨੂੰ, ਇਸ ਸਮੇਂ (ਅਗਸਤ ੧੮੮੦ ਈ.) ਵਿਚ ਜੋ ਹੁਕਮਨਾਮਾ ਦਿੱਤਾ, ਉਸ ਵਿਚ ਭਾਈ ਧੰਨਾ ਸਿੰਘ ਦੇ ਪਕੜੇ ਜਾਣ 'ਤੇ ਆਪ ਦੀ ਫਿਕਰਮੰਦੀ ਇਉਂ ਪ੍ਰਗਟ ਹੁੰਦੀ ਹੈ, ਕਿਉਂਕਿ ਆਪ ਬਸਤਰ, ਸਵਰਨ ਆਭੂਖਣ ਤੇ ਧਨ ਦੀ ਭੇਟ, ਸਿੰਘਾਂ ਤੋਂ ਪਰਵਾਨ ਨਹੀਂ ਕਰ ਰਹੇ।

..."ਟਸਰੀ, ਟਕਾ ਪੈਸਾ, ਮੁੰਦੀ ਓਦਰੇ ਲੈ ਜਾਓ ਅਰ ਏਥੇ ਕੋਈ ਨਾ ਆਓ। ਧੰਨਾ ਸਿੰਘ ਗੁਮਟੀ ਵਾਲਾ ਲਾਲ ਸਿੰਘ ਦਾ ਬੇਟਾ ਏਥੇ ਫੜ ਕੇ ਲੈ ਗਏ ਹਨ, ਨਾਲੇ ਓਧੇ ਪਾਸ ਹੁਕਮਨਾਮੇ ਥੇ। ਸੋ ਹੁਣ ਹੁਕਮਨਾਮੇ ਦਾ ਬੀ ਇਕ ਅਖਰ ਨਹੀਂ ਦਿੰਦੇ ਲਿਖ ਕੇ।"[11]

ਧੰਨਾ ਸਿੰਘ ਤੋਂ ਪਕੜੇ ਗਏ ਹੁਕਮਨਾਮੇ, ਨਾਮਧਾਰੀ ਦਰਬਾਰ ਦੁਆਰਾ ਪ੍ਰਕਾਸ਼ਿਤ ਹੁਕਮਨਾਮਿਆਂ ਵਿਚ, ਹੁਕਮਨਾਮਾ ਨੰ. ੬੨ ਅਤੇ ੬੩ ਵਿਚ ਦਰਜ ਹਨ।

ਭਾਈ ਧੰਨਾ ਸਿੰਘ ਦੀ ਰਿਹਾਈ ਤੋਂ ਛੇਤੀ ਹੀ ਬਾਅਦ, ਸ੍ਰੀ ਸਤਿਗੁਰੂ ਜੀ ਨੂੰ ਮਰਗੋਈ ਜੇਲ੍ਹ ਵਿਚ ਭੇਜ ਦਿੱਤਾ ਸੀ। ਅੰਗਰੇਜ਼ ਸਰਕਾਰ ਸਮਝਦੀ ਸੀ ਕਿ ਹੁਣ ਸ਼ਾਇਦ ਕੂਕੇ ਆਪਣੇ ਮਹਿਬੂਬ, ਇਸ਼ਟ, ਰਾਹ ਵਿਖਾਵੇ, ਸਤਿਗੁਰੂ ਪਾਸ, ਨਹੀਂ ਪੁੱਜ ਸਕਣਗੇ ਪਰ ਸ. ਮੀਹਾ ਸਿੰਘ ਸਿਰਹਾਲੀ ਅਤੇ ਰੋਡਿਆਂ ਦੇ ਭਾਈ ਨਰਾਇਣ ਸਿੰਘ,

ਜਨਵਰੀ ੧੯੯੧ ਦੇ ਆਖਰੀ ਦਿਨਾਂ ਵਿਚ, ਗੁਰੂ-ਦਰਸ਼ਨਾਂ ਦੀ ਦਾਤ ਉੱਥੇ ਵੀ ਪਾ ਕੇ, ਸਰਕਾਰੀ ਤੰਤਰ ਦੇ ਅਜਿੱਤ ਹੋਣ ਦਾ ਭਰਮ ਵੀ ਤੋੜ ਆਏ।

ਭਾਈ ਧੰਨਾ ਸਿੰਘ ਗੁਮਟੀ ਵਰਗੇ ਗੁਰੂ ਕੇ ਲਾਲ, ਕਿਸੇ ਵੱਖਰੀ ਮਿੱਟੀ ਦੇ ਬਣੇ ਹੋਏ ਸਨ। ਉਹਨਾਂ ਦੀ ਸਿਰਜਣਾ ਕਠਿਨ ਸਮਿਆਂ ਨਾਲ ਆਢਾ ਲਾਉਣ ਲਈ ਕੀਤੀ ਗਈ ਸੀ। ਕਿਆਸ ਕਰੋ ਉਹ ਵਕਤ ਜਦੋਂ ਆਪਣੇ ਬੇਗਾਨੇ ਸਭ ਕੂਕਾ ਵਿਰੋਧ ਦੀ ਪਟੜੀ 'ਤੇ ਚੜ੍ਹੇ ਹੋਣ, ਉਸ ਸਮੇਂ ਆਪਣੇ ਸਤਿਗੁਰੂ ਦੇ ਦਰਸ਼ਨ ਦੀਦਾਰਿਆਂ ਲਈ, ਰੰਗੂਨ ਦੀ ਯਾਤਰਾ ਕਰਨੀ, ਸਾਧਾਰਨ ਲੋਕਾਂ ਦਾ ਕੰਮ ਨਹੀਂ ਸੀ, ਇਹ ਕਿਸੇ ਦਿਲ ਗੁਰਦੇ ਵਾਲੇ ਸਿੰਘ ਦਾ ਸਿਦਕ ਹੀ ਹੋ ਸਕਦਾ ਸੀ। ਐਸੇ ਸਿੰਘਾਂ ਦੀ ਕੀਰਤੀ ਨੂੰ ਕਿਸ ਦਾ ਸਿਰ ਨਹੀਂ ਝੁਕੇਗਾ। ਵਕਤ ਦੇ ਹਾਕਮਾਂ ਨੂੰ ਧੂੜ ਚਟਾਉਣੀ ਕੋਈ ਸਤਿਗੁਰੂ ਰਾਮ ਸਿੰਘ ਦੇ ਅਨੁਆਈਆਂ ਤੋਂ ਸਿੱਖੇ।

## ਹਵਾਲੇ ਅਤੇ ਟਿਪਣੀਆਂ

1. ਸਤਿਗੁਰੂ ਬਿਲਾਸ, ਭਾਗ ਦੂਜਾ, ਸੰਤ ਸੰਤੋਖ ਸਿੰਘ ਬਾਹੋਵਾਲ, ਸਫਾ ੪੬-੪੭
2. ਕੂਕਿਆਂ ਬਾਰੇ, ਸੰਤ ਇੰਦਰ ਸਿੰਘ ਚੱਕਰਵਰਤੀ, ਸਫਾ ੬੬
3. ਕੂਕਾ ਮੂਵਮੈਂਟ (ਫਰੀਡਮ ਸਟਰਗਲ ਇਨ ਪੰਜਾਬ), ਸ. ਜਸਵਿੰਦਰ ਸਿੰਘ, ਸਫਾ ੧-੩
4. ਉਹੀ, ਸਫਾ ੩, ੪, ੫
5. ਉਹੀ, ਸਫਾ ੮
6. ਉਹੀ, ਸਫਾ ੯
7. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇਂ, ਸਫਾ ੫੦੩-੫੧੫
8. ਕੂਕਾ ਮੂਵਮੈਂਟ, ਸਫਾ ੧੧-੧੨
9. ਉਹੀ, ਸਫਾ ੧੨-੧੩
10. ਸਤਿਗੁਰੂ ਬਿਲਾਸ, ਭਾਗ ਦੂਜਾ, ਸਫਾ ੧੧੩-੧੭
11. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਸਫਾ ੫੨੪-੨੫

# ਦਿਲਮਗੋ ਭਾਈ ਨਰਾਇਣ ਸਿੰਘ ਫਲੌਰ

"ਗੱਡਾ ਇਕ ਤਿਆਰ ਕਰਾਇਆ ਉਸ ਤੇ ਕਰੀ ਸਵਾਰੀ,
ਲੁਧਿਆਣੇ ਨੂੰ ਚਲੇ ਦੇਖਕੇ ਜਨਤਾ ਹੋਈ ਦੁਖਾਰੀ।
ਛਮ-ਛਮ ਨੇਤਰ ਵੱਗਣ ਸਭ ਦੇ ਬੋਲ ਨਾ ਮੁਖ ਤੋਂ ਆਏ,
ਫੇਰ ਦੀਦਾਰੇ ਕਦੋਂ ਹੋਣਗੇ ਸੋਚਣ ਜੀ ਘਬਰਾਏ।
ਸ਼ਾਂਤ ਸਰੂਪ ਅਹਿੰਸਾਵਾਦੀ ਤੇਜ ਪੁੰਜ ਗੁਰ ਬੋਲੇ,
ਸੱਚਾ ਸਿੱਖ ਓਹੀ ਜੋ ਔਖੀ ਵੇਲੇ ਕਦੇ ਨਾ ਡੋਲੇ।
ਅਜ ਦੇਸ਼ ਤੇ ਸੰਕਟ ਆਇਆ ਅਤੀ ਘੋਰ ਦੁਖਦਾਈ,
ਰਾਜ ਵਿਦੇਸ਼ੀ, ਵਾਂਗ ਵੈਰੀਆਂ ਕਰਦਾ ਪਿਆ ਤਬਾਹੀ।
ਹਿੰਸਾ ਨਾਲ ਨ ਵਾਰਾ ਵਟਿਆ ਜਾ ਸਕਦਾ ਹੈ ਭਾਈ,
ਨਿਰਬਲ ਦਾ ਬਲ ਸਤਿ ਅਹਿੰਸਾ ਝੂਠ ਨਾ ਮਾਸਾ ਰਾਈ।
ਇਸ ਤੇ ਪੱਕੇ ਰਹਿਓ ਹਮੇਸ਼ਾਂ ਚਾਹੇ ਜੋ ਹੋ ਜਾਵੇ,
ਦੇਖ ਤੁਸਾਂ ਦਾ ਸਿਦਕ ਜ਼ਮਾਨਾ ਮੂੰਹ ਵਿਚ ਉਂਗਲਾਂ ਪਾਵੇ।
ਇਹ ਦਿਨ ਦੂਰ ਹੋਣਗੇ ਜਲਦੀ ਆਊ ਸਮਾਂ ਸੁਹਾਣਾ,
ਹੱਸ ਹੱਸ ਕੱਟੋ ਇਹ ਦਿਨ ਔਖੇ, ਕਰਕੇ ਦਿਲ ਮਰਦਾਨਾ।"[1]

ਪੰਜਾਬੀ ਦੇ ਉੱਘੇ ਕਵੀ, ਲਾਲਾ ਗੁਰਾਂ ਦਿੱਤਾ ਖੰਨਾ ਦਾ, ਉਪਰੋਕਤ ਕਾਵਿ-ਟੁਕੜਾ, ਉਸ ਸਥਿਤੀ ਵੱਲ ਇੰਗਤ ਕਰਦਾ ਹੈ ਜਿਸ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦਾ ਕੂਕਾ ਅੰਦੋਲਨ, ਉਹਨਾਂ ਦੇ ਦੇਸ਼ ਨਿਕਾਲੇ ਸਮੇਂ ਲੰਘ ਰਿਹਾ ਸੀ। ਮੁਕਾਬਲਾ ਬਹੁਤ ਸ਼ਕਤੀਸ਼ਾਲੀ ਜਾਬਰ ਹਕੂਮਤ ਨਾਲ ਸੀ। ਅੰਦੋਲਨ ਦਾ ਬਲ ਸਧਾਰਨ ਕਿਰਤੀ, ਕਾਮੇ, ਕਿਸਾਨ ਅਤੇ ਛੋਟੇ ਕਾਰੋਬਾਰੀ ਲੋਕ ਸਨ। ਲੱਖਾਂ ਸੰਗਤਾਂ ਦੇ ਰੂਹਾਨੀ ਪੇਸ਼ਵਾ ਹੁੰਦਿਆਂ ਹੋਇਆਂ ਜੋ ਉਹਨਾਂ ਦੇ ਇਕ ਇਸ਼ਾਰੇ 'ਤੇ ਹੇਠਲੀ ਉੱਤੇ ਕਰਨ ਦੇ ਸਮਰੱਥ ਸਨ, ਸਤਿਗੁਰੂ ਜੀ ਨੇ ਪੂਰਨ ਰੂਪ ਵਿਚ ਸ਼ਾਂਤਗੀ ਧਾਰੀ ਹੋਈ ਸੀ ਅਤੇ ੧੭ ਜਨਵਰੀ ੧੮੭੨ ਦੀ ਰਾਤ ਨੂੰ ਸ੍ਰੀ ਭੈਣੀ ਸਾਹਿਬ ਤੋਂ ਸਰਕਾਰੀ ਸੱਦੇ ਤੇ ਤੁਰਨ ਲੱਗਿਆਂ, ਸੰਗਤ ਨੂੰ ਉੱਤੇਜਿਤ ਨਾ ਹੋ ਕੇ ਧੀਰਜ ਧਾਰੀ ਰੱਖਣ ਦਾ ਹੁਕਮ ਕੀਤਾ। ਆਪ ਜੀ ਦੇ ਬਚਨਾਂ 'ਤੇ ਫੁੱਲ ਚੜ੍ਹਾਉਂਦਿਆਂ ਕੂਕਿਆਂ ਨੇ ਸਖ਼ਤੀਆਂ ਦਾ ਇਹ ਦੌਰ, ਕਮਾਲ ਦੀ ਸ਼ਾਂਤਮਈ ਅਵਸਥਾ ਵਿਚ ਅਡੋਲ ਕੱਟਿਆ। ਆਪ ਦੇ ਅਤੇ ਆਪ ਦੇ ਅਨੁਆਈਆਂ ਦਾ ਰਿਸ਼ਤਾ "ਇਕ ਘੜੀ ਨਾ ਮਿਲਤੇ ਤਾ ਕਲਿਜੁਗੁ ਹੋਤਾ" ਜੈਸਾ ਸੀ। ਆਪ ਦੇ ਦਰਸ਼ਨਾਂ ਨਮਿੱਤ ਰੰਗੂਨ ਨੂੰ ਵਹੀਰਾਂ ਘੱਤ ਦਿੱਤੀਆਂ। ਉਹ ਰਸਤੇ ਦੀਆਂ ਸਾਰੀਆਂ ਔਕੜਾਂ ਸਫਰ ਦਾ ਖਰਚਾ ਖੇਚਲ ਝੱਲਦੇ ਹੋਏ, ਪਕੜੇ ਜਾਣ ਦੇ ਡਰੋਂ, ਭੇਸ ਬਦਲ ਬਦਲ ਕੇ, ਆਪਣੇ ਮੁਰਸ਼ਦ ਦੇ ਦਰ 'ਤੇ ਪੁੱਜਦੇ ਰਹੇ। ਇਹੋ ਜਿਹੇ ਗੁਰੂ ਪਿਆਰਿਆਂ ਵਿਚੋਂ ਇਕ ਭਾਈ ਨਰਾਇਣ ਸਿੰਘ ਜੀ ਫਲੌਰ ਹੋਏ ਹਨ।

ਆਪ ਦਾ ਜਨਮ ਕੱਤਰ ਦੀ ਸੰਗਰਾਂਦ ਨੂੰ ਸੰਬਤ ੧੯੦੨ ਬਿਕਰਮੀ, ਮੁਤਾਬਿਕ ੧੮੪੫ ਈ. ਵਿਚ ਫਲੌਰ (ਜਲੰਧਰ) ਵਿਖੇ ਹੋਇਆ। ਪਿਤਾ ਦਾ ਨਾਮ ਸ. ਗੁਲਾਬ ਸਿੰਘ ਸੀ ਅਤੇ ਉਹ ਖੱਤਰੀਆਂ ਦੀ ਗੋਂਦ ਗੋਤ ਨਾਲ ਸੰਬੰਧਿਤ ਸਨ। ਫਲੌਰ ਕਿਸੇ ਸਮੇਂ ਇਕ ਘੁੱਗ ਵਸਦਾ ਸ਼ਹਿਰ ਸੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ, ਇਥੇ ਸਿੱਖ ਰਾਜ ਦੀ ਕਾਫੀ ਸੈਨਾ ਇਕ ਕਿਲ੍ਹੇ ਵਿਚ ਠਹਿਰਦੀ ਸੀ। ਨਰਾਇਣ ਸਿੰਘ ਦੇ ਜਨਮ ਵੇਲੇ ਵੀ ਇੱਥੇ ੨੦੦ ਦੀ ਗਿਣਤੀ ਵਿਚ ਦੁਕਾਨਾਂ ਸਨ। ਇੱਥੇ ਦਿੱਲੀ ਲਾਹੌਰ ਸ਼ਾਹ ਰਾਹ ਦਾ ਬੇੜੀਆਂ ਦਾ ਪੁੱਲ ਵੀ ਹੁੰਦਾ ਸੀ ਜੋ ਮਾਲਵੇ ਅਤੇ ਦੁਆਬੇ ਨੂੰ ਆਪਸ ਵਿਚ ਜੋੜਦਾ ਸੀ। ਕਿਸੇ ਸਮੇਂ ਇਥੋਂ ਦਾ ਵਣਜ ਵਪਾਰ ਕਾਫੀ ਵਿਕਸਿਤ ਸੀ ਪਰ ਅਠ੍ਹਾਰਵੀਂ ਸਦੀ ਦੇ ਰਾਜਸੀ ਅਫਰਾ ਤਫਰੀ ਦੇ ਮਾਹੌਲ ਵਿਚ ਘਟ ਗਿਆ। ਰਹਿੰਦੀ ਕਸਰ ਪੰਜਾਬ ਵਿਚ ਕੰਪਨੀ ਸਰਕਾਰ ਦੇ ਆਉਣ ਨਾਲ ਪੂਰੀ ਹੋ ਗਈ। ਦੇਸੀ ਮਾਲ ਦੇ ਮੁਕਾਬਲੇ ਇੰਗਲੈਂਡ ਦੀਆਂ ਮਿੱਲਾਂ ਦਾ ਬਣਿਆ ਮਾਲ ਵੱਧ ਵਿਕਣ ਲੱਗਾ। ਬਿਉਪਾਰ ਦੀਆਂ ਸ਼ਰਤਾਂ ਗੋਰਿਆਂ ਦੇ ਪੱਖ ਵਿਚ ਸਨ। ਇਸ ਲਈ ਕਾਰੋਬਾਰੀ ਲੋਕਾਂ ਦੇ ਮਨਾਂ ਵਿਚ ਬਦੇਸ਼ੀ ਸਰਕਾਰ ਵਿਰੁੱਧ ਨਫ਼ਰਤ ਭਰਦੀ ਗਈ। ਲੋਕ ਕੂਕਾ ਅੰਦੋਲਨ ਨਾਲ ਇਸੇ ਲਈ ਜੁੜਨੇ ਸ਼ੁਰੂ ਹੋ ਗਏ। ਫਲੌਰ ਕਸਬਾ ਸਤਿਗੁਰੂ ਰਾਮ ਸਿੰਘ ਜੀ ਦੀ ਕਰਮ ਭੂਮੀ, ਸ੍ਰੀ ਭੈਣੀ ਸਾਹਿਬ ਤੋਂ ਜ਼ਿਆਦਾ ਫਾਸਲੇ ਤੇ ਨਹੀਂ ਸੀ। ਆਪਣੇ ਬਚਪਨ ਵਿਚ ਬਿਲਗੇ ਪੜ੍ਹਨ ਸਮੇਂ, ਜੁਆਨੀ ਵਿਚ ਲਾਹੌਰ ਦਰਬਾਰ ਦੇ ਸੈਨਿਕ ਦੇ ਤੌਰ 'ਤੇ ਅਤੇ ਫਿਰ ਸੰਤ ਖਾਲਸੇ ਦੀ ਸਾਜਨਾ ਬਾਅਦ, ਆਪਣੇ ਪ੍ਰਚਾਰ ਦੌਰਿਆਂ ਸਮੇਂ, ਸਤਿਗੁਰੂ ਜੀ ਨੇ ਅਣਗਿਣਤ ਵਾਰ ਇਸ ਨਗਰ ਨੂੰ ਆਪਣੀ ਚਰਨ ਛੂਹ ਨਾਲ ਪਵਿੱਤਰ ਕੀਤਾ। ਇੱਥੇ ਭਾਈ ਨੱਥਾ ਸਿੰਘ ਨਾਮੇ ਨਾਮਧਾਰੀ ਸਾਧੂ ਰਹਿੰਦੇ ਸਨ।

ਜ਼ਹੀਨ ਬੁੱਧੀ ਨਰਾਇਣ ਸਿੰਘ ਨੂੰ ਮਾਪਿਆਂ ਨੇ ਪੰਜ ਸਾਲ ਦੀ ਉਮਰ ਵਿਚ ਸਕੂਲ ਭੇਜ ਦਿੱਤਾ ਸੀ। ਕੁਝ ਸਾਲਾਂ ਵਿਚ ਸਕੂਲੀ ਵਿੱਦਿਆ ਮੁਕੰਮਲ ਕਰਕੇ, ਉਹ ਉਰਦੂ, ਫਾਰਸੀ ਵਿਚ ਨਿਪੁੰਨ ਅਤੇ ਅੰਗਰੇਜ਼ੀ ਭਾਸ਼ਾ ਦਾ ਵੀ ਗੁਜ਼ਾਰੇ ਜੋਗਾ ਗਿਆਨ ਪ੍ਰਾਪਤ ਕਰ ਗਏ। ਤੀਖਣ ਬੁੱਧੀ ਨਵਯੁਵਕ, ਆਪਣੇ ਲੋਕਾਂ ਦੇ ਟੁੱਟਦੇ ਕਾਰੋਬਾਰਾਂ, ਖੁੱਸਦੇ ਰੁਜ਼ਗਾਰ ਅਤੇ ਵਿਦੇਸ਼ੀ ਹਾਕਮਾਂ ਹੱਥੋਂ ਕੌਮੀ ਅਣਖ ਦਾ ਹਰਾਸ ਹੁੰਦਾ ਵੇਖ ਕੇ, ਇਸ ਸਥਿਤੀ ਵਿਚੋਂ ਮੁਕਤ ਹੋਣ ਦੀ ਛਟਪਟਾਹਟ ਵਿਚੋਂ ਲੰਘ ਰਿਹਾ ਸੀ। ਐਸੇ ਸਮੇਂ ੧੮੬੫-੬੬ ਈ. ਵਿਚ ਉਸਦਾ ਮੇਲਾ ਫਲੌਰ ਦੇ ਹੀ ਬਾਬਾ ਨੱਥਾ ਸਿੰਘ ਨਾਮਧਾਰੀ ਨਾਲ ਹੋਇਆ ਜਿਹਨਾਂ ਨੇ ਉਸ ਨੂੰ ਪੁਰਾਤਨ ਗੁਰਸਿੱਖੀ ਨੂੰ ਮੁੜ ਜੀਵਤ ਕਰਕੇ, ਬਸਤੀਵਾਦੀ ਸਰਕਾਰ ਲਈ ਖ਼ਤਰਾ ਬਣੇ, ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦੀ ਜਾਣਕਾਰੀ ਦੇ ਕੇ, ਉਸ ਨੂੰ ਵੀ ਨਾਮਧਾਰੀ ਸੰਤ-ਖਾਲਸਾ ਵਿਚ ਸ਼ਾਮਲ ਕਰ ਲਿਆ। ਝਬਦੇ ਹੀ ਉਹ ਸ੍ਰੀ ਭੈਣੀ ਸਾਹਿਬ ਪੁੱਜ ਕੇ, ਗੁਰੂ ਦਰਸ਼ਨਾਂ ਦਾ ਲਾਹਾ ਵੀ ਖੱਟ ਚੁੱਕਾ ਸੀ। ਸਤਿਗੁਰੂ ਜੀ ਦੇ ਦੀਦਾਰੇ ਅਤੇ ਅੰਮ੍ਰਿਤਮਈ ਬਚਨਾਂ ਦਾ ਐਸਾ ਪ੍ਰਭਾਵੀ ਅਸਰ ਹੋਇਆ ਕਿ ਜਦੋਂ ਜੀ ਕਰਦਾ, ਸ੍ਰੀ ਭੈਣੀ ਸਾਹਿਬ ਜਾ ਕੇ ਦਰਸ਼ਨ ਕਰਦਾ। ਮਨ ਨਾਮ ਬਾਣੀ ਵਿਚ ਖੁੱਭ ਗਿਆ। ਜਦੋਂ ਸਤਿਗੁਰੂ ਜੀ ਤੋਂ ਪਾਬੰਦੀ ਹਟਾ ਲਈ ਗਈ ਤਾਂ ਜਿੱਥੇ

ਵੀ ਆਪ ਦਾ ਦੌਰਾ ਹੁੰਦਾ ਨੇੜੇ ਤੇੜੇ ਜਾ ਹਾਜ਼ਰ ਹੁੰਦਾ। ਆਪਣੇ ਸ਼ਹਿਰ ਫਲੌਰ ਵਿਖੇ ਵੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜੋੜ-ਮੇਲੇ ਵੀ ਕਰਵਾਏ। ਇਉਂ ਉਹ ਆਪਣੇ ਆਪ ਨੂੰ ਸਤਿਗੁਰੂ ਜੀ ਦੇ ਸਨੇਹ ਪਾਸ਼ ਵਿਚ ਬੰਨ੍ਹ ਚੁੱਕਾ ਸੀ।[2]

ਘਟਨਾ ਚੱਕਰ ਬੜੀ ਤੇਜ਼ੀ ਨਾਲ ਬਦਲ ਰਿਹਾ ਸੀ। ਸਰਕਾਰ ਦਿਨੋ ਦਿਨ ਵੱਧਦੀ ਕੂਕਿਆਂ ਦੀ ਗਿਣਤੀ ਅਤੇ ਕੂਕਾ ਅੰਦੋਲਨ ਦੇ ਵਿਸਤ੍ਰਿਤ ਹੋ ਰਹੇ ਪਸਾਰਾਂ ਤੋਂ, ਲਗਾਤਾਰ ਚਿੰਤਤ ਸੀ। ਉਸਨੇ ਆਪਣੇ ਮਨ ਦੇ ਭੈਅ ਤੋਂ ਮੁਕਤ ਹੋਣ ਲਈ ਅਤੇ ਕੂਕਾ ਲਹਿਰ ਨੂੰ ਸੀਮਤ ਕਰਨ ਦੇ ਇਰਾਦੇ ਨਾਲ, ਸਤਿਗੁਰੂ ਜੀ ਨੂੰ ਜਲਾਵਤਨ ਕਰ ਦਿੱਤਾ। ਹੁਣ ਨਰਾਇਣ ਸਿੰਘ ਜਿਹੇ ਗੁਰੂ ਪਿਆਰਿਆਂ ਦੇ ਦਿਲਾਂ 'ਤੇ ਗੁਰੂ ਵਿਛੋੜੇ ਦੇ ਆਰੇ ਚੱਲਣੇ ਸ਼ੁਰੂ ਹੋ ਗਏ। "ਜਿਹਨਾਂ ਡਿੱਠਿਆ ਪਲ ਨਹੀਂ ਸੀ ਲੰਘਦਾ, ਹੁਣ ਬੀਤਣ ਸਾਲ ਮਹੀਨੇ", ਵਾਲੀ ਦਸ਼ਾ ਵਿਚ, ਭਾਈ ਨਰਾਇਣ ਸਿੰਘ ਜੀ ਲੰਘ ਰਹੇ ਸਨ। ਉਹਨਾਂ ਦੀ ਹਾਲਤ ਇਸ ਸ਼ਲੋਕ ਜੈਸੀ ਹੋ ਗਈ—

ਕਬੀਰ ਬਿਰਹੁ ਭੁਯੰਗਮੁ
ਮਨਿ ਬਸੈ ਮੰਤੁ ਨ ਮਾਨੈ ਕੋਇ॥
ਰਾਮ ਬਿਓਗੀ ਨਾ ਜੀਐ ਜੀਐ ਤਾ ਬਉਰਾ ਹੋਇ॥ ੭੬॥

ਉਨ੍ਹੀਵੀਂ ਸਦੀ ਦੇ ਅਠਵੇਂ ਦਹਾਕੇ ਦੇ ਪੰਜਵੇਂ ਸਾਲ ਵਿਚ ਨਾਮਧਾਰੀ ਸਿੰਘ ਗੁਰੂ ਦਰਸ਼ਨਾਂ ਲਈ, ਵੱਖੋ-ਵੱਖਰੀਆਂ ਸਬੀਲਾਂ ਬਣਾ ਕੇ, ਜਾਣੇ ਸ਼ੁਰੂ ਹੋ ਗਏ ਸਨ। ਇਹ ਸਿੰਘ ਕਠਿਨ ਹਾਲਾਤ ਵਿਚ ਦਰਸ਼ਨ ਕਰਦੇ, ਪਰ ਮਾਹੀ ਦੀ ਇਕ ਝਲਕ ਨਾਲ ਤਨ ਮਨ ਸੀਤਲ ਹੋ ਜਾਂਦਾ ਅਤੇ ਸਭੇ ਮੁਸ਼ਕਿਲਾਂ ਭੁੱਲ ਜਾਂਦੀਆਂ। ਸਾਡਾ ਸਮਕਾਲੀ ਇਤਿਹਾਸਕਾਰ ਅੰਮ੍ਰਿਤਸਰ ਸ਼ਹਿਰ ਵਿਚ ਰਹਿਣ ਵਾਲੇ ਭਾਈ ਸੱਦਾ ਸਿੰਘ ਜੀ ਅਤੇ ਫਲੌਰ ਵਾਸੀ ਨਰਾਇਣ ਸਿੰਘ ਹੋਰਾਂ ਦੀ ਇਕੱਠਿਆਂ ਕੀਤੀ, ਰੰਗੂਨ ਯਾਤਰਾ ਬਾਬਤ ਇਤਨਾ ਕੁ ਲਿਖਦਾ ਹੈ—"ਫੇਰ ਸੱਦਾ ਸਿੰਘ ਅੰਮ੍ਰਿਤਸਰ ਜੀ ਤੇ ਨਰਾਇਣ ਸਿੰਘ ਫਲੌਰ ਕਾ ਨੇ ਹੁਕਮਨਾਮੇ ਆਂਦੇ। ਨਰਾਇਣ ਸਿੰਘ ਨੇ ਸ੍ਰੀ ਸਤਿਗੁਰੂ ਜੀ ਪਾਸ ਅਰਜ਼ ਕੀਤੀ ਜੀ ਰਹਿਤ ਕਾ ਹੁਕਮਨਾਮਾ ਮਿਲੇ। ਸ੍ਰੀ ਸਤਿਗੁਰੂ ਜੀ ਨੇ ਹੁਕਮਨਾਮਾ ਲਿਖਕੇ ਦਿੱਤਾ।"[3]

ਬਾਹੋਵਾਲ ਜੀ ਮੁਤਾਬਿਕ, ਇਹ ਸਿੰਘ ਨਰਾਇਣ ਸਿੰਘ ਰੋਡਿਆਂ ਵਾਲੇ ਦੇ ਦਰਸ਼ਨ ਕਰਕੇ ਆਉਣ ਬਾਅਦ ਗਏ ਸਨ। ਨਰਾਇਣ ਸਿੰਘ ਜੂਨ ੧੮੭੯ ਵਿਚ ਗਏ ਸਨ ਕਿਉਂਕਿ ੧੮ ਜੁਲਾਈ ੧੮੭੯ ਨੂੰ ਉਹਨਾਂ ਪਾਸੋਂ, ਰਾਹ ਵਿਚ ਹੋਣ 'ਤੇ, ਪੁਲੀਸ ਕਪਤਾਨ ਲੁਧਿਆਣਾ ਵਾਰਬਰਟਨ ਨੇ ਦੋ ਦਰਜਨ ਤੋਂ ਵੱਧ ਹੁਕਮਨਾਮੇ ਜ਼ਬਤ ਕੀਤੇ ਸਨ। ਕਿਉਂਕਿ ਇਹਨਾਂ ਹੁਕਮਨਾਮਿਆਂ ਵਿਚ ਸਤਿਗੁਰੂ ਜੀ ਦੁਆਰਾ ਰੂਸੀ ਸਰਕਾਰ ਦੀ ਮੱਦਦ ਨਾਲ, ਛੇਤੀ ਹੀ ਵਿਦੇਸ਼ੀ ਸਰਕਾਰ ਦੇ ਸਫਾਏ ਦੀ ਭਵਿੱਖਬਾਣੀ ਕੀਤੀ ਸੀ, ਵਾਰਬਰਟਨ ਇਸੇ ਬਿਨਾਅ 'ਤੇ ਸਤਿਗੁਰੂ ਜੀ ਅਤੇ ਹੁਕਮਨਾਮੇ ਲੈ ਕੇ ਆਉਣ ਵਾਲੇ ਸਿੰਘਾਂ ਤੇ, ਬਗਾਵਤ ਦਾ ਮੁਕੱਦਮਾ ਚਲਾਉਣਾ ਚਾਹੁੰਦਾ ਸੀ, ਜਿਸ ਦੀ ਸਰਕਾਰ ਨੇ ਆਗਿਆ ਨਾ ਦਿੱਤੀ।[4] ਸੋ ਨਰਾਇਣ ਸਿੰਘ ਸੱਦਾ ਸਿੰਘ ਹੋਰਾਂ ਦਾ ਰੰਗੂਨ ਯਾਤਰਾ ਦਾ ਸਮਾਂ, ੧੮੭੯ ਈ. ਦੀ ਦੂਜੀ ਛਿਮਾਹੀ ਵਿਚ ਹੀ ਬਣਦਾ ਹੈ।

ਭਾਈ ਨਰਾਇਣ ਸਿੰਘ ਹੋਰੀਂ ਫਾਰਸੀ ਪੜ੍ਹੇ ਹੋਣ ਕਾਰਨ ਪਸ਼ਤੋ, ਪਠਾਣਾਂ ਦੀ ਬੋਲੀ ਵੀ ਗੁਜ਼ਾਰੇ ਜੋਗੀ ਬੋਲ ਲੈਂਦੇ ਸਨ। ਉਹਨਾਂ ਨੇ ਸਤਿਗੁਰੂ ਦਰਸ਼ਨਾਂ ਲਈ ਪਠਾਣਾਂ ਵਾਲਾ ਪਹਿਰਾਵਾ ਧਾਰਨ ਕੀਤਾ ਅਤੇ ਹਿੰਗ, ਜ਼ੀਰਾ, ਮਸਾਲਿਆਂ ਦੀਆਂ ਕੁਝ ਪੋਟਲੀਆਂ ਬੰਨ੍ਹ ਕੇ, ਇਹਨਾਂ ਦੇ ਵੇਚਣ ਦਾ ਹੋਕਾ ਦਿੰਦੇ, ਰੰਗੂਨ ਦੇ ਬਜ਼ਾਰਾਂ ਵਿਚ ਘੁੰਮਦੇ ਰਹੇ। ਆਪ ਦੀ ਇਸ ਵੇਸ਼ਭੂਸ਼ਾ ਅਤੇ ਦਰਸ਼ਨ ਕਰਨ ਵਾਲੀ ਕਾਰਵਾਈ ਦਾ, ਪ੍ਰਸਿੱਧ ਨਾਮਧਾਰੀ ਸਾਹਿਤਕਾਰ, ਮਾ. ਨਿਹਾਲ ਸਿੰਘ ਜੀ ਨੇ ਬੜਾ ਸਜੀਵ ਚਿੱਤਰਣ ਕੀਤਾ ਹੈ–

"ਫਲੌਰੋਂ ਨਰਾਇਣ ਸਿੰਘ/ਮੁਦੱਰਸ/ਉਰਦੂਗੋ/ਫਾਰਸੀ ਖਾਂ।
ਲੱਤ ਮਾਰੀ ਮਦਰੱਸੇ ਨੂੰ/ਜੜ ਦਿਤਾ ਤਾਲਾ/ਕੁੰਜੀ ਅੰਨ੍ਹੇ ਖੂਹ।
ਬਿਨਾਂ ਪੁੱਛੇ ਗਿੱਛੇ ਅੜੇ ਅਫਸਰਾਂ/ਕਰ ਲਏ ਕਮਰਕੱਸੇ/
ਵੱਡੇ ਮੁਅੱਲਮ ਦੇ ਦੀਦਾਰਿਆਂ ਨੂੰ।
ਕੇਸ ਪਿਛਾਂ/ਸਿਰ ਤੇ ਕੁੱਲਾ ਜ਼ਰਈ/ਉਪਰ ਪਸ਼ੌਰੀ ਲੁੰਗੀ/
ਤੇੜ ਤੰਬਾ ਪਠਾਣੀ।
ਪਿੱਠ ਤੇ ਥੈਲਾ/ਜਿਸ 'ਚ ਹਿੰਗ, ਜ਼ੀਰਾ ਕਾਲੀ ਮਿਰਚ/
ਨਾਲ ਬਦਾਮ ਪਸ਼ੌਰੀ।
ਹੋਕਾ ਦੇਵੇ/"ਹੀਂਗ ਲੇ ਲਓ ਹੀਂਗ/
ਮੈਂ ਪ੍ਰਦੇਸੀ/ਵਤਨ ਜਾਨਾ ਮਾਂਗਤਾ।
ਲੂਟ ਕਾ ਮਾਲ/ਮੁਫ਼ਤ ਰਾਹ ਗੁਵਤ/ਲੇ ਲਓ/ਲੇ ਲਓ!!
ਜੋ ਲੇਗਾ ਵੁਹ ਭੀ ਪਛਤਾਇਗਾ/
ਜੋ ਨ ਲੇਗਾ ਵੁਹ ਭੀ ਪਛਤਾਇਗਾ।"
ਨਿਕਲ ਗਿਆ ਦੂਰ ਦੁਰੇਡੇ/ਦੁੜੰਗੇ ਮਾਰਦਾ/ਪਲਾਂਘਾ ਭਰਦਾ।
ਗ੍ਰਾਉਂ ਗ੍ਰਾਈਂ ਵੇਚਦਾ ਵੱਟਦਾ/ਜਾ ਰੱਖਿਆ ਮਾਲ/ਵੱਡੇ ਗ੍ਰਸਤੀ ਦੇ ਬੂਹੇ
ਜਿਹੜਾ ਪਾਰਖੂ ਹਰ ਵਸਤੂ ਦਾ/ਜਿਸ ਨੂੰ ਲੋੜ ਹਰ ਮਸਾਲੇ ਦੀ।
ਜਿਸ ਦਾ ਪਰਿਵਾਰ ਬਹੁਤ ਵੱਡਾ/ਫੈਲ ਰਹਿਆ ਹੈ ਪੂਰਬ ਪੱਛਮ।
ਏਸ਼ੀਆ, ਯੂਰਪ, ਅਮਰੀਕਾ ਤੇ ਆਸਟਰੇਲੀਆ।
ਮੂਧਾ ਕਰ ਦਿੱਤਾ ਝੋਲਾ/ਭਰ ਲਈਆਂ ਖੁਸ਼ੀਆਂ/
ਸੱਚੇ ਸੁਲਤਾਨ ਦੀਆਂ
ਜਿਹੜੀਆਂ ਲੱਭਿਆ ਨਹੀਂ ਲੱਭਦੀਆਂ/ਏਸ ਮਾਤ ਲੋਕ ਤੇ।"[5]

ਆਪ ਦੇ ਨਾਲ ਦੇ ਦੂਸਰੇ ਸਿੰਘ, ਭਾਈ ਸੱਦਾ ਸਿੰਘ ਅੰਮ੍ਰਿਤਸਰ ਨੇ ਚੀਰਵੀਂ ਧੋਤੀ ਬੰਨ੍ਹ ਕੇ, ਖੱਬੇ ਮੋਢੇ ਤੇ ਅੱਧ ਸੀਤੀ ਝੋਲੀ ਵਿਚ ਖੜਾਵਾਂ, ਪੱਤਰੀ ਤੇ ਹੋਰ ਨਿਕ ਸੁਕ ਪਾ ਕੇ, ਮੱਥੇ ਤੇ ਸੰਧੂਰੀ ਤਿਲਕ ਅਤੇ ਤਿਲ ਚੌਲੀ ਜੜ ਕੇ, ਸੱਜੇ ਹੱਥ ਵਿਚ ਫਾਲ ਢਾਲਣ ਲਈ ਕੁਰਏ ਪਕੜ ਲਏ ਅਤੇ ਇਉਂ ਉਹ ਗੰਗਾ ਦਾ ਪੂਰਾ ਪਾਂਡਾ ਜੋਤਸ਼ੀ ਬਣ ਗਿਆ ਸੀ। ਉਹ 'ਹਾਥ ਵਿਖਾ ਲੋ ਟੇਵਾ ਲਗਵਾ ਲੋ' ਦੇ ਹੋਕੇ ਦਿੰਦਾ ਮਹਿਬੂਬ ਦੇ ਦਰਾਂ 'ਤੇ ਪੁੱਜ

ਗਿਆ ਸੀ। ਮਾਸਟਰ ਜੀ ਦੇ ਸ਼ਬਦਾਂ ਵਿਚ—

"ਟੱਪ ਗਿਆ ਟੂਣੇ ਹਾਰੀ ਧਰਤੀ
ਚੀਰ ਗਇਆ ਨੀਲੇ ਸਾਗਰ।
ਗਿੜ ਗਿੜਾ ਜਾ ਡਿੱਗਾ,
ਮਾਰਤੰਡੇ ਜੋਤਸ਼ੀ ਦੇ ਚਰਨਾਂ 'ਚ।
ਜਿਹੜਾ ਸਮੂਹ ਸੰਸਾਰ ਨੂੰ,
ਰਾਹੂ ਕੇਤੂ ਦੇ ਪਿਛੋਂ ਤੋਂ ਸਦਾ ਲਈ ਛੁੜਾਨ ਹਿੱਤ।
ਪੜ੍ਹ ਰਹਿਆ ਸੀ ਜਪ,
ਕਰ ਰਹਿਆ ਸੀ ਤਪ,
ਰੋਗ ਸੋਗ, ਭੁੱਖ ਸੋਗ, ਭੁੱਖ ਨੰਗ ਦੇ,
ਕਲਾਵੇ ਤੋਂ ਕੱਢਣ ਵਾਸਤੇ,
ਦੂਰ ਦੁਰੇਡੇ, ਇਕੱਲਾ ਈ।"[6]

ਡਾ. ਹਰਚੰਦ ਸਿੰਘ 'ਤਾਸੀਰ', ਜਿਹਨਾਂ ਨੇ ਭਾਈ ਨਰਾਇਣ ਸਿੰਘ ਹੋਰਾਂ ਦੀ ਚੋਖੀ ਸੰਗਤ ਕੀਤੀ ਮਲੂਮ ਹੁੰਦੀ ਹੈ ਲਿਖਦੇ ਹਨ ਕਿ ਸਤਿਗੁਰੂ ਜੀ ਦੇ ਬੰਗਲੇ ਦੇ ਸਾਂਹਵੇ ਜਾ ਕੇ ਭਾਈ ਨਰਾਇਣ ਸਿੰਘ ਜੀ ਵੈਰਾਗੀ ਹੋ ਗਏ ਅਤੇ ਉੱਚੀ ਸੁਰ ਤੇ ਕਰੁਣਾਮਈ ਅੰਦਾਜ਼ ਵਿਚ, ਭਾਈ ਨੰਦਲਾਲ ਗੋਇਆ ਦੀਆਂ ਫ਼ਾਰਸੀ ਗ਼ਜ਼ਲਾਂ ਬੋਲਣ ਲੱਗ ਪਏ, ਜਿਸ ਵਿਚ ਦੀਵਾਨ ਜੀ ਨੇ ਦਸਵੇਂ ਪਾਤਸ਼ਾਹ ਪ੍ਰਤੀ, ਆਪਣੇ ਬਿਰਹੇ ਨੂੰ ਵਰਣਨ ਕੀਤਾ ਸੀ—

"ਦਿਲਿ ਮਨ, ਦਰ ਫ਼ਰਾਕਿ ਯਾਰ, ਬ-ਸੋਖਤ
ਜਾਨਿ ਮਨ, ਬਹਰਿ ਆ ਨਗਾਰ, ਬ-ਸੋਖਤ॥ ੧॥
ਆ ਚੁਨਾ ਸੋਖ਼ਤਮ, ਅਜ਼ਾਂ ਆਤਿਸ਼।
ਹਰ ਕਿਬਿ-ਸ਼ੁਨੀਦ,ਚੂੰ ਚਿਨਾਰ ਬ-ਸੋਖਤ॥ ੨॥
ਮਨ ਨ ਤਿਨਹਾ ਬਸੋ ਖ਼ਤਮ, ਦਰ ਇਸ਼ਕ।
ਹਮਹ ਆਲਮ, ਅਸੀਂ ਸ਼ਰਾਰ ਬ-ਸੋਖਤ॥ ੩॥
ਸੋਖਤਮ ਦਰ ਫ਼ਰਾਕਿ ਆਤਿਸ਼ਿ ਯਾਰ।
ਹਮ ਚੁਨੀਂ ਕੀਮੀਆ ਬਕਾਰ ਬ-ਸੋਖਤ॥ ੪॥
ਆਫਰੀਂ ਬਾਦ, ਬਰ ਦਿਲਿ ਗੋਇਆ।
ਕਿ: ਬਾ ਉਮੀਦਿ ਰੂਏ ਯਾਰ ਬ-ਸੋਖੁ॥ ੫॥

ਉਪਰੋਕਤ ਦਾ ਕਾਵਿ-ਅਨੁਵਾਦ ਪ੍ਰਿੰਸੀਪਲ ਹਰਭਜਨ ਸਿੰਘ ਅੰਮ੍ਰਿਤਸਰ ਹੋਰਾਂ ਨੇ ਇਉਂ ਕੀਤਾ ਹੈ—

"ਹਿਜਰ ਓਸ ਦੇ ਦਿਲ ਮੇਰਾ ਹੈ,
ਕੋਲੇ ਕੋਲੇ ਕੀਤਾ,
ਜੀਵਨ ਇਹ ਮੈਂ ਸੁਹਣੇ ਖ਼ਾਤਰ

ਕੀਤਾ ਫੀਤਾ ਫੀਤਾ, ਹੂ।
ਬ੍ਰਿਹੋਂ-ਅੱਗ ਦੇ ਨਾਲ ਹੇ ਯਾਰੋ! ਐਸਾ ਸੜਿਆਂ ਗੋਇਆ;
ਵਾਂਙ ਚਿਨਾਰ ਦੇ ਜਿਸ ਵੀ ਸੁਣਿਆ,
ਉਹ ਵੀ ਕੋਲਾ ਹੋਇਆ, ਹੂ।
ਕੇਵਲ ਮੇਰੇ ਨਾਲ ਨ ਹੋਇਆ,
ਬ੍ਰਿਹੋਂ ਅਗਨ ਦਾ ਕਾਰਾ;
ਬਿਰਹੋਂ-ਚੰਗਾੜੀ ਏਸ ਨੇ ਯਾਰੋ,
ਫੂਕ ਦਿੱਤਾ ਜੱਗ ਸਾਰਾ, ਹੂ।
ਦਿਲ ਮੇਰੇ ਨੂੰ ਅੱਗ ਹਿਜਰ ਦੀ, ਲੋਕੋ ਐਸਾ ਸਾੜੇ;
ਜਿਵੇਂ ਦਵਾਈ ਸੋਧਣ ਖ਼ਾਤਰ, ਵੈਦ ਅਗਨ ਤੇ ਚਾੜ੍ਹੇ, ਹੂ।
ਐ ਦਿਲ ਮੇਰੇ! ਸ਼ਾਬਾ ਤੈਨੂੰ,
ਆਖੇ ਮੁੜ ਮੁੜ ਗੋਇਆ,
ਦੀਦ ਯਾਰ ਦੀ ਖਾਤਰ ਤੂੰ,
ਜੋ ਸਦਕੇ ਵਾਰੀ ਹੋਇਆ, ਹੂ।"

ਬਿਰਹੋਂ ਕੁੱਠੇ ਦਿਲਾਂ ਦੀ ਵੇਦਨ ਨੇ ਬੰਗਲੇ ਦੇ ਪਹਿਰੇਦਾਰ ਸਿਪਾਹੀਆਂ ਦੇ ਮਨ ਵੀ ਮੋਮ ਕਰ ਦਿੱਤੇ। ਡਾਕਟਰ ਤਾਸੀਰ ਲਿਖਦੇ ਹਨ ਕਿ ਇਹਨਾਂ ਆਪਣੇ ਅੱਥਰੂਆਂ ਦੀ ਝੜੀ ਨਾਲ, ਸਤਿਗੁਰਾਂ ਦੇ ਚਰਨ ਵੀ ਧੋ ਦਿੱਤੇ। ਆਪਣੀ ਪੱਤਰਿਕਾ ਦੇ ਕੇ ਵਾਪਸ ਮੁੜ ਆਏ। ਉਹ ਤਕਰੀਬਨ ਇਕ ਮਹੀਨਾ, ਉਸੇ ਭੇਸ ਵਿਚ ਰੰਗੂਨ ਵਿਚ ਵਿਚਰਦੇ ਰਹੇ। ਜਦੋਂ ਮੌਕਾ ਮਿਲਦਾ, ਲੰਘਦੇ ਟੱਪਦੇ ਦਰਸ਼ਨ ਵੀ ਕਰ ਲੈਂਦੇ ਅਤੇ ਪੰਜਾਬ ਮੁੜਨ ਸਮੇਂ ਦੋਹਾਂ ਸਿੰਘਾਂ ਨੂੰ ਹੀ ਹੁਕਮਨਾਮਿਆਂ ਦੀ ਬਖਸ਼ਿਸ਼ ਵੀ ਹੋ ਗਈ।

ਭਾਈ ਨਰਾਇਣ ਸਿੰਘ ਦੀ ਬੇਨਤੀ 'ਤੇ, ਸਤਿਗੁਰੂ ਜੀ ਉਸ ਨੂੰ ਜੋ ਹੁਕਮਨਾਮਾ ਦਿੰਦੇ ਹਨ ਉਹ ਇਕ ਕਿਸਮ ਦਾ ਨਾਮਧਾਰੀ ਰਹਿਤਨਾਮਾ ਹੀ ਹੈ। ਇਸ ਵਿਚ ਸਤਿਗੁਰੂ ਜੀ ਦੇ ਸਮਾਜਿਕ ਸਦਾਚਾਰਿਕ, ਧਾਰਮਿਕ ਅਤੇ ਅਧਿਆਤਮਿਕ ਜੀਵਨ ਨਾਲ ਸੰਬੰਧਿਤ ਵਿਚਾਰ ਦ੍ਰਿਸ਼ਟੀਗੋਚਰ ਹੁੰਦੇ ਹਨ। ਇਹਨਾਂ ਉਪਦੇਸ਼ਾਂ 'ਤੇ ਚੱਲਣ ਵਾਲੇ ਵਿਅਕਤੀ ਹੀ ਆਪਣੇ ਜੀਵਨ ਵਿਚ, ਸਰਵਪੱਖੀ ਵਿਕਾਸ ਕਰ ਸਕਦੇ ਹਨ। ਭਾਈ ਨਰਾਇਣ ਸਿੰਘ ਦੇ ਮਾਧਿਅਮ ਰਾਹੀਂ, ਸਤਿਗੁਰੂ ਜੀ ਮਾਨਵਤਾ ਦੇ ਭਲੇ ਹਿਤ ਸੱਦ ਉਪਦੇਸ਼ ਕਾਨੀਬੰਦ ਕਰ ਗਏ ਹਨ। ਸੰਗਤ ਦਰਸ਼ਨਾਂ ਦੀ ਤਾਂਘ, ਨਾਰੀ ਮੁਕਤੀ, ਸਾਦਾ ਰਹਿਣੀ ਬਹਿਣੀ, ਸਾਤਵਿਕ ਭੋਜਨ ਅਤੇ ਉੱਚੀ ਨਿਰਮਾਣ ਬਿਰਤੀ ਦੇ ਝਲਕਾਰੇ ਇਸ ਵਿਚੋਂ ਮਿਲਦੇ ਹਨ। ਇਸ ਦਾ ਕੁਝ ਪਾਠ ਪਾਠਕਾਂ ਨਾਲ ਸਾਂਝਾ ਕੀਤਾ ਜਾਂਦਾ ਹੈ—

ੴ ਸਤਿਗੁਰ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਜੋਗ ਉਪਮਾ ਭਾਈ ਨਾਰਾਇਣ ਸਿੰਘ ਤੇ ਜੋਗ ਸੰਬੂਹ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਿਨੀ। ਸੰਬੂਹਿ ਮਾਈ ਬੀਬੀਆ ਕੋ ਰਾਮ ਸਤਿ ਬੁਲਾਈ ਬਾਚਣੀ।

ਹੋਰੁ ਜੀ ਏਥੇ ਹਮਾਰੇ ਹਰਿ ਤਰਾ ਸੇ ਸੁਖ ਅਨੰਦ ਹੈ, ਸੰਬ੍ਰਹਿ ਸੰਗਤ ਕੀ ਸੁਖ ਅਨੰਦ ਹਮੇਸਾ ਸਿਰੀ ਗੁਰੂ ਮਹਾਰਾਜ ਪਾਸੋ ਮੰਗਦੇ ਹਾ ਨਾਲੇ ਦਰਸਨੁ ਮੰਗਦੇ ਹਾ ਸੰਗਤ ਕਾ, ਅਗੇ ਜੋ ਗੁਰੂ ਜੀ ਕੋ ਭਾਵੇ।

ਹੋਰੁ ਨਰਾਇਣਿ ਸਿੰਘ ਜੀ ਤੁਸੀਂ ਜੋ ਆਖਦੇ ਹੋ ਰਹਿਤ ਦਾ ਹੁਕਮਨਾਮਾ ਦੇਣਾ ਹੈ। ਹੁਕਮਨਾਮਾ ਤਾ ਗੁਰੂ ਜੀ ਨੇ ਅਗੇ ਈ ਦੇ ਰਖਾ ਹੈ ਸਾਰੀ ਸੰਗਤ ਕੋ ਅਰੁ ਸਾਰੇ ਭੇਖਾ ਕੋ ਅਰੁ ਸਾਰੀਆ ਜਾਤਾ ਕੋ। ਦੋਈ ਗਰੰਥ ਸਾਹਿਬ, ਸੌ ਸਾਖੀ, ਪਰੇਮ ਸਮਾਰਗੁ ਹੋਰ ਵੀ ਬਹੁਤ।... ਅਛਾ ਤੁਸੀ ਆਖਦੇ ਹੋ ਬਾਰੰਬਾਰ ਤਾ ਕੁਛ ਲਿਖਿ ਦਿੰਦਾ ਹਾ ਗੁਰੂ ਜੀ ਦਾ ਈ ਹੁਕਮੁ।

ਸੋ ਜੀ ਇਕੁ ਤੇ ਸਵਾ ਪਹਰ ਰਾਤ ਦੇ ਇਸਨਾਨ ਦਾ ਗੁਰੂ ਜੀ ਨੇ ਬੜਾ ਮਹਾਤਮੁ ਲਿਖਾ ਹੈ। ਸਵਾ ਪਹਰ ਨਾ ਪੁਜੇ ਤਾ ਚਾਰਿ ਘੜੀ ਤੇ, ਨਹੀਂ ਤਾ ਪਹਿ ਪਾਟੀ ਤੇ ਨਾ ਡੇਰ ਕਰਨੀ ਸਨਾਨ ਕੀ। ਅਰ ਬਾਣੀ ਪੜਨੀ ਗੁਰੂ ਜੀ ਦੀ ਪੰਜ ਗਰੰਥ ਤਾਈ। ਪੰਜ ਗਰੰਥਿ ਨਾ ਪੁਜਣਿ ਤਾ ਜਪੁ ਜਾਪੁ ਰਹਿਰਾਸ, ਸੋਹਿਲਾ, ਚੰਡੀ ਦੀ ਬਾਰ, ਸੁਖਮਨੀ, ਉਗਰਦੰਤੀ ਏਹੁ ਤਾ ਜਰੂਰਿ ਪੜਨਾ।

ਫੇਰ ਭਜਨੁ ਕਰਨਾ ਸਾਰਾ ਦਿਨੁ ਕੰਮ ਕਾਰ ਮੈ ਵੀ ਜਿਤਨਾ ਪੁਜਿ ਆਵੇ। ਜੇ ਕੰਮ ਕਾਰ ਤੇ ਵੇਲੁ ਲਗੇ, ਇਕੰਤ ਕੇਲੇ ਬੈਠਕੇ ਭਜਨੁ ਕਰਿਨਾ ਜਿਤਨਾ ਪੁਜਿ ਆਵੇ, ਪਹਰੁ ਚਾਰਿ ਘੜੀ ਦੋ ਘੜੀ ਤਾਈ। ਵੇਲ ਮੈ ਜਰੂਰਿ ਕਲੇ ਬੈਠਣਾ ਅਰੁ ਬਾਣੀ ਜਿਸਦੇ ਕੰਠ ਨਾ ਹੋਵੇ ਓਸਨੇ ਜਰੂਰਿ ਕੰਠ ਕਰਨੀ ਜਿਤਨੀ ਪੁਜਿ ਆਵੇ। ਅਰੁ ਲੜਕੇ ਲੜਿਕੀਆ ਕੋ, ਸਭ ਕੋ ਅਖਰ ਪੜਾ ਦੇਣੇ ਨਾਲੇ ਬਾਣੀ ਕੰਠ ਕਰਾਉਣੀ ਬਾਲਿਆ ਦੇ। ਜੇ ਆਪ ਨਾ ਅੱਖਰ ਪੜੇ ਹੋਣਿ, ਆਪਦੇ ਬਾਲਿਆ ਤੇ ਬਾਣੀ ਕੰਠ ਕਰਿ ਲੈਣੀ ਪਟੀ ਉਤੇ ਲਿਖਾ ਕੇ ਬੀਬੀ ਮਾਈ ਨੇ ਬਾਹਰ ਜਾਣ ਤੇ। ਇਹ ਤੇ ਭਜਨ ਬਾਣੀ ਦੀ ਬਾਤ ਹੋਈ।

ਹੋਰੁ ਬਗਾਨੀਂ ਅੰਸ ਕਿਸੇ ਤਰ੍ਹਾਂ ਵੀ ਨਾ ਲੈਣੀ, ਚੁਰਾ ਕੇ ਨਾ ਖੋਹ ਕੇ, ਨਾ ਠਗੀ ਕਰਕੇ। ਜੇ ਡਿਗੀ ਪਈ ਬੀ ਲਭੇ ਤਾ ਜਿਸਦੀ ਹੋਵੇ ਓਸਕੋ ਦੇ ਦੇਣੀ। ਅਰੁ ਕਰਿਜਾ ਲੈ ਕੇ ਨਾ ਦੇਣਾ ਏਹੁ ਚੋਰੀ ਧਾੜੇ ਤੇ ਬੀ ਬਡਾ ਪਾਪੁ ਹੈ। ਸੋ ਖਾਲਸਾ ਜੀ ਬਗਾਨੀ ਅੰਸ ਦਾ ਤਿਆਗੁ ਕਰਨਾ ਏਹੁ ਬਡਾ ਧਰਮੁ ਹੈ। ਗੁਰੂ ਜੀ ਦਾ ਹੁਕਮੁ ਹੈ ਹਕ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ। ਸੋ ਭਾਈ ਜਿਸ ਹਿੰਦੂ ਨੇ ਗਊ ਖਾਇ ਲਈ ਓਸਦਾ ਤਾ ਕੁਛ ਨਾ ਰਿਹਾ, ਚਾਹੇ ਸਿਖੁ ਹੋਵੇ ਭਾਮੇ ਬਾਮਣ, ਖਤਰੀ ਹੋਵੇ ਭਾਮੇ ਮੁਸਲਮਾਨ ਹੋਵੇ, ਓਸਦਾ ਪਖੁ ਨਾ ਗੁਰੂ ਕਰੇ ਨਾ ਪੀਰੁ ਕਰੇਗਾ। ਪ੍ਰਤੀਤ ਜਾਣਨੀ ਭਾਮੇ ਪੂਜਾ ਕਰੇ ਭਾਮੇ ਨਿਮਾਜ ਪੜੇ ਕੁਛ ਭੀ ਥਾਇ ਨਾ ਪਊਗਾ। ਨਾਏ ਨਾਏ ਬਾਣੀ ਭੀ ਭਾਮੇ ਪੜੇ ਸਭ ਨਿਫਲਿ।

ਹੋਰੁ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਕਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆ ਮੈ ਬਹੁਤ ਈ ਗੁਣ ਹੈਨ, ਅਨੇਕ ਤਰਾ ਦੇ ਸੁਖ ਦਿੰਦੀਆ ਹੈਨ ਇਸਤਰੀਆ, ਗਿਣੇ ਨਹੀਂ ਜਾਂਦੇ ਮੇਰੇ ਪਾਸੇ ਤੇ ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪੁ ਹੈ ਅਰੁ ਬਰੁ ਬੱਟਾ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ

ਨਾਲੇ ਕੁੜੀ ਦੇ ਘਰ ਰਿਜਕੁ ਨਹੀ ਰਹਿੰਦਾ। ਕੁੜੀ ਬਹੁਤੁ ਦੁਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਬਾਈ ਖਰਾਬੁ ਹੁੰਦੀ ਰਹਦੀ ਹੈ। ਏਹੁ ਸਾਰੋ ਪਾਪੁ ਮਾਪਿਆ ਕੋ ਲਗਦਾ ਹੈ।

...ਖਾਲਸਾ ਜੀ ਲੜਕੀ ਮਾਰੇ ਯਾ ਬੇਚੇ ਬਟਾ ਕਰੇ ਓਸਦੇ ਨਾਲ ਨਹੀਂ ਸੰਗਤ ਨੇ ਬਰਤਣਾ, ਨਾ ਓਸ ਦੇ ਘਰ ਜਾਣਾ, ਨਾ ਓਸ ਕੋ ਸੰਗਤ ਮੈ ਬੜਨ ਦੇਣਾ, ਨਾ ਓਸ ਦੇ ਹਥ ਦਾ ਜਲ ਪਾਨ ਕਰਨਾ।...

ਅਗੇ ਮਾਸ ਖਾਂਣਿ ਦੀ ਬਾਤਿ ਗੁਰੂ ਨਾਨਕ ਜੀ ਨੇ ਲਿਖੀ ਹੈ ਮੱਕੇ ਦੀ ਗੋਸਟਿ ਬਿਚ, ਜੋ ਮਾਸ ਸੋ ਖਾਏ ਜਿਸ ਜੀ ਕੋ ਖਾਏ ਓਸਕੋ ਫੇਰ ਜਿਉਦਾ ਕਰਿ ਸਕੇ। ਗਰੰਥ ਜੀ ਮੈਂ ਏਹ ਬੀ ਲਿਖਾ ਹੈ—

ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ।
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ।

ਹੋਰ ਬੀ ਲਿਖਾ ਹੈ ਆਗ ਦੋਆ ਘਰ ਲਾਗੀ। ਜੀਉ ਬਧਿ ਕਰਨ ਵਾਲਿਆ ਹਿੰਦੂ ਤੇ ਨਾਲੇ ਤੁਰਕਾ ਕੇ ਜੇ ਘਰ ਨੂੰ ਅੱਗ ਲਗ ਗਈ ਤਾ ਰਿਹਾ ਕੀ ਪਿਛੇ ?

ਸਰਾਵ ਨੂ ਵੀ ਮਨੇ ਕੀਤਾ ਹੈ ਗਰੰਥ ਜੀ ਮੈ ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ। ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ। ਝੂਠਾ ਮਦੁ ਮੂਲਿ ਨ ਪੀਚਈ ਜੇਕਾ ਪਾਰਿ ਵਸਾਇ। ਸੋ ਏ ਦੋਨੇ ਨਹੀ ਮਾਸ ਤੇ ਛਰਾਵ ਬਰਤਣੇ। ਏਹ ਤੇ ਮਲੇਛਾ ਦਾ ਖਾਣਾ ਹੈ।...

...ਸੋ ਭਾਈ ਨੀਲਾ ਨਹੀ ਕਿਸੇ ਨੇ ਪਹਿਰਣਾ।... ਗੁਰੂ ਜੀ ਨੇ ਤਾ ਫੂਕ ਦਿੱਤਾ ਹੈ, ਨੀਲਾ ਨਾ ਸੀ ਸੁਰਮਈ ਸੀ।

...ਭੁਖੇ ਕੋ ਅੰਨੁ ਦੇਣਾ ਜਿੰਨਾ ਸਰੇ। ਨੰਗੇ ਕੋ ਕਪੜਾ ਜੋੜਾ ਦੇਣਾ ਜਿਤਨਾ ਸਰੇ ਜਰੂਰਿ। ਅਰੁ ਹਰਿ ਬਖਤ ਗੁਰੂ ਜੀ ਅਗੇ ਬੇਨਤੀ ਕਰਨੀ ਜੋ ਹੇ ਗੁਰੂ ਜੀ ਤੇਰੀ ਸ੍ਰਨ ਹੈ, ਵੇਮੁਖੀ ਤੇ ਵੇਸਿਦਕੀ ਤੇ ਮਨਮੁਖੀ ਤੇ ਰਖ ਲਈ। ਜਿਥੋ ਜੀਉ ਰਹੇ ਸਾਰੇ ਈ ਰਖ ਲਈ ਤੇਰੀ ਸ੍ਰਨ ਹੈ। ਬੋਲਕੇ ਬੀ ਬੇਨਤੀ ਕਰਨੀ ਅੰਤਰਗਤੀ ਬੀ ਕਰਨੀ। ਗੁਰੂ ਜੀ ਸਾਰੇ ਈ ਸੁਣਿਦਾ ਹੈ ਅੰਤ੍ਰਜਾਮੀ।

ਅਰੁ ਬਸਿ ਕਰਦੇ ਕਿਸੇ ਕੋ ਫਿਕਾ ਬੀ ਨਹੀ ਬੋਲਣਾ। ਬਹੁਤ ਬੁਰਾ ਲਿਖਾ ਹੈ ਗੁਰੂ ਜੀ ਨੇ ਆਸਾ ਦੀ ਵਾਰ ਮੈ, ਦੇਖ ਲੈਣਾ ਇਹੁ ਸਭ ਜੋ ਲਿਖਾ ਹੈ। ਸੋ ਗੁਰੂ ਜੀ ਦਾ ਈ ਹੁਕਮੁ ਲਿਖਾ ਹੈ। ਮੈ ਗੁਰੂ ਨਹੀ, ਮੈ ਤਾ ਗੁਰਾ ਦੇ ਦਰ ਦਾ ਰਪਟੀਆ। ਮੈਂ ਬੀ ਅਠੋ ਪਹਰਿ ਏਹੀ ਬੇਨਤੀ ਕਰਦਾ ਹਾ ਜੋ ਹੇ ਗੁਰੂ ਜੀ ਤੇਰੀ ਸ੍ਰਨ ਹੈ। ਵੇਮੁਖੀ, ਵੇਸਿਦਕੀ, ਮਨਮੁਖੀ ਤੇ ਰਖ ਲਈ, ਅਗੇ ਜੋ ਗੁਰੂ ਜੀ ਨੋ ਭਾਵੇ। ਮਨਮੁਖੀ ਵੇਸਿਦਕੀ ਏਸ ਦਾ ਨਾਉ ਹੈ ਜੋ ਗੁਰੂ ਜੀ ਨੇ ਕਰਨਾ ਕਰਹਾ ਹੈ ਸੋ ਨਾ ਕਰਿਨਾ, ਜੋ ਨਹੀ ਕਰਨਾ ਕਹਾ ਸੋ ਕਰਿ ਲੈਣਾ। ਫੇਰਿ ਸਾਰੇ ਦੁਖ ਵੇਮੁਖਾ ਤੇ ਵੇਸਿਦਕਾ ਕੋਈ ਹੈ।

ਹੋਰੁ ਲਿਖਣਾ ਕੀ ਹੈ ਬਹੁਤਾ। ਭਾਈ ਨਰਾਇਣ ਸਿਘ ਜੀ ਏਹੁ ਹੁਕਮਨਾਮਾ ਤੈਨੂ

ਤੇ ਭਾਈ ਸਦਾ ਸਿੰਘ ਨੂ ਤੇ ਸਾਰੀ ਸੰਗਤ ਕੋ ਹੈ। ਜੋ ਸੁਣਕੇ ਮੰਨੇਗਾ ਓਸਨੂ ਬਹਤੁ ਲਾਭ ਹੋਊਗਾ, ਸਤਿ ਕਰਕੇ ਪ੍ਰਤੀਤ ਕਰਨੀ।[8]

ਇਹ ਦੋਵੇਂ ਸਿੰਘ ਜਿਵੇਂ ਉੱਪਰ ਦੱਸਿਆ ਹੈ ਇਕ ਮਹੀਨਾ ਰੰਗੂਨ ਵਿਚ ਰੁਕੇ ਸਨ। ਇਸ ਲਈ ਬਾਅਦ ਵਿਚ ਵੀ ਇਹ ਆਪਣੀਆਂ ਬੇਨਤੀਆਂ ਜਿਵੇਂ ਜਿਵੇਂ ਸਤਿਗੁਰੂ ਜੀ ਨੂੰ ਲਿਖ ਕੇ ਚੋਰੀ, ਛਿਪੇ ਪੁਚਾਉਂਦੇ, ਸਮਾਂ ਮਿਲਣ 'ਤੇ ਹਜ਼ੂਰ ਉਹਨਾਂ ਦੇ ਉੱਤਰ ਵਿਚ ਹੋਰ ਹੁਕਮਨਾਮਾ ਬਖਸ਼ ਦਿੰਦੇ ਸਨ। ਅੰਗਰੇਜ਼ ਸਰਕਾਰ ਵਲੋਂ ਆਪਣੇ ਵਫਾਦਾਰ ਸਿੱਖਾਂ ਦੀ ਜਮਾਤ ਸਿੰਘ ਸਭਾ ੧੮੭੩ ਈ. ਵਿਚ ਖੜ੍ਹੀ ਕੀਤੀ ਗਈ ਜਿਸ ਦਾ ਮੁੱਖ ਮਨੋਰਥ, ਕੂਕਿਆਂ ਨੂੰ ਸਿੱਖ ਮੁੱਖ ਧਾਰਾ ਤੋਂ ਨਿਖੇੜਨ ਲਈ ਲਗਾਤਾਰ ਉਪਰਾਲੇ ਕਰਨਾ ਸੀ। ਸ. ਸ਼ਮਸ਼ੇਰ ਸਿੰਘ ਅਸ਼ੋਕ ਸਿੰਘ ਸਭਾ ਦੇ ਨਿਯਮਾਂ ਬਾਰੇ ਲਿਖਦੇ ਹਨ—"(ੳ) ਸ੍ਰੀ ਗੁਰੂ ਸਿੰਘ ਸਭਾ ਵਿਚ ਕੋਈ ਗੱਲ ਸਰਕਾਰ ਦੇ ਤਅੱਲਕ ਨਹੀਂ ਕੀਤੀ ਜਾਵੇਗੀ। (ਅ) ਖ਼ੈਰ ਖਾਹੀ ਕੌਮ, ਫਰਮਾਂ ਬਰਦਾਰੀ ਸਰਕਾਰ। ਇਕ ਹੋਰ ਸ਼ਰਤ ਅਨੁਸਾਰ ਸਰਕਾਰ ਵਿਰੁੱਧ ਮੁਫ਼ਸਦ (ਭਾਵ ਫਸਾਦ ਕਰਨ ਵਾਲੇ) ਹੋਣ ਉਹ ਸਿੰਘ ਸਭਾ ਦੇ ਮੈਂਬਰ ਨਹੀਂ ਬਣ ਸਕਦੇ।[9]

ਹੁਣ ਇਹ ਗੱਲ ਕਿਸ ਤੋਂ ਛਿਪੀ ਹੋਈ ਹੈ ਕਿ ੧੮੭੩ ਈ. ਤੱਕ ਪੰਜਾਬ ਵਿਚ ਸਰਕਾਰ ਵਿਰੁੱਧ ਫਸਾਦ ਕਰਨ ਦਾ ਸਿਹਰਾ ਤਾਂ ਕੂਕੇ ਸਿੱਖਾਂ ਦੇ ਸਿਰ ਹੀ ਬੱਝਦਾ ਸੀ ਜਿਹਨਾਂ ਆਪਣੀ ਜ਼ਮੀਰ ਨੂੰ ਮਾਰਨ ਵਾਲੇ, ਅੰਗਰੇਜ਼ ਸਰਕਾਰ ਦੇ ਕਾਇਦੇ ਕਨੂੰਨਾਂ ਖਿਲਾਫ਼, ਥਾਂ ਥਾਂ 'ਤੇ ਮੋਰਚੇ ਲਾਏ ਅਤੇ ਸਾਕੇ ਵਰਤਾਏ ਸਨ। ਰੰਗੂਨ ਆਉਣ ਵਾਲੇ ਸਿੰਘਾਂ ਤੋਂ ਸਤਿਗੁਰੂ ਜੀ ਨੂੰ ਉਹਨਾਂ ਦੇ ਨਾਮਧਾਰੀ ਸੰਤ ਖਾਲਸੇਵਿਰੁੱਧ ਵਰਤੀ ਜਾਣ ਵਾਲੀ, ਨਵੀਂ ਬਣੀ ਸਿੰਘ ਸਭਾ ਦੀਆਂ ਸੂਚਨਾਵਾਂ ਪੁੱਜਦੀਆਂ ਸਨ। ਇਸ ਲਈ ਉਹ ਭਾਈ ਨਰਾਇਣ ਸਿੰਘ ਜਿਹੇ ਬੁੱਧੀਜੀਵੀ ਨੂੰ ਇਸ ਸੰਬੰਧ ਵਿਚ ਇਕ ਹੁਕਮਨਾਮੇ ਵਿਚ ਕੁਝ ਹਦਾਇਤਾਂ ਕਰਦੇ ਹਨ। ਸਤਿਗੁਰੂ ਜੀ ਨੇ ਆਪਣੇ ਵਲੋਂ ਸਿੱਖ ਤਖ਼ਤਾਂ ਦੇ ਕੁਝ ਪੁਜਾਰੀਆਂ ਨੂੰ ਅਰਦਾਸਾਂ ਲਿਖ ਕੇ ਵੀ ਪੁਚਾਈਆਂ ਸਨ ਜਿਸ ਵਿਚ ਉਹਨਾਂ ਨੇ ਕੂਕਿਆਂ ਦੇ ਧਾਰਮਿਕ ਅਤੇ ਸਿਆਸੀ ਵਿਰੋਧੀਆਂ ਨਾਲ ਸੰਵਾਦ ਰਚਾਉਂਦਿਆਂ, ਆਪਣਾ ਪੱਖ ਪੇਸ਼ ਕੀਤਾ ਸੀ। ਇਕ ਹੁਕਮਨਾਮਾ ਇਸ ਪ੍ਰਥਾਇ ਇਸ ਪ੍ਰਕਾਰ ਹੈ—

ਭਾਈ ਨਰਾਇਣ ਸਿੰਘ ਤੂ ਵੀ ਕਦੇ ਜਾਇਆ ਕਰ ਸਿੰਘ ਸਭਾ ਮੈ। ਦੇਖਿਆ ਕਰੇਂ ਕੀ ਬਾਤਾ ਬੋਲਦੇ ਹੁੰਦੇ ਹੈ, ਪਰ ਕੌੜਾ ਫਿਕਾ ਨਾ ਬੋਲਣਾ ਕਿਸੇ ਨਾਲ। ਫਿਕਾ ਕਾਸਨੂੰ ਬੋਲਣਾ ਹੈ ? ਕੀ ਥੁੜਾ ਹੈ ਫਿਕਾ ਬੋਲਣ ਬਿਨਾ ?

ਜੇਹੜਾ ਤੈਨੂੰ ਸਤਿਸੰਗੀ ਮਿਲੇ ਓਸਨੂੰ ਏਹੋ ਬਾਤ ਆਖ ਦੇਣੀ। ਜੇਹੜਾ ਤੈਨੂੰ ਆਖੇ ਕਿ ਤੂ ਤੇ ਤਨਖਾਹੀ ਹੈ ਤਾ ਉਹ ਸਿਘੁ ਓਸ ਨੂੰ ਏਹੋ ਆਖ ਦੇਵੇ ਜਦਿ ਤੁਸੀਂ ਦੋ ਬਾਤਾ ਮੈ ਤੇ ਇਕੁ ਬਾਤ ਕਰਿ ਲੇਮੋਗੇ ਤਾ ਅਸੀ ਆਪ ਈ ਖੜੇ ਹੋਇ ਜਾਮਾਗੇ ਤੁਮਾਰੇ ਅਗੇ ਹਥ ਜੋੜ ਕੇ। ਜੋ ਮਰਜੀ ਹੋਵੇ ਸੋ ਤਨਖਾਹਿ ਲਾਇ ਲੈਣੀ। ਕੇ ਤਾ ਕੂਕੇ ਪੰਥ ਮੈ ਮਿਲੋਂ, ਕੇ ਤਾ ਕੂਕੇ ਪੰਥ ਕੋ ਹਟਾਓ। ਜੇ ਦੋ ਬਾਤਾ ਮੈ ਤੇ ਕੋਈ ਨਹੀ ਤੁਸੀ ਕਰਦੇ ਤਾ ਪਏ ਝਖ ਮਾਰੋ। ਅਸੀਂ ਨਹੀਂ ਤੁਮਾਰਾ ਕਹਾ ਸੁਣਾਗੇ, ਭਾਮੇ ਕਿਤਨਾ ਈ ਭੌਂਕਦੇ ਰਹੋ।

ਜੇ ਕੋਈ ਗੁਰਦੁਆਰਿਆ ਦਾ ਮਾਨੁ ਕਰੇ ਤਾ ਸਭ ਤੇ ਬਡਾ ਗੁਰਿਦੁਆਰਾ ਗਰੰਥ ਸਾਹਿਬ ਜੀ ਹੈਨ, ਜੋ ਹਮਾਰੇ ਪਾਸ ਬੀ ਹੈਨ। ਤੁਸੀ ਰਖੋ ਗੁਰਦੁਆਰਿਆ ਕੋ। ਫਿੜਕ ਫਿੜਕ ਕੇ ਏਹੁ ਬਾਤ ਬੋਲ ਦੇਣੀ। ਜਿਥੇ ਕੋਈ ਆਖੇ ਤਨਖਾਹਿ ਲਵਾਓ ਕੂਕਿਓ, ਏਹੁ ਬੀ ਬਾਤ ਲਿਖ ਕੇ ਸਿਟ ਦੇਣੀ। ਪੁਜਾਰੀਆਂ ਦੀਆਂ ਹਰਿਦਾਸਾ ਅਛੀਆ ਹੈ। ਮੈ ਤਾ ਭਾਈ ਗੁਰੂ ਜੀ ਅਗੇ ਹਰਿਦਾਸ ਕਰਕੇ ਲਿਖਿਆ ਹੈ। ਜੋ ਗੁਰੂ ਜੀ ਨੇ ਲਖਾਈਆ ਹੈ ਤਿਮੇ ਹੀ ਮੈ ਲਿਖੀਆ ਹੈ ਸਭੇ ਹਰਿਦਾਸਾ।[10]

ਨਾਮਧਾਰੀ ਸਿੰਘਾਂ ਬਾਰੇ ਪੰਥ ਪ੍ਰਕਾਸ਼ ਦੀ ੧੯੯੯ ਈ. ਵਾਲੀ ਛਾਪ ਵਿਚ "ਕੂਕੇ ਸਿੰਘਨ ਕੀ ਕਥਾ" ਅਨੁਮਾਨ ਹੇਠ, ਸਿਖ ਤਖਤਾਂ ਦੇ ਪੁਜਾਰੀਆਂ ਦੇ ਨਾਮਧਾਰੀਆਂ ਬਾਰੇ ਅਣਉਚਿਤ ਰਵੱਈਏ ਤੇ ਗਿਆਨੀ ਗਿਆਨ ਸਿੰਘ ਹੋਰਾਂ ਵੀ ਬੜੀ ਸਖ਼ਤ ਟਿੱਪਣੀ ਕੀਤੀ ਸੀ—

"ਬੀਓ ਤਕਰਾਰ ਇਨ ਬਾਤਨ ਪੈ ਭਾਰਿ ਜਬਿ,
ਬਢਤੀ ਨਿਹਾਰਿ ਰਾਰ ਰਾਮ ਸਿੰਘ ਜੂ ਤਬੈ।
ਗੁਰੂਦ੍ਵਾਰ ਆਗੀ ਥਿਰਿ ਆਪ ਹੀ ਅਰਦਾਸ ਕਰਿ
ਦੀਓ ਬ੍ਰਤਵਾਇ ਪਰਸ਼ਾਦ ਸਭਿ ਕੋ ਸਭੈ।
ਗਾਵਤੇ ਸ਼ਬਦ ਪ੍ਰਦੱਖਨਾ ਲੈ ਗਏ ਡੇਰੇ,
ਐਸ ਹੀ ਨ੍ਰਿਮਲਯੋਂ ਕੇ ਸਾਥ ਕੀਨ ਇਨਿ ਹੈ ਅਬੈ।
ਪੰਥ ਦੂਧ ਮਾਂਹਿ ਕਾਂਜੀ ਡਾਰੀ ਹੈ ਪੁਜਾਰੀਓਂ ਨੈ
ਮੇਲ ਹੋਨ ਦੇਤ ਨ ਸ਼ਰ੍ਹਈ ਮੰਦ ਯੇ ਕਥੈ॥ ੨੩॥[11]

ਘਟਨਾ ੧੮੬੭ ਈ. ਦੀ ਸ੍ਰੀ ਅੰਮ੍ਰਿਤਸਰ ਦੀ ਦੀਪਮਾਲਾ ਸਮੇਂ, ਸਤਿਗੁਰੂ ਜੀ ਵਲੋਂ ਚੜ੍ਹਾਈ ਕੜਾਹ ਪ੍ਰਸ਼ਾਦ ਦੀ ਦੇਗ ਦੀ, ਪੁਜਾਰੀਆਂ ਦੁਆਰਾ ਅਰਦਾਸ ਨਾ ਕਰਕੇ, ਫਰੰਗੀ ਸਰਕਾਰ ਦੀ ਖ਼ੁਸ਼ਨੂਦੀ ਹਾਸਲ ਕਰਨ ਦੇ ਕੋਝੇ ਯਤਨ ਵੱਲ ਇਸ਼ਾਰਾ ਹੈ। ਬਾਹਰੋਂ ਵਿਦੇਸ਼ੀਆਂ ਦਾ ਅਤੇ ਅੰਦਰੋਂ ਆਪਣੇ ਹੀ ਕਥਿਤ ਸਿਖ ਭਾਈਚਾਰੇ ਦੇ ਵਿਰੋਧ ਦਾ ਮੁਕਾਬਲਾ ਕਰਦਿਆਂ, ਕਿਸ ਤਰ੍ਹਾਂ ਆਪਣੀ ਦੇਸ਼ ਕੌਮ ਭਗਤੀ ਤੇ ਲੋਕ ਭਗਤੀ ਦੇ ਮਾਰਗ 'ਤੇ ਨਾਮਧਾਰੀਆਂ ਨੇ ਅਡੋਲ ਰਹਿ ਕੇ, ਆਪਣੀ ਮਰਦਾਨਗੀ ਦਾ ਸਬੂਤ ਦੇਣਾ ਹੈ, ਇਸ ਪ੍ਰਥਾਇ ਸਤਿਗੁਰੂ ਜੀ ਆਪਣੇ ਪਿਆਰੇ ਵਿਦਵਾਨ ਸਿਖ, ਭਾਈ ਨਰਾਇਣ ਸਿੰਘ ਜੀ ਫਲੌਰ ਅਤੇ ਸਮੂਹ ਨਾਮਧਾਰੀ ਸਾਧ ਸੰਗਤ ਨੂੰ, ਆਪਣੇ ਕ੍ਰਿਪਾ ਪੱਤਰਾਂ ਦੁਆਰਾ ਲਗਾਤਾਰ ਸੁਚੇਤ ਕਰਦੇ ਰਹਿੰਦੇ ਸਨ। ਭਾਈ ਨਰਾਇਣ ਸਿੰਘ ਜੈਸੇ ਸਿਖਾਂ ਦੀਆਂ ਨਾਮਧਾਰੀ ਮੱਤ ਦੀ ਬਿਰਧੀ ਲਈ ਕੀਤੀਆਂ ਕੋਸ਼ਿਸ਼ਾਂ ਦਾ ਹੀ ਨਤੀਜਾ ਸੀ ਕਿ ਉਸ ਸਮੇਂ ਦੇ ਜਲੰਧਰ ਜ਼ਿਲ੍ਹੇ ਵਿਚ, ਕੂਕਾ ਪ੍ਰਭਾਵ ਵਾਲੇ ੭੦ ਪਿੰਡਾਂ ਵਿਚੋਂ ਸਭ ਤੋਂ ਵੱਧ ੨੨ ਪਿੰਡ, ਥਾਣਾ ਫਲੌਰ ਵਿਚ ਹੀ ਸਨ। ਇਕ ਹੋਰ ਹੁਕਮਨਾਮੇ ਵਿਚ, ਸਤਿਗੁਰੂ ਜੀ ਇਹਨਾਂ ਦੋਹਾਂ ਸਿਖਾਂ ਨੂੰ ਆਪਣੀ ਮਿਸਾਲ ਦੇ ਕੇ, ਹਮੇਸ਼ਾ ਉੱਚਾ ਆਤਮਕ ਅਵਸਥਾ ਦਾ ਅਨੰਦ ਮਾਨਣ ਬਾਰੇ, ਨਾਮਧਾਰੀ ਪੰਥ ਦੇ

ਉੱਜਲ ਭਵਿੱਖ ਬਾਰੇ, ਨੈਤਿਕ ਜੀਵਨ ਦੀ ਮਰਿਆਦਾ ਪਾਲਣ ਬਾਰੇ, ਫਰੰਗੀ ਸਰਕਾਰ ਦੇ ਮਨ 'ਤੇ ਪਏ ਨਾਮਧਾਰੀਆਂ ਦੇ ਭੈ ਬਾਰੇ, ਰੂਸ ਦੇ ਭਾਰਤ ਵੱਲ ਵਧਣ ਦੇ ਸੰਕੇਤ ਬਾਰੇ ਅਤੇ ਉਹਨਾਂ ਲਈ ਆਪਣੀ ਸੰਗਤ ਕਿਤਨੀ ਪਿਆਰੀ ਹੈ, ਆਪਣੇ ਮਨੋਭਾਵਾਂ ਬਾਰੇ ਦੱਸਦੇ ਹਨ—

..ਮੈ ਤੇ ਬਥੇਰੇ ਉਪਾ ਕਰਿ ਦੇਖੇ ਸੁਖ ਦੇ ਬਾਸਤੇ, ਸੁਖ ਨਾ ਹੋਆ। ਜਾ ਸੁਖੁ ਹੋਆ ਤਾ ਨਾਮ ਤੇ ਈ ਹੋਆ ਭਾਈ। ਤਾ ਹੀ ਮੈ ਸਭਿ ਕਿਸੇ ਨੂੰ ਆਖਦਾ ਹਾ ਭਾਈ ਨਾਮ ਜਪੋ, ਨਾਮ ਜਪੋ, ਅਖੀ ਦੇਖ ਕੇ ਨਾਮ ਦੀ ਬਡਿਆਈ ਕੋ। ਹੁਣ ਏਥੇ ਬੰਦ ਮੈ ਹੈ, ਬੰਦ ਬੁਰੀ ਹੁੰਦੀ ਹੈ। ਨਾਮ ਦੇ ਆਸਰੇ ਏਥੇ ਵੀ ਕੋਈ ਦੁਖੁ ਨਹੀ ਬੰਦ ਦਾ। ਅਬੀਰੀ ਬਣੀ ਹੋਈ ਹੈ, ਨਹੀ ਤਾ ਹਮਾਰੇ ਤੇ ਅਛੇ ਪਥਰ ਕੁਟਦੇ ਹੈਨ। ਹਰਿ ਤਰਾ ਸੇ ਬੁਰਾ ਹਾਲੁ ਹੈ ਬੰਦ ਬਾਲੇ ਲੋਕਾ ਦਾ।

ਸਾਨੂ ਕਿਸੇ ਈ ਬਾਤ ਦੀ ਕਮਤੀ ਨਹੀ ਘੇ, ਖੰਡੂ, ਚਾਵਲੁ, ਦੁਧੁ, ਕਪੜੇ ਦੀ। ਇਕ ਹੀ ਦੁਖੁ ਹੈ, ਸੰਗਤ ਦੇ ਦਰਸਨ ਦੀ ਲੋੜ ਹੈ। ਸੋ ਏਹ ਬੀ ਹੋਇ ਜਾਊਗਾ। ਗੁਰੂ ਜੀ ਦਾ ਬਚਨ ਤੇ ਹੈ ਪਰੁ ਤਦਿ ਹੋਣਾ ਲਿਖਾ ਹੈ ਜਦਿ ਸਰੂਪ ਸਿੰਘੁ (ਰੂਸ ਦਾ ਸੰਕੇਤਕ ਨਾਮ), ਮਾਝੇ ਦੇਸ਼ ਮੈ ਆਵੇਗਾ। ਅਗੇ ਭਾਈ ਗੁਰੂ ਦੀ ਗੁਰੂ ਜਾਣੇ। ਪੈਲਾਦਿਸਰਿ ਮੈ ਪੋਥੀ ਬੀ ਨਿਕਲੀ ਹੈ ਓਸ ਮੈ ਲਿਖਾ ਹੈ।

ਮੁਠਡੀ ਬੀ ਫਤੇ ਬੁਲਾਉਣੀ ਸਾਰੇ ਸਿੰਘਾ ਨੂ ਜਾ ਕੇ। ਆਖਣਾ ਭਜਨੁ ਬਾਣੀ ਕਰੋ ਤਕੜੇ ਹੋ ਕੇ ਨਾਲੇ ਹੁਕਮਨਾਮਾ ਦੇਖਾ ਦੇਣਾ ਪੜਦੇ ਮੈ। ਅਛੀ ਤਰਾ ਧੀਰੁ ਦਲਾਸਾ ਦੇਣਾ। ਸਿਆਮ ਸਿੰਘ ਦਰਜੀ ਨੂ ਫਤੇਹ ਗਜਾ ਦੇਣੀ। ਮੈ ਜੇ ਦੇਸ ਮੈ ਆ ਜਾਊ ਤਾ ਤੈਨੂ ਬੀ ਬਹੁਤੁ ਸੁਖੁ ਹੋਊਗਾ ਸਿਆਮ ਸਿੰਘ ਜੀ।

...ਭਾਈ ਨਰੈਣ ਸਿੰਘ ਤੇ ਸਦਾ ਸਿੰਘ ਜੀ ਅਰੁ ਜੋ ਹੁਕਮਨਾਮਾ ਲਿਖਾਇਆ ਹੈ ਸੋ ਓਸਦੀ ਬਾਤ ਮੰਨਣੀ। ਅਗੇ ਤੁਸੀ ਇਆਣੇ ਨਹੀ ਸਿਆਣੇ ਹੋ ਮੇਰੇ ਤੇ ਤਾ।...

ਹੋਰੁ ਨਰੈਣ ਸਿੰਘ ਤੈ ਸਮਝੀ ਨਹੀ ਏਹੁ ਬਾਤ ਜੋ ਸਿੰਘ ਸਭਾ ਬਣਾਈ ਹੈ, ਸੋ ਏਨਾ ਤੇ ਰੀਸ ਕੀਤੀ ਹੈ ਗੁਰੂ ਦੇ ਕੰਮ ਦੀ। ਏਧਰ ਕੰਮੁ ਤੇ ਨਿਕਲ ਪਿਆ ਗੁਰੂ ਦਾ, ਏਧਰ ਏ ਮਿਲਣਿ ਜੋਗੇ ਹੈਨ ਨਹੀ। ਕੀ ਮੂਹੁ ਲੈ ਕੇ ਮਿਲਣਿ ? ਬਹੁਤੁ ਬਕੇ ਹੈ ਮੂੰਹਿ ਆਉਦਾ। ਹੁਣਿ ਏਹੁ ਸਲਾਹਿ ਕੀਤੀ ਹੈ ਜੋ ਆਪਣੇ ਘਰ ਦੀ ਹੀ ਬਾਤ ਬਣਾ ਲੇਓ। ਕੂਕਿਆ ਨੇ ਤੋਰਿ ਲਿਆ ਹੈ ਸਭੁ ਕੰਮੁ ਕੰਗਾਲਾ ਨੇ। ਸਾਡੇ ਬਿਚ ਤਾ ਬਡੇ ਬਡੇ ਆਦਮੀ ਬਹੁਤੁ ਹੈ, ਸਾਡੇ ਪਾਸੋਂ ਕਿਉਂ ਨਹੀਂ ਤੁਰੂਗਾ। ਏਹੁ ਤੇ ਕੰਮੁ ਨ ਬਡੇ ਤੇ ਤੁਰਦਾ ਹੈ ਨਾ ਛੋਟੇ ਤੇ ਤੁਰਦਾ ਹੈ? ਇਹ ਤਾ ਕੰਮ ਗੁਰੂ ਦੇ ਕਰਿਨ ਦਾ ਹੈ, ਸੋ ਗੁਰੂ ਜੀ ਨੇ ਕੀਤਾ ਹੈ। ਜੇ ਤਾ ਨਾਮਧਾਰੀਆ ਦੇ ਪੰਥ ਨੂ ਮਿਟਾ ਦੇਣਾ ਤੇ ਤੇ ਏ ਆਪ ਦਾ ਬੀ ਕੰਮੁ ਤੋਰਿ ਲੈਣਗੇ, ਜੇ ਨਾਮਧਾਰੀ ਨਾ ਮਿਟੇ ਤਾ ਏਨਾ ਤੇ ਕੁਛ ਬੀ ਨਹੀ ਹੋਣਾ। ਏਹੁ ਤਾ ਭੂਤਾ ਦੀ ਅਗਿ ਮਾਲੂਮ ਹੁੰਦੀ ਹੈ ਮੈਨੂੰ ਤਾ। ਅਗੇ ਭਾਈ ਗੁਰੂ ਜਾਣੇ।

ਅਰੁ ਲਾਹੌਰ ਕਦੇ ਜਾਮੋ ਤਾ ਸਾਰੇ ਸਿੰਘਾ ਨੂ ਸਾਡੀ ਫਤੇ ਬੁਲਾਉਣੀ, ਖਬਰ ਦੇਣੀ

ਸਾਡੀ ਸੁਖ ਅਨੰਦ ਦੀ। ਹੁਕਮਨਾਮੇ ਦਾ ਦਿਦਾਰੁ ਕਰਾਉਣਾ। ਮੇਰੇ ਤਾ ਕੁਛੁ ਬਸਿ ਨਹੀ, ਜੋ ਗੁਰੂ ਲਿਖਵਾਇਆ ਸੋ ਮੈਂ ਲਿਖ ਦਿੱਤਾ ਹੈ।

ਹੋਰ ਭਾਈ ਏਥੇ ਸਾਡੇ ਪਾਸ ਕਿਸੇ ਨੂ ਨਾ ਬੋਲਣ ਦਿੰਦੇ ਹੈ, ਨਾ ਖੜਾ ਹੋਣਿ ਦਿੰਦੇ ਹੈ। ਇਨਾ ਨੂ ਏਨਾ ਦੇ ਕਰਮ ਨੇ ਬਹੁਤੁ ਭੈ ਦੇ ਰਖਾ ਹੈ। ਆਖੇ ਹੈ ਜੇ ਏਥੀ ਬਾਤ ਪੰਜਾਬ ਮੈਂ ਜਾ ਰਹੀ ਤਾ ਕੂਕੇ ਸੂੜ ਕਰ ਦੇਣਗੇ ਵਿਲਿਆ ਦਾ। ਕਾਲ ਜੈਸਾ ਭੈ ਹੈ ਏਨਾ ਕੋ ਨਾਮਧਾਰੀਆ ਦਾ। ਰਜਾਇ ਪ੍ਰਮੇਸਰ ਦੀ ਐਸੀ ਈ ਹੈ ਕੁਛੁ।[12]

ਤਾਸੀਰ ਸਾਹਿਬ ਦੇ ਉਪਰੋਕਤ ਲੇਖ ਵਿਚ ਇਹ ਵੀ ਜ਼ਿਕਰ ਮਿਲਦਾ ਹੈ ਕਿ ਭਾਈ ਨਰਾਇਣ ਸਿੰਘ ਫਲੌਰ ਨੇ ਕਿਸੇ ਕਾਲਜ ਵਿਚ ਫਾਰਸੀ ਅਧਿਆਪਕ ਵਜੋਂ ਸੇਵਾਵਾਂ ਵੀ ਨਿਭਾਹੀਆਂ। ਸ਼ਾਇਦ ਇਸੇ ਕਾਰਨ ਆਪ ਦੁਆਰਾ ਪੰਜਾਬੀ ਵਿਚ ਅਨੁਵਾਦਿਤ ਭਾਈ ਨੰਦ ਲਾਲ ਦੀਆਂ ਗ਼ਜ਼ਲਾਂ ਅਤੇ ਜ਼ਫਰਨਾਮਾ ਪਾ: ੧੦ਵੀਂ ਤਾਲੀਮ ਮਹਿਕਮੇ ਦੇ ਉੱਚ ਅਧਿਕਾਰੀ, ਵਿਲੀਅਮ ਵੇਲ ਸਾਹਿਬ ਅਤੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਦੀ ਮਨਜ਼ੂਰੀ ਬਾਅਦ ਕ੍ਰਮਵਾਰ ੧੮੮੨ ਈ. ਅਤੇ ੧੮੮੭ ਈ. ਵਿਚ ਛਪਵਾਈਆਂ ਗਈਆਂ ਸਨ।

ਗੁਰੂ ਹਰੀ ਸਿੰਘ ਜੀ ਵੀ ਆਪ ਨਾਲ ਬਹੁਤ ਪ੍ਰੇਮ ਕਰਦੇ ਸਨ ਅਤੇ ਆਪ ਵੀ ਗਾਹੇ ਬਗਾਹੇ ਉਨ੍ਹਾਂ ਦੇ ਦਰਸ਼ਨਾਂ ਲਈ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਜਾਂਦੇ ਰਹਿੰਦੇ ਸਨ। ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਸਮੇਂ ਸ੍ਰੀ ਭੈਣੀ ਸਾਹਿਬ ਵਿਚ ਸਥਾਪਿਤ ਨਾਮਧਾਰੀ ਵਿਦਿਆਲੇ ਦੇ ਬੱਚਿਆਂ ਦੀ ਧਾਰਮਿਕ ਸਿੱਖਿਆ ਦੇਣ ਅਤੇ ਪ੍ਰੀਖਿਆ ਲੈਣ ਲਈ ਆਪ ਦੀਆਂ ਸੇਵਾਵਾਂ ਲਏ ਜਾਣ ਦਾ ਵੀ ਜ਼ਿਕਰ ਮਿਲਦਾ ਹੈ। ੯੦ ਵਰ੍ਹੇ ਦੀ ਵਡੇਰੀ ਉਮਰ ਭੋਗ ਕੇ ਆਪ ੧੯੯੨ ਬਿ. (੧੯੩੫ ਈ.) ਨੂੰ ਭਾਦਰੋਂ ਦੀ ਪੁੰਨਿਆਂ ਨੂੰ ਰਾਤ ਦੋ ਵਜੇ ਗੁਰਪੁਰੀ ਪਿਆਨਾ ਕਰ ਗਏ। ਆਪ ਦਾ ਫਲੌਰ ਵਿਖੇ ਦਰਿਆ ਸਤਿਲੁਜ ਦੇ ਕਿਨਾਰੇ ਸਸਕਾਰ ਕੀਤਾ ਗਿਆ। ਆਪ ਦੇ ਇਕ ਸਪੁੱਤਰ ਹਰਿਕ੍ਰਿਸ਼ਨ ਸਿੰਘ ਤੇ ਸਪੁੱਤਰੀ ਬੀਬੀ ਊਧਮ ਕੌਰ ਸੀ। ਉਹ ਵੀ ਆਯੂ ਪ੍ਰਯੰਤ ਸ੍ਰੀ ਭੈਣੀ ਸਾਹਿਬ ਨਾਲ ਜੁੜੇ ਰਹੇ ਸਨ। ਭਾਈ ਨਰਾਇਣ ਸਿੰਘ ਫਲੌਰ ਦਾ ਸਾਰਾ ਜੀਵਨ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਆਸ ਵਿਚ ਸਿਕਦਿਆਂ ਬਤੀਤ ਹੋਇਆ।

## ਹਵਾਲੇ ਅਤੇ ਟਿਪਣੀਆਂ

1. ਕੂਕਾ ਵਿਦਰੋਹ-ਗੁਰਾਂ ਦਿਤਾ ਖੰਨਾ, ਸ੍ਰੀ ਜੀਵਨ ਨਗਰ (ਹਿਸਾਰ), ਸ਼ਤਾਬਦੀ ਸਾਲ, ੧੯੭੧, ਸਫਾ ੯੩-੧੦੧
2. ਸਤਿਜੁਗ, ਸੰਤ ਅੰਕ, ੯ ਚੇਤਰ ਸੰਮਤ ੧੯੯੬ ਬਿ., ਸ੍ਰੀ ਭੈਣੀ ਸਾਹਿਬ, ਬਾਬਾ ਨਰਾਇਣ ਸਿੰਘ ਜੀ ਫਲੌਰ-ਡਾ. ਹਰਚੰਦ ਸਿੰਘ ਤਾਸੀਰ ਦਾ ਲੇਖ, ਸਫਾ ੧੬੩
3. ਸਤਿਗੁਰੂ ਬਿਲਾਸ ਭਾਗ ਦੂਜਾ-ਸੰਤ ਸੰਤੋਖ ਸਿੰਘ ਬਾਹੋਵਾਲ (ਸੰ. ਜਸਵਿੰਦਰ

ਸਿੰਘ) ਸਫਾ ੧੦੮

4. ਕੂਕਾ ਮੂਵਮੈਂਟ ਫਰੀਡਮ (ਸਟਰਗਲ ਇਨ ਪੰਜਾਬ)-ਸੰ. ਜਸਵਿੰਦਰ ਸਿੰਘ, ਸਫਾ ੯੮
5. ਸੀਤਲਤਾ ਦਾ ਸਰੋਤ-ਮਾ. ਨਿਹਾਲ ਸਿੰਘ, ੧੯੩੮ ਸ੍ਰੀ ਜੀਵਨ ਨਗਰ, ਸਫਾ ੧੦੭-੦੮
6. ਉਹੀ, ਸਫਾ ੧੦੯-੧੦
7. ਸੰਤ ਅੰਕ, ਸਫਾ ੧੬੩
8. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ (ਸੰ. ਜਸਵਿੰਦਰ ਸਿੰਘ), ਹੁਕਮਨਾਮਾ ਨੰ. ੨੮, ਸਫਾ ੨੯੧-੩੦੩
9. ਪੰਜਾਬ ਦੀਆਂ ਲਹਿਰਾਂ-ਸ਼ਮਸ਼ੇਰ ਸਿੰਘ ਅਸ਼ੋਕ, ਸਫਾ ੧੭੭-੭੮
10. ਹੁਕਮਨਾਮੇ-ਹੁਕਮਨਾਮਾ ਨੰ. ੩੯, ਸਫਾ ੩੫੦-੫੨
11. ਗਿਆਨੀ ਗਿਆਨ ਸਿੰਘ ਜੀ ਦੇ ੨੮ ਕਬਿਤ-ਸੰ. ਤੇ ਅਨੁਵਾਦ ਡਾ. ਹਰਭਜਨ ਸਿੰਘ-ਸਫਾ ੭੮
12. ਹੁਕਮਨਾਮੇ-ਹੁਕਮਨਾਮਾ ਨੰ. ੪੫, ਸਫਾ ੩੭੮-੮੫

# ਦੁਆਬੇ ਨੂੰ ਚਾਰ ਚੰਨ ਲਾਉਣ ਵਾਲਾ, ਭਾਈ ਹਮੀਰ ਸਿੰਘ 'ਤਪਾ'

ਦਿੱਲੀ ਵਾਲੇ ਮਰਹੂਮ ਕਵੀ ਤਾਰਾ ਸਿੰਘ ਦੀ ਕਵਿਤਾ ਬਾਰੇ ਇਕ ਪ੍ਰਬੁੱਧ ਚਿੰਤਕ ਦੁਆਰਾ ਛਪੀ ਲਿਖਤ ਵਿਚੋਂ, ਇਹ ਤੁਕਾਂ ਨਜ਼ਰੀਂ ਪਈਆਂ—

"ਲਿਖਿਆ ਹੈ ਖ਼ਤ ਵਿਚ ਕੀ, ਇਹ ਨਾਂ ਮੇਰਾ ਵਾਸਤਾ,
ਲਿਖਿਆ ਹੈ ਤੇਰੇ ਹੱਥ ਦਾ ਏਨਾ ਹੀ ਬਹੁਤ ਹੈ।"

ਆਪਣੇ ਪਿਆਰਿਆਂ ਦੇ ਖ਼ਤਾਂ ਬਾਰੇ, ਪੱਤਰਾਂ ਬਾਰੇ, ਇਹੋ ਜਿਹੀ ਖਿਚ, ਧਰਤੀ ਦੇ ਹਰ ਕੋਨੇ ਵਿਚ ਵੱਸਣ ਵਾਲਿਆਂ ਦੇ ਹਿਰਦੇ ਵਿਚ ਬਣੀ ਰਹਿੰਦੀ ਹੈ। ਸਾਡੇ ਵੇਲਿਆਂ ਵਿਚ ਹੋ ਗੁਜ਼ਰੀ, ਪੰਜਾਬੀ ਦੀ ਅਜ਼ੀਮ ਸ਼ਾਇਰਾ, ਅੰਮ੍ਰਿਤਾ ਪ੍ਰੀਤਮ ਨੇ ਕਦੇ ਲਿਖਿਆ ਸੀ—

"ਤੇਰਾ ਖ਼ਤ ਸਾਨੂੰ ਅਜ ਬਹੁੜਿਆ ਏ,
ਜਿਵੇਂ ਸੱਤਾਂ ਅਸਮਾਨਾਂ ਤੇ ਘਟਾ ਛਾਈ
ਦੋਵੇਂ ਅੱਖੀਆਂ ਸਾਡੀਆਂ ਝੂਮ ਪਈਆਂ,
ਮੱਥੇ ਉੱਤੇ ਨਸੀਬਾਂ ਨੇ ਪੈਲ ਪਾਈ
ਅੱਖਰ ਜਾਦੂਆਂ ਵਿਚ ਲਬੇੜ ਕੇ ਤੇ,
ਪਾਲਾਂ ਬੰਨ੍ਹ ਕੇ ਆਪਣੇ ਨਾਲ ਆਇਆ
ਸਾਡੀ ਜਿੰਦ ਨੂੰ ਆਣ ਕੇ ਕੀਲ ਬੈਠਾ,
ਟੂਣੇ ਹਾਰਿਆ ਵੇ ਕੇਹਾ ਖ਼ਤ ਪਾਇਆ"
ਤੇ ਇਸੇ ਕਵਿੱਤਰੀ ਨੇ ਹੀ ਲਿਖਿਆ ਸੀ-
..."ਰੁੱਤਾਂ ਭੌਂਦੀਆਂ ਤੇ ਵਰ੍ਹੇ ਪਏ ਗਿੜਦੇ,
ਵੇ ਕੋਈ ਅੰਤ ਨਹੀਉਂ ਇਹਨਾਂ ਗੇੜਿਆਂ ਦੇ
ਹੱਸ ਕੰਡੇ ਵੀ ਉਹਨਾਂ ਦੇ ਚੁਗ ਲਈਏ,
ਹੱਥੀਂ ਆਪ ਲਾਈਏ ਫੁੱਲਾਂ ਜੇਹੜਿਆਂ ਦੇ
ਅੱਖਾਂ ਭਰੀਆਂ ਨੇ ਨਾਲ ਗਲੇਡੂਆਂ ਦੇ,
ਹੋਠ ਭਰੇ ਨੇ ਨਾਲ ਸੁਨਿਹੜਿਆਂ ਦੇ
ਸਾਰ ਜਾਣਦੇ ਨੇ ਇਹਨਾਂ ਅੱਖਰਾਂ ਦੀ,
ਸੱਜਣ ਵਿਛੜੇ ਸੱਜਣਾਂ ਜਿਹੜਿਆਂ ਦੇ।"

ਇਕ ਇਸ ਤਰ੍ਹਾਂ ਦੇ ਹੀ ਸੱਜਣ ਪਿਆਰੇ ਸਨ, ਲੱਖਾਂ ਨਾਮਧਾਰੀਆਂ ਦੇ ਹਿਰਦੇ ਸਮਰਾਟ, ਸਤਿਗੁਰੂ ਰਾਮ ਸਿੰਘ, ਜਿਹਨਾਂ ਨੂੰ ਵੇਲੇ ਦੀ ਸਰਕਾਰ ਨੇ, ਆਪਣੇ ਰਾਜ ਦੀ ਸਲਾਮਤੀ ਲਈ ਵੱਡਾ ਖ਼ਤਰਾ ਸਮਝਦਿਆਂ, ਪੰਜ ਦਰਿਆਵਾਂ ਦੀ ਧਰਤੀ ਤੋਂ ਜਲਾਵਤਨ

ਕਰ ਦਿੱਤਾ ਸੀ। ਉਹਨਾਂ ਨੂੰ ਬ੍ਰਿਟਿਸ਼ ਬਰ੍ਹਮਾ ਦੇ ਰੰਗੂਨ ਸ਼ਹਿਰ ਵਿਚ, ਨਜ਼ਰਬੰਦ ਰੱਖਿਆ ਗਿਆ ਸੀ। ਪੰਜਾਬ ਵਿਚ ਸਤਿਗੁਰੂ ਜੀ ਨੂੰ ਸਿੱਖ ਪੁਨਰ ਜਾਗਰਣ ਅਤੇ ਕੌਮੀ ਮੁਕਤੀ ਅੰਦੋਲਨ ਵਾਲੇ ਦੂਹਰੇ ਕਾਰਜਾਂ ਲਈ, ਪੰਦਰਾਂ ਸਾਲਾਂ ਤੋਂ ਵੀ ਤਿੰਨ ਕੁ ਮਹੀਨੇ ਘੱਟ ਸਮਾਂ ਮਿਲਿਆ। ਇਸ ਵਿਚ ਵੀ ਤਿੰਨੇ ਸਾਢੇ ਤਿੰਨ ਸਾਲ, (੧੮੬੩-੬੬), ਉਹ ਆਪਣੇ ਕੂਕਾ ਕੇਂਦਰ, ਸ੍ਰੀ ਭੈਣੀ ਸਾਹਿਬ ਵਿਚ ਹੀ ਨਜ਼ਰਬੰਦ ਰਹੇ। ਫਿਰ ਵੀ ਬਾਕੀ ਸਮੇਂ ਦਾ ਉਪਯੋਗ, ਆਪ ਨੇ ਅਟਕ ਤੋਂ ਜਮਨਾ ਦਰਿਆ ਦੇ ਵਿਚਕਾਰਲੇ ਇਲਾਕਿਆਂ ਵਿਚ, ਕੂਕਾ ਜਥੇਬੰਦੀ ਨੂੰ ਸੂਤਰਬੱਧ ਕਰਨ ਲਈ, ਇਸ ਢੰਗ ਨਾਲ ਵਰਤਿਆ ਕਿ ਲੱਖਾਂ ਪ੍ਰਾਣੀ, ਆਪ ਦੇ ਸਨੇਹ ਪਾਸ਼ ਵਿਚ, ਇਸ ਤਰ੍ਹਾਂ ਬੱਝ ਗਏ ਕਿ ਉਹ ਆਪ ਦੀ ਦਰਸ਼ਨ ਦਾਤ ਤੋਂ ਵਡਮੁੱਲੀ, ਨਾ ਕੋਈ ਦੁਨਿਆਵੀ ਸ਼ੈ ਸਮਝਦੇ ਸਨ ਅਤੇ ਨਾ ਕੋਈ ਸਾਕ ਨਾਤਾ। ਸਤਿਗੁਰੂ ਜੀ ਉਹਨਾਂ ਦੇ ਜੀਵਨ ਦੀ ਟੇਕ ਬਣੇ। ਉਹਨਾਂ ਦੇ ਮੁਖਾਰਬਿੰਦ ਵਿਚੋਂ ਨਿਕਲੇ ਸ਼ਬਦਾਂ ਰੂਪੀ ਬਚਨ, ਉਹਨਾਂ ਦੀ ਜੀਵਨ ਜਾਚ ਬਣ ਗਏ। ਇਸੇ ਕਸ਼ਿਸ਼ ਦੇ ਬੱਧੇ ਉਹ ਆਪ ਦੇ ਅੰਦਲੋਨ ਨੂੰ ਵੀ ਸਮਰਪਿਤ ਹੋਏ ਅਤੇ ਵੱਡੀਆਂ ਕੁਰਬਾਨੀਆਂ ਕਰਨ ਦੇ ਸਮਰੱਥ ਬਣੇ। ਸਤਿਗੁਰੂ ਜੀ ਉਹਨਾਂ ਦਾ ਉਹੋ ਜਿਹਾ ਈਮਾਨ ਸਨ, ਦੀਨ ਸਨ, ਜਿਸ ਦਾ ਵਰਣਨ ਕਦੇ ਹੀਰ ਦੇ ਪ੍ਰੇਮ ਦੇ ਮੁਹਾਵਰੇ ਨਾਲ, ਸਾਈਂ ਬੁੱਲ੍ਹੇ ਸ਼ਾਹ ਹੋਰਾਂ ਕੀਤਾ ਸੀ—

"ਲੋਕਾਂ ਭਾਣੇ ਚਾਕ ਮਹੀਂਦਾ
ਰਾਂਝਾ ਲੋਕਾਂ ਵਿਚ ਕਹੀਂਦਾ
ਸਾਡਾ ਤੇ ਦੀਨ ਇਮਾਨ ਵੇ...
ਵਿਹੜੇ ਆ ਵੜ ਮੇਰੇ।"

ਕੂਕਾ ਹਿਰਦਿਆਂ ਦੀ ਇਸ ਤੜਪ ਨੇ, ਮੁਸਾਫ਼ਰੀ ਦਾ ਰੂਪ ਧਾਰਿਆ। ਲੰਮੇ ਪੈਂਡਿਆਂ ਤੇ ਚੋਖੇ ਖਰਚ ਖੇਚਲ ਵਾਲੀ ਮੁਸਾਫਰੀ। ਅਗਿਆਤ ਥਾਵਾਂ। ਅਨਜਾਣੇ ਲੋਕ। ਬੋਲ ਬਾਣੀ ਦੀ ਕੋਈ ਸਾਂਝ ਨਾਂ। ਇਕੋ ਚਾਅ, ਇਕੋ ਖੁਸ਼ੀ ਸੀ, ਆਪਣੇ ਮਹਿਬੂਬ ਦੇ ਦਰਸ ਦੀਦਾਰ ਦੀ। ਨਾ ਓਪਰੀ ਧਰਤੀ ਨੇ ਡਰਾਇਆ, ਨਾ ਬਿਗਾਨਿਆਂ ਦੀ ਸਰਕਾਰ ਦੀਆਂ ਸਖ਼ਤੀਆਂ ਨੇ। ਸਮਾਂ ਬੜਾ ਭਿਅੰਕਰ ਸੀ। ਵਕਤ ਬੜਾ ਜ਼ਾਲਿਮ ਸੀ। ਆਪਣੇ ਬਿਗਾਨੇ, ਸਭ ਕੂਕਿਆਂ ਤੋਂ ਪੱਲਾ ਬਚਾ ਕੇ ਲੰਘ ਜਾਂਦੇ ਸਨ। ਉਹਨਾਂ ਕੋਲ ਖੜਨਾ ਮੁਸੀਬਤ ਸੀ, ਉਹਨਾਂ ਨਾਲ ਗੱਲ ਕਰਨੀ ਬਿਪਤਾ ਨੂੰ ਬੁਲਾਵਾ ਸੀ। ਉਹਨਾਂ ਨੂੰ ਸੁੱਖ ਸਾਂਦ ਪੁੱਛਣੀ ਜਾਂ ਪਾਣੀ ਧਾਣੀ ਦੀ ਸੁਲਾਹ ਮਾਰਨੀ ਤਾਂ ਦੂਰ ਦੀਆਂ ਗੱਲਾਂ ਸਨ। ਜਿਸ ਪਿੰਡ ਦੇ ਟਿੱਬਿਆਂ ਦੀ ਰੇਤ ਤੇ, ਰਾਤ ਦੋ ਚਾਰ ਰਾਹੀਂ ਪਾਂਧੀ ਕੂਕੇ, ਪਹਿਰ ਦੋ ਲੱਕ ਸਿੱਧਾ ਕਰ ਲੈਂਦੇ, ਉੱਥੋਂ ਦੇ ਚੌਂਕੀਦਾਰਾਂ, ਲੰਬੜਦਾਰਾਂ ਅਤੇ ਹੋਰ ਸਫੈਦਪੋਸ਼ਾਂ ਦੀ ਸ਼ਾਮਤ ਆ ਜਾਂਦੀ ਸੀ। ਕੂਕਿਆਂ ਨੂੰ ਠਾਹਰ ਦੇਣ ਵਾਲਿਆਂ ਖਿਲਾਫ, ਪੁਲੀਸ ਕਾਰਵਾਈਆਂ ਦੀਆਂ ਰੀਪੋਰਟਾਂ ਨਾਲ ਮੁਹਾਫਜ਼ਖਾਨਿਆਂ ਵਿਚ ਅਨੇਕਾ ਦਸਤਾਵੇਜ਼ ਵੇਖੇ ਜਾ ਸਕਦੇ ਹਨ। ਕੂਕਿਆਂ ਦਾ ਸਾਰੇ ਦਾ ਸਾਰਾ ਫਿਰਕਾ, ਅੰਗਰੇਜ਼ ਸਰਕਾਰ ਨੇ ਬਾਗੀ ਐਲਾਨਿਆ ਹੋਇਆ ਸੀ। ਸਰਕਾਰ ਦੇ ਬਾਗੀਆਂ ਨੂੰ ਮਿਲਣ ਵਾਲੀਆਂ ਸਜ਼ਾਵਾਂ ਤੋਂ ਕੌਣ ਵਾਕਿਫ਼

ਨਹੀਂ। ਉਹਨਾਂ ਸਭਨਾਂ ਦੀ ਹੋਣੀ ਇਕੋ ਜਿਹੀ ਹੁੰਦੀ ਹੈ ਭਾਵੇਂ ਉਹ ਦੁੱਲਾ ਭੱਟੀ ਹੋਵੇ, ਅਹਿਮਦ ਖਰਲ ਹੋਵੇ, ਸੂਬਾ ਗਿਆਨੀ ਸਿੰਘ ਹੋਵੇ ਜਾਂ ਸੂਬਾ ਸਾਹਿਬ ਸਿੰਘ ਹੋਵੇ। ਇਹੋ ਜਿਹੀ ਪ੍ਰੀਖਿਆ ਦੀ ਘੜੀ ਵਿਚ ਸਫਲ ਹੋਣ ਵਾਲੇ, ਇਤਿਹਾਸ ਦੇ ਅੰਬਰਾਂ ਦੇ ਜਗਮਗਾਉਂਦੇ ਸਿਤਾਰੇ ਬਣਦੇ ਹਨ।

ਗੱਲ ਇਕ ਖ਼ਤ ਤੋਂ ਤੁਰੀ ਸੀ। ਨਾਮਧਾਰੀ ਸੰਗਤ ਦੇ ਹਿਰਦਿਆਂ ਵਿਚੋਂ, ਸਤਿਗੁਰੂ ਜੀ ਪ੍ਰਤੀ ਜੋ ਅਥਾਹ ਪਿਆਰ ਸਤਿਕਾਰ ਸੀ, ਉਸ ਦਾ ਪ੍ਰਗਟਾਵਾ ਇਸ ਗੱਲ ਤੋਂ ਹੁੰਦਾ ਹੈ ਕਿ ਘੱਟੋ ਘੱਟ ਇਕ ਸੈਂਕੜਾ ਨਾਮਧਾਰੀ ਸਿੰਘ, ਆਪ ਦੀ ਜਲਾਵਤਨੀ ਦੇ ਕੋਈ ਛੇ ਸਾਲਾਂ ਦੇ ਸਮੇਂ ਵਿਚ, ਦਿਸੰਬਰ-ਜਨਵਰੀ ੧੮੭੪-੭੫ ਤੋਂ ੧੮੮੧ ਈ. ਤੱਕ, ਆਪ ਦੇ ਪਾਸ ਰੰਗੂਨ ਪੁੱਜਦੇ ਹਨ। ਦਰਸ਼ਨ ਬੰਗਲੇ ਦੀ ਸਾਹਮਣੀ ਸੜਕ 'ਤੇ ਤੁਰਦਿਆਂ ਫਿਰਦਿਆਂ ਕਰਦੇ ਹਨ। ਕੁਝ ਕੁ ਭਾਗਾਂ ਵਾਲੇ, ਛੋਟਾ ਮੋਟਾ ਸੁੱਖ ਸਾਂਦ ਦਾ ਬਚਨ ਵੀ ਕਰ ਲੈਂਦੇ ਹਨ ਅਤੇ ਕੁਝ ਹੋਰ ਵਡਭਾਗੇ ਖ਼ਤ ਪੱਤਰਾਂ ਦਾ ਆਦਾਨ ਪ੍ਰਦਾਨ ਕਰਨ ਵਿਚ ਵੀ ਸਫਲ ਹੋ ਜਾਂਦੇ ਹਨ। ਸਤਿਗੁਰੂ ਜੀ ਵੱਲ ਜਾਣ ਵਾਲੇ ਸਿੰਘਾਂ ਦੇ ਪੱਤਰਾਂ ਨੂੰ ਅਰਦਾਸਾਂ ਅਤੇ ਆਪ ਜੀ ਵੱਲੋਂ ਸੰਗਤ ਦੇ ਨਾਮ ਆਏ ਪੱਤਰਾਂ ਨੂੰ "ਹੁਕਮਨਾਮੇ" ਹੋਣ ਦਾ ਮਾਨ ਬਖਸ਼ਿਆ ਗਿਆ। ਜਿਹੜੇ ਸਿੰਘ ਇਹ ਹੁਕਮਨਾਮੇ ਲੈ ਕੇ ਆਏ ਜਾਂ ਜਿਹਨਾਂ ਸਿੰਘਾਂ ਦੇ ਨਾਮ ਗੁਰੂ ਪਿਆਰਿਆਂ ਦੇ ਰੂਪ ਵਿਚ, ਇਹਨਾਂ ਹੁਕਮਨਾਮਿਆਂ ਵਿਚ ਦਰਜ ਹੋ ਗਏ ਹਨ, ਉਹ ਸਾਰੇ ਵੀ ਸਾਡੇ ਇਤਿਹਾਸ ਦੇ ਅਮਰ ਪਾਤਰ ਬਣ ਗਏ ਹਨ। ੧੮੮੧ ਈ. ਤੋਂ ੧੮੮੫ ਈ. ਤੱਕ ਦੇ ਸਮੇਂ ਵਿਚ ਸਰਕਾਰੀ ਸਖ਼ਤੀ ਦੀ ਵਜ੍ਹਾ ਕਰਕੇ ਵੀ ਅਤੇ ਸਤਿਗੁਰੂ ਜੀ ਵੱਲੋਂ ਆਪਣੀ ਭਾਵੀ ਯੋਜਨਾ ਦੇ ਮੱਦੇ ਨਜ਼ਰ, ਗੁਰੂ ਹਰੀ ਸਿੰਘ ਜੀ ਨੂੰ ਉਹਨਾਂ ਪਾਸ ਸਿੰਘ ਭੇਜਣੋਂ ਵਰਜਣ ਸਦਕਾ ਵੀ, ਇਸ ਸਮੇਂ ਕੋਈ ਸਿੰਘ ਨਹੀਂ ਪੁੱਜਦਾ ਹੈ। ਪਹਿਲੇ ਤਿੰਨ ਕੁ ਸਾਲ ਨਜ਼ਰਬੰਦੀ ਬਾਰੇ ਠੋਸ ਜਾਣਕਾਰੀ ਸੰਗਤ ਪਾਸ ਨਹੀਂ ਸੀ।

ਸਤਿਗੁਰੂ ਜੀ ਪਾਸ ਬਰ੍ਹਮਾਂ ਵਿਚ ਜਾ ਕੇ ਦਰਸ਼ਨ ਕਰਨ ਵਾਲੇ, ਸੈਣੀ ਕਿਸਾਨ ਭਾਈਚਾਰੇ ਨਾਲ ਸੰਬੰਧਿਤ, ਭਾਈ ਹਮੀਰ ਸਿੰਘ ਹੋਏ ਹਨ। ਜੋ ਦਿਨ ਰਾਤ ਗੁਰੂ ਦੀ ਬੰਦਗੀ ਵਿਚ ਲੀਨ ਰਹਿਣ ਕਾਰਨ, ਉਗਰ ਤਪ ਕਰਨ ਸਦਕਾ, 'ਤਪਾ' ਲਕਬ ਨਾਲ ਵੀ ਸੰਬੋਧਿਤ ਕੀਤੇ ਜਾਂਦੇ ਹਨ। ਆਪਦਾ ਪਿੰਡ ਦੁਰਗਾਪੁਰ (ਜ਼ਿਲ੍ਹਾ ਜਲੰਧਰ) ਸੀ। ਇਹ ਦੁਆਬੇ ਦੇ ਕੂਕਿਆਂ ਦਾ ਉੱਘਾ ਪਿੰਡ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਇਸ ਪਿੰਡ ਵਿਚ ਬਹੁਤ ਸਾਰੇ ਇਤਿਹਾਸਿਕ ਨਾਮਧਾਰੀ ਸਿੰਘ ਹੋਏ ਹਨ। ਨਾਮਧਾਰੀ ਸੰਤ ਖਾਲਸਾ ਦੀ ਸਾਜਨਾ ਸਮੇਂ, ਇਕ ਨੇਤਰਹੀਨ ਨਾਮਧਾਰੀ ਭਾਈ ਲਾਭ ਸਿੰਘ ਰਾਗੀ ਵੀ ਪਹਿਲੇ ਪੰਜ ਅੰਮ੍ਰਿਤ ਛਕਣ ਵਾਲੇ ਸਿੰਘਾਂ ਵਿਚੋਂ ਸੀ। ਰਾਗੀ ਜੀ ਬੇਸ਼ਕ ਬਾਅਦ ਵਾਲਾ ਸਮਾਂ, ਸ੍ਰੀ ਅੰਮ੍ਰਿਤਸਰ ਵਿਖੇ ਰਹਿ ਕੇ ਕੂਕਾ ਪ੍ਰਚਾਰ ਕਰਦੇ ਰਹੇ ਸਨ ਪਰ ਉਹਨਾਂ ਦਾ ਮੁੱਢਲਾ ਪਿੰਡ, ਦੁਰਗਾਪੁਰ ਹੀ ਸੀ। ਦੁਰਗਾਪੁਰ ਦਾ ਥਾਣਾ ਰਾਹੋਂ ਸੀ ੧੮੮੦ ਈ. ਵਿਚ ਜਦੋਂ ਲਾਭ ਸਿੰਘ ਅੰਮ੍ਰਿਤਸਰ ਸ਼ਹਿਰ ਦੀ ਨਾਮਧਾਰੀ ਧਰਮਸ਼ਾਲਾ ਵਿਚ, ਦੋ ਕੁ ਸਾਲ ਪਹਿਲਾਂ ਜਾ ਕੇ ਕੀਰਤਨ ਦੀ ਸੇਵਾ ਕਰਦੇ ਸਨ।[1] ਅੰਮ੍ਰਿਤ ਛਕਣ ਵਾਲੇ ਪਹਿਲੇ

ਪੰਜਾਂ ਸਿੰਘਾਂ ਵਿਚੋਂ ਇਕ ਭਾਈ ਸੁੱਧ ਸਿੰਘ, ਜਿਹਨਾਂ ਨੂੰ ਬਾਅਦ ਵਿਚ ਸੂਬਾ ਵੀ ਥਾਪਿਆ ਗਿਆ ਸੀ ਅਤੇ ਉਸ ਸਮੇਂ ਉਹ ਮਦੌਰ (ਅੰਬਾਲਾ) ਪੁੱਜ ਗਏ ਸਨ, ਪਹਿਲਾਂ ਉਹ ਵੀ ਦੁਰਗਾਪੁਰ ਦੇ ਹੀ ਸਨ।[2] ਪੰਜਾਬ ਸਰਕਾਰ ਦੇ ਸਕੱਤਰ ਵਲੋਂ ਹਿੰਦ ਸਰਕਾਰ ਦੇ ਸਕੱਤਰ ਨੂੰ ਭੇਜੀ ਗਈ ੨ ਫਰਵਰੀ ੧੮੬੭ ਦੀ ਰੀਪੋਰਟ ਮੁਤਾਬਿਕ, ਦੁਰਗਾਪੁਰ ਵਿਚ ਸੱਤ ਕੂਕਿਆਂ ਦਾ ਨਾਮ ਦਰਜ ਹੋਣਾ, ਇਸ ਪਿੰਡ ਵਿਚ ਵਡੇਰੇ ਕੂਕਾ ਪ੍ਰਭਾਵ ਦਾ ਸੂਚਕ ਹੈ। ਸਤਿਗੁਰੂ ਜੀ ਦਾ ਸੈਨਿਕ ਜੀਵਨ ਦਾ ਸਾਥੀ, ਸੂਬਾ ਕਾਹਨ ਸਿੰਘ ਚੱਕ ਵਾਲਾ ਵੀ, ਇਸ ਪਿੰਡ ਵਿਚ ਗਾਹੇ ਬਗਾਹੇ ਕੂਕਾ ਪ੍ਰਚਾਰ ਲਈ ਆਇਆ ਕਰਦਾ ਸੀ।[3]

ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਜਾ ਕੇ ੧੮੭੭ ਈ. ਵਿਚ ਦਰਸ਼ਨ ਕਰਨ ਵਾਲੇ ਇਕ ਭਾਈ ਹਮੀਰ ਸਿੰਘ ਹੋਰਾਂ ਬਾਰੇ, ਸਾਡੇ ਪਾਸ ਉਪਲਬਧ ਜਾਣਕਾਰੀ ਦੇ ਸਰੋਤ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਅਤੇ ਭਾਈ ਸੰਤੋਖ ਸਿੰਘ ਬਾਹੋਵਾਲ ਜੀ ਦੀ ਸਤਿਗੁਰੂ ਬਿਲਾਸ ਦੀ ਦੂਸਰੀ ਜਿਲਦ ਅਤੇ ਸਤਿਜੁਗ ਦੇ ਪਹਿਲੇ ਸੰਤ ਅੰਕ ਵਿਚ ਦਰਜ, ਗਿਆਨੀ ਊਧਮ ਸਿੰਘ ਮੁਸਾਫਰ ਹੋਰਾਂ ਦੀ ਇਕ ਲੰਮੀ ਕਵਿਤਾ ਹੈ। ਇਸ ਕਵਿਤਾ ਦੇ ਮੁਤਾਬਿਕ ਭਾਈ ਹਮੀਰ ਸਿੰਘ ਜੀ ਨੂੰ ਅੰਮ੍ਰਿਤ ਦੀ ਦਾਤ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਪ੍ਰਾਪਤ ਹੋਈ ਸੀ। ਕਵਿਤਾ ਛਪਣ ਵਾਲੇ ਸਾਲ (੧੯੪੦ ਈ.) ਵਿਚ ਉਹਨਾਂ ਦੇ ਦੋ ਸਪੁੱਤਰ ਈਸ਼ਰ ਸਿੰਘ ਅਤੇ ਮੰਗਲ ਸਿੰਘ ਨਾਮਧਾਰੀਆਂ ਵਿਚ ਸਤਿਕਾਰਤ ਸਨ ਅਤੇ ਉਸ ਸਮੇਂ ਉਹ ਸ਼ੇਖੂਪੁਰਾ ਜ਼ਿਲ੍ਹਾ ਦੇ, ਸਟੇਸ਼ਨ ਵਾਰਬਰਟਨ ਦੇ ਨੇੜੇ, "ਪੰਜ ਹਾਤਿਆਂ" ਨਾਂ ਦੀ ਇਕ ਬਸਤੀ ਵਿਚ ਵਸਦੇ ਸਨ ਜਿੱਥੇ ਉਹ ਬਟਾਈ 'ਤੇ ਜ਼ਮੀਨ ਲੈ ਕੇ ਖੇਤੀ ਕਰਿਆ ਕਰਦੇ ਸਨ। ਇਸ ਤੋਂ ਵੱਧ ਜਾਣਕਾਰੀ ਆਪ ਜੀ ਦੇ ਮਾਤਾ ਪਿਤਾ ਜਾਂ ਭੈਣ ਭਰਾਵਾਂ ਬਾਰੇ ਨਹੀਂ ਮਿਲਦੀ ਹੈ। ਮੈਂ ਪੁਰਾਣੇ ਸਤਿਜੁਗ ਦੇ ਅੰਕਾਂ ਵਿਚ, ਗਿਆਨੀ ਊਧਮ ਸਿੰਘ ਮੁਸਾਫਰ ਹੋਰਾਂ ਦੀਆਂ ਕਈ ਸ਼ਾਨਦਾਰ ਕਵਿਤਾਵਾਂ ਪੜ੍ਹਦਾ ਰਿਹਾ ਹਾਂ। ਮੁਸਾਫਰ ਜੀ ਬਾਰੇ ਵੀ ਮੇਰੇ ਪਾਸ ਕੋਈ ਜਾਣਕਾਰੀ ਨਹੀਂ ਕਿ ਉਹ ਕਿੱਥੋਂ ਦੇ ਸਨ ? ਜੇ ਕੋਈ ਸੱਜਣ ਜਾਣਦਾ ਹੋਵੇ ਤਾਂ ਜ਼ਰੂਰ ਸੂਚਿਤ ਕਰੇ।

ਭਾਈ ਹਮੀਰ ਸਿੰਘ ਤਪਾ ਬਾਰੇ ਵਿਲੱਖਣ ਗੱਲ ਇਹ ਹੈ ਕਿ ਬੇਸ਼ਕ ਸਤਿਗੁਰੂ ਜੀ ਦਾ ਦਰਸ਼ਨ ਕਰਨ ਜਾਣ ਵਾਲੇ ਆਮ ਕੂਕੇ ਸਿੰਘ, ਕੁਝ ਅਪਵਾਦਾਂ ਨੂੰ ਛੱਡ ਕੇ ਧਨੀ ਨਹੀਂ ਸਨ ਹੁੰਦੇ ਪਰ ਉਹ ਇਤਨੇ ਨਿਰਧਨ ਵੀ ਨਹੀਂ ਸਨ ਜਿਤਨਾ ਭਾਈ ਹਮੀਰ ਸਿੰਘ ਸੀ। ਕਿਉਂ ਜੁ ਕੂਕਾ ਬਣਨ ਤੋਂ ਬਾਅਦ, ਉਸਦੇ ਕਾਰ ਵਿਹਾਰ ਸਭ ਵਿੱਸਰ ਗਏ ਸਨ ਅਤੇ ਉਹ ਅੱਠੋ ਪਹਿਰ ਨਾਮ ਦੇ ਰੰਗ ਵਿਚ ਮਖ਼ਮੂਰ ਰਹਿੰਦਾ ਸੀ। ਘਰ ਦਾਣੇ ਹੋਣ ਤਾਂ ਕਮਲੇ ਵੀ ਸਿਆਣੇ ਗਿਣੇ ਜਾਂਦੇ ਹਨ। ਪਰ ਜਿਸ ਸਿੰਘ ਦਾ ਲੰਗਰ ਵੀ ਅਕਸਰ ਮਸਤਾਨਾ ਹੋ ਜਾਂਦਾ ਹੋਵੇ ਜੇ ਉਹ ਫੈਸਲਾ ਕਰ ਲਵੇ ਰੰਗੂਨ ਯਾਤਰਾ ਦਾ ਤਾਂ ਕਿਤਨਾ ਵੱਡਾ ਜੋਖਮ ਸੀ। ਪਹਿਲੇ ਨੰਬਰ 'ਤੇ ਜ਼ੋਰ ਨਿਗਰਾਨੀ ਰਹਿਣ ਵਾਲੇ, ਸਾਰੇ ਕੂਕਿਆਂ ਜਿਉਂ, ਸਰਕਾਰ ਦੀਆਂ ਅੱਖਾਂ ਵਿਚ ਧੂੜ ਪਾ ਕੇ, ਸਫਰ ਦਾ ਜੋਖਮ ਉਠਾਉਣਾ। ਦੂਜੀ ਗੱਲ ਇਸ ਸਫਰ ਦਾ ਜੁਗਾੜ ਕਰਨਾ। ਪੈਂਡਾ ਹਜ਼ਾਰਾਂ ਮੀਲ ਹੈ। ਸਫਰ ਰੇਲ ਗੱਡੀ ਦਾ

ਵੀ ਅਤੇ ਸਮੁੰਦਰੀ ਜਹਾਜ਼ ਦਾ ਵੀ। ਜਿਸ ਬਿਹੰਗਮ ਸਿੰਘ ਦੀ ਸੰਪਤੀ ਗਲ਼ ਦੇ ਬਸਤਰਾਂ ਤੋਂ ਬਿਨਾਂ ਕਛਿਹਰਾ ਪਰਨਾ ਹੀ ਹੋਵੇ ਉਸਨੂੰ ਮੰਗਿਆ ਉਧਾਰ ਦੇਣ ਵਾਲੇ ਵੀ ਬਹੁਤ ਥੋੜ੍ਹੇ ਹੁੰਦੇ ਹਨ। ਅਜਿਹੀ ਹਾਲਤ ਵਿਚ ਘਰੋਂ ਨਿਕਲਣਾ, ਬਹੁਤ ਹੀ ਸੀਮਿਤ ਸਾਧਨਾਂ ਨਾਲ, ਉਸ ਲਗਨ, ਪਿਆਰ ਅਤੇ ਤੜਪ ਦਾ ਪ੍ਰਤੀਕ ਹੈ ਜੋ ਤਪਾ ਜੀ, ਚੀਨੀ ਵਾਲੇ ਸਤਿਗੁਰੂ ਬਾਰੇ ਅਨੁਭਵ ਕਰ ਰਹੇ ਸਨ। ਮੰਗਣੇ ਵੀ ਸੌ ਪੰਜਾਹ ਨਹੀਂ, ਇਕ ਦੋ ਰੁਪੈ ਹੀ ਕਿਤੋਂ ਮਿਲ ਜਾਣ ਤਾਂ ਗਨੀਮਤ ਸਮਝਿਆ ਜਾਂਦਾ ਇਹਨਾਂ ਵੇਲਿਆਂ ਵਿਚ। ਇਸ ਤਰ੍ਹਾਂ ਦਾ ਮਾੜਾ ਚੰਗਾ ਪ੍ਰਬੰਧ ਕਰਕੇ, ਭਾਈ ਹਮੀਰ ਸਿੰਘ ਤਪਾ ਘਰੋਂ ਨਿਕਲਦਾ ਹੈ। ਜਦੋਂ ਪਹਿਲੀ ਵੇਰ ਕਲਕੱਤੇ ਪੁੱਜਦਾ ਹੈ ਤਾਂ ਉਦੋਂ ਤੱਕ ਪੰਜਾਬ ਸਰਕਾਰ, ਗੁਰੂ ਦਰਸ਼ਨ ਕਰਕੇ ਆਉਣ ਵਾਲੇ, ਕੂਕਿਆਂ ਦੀ ਵੱਧ ਰਹੀ ਗਿਣਤੀ ਤੋਂ ਕਾਫੀ ਭੈਭੀਤ ਸੀ। ਇਸ ਭੈਅ ਦਾ ਵਰਣਨ, ਉਸ ਸਮੇਂ ਦਾ ਪੰਜਾਬ ਵਿਚ ਅੰਗਰੇਜ਼ ਸਰਕਾਰ ਦਾ ਬਹੁਤ ਹੀ ਵਫਾਦਾਰ ਮਿੱਤਰ, ਜੋ ਕੂਕਿਆਂ ਬਾਰੇ ਆਖਰੀ ਉਮਰ ਤੱਕ, ਰੀਪੋਰਟਾਂ, ਮੁਲੰਕਣ ਭੇਜਿਆ ਕਰਦਾ ਸੀ ਕਈ ਥਾਵਾਂ 'ਤੇ ਕਰਦਾ ਹੈ—

"ਹਿੰਦ ਦੇ ਵਾਇਸਰਾਏ ਨੂੰ ਉਸ ਦੇ ਨਿੱਜੀ ਸਕੱਤਰ ਰਾਹੀਂ, ੧ ਦਿਸੰਬਰ ੧੮੭੮ ਦਾ ਪੱਤਰ। (ਅਤਰ ਸਿੰਘ ਭਦੌੜ) ਇਕ ਪੱਤਰ ਵਿਚ ਹਿੰਦ ਵਿਚ ਸੰਭਾਵਿਤ ਬਿਪਤਾ ਦੇ ਵੱਖ ਵੱਖ ਸੋਮੇ ਬਿਆਨ ਕਰਦਿਆਂ ਲਿਖਦਾ ਹੈ ਕਿ ਇਸ ਸਮੇਂ ਹਿੰਦੂਆਂ (ਸਿੱਖਾਂ ਸਣੇ) ਵਿਚੋਂ ਬਾਗੀ ਰੁੱਖ ਰੱਖਣ ਵਾਲੇ ਸਿਰਫ ਕੂਕੇ ਹੀ ਹਨ ਤੇ ਉਹ ਏਨੇ ਸਿੱਧਰੇ ਹਨ ਕਿ ਜਿਹੜੀਆਂ ਭਵਿੱਖ ਬਾਣੀਆਂ ਵਾਲੇ ਕਾਗਜ਼, ਵਿਦੇਸ਼ ਸਕੱਤਰ ਰਾਹੀਂ ਵਾਇਸਰਾਏ ਨੂੰ ਭੇਜ ਚੁੱਕਾ ਹਾਂ, ਉਹਨਾਂ ਦੇ ਪੂਰੇ ਹੋਣ ਦੀ ਆਸ ਲਾਈ ਬੈਠੇ ਹਨ। ਇਸ ਸਮੇਂ ਉਹ ਸਿਰਫ ਅਫਗਾਨ ਮੁਹਿਮ ਦੇ ਨਿਕਲਣ ਵਾਲੇ ਨਤੀਜਿਆਂ ਬਾਰੇ ਹੀ ਸੋਚ ਰਹੇ ਹਨ। ਹੁਣ ਤੱਕ ੫੦ ਦੇ ਲਗਭਗ ਕੂਕੇ ਰੰਗੂਨ ਵਿਚ (ਸਤਿਗੁਰੂ) ਰਾਮ ਸਿੰਘ ਪਾਸ ਜਾ ਚੁੱਕੇ ਹਨ। (ਗੁਰੂ) ਰਾਮ ਸਿੰਘ ਨੇ ਪੰਜਾਬ ਦੇ ਆਗੂ ਕੂਕਿਆਂ ਦੇ ਨਾਮ ਉਹਨਾਂ ਨੂੰ ਪੱਤਰਦਿੱਤੇ ਹਨ। ਇਹਨਾਂ ਪੱਤਰਾਂ ਵਿਚ ਸਰਕਾਰ ਵਿਰੁੱਧ ਬੜੀ ਸਖ਼ਤ ਭਾਸ਼ਾ ਵਰਤੀ ਗਈ ਹੈ। ਇਹਨਾਂ ਵਿਚੋਂ ਕੁਝ ਨਾਂ ਦੀਆਂ ਨਕਲਾਂ, ਲੇਖਕ ਸਰਕਾਰ ਨੂੰ ਭੇਜ ਚੁੱਕਾ ਹੈ। ਜਿਹਨਾਂ ਵਿਚੋਂ ਕਈ ਪੱਤਰ ਪੰਜਾਬ ਸਰਕਾਰ ਨੇ ਹਿੰਦ ਸਰਕਾਰ ਨੂੰ ਭੇਜ ਦਿੱਤੇ ਹਨ। ਕੂਕਿਆਂ ਵਿਚੋਂ ਕਈ ਆਪਣੇ ਮੁਆਮਲਿਆਂ ਬਾਰੇ ਮਸ਼ਵਰੇ ਕਰਦੇ ਫਿਰਦੇ ਹਨ।"[4] ਇਹ ਮੁਆਮਲੇ ਕੌਮੀ ਮੁਕਤੀ ਅੰਦੋਲਨ ਨਾਲ ਸੰਬੰਧਿਤ ਹਨ। ਗੁਆਂਢੀ ਮੁਲਕਾਂ ਦੇ ਸਹਿਯੋਗ ਨਾਲ ਗੋਰਿਆਂ ਦਾ ਬਿਸਤਰਾ ਗੋਲ ਕਰਨਾ।

ਅਤਰ ਸਿੰਘ ਭਦੌੜ, ਹਰੀਪੁਰਾ (ਅਬੋਹਰ ਨੇੜੇ) 'ਬਡ-ਤੀਰਥ' ਤੋਂ ਮਿਲਣ ਵਾਲੀ, ਸਾਖੀ ਪੋਥੀ ਦਾ ਜ਼ਿਕਰ ਕਰਦਿਆਂ, ਕੂਕਿਆਂ ਵਿਚ ਪ੍ਰਚਲਿਤ ਭਵਿੱਖਬਾਣੀਆਂ ਤੋਂ ਸੁਚੇਤ ਰਹਿਣ ਲਈ, ਸਰਕਾਰ ਨੂੰ ਲਿਖਦਾ ਹੈ। ਉਸਦੇ ਮੁਤਾਬਿਕ ਕਾਬਲ ਵਿਚ, ਉਨ੍ਹੀਵੀਂ ਸਦੀ ਦੇ ਅਠਵੇਂ ਦਹਾਕੇ ਦੇ ਅੰਤਲੇ ਸਾਲਾਂ ਵਿਚ, ਅੰਗਰੇਜ਼ਾਂ ਦੇ ਕਤਲੇਆਮ ਤੋਂ ਕੂਕੇ ਫਿਰ ਉਤਸ਼ਾਹ ਵਿਚ ਹਨ, ਜਿਹਨਾਂ ਨੇ ਕੂਕਾ ਮੱਤ ਛੱਡਿਆ ਸੀ ਉਹ ਫਿਰ ਇਸ ਵਿਚ ਵਾਪਸ ਆ ਰਹੇ ਹਨ। ਉਹ ਇਹ ਵੀ ਕਹਿੰਦਾ ਹੈ ਕਿ ਦੇਸੀ ਰਿਆਸਤਾਂ

ਵਿਚ ਹੋਣ ਵਾਲਾ ਜ਼ਿਆਦਾ ਮਾੜਾ ਸਲੂਕ, ਕੂਕਿਆਂ ਨਾਲ ਨਾਂ ਕੀਤਾ ਜਾਏ, ਅੰਗਰੇਜ਼ੀ ਰਾਜ ਵਿਚ ਤਾਂਕਿ, ਉਹ ਫਿਰ ਬਗਾਵਤ ਦੇ ਰਾਹ ਤੇ ਨਾ ਪੈ ਜਾਣ। (ਗੁਰੂ) ਰਾਮ ਸਿੰਘ ਬਾਰੇ ਉਹ ਇਹ ਸੁਝਾਅ ਦਿੰਦਾ ਹੈਂ ਕਿ ਕੂਕਿਆਂ ਨਾਲੋਂ ਉਹਨਾਂ ਦਾ ਪੱਤਰ ਵਿਹਾਰ, ਮੁਕੰਮਲ ਤੌਰ 'ਤੇ ਬੰਦ ਕਰਨਾ, ਬਹੁਤ ਜ਼ਰੂਰੀ ਹੈ ਅਤੇ ਇਸ ਲਈ ਉਹਨਾਂ ਨੂੰ ਯੋਰਪ ਦੇ ਕਿਸੇ ਹਿੱਸੇ ਵਿਚ ਜਲਾਵਤਨ ਕਰ ਦਿੱਤਾ ਜਾਏ, ਜਿੱਥੇ ਇਹ ਪੱਤਰ ਵਿਹਾਰ ਰੁਕ ਸਕੇਗਾ।[5]

ਇਹ ਉਹ ਭੈਅ ਸੀ ਜਿਸ ਕਾਰਨ, ਭਾਈ ਹਮੀਰ ਸਿੰਘ ਨੂੰ ਕਲਕੱਤੇ ਤੋਂ ਉਸ ਦੀ ਪਹਿਚਾਣ ਹੋ ਜਾਣ 'ਤੇ, ਵਾਪਸ ਪੰਜਾਬ ਭੇਜ ਦਿੱਤਾ ਜਾਂਦਾ ਹੈ। ੬ ਅਕਤੂਬਰ ੧੮੭੭ ਨੂੰ ਆਪਣੇ ਪੱਤਰ ਰਾਹੀਂ ਪੰਜਾਬ ਦਾ ਇੰਸਪੈਕਟਰ ਜਨਰਲ ਪੁਲੀਸ, ਸ. ਅਤਰ ਸਿੰਘ ਤੋਂ, ਭਾਈ ਹਮੀਰ ਸਿੰਘ ਬਾਰੇ ਜਾਣਕਾਰੀ ਮੰਗਦਾ ਹੈ। ਜਲੰਧਰ ਦੇ ਪੁਲੀਸ ਕਪਤਾਨ ਨੇ ਆਈ.ਜੀ. ਨੂੰ ਸੂਚਿਤ ਕੀਤਾ ਹੈ ਕਿ ਹੰਬੀਰ (ਹਮੀਰ) ਸਿੰਘ, ਆਪਣੇ ਪਿੰਡ (ਦੁਰਗਾਪੁਰ) ਵਿਚ ਨਹੀਂ ਹੈ। ਉਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਸਢੌਰਾ ਜ਼ਿਲ੍ਹਾ ਅੰਬਾਲਾ ਵਿਚ, ਇਕ ਕੂਕਾ ਸੂਬਾ ਸੁੱਧ ਸਿੰਘ ਪਾਸ ਗਿਆ ਹੈ। (ਸੂਬਾ ਜੀ ਦਾ ਪਿੰਡ ਭਾਵੇਂ ਮਢੌਰ ਹੈ ਪਰ ਸਢੌਰੇ ਵੀ ਉਦੋਂ ਪ੍ਰਸਿੱਧ ਕੂਕੇ ਆਗੂ ਵੱਸਦੇ ਸਨ) ਆਈ.ਜੀ. ਅਤਰ ਸਿੰਘ ਤੋਂ ਮੰਗ ਕਰਦਾ ਹੈ, "ਕੀ ਤੁਸੀਂ ਮੈਨੂੰ ਹੰਬੀਰ (ਹਮੀਰ) ਸਿੰਘ ਦਾ ਸਰੀਰਕ ਵੇਰਵਾ, ਸੰਭਾਵਿਤ ਉਮਰ, ਕੱਦ ਅਤੇ ਕੋਈ ਪਹਿਚਾਣ ਚਿੰਨ੍ਹ ਦੱਸ ਸਕੋਗੇ। ਮੈਂ ਤੁਹਾਡੇ ਪ੍ਰਤੀ ਬਹੁਤ ਆਭਾਰੀ ਹੋਵਾਂਗਾ।"[6]

ਸੋ ਭਾਈ, ਹਮੀਰ ਸਿੰਘ ੬ ਅਕਤੂਬਰ ੧੮੭੭ ਤੋਂ ਪਹਿਲਾਂ ਪਹਿਲ ਰੰਗੂਨ ਤੋਂ ਮੁੜ ਆਇਆ ਹੋਵੇ। ਨੈਣਾਂ ਸਿੰਘ ਵਰਿਆਹ ਵੀ ੧੮੭੭-੭੮ ਵਿਚ ਦਰਸ਼ਨ ਕਰਕੇ ਅਤੇ ਹੁਕਮ ਨਾਮੇ ਲੈ ਕੇ ਆਇਆ ਸੀ। ਭਾਈ ਬਾਹੋਵਾਲ ਮੁਤਾਬਿਕ, ਨੈਣਾ ਸਿੰਘ ਹੋਰਾਂ ਤੋਂ ਪਹਿਲਾਂ ਹੀ ਭਾਈ ਹਮੀਰ ਸਿੰਘ, ਆਪਣੇ ਦੂਜੇ ਗੇੜੇ ਕਲਕੱਤੇ ਤੋਂ ਅੱਗੇ ਲੰਘ ਕੇ ਰੰਗੂਨ ਪੁੱਜ ਗਿਆ ਸੀ। "ਫੇਰ ਹੋਰ ਸਿੰਘ ਤੁਰੇ। ਨੈਣਾ ਸਿੰਘ ਵਰਿਆਹ ਕਾ. ਨਿਧਾਨ ਸਿੰਘ ਚੰਬੇ ਕਾ, ਭਗਵਾਨ ਸਿੰਘ ਫੱਤੋਵਾਲ ਕਾ ਤਿੰਨ ਸਿੰਘ ਗਏ। ਹਮੀਰ ਸਿੰਘ ਦੁਰਗਾਪੁਰ ਕਾ ਅਗੇ ਈ ਸੀ ਓਥੇ। ਪ੍ਰੇਟ ਵਾਲੇ ਪਾਸੇ ਦਰਸ਼ਨ ਕੀਤਾ।"[7]

ਹੁਣ ਜਦੋਂ ਦੂਜੇ ਸਿੰਘ ਸਤਿਗੁਰੂ ਜੀ ਨੂੰ ਥੋੜ੍ਹੀ ਬਹੁਤ ਭੇਟਾ ਵੀ ਬੰਗਲੇ ਵਿਚ ਪੁਚਾਉਂਦੇ ਹਨ ਪਰ ਭਾਈ ਹਮੀਰ ਸਿੰਘ ਆਪਣੀ ਮਜਬੂਰੀ ਉਹਨਾਂ ਨੂੰ ਦੱਸਦਾ ਹੈ ਕਿ ਉਸਦਾ ਖੀਸਾ ਬਿਲਕੁਲ ਖਾਲੀ ਹੈ ਤਾਂ ਸਤਿਗੁਰੂ ਜੀ ਉਸ ਨੂੰ ਦਿਲਾਸਾ ਵੀ ਦਿੰਦੇ ਹਨ ਤੇ ਇਹ ਵੀ ਕਹਿੰਦੇ ਹਨ ਕਿ ਇਤਨੀ ਤਕਲੀਫ ਉਠਾ ਕੇ ਇਸ ਤਰ੍ਹਾਂ ਮੰਗ ਪਿੰਨ ਕੇ, ਆਉਣ ਦਾ ਕਸ਼ਟ, ਕਾਹਨੂੰ ਉਠਾਉਣਾ ਸੀ। ਸਿੱਖ ਦੀ ਤਕਲੀਫ ਗੁਰੂ ਦੀ ਹੋ ਨਿੱਬੜਦੀ ਹੈ।

ਭਾਈ ਨੈਣਾ ਸਿੰਘ, ਵਰਿਆਂਹ (ਤਰਨਤਾਰਨ), ਕਾਹਨ ਸਿੰਘ, ਬੁਰਜ ਰਾਇਕਾ (ਅੰਮ੍ਰਿਤਸਰ) ਅਤੇ ਨਿਧਾਨ ਸਿੰਘ ਚੰਬਾ (ਅੰਮ੍ਰਿਤਸਰ) ਹੋਰਾਂ ਦੇ ਰੰਗੂਨ ਜਾਣ ਸਮੇਂ, ਹਮੀਰ ਸਿੰਘ ਹੋਰੀਂ ਉੱਥੇ ਹੀ ਸਨ। ਉੱਪਰਲੇ ਤਿੰਨਾਂ ਸਿੰਘਾਂ ਦੇ ਨਾਮ ਆਏ ਹੁਕਮਨਾਮੇ

ਵਿਚੋਂ, ਉਸ ਬਿਪਤਾ ਦੇ ਦਰਸ਼ਨ ਅੱਜ ਵੀ ਹੁੰਦੇ ਹਨ, ਜਿਸਨੂੰ ਝਾਗ ਕੇ ਭਾਈ ਹਮੀਰ ਸਿੰਘ ਰੰਗੂਨ ਪੁੱਜਾ ਸੀ—

"ਹੋਰ ਭਾਈ ਹਮੀਰ ਸਿੰਘ ਸਾਨੂੰ ਕੀ ਆਖਦਾ ਹੈ ਏਸ ਬਾਤ ਨੂੰ, ਜਿਤਨਾ ਕੁਛ ਤੂ ਲੈ ਆਇਆ ਹੈ ਸੋ ਤੂ ਜਾਣ-ਤੇਰੇ ਪਾਸ ਹੈ। ਤੂਹੀ ਖਰਚਨ ਬਾਲਾ ਹੈ। ਜਿਉ ਸਰੇ ਤਿਉ ਸਾਰ ਲੈ, ਸਾਨੂ ਕੁਛ ਥੋੜੀ ਈ ਲੋੜ ਹੈ ਧਨ ਪਦਾਰਥ ਦੀ।"[8]

ਗੁਰੂ ਹਰੀ ਸਿੰਘ ਜੀ ਦੇ ਨਾਮ ਇਕ ਹੁਕਮਨਾਮੇ ਵਿਚ, ਸਤਿਗੁਰੂ ਰਾਮ ਸਿੰਘ ਜੀ ਉਹਨਾਂ ਨੂੰ ਹਦਾਇਤ ਕਰਦੇ ਹਨ ਕਿ ੮-੧੦ ਮਹੀਨਿਆਂ ਤੋਂ ਪਹਿਲਾਂ ਕਿਸੇ ਸਿੰਘ ਨੂੰ ਉਹਨਾਂ ਪਾਸ ਨਾ ਆਉਣ ਦੇਣ। ਗਰੀਬ ਸਿੱਖਾਂ ਨੂੰ ਮੰਗ ਤੰਗ ਕੇ ਇਤਨੀ ਦੂਰ ਆਉਣਾ ਪੈਂਦਾ ਹੈ ਫਿਰ ਵੀ ਦਰਸ਼ਨ ਰੱਜ ਨਾਲ ਨਹੀਂ ਹੁੰਦੇ। ਸਤਿਗੁਰੂ ਜੀ ਭਾਈ ਹਮੀਰ ਸਿੰਘ ਦੁਆਰਾ ਉਠਾਈਆਂ ਦੁਸ਼ਵਾਰੀਆਂ ਤੋਂ ਬਹੁਤ ਦਰਵਿਤ ਹੋਏ ਹਨ ਇਸੇ ਲਈ ਗੁਰੂ ਹਰੀ ਸਿੰਘ ਜੀ ਨੂੰ ਤਕੜਾਈ ਕਰਦੇ ਹਨ ਕਿ ਇਸ ਤਰ੍ਹਾਂ ਦੇ ਅਭਾਵਗ੍ਰਸਤ ਸਿੰਘਾਂ ਨੂੰ, ਮਾਇਆ ਮੰਗ ਤੰਗ ਕੇ ਆਉਣ ਦੇ ਕਸ਼ਟ ਤੋਂ ਬਚਾਉਣ ਲਈ, ਉਹਨਾਂ ਨੂੰ ਇਧਰ ਆਉਣ ਤੋਂ ਰੋਕ ਦਿਉ।

"ਤੁਸੀਂ ਮੇਰਾ ਲਿਖਾ ਦੇਖਾ ਨਹੀਂ ਕੇ ਲਿਖੇ ਕਾ ਧਿਆਨ ਨਹੀਂ ਕੀਤਾ। ਜੇ ਮਿਲਣ ਦੇਣ ਏਥੇ ਅੱਛੀ ਤਰਾਂ ਭਾਮੇ ਸੌ ਸੌ ਕਠਾ ਆਵੇ ਕੁਛ ਡਰ ਨਹੀ ਹੈ। ਦਿਨ ਨੂ ਕਾਲਿਆ ਕਾ ਰਾਤ ਨੂੰ, ਗੋਰਿਆ ਕਾ ਪਹਰਾ ਹੈ ਸਾਡੇ ਉਤੇ। ਅੱਜ ਤਾਈ ਗੁਰੂ ਹੀ ਪੜਦੇ ਕਜੀ ਜਾਂਦਾ ਹੈ, ਹੋਰ ਕੋਈ ਆਸਰਾ ਨਹੀਂ ਹੈ। ਅਰੁ ਇਕ ਕੋਈ ਕੋਈ ਸਿੰਘ ਖਰਚ ਬੀ ਥੋੜਾ ਲੈ ਕੇ ਔਂਦੇ ਹੈ। ਏਥੇ ਪ੍ਰਦੇਸ ਮੈ ਤਾਂ ਕੋਈ ਕਿਸੇ ਸਾਥ ਸਿਆਣ ਭੀ ਨਹੀਂ ਲੈਣ ਦੇਣ ਦੀ। ਅੱਗੇ ਬਹੁਤ ਘਰਾਂ ਨੂੰ ਮੰਗ ਕੇ ਹਮੀਰ ਸਿੰਘ ਆਇਆ। ਜਿਸ ਦਿਨ ਸਾਨੂ ਆ ਕੇ ਮਿਲਾ ਤਾ ਬੋਲਾ ਮੇਰੇ ਪਾਸ ਅਜ ਰੋਟੀ ਖਾਣ ਨੂ ਭੀ ਨਹੀ ਹੈ, ਤਾ ਅਸੀ ਓਨੂ ਛੇ ਰੁਪਈਯੇ ਦਿਤੇ ਜੋ ਸਾਡੇ ਪਾਸ ਥੇ। ਫੇਰ ਓਹ ਮੋਰਮਈ ਤੇ ਖਰਚ ਮੰਗ ਕੇ ਲੈ ਆਇਆ ਰੁਪਈਯੇ ੫੧)। ਜੇ ਨਾ ਦਿੰਦੇ ਪ੍ਰਦੇਸ ਵਿਚ ਤਾ ਕੀ ਠਕਾਣਾ ਥਾ ਓਧਾ। ਤੁਸੀ ਕਿਓ ਨਹੀ ਮਨਹਿ ਕਰਦੇ, ਉਠਕੇ ਘਰ ਘਰ ਨੂ ਕਿਉ ਮੰਗਣ ਲੱਗਾ ਸੀ ?

ਅਰਦਾਸ ਦੇਣੀ ਭੇਣੀ ਮੈ।[9]

ਮੋਰਮਈ (ਮੌਲਮੀਨ) ਵਿਖੇ ਸੂਬਾ ਜਵਾਹਰ ਸਿੰਘ, ਸੂਬਾ ਬ੍ਰਹਮ ਸਿੰਘ ਅਤੇ ਸੂਬਾ ਲੱਖਾ ਸਿੰਘ ਕੈਦ ਕੱਟ ਰਹੇ ਸਨ। ਸੋ ਕਿਸੇ ਤਰ੍ਹਾਂ ਭਾਈ ਹਮੀਰ ਸਿੰਘ ਇਹਨਾਂ ਸੂਬਿਆਂ ਪਾਸ ਪੁੱਜਦੇ ਹਨ ਅਤੇ ਉਹ ਆਪ ਦੇ ਵਾਪਸੀ ਸਫ਼ਰ ਦਾ ਪ੍ਰਬੰਧ, ਸੁਚਾਰੂ ਰੂਪ ਵਿਚ ਕਰ ਦਿੰਦੇ ਹਨ। ਸਤਿਗੁਰੂ ਜੀ ਦੇ ਕ੍ਰਿਪਾ ਪੱਤਰ ਵਿਚੋਂ ਇਹੋ ਪਰੇਸ਼ਾਨੀ ਝਲਕਦੀ ਹੈ ਕਿ ਜੇ ਉਹਨਾਂ ਬਾਬਿਆਂ ਪਾਸੋਂ ਵੀ ਕੁਝ ਨਾ ਮਿਲਦਾ ਤਾਂ ਭਾਈ ਜੀ ਕਿਸ ਬਿਪਤਾ ਦੇ ਮੂੰਹ ਆ ਸਕਦੇ ਸਨ। ਪਰ ਇਹ ਤੇ ਪ੍ਰੇਮ ਦੀ ਖੇਡ ਸੀ। ਪੈਸਾ ਹੋਣਾ ਨਾ ਹੋਣਾ ਵੱਡੀ ਗੱਲ ਨਹੀਂ ਸੀ। ਉਹਨਾਂ ਨੂੰ ਆਪਣੇ ਤੇ ਆਪਣੇ ਗੁਰੂ 'ਤੇ ਭਰੋਸਾ ਸੀ ਕਿ ਕੋਈ ਨਾ ਕੋਈ ਬਿਧ ਬਣ ਜਾਏਗੀ। ਇਸ ਸੰਦਰਭ ਵਿਚ ਵਿਚਾਰਿਆਂ, ਰੰਗੂਨ ਦਰਸ਼ਨ ਕਰਨ ਆਉਣ ਵਾਲੇ ਸਾਰੇ ਗੁਰੂ ਪਿਆਰਿਆਂ ਵਿਚੋਂ, ਭਾਈ ਹਮੀਰ ਸਿੰਘ ਦੀ ਕੁਰਬਾਨੀ ਮੀਰੀ ਗਿਣੀ ਜਾਣੀ

ਚਾਹੀਦੀ ਹੈ, ਜਿਹੜਾ ਸਿਘ ਨੰਗੇ ਧੜ ਹੀ ਗੁਰੂ ਦਰਸ਼ਨਾਂ ਲਈ ਨਿਕਲ ਤੁਰਿਆ ਸੀ।

ਦੁਰਗਾਪੁਰ ਪਿੰਡ ਵਿਖੇ ਹੀ, ਆਪਣੀ ਨਜ਼ਰਬੰਦੀ ਦੇ ਪਹਿਲਿਆਂ ਵਰ੍ਹਿਆਂ ਵਿਚ ਹੀ, ਗੁਰੂ ਹਰੀ ਸਿੰਘ ਜੀ ਆਪਣੀ ਭਤੀਜੀ, ਸਤਿਗੁਰੂ ਰਾਮ ਸਿੰਘ ਜੀ ਦੀ ਪੁੱਤਰੀ, ਬੀਬੀ ਨੰਦਾ ਦੇ ਵੱਡੇ ਪੁੱਤਰ ਬਸੰਤ ਸਿਘ ਦਾ ਅਨੰਦ ਕਾਰਜ ਕਰਾਉਣ ਲਈ ਛੁੱਟੀ ਲੈ ਕੇ ਪੁੱਜੇ ਸਨ। "ਬੀਬੀ ਨੰਦਾ ਕਾ ਵੱਡਾ ਪੁੱਤਰ ਦੁਰਗਾਪੁਰ ਮੰਗਿਆ ਹੋਇਆ ਸੀ। ਕਈ ਬਰੇ ਮੰਗਨਾ ਹੋਇਆ ਰਿਹਾ। ਈਸਰੀ ਕੇ ਪਿਓ ਨੇ ਜਾਇਕੇ ਲਾਹੌਰ ਅਰਜੀ ਦਿੱਤੀ ਜੀ ਗੁਰੂ ਹਰੀ ਸਿੰਘ ਜੀ ਕੋ ਛੁੱਟੀ ਮਿਲੇ। ਮੇਰੀ ਲੜਕੀ ਸਤਿਗੁਰੂ ਜੀ ਕੇ ਬਡੇ ਦੋਹਤੇ ਕੋ ਮੰਗੀ ਹੋਈ ਸੀ। ਕੁੜੀ ਬਰ ਪ੍ਰਾਪਤ ਹੋਈ ਹੈ। ਗੁਰੂ ਜੀ ਨਮੇ ਸ਼ਹਿਰ ਆਵਨਗੇ ਅਨੰਦ ਦੋਹਤੇ ਕਾ ਪੜਾਉਣ। ਛੁਟੀ ਮਨਜ਼ੂਰ ਹੋਈ ਕੇ ਪਾਂਚ ਸਰੀਰ ਨਾਲ ਆਵਨ। ਸਿੰਘਾਂ ਨੇ ਕਹਿਆ ਜੀ ਪੰਜਾਂ ਸਿੰਘਾਂ ਥੀਂ ਜ਼ਿਆਦਾ ਐਣਗੇ, ਪੰਜਾਂ ਨਾਲ ਨਹੀਂ ਸਰਦਾ ਹੈ। ਸੌ ਸਿੰਘਾਂ ਕੀ ਛੁਟੀ ਦਿੱਤੀ। ਦਿਨ ਵਾਰ ਟਿਕਾਇਆ ਗਿਆ। ਫੇਰ ਲੁਦਿਹਾਣੇ ਅਰਜ਼ੀ ਦਿਤੀ। ਛੁੱਟੀ ਮਨਜ਼ੂਰ ਹੋਈ।

"ਅਰਦਾਸਾ ਕਰਕੇ ਤੁਰੇ। ਦੁਰਗਾਪੁਰ ਸਾਰੀ ਸੰਗਤ ਦੁਆਬੇ ਕੀ ਆਈ, ਦਰਸ਼ਨ ਕੀਤੇ ਗੁਰੂ ਹਰੀ ਸਿੰਘ ਜੀ ਕੇ। ਸੁੱਕੇ ਦਿਲ ਹਰੇ ਹੋ ਗਏ। ਹੋਰ ਲੋਕ ਭੀ ਔਂਦੇ ਹੈ ਦਰਸਨ ਕੋ ਕਿ ਸਤਿਗੁਰੂ ਰਾਮ ਸਿੰਘ ਜੀ ਕਾ ਭਾਈ ਹੈ ਗੱਦੀ ਪਰ। ਦਰਸਨ ਕਰਕੇ ਸਾਂਤ ਆਇ ਜਾਂਦੀ ਹੈ। ਪ੍ਰਮੇਸਰ ਜੀ ਕਾ ਨਾਮ ਚਿਤ ਆਉਂਦਾ ਹੈ। ਦੀਵਾਨ ਲੱਗਾ, ਮਾਨੋਂ ਪੂਰਨਮਾਸੀ ਕੇ ਚੰਦਰਮਾ ਵਤ ਦਰਸ਼ਨ ਦੇਂਦੇ ਹੈ। ਚਕੋਰ ਸਮ ਸਿੰਘ ਦਰਸਨ ਕਰਦੇ ਹੈ। ਵਿਰਦੀ ਬਿਰਤੀ ਜੋ ਹੈ ਸੋ ਖੜੋਇ ਜਾਂਦੀ ਹੈ।

"ਸਵੇਰੇ ਆਸਾ ਕੀ ਵਾਰ ਲੱਗੀ। ਹਮਨ ਹੋਇਆ। ਬੇਦੀ ਗਡੀ। ਲਾਵਾਂ ਪੜੀਆਂ। ਭੋਗ ਪਿਆ ਬੜੀ ਖੁਸ਼ੀ ਹੋਈ। ਸੰਗਤ ਹਰੀ ਹੋਈ। ਗੁਰੂ ਜੀ ਮੁੜ ਆਏ ਰਾਮਦਾਸਪੁਰੇ ਮੇਂ।"[10]

ਦੁਰਗਾਪੁਰ ਦਾ ਹੀ ਇਕ ਈਸਰ ਸਿੰਘ, ਰਵਿਦਾਸੀਆ ਸਿੱਖ, ਡੇਰੇ ਭੈਣੀ ਸਾਹਿਬ ਵਿਖੇ ਲੋਹ ਦਾ ਝੋਕਾ ਸੀ। ਉਹ ਕੂਕਾ ਕੇਂਦਰ ਦੀਆਂ ਗਤੀਵਿਧੀਆਂ, ਹਾਕਮਾਂ ਤੱਕ ਪੁਚਾਉਣ ਲਈ, ਸੂਹੀਏ ਦਾ ਕੰਮ ਵੀ ਕਰਦਾ ਸੀ। ਇਸ ਲਈ ਉਸਨੂੰ ਸੱਤ ਰੁਪੈ ਮਹੀਨੇ ਦੇ ਸਰਕਾਰ ਤੋਂ ਮਿਲਦੇ ਸਨ। ਉਸ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੀਆਂ ਨਕਲਾਂ, ਕਦੇ ਕਦੇ ਕੋਈ ਅਸਲ ਵੀ, ਲੁਧਿਆਣੇ ਦੇ ਪੁਲੀਸ ਕਪਤਾਨ ਐਸ.ਪੀ. ਵਾਰਬਰਟਨ ਤੱਕ ਪੁਚਾਏ ਜਾਂਦੇ ਸਨ। ਸ. ਅਤਰ ਸਿੰਘ ਭਦੌੜ ਦਾ ਵੀ ਉਹ ਇਹਨਾਂ ਕੰਮਾਂ ਲਈ ਸੰਪਰਕ ਸੂਤਰ ਸੀ। ਗੁਰੂ ਹਰੀ ਸਿੰਘ ਜੀ ਨੇ ਇਕ ਵੇਰ ਉਸਨੂੰ ਡੇਰੇ ਵਿਚੋਂ ਬਾਹਰ ਕਰ ਦਿੱਤਾ ਸੀ।[11]

ਦੁਰਗਾਪੁਰ ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਯਾਦ ਵਿਚ, ਇਤਿਹਾਸਕ ਗੁਰਦੁਆਰਾ ਵੀ ਹੈ। ਇਹ ਗੁਰਦੁਆਰਾ ਪਿੰਡ ਤੋਂ ਲਹਿੰਦੇ ਵੱਲ ਹੈ। ਗੁਰੂ ਜੀ ਜੀਂਦੋਵਾਲ ਤੋਂ ਕੀਰਤਪੁਰ ਜਾਂਦੇ ਹੋਏ ਇਥੇ ਠਹਿਰੇ ਸਨ। "ਪਹਿਲਾਂ ਗੁਰੂ ਜੀ ਦੇ ਬੈਠਣ ਵਾਲੀ ਥਾਂ ਸਾਧਾਰਣ ਜਿਹਾ ਨਿਸ਼ਾਨ ਸੀ। ਸੰਮਤ ੧੯੨੦ (੧੮੬੩-੬੪

ਈ.) ਵਿਚ ਗੁਰਸਿੱਖਾਂ ਨੇ ਗੁਰਦੁਆਰਾ ਬਣਾਇਆ ਹੈ। ਬਾਬਾ ਰਾਮ ਸਿੰਘ ਜੀ ਭੈਣੀ ਵਾਲੇ ਨਾਮਧਾਰੀਏ ਦੀ ਪ੍ਰੇਰਣਾ ਨਾਲ ੧੦ ਘੁਮਾਉਂ ਜ਼ਮੀਨ ਭੀ ਪਿੰਡ ਨੇ ਗੁਰਦੁਆਰੇ ਨਾਲ ਲਾ ਦਿੱਤੀ ਹੈ, ਜਿਸ ਦੀ ਆਮਦਨ ਨਾਲ ਗੁਰਦੁਆਰੇ ਦਾ ਨਿਰਵਾਹ ਹੁੰਦਾ ਹੈ। ਪੁਜਾਰੀ ਨਾਮਧਾਰੀਆ ਸਿੰਘ ਹੈ।"[12] ਮਹਾਨ ਕੋਸ਼ ਵਿਚ ਦਰਜ ਇਸ ਸੂਚਨਾ ਤੋਂ ਪਤਾ ਲੱਗਦਾ ਹੈ ਕਿ ਦੁਰਗਾਪੁਰ ਵਿਚ ਕੂਕਾ ਲਹਿਰ ਦੇ ਉਦੇ ਵੇਲੇ, ਇਸ ਦਾ ਕਿਤਨਾ ਵਿਆਪਕ ਪ੍ਰਭਾਵ ਸੀ ਅਤੇ ਗੁਰਸਿੱਖੀ ਦੀ ਪੁਨਰ ਸਥਾਪਨਾ ਲਈ, ਸਤਿਗੁਰੂ ਰਾਮ ਸਿੰਘ ਜੀ ਨੇ ਕਿੰਨੀਆਂ ਉੱਚੀਆਂ ਸੁੱਚੀਆਂ ਘਾਲਣਾ ਘਾਲੀਆਂ ਸਨ। ਇਹ ਵੱਖਰੀ ਗੱਲ ਹੈ ਕਿ ੧੯੨੫ ਈ. ਦਾ ਗੁਰਦੁਆਰਾ ਐਕਟ ਬਣਨ ਬਾਅਦ, ਹੋਰ ਬਹੁਤ ਸਾਰੇ ਪੰਜਾਬ ਦੇ ਇਤਿਹਾਸਿਕ ਗੁਰਦੁਆਰਾ ਜਿਉਂ, ਇਸਦੀ ਸੇਵਾ ਸੰਭਾਲ ਵੀ ਨਾਮਧਾਰੀ ਸਿੰਘਾਂ ਦੇ ਹੱਥੋਂ ਨਿਕਲ ਕੇ ਗੁਰਦੁਆਰਾ ਕਮੇਟੀ ਪਾਸ ਆ ਗਈ। ਗੁਰੂ ਹਰੀ ਸਿੰਘ ਜੀ ਦੇ ਸਮੇਂ ਗੁਰਦੁਆਰੇ ਦੇ ਮਹੰਤ ਦੀ ਸੇਵਾ ਭਾਈ ਵਸਾਵਾ ਸਿੰਘ ਨਾਮਧਾਰੀ ਨਿਭਾਹੁੰਦੇ ਸਨ। ਚਰਨ ਸਿੰਘ ਅਤੇ ਸਰਨ ਸਿੰਘ ਉਹਨਾਂ ਦੇ ਪੁੱਤਰਾਂ ਪਾਸੋਂ, ੧ ਅਗਸਤ ੧੯੨੮ ਦੇ ਈ.ਆਰ. ਐਂਡਰਸਨ ਜ਼ਿਲ੍ਹਾ ਜੱਜ ਜਲੰਧਰ ਦੇ ਫੈਸਲੇ ਮੁਤਾਬਿਕ, ਇਹ ਸੇਵਾ ਕਮੇਟੀ ਪਾਸ ਚਲੀ ਗਈ।

ਭਾਈ ਵਸਾਵਾ ਸਿੰਘ ਬਹੁਤ ਉੱਚੀ ਬਿਰਤੀ ਵਾਲੇ ਦੁਰਗਾਪੁਰ ਦੇ ਕੂਕੇ ਸਿੰਘ ਸਨ। ਲੇਖਕ ਦੇ ਪਿਤਾ ਜਥੇਦਾਰ ਗੁਰਮੁਖ ਸਿੰਘ ਝੱਬਰ ਦੇ ਸੰਸਮਰਣਾਂ ਵਿਚ ਵੀ ਉਹਨਾਂ ਦਾ ਜ਼ਿਕਰ ਮਿਲਦਾ ਹੈ ਜਦੋਂ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ, ਯੁਵਾ ਅਵਸਥਾ ਵਿਚ, ਗੁਰੂ ਕੇ ਘੋੜਿਆਂ ਦੀ ਸੇਵਾ ਕਰਦੇ ਸਨ। ਮਹੀਨਾ ਵੈਸਾਖ ਸੀ ਅਤੇ ਸੰਨ ੧੯੧੮ ਈ. "ਦੁਰਗਾਪੁਰ ਦੇ ਨਾਮਧਾਰੀ ਗੁਰਦੁਆਰੇ ਦਾ ਮਹੰਤ ਬਾਬਾ ਵਸਾਵਾ ਸਿੰਘ ਹੁੰਦਾ ਸੀ।... ਕੂਕਿਆਂ ਦਾ ਪੁਰਾਣਾ ਗੜ੍ਹ ਸੀ। ਅਸੀਂ ਉੱਥੇ ਪੰਜ ਦਿਨ ਰਹਿਣਾ ਸੀ। ਜਦ ਤਿੰਨ ਦਿਨ ਹੋਗਏ ਤਾਂ ਬਾਬੇ ਹੋਰਾਂ ਦੀ ਜ਼ਾਹਰੀ ਕਰਾਮਾਤ ਵੇਖੀ। ਉਨ੍ਹਾਂ ਮੈਨੂੰ ਹੁਕਮ ਕੀਤਾ ਕਿ ਭਾਈ ਤੇਰੇ ਸਾਥੀ ਤਾਂ ਅਗਾਂਹ ਲੰਘ ਗਏ ਹਨ। ਪਰ ਤੂੰ ਇਸ ਗੱਲ ਤੋਂ ਨਾ ਡਰੀਂ ਕਿ ਘੋੜੀਆਂ ਨੂੰ ਦਾਣਾ ਪੱਠਾ ਪਾਉਣਾ ਹੈ। ਇਸ ਦਾ ਕੋਈ ਘਾਟਾ ਨਹੀਂ। ਪਰ ਸਾਨੂੰ ਦਰਗਾਹੀ ਹੁਕਮ ਆਇਆ ਹੈ ਕਿ ਤੇਰੇ ਨਾਲ ਦੇ ਅੱਗੇ ਲੰਘ ਗਏ ਹਨ। ਮੈਂ ਅਨਜਾਣ ਮੱਤ ਕਾਰਨ ਉਹਨਾਂ ਦਾ ਹੁਕਮ ਤਾਂ ਨਾ ਮੰਨਿਆ ਅਤੇ ਕਿਹਾ ਕਿ ਬਾਬਾ ਜੀ ਮੈਂ ਤਾਂ ਪੂਰੇ ਪੰਜ ਦਿਨ ਰਹਿਣਾ ਹੈ। ਛੇਵੇਂ ਦਿਨ ਜਾਵਾਂਗਾ। ਉਨ੍ਹਾਂ ਆਖਿਆ ਚੰਗਾ ਭਾਈ ਤੈਨੂੰ ਜਿਵੇਂ ਗੁਬਿੰਦ ਜਣਾਉਂਦਾ ਹੈ ਉਵੇਂ ਕਰ। ਅੰਮ੍ਰਿਤਸਰ ਅਤੇ ਭੈਣੀ ਸਾਹਿਬ ਦੇ ਸਾਡੇ ਗੁਰਦੁਆਰਿਆਂ ਜਿਉਂ ਇਥੇ ਵੀ ਇਕ ਸਿਪਾਹੀ ਨਵਾਂਸ਼ਹਿਰ ਥਾਣਿਉਂ, ਸੁਬ੍ਹਾ ਸ਼ਾਮ ਹਰ ਆਏ ਗਏ ਕੂਕੇ ਦੀ ਹਾਜ਼ਰੀ ਲੈ ਕੇ ਜਾਂਦਾ ਸੀ। ਮੈਨੂੰ ਰੋਜ਼ ਉਹ ਸਿਪਾਹੀ ਆਖੇ ਕਿ ਤੂੰ ਕਦੋਂ ਭੈਣੀ ਸਾਹਿਬ ਜਾਣਾ ਹੈ।"[13] ਘੋੜਿਆਂ ਵਾਲੇ, ਬਾਬਾ ਜੀ ਦੁਆਰਾ ਦੱਸੇ ਦਿਨ ਤੇ ਲੰਘ ਗਏ ਸਨ, ਜਿਸ ਦਾ ਬਾਪੂ ਜੀ ਨੂੰ ਪਹਾੜ ਵਿਚ ਜਾ ਕੇ ਪਤਾ ਲੱਗਾ ਸੀ।

ਪਿੰਡ ਦੁਰਗਾਪੁਰ ਦੀ ਨਾਮਧਾਰੀ ਟਕਸਾਲ ਨੂੰ ਵਿਕਸਿਤ ਅਤੇ ਪ੍ਰਫੁੱਲਤ ਕਰਨ ਵਿਚ, ਭਾਈ ਹਮੀਰ ਸਿੰਘ ਤਪੇ ਦੀ ਭੂਮਿਕਾ ਉਲੇਖਨੀਯ ਰਹੀ ਹੈ। ਗੁਰੂ ਦਰਸ਼ਨਾਂ

ਲਈ ਜਿੱਥੇ ਸ. ਸ਼ਾਮ ਸਿੰਘ ਸਿਰਹਾਲੀ ਜਹੇ ਬਖਤਾਵਰ ਵੱਡੀ ਮਾਲਕੀ ਵਾਲੇ ਕਿਸਾਨ, ਸ. ਹੀਰਾ ਸਿੰਘ ਲੰਮ੍ਹ ਸਢੌਰੇ ਜਿਹੇ ਜਗੀਰਦਾਰ, ਹੀਰਾ ਸਿੰਘ ਬਡਰੁੱਖਾਂ ਜਿਹੇ ਮਹਾਰਾਜੇ, ਭੇਸ ਬਦਲ ਬਦਲ ਕੇ ਵੱਖ ਵੱਖ ਢੰਗ ਤਰੀਕਿਆਂ ਦੁਆਰਾ ਪੁੱਜਦੇ ਰਹੇ, ਉੱਥੇ ਇਸ ਬਿਹੰਗਮ ਕੂਕੇ ਫਕੀਰ ਦਾ ਵੀ ਜਾ ਪੁੱਜਣਾ, ਇਕ ਮੌਅਜਜ਼ੇ ਤੋਂ ਘੱਟ ਨਹੀਂ। ਬੇਸ਼ਕ ਆਪਣੇ ਸੇਵਕ ਦੀਆਂ ਝੱਲੀਆਂ ਮੁਸੀਬਤਾਂ ਤੋਂ, ਸਤਿਗੁਰੂ ਜੀ ਦਾ ਹਿਰਦਾ ਵੀ ਦ੍ਰਵਿਤ ਹੋ ਉੱਠਿਆ ਸੀ ਜਦੋਂ ਉਹਨਾਂ ਫੁਰਮਾਇਆ ਸੀ ਕਿ ਭਾਈ ਕਾਹਨੂੰ ਇਸ ਤਰ੍ਹਾਂ ਮੰਗ ਤੰਗ ਕੇ, ਭੁੱਖੇ ਨੰਗੇ ਰਹਿ ਕੇ ਵੀ ਮੇਰੇ ਪਾਸ ਆਉਣ ਦਾ ਕਸ਼ਟ ਕਰਨਾ ਸੀ। ਤਪਾ ਜੀ ਜਿਸ ਭਾਵਨਾ ਨਾਲ, ਗੁਰੂ ਦਰਸ਼ਨ ਕਰਨ ਗਏ ਸਨ, ਉਸੇ ਭਾਵਨਾ ਨਾਲ ਊਧਮ ਸਿੰਘ ਮੁਸਾਫਿਰ ਨੇ ਜਿਸ ਘਟਨਾ ਨੂੰ, ਅਮਰਤਾ ਪ੍ਰਦਾਨ ਕਰਨ ਲਈ, ਕੋਈ ਸੱਠ ਵਰ੍ਹੇ ਬਾਅਦ ਇਹ ਕਵਿਤਾ ਲਿਖੀ ਸੀ। ਅਸੀਂ ਉਸ ਕਵਿਤਾ ਦਾ ਹੂ-ਬ-ਹੂ ਉਤਾਰਾ ਦੇ ਕੇ ਕਵਿਤਾ ਲਿਖਣ ਵਾਲੇ ਅਤੇ ਇਸ ਦੇ ਪਾਤਰ ਪ੍ਰਤੀ ਆਪਣੀ ਅਕੀਦਤ ਦਾ ਪ੍ਰਗਟਾਵਾ ਕਰਦੇ ਹਾਂ—

"ਸਾਧੂ ਸੰਤ ਮਹਾਤਮਾ ਬਣਨ ਲੱਖਾਂ,
ਹੁੰਦਾ ਸਿੱਖ ਪੂਰਾ ਸਿਦਕਵਾਨ ਕੋਈ ਕੋਈ।
ਕੁਣਕਾ ਖਾਣ ਵਾਲੇ ਸਾਧੂ ਮਿਲਣ ਬਹੁਤੇ,
ਸੀਸ ਭੇਟ ਕਰਦਾ ਬਲੀਦਾਨ ਕੋਈ ਕੋਈ।
ਦੁਧ ਪੀਣ ਵਾਲੇ ਮਜਨੂੰ ਫਿਰਨ ਕੋਟਾਂ,
ਕਰੇ ਪਿਆਰੇ ਤੋਂ ਜਾਨ ਕੁਰਬਾਨੀ ਕੋਈ ਕੋਈ।
ਚੀਨੀ ਵਾਲੇ ਦੇ ਜਾ ਅਸਕੂਲ ਅੰਦਰ,
ਪਾਸ ਕਰਦਾ ਏ ਸਿਖ ਇਮਤਿਹਾਨ ਕੋਈ ਕੋਈ।

ਜਿਨ੍ਹਾਂ ਆਸ਼ਕਾਂ ਤਲੀ ਤੇ ਜਾਨ ਰੱਖੀ,
ਦਰਸ ਓਹੀ ਮਹਿਬੂਬ ਦਾ ਪਾਂਵਦੇ ਨੇ।
ਲੰਘ ਸੱਤ ਸਮੁੰਦਰੋਂ ਪਾਰ ਹੋਵਣ,
ਸੀਸ ਤਲੀ ਤੇ ਪਹਿਲੋਂ ਟਿਕਾਂਵਦੇ ਨੇ।
ਹੋਇਆ ਸਿੰਘ ਹਮੀਰ ਹੈ ਉਹਨਾਂ ਵਿਚੋਂ,
ਸੈਣੀ ਕੌਮ ਦੀ ਰੱਖ ਵਖਾਣ ਵਾਲਾ।
ਜਤੀ ਤਪੀ ਤੇ ਹਠੀ ਵੈਰਾਗ ਮੂਰਤ,
ਤਪਾ ਸਿੰਘ ਸੀ ਨਾਮ ਸਦਾਣ ਵਾਲਾ।
ਦੁਰਗਾਪੁਰੇ ਦਾ ਖਾਸ ਵਸਨੀਕ ਹੈਸੀ,
ਚਾਰ ਚੰਨ ਦੁਆਬੇ ਨੂੰ ਲਾਣ ਵਾਲਾ।
ਸਿਦਕੀ ਸਿੱਖ ਸੀ ਰਾਮ ਮ੍ਰਿਗੇਸ਼ ਦਾ ਉਹ,
ਧਨ ਧਾਮ ਸਭ ਗੁਰਾਂ ਤੋਂ ਲਾਣ ਵਾਲਾ।

ਅੰਮ੍ਰਿਤ ਉਸਨੂੰ ਮਿਹਰ ਦੇ ਨਾਲ ਦਾਤੇ,
ਹੱਥੀਂ ਆਪਣੀ ਆਣ ਪਿਆਲਿਆ ਸੀ।
ਨਦਰ ਨਾਲ ਕੀਤਾ ਨਿਹਾਲ ਉਸਨੂੰ,
ਪੁਤਲਾ ਪ੍ਰੇਮ ਦਾ ਸੱਚੇ 'ਚ ਢਾਲਿਆ ਸੀ।
ਕਈ ਸਾਲ ਨਾ ਓਸਨੂੰ ਪਤਾ ਲੱਗਾ,
ਚੀਨੀ ਵਾਲੜਾ ਰਹੇ ਅਵਤਾਰ ਕਿੱਥੇ ?
ਜਾਵਾਂ ਉਡ ਅਕਾਸ਼ ਦਾ ਬਣਾਂ ਪੰਛੀ,
ਕਰਾਂ ਆਣ ਮੈਂ ਦਾਤਾ ਦੀਦਾਰ ਕਿੱਥੇ ?
ਤੇਰੇ ਦਰਸ਼ਨਾਂ ਨੂੰ ਸਾਰੇ ਤਰਸਨੇ ਹਾਂ,
ਤੂੰ ਤੇ ਵੱਸਨਾਂ ਏ ਪਰਵਰਦਗਾਰ ਕਿੱਥੇ ?
ਕਦੀ ਸਾਡੀ ਭੀ ਅਰਜ਼ ਮਨਜ਼ੂਰ ਹੋਸੀ,
ਹੁਣ ਗਏ ਓਹ ਪ੍ਰੇਮ ਪਿਆਰ ਕਿੱਥੇ ?

ਆ ਸਾਰ ਲੈ ਅਸਾਂ ਨਿਮਾਣਿਆਂ ਦੀ,
ਪਏ ਤੱਕਨੇ ਆਂ ਚੀਨੀਏ ਰਾਹ ਤੇਰਾ।
ਵਾਗਾਂ ਮੋੜ ਹੁਣ ਪੰਥ ਦੇ ਵਾਲੀਆ ਵੇ,
ਪਿਆ ਜ਼ਾਲਮਾ ਨਾਲ ਕੀ ਵਾਹ ਤੇਰਾ।

ਤਪਾ ਸਿੰਘ ਦੀ ਅਰਜ਼ ਮਨਜ਼ੂਰ ਹੋਈ,
ਸਿੰਘਾਂ ਦੱਸਿਆ ਪਤਾ ਨਿਸ਼ਾਨ ਸਾਰਾ।
ਉਹ ਭੀ ਆਏ ਸਨ ਦਰਸ ਦੀਦਾਰ ਕਰਕੇ,
ਖੋਲ੍ਹ ਦੱਸਿਆ ਝੱਟ ਬਿਆਨ ਸਾਰਾ।
ਤਪਾ ਸਿੰਘ ਨੂੰ ਪ੍ਰੇਮ ਦਾ ਤੀਰ ਲੱਗਾ,
ਹੋਇਆ ਓਸਨੂੰ ਜਦੋਂ ਗਿਆਨ ਸਾਰਾ।
ਵਰਨੀ ਓਸਨੇ ਕਰ ਅਰਦਾਸ ਸੋਧੀ,
ਕੀਤਾ ਧਨ ਉਸਨੇ ਪੁੰਨਦਾਨ ਸਾਰਾ।
ਖ਼ਬਰ ਖ਼ੁਫੀਆ ਪੁਲੀਸ ਨੂੰ ਆਣ ਲੱਗੀ,
ਸਿੱਧਾ ਜਾ ਕਲਕੱਤਿਉਂ ਮੋੜ ਦਿੱਤਾ।
ਕੀਤਾ ਤਰਸ ਨਾ ਸਿੱਖ ਤੇ ਜ਼ਾਲਮਾਂ ਨੇ,
ਸਿਦਕੀ ਸਿੱਖ ਦਾ ਹੌਸਲਾ ਤੋੜ ਦਿੱਤਾ।

ਜਿਨ੍ਹਾਂ ਆਸ਼ਕਾਂ ਪ੍ਰੇਮ ਦੇ ਤੀਰ ਲੱਗੇ,
ਬਿਨਾਂ ਦੀਦ ਦੇ ਨਹੀਂ ਬਲਬੀਰ ਬਹਿੰਦੇ।

ਭੁਖ ਨੀਂਦ ਨਾ ਉਹਨਾਂ ਦੇ ਆਏ ਨੇੜੇ,
ਯਾਦ ਵਿਚ ਉਹ ਸਦਾ ਦਲਗੀਰ ਰਹਿੰਦੇ।
ਅੱਠੇ ਪਹਿਰ ਉਹ ਤਰਸਦੇ ਦਰਸ਼ਨਾਂ ਨੂੰ,
ਸੀਨੇ ਵਿਚ ਅਨੀਆਲੜੇ ਤੀਰ ਸਹਿੰਦੇ।
ਤਪਾ ਸਿੰਘ ਸੀ ਉਹਨਾਂ ਦੇ ਇਕ ਵਿਚੋਂ,
ਜਿਹੜੇ ਪਾ ਪ੍ਰੇਮ ਜ਼ੰਜੀਰ ਸਹਿੰਦੇ।

ਆਵੇ ਚੈਨ ਨਾ ਓਸਨੂੰ ਦਿਨੇ ਰਾਤੀਂ,
ਦੂਜੀ ਵਾਰ ਓਹ ਫੇਰ ਤਿਆਰ ਹੋਇਆ।
ਪੈਦਲ ਤੁਰ ਪਿਆ ਕਸ਼ਟ ਮਹਾਨ ਝੱਲਦਾ,
ਆਖਰ ਸੰਤ ਓਹ ਸਾਗਰੋਂ ਪਾਰ ਹੋਇਆ।
ਚਾ ਚੜ੍ਹ ਗਿਆ ਸਿੰਘ ਨੂੰ ਦਰਸ਼ਨਾਂ ਦਾ,
ਜਾਮੇ ਵਿਚ ਨਾ ਮੂਲ ਸਮਾਂਵਦਾ ਸੀ।
ਪਤਾ ਕਰ ਉਸ ਕਿਲੇ ਦਾ ਰਵਾਂ ਹੋਇਆ,
ਜਾ ਚਰਨਾਂ ਤੇ ਸੀਸ ਟਿਕਾਂਵਦਾ ਸੀ।
ਗੁਰਾਂ ਆਖਿਆ ਤਪੇ ਨੂੰ ਧੰਨ ਸਿਖਾ,
ਸਾਨੂੰ ਪ੍ਰੇਮ ਤੇਰਾ ਦਿਲੋਂ ਭਾਂਵਦਾ ਸੀ।
ਹੋਈ ਪੂਰੀ ਮੁਰਾਦ ਮੁਸਾਫਰਾ ਜਦ,
ਤਪਾ ਸਿੰਘ ਨਿਹਾਲ ਹੋ ਜਾਂਵਦਾ ਸੀ।

ਗੁਰਾਂ ਆਖਿਆ ਪਰਤ ਪੰਜਾਬ ਸਿੱਖਾਂ,
ਸਾਰੇ ਪੰਥ ਨੂੰ ਹਾਲ ਸੁਣਾਈਂ ਛੇਤੀ।
ਫੇਰਾ ਅਸੀਂ ਬਸੰਤ ਨੂੰ ਪਾਵਣਾ ਹੈ,
ਦੇਵੀਂ ਕੂਕਿਆਂ ਤਾਈਂ ਵਧਾਈ ਛੇਤੀ।
ਤਪੇ ਜੋੜਕੇ ਹਥ ਅਰਦਾਸ ਕੀਤੀ,
ਚੀਨੀ ਵਾਲਿਆਂ ਪਿਛਾਂਹ ਨਾ ਮੋੜ ਮੈਨੂੰ।
ਚਰਨ ਕੰਵਲ ਦਾ ਆਸਰਾ ਦੇ ਏਥੇ,
ਬਿਰਹੋਂ ਕੁੱਠੇ ਨੂੰ ਨਾ ਵਿਛੋੜ ਮੈਨੂੰ।
ਤੇਰੇ ਦਰਸ ਨੂੰ ਤਰਸਦੇ ਨੈਨ ਦੋਵੇਂ,
ਧਨ ਧਾਮ ਦੀ ਨਹੀਂ ਹੈ ਲੋੜ ਮੈਨੂੰ।
ਜੇਕਰ ਤੁਠਾ ਏਂ ਬਖਸ਼ ਦੀਦਾਰ ਆਪਣਾ,
ਚਰਨਾਂ ਨਾਲ ਤੂੰ ਲਵੀਂ ਹੁਣ ਜੋੜ ਮੈਨੂੰ।
ਗੁਰਾਂ ਆਖਿਆ ਸਿੱਖਾ! ਇਹ ਬਚਨ ਸਾਡਾ,

ਪਰਤ ਜਾਹ ਤੂੰ ਭੈਣੀ ਦਰਬਾਰ ਅੰਦਰ।
ਜੇਕਰ ਅਸਾਂ ਨੂੰ ਵੇਖਣਾ ਚਾਹੁੰਨਾ ਏਂ,
ਸਾਡਾ ਦਰਸ ਹੈ 'ਹਰੀ' ਦੀਦਾਰ ਅੰਦਰ।
ਹੁਕਮ ਮੰਨ ਕੇ ਤੁਰਤ ਸੀ ਰਵਾਂ ਹੋਇਆ,
ਮੋਰ ਮਈ ਆ ਭਾੜਾ ਤਿਆਰ ਕੀਤਾ।
ਸੂਬੇ ਸਿਖ ਜੋ ਉਥੇ ਸੀ ਟਿਕੇ ਹੋਏ,
ਉਹਨਾਂ ਬੜਾ ਹੀ ਪ੍ਰੇਮ ਪਿਆਰ ਕੀਤਾ।
ਦਿੱਤਾ ਚਾਹੜ ਜਹਾਜ਼ ਸੀ ਸਾਰਿਆਂ ਨੇ,
ਸਿਦਕੀ ਸਿੱਖ ਦਾ ਬੜਾ ਸਤਿਕਾਰ ਕੀਤਾ।
ਦੋਹਾਂ ਜੋਤਾਂ ਦਾ ਇਕੋ ਧਿਆਨ ਧਰ ਕੇ,
ਭੈਣੀ ਸਾਹਿਬ ਵਿਚ ਆ ਦੀਦਾਰ ਕੀਤਾ।

ਘਰ ਬਾਰ ਦੀ ਨਹੀਂ ਪਰਵਾਹ ਕੀਤੀ,
ਮਸਤੀ ਵਿਚ ਹੀ ਉਮਰ ਗੁਜ਼ਾਰ ਦਿੱਤੀ।
ਸੰਤ ਬਣ ਮੁਸਾਫਰਾ ਤਪਾ ਸਿੰਘ ਨੇ,
ਕੁਲ ਸੈਣੀਆਂ ਦੀ ਸਾਰੀ ਤਾਰ ਦਿੱਤੀ।
ਪੰਜਾਂ ਹਾਤਿਆਂ ਵਿਚ ਸੰਤਾਨ ਉਸਦੀ,
ਨਾਮਧਾਰੀਏ ਅਜੇ ਸਦਾਂਵਦੇ ਨੇ।
ਸੰਤ ਰੂਪ ਧਰਮਾਤਮਾ ਹੈਨ ਸਾਰੇ,
ਕਰਨ ਵਰਨੀਆਂ ਨਾਮ ਧਿਆਂਵਦੇ ਨੇ।
ਈਸ਼ਰ ਸਿੰਘ ਮੰਗਲ ਦੋਵੇਂ ਲਾਲ ਉਸਦੇ,
ਮਾਣ ਪੰਥ ਅੰਦਰ ਬੜਾ ਪਾਂਵਦੇ ਨੇ।
ਜਾਨਣ 'ਹਰੀ ਪ੍ਰਤਾਪ' ਨੂੰ ਗੁਰੂ ਆਪਣਾ,
ਸਿਦਕ ਹੋਰ ਨਾ ਕਿਸੇ ਤੇ ਲਿਆਂਵਦੇ ਨੇ।
ਚੀਨੀ ਵਾਲੇ ਦਾ ਜਿਨ੍ਹਾਂ ਦੀਦਾਰ ਕੀਤਾ,
ਬੇੜੇ ਚੜ੍ਹ ਭਵਸਾਗਰੋਂ ਪਾਰ ਹੋ ਗਏ।
'ਮੰਝ' ਵਾਂਗ 'ਮੁਸਾਫਰਾ' ਸਿੱਖ ਬਣ ਕੇ,
ਸੰਤ ਖਾਲਸੇ ਉਤੋਂ ਨਿਸਾਰ ਹੋ ਗਏ।

ਇਸ ਸਮੇਂ ਤਪਾ ਜੀ ਦੇ ਵੰਸ਼ਿਜ਼ ਲੇਖਕ ਦੇ ਪਿੰਡ ਦੇ ਨਜ਼ਦੀਕ ਹੀ ਰਾਜਸਥਾਨ ਦੇ ਪਿੰਡ ਤਲਵਾੜਾ ਝੀਲ (ਹਨੂਮਾਨਗੜ੍ਹ) ਵਿਖੇ ਵੱਸਦੇ ਰੱਸਦੇ ਹਨ। ਨਾਮਧਾਰੀ ਪੰਥ ਦੇ ਪ੍ਰਸਿੱਧ ਪ੍ਰਚਾਰਕ, ਜਥੇਦਾਰ ਵਰਿਆਮ ਸਿੰਘ ਜੀ ਪੰਜ ਹਾਤਿਆਂ ਵਾਲੇ ਵੀ ਵੰਡ ਤੋਂ ਬਾਅਦ, ਨਵੀਂ ਨਾਮਧਾਰੀ ਆਬਾਦੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਸੈਣੀ ਸਿੰਘਾਂ ਦੇ ਵਸਾਏ ਪਿੰਡ, ਧਰਮਪੁਰਾ (ਤਹਿਸੀਲ ਰਾਣੀਆਂ, ਜ਼ਿਲ੍ਹਾ ਸਿਰਸਾ (ਹਰਿਆਣਾ) ਵਿਖੇ ਰਹਿੰਦੇ ਸਨ ਜਿੱਥੇ ਲੇਖਕ ਨੂੰ ਬਚਪਨ ਸਮੇਂ, ਬਾਪੂ ਜੀ ਨਾਲ, ਅਨੇਕ ਵੇਰ ਉਹਨਾਂ

ਦੇ ਦਰਸ਼ਨਾਂ ਦਾ ਸੁਭਾਗ ਹਾਸਲ ਹੁੰਦਾ ਰਿਹਾ ਸੀ। ਜਥੇਦਾਰ ਵਰਿਆਮ ਸਿੰਘ ਪੰਜ ਹਾਤੀਆ, ਭਾਈ ਹਮੀਰ ਸਿੰਘ ਦੇ ਭਤੀਜੇ ਸਨ।

## ਹਵਾਲੇ ਅਤੇ ਟਿੱਪਣੀਆਂ


1. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-੧੯੮੧ (ਸੰ. ਜਸਵਿੰਦਰ ਸਿੰਘ), ਸਫਾ ੮੪-੮੫
2. ਜੁੱਗ ਪਲਟਾਊ ਸਤਿਗੁਰੂ-ਸੰਤ ਨਿਧਾਨ ਸਿੰਘ ਆਲਿਮ, ਜਨਵਰੀ ੧੯੪੭, ਦਿੱਲੀ, ਸਫਾ ੩੩
3. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ, (ਸੰ. ਭਾਈ ਨਾਹਰ ਸਿੰਘ ਕ੍ਰਿਪਾਲ ਸਿੰਘ), ਦਿੱਲੀ, ਸਫਾ ੪੩-੪੪
4. ਲਾਇਲ ਸਰਵਿਸਜ਼ ਬਾਈ ਸਰਦਾਰ ਅਤਰ ਸਿੰਘ, ਸੰ. ਜਸਵਿੰਦਰ ਸਿੰਘ, ੨੦੧੩, ਆਰਸੀ ਪਬਲਿਸ਼ਰਜ਼, ਦਿੱਲੀ, ਸਫਾ ੧੦੧-੦੨
5. ਉਹੀ, ਸਫਾ ੧੦੪
6. ਉਹੀ, ਸਫਾ ੫੩
7. ਸਤਿਗੁਰੂ ਬਿਲਾਸ, (ਭਾਗ ਦੂਜਾ) ਸੰਤ ਸੰਤੋਖ ਸਿੰਘ ਬਾਹੋਵਾਲ, ਸੰ. ਜਸਵਿੰਦਰ ਸਿੰਘ, ਸ੍ਰੀ ਭੈਣੀ ਸਾਹਿਬ, ਸਫਾ ੧੦੧
8. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ (ਸੰ. ਜਸਵਿੰਦਰ ਸਿੰਘ), ਸ੍ਰੀ ਭੈਣੀ ਸਾਹਿਬ, ਸਫਾ ੧੩੪-੩੫
9. ਉਹੀ, ਸਫਾ ੩੩੯-੪੦
10. ਸਤਿਗੁਰੂ ਬਿਲਾਸ, ਭਾਗ ਦੂਜਾ, ਸਫਾ ੭੪-੭੫
11. ਕੂਕਾ ਮੂਵਮੇਂਟ (ਫਰੀਡਮ ਸਟਰੱਗਲ ਇਨ ਪੰਜਾਬ), ਸੰ. ਜਸਵਿੰਦਰ ਸਿੰਘ, ਦਿੱਲੀ, ਫੁੱਟ ਨੋਟ ੨, ਸਫਾ ੨੨
12. ਮਹਾਨ ਕੋਸ਼, (ਗੁਰ ਸ਼ਬਦ ਰਤਨਾਕਰ), ਭਾਈ ਕਾਹਨ ਸਿੰਘ ਨਾਭਾ, ਪੰਜਵੀਂ ਵਾਰ ੧੯੯੦, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਸਫਾ ੬੪੫
13. ਅੱਖੀਂ ਡਿੱਠਾ ਕਿੱਸਾ ਕੀਤਾ (ਜਥੇਦਾਰ ਗੁਰਮੁਖ ਸਿੰਘ ਝੱਬਰ ਦੀਆਂ ਯਾਦਾਂ ਦੇ ਝਰੋਖੇ 'ਚੋਂ) ਸੰ. ਸੁਵਰਨ ਸਿੰਘ ਵਿਰਕ, ੨੦੧੩, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਸਫਾ ੧੫੪
14. ਸਤਿਜੁਗ ਦਾ ਸੰਤ ਅੰਕ, ੯ ਚੇਤਰ ਸੰਬਤ ੧੯੯੬, ਸ੍ਰੀ ਭੈਣੀ ਸਾਹਿਬ, ਗਿਆਨੀ ਊਧਮ ਸਿੰਘ ਮੁਸਾਫਰ ਦੀ ਕਵਿਤਾ "ਸੰਤ ਹਮੀਰ ਸਿੰਘ ਜੀ ਤਪਾ", ਸਫਾ ੧੨-੧੩-੧੪

## ਸਾਗਰ ਨੂੰ ਚੀਰਨ ਵਾਲਾ
## ਭਾਈ ਮੀਹਾਂ ਸਿੰਘ ਸਿਰਹਾਲੀ

ਭਾਈ ਬਿਧੀ ਚੰਦ ਦੀਆਂ ਪੈੜਾਂ 'ਤੇ ਚੱਲਣ ਵਾਲਾ ਇਕ ਸੂਰਮਾ ਭਾਈ ਮੀਹਾਂ ਸਿੰਘ ਸਿਰਹਾਲੀ ਸੀ। ਵੈਸੇ ਇਤਿਹਾਸ ਦੇ ਦੋਵਾਂ ਲੋਕ ਨਾਇਕਾਂ ਦੇ ਵਿਚਾਲੇ ਇਹ ਸਾਂਝ ਵੀ ਹੈ ਕਿ ਭਾਈ ਬਿਧੀਚੰਦ ਛੀਨੇ ਦੇ ਨਾਨਕੇ ਸਿਰਹਾਲੀ ਪਿੰਡ ਵਿਚ ਹੀ ਸਨ। ਬਿਧੀ ਚੰਦ ਹੋਰਾਂ ਦੇ ਲਹੌਰ ਦੇ ਕਿਲ੍ਹੇ ਵਿਚ ਪੁੱਜ ਕੇ ਮਕਸਦ ਹਾਸਲ ਕਰਨ ਵਰਗਾ ਮੁਅਜਜ਼ਾ, ਭਾਈ ਮੀਹਾਂ ਸਿੰਘ ਨੇ ਮਰਗੋਈ ਬ੍ਰਿਟਿਸ਼ ਬਰਮਾ ਦੇ ਇਕ ਟਾਪੂ ਜੇਲ੍ਹ ਦੇ ਇਕ ਬੰਗਲੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾ ਸਿਰਫ ਦਰਸ਼ਨ ਹੀ ਕਰਕੇ, ਸਗੋਂ ਇਕ ਰਾਤ ਉਨ੍ਹਾਂ ਪਾਸ ਬਿਤਾ ਕੇ ਕੀਤਾ। ਸੌ ਦੇ ਕਰੀਬ ਨਾਮਧਾਰੀ ਸਿੰਘਾਂ ਨੇ ਰੰਗੂਨ ਜਾਂ ਮਰਗੋਈ ਵਿਚ ਨਜ਼ਰਬੰਦ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਆਪਣੀਆਂ ਅਰਦਾਸਾਂ ਅਤੇ ਸਤਿਗੁਰੂ ਜੀ ਦੇ ਹੁਕਮਨਾਮਿਆਂ ਦਾ ਆਦਾਨ ਪ੍ਰਦਾਨ ਤਾਂ ਕੀਤਾ ਸੀ ਪਰ ਪੂਰੀ ਇਕ ਰਾਤ ਗੁਰੂ ਪਿਤਾ ਪਾਸ ਬਿਤਾਉਣ ਦਾ ਕਾਰਨਾਮਾ, ਸੂਰਮੇ ਮੀਹਾਂ ਸਿੰਘ ਦੀ ਕੀਰਤੀ ਨੂੰ, ਚਿਰ ਸਥਾਈ ਬਨਾਉਣ ਵਾਲਾ ਹੋ ਨਿੱਬੜਿਆ ਸੀ।

ਮੀਹਾਂ ਸਿੰਘ ਦਾ ਜਨਮ ਸੰਨ ੧੮੫੪ ਈ. ਵਿਚ ਮਾਝੇ ਦੇ ਪ੍ਰਸਿੱਧ ਪਿੰਡ ਸਿਰਹਾਲੀ ਵਿਚ ਹੋਇਆ ਸੀ। ਮੀਹਾਂ ਸਿੰਘ ਦਾ ਪਿਤਾ, ਸਿਰਹਾਲੀ ਪਰਿਵਾਰ ਦਾ ਮੁਖੀ ਪ੍ਰਸਿੱਧ ਕੂਕਾ, ਸ਼ਾਮ ਸਿੰਘ ਸੀ, ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਵਿਚ ਹੀ ਲਾਹੌਰ ਦਰਬਾਰ ਦੀ ਸੈਨਾ ਵਿਚ ਭਰਤੀ ਹੋਣ ਦਾ ਅਵਸਰ ਮਿਲਿਆ ਸੀ। ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਅੰਮ੍ਰਿਤਸਰ ਦਾ ਪਹਿਲਾ ਦੌਰਾ ਕੀਤਾ ਤਾਂ ਸ਼ਾਮ ਸਿੰਘ ਨੇ ਪੁਰਾਣੀ ਸਾਂਝ ਦੇ ਆਧਾਰ 'ਤੇ ਆਪਣੇ ਲੜ ਲਗਦਿਆਂ ਜ਼ਿਆਦਾ ਦੇਰ ਨਾ ਲਾਈ।

ਬਾਬਾ ਸ਼ਾਮ ਸਿੰਘ ਦੀ ਪਹਿਲੀ ਸਿੰਘਣੀ ਦੈਆ ਕੌਰ ਵਿਚੋਂ ਦੋ ਪੁੱਤਰ ਸਨ ਜਿਊਣ ਸਿੰਘ ਅਤੇ ਦੇਆ ਸਿੰਘ। ਦੇਆ ਸਿੰਘ ਵਿਰਕਤ ਸੁਭਾਉ ਦਾ ਸੀ, ਗ੍ਰਹਿਸਤ ਦੇ ਮੋਹ ਵਿਚ ਨਾ ਪੈ ਕੇ, ਪਿੰਡੋਂ ਬਾਹਰ ਹੀ ਡੇਰਿਆਂ 'ਤੇ ਆਰਬਲਾ ਬਤੀਤ ਕੀਤੀ। ਜਿਊਣ ਸਿੰਘ ਨੇ ਨਾਮਧਾਰੀ ਇਤਿਹਾਸ ਵਿਚ "ਸਿਰਹਾਲੀ ਵਾਲੇ ਸੰਤਾਂ" ਦੇ ਨਾਂ ਤੇ ਖਿਆਤੀ ਅਰਜਿਤ ਕੀਤੀ। ਸ਼ਾਮ ਸਿੰਘ ਹੋਰਾਂ ਦੀ ਦੂਸਰੀ ਸਿੰਘਣੀ ਵਿਚੋਂ ਤਿੰਨ ਪੁੱਤਰ ਸਨ— ਕਿਸ਼ਨ ਸਿੰਘ, ਇੰਦਾ ਸਿੰਘ ਅਤੇ ਮੀਹਾਂ ਸਿੰਘ। ਮੀਹਾਂ ਸਿੰਘ ਆਪਣੇ ਸਮੇਂ ਦਾ ਪੰਜਾਬ ਦਾ ਬਹੁਤ ਖੂਬਸੂਰਤ ਨੌਜੁਆਨ ਸੀ। ਰੱਤੇ ਚੋਏ (ਲਾਇਲਪੁਰ) ਦਾ ਜ਼ੈਲਦਾਰ ਸਾਉਣ ਸਿੰਘ, ਮੀਹਾਂ ਸਿੰਘ ਹੋਰਾਂ ਦਾ ਸ਼ਰੀਕੇ ਵਿਚੋਂ ਭਤੀਜਾ ਲੱਗਦਾ ਸੀ। ਪ੍ਰਸਿੱਧ ਨਾਮਧਾਰੀ ਇਤਿਹਾਸਕਾਰ ਸੰਤ ਇੰਦਰ ਸਿੰਘ ਚੱਕਰਵਰਤੀ ਹੋਰਾਂ ਨੇ ਜ਼ੈਲਦਾਰ ਜੀ ਤੋਂ ਸੁਣਕੇ, ਮੀਹਾਂ ਸਿੰਘ ਦਾ ਨਖਸ਼ਿਖ ਆਪਣੇ ਮਹਾ ਕਾਵਿ ਮਾਲਵੇਂਦਰ ਵਿਚ ਇਉਂ ਬਿਆਨ ਕੀਤਾ ਹੈ—

ਕੱਦ ਉਚੇਰਾ ਸਰੂ ਜਿਉਂ, ਸੋਹਣੇ ਅੰਗ ਸਡੌਲ।
ਚਿਹਰੇ ਉਤੇ ਚਮਕ ਜਿਉਂ, ਖਿੜਿਆ ਹੋਵੇ ਕੌਲ।
ਦਾਣੇ ਦੰਦ ਅਨਾਰ ਦੇ, ਮ੍ਰਿਗ ਛੌਨੇ ਜਿਹੇ ਨੈਨ।
ਮੂੰਹ ਤੋਂ ਕਿਰਦੇ ਫੁੱਲ ਸਨ, ਜਦੋਂ ਅਲਾਪੇ ਬੈਨ।
ਨਸ਼ਿਆਈ ਜੁਆਨੀ ਮਸਤ ਨਾਲੇ ਨਾਮ ਆਧਾਰ।
ਦਰਸ਼ਨ ਕਰਕੇ ਚੜ੍ਹ ਗਿਆ, ਸਗੋਂ ਬਹੁਤ ਖ਼ੁਮਾਰ।

..............................................

ਵੀਣਾ ਤੁਸ ਸਰੰਗੀਉਂ, ਮਿਠੀ ਉਸ ਆਵਾਜ਼।
ਜਿਸ ਦੇ ਅੱਗੇ ਲੱਗਦੇ, ਫਿਕੇ ਤੰਤ ਦੇ ਸਾਜ਼।
ਬੁੱਲ੍ਹ ਮੁਸਕ੍ਰਾਹਟ ਦੇ ਭਰੇ, ਮਸਤੀ ਭਰਿਆ ਜਲਾਲ।
ਸੂਰਜ ਵਹਿਸ਼ੀ ਜਾਪਦਾ, ਜੇਹਾ ਹੁਸਨ ਕਮਾਲ।
ਅਟਪਟੀ ਜਿਹੀ ਪੱਗ ਸਿਰ, ਚਾਲ ਸੀ ਬਹੁਤ ਗੰਭੀਰ।
ਠੰਡਕ ਪੈਂਦੀ ਵੇਖ ਕੇ, ਆਵੇ ਦਿਲ ਵਿਚ ਧੀਰ।
ਮਿੱਠੇ ਲਗਦੇ ਇਸ ਦੇ, ਕੋਇਲ ਤੋਂ ਵੀ ਬੋਲ।
ਜੀ ਚਾਹੇ ਹਰ ਕਿਸੇ ਦਾ, ਇਹ ਬੈਠਾ ਰਹੇ ਕੋਲ।[1]

ਸਤਿਗੁਰੂ ਰਾਮ ਸਿੰਘ ਜੀ ਦਰਸ਼ਨਾਂ ਦਾ ਸੁਭਾਗ ਤਾਂ ਮੀਹਾਂ ਸਿੰਘ ਨੂੰ ਆਪਣੀ ਬਾਲ ਵਰੇਸ ਤੇ ਚੜ੍ਹਦੀ ਜਵਾਨੀ ਸਮੇਂ ਹੀ ਹੋਂਦਾ ਰਿਹਾ। ਮੀਹਾਂ ਸਿੰਘ ਦਾ ਵਿਆਹ ਮਾਲਵੇ ਦੇ ਪ੍ਰਸਿੱਧ ਪਿੰਡ ਘੋਲੀਆ ਕਲਾਂ ਵਿਚ ਹੋਇਆ ਸੀ। ਉਨ੍ਹਾਂ ਦਿਨਾਂ ਵਿਚ ਰਿਸ਼ਤੇ ਨਾਤੇ ਨਾਈ ਜਾਂ ਹੋਰ ਲਾਗੀ ਹੀ ਤਹਿ ਕਰ ਦਿਆ ਕਰਦੇ ਸਨ ਅਤੇ ਇਸ ਤਰ੍ਹਾਂ ਦੇ ਰਿਸ਼ਤਿਆਂ ਵਿਚੋਂ ਮਨਪਸੰਦ ਨਾਤਾ, ਕਦੇ ਕਦੇ ਕਿਸਮਤ ਪੁੜੀ ਵਾਂਗ ਹੀ ਨਿਕਲਦਾ ਸੀ। ਮੀਹਾਂ ਸਿੰਘ ਹੋਰਾਂ ਦਾ ਵਿਆਹ ਵੀ ਇਕ ਦੁਖਾਂਤ ਹੋ ਨਿਬੜਿਆ ਸੀ। ਕਹਿੰਦੇ ਸਨ ਕਿ ਡੋਲੀ ਜਦੋਂ ਰਸਤੇ ਦੇ ਕਿਸੇ ਪਿੰਡ ਦੇ ਖੂਹ 'ਤੇ ਪਾਣੀ ਧਾਣੀ ਲਈ ਰੁਕੀ ਤਾਂ ਉਸ ਪਿੰਡ ਦੇ ਖੂਹ ਤੋਂ ਪਾਣੀ ਭਰਦੀਆਂ ਕੁੜੀਆਂ ਚਿੜੀਆਂ ਨੇ ਲਾੜੇ ਦੀ ਸੁੰਦਰਤਾ 'ਤੇ ਮੁਗਧ ਹੋ ਕੇ ਆਪੋ ਵਿਚ ਚਰਚਾ ਕੀਤੀ, "ਜਿਹੜਾ ਲਾੜਾ ਏਨਾ ਸੁਹਣਾ ਹੈ ਵੇਖੀਏ ਉਹਦੀ ਲਾੜੀ ਕਿਹੋ ਜਿਹੀ ਹੈ। ਉਸਦੇ ਬਰਾਬਰ ਹੈ ਜਾਂ ਦੋ ਰਤੀਆਂ ਵੱਧ ਘੱਟ।" ਡੋਲੀ ਦਾ ਪਰਦਾ ਹਟਾਉਣ ਬਾਅਦ ਵੇਖਣ ਵਾਲੀਆਂ ਕੁੜੀਆਂ ਦਾ ਮੂਡ ਹੀ ਖ਼ਰਾਬ ਹੋ ਗਿਆ ਅਤੇ ਉਹਨਾਂ ਲਾੜੇ ਨੂੰ ਉਸਦੀ ਭਾਵੀ ਪਤਨੀ ਦੇ ਰੰਗ ਰੂਪ ਬਾਰੇ ਟਿੱਪਣੀ ਕਰਦਿਆਂ ਕਿਹਾ, "ਵੀਰਾ! ਡੋਲੀ ਵਿਚ ਤਾਂ ਕੋਲੇ ਹੀ ਲਈ ਜਾਂਦਾ ਏਂ।" ਇਉਂ ਮੀਹਾਂ ਸਿੰਘ ਨੂੰ ਆਪਣੀ ਪਤਨੀ ਤੋਂ ਉਪਰਾਮਤਾ ਇਥੋਂ ਹੀ ਸ਼ੁਰੂ ਹੋ ਗਈ। ਪਰ ਪਿਤਾ ਸ਼ਾਮ ਸਿੰਘ ਦੇ ਦਬ ਦਬਾਅ ਸਦਕਾ ਉਸ ਬੱਧੇ ਰੁੱਧੇ ਮਨ ਨਾਲ ਇਸ ਨਾ ਪਸੰਦ ਰਿਸ਼ਤੇ ਅੱਗੇ ਗਰਦਨ ਝੁਕਾਅ ਦਿੱਤੀ। ਮੀਹਾਂ ਸਿੰਘ ਦੇ ਘਰ ਹੁਕਮ ਕੌਰ ਨਾਂ ਦੀ ਇਕੋ ਪੁੱਤਰੀ ਹੀ ਪੈਦਾ ਹੋਈ ਸੀ ਜਿਸਦਾ ਅਨੰਦ ਕਾਰਜ ਘੁੱਕੇਵਾਲੀ (ਅੰਮ੍ਰਿਤਸਰ) ਦੇ ਪ੍ਰਸਿੱਧ ਨਾਮਧਾਰੀ ਪਰਿਵਾਰ ਵਿਚ ਸੁੰਦਰ ਸਿੰਘ ਨਾਲ ਹੋਇਆ ਸੀ। ਇਸ ਬੀਬੀ ਦੇ ਸਾਧਾ ਸਿੰਘ, ਗੁਰਦਿੱਤ

ਸਿੰਘ, ਤੇਜਾ ਸਿੰਘ ਅਤੇ ਗੁਰਬਖਸ਼ ਸਿੰਘ ਚਾਰ ਪੁੱਤਰ ਸਨ ਜਿਨ੍ਹਾਂ ਵਿਚੋਂ ਗੁਰਦਿੱਤ ਸਿੰਘ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਸੇਵਾ ਵਿਚ ਸਮਾਂ ਬਿਤਾਇਆ। ਇਹ ਅਤੇ ਤੇਜਾ ਸਿੰਘ ਗ੍ਰਿਹਸਤੀ ਨਹੀਂ ਸਨ। ਅੰਤਿਮ ਸਮਾਂ ਭਤੀਜਿਆਂ ਤੇ ਭਾਈ ਗੁਰਬਖਸ਼ ਸਿੰਘ ਪਾਸ ਕਰੀਵਾਲਾ (ਸਿਰਸਾ) ਵਿਖੇ ਆਇਆ। ਗੁਰਬਖਸ਼ ਸਿੰਘ ਦਾ ਪਰਿਵਾਰ ਹੁਣ ਕਰੀਵਾਲੇ ਹੈ ਅਤੇ ਸਾਧਾ ਸਿੰਘ ਦਾ ਥੋਬਰੀਆਂ (ਸਿਰਸਾ) ਅਤੇ ਸ੍ਰੀ ਭੈਣੀ ਸਾਹਿਬ ਵਿਚ ਉਸਦਾ ਪੋਤਰਾ ਮੇਜਰ ਸਿੰਘ ਪੰਜਾਬ ਪੁਲਿਸ ਰਾਹੀਂ ਸਤਿਗੁਰੂ ਜੀ ਦੀ ਸੇਵਾ ਨਿਭਾਅ ਰਿਹਾ ਹੈ।

ਮੀਹਾਂ ਸਿੰਘ ਦੇ ਇਸ ਅਜੋੜ ਸੰਬੰਧ ਦੀ ਚਿੰਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਰਹਿੰਦੀ ਸੀ। ਜਦੋਂ ਰੰਗੂਨ ਵਿਚ ਅਤੇ ਫਿਰ ਮਰਗੋਈ ਮੀਹਾਂ ਸਿੰਘ ਹੋਰੀਂ ਆਪਦੇ ਦਰਸ਼ਨਾਂ ਨੂੰ ਪੁੱਜਦੇ ਰਹੇ ਸਨ ਤਾਂ ਆਪਣੇ ਲਾਡਲੇ ਸਿੱਖ ਦਾ ਮਨ ਟਿਕਾਣੇ ਰੱਖਣ ਲਈ, ਸਤਿਗੁਰੂ ਜੀ, ਉਸ ਨੂੰ ਕਿਹਾ ਕਰਦੇ ਸਨ ਕਿ ਮੀਹਾਂ ਸਿੰਘ ਜਦੋਂ ਅਸੀਂ ਪੰਜਾਬ ਵਾਪਸ ਆਵਾਂਗੇ ਤੇਰਾ ਮਨ ਪਸੰਦ ਅਨੰਦ ਕਰਾਂਗੇ, ਤੂੰ ਫਿਕਰ ਨਾ ਕਰਿਆ ਕਰ। ਨੈਤਿਕ ਅਨੈਤਿਕ ਮਰਿਆਦਾ ਦੀਆਂ ਹੱਦਾਂ ਤੋਂ ਪਾਰ ਜਾ ਕੇ ਵੀ ਕਈ ਵੇਰ ਮਾਪਿਆਂ ਨੂੰ ਬੱਚਿਆਂ ਵਾਸਤੇ ਬੜੇ ਜ਼ਫਰ ਜਾਲਣੇ ਪੈਂਦੇ ਹਨ। ਸਤਿਗੁਰੂ ਜੀ ਮੀਹਾਂ ਸਿੰਘ ਨੂੰ ਵੀ ਇਸੇ ਪ੍ਰਕਾਰ ਦਾ ਇਹ ਆਸ਼ਵਾਸਨ ਦੇ ਕੇ ਖੁਸ਼ੀਆਂ ਬਖਸ਼ਦੇ ਸਨ।

ਸਤਿਗੁਰੂ ਜੀ ਦੇ ਦੇਸ ਨਿਕਾਲੇ ਬਾਅਦ ਗੁਰੂ ਹਰੀ ਸਿੰਘ ਜੀ ਅਤੇ ਨਾਮਧਾਰੀ ਸਾਧ ਸੰਗਤ ਰੂਸੀਆਂ ਦੀ ਮੱਦਦ ਨਾਲ ਦੇਸ਼ ਆਜ਼ਾਦੀ ਦੀਆਂ ਸਬੀਲਾਂ ਬਣਾਉਂਦੇ ਰਹਿੰਦੇ ਸਨ। ਪੰਜਾਬ ਵਿਚੋਂ ਗੁਰੂ ਹਰੀ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਦੇ ਰੰਗੂਨ ਵਿਚੋਂ ਆਏ ਰੂਸੀ ਹਾਕਮਾਂ ਦੇ ਨਾਮ ਖ਼ਤ, ਉਧਰ ਪੁਚਾਉਣ ਦੀ ਸੇਵਾ ਬਾਬਾ ਗੁਰਚਰਨ ਸਿੰਘ ਚੱਕ ਰਾਮਦਾਸ ਕਰਦੇ ਸਨ। ਫਿਰ ਜਦੋਂ ਮਹਾਰਾਜਾ ਦਲੀਪ ਸਿੰਘ ਰੂਸੀਆਂ ਤੋਂ ਮੱਦਦ ਲਈ ਉਥੇ ਪਹੁੰਚਦਾ ਹੈ ਤਾਂ ਸੂਬਾ ਬਿਸ਼ਨ ਸਿੰਘ ਕਾਬਲ ਵਾਲਾ ਇਸੇ ਸੰਪਰਕ ਨੂੰ ਅੱਗੇ ਤੋਰਦੇ ਹਨ। ਇਸ ਤੋਂ ਪਹਿਲਾਂ ੧੮੮੦ ਈ. ਵਿਚ ਰੂਸੀ ਜ਼ਾਰ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਪੱਤਰ ਦੇ ਜੁਆਬ ਵਿਚ ਕੁਝ ਪੱਤਰ ਨਕਸ਼ੇ ਚਿੱਤਰ ਆਦਿ ਗੁਰੂ ਹਰੀ ਸਿੰਘ ਜੀ ਪਾਸ ਬਾਬਾ ਗੁਰਚਰਨ ਸਿੰਘ ਦੁਆਰਾ, ਸ੍ਰੀ ਭੈਣੀ ਸਾਹਿਬ ਪਹੁੰਚਾਏ ਗਏ ਸਨ। ਹੁਣ ਇਨ੍ਹਾਂ ਪੱਤਰਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਤੱਕ ਪਹੁੰਚਾਉਣ ਦਾ ਅਤੀ ਕਠਿਨ ਕਾਰਜ ਦਰਪੇਸ਼ ਸੀ। ਇਹ ਉਹ ਸਮਾਂ ਸੀ ਜਦੋਂ ਰੰਗੂਨ ਵਿਚੋਂ, ਸਤਿਗੁਰੂ ਜੀ ਨੂੰ ਪੰਜਾਬ ਵਿਚੋਂ ਆਉਣ ਵਾਲੇ ਸਿੱਖਾਂ ਦੀ ਵਧਦੀ ਗਿਣਤੀ ਤੋਂ ਪਰੇਸ਼ਾਨ ਹੋ ਕੇ ਸਰਕਾਰ ਉਨ੍ਹਾਂ ਨੂੰ ਮਰਗੋਈ ਟਾਪੂ ਦੀ ਇਕ ਜੇਲ੍ਹ ਵਿਚ ਭੇਜ ਚੁੱਕੀ ਸੀ ਪਰ ਸ੍ਰੀ ਭੈਣੀ ਸਾਹਿਬ ਅਜੇ ਇਸ ਤੱਥ ਦੀ ਕੋਈ ਖ਼ਬਰ ਨਹੀਂ ਸੀ ਪਹੁੰਚੀ ਕਿ ਸਤਿਗੁਰੂ ਜੀ ਕਿੱਥੇ ਹਨ। ਭਾਈ ਸੰਤੋਖ ਸਿੰਘ ਬਾਹੋਵਾਲ ਲਿਖਦੇ ਹਨ—"ਜਦ ਸੇ ਸਤਿਗੁਰੂ ਜੀ ਮਸਤਾਨੇ ਹੋਏ ਸੇ ਉਸੀ ਦਿਨ ਸੇ ਬੰਗਲਾ ਬਣਨੇ ਲਗਾ ਮੁਰਗੋਈ ਕੇ ਟਾਪੂ ਮੇਂ। ਬੰਗਲਾ ਦੋ ਮਹੀਨੇ ਮੇਂ ਤਿਆਰ ਹੋਇਆ। ਮੋਟੇ ਫੱਟ ਲਗਵਾਇਕੇ ਬਣਵਾਇਆ ਕਿ ਤੋੜ ਨਾ ਦੇਵਣ। ਸਤਿਗੁਰੂ ਜੀ ਕੋ

* ਇਤਿਹਾਸਕਾਰ ਸੰਤ ਤਰਨ ਸਿੰਘ 'ਵਹਿਮੀ' ਦਾ ਦਾਦਾ।

ਫਰੰਗੀ ਨੇ ਕਿਹਾ ਕਿ ਤੁਮਕੋ ਦੂਏ ਟਾਪੂ ਮੈਂ ਜਾਣੇ ਕਾ ਹੁਕਮ ਹੈ। ਏਥੇ ਸਿੰਘ ਔਣ ਤੇ ਨਹੀਂ ਹਟਦੇ ਹੈਂ ਇਸ ਵਾਸਤੇ ਆਪਨੇ ਦੂਏ ਟਾਪੂ ਮੇਂ ਜਾਣਾ ਹੈ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਤੁਸੀਂ ਆਪਣੇ ਬਚਨ ਕਾ ਜਤਨ ਕਰੋ, ਮੈਨੂੰ ਭਾਮੇਂ ਕਿਧਰੇ ਲੈ ਜਾਵੋ ਚਾਹੇ ਮੋਮਜਾਮੇ ਮੇਂ ਬੰਦ ਕਰ ਛਡੋ, ਸੋ ਜਤਨ ਕਰੋ ਜਿਸ ਤੇ ਤੁਸੀਂ ਬਚ ਰਹੋ।"[2]

੨੧ ਸਤੰਬਰ ੧੮੮੦ ਈ. ਨੂੰ ਸ੍ਰੀ ਸਤਿਗੁਰੂ ਜੀ ਮਰਗੋਈ ਟਾਪੂ ਵਿਚ ਪੁੱਜ ਗਏ ਸਨ। ਬਾਹੋਵਾਲ ਜੀ ਲਿਖਦੇ ਹਨ, "ਗੁਰੂ ਹਰੀ ਸਿੰਘ ਜੀ ਬਚਨ ਕੀਤਾ ਨਰੈਣ ਸਿੰਘ ਨੂੰ ਸਦੋਂ ਰੋਡਿਆਂ ਥੀਂ। ਨਰੈਣ ਸਿੰਘ ਨੂੰ ਸਦਿਆ ਤੇ ਗੁਰੂ ਜੀ ਬਚਨ ਕੀਤਾ ਭਾਈ ਸ੍ਰੀ ਸਤਿਗੁਰੂ ਜੀ ਕੀ ਖਵਰ ਲੈ ਆਓ ਰੰਗੂਨ ਤੋਂ ਕਿੱਥੇ ਲੈ ਗਏ ਹੈਂ। ਨਰੈਣ ਸਿੰਘ ਨੇ ਅਰਜ਼ ਕੀਤੀ ਮੀਹਾਂ ਸਿੰਘ ਮੇਰੇ ਨਾਲ ਦੇਵੋ। ਦੋ ਸਰੀਰ ਅੱਛੇ ਹੁੰਦੇ ਹੈਂ। ਉਸੀ ਵਕਤ ਮੀਹਾਂ ਸਿੰਘ ਕੋ ਚਿਠੀ ਭੇਜੀ ਕਿ ਤੂੰ ਰਾਮਦਾਸਪੁਰੇ (ਸ੍ਰੀ ਭੈਣੀ ਸਾਹਿਬ) ਆਵੋ ਕੰਮ ਹੈ। ਮੀਹਾਂ ਸਿੰਘ ਕੋ ਚੇਹਰੇ ਕਾ ਲਕਵਾ ਹੋਇਆ ਸੀ ਪਰ ਬਚਨ ਮੰਨ ਕੇ ਆਇਆ ਰਾਮਦਾਸਪੁਰੇ।"[3]

ਜਦੋਂ ਮੀਹਾਂ ਸਿੰਘ ਸ੍ਰੀ ਭੈਣੀ ਸਾਹਿਬ ਨੂੰ ਤੁਰਨ ਲੱਗਾ ਤਾਂ ਪੁਰਾਣੀ ਰਵਾਇਤ ਮੁਤਾਬਿਕ ਪਿਤਾ ਬਾਬੇ ਸ਼ਾਮ ਸਿੰਘ ਨੇ ਕਿਹਾ ਕਿ ਤੂੰ ਆਤਸ਼ੀ ਸ਼ੀਸ਼ਾ ਵੇਖ ਤੇਰਾ ਮੂੰਹ ਠੀਕ ਹੋ ਜਾਏਗਾ। ਕਹਿੰਦੇ ਹਨ ਕਿ ਮੀਹਾਂ ਸਿੰਘ ਹੋਰਾਂ ਦਾ ਜੁਆਬ ਸੀ, "ਬਾਪੂ ਜੀ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨਾਲੋਂ ਸ਼ੀਸ਼ਾ ਵੱਧ ਕਾਰਗਰ ਨਹੀਂ ਹੋਣਾ।" ਮੀਹਾਂ ਸਿੰਘ ਜਦੋਂ ਗੁਰੂ ਜੀ ਪਾਸ ਪੁੱਜਾ ਤਾਂ ਆਪ ਬਾਹਰ ਖੇਤਾਂ ਵਿਚ ਕਿਸੇ ਰੁੱਖ ਹੇਠਾਂ ਬੈਠੇ ਸਨ। ਰਾਗਾ ਸਿੰਘ ਹਜ਼ੂਰੀ ਸੇਵਕ ਗੜਵਈ ਵਜੋਂ ਹਾਜ਼ਰ ਸੀ। ਰਾਗਾ ਸਿੰਘ ਨੇ ਦੂਰੋਂ ਵੇਖ ਕੇ ਕਿਹਾ, "ਸੱਚੇ ਪਾਤਸ਼ਾਹ! ਜਿਹੜਾ ਸਿੰਘ ਆ ਰਿਹਾ ਹੈ ਮੀਹਾਂ ਸਿੰਘ ਸਿਰਹਾਲੀ ਮਲੂਮ ਹੁੰਦਾ ਹੈ ਪਰ ਇਸ ਦਾ ਮੂੰਹ ਟੇਢਾ ਜਾਪਦਾ ਹੈ।" ਗੁਰੂ ਜੀ ਦਾ ਉੱਤਰ ਸੀ, "ਰਾਗਾ ਸਿੰਘ ਜਦੋਂ ਸਿੱਖ ਦਾ ਮੂੰਹ ਗੁਰੂ-ਘਰ ਵੱਲ ਸਿੱਧਾ ਹੋਵੇ ਫਿਰ ਉਸ ਵਿਚ ਟੇਢ ਕਿਵੇਂ ਹੋਇਆ।" ਸਿੰਘ ਤੇ ਕ੍ਰਿਪਾ ਹੋ ਗਈ ਸੀ। ਹੁਣ ਇਸ ਆਤਸ਼ੀ ਸ਼ੀਸ਼ੇ ਜਾਂ ਸਿਰਫ ਸ਼ੀਸ਼ੇ ਦਾ ਜ਼ਿਕਰ ਸਰਕਾਰੀ ਰਿਕਾਰਡ ਵਿਚ ਵੀ ਆਉਂਦਾ ਹੈ, ਪਰ ਥੋੜ੍ਹੀ ਤਬਦੀਲੀ ਦੇ ਨਾਲ।

ਗੁਰਚਰਨ ਸਿੰਘ ਦੁਆਰਾ ਲਿਆਂਦੇ ਪੱਤਰ ਅਤੇ ਬਾਦਸ਼ਾਹ ਰੂਸ ਜ਼ਾਰ ਦੇ ਚਿੱਤਰ ਵਗੈਰਾ ਦਿਆਲ ਸਿੰਘ (ਹਿੰਦੂ ਚੱਕ)* ਅਤੇ ਅਰੂੜ ਸਿੰਘ ਨੇ ਸਿਰਹਾਲੀ ਦੇ ਸ਼ਾਮ ਸਿੰਘ ਤੱਕ ਪਹੁੰਚਾ ਦਿੱਤੇ, ਗੁਰੂ ਰਾਮ ਸਿੰਘ ਜੀ ਨੂੰ ਪੁਚਾਉਣ ਲਈ। ਸ਼ਾਮ ਸਿੰਘ ਨੇ ਇਨ੍ਹਾਂ ਪੱਤਰਾਂ ਨੂੰ ਮੂੰਹ ਵੇਖਣ ਵਾਲੇ ਸ਼ੀਸ਼ੇ ਵਿਚ ਛੁਪਾ ਦਿੱਤਾ। ਪ੍ਰੰਤੂ ਸ਼ਾਮ ਸਿੰਘ ਨੇ ਖ਼ੁਦ ਜਾਣ ਦੀ ਬਜਾਏ ਆਪਣੇ ਗੱਭਰੂ ਪੁੱਤਰ ਮੀਹਾਂ ਸਿੰਘ ਨੂੰ ਇਸ ਬਿਖਮ ਇਤਿਹਾਸਕ ਕਾਰਜ ਦੀ ਸੇਵਾ ਲਾ ਦਿੱਤੀ ਸੀ। ਸਰਕਾਰ ਦੇ ਖੁਫੀਆ ਤੰਤਰ ਦੀ ਸੂਚਨਾ ਮੁਤਾਬਿਕ ਸ਼ਾਮ ਸਿੰਘ ਇਹ ਪੱਤਰ ਲੈ ਕੇ ਜਾ ਰਿਹਾ ਸੀ। ਸੋ ਸਰਕਾਰ ਨੇ ਸ਼ਾਮ ਸਿੰਘ 'ਤੇ ਵੀ ਨਿਗਰਾਨੀ ਵਧਾ ਦਿੱਤੀ। ਪ੍ਰੰਤੂ ਮੀਹਾਂ ਸਿੰਘ ਅਛੋਪਲੇ ਹੀ ਪਿੰਡੋਂ ਰਿਸਕ ਕੇ ਭੈਣੀ ਸਾਹਿਬ ਅਤੇ ਫਿਰ ਮਰਗੋਈ ਪਹੁੰਚਣ ਲਈ ਕਲਕੱਤੇ ਤੋਂ ਹੋ ਕੇ ਮੋਲਮੀਨ ਪੁੱਜਿਆ ਜਿੱਥੇ ਸੂਬਾ ਜਵਾਹਰ ਸਿੰਘ, ਸੂਬਾ ਬ੍ਰਹਮਾ ਸਿੰਘ ਅਤੇ ਸੂਬਾ ਲੱਖਾ ਸਿੰਘ ਨਜ਼ਰਬੰਦ ਸਨ। ਸੂਬਿਆਂ

ਤੋਂ ਹੀ ਆਪ ਨੂੰ ਪਤਾ ਲੱਗਾ ਕਿ ਸਿਰੀ ਸਤਿਗੁਰੂ ਜੀ ਮਰਗੋਈ ਟਾਪੂ ਵਿਚ ਹਨ।

ਇਕ ਵਿਸੰਗਤੀ ਅਜੇ ਹੱਲ ਨਹੀਂ ਹੋਈ। ਸਾਡੇ ਪੁਰਾਤਨ ਇਤਿਹਾਸਕਾਰ ਬਾਹੋਵਾਲ ਜੀ ਮੁਤਾਬਿਕ ਮੀਹਾਂ ਸਿੰਘ ਦਾ ਇਸ ਅਦੁੱਤੀ ਯਾਤਰਾ ਵਿਚ ਦੂਜਾ ਸਾਥੀ ਭਾਈ ਨਰੈਣ ਸਿੰਘ ਰੋੜਿਆਂ ਵਾਲਾ ਸੀ ਜੋ ਇਸ ਸਮੇਂ ਵਿਚ ਬੜਾ ਸਰਗਰਮ ਕੂਕਾ ਸੀ। ਇਕ ਵੇਰ ਅਚਾਨਕ ਭੈਣੀ ਸਾਹਿਬ ਤੋਂ ਆਉਂਦਿਆਂ ਜਾਂ ਜਾਂਦਿਆਂ, ਉਸ ਨੂੰ ਪੁਲਿਸ ਕਪਤਾਨ ਲੁਧਿਆਣਾ ਵਾਰਬਰਟਨ ਟੱਕਰ ਗਿਆ ਸੀ। ਇਹ ਜਾਣ ਕੇ ਕਿ ਸਾਹਮਣਾ ਵਿਅਕਤੀ ਨਰਾਇਣ ਸਿੰਘ ਰੋੜੇ ਹੈ, ਵਾਰਬਰਟਨ ਨੇ ਉਹ ਦੀ ਤਲਾਸ਼ੀ ਦਾ ਹੁਕਮ ਦਿੱਤਾ। ਸਤਿਗੁਰੂ ਜੀ ਦੇ 28 ਹੁਕਮਨਾਮੇ ਨਰਾਇਣ ਸਿੰਘ ਤੋਂ ਫੜੇ ਗਏ ਜਿਨ੍ਹਾਂ ਵਿਚੋਂ ਕੁਝਨਾਂ ਦਾ ਸਰਕਾਰ ਨੇ ਅੰਗਰੇਜ਼ੀ ਵਿਚ ਅਨੁਵਾਦ ਕਰਕੇ ਆਪਣੇ ਰਿਕਾਰਡ ਵਿਚ ਦਰਜ ਕਰ ਲਿਆ। ਪ੍ਰੰਤੂ ਦਸਤਾਵੇਜ਼ਾਂ ਦੇ ਮੁਤਾਬਿਕ ਮੀਹਾਂ ਸਿੰਘ ਦੇ ਨਾਲ ਇਸ ਮਿਸ਼ਨ 'ਤੇ ਜਾਣ ਵਾਲਾ ਦੂਸਰਾ ਵਿਅਕਤੀ ਸੰਤ ਸਿੰਘ ਪੁੱਤਰ ਸ. ਦਲ ਸਿੰਘ ਪਿੰਡ ਸਿਰਹਾਲੀ ਹੈ। ਹੋ ਸਕਦਾ ਹੈ ਕਿ ਭਾਈ ਨਰਾਇਣ ਸਿੰਘ ਨੇ ਆਪਣੀਆਂ ਪਰੇਸ਼ਾਨੀਆਂ ਘਟਾਉਣ ਵਾਸਤੇ ਹੀ ਅਧਿਕਾਰੀਆਂ ਨੂੰ ਆਪਣੇ ਬਾਰੇ, ਸਿਰਹਾਲੀ ਦਾ ਨਕਲੀ ਨਾਮ ਪਤਾ ਦੇ ਦਿੱਤਾ ਹੋਵੇ। ਜਿਵੇਂ ਧੰਨਾ ਸਿਘ ਗੁਮਟੀ ਨੇ ਪਕੜੇ ਜਾਣ 'ਤੇ ਆਪਣਾ ਨਾਮ ਨਥਾਣਾ ਸਿਘ ਦੱਸਿਆ ਸੀ। ਉਹ ਵੀ ਰੰਗੂਨ ਵਿਚ ਗੁਰੂ ਦਰਸ਼ਨਾਂ ਹਿੱਤ ਗਿਆ ਸੀ।

ਭਾਈ ਸੰਤੋਖ ਸਿੰਘ ਬਾਹੋਵਾਲ ਦੀ ਲਿਖਤ ਮੁਤਾਬਿਕ ਮੀਹਾਂ ਸਿੰਘ ਹੋਰਾਂ ਨੇ ਰੰਗੂਨ ਉਤਰ ਕੇ ਉਸ ਬੰਗਲੇ ਦਾ ਦਰਸ਼ਨ ਕੀਤਾ ਜਿਸ ਵਿਚ ਸਤਿਗੁਰੂ ਜੀ ਰਹਿੰਦੇ ਸਨ। ਸਤਿਗੁਰੂ ਜੀ ਦੇ ਪਹਿਰੇ 'ਤੇ ਰਹਿਣ ਵਾਲੇ ਮਦਰਾਸੀ ਸਿਪਾਹੀ ਨੇ ਦੱਸਿਆ ਸਿੰਘਾਂ ਦੇ ਪੁੱਛਣ 'ਤੇ ਕਿ ਜਿਹੜਾ ਸਿਪਾਹੀ ਹਜ਼ੂਰ ਨੂੰ ਇਥੋਂ ਛੱਡਣ ਗਿਆ ਸੀ ਉਸ ਆ ਕੇ ਦੱਸਿਆ ਸੀ ਕਿ 'ਮਰਗੋਈ ਕੇ ਟਾਪੂ ਮੇਂ ਹੈਨ।' ਫਿਰ ਦੋਵੇਂ ਸਿਘ ਜਹਾਜ਼ 'ਤੇ ਚੜ੍ਹ ਕੇ ਤਿੰਨਾਂ ਸੂਬਿਆਂ ਪਾਸ ਮੌਲਮੀਨ ਪੁੱਜੇ। ਸੂਬਿਆਂ ਨੇ ਦੱਸਿਆ ਕਿ 'ਏਕ ਮੌਲਵੀ ਨੇ ਖ਼ਬਰ ਦਿੱਤੀ ਸੀ ਕਿ ਪੰਜਾਬ ਕੇ ਰਾਜਾ ਰਾਮ ਸਿੰਘ ਕਾ ਦੀਦਾਰ ਕੀਤਾ ਹੈ, ਮਰਗੋਈ ਕੇ ਟਾਪੂ ਜਹਾਜ਼ ਪਰ ਚੜ੍ਹਿਆ ਜਾਂਦਾ ਸੀ। ਖ਼ੂਬਸੂਰਤ ਤੇਜ਼ ਪ੍ਰਤਾਪ ਵਾਲਾ ਹੈ। ਤਾਂ ਸਿਘ ਨੂੰ ਨਿਸ਼ਚਾ ਹੋਇਆ ਜੋ ਮਰਗੋਈ ਹੈਂ ਸਤਿਗੁਰੂ ਜੀ।" ਮੌਲਮੀਨ ਤੇ ਇਹ ਦੋਵੇਂ ਸਿੰਘ ਜਹਾਜ਼ 'ਤੇ ਫਿਰ ਚੜ੍ਹੇ। ਜਹਾਜ਼ ਰਾਤ ਰਾਤ ਮਰਗੋਈ ਟਾਪੂ ਜਾ ਲੱਗਿਆ। ਸਤਿਗੁਰੂ ਜੀ ਦੇ ਇਸ ਟਾਪੂ 'ਤੇ ਠਹਿਰੇ ਹੋਣ ਕਾਰਨ ਪੰਦਰਾਂ ਦਿਨਾਂ ਬਾਅਦ ਆਉਣ ਵਾਲੇ ਹਰ ਜਹਾਜ਼ ਦੀ ਤਲਾਸ਼ੀ ਲਈ ਜਾਂਦੀ ਸੀ ਕਿ ਕੋਈ ਸਿੰਘ ਇਥੇ ਵੀ ਸਤਿਗੁਰੂ ਜੀ ਨਾਲ ਰਾਬਤਾ ਕਾਇਮ ਨਾ ਕਰ ਲਵੇ। ਸਗੋਂ ਪੰਜਾਬ ਦੇ ਕਿਸੇ ਵਿਅਕਤੀ ਦਾ ਮਰਗੋਈ ਟਾਪੂ 'ਤੇ ਦਾਖਲਾ ਹੀ ਨਿਸ਼ੇਧ ਕਰਾਰ ਦਿੱਤਾ ਹੋਇਆ ਸੀ। ਪੰਜਾਬੀ ਆਦਮੀ ਨੂੰ ਰਾਤ ਹਵਾਲਾਤ ਵਿਚ ਰੱਖ ਕੇ ਅਗਲੇ ਦਿਨ ਫਿਰ ਉਸੇ ਜਹਾਜ਼ 'ਤੇ ਵਾਪਸ ਮੋੜ ਦਿੰਦੇ ਸਨ।

ਪਰ ਮਰਗੋਈ ਟਾਪੂ ਵਿਚ ਤਾਂ ਸਾਰੀਆਂ ਹੱਦਾਂ ਹੀ ਟੱਪ ਗਏ ਜਦੋਂ ਇਹ ਹੁਕਮ ਹੀ ਜਾਰੀ ਕਰ ਦਿੱਤਾ ਕਿ ਕੋਈ ਪੰਜਾਬੀ ਇਸ ਟਾਪੂ 'ਤੇ ਆ ਹੀ ਨਹੀਂ ਸਕਦਾ। ਆ ਜਾਏ

ਤਾਂ ਤੁਰੰਤ ਕੈਦ ਕਰੋ ਅਤੇ ਵਾਪਸ ਭੇਜ ਦਿਓ। ਪਰ ਧੰਨ ਗੁਰੂ ਤੇ ਧੰਨ ਗੁਰੂ ਦੇ ਸਿੱਖ ਜਿਹਨਾਂ ਨੇ ਹਰ ਵੰਗਾਰ ਨੂੰ ਸਿਰ ਤਲੀ 'ਤੇ ਧਰ ਕੇ ਪਰਵਾਨ ਕਰ ਲਿਆ। ਭਾਈ ਮੀਹਾਂ ਸਿੰਘ ਇਸ ਤੋਂ ਪਹਿਲਾਂ ਦੋ ਵੇਰ ਰੰਗੂਨ ਵਿਖੇ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਆਏ ਸਨ ਜਿਸ ਦੀ ਜਾਣਕਾਰੀ ਨਾ ਸਰਕਾਰੀ ਰਿਕਾਰਡ ਵਿਚੋਂ ਤੇ ਨਾ ਹੀ ਬਾਹੋਵਾਲ ਜੀ ਤੋਂ ਮਿਲਦੀ ਹੈ ਪਰ ਭਾਈ ਮੀਹਾਂ ਸਿੰਘ ਦੇ ਪਰਿਵਾਰਕ ਸਰੋਤਾਂ ਤੋਂ ਇਹ ਜਾਣਕਾਰੀ ਮਿਲਦੀ ਹੈ ਕਿਉਂ ਜੁ ਉਹ ਲੇਖਕ (ਸੁਵਰਨ ਸਿੰਘ ਵਿਰਕ) ਦੇ ਨਾਨੇ, ਆਤਮਾ ਸਿੰਘ ਪੁੱਤਰ ਸੰਤ ਕਿਸ਼ਨ ਸਿੰਘ ਦਾ ਸਕਾ ਚਾਚਾ ਸੀ। ਉਂਝ ਹੁਕਮਨਾਮਿਆਂ ਵਿਚੋਂ ਵੀ ਉਸ ਦੀਆਂ ਇਕ ਤੋਂ ਵੱਧ ਯਾਤਰਾਵਾਂ ਦੀ ਪੁਸ਼ਟੀ ਹੁੰਦੀ ਹੈ।

ਖ਼ੈਰ ਬਾਹੋਵਾਲ ਜੀ ਮੁਤਾਬਿਕ ਪੁਲਿਸ ਇੰਸਪੈਕਟਰ ਦੀ ਪੁੱਛ ਗਿੱਛ ਤੋਂ ਬਾਅਦ ਉਹ ਪੰਜਾਬ ਤੋਂ ਆਏ ਸਾਹਿਬ ਸਿੰਘ ਉਮਰ ਕੈਦੀ ਦੇ ਮਕਾਨ ਵੱਲ ਚੱਲ ਪਏ। ਉਥੇ ਪਰਸ਼ਾਦਾ ਪਾਣੀ ਛਕਣ ਬਾਅਦ, ਫਿਰ ਸਤਿਗੁਰੂ ਜੀ ਦੇ ਬੰਗਲੇ ਦੀ ਭਾਲ ਕੀਤੀ। ਇਸੇ ਦੌਰਾਨ ਪੁਲਿਸ ਵਾਲਿਆਂ ਨੇ ਨਾਮ ਪਤਾ ਲਿਖ ਕੇ ਇਕ ਅਧਿਕਾਰੀ ਦੇ ਪੇਸ਼ ਕਰ ਦਿੱਤਾ, ਜਿੱਥੇ ਸਿੰਘਾਂ ਨੇ ਨੌਕਰੀ ਦੀ ਮੰਗ ਕੀਤੀ। ਇਹ ਦੱਸਣ 'ਤੇ ਕਿ ਕੋਈ ਜਗ੍ਹਾ ਖਾਲੀ ਨਹੀਂ ਮੀਹਾਂ ਸਿੰਘ ਹੋਰਾਂ ਨੇ ਕਿਹਾ ਕਿ ਉਮੀਦਵਾਰਾਂ (Candidates) ਵਿਚ ਰੱਖ ਲਵੋ। ਉਸ ਨੇ ਕਿਹਾ ਕਿ 'ਬੜੇ ਫਰੰਗੀ' ਸੇ ਪੁੱਛ ਕੇ ਦੱਸਾਂਗਾ। "ਇਤਨੇ ਮੇਂ ਬੜਾ ਫਰੰਗੀ ਆਇ ਗਿਆ (ਮਰਗੋਈ ਦਾ ਡਿਪਟੀ ਕਮਿਸ਼ਨਰ) ਤਾਂ ਉਸ ਨੇ ਕਿਹਾ ਕਿ ਕੀ ਮਾਂਗਤਾ ਹੈ ? ਸਿੰਘ ਨੇ ਕਿਹਾ ਕਿ ਸੇਰ ਆਟਾ ਮਾਂਗਤੇ ਹੈਂ ਕਿ ਸਾਡੀ ਨੌਕਰੀ ਹੋਇ ਜਾਵੇ। ਉਸ ਨੇ ਕਿਹਾ ਕਿ ਨੌਕਰੀ ਨਾ ਮਿਲੇਗੀ।" ਕਿਉਂਕਿ ਉਸ ਦੇ ਮੁਤਾਬਿਕ ਜਿਸ ਰੋਜ਼ ਸੇ ਰਾਜਾ ਰਾਮ ਸਿੰਘ ਪੰਜਾਬ ਕਾ ਏਸ ਜਗਾ ਆਇਆ ਹੈ, ਉਸ ਦਿਨ ਤੇ ਪੰਜਾਬੀ ਆਦਮੀ ਕੋ ਹੁਕਮ ਨਹੀਂ ਹੈ ਰਖਣੇ ਕਾ।" ਡੀ.ਸੀ. ਨੇ ਮੀਹਾਂ ਸਿੰਘ ਨੂੰ ਇਹ ਤਾੜਨਾ ਵੀ ਕਰ ਦਿੱਤੀ ਕਿ ਨਾ ਤਾਂ ਰਾਜਾ ਰਾਮ ਸਿੰਘ ਪਾਸ ਜਾਣਾ ਹੈ ਨਾ ਉਸ ਨਾਲ ਗੱਲ ਕਰਨੀ ਹੈ। ਗੱਲ ਕਰਨ ਵਾਲੇ ਨੂੰ ਵੀ ਅਸੀਂ ਉਸੇ ਦੇ ਨਾਲ ਕੈਦ ਵਿਚ ਸੁੱਟ ਸਕਦੇ ਹਾਂ। ਪਰ ਮੀਹਾਂ ਸਿੰਘ ਇਨ੍ਹਾਂ ਪਾਬੰਦੀਆਂ ਅਤੇ ਰੁਕਾਵਟਾਂ ਦਾ ਭੈਅ ਮਨੋਂ ਕੱਢ ਕੇ ਹੀ ਪ੍ਰੇਮ ਦੇ ਇਸ ਬਿਖੜੇ ਪੈਂਡੇ 'ਤੇ ਤੁਰਿਆ ਸੀ। ਪੰਜਾਬ ਵਿਚੋਂ ਮਰਗੋਈ ਵੱਲ ਮੀਹਾਂ ਸਿੰਘ ਦਾ ਸਫਰ ਸਾਨੂੰ ਇਕ ਹੋਰ ਪੰਜਾਬੀ ਨਾਇਕ ਰਾਂਝੇ ਦੇ ਉਸ ਸਫਰ ਦੀ ਯਾਦ ਦੁਹਰਾਉਂਦਾ ਹੈ ਜੋ ਕਦੇ ਉਹਨੇ ਬਾਲ ਨਾਥ ਦੇ ਟਿੱਲੇ ਤੋਂ ਰੰਗ ਪੁਰ ਵੱਲ ਕੀਤਾ ਸੀ--ਇਹੋ ਜਜ਼ਬਾ, ਉਹ ਜੋਸ਼, ਉਹੋ ਉਮੰਗ ਤਰੰਗ ਤੇ ਵਲਵਲਾ—

"ਧਾਇ ਟਿਲਿਉਂ ਰੰਦ ਲੈ ਖੇੜਿਆਂ ਦੀ,
ਚੜ੍ਹਿਆ ਮੀਂਹ ਜਿਉਂ ਆਉਂਦਾ ਉੱਠ ਉਤੇ।
ਕਾਬਾ ਰੱਖ ਮੱਥੇ ਰੱਬ ਯਾਦ ਕਰਕੇ
ਚੜ੍ਹਿਆ ਖੇੜਿਆਂ ਦੀ ਸੱਜੀ ਗੁੱਠ ਉਤੇ।
ਨਸ਼ੇ ਨਾਲ ਝੁਲਾਰਦਾ ਮਸਤ ਜੋਗੀ
ਜਿਵੇਂ ਸੁੰਦਰੀ ਝੂਲਦੀ ਉੱਠ ਉਤੇ।

ਵੈਰਾਗ ਸੰਨਿਆਸ ਜਿਉਂ ਲੜਨ ਚੱਲੇ
ਹੱਥ ਰੱਖ ਤਲਵਾਰ ਦੀ ਮੁੱਠ ਉਤੇ।
ਏਵੇਂ ਸਰਕਦਾ ਆਉਂਦਾ ਖੇੜਿਆਂ ਨੂੰ
ਜਿਵੇਂ ਫੌਜ ਸਰਕਾਰ ਦੀ ਲੁੱਟ ਉੱਤੇ,
ਵਾਰਿਸ ਸ਼ਾਹ ਸੁਲਤਾਨ ਜਿਉਂ ਦੌੜ ਕੀਤੀ
ਚੜ੍ਹ ਆਇਆ ਈ ਮਥਰਾ ਦੀ ਲੁੱਟ ਉੱਤੇ।"

ਰਾਂਝੇ ਨੂੰ ਆਪਣੀ ਹੀਰ ਦੇ ਦਰਸ ਦੀਦਾਰ ਹੋਣ ਦਾ ਨਸ਼ਾ ਸੀ ਅਤੇ ਮੀਹਾਂ ਸਿੰਘ ਹੋਰਾਂ ਨੂੰ, ਗੁਰ-ਦਰਸ਼ਨਾਂ ਦੀ ਸਿੱਕ ਅਤੇ ਹੁੱਬਲ ਵਤਨੀ ਦਾ ਸਰੂਰ ਸੀ। ਜੋ ਉਨ੍ਹਾਂ ਨੂੰ ਟਿਕ ਕੇ ਨਹੀਂ ਸੀ ਬਹਿਣ ਦਿੰਦਾ ਅਤੇ ਉਹ ਲੰਮੇ ਰਾਹ ਪੈ ਗਏ ਸਨ।

ਮੀਹਾਂ ਸਿੰਘ ਕਿਹਨਾਂ ਮੁਸ਼ਕਿਲਾਂ ਵਿਚੋਂ ਗੁਜ਼ਰਿਆ, ਮਾਨਸਿਕ ਦਵੰਦ ਕੀ ਸੀ, ਉਸ ਦੇ ਪਾਸ ਵਕਤ ਵੀ ਸਿਰਫ ਇੱਕੋ ਰਾਤ ਸੀ—ਜ਼ਰੂਰੀ ਦਸਤਾਵੇਜ਼, ਸਤਿਗੁਰੂ ਜੀ ਤੱਕ ਪਹੁੰਚਾਉਣ ਦੀ ਜ਼ਿੰਮੇਵਾਰੀ, ਸ੍ਰੀ ਭੈਣੀ ਸਾਹਿਬੋਂ ਲੱਗੀ ਸੀ। ਉਸ ਦੇ ਇਨ੍ਹਾਂ ਮਨੋਂਭਾਵਾਂ ਦਾ ਸਫਲ ਚਿਤੇਰਾ ਬਾਹੋਵਾਲ ਜੀ ਤੋਂ ਬਿਨਾਂ ਕਿਹੜਾ ਹੋਵੇ, ਜਿਸ ਨੇ ਗੁਰੂ ਯਾਤਰਾ ਤੋਂ ਬਾਅਦ ਕਿਸੇ ਸਮੇਂ, ਇਥੇ ਆਏ ਮੀਹਾਂ ਸਿੰਘ ਹੋਰਾਂ ਤੋਂ ਸੁਣ ਕੇ ਹੀ ਸ਼ਾਇਦ ਇਹ ਵਾਰਤਾ ਲਿਖੀ ਹੋਵੇ।

"ਦੀਵੇ ਬਲੇ ਥੀਂ ਬਾਦ ਮੀਹਾਂ ਸਿੰਘ ਨੇ ਕਿਹਾ ਮੈਂ ਤਾਂ ਫੇਰ ਜਾਂਦਾ ਹਾਂ। ਜੋ ਗੁਰੂ ਕਰੇ ਸੋ ਹੋਣੀ ਹੈ। ਜੇ ਦਰਸ਼ਨ ਨਾ ਹੋਇਆ ਤਾਂ ਸਾਡਾ ਏਥੇ ਆਉਣਾ ਬਿਅਰਥ ਹੈ। ਜਿਵੇਂ ਹੋਵੇ ਦੀਦਾਰ ਤਿਵੇਂ ਕਰੀਏ। ਦਸਤਾਰ ਉਤਾਰੀ। ਚਾਦਰ ਉਤਾਰੀ। ਸੀਸ ਪਰ ਪਰਨਾ ਗਲੇ ਮੇਂ ਕੁੜਤਾ ਹੇਠ ਕਛਹਿਰਾ ਹੈ। ਅਰਦਾਸਾ ਕਰਕੇ ਤੁਰਿਆ। ਮਨ ਮੇਂ ਏਹੁ ਕਹੇ ਕਿ ਹੇ ਅਕਾਲ ਪੁਰਖ ਤੇਰਾ ਦਰਸ਼ਨ ਹੋਵੇ। ਜਾਂ ਤੁਰਿਆ ਤਾਂ ਅੱਗੇ ਗਾਰਦ ਸੀ ਉਨ੍ਹਾਂ ਨੇ ਦੇਖਿਆ ਕਿ ਉਹੀ ਸਿੱਖ ਹੈ ਜਿਹੜੇ ਆਏ ਸੀ। ਮਗਰ ਸਪਾਹੀ ਖੁਫੀਆ ਤੌਰ ਹੋਏ। ਬਜਾਰ ਮੇਂ ਜਾਂਦੇ ਜਾਂਦੇ ਮੀਹਾਂ ਸਿੰਘ ਕਦੇ ਕੋਈ ਸੌਦਾ ਪੁੱਛੇ ਕਦੇ ਕੋਈ ਸੌਦਾ ਪੁੱਛੇ। ਮੀਹਾਂ ਸਿੰਘ ਦੇ ਦਿਲ ਵਿਚ ਹੋਈ ਕਿ ਗੁਰੂ ਤੇਗ ਬਹਾਦਰ ਜੀ ਦਾ ਧੜ ਗੱਡਿਆਂ ਵਿਚ ਸੀ, ਤੁਰਕਾਂ ਤਲਾਸ਼ੀ ਲਈ ਤਾਂ ਨਾ ਨਿਕਲਿਆ ਸੀ। ਧੜ ਦਾ ਦਾਹ ਭੀ ਰਾਤੋ ਰਾਤ ਕਰ ਦੀਆ ਸੀ। ਪਹਿਰੇ ਤੁਰਕਾਂ ਕੇ ਲੱਗੇ ਹੀ ਰਹੇ। ਕਿਸੇ ਕੋ ਦ੍ਰਿਸ਼ਟੀ ਨਾ ਆਏ। ਸੋਈ ਗੁਰੂ ਹੈ।

ਏਤਨੇ ਮੇਂ ਸਪਾਹੀ ਪਿੱਛੇ ਰਹਿ ਗਏ। ਮੀਹਾਂ ਸਿੰਘ ਬ੍ਰਿਛ ਹੇਠ ਖਲੋ ਗਿਆ, ਸਪਾਹੀ ਅੱਗੇ ਕੋ ਲੰਘ ਗਏ।... ਮੀਹਾਂ ਸਿੰਘ ਸਤਿਗੁਰੂ ਜੀ ਦੇ ਬੰਗਲੇ ਨੂੰ ਆਇਆ।

ਪੈਹਰੇ ਬਾਲੇ ਦੋਮੇਂ ਸਪਾਹੀ ਦੋਹੀਂ ਪਾਸੀਂ ਟਹਿਲਦੇ ਹੈਂ। ਪਹਾੜ ਕੀ ਤਰਫ ਸੇ ਹੋਇਕੇ ਜਾਂ ਪੈਹਰੇ ਵਾਲੇ ਨੇ ਦੱਖਣ ਨੂੰ ਮੂੰਹ ਫੇਰਿਆ, ਦੂਜੇ ਨੇ ਪਹਾੜ ਨੂੰ ਮੂੰਹ ਫੇਰਿਆ ਤਾਂ ਮੀਹਾਂ ਸਿੰਘ ਫੁਰਤੀ ਸੇ ਜੰਗਲੇ ਕੋਲ ਆਇਕੇ ਸੋਟੀ ਨਾਲ ਟਿਕਾਇਕੇ, ਸੋਟੀ ਪਰ ਪੈਰ ਧਰਕੇ ਜੰਗਲੇ ਨੂੰ ਹੱਥ ਪਾਇਕੇ ਅੰਦਰ ਜਾਇ ਬੜਿਆ। ਪੰਜ ਹੱਥ ਜੰਗਲਾ ਉਚਾ ਸੀ।... ਜਾਂ ਪੌੜੀਆਂ ਚੜ੍ਹਨ ਲੱਗਾ ਤਾਂ ਸਪਾਹੀ ਨੇ ਲਾਲਟੈਨ ਨਾਲ ਦੇਖ ਲਿਆ ਕਿ

ਉਪਰ ਕੋਈ ਚੜ੍ਹਿਆ ਜਾਂਦਾ ਹੈ। ਪਹਿਲੀ ਕੋਠੜੀ ਨਾਨੂੰ ਸਿੰਘ ਕੀ ਥੀ ਤਿਸ ਵਿਚ ਜਾਇ ਬੜਿਆ। ਨਾਨੂੰ ਸਿੰਘ ਕਹਾ ਕੇ ਕੌਨ ਹੈ ? ਕਹਾ ਕਿ ਮੈਂ ਮੀਹਾਂ ਸਿੰਘ ਹਾਂ। ਨਾਨੂੰ ਸਿੰਘ ਨੇ ਕਿਹਾ ਦਿਨ ਨੂੰ ਧੁਆਨੂੰ ਅਵਾਜ਼ਾਂ ਮਾਰੀਆਂ ਸੀ ਕਿ ਏਧਰ ਆਇਕੇ ਦਰਸ਼ਨ ਕਰ ਲਵੋ। ਹੁਣ ਆਇਆ ਹੈਂ ? ਪੰਜਾਬ ਸੇ ਰੰਗੂਨ ਕੱਢਿਆ। ਰੰਗੂਨ ਸੇ ਮਰਗੋਈ ਭੇਜਿਆ। ਹੁਣ ਕਿੱਥੇ ਕੱਢਣ ਕੋ ਆਏ ਹੋ ? ਫੇਰ ਸਤਿਗੁਰੂ ਜੀ ਕੋ ਮੀਹਾਂ ਸਿੰਘ ਕੇ ਔਣੇ ਕੀ ਖਵਰ ਦਿੱਤੀ। ਉਸ ਵਕਤ ਸਤਿਗੁਰੂ ਜੀ ਪ੍ਰਸ਼ਾਦ ਛਕਦੇ ਸੀ। ਬਰਾਂਡੇ ਮੈਂ ਨਿਕਲਕੇ ਚੁਲਾ ਕੀਤਾ। ਮੀਹਾਂ ਸਿੰਘ ਕੋ ਬੁਲਾਇਆ। ਉਸ ਚਰਨਾਂ ਪਰ ਸੀਸ ਰੱਖਕੇ ਮੱਥਾ ਟੇਕਿਆ। ਕੋਠੜੀ ਕੇ ਅੰਦਰ ਜਾਇ ਰਹੇ। ਮੀਹਾਂ ਸਿੰਘ ਕੋ ਧੜਕਾ ਹੋਇਆ ਕੇ ਜੇ ਮੈਂ ਬੋਲਿਆ ਤਾਂ ਕੋਈ ਸੁਣ ਲਵੇਗਾ। ਅੰਤਰਜਾਮੀ ਗੁਰੂ ਜੀ ਬਚਨ ਕੀਤਾ ਏਥੇ ਕਈ ਬੋਲੇ ਹੁੰਦੇ ਰਹਿੰਦੇ ਹੈਂ, ਤੂੰ ਧੜਕਾ ਨਾ ਕਰ। ਪ੍ਰਸ਼ਾਦ ਦੀਆ ਛਕਿਆ।"

ਇਥੇ ਸ੍ਰੀ ਸਤਿਗੁਰੂ ਜੀ ਨੇ ਹੋਮ ਕਰਨਾ ਸ਼ੁਰੂ ਕੀਤਾ। "ਅਹੂਤੀ ਕੇ ਵੇਲੇ ਮੀਹਾਂ ਸਿੰਘ ਕੋ ਬਚਨ ਹੋਇਆ ਅੱਗੇ ਵੀ ਭੱਜ ਗਏ ਸੇ। ਤੈਨੂੰ ਮਲੂਮ ਹੈ ਕਿ ਨਹੀਂ ਮਾਲੂਮ ਬਚਨ ਕੀਤਾ ਦੁਨੀ ਚੰਦ ਨਾਲ ਨੱਸੇ ਸੇ ਤੁਸੀਂ। ਮੀਹਾਂ ਸਿੰਘ ਕਹਾ ਕਿ ਜੀ ਬਖਸ਼ੀਏ ਜੀਆਂ ਕੋ। ਕਲਿਜੁਗ ਵਿਚ ਸਤਿਜੁਗੀ ਅਵਤਾਰ ਧਾਰਿਆ ਹੈ ਬਖਸ਼ਨ ਵਾਸਤੇ। ਸੱਚੇ ਪਾਤਸ਼ਾਹ ਜੀ ਬਖਸ਼ੀਏ। ਜੇ ਏਸ ਚੋਲੇ ਮੇਂ ਬਖਸ਼ ਨਾ ਹੋਈ ਤਾਂ ਫੇਰ ਨਹੀਂ ਕਿਸੇ ਸਮੇਂ ਹੋਣੀ। ਬਖਸ਼ ਲਵੋ ਦੀਨ ਦਿਆਲ ਜੀ ਬਾਂਹ ਖੜੀ ਕਰਕੇ ਬਚਨ ਕੀਤਾ, "ਬਖਸ਼ ਲਏ ਬਖਸ਼ ਲਏ। ਸੰਤ ਖਾਲਸੇ ਕੇ ਵਾਸਤੇ ਏਹ ਦਾਨ ਦਿੱਤਾ ਹੈ"

"ਬਚਨ ਕੀਤਾ ਤੂੰ ਏਥੇ ਆਇਆ ਹੈਂ ਹੋਰ ਨਹੀਂ ਕੋਈ ਆਵੇਗਾ। ਜੇ ਆਊਗਾ ਤਾਂ ਦਰਸ਼ਨ ਨਹੀਂ ਹੋਊਗਾ। ਮੀਹਾਂ ਸਿੰਘ ਅਰਜ ਕੀਤੀ ਸੱਚੇ ਪਾਤਸ਼ਾਹ ਜੀ, ਕਿਉਂ ਨਾ ਦਰਸ਼ਨ ਹੋਊਗਾ ? ਬਚਨ ਹੋਇਆ ਦੇਖ ਲਵੀਂ। ਤੈਂ ਭਜਨ ਨਹੀਂ ਲੀਤਾ ? ਮੀਹਾਂ ਸਿੰਘ ਨੇ ਕਿਹਾ ਜੀ, ਬਖਸ਼ੋ ਨਾਮ। ਦੋਹੀਂ ਪਾਸੀਂ ਕੰਨ ਵਿਚ ਭਜਨ ਸੁਣਾਇਆ। ਬਚਨ ਹੋਇਆ ਤੂੰ ਭਾਈ ਏਥੇ ਹੀ ਰਹੁ। ਜੇੜ੍ਹੇ ਅਗਲੇ ਮੇਰੇ ਕੋਲ ਰਹਿਣ ਵਾਲੇ ਹੈਂ ਸੋ ਅੱਛੇ ਨਹੀਂ ਹੈ। ਅਸੀਂ ਤੈਨੂੰ ਰੱਖਾਂਗੇ। ਏਹ ਦੋਮੇਂ ਨਹੀਂ ਰੱਖਣੇ ਕੀ ਲੈਕ ਹੈਂ। ਨਾਨੂੰ ਸਿੰਘ ਅਤੇ ਨੰਦੂ ਲਾਲ ਬ੍ਰਾਹਮਣ। ਏਤਨੇ ਕੁ ਬਚਨ ਕੀਤੇ। ਏਤਨੇ ਮੈ ਦਿਨ ਚੜ੍ਹ ਗਿਆ।[4]

ਦਰਅਸਲ ਸਤਿਗੁਰੂ ਜੀ ਹੁਣ ਸਮਝਦੇ ਸਨ ਕਿ ਨਾਨੂੰ ਸਿੰਘ ਵਿਚ ਪਿੱਛੇ ਦਾ ਮੋਹ ਜਾਗ ਰਿਹਾ ਹੈ। ਇਸ ਲਈ ਉਹ ਆਏ ਸਿੱਖ ਨਾਲ ਰੁੱਖਾ ਬੋਲ ਰਿਹਾ ਸੀ। ਉਵੇਂ ਉਸ ਦੀ ਨਿਭਾਈ ਵੱਡੀ ਸੇਵਾ ਤੋਂ ਪ੍ਰਸੰਨ ਹੋ ਕੇ, ਉਸ ਦੀ ਦੇਸ਼ ਵਾਪਸੀ ਦਾ ਪ੍ਰਬੰਧ ਕਰਨ ਲਈ, ਅੰਗਰੇਜ਼ ਅਫਸਰਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ, ਉਸ ਨਾਲ ਕੁੱਟ ਮਾਰ ਦੇ ਕਈ ਸਾਂਗ ਵੀ ਸਤਿਗੁਰੂ ਜੀ, ਇਥੇ ਮਰਗੋਈ ਵਿਖੇ ਵਰਤਾਉਂਦੇ ਰਹਿੰਦੇ ਸਨ। ਦਿਨ ਚੜ੍ਹੇ ਸਤਿਗੁਰੂ ਜੀ ਨੇ ਮੀਹਾਂ ਸਿੰਘ ਨੂੰ ਨਿਰਭੈ ਹੋ ਕੇ ਹੌਲਦਾਰ ਨਾਲ ਚਲੇ ਜਾਣ ਲਈ ਕਿਹਾ ਅਤੇ ਸਾਰੀ ਗੱਲ, ਦਰਸ਼ਨ ਮੇਲੇ ਦੀ ਸੱਚੋ ਸੱਚ ਦੱਸ ਦੇਣ ਲਈ ਹਦਾਇਤ ਕੀਤੀ।

ਡਿਪਟੀ ਕਮਿਸ਼ਨਰ ਦੇ ਪੁੱਛਣ 'ਤੇ ਕਿ ਤੂੰ ਨੌਕਰੀ ਦੀ ਗੱਲ ਕਰਦਾ ਸੈਂ, ਮੀਹਾਂ

ਸਿਘ ਹੋਰਾਂ ਨੇ ਕਿਹਾ ਮੇਰੀ ਇਹੋ ਨੌਕਰੀ ਸੀ ਜੋ ਕਰ ਲਈ ਹੈ। "ਪੂਛਾ ਤੁਮ ਕੋਈ ਚਿੱਠੀ ਲਿਆਏ ਹੋ ? ਕਹਾ ਕਿ ਹੋਰ ਚਿੱਠੀ ਕੀ ਕਰਨੀ ਹੈ ਮੈਂ ਜੋ ਸਾਢੇ ਤੀਨ ਹੱਥ ਚਿੱਠੀ ਹਾਂ।" ਸਰਕਾਰ ਰੂਸੀ ਜ਼ਾਰ ਵਾਲੇ ਪੱਤਰ ਤੋਂ ਵੀ ਭੈਅ ਭੀਤ ਸੀ। ਪਰ ਸਤਿਗੁਰੂ ਜੀ ਦੇ ਬੰਗਲੇ ਦੀ ਤੁਰਤ ਤਲਾਸ਼ੀ ਸਮੇਂ ਕੁਝ ਨਾ ਨਿਕਲਿਆ। ਉਨ੍ਹਾਂ ਪੱਤਰ ਦਾ ਭਾਵ ਸਮਝ ਕੇ ਹਵਨ ਦੇ ਬਹਾਨੇ ਉਸ ਦਾ ਸਸਕਾਰ ਰਾਤ ਹੀ ਕਰ ਦਿੱਤਾ ਸੀ। ਮੀਹਾਂ ਸਿੰਘ ਦਾ ਇਹ ਕਹਿਣਾ ਕਿ ਮੈਂ ਹੀ ਚਿੱਠੀ ਹਾਂ, ਵੀ ਸਹੀ ਸਿੱਧ ਹੋਇਆ। ਪੰਜਾਬ ਵਿਚ ਜਿਧਰ ਵੀ ਮੀਹਾਂ ਸਿੰਘ ਜਾਂਦਾ ਸੀ, ਮਰਗੋਈ ਯਾਤਰਾ ਤੋਂ ਬਾਅਦ, ਉਸ ਦੇ ਪਿੱਛੇ ਨਾਮਧਾਰੀ ਸਿੰਘਾਂ ਦੇ ਸਮੂਹ ਤੁਰ ਪਏ, ਬਚਨ ਸੁਣਨ ਵਾਸਤੇ। ਛੇ ਮਹੀਨੇ ਤੱਕ ਲੇਖਕ ਦੇ ਦਾਦੇ (ਸੰਤ ਜਿਊਣ ਸਿੰਘ ਝੱਬਰ) ਨੇ ਵੀ ਮੀਹਾਂ ਸਿੰਘ ਹੋਰਾਂ ਦਾ ਪੰਜਾਬ ਵਿਚ ਸਾਥ ਮਾਣਿਆ। ਗੱਲ ਫਿਰ ਵਾਰਿਸ ਸ਼ਾਹ 'ਤੇ ਹੀ ਨਿਬੜਦੀ ਹੈ।

"ਵਾਰਿਸ ਸ਼ਾਹ ਨੂੰ ਹੀਰ ਖ਼ੁਆਰ ਕੀਤਾ,
ਨਹੀਂ ਰੱਬ ਸੀ ਸਾਹਿਬ ਸਰਦਾਰ ਕੀਤਾ।"

ਅਗਲੇ ਦਿਨ ਦੋਵੇਂ ਮੀਹਾਂ ਸਿੰਘ ਤੇ ਨਰਾਇਣ ਸਿੰਘ ਨੂੰ ਜਹਾਜ਼ 'ਤੇ ਚੜ੍ਹਾ ਕੇ ਮੋਰਮਈ ਭੇਜ ਦਿੱਤਾ। ਇਹ ਜਾਣ ਕੇ ਕਿ ਨਰਾਇਣ ਸਿੰਘ ਮੀਹਾਂ ਸਿੰਘ ਨਾਲ ਕਲਕੱਤੇ ਤੋਂ ਗਲਿਆ ਹੈ ਉਸ ਨੂੰ ਰੁਖਸਤ ਦੇ ਕੇ ਮੀਹਾਂ ਸਿੰਘ ਨੂੰ ਜੱਜ ਦੇ ਪੇਸ਼ ਕੀਤਾ। ਮੀਹਾਂ ਸਿੰਘ ਨੂੰ ਪੁੱਛਿਆ ਗਿਆ ਕਿ ਹੁਕਮ ਅਦੂਲੀ ਕਿਉਂ ਕੀਤੀ ਤਾਂ "ਮੀਹਾਂ ਸਿੰਘ ਨੇ ਕਹਾ ਕਿ ਮੈਂ ਹੁਕਮ ਵਰਤਿਆ ਹੈ। ਜੇਕਰ ਤੇਰਾ ਪੈਗੰਬਰ ਹੋਵੇ ਯਾ ਤੇਰਾ ਪਿਓ ਹੋਵੇ ਤੂੰ ਨਾਂ ਜਾਵੇਂ ਮਿਲਨੇ ਕੋ ? ਤੂੰ ਭੀ ਦੇਰ ਨਾਂ ਕਰੇ। ਮੇਰੇ ਗੁਰੂ ਹਨ ਮੈਂ ਗਿਆ ਹਾਂ। ਓਸ ਫਰੰਗੀ ਨੇ ਕਹਾ ਜਾਓ ਤੁਮ ਕੋ ਰੁਖਸਦ ਹੈ। ਤਾਂ ਮੀਹਾਂ ਸਿੰਘ ਮੁੜ ਆਇਆ ਕਲਕੱਤੇ ਤੇ ਪੰਜਾਬ ਦੇਸ ਮੈਂ।"

"ਫੇਰ ਗੁਰੂ ਹਰੀ ਸਿੰਘ ਜੀ ਕਾ ਦਰਸ਼ਨ ਕੀਤਾ। ਹਾਲ ਹਵਾਲ ਸਾਰਾ ਸੁਣਾਇਆ। ਸੁਣ ਕੇ ਹਰੇ ਹੋਏ। ਖਵਰ ਹੋਈ ਸਾਰੀ ਸੰਗਤ ਮੈਂ ਕਿ ਸਤਿਗੁਰੂ ਜੀ ਮਰਗੋਈ ਕੇ ਟਾਪੂ ਮੇਂ ਹੈਨ।"[5]

ਕਲਕੱਤਾ ਪੁਲਿਸ ਦੇ ਡਿਪਟੀ ਕਮਿਸ਼ਨਰ ਦੇ ੧੪ ਫਰਵਰੀ ੧੮੮੧ ਈ. ਦੇ ਪੱਤਰ ਮੁਤਾਬਿਕ—

"ਇਸੇ ਮਹੀਨੇ ਦੀ ੧੩ ਤਾਰੀਖ ਨੂੰ, ਬਰਮਾਂ ਤੋਂ ਹੁਣੇ ਮੁੜੇ ਦੋ ਸਿੱਖ, ਮਛੂਆ ਬਾਜ਼ਾਰ ਗਲੀ ਕਲਕੱਤਾ ਦੇ ਮਕਾਨ ਨੰਬਰ ੬, ਦੇ ਬਿਹਾਰੀ ਸਿੰਘ ਕੂਕਾ ਦੇ ਘਰ ਛਿਪੇ ਮਿਲੇ ਹਨ। ਦੋਹਾਂ ਅਜਨਬੀਆਂ ਦੀ ਗੁਪਤ ਜਾਂਚ ਕਰਵਾਉਣ ਤੋਂ ਪ੍ਰਗਟ ਹੋਇਆ ਕਿ ਉਨ੍ਹਾਂ ਦੇ ਨਾਮ ਹਨ—

(੧) ਮੀਹਾਂ ਸਿੰਘ ਪੁੱਤਰ ਸ਼ਾਮ ਸਿੰਘ ਜਾਤ ਜੱਟ, ਸਿਰਹਾਲੀ (ਅੰਮ੍ਰਿਤਸਰ)

ਵਿਵਰਣ ਉਮਰ ੨੮ ਵਰ੍ਹੇ, ਰੰਗ ਕਣਕ ਭਿੰਨਾ, ਕੱਦ ੫ ਫੁੱਟ ੧੧ ਇੰਚ, ਨੱਕ ਸਿੱਧਾ, ਨੇਤਰ ਹਲਕੇ ਭੂਰੇ ਰੰਗ ਦੇ (Hazel eyes), ਛਾਤੀ ਦੇ ਸੱਜੇ ਪਾਸੇ ਤਿੰਨ ਮਹੁਕੇ।

(੨) ਸੰਤ ਸਿੰਘ—ਪੁੱਤਰ ਦਲ ਸਿੰਘ, ਜੱਟ, ਸਿਰਹਾਲੀ

ਵਿਵਰਣ—ਉਮਰ ੪੫ ਦੇ ਲਗਭਗ, ਰੰਗ ਸਾਂਵਲਾ, ਕੱਦ ੫ ਫੁੱਟ ੧੦ ਇੰਚ, ਨੱਕ ਉੱਭਰਵਾਂ, ਨੇਤਰ ਕਾਲੇ ਚਿਹਰੇ ਤੇ ਮਾਤਾ ਦੇ ਦਾਗ।

"ਇਕ ਮਹੀਨਾ ਪਹਿਲਾਂ ਜਦੋਂ ਉਹ ਕਲਕੱਤੇ ਵਿਚੋਂ ਲੰਘੇ ਸਨ ਤਾਂ ਮੀਹਾਂ ਸਿੰਘ ਹਾਂਗਕਾਂਗ ਪੁਲਿਸ ਦੀ ਬਰਦੀ ਵਿਚ ਹੋਣ ਕਾਰਨ ਅਤੇ ਇਹ ਕਹਿਣ 'ਤੇ ਕਿ ਉਹ ਉਥੇ ਅਜੇ ਵੀ ਨੌਕਰੀ ਕਰਦਾ ਹੈ, ਨਿਗਰਾਨੀ ਵਾਲੇ ਧੋਖਾ ਖਾ ਗਏ। ਦਰਅਸਲ ਦੋ ਸਾਲਾਂ ਤੋਂ ਉਹ ਉੱਥੋਂ ਅਸਤੀਫਾ ਦੇ ਆਇਆ ਹੈ।

"ਬਰਮਾ ਵਿਚ ਉਨ੍ਹਾਂ ਦਾ ਮਕਸਦ ਗੁਰੂ ਰਾਮ ਸਿੰਘ ਨਾਲ ਮੁਲਾਕਾਤ ਸੀ ਅਤੇ ਇਹ ਮੰਤਵ ਉਨ੍ਹਾਂ ਮੌਲਮੀਨ ਜੇਲ੍ਹ ਦੇ ਸਿਪਾਹੀ ਹਰਨਾਮ ਸਿੰਘ ਦੀ ਮੱਦਦ ਨਾਲ ਪੂਰਾ ਕੀਤਾ। ਮੈਂ ੭ ਸਤੰਬਰ ਦੀ ਗੁਪਤ ਰਿਪੋਰਟ ਵਿਚ ਇਸ ਸਿਪਾਹੀ ਦੀ ਵਿਚੋਲਗੀ ਦਾ ਜ਼ਿਕਰ ਕੀਤਾ ਹੈ। ਗੁਰੂ (ਜੀ) ਨੇ ਇਸ ਸਮੇਂ ਉਨ੍ਹਾਂ ਨੂੰ ਨਾਮ ਬਾਣੀ ਨੂੰ ਸਮਰਪਿਤ ਹੋਣ ਲਈ ਕਿਹਾ ਅਤੇ ਇਹ ਵੀ ਦੱਸਿਆ ਕਿ ਥੋੜ੍ਹੇ ਸਮੇਂ ਤੱਕ ਪੱਛਮ ਵਿਚ ਆਮ ਗੜਬੜ ਹੋਵੇਗੀ ਜਿਸ ਤੋਂ ਬਾਅਦ ਉਹਦੇ ਚੇਲੇ, ਉਸ ਨੂੰ ਮੁਕਤ ਕਰਾ ਸਕਣਗੇ।

"ਇਕ ਰਾਤ ਮੀਹਾਂ ਸਿੰਘ ਅਤੇ ਸੰਤ ਸਿੰਘ ਨੂੰ ਹਿਰਾਸਤ ਵਿਚ ਰੱਖਣ ਬਾਅਦ ਹੁਣ ਮੈਂ ਪੰਜਾਬ ਪੁਲਿਸ ਨੂੰ ਉਨ੍ਹਾਂ ਦੀ ਕਲਕੱਤਿਉਂ ਰਵਾਨਗੀ ਦੇ ਵਕਤ ਬਾਬਤ, ਤਾਰ ਦੇ ਦਿਆਂਗਾ ਤਾਂਕਿ ਉਹ ਘਰ ਜਾ ਸਕਣ।"[6]

ਹਾਂਗਕਾਂਗ ਪੁਲਿਸ ਵਿਚ ਰਹਿਣ ਕਾਰਨ ਮੀਹਾਂ ਸਿੰਘ ਗੁਜ਼ਾਰੇ ਜੋਗੀ, ਅੰਗਰੇਜ਼ੀ ਵੀ ਜਾਣਦਾ ਸੀ। ਸਾਡੀ ਪੰਥਕ ਰਵਾਇਤ ਹੈ ਕਿ ਪੰਜਾਬ ਵਾਪਸੀ 'ਤੇ ਜਦੋਂ ਸੰਗਤਾਂ ਦਾ ਭਾਰੀ ਇਕੱਠ ਮੀਹਾਂ ਸਿੰਘ ਹੋਰਾਂ ਨਾਲ ਰਹਿਣ ਲੱਗ ਪਿਆ ਤਾਂ ਪੰਜਾਬ ਸਰਕਾਰ ਘਬਰਾ ਗਈ। ਇਸ ਆਸ਼ੇ ਦੀਆਂ ਤਾਰਾਂ ਉਪਰਲੀ ਹਕੂਮਤ ਨੂੰ ਭੇਜੀਆਂ ਕਿ ਇਕ (ਗੁਰੂ) ਰਾਮ ਸਿੰਘ ਤਾਂ ਫੜਕੇ ਲੈ ਗਏ ਹੋ, ਇਕ ਹੋਰ ਆ ਗਿਆ ਹੈ। ਇਸ 'ਤੇ ਮੀਹਾਂ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਦੁਬਾਰਾ ਰੰਗੂਨ ਭੇਜਿਆ ਜਿੱਥੇ ਹੁਕਮ ਅਦੂਲੀ ਦਾ ਮੁਕੱਦਮਾ ਚਲਾ ਕੇ, ਉਸਨੂੰ ਜੇਲ੍ਹ ਵਿਚ ਕੁਝ ਸਮੇਂ ਲਈ ਡੱਕ ਦਿੱਤਾ ਗਿਆ। ਉਨ੍ਹਾਂ ਨੂੰ ਕੈਦ ਵਿਚ ਪੱਥਰ ਕੁੱਟਣੇ ਪੈਂਦੇ ਸਨ। ਇਕ ਦਿਨ ਜਦੋਂ ਇਕ ਜੇਲ੍ਹ ਵਾਰਡਨ ਤੋਂ ਉਨ੍ਹਾਂ ਕੇਸਾਂ ਲਈ ਕੰਘੇ ਦੀ ਮੰਗ ਕੀਤੀ ਤਾਂ ਉਸ ਦੇ ਇਹ ਕਹਿਣ 'ਤੇ ਕਿ ਕੇਸ ਕਟਾ ਦਿਓ, ਭਾਈ ਮੀਹਾਂ ਸਿੰਘ ਨੇ ਹੱਥਲੇ ਵੱਡੇ ਪੱਥਰ ਨਾਲ, ਉਸ 'ਤੇ ਵਾਰ ਕਰ ਦਿੱਤਾ। ਇਕ ਹੋਰ ਜਣੇ ਦੇ ਵਿਚਾਲੇ ਆਉਣ ਕਾਰਨ ਉਸ ਦਾ ਬਚਾਅ ਹੋਇਆ। ਫਿਰ ਵੱਡੇ ਜੇਲ੍ਹ ਅਫਸਰ ਨੇ, ਨਾ ਸਿਰਫ ਕੰਘਾ, ਸਗੋਂ ਕੇਸਾਂ ਲਈ ਦਹੀਂ ਤੇਲ ਆਦਿ ਵੀ ਮੁਹੱਈਆ ਕਰਵਾ ਦਿੱਤੇ।

ਮੀਹਾਂ ਸਿੰਘ ਨੇ ਰੰਗੂਨ ਵਾਲੇ ਸ਼ਾਹੀ ਬੰਗਲੇ ਦੇ ਵਿਚ, ਗੁਰੂ ਦਰਸ਼ਨਾਂ ਸਮੇਂ ਕੁਝ ਹੁਕਮਨਾਮੇ ਵੀ ਪ੍ਰਾਪਤ ਕੀਤੇ ਅਤੇ ਕੁਝ ਮਾਇਆ ਭੇਟਾ ਵੀ ਸਤਿਗੁਰੂ ਜੀ ਤੱਕ ਪੁਚਾਈ। ਮੀਹਾਂ ਸਿੰਘ ਹੋਰਾਂ ਦੇ ਸਿਰਹਾਲੀ ਪਰਿਵਾਰ ਵਿਚੋਂ ਘੱਟੋ ਘੱਟ ਚਾਰ ਜਣੇ, ਸ਼ਾਮ ਸਿੰਘ ਪਿਤਾ, ਜਿਊਣ ਸਿੰਘ, ਕਿਸ਼ਨ ਸਿੰਘ ਦੋਵੇਂ ਭਰਾ ਵੀ ਗੁਰੂ ਦਰਸ਼ਨ ਕਰਕੇ ਆਏ ਸਨ। ਸੋ ਪੰਜਾਬ ਵਿਚ ਜੇ ਕਿਸੇ ਇਕ ਪਰਿਵਾਰ ਪਾਸ ਗਿਣਤੀ ਦੇ ਪੱਖੋਂ ਸਭ ਤੋਂ ਵੱਧ

ਹੁਕਮਨਾਮੇ ਆਏ ਹਨ ਤਾਂ ਉਹ ਸਿਰਹਾਲੀ ਪਰਿਵਾਰ ਹੀ ਸੀ।

ਇਹ ਜਾਣ ਕੇ ਕਿ ਮੀਹਾਂ ਸਿੰਘ ਅੰਗਰੇਜ਼ਾਂ ਦੀ ਨੌਕਰੀ ਕਰਦਾ ਰਿਹਾ ਹੈ ਇਸ 'ਤੇ ਵੀ ਉਸ ਨੂੰ ਸਖ਼ਤ ਹਦਾਇਤ ਕੀਤੀ ਕਿ ਇਹਨਾਂ ਦੀ ਨੌਕਰੀ ਕਰਨ ਵਾਲਾ ਦੁੱਖ ਪਾਏਗਾ। ਸਤਿਗੁਰੂ ਜੀ ਦੇ ਇਹਨਾਂ ਹੁਕਮਨਾਮਿਆਂ ਵਿਚੋਂ ਆਪਣੇ ਸਿੰਘਾਂ ਪ੍ਰਤੀ, ਹਰ ਤਰ੍ਹਾਂ ਦੀ ਫਿਕਰਮੰਦੀ ਵੀ ਝਲਕਦੀ ਹੈ। ਮੀਹਾਂ ਸਿੰਘ ਪਿਤਾ ਸ਼ਾਮ ਸਿੰਘ ਨੂੰ ਬਿਨਾਂ ਦੱਸੇ ਚਲਾ ਗਿਆ ਸੀ ਹਾਂਗ ਕਾਂਗ ਪੁਲਿਸ ਵਿਚ। ਇਸ 'ਤੇ ਵੀ ਉਹਨੂੰ ਨਰਾਜ਼ ਹੁੰਦੇ ਹਨ। ਫਿਰ ਮੀਹਾਂ ਸਿੰਘ ਵੱਲੋਂ ਆਈ ਭੇਟ ਪਰਵਾਨ ਵੀ ਕਰਦੇ ਹਨ ਅਤੇ ਲਾਡਲੇ ਬੱਚੇ ਜਿਉਂ ਇਸ ਨੂੰ ਪਿਤਰੀ ਵਾਤਸਲ ਨਾਲ ਇਹ ਵੀ ਕਹਿੰਦੇ ਹਨ—"ਤੂੰ ਬਰਤ ਲੈਂਦਾ ਮੀਹਾਂ ਸਿੰਘ।" ਸਤਿਗੁਰੂ ਜੀ ਖ਼ੁਦ ਨੂੰ ਦਿਆਲ ਸਿੰਘ ਅਤੇ ਨਾਨੂੰ ਸਿੰਘ ਨੂੰ ਕ੍ਰਿਪਾਲ ਸਿੰਘ ਦੇ ਕੋਡ ਨਾਵਾਂ ਨਾਲ ਲਿਖਦੇ ਸਨ। ਹੇਠਾਂ ਮੀਹਾਂ ਸਿੰਘ ਪ੍ਰਤੀ ਦਿੱਤੇ ਹੁਕਮਨਾਮੇ ਦੇ ਕੁਝ ਭਾਗ ਉਧਰਿਤ ਕਰਦੇ ਹਾਂ—

"ੴ ਸਤਿਗੁਰ ਪ੍ਰਸਾਦਿ।

ਲਿਖਤੌ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਭਾਈ ਮੀਹਾਂ ਸਿੰਘ ਸਿਰੀ ਵਾਹਿਗੁਰੂ ਜੀ ਕੇ ਫਤੇ ਬੁਲਾਈ, ਪ੍ਰਮਾਨ ਕਰਨੀ। ਹੋਰੁ ਭਾਈ ਅਸੀਂ ਹਰਿ ਤਰ੍ਹਾਂ ਕਰਕੇ ਅਨੰਦ ਹੈਂ, ਇਕ ਦੁਖ ਸੰਗਤ ਦੇ ਵਿਛੋੜੇ ਦਾ ਹੈ। ਸੋ ਏਹੁ ਬੀ ਗੁਰੂ ਜੀ ਮੇਟ ਦੇਊਗਾ, ਅਮੇਦ ਰਖਦੇ ਹਾਂ ਗੁਰੂ ਜੀ ਦੇ ਚਰਨਾਂ ਵਿਚੋਂ। ਅੱਗੇ ਜੋ ਗੁਰੂ ਜੀ ਨੂੰ ਭਾਵੇ।

"ਹੋਰ ਭਾਈ ਜਦ ਤੂੰ ਮੁਲਖ ਮੈਂ ਜਾਮੇ ਤਾਂ ਸ੍ਯਾਲੀ, ਬੁਰਜ, ਮਰ੍ਹਾਣੇ ਥਰਿਆਹੀ, ਜੌਹਲੀ, ਉਥੋਕੀ, ਠਰੂ, ਨਾਰਲੀ, ਬਰਮਾਲੀ ਪੁਰ ਸਾਰੇ ਸਿੰਘਾਂ ਨੂੰ ਸਾਡੀ ਹੱਥ ਜੋੜ ਕੇ ਫਤੇ ਬੁਲਾਉਣੀ। ਮਾਈਆਂ ਬੀਬੀਆਂ ਨੂੰ ਰਾਮਸਤਿ ਬੁਲਾਉਣੀ ਬਹੁਤ ਕਰਕੇ ਸੁਥਤ ਨੂੰ। ਅਰੁ ਆਖਣਾ ਭਜਨ ਬਾਣੀ ਕਰੋ ਤਕੜੇ ਹੋ ਕੇ, ਅਰੁ ਸਤਿਸੰਗੀ ਨਾ ਕੋਈ ਏਨਾ ਦਾ ਨੌਕਰ ਹੋਵੇ। ਜੋ ਨੌਕਰ ਹੋਉਗਾ, ਸੋ ਬਹੁਤ ਦੁਖੀ ਹੋਉਗਾ, ਸਤਿ ਕਰਕੇ ਮੰਨਣਾ। ਮੈਂ ਏਹੁ ਬਾਤ ਝੂਠ ਨਹੀਂ ਲਿਖੀ। ਹੁਣ ਅਗੇ ਬਾਲੀ ਬਾਤਿ ਨਹੀਂ। ਹੁਣ ਤੇ ਏਨਾ ਕੇ ਨਾਸ ਕਾ ਸਮਾ ਹੈ। ਗੁਰੂ ਜੀ ਦਾ ਹੁਕਮੁ ਹੈ ਅਵ ਸਮਾ ਆਇ ਪੁੰਨਾ ਹੈ। ਅਗੇ ਭਾਈ ਗੁਰੂ ਜਾਣੇ, ਗੁਰੂ ਬੇਅੰਤ ਹੈ।

"ਹੋਰ ਭਾਈ ਤੂੰ ਮੋਗਮਈ ਨੂੰ ਨਾ ਜਾਹਿ। ਮੋਗਮਈ ਸੁਖ ਸਾਦ ਹੈ, ਬਡੇ ਅਨੰਦ ਹੈ। ਏਥੇ ਸਿੰਘ ਅਜੇ ਹੁਣੇ ਗਏ ਹੈ ਮੋਗਮਈ 'ਤੇ ਆ ਕੇ ਅਪ੍ਰੈਲ ਦੀ ਸਤਾਈ ਤਰੀਕ ਨੂੰ ਏਥੇ ਗਏ ਹਨ। ਅਰ ਹੁਣ ਮਹੀਨੇ ਤੇ ਬੜੀ ਤਕੜਾਈ ਰਖਦੇ ਹੈ ਆਪਣੇ ਲੋਕਾਂ ਦੀ, ਕਿ ਜਾਣੇ ਏਨਾ ਨੂੰ ਕੀ ਦਿਸ ਪਿਆ ਹੈ। ਸੋ ਤੂੰ ਮੋਗਮਈ ਨਾ ਜਾਹਿ, ਤੂੰ ਦੇਸ ਨੂੰ ਜਾਹਿ।...

"ਏਨਾ ਲੋਕਾਂ ਨੂੰ ਏਹੁ ਬੜਾ ਭਰਮੁ ਹੈ ਜੋ ਕੋਈ ਮੇਰੇ ਸਰੀਰ ਨੂੰ ਮਿਲ ਜਾਵੇਗਾ ਤਾਂ ਏਹੁ ਹਰਿਦਾਸ ਭੇਜ ਕੇ ਹਮਾਰੇ ਲੋਕਾਂ ਨੂੰ ਮਰਵਾਇ ਦੇਊਗਾ। ਏਸਦੇ ਆਦਮੀ ਬਹੁਤ ਹੈਨ ਪਿਛੇ ਅਰੁ ਮਰਨ ਮਾਰਨ ਤੇ ਡਰਦੇ ਬੀ ਨਹੀਂ। ਤੈਨੂੰ ਖਬਰ ਹੈ ਕਿ ਨਹੀਂ, ਪਿਛੇ ਕੁਛ ਥੋਹੜਾ ਜਿਹਾ ਦੰਗਾ ਕੀਤਾ ਸੀ। ਮੈਂ ਤਾਂ ਕੁਛ ਨਹੀਂ ਕਰਦਾ ਪਰ ਏਨਾ ਨੂੰ ਏਨਾ ਦੀ ਹੀ ਕਰਨੀ ਦਾ ਭੈ ਬਹੁਤ ਮਾਰਦਾ ਹੈ ਤੁਸਾਡੇ ਬਲੋਂ। ਏਹ ਸਾਡੀ ਬਹੁਤ ਤਕੜਾਈ ਰਖਦੇ ਹਨ ਅੰਦਰੋ ਤੇ ਉਪਰੋ ਖਾਤਰਦਾਰੀ ਬੀ ਬੜੀ ਰਖਦੇ ਹੈ।"...

...ਸਿਆਮ ਸਿੰਘ ਹੋਗੀ ਬੀ ਲਿਖਾ ਹੈ ਜੋ ਸਾਡੇ ਪਾਸੋ ਮੀਹਾਂ ਸਿੰਘ ਜੋਰਾਬਰੀ ਚਲਾ ਗਿਆ ਹੈ। ਓਨਾ ਦਾ ਕਹਿਣਾ ਕਿਉਂ ਨਾ ਮੰਨਿਆ ? ਨੌਕਰੀ ਮੈਂ ਬਡਾ ਦੁੱਖ ਹੈ। ਤੇਨੂੰ ਤੇ ਘਰ ਮੈਂ ਕੋਈ ਘਾਟਾ ਨਹੀਂ ਥਾ...।' ਜੇ ਤੂੰ ਦੇਸ ਨੂੰ ਜਾਮੇ ਤਾਂ ਭਾਈ ਭੈਣੀ ਬੀ ਸੁਖ ਅਨੰਦ ਦੀ ਖਬਰ ਦੇ ਜਾਣਾ ਅਰ ਭੈਣੀ ਸਰਬਤ ਨੂੰ ਸਾਡੀ ਫਤੇ ਗਜਾ ਦੇਣੀ।... ਅਰੁ ਹੋਰ ਭਾਈ ਤੈ ਦਮੜੇ ਕਾਸਨੂੰ ਦੇਣੇ ਥੇ। ਸਾਨੂੰ ਖਾਣ ਨੂੰ ਰਸਤ ਬਹੁਤ ਮਿਲਦੀ ਹੈ, ਤੂੰ ਬਰਤ ਲੈਂਦਾ ਮੀਹਾਂ ਸਿੰਘ।"[7]

ਫਿਰ ਸ੍ਰੀ ਸਤਿਗੁਰੂ ਜੀ ਨੇ ਉਸ ਦਾ ਇਕ ਰੁਪੈਆ ਰੱਖ ਕੇ ਬਾਕੀ ਮੋੜ ਦਿੱਤੇ ਜੋ ਉਸਨੇ ਭੈਣੀ ਸਾਹਿਬ ਲੰਗਰ ਦੀ ਭੇਟਾ ਕਰ ਦਿੱਤੇ। ਸਤਿਗੁਰੂ ਰਾਮ ਸਿੰਘ ਜੀ ਦੇ ਪੱਤਰਾਂ ਵਿਚੋਂ ਭੈਣੀ ਸਾਹਿਬ ਲੰਗਰ ਦੀ ਸਲਾਮਤੀ ਲਈ ਫਿਕਰਮੰਦੀ, ਅਕਸਰ ਝਲਕਦੀ ਰਹਿੰਦੀ ਸੀ। ਮੀਹਾਂ ਸਿੰਘ ਦੇ ਦੂਜੇ ਭਾਈ ਇੰਦਾ ਸਿੰਘ ਹੋਰਾਂ ਨੂੰ ਚੰਗੀ ਨਸਲ ਦੇ ਘੋੜੇ ਪਾਲਣ ਦਾ ਸ਼ੌਕ ਸੀ। ਇਕ ਘੋੜਾ ਉਸਨੇ ਕੜਾਹ ਪਰਸ਼ਾਦ ਛਕਾ ਛਕਾ ਕੇ ਪਾਲਿਆ ਸੀ। ਮੀਹਾਂ ਸਿੰਘ ਨੂੰ ਉਹ ਘੋੜਾ ਬਹੁਤ ਭਾਅ ਗਿਆ ਕਿ ਡੇਰੇ ਸ੍ਰੀ ਭੈਣੀ ਸਾਹਿਬ ਜਾਕੇ ਮੱਥਾ ਟੇਕੀਏ। ਭਾਈ ਇੰਦਾ ਸਿੰਘ ਜ਼ਿਦ ਕਰਦਾ ਸੀ, ਮੰਨਦਾ ਨਹੀਂ ਸੀ। ਮੀਹਾਂ ਸਿੰਘ ਨੇ ਕਮਰੇ ਅੰਦਰ ਵੜ ਕੇ ਕੋਠੇ ਨੂੰ ਅੱਗ ਲਾ ਲਈ। ਇਸ ਸ਼ਰਤ ਤੇ ਬਾਹਰ ਨਿਕਲਿਆ ਕਿ ਘੋੜਾ ਮੇਰਾ ਹੋਇਆ, ਜੋ ਉਸ ਭੈਣੀ ਸਾਹਿਬ, ਗੁਰੂ ਹਰੀ ਸਿੰਘ ਜੀ ਨੂੰ ਜਾ ਮੱਥਾ ਟੇਕਿਆ ਸੀ।

ਅੰਗਰੇਜ਼ ਸਤਿਗੁਰੂ ਜੀ ਨੂੰ ਮਰਗੋਈ ਤੋਂ ਅੱਗੇ ਟੇਬਲ ਆਈ ਲੈਂਡ ਲੈ ਜਾਣਾ ਚਾਹੁੰਦੇ ਸਨ। ਪਰ ਹੁਣ ਜਦੋਂ ਮੀਹਾਂ ਸਿੰਘ ਮਰਗੋਈ ਪੁੱਜਿਆ ਤਾਂ ਅੰਗਰੇਜ਼ ਨੇ ਹਾਰ ਮੰਨ ਲਈ ਕਿ ਨਾਮਧਾਰੀ ਸਿੱਖ ਆਪਣੇ ਗੁਰੂ ਨੂੰ ਧਰਤੀ ਦੇ ਕਿਸੇ ਵੀ ਕੋਨੇ 'ਤੇ ਢੂੰਡਣ ਦੇ ਸਮਰੱਥ ਹਨ। 'ਸੰਤ ਖਾਲਸਾ' ਦਾ ਕਵੀ ਹਰਨਾਮ ਸਿੰਘ ਬਗੁਲੀ ਵਾਲਾ ਲਿਖਦਾ ਹੈ—

"ਟੋਲ ਲਏ ਸਤਿਗੁਰ ਓਸ ਦੇਸ ਵਿਚੋਂ
ਮੀਹਾਂ ਸਿੰਘ ਨੇ ਢੂੰਡ ਢੂੰਡਾ ਓਥੇ।
ਕੰਧਾਂ ਜੰਗਲੇ ਟੱਪ ਕੇ ਜਾ ਮਿਲਿਆ
ਸਿਰ ਤਲੀ ਤੇ ਲਿਆ ਟਿਕਾ ਓਥੇ।
ਮਿਲਦੇ ਹੋਰ ਭੀ ਰਹੇ ਹਰਨਾਮ ਸਿਘਾ
ਪ੍ਰੇਮੀ ਮੌਤ ਨੂੰ ਜੱਫੀਆਂ ਪਾ ਓਥੇ।"

ਜਦੋਂ ਮਰਗੋਈ ਦੇ ਬੰਗਲੇ ਵਿਚ ਮੀਹਾਂ ਸਿੰਘ ਸਤਿਗੁਰੂ ਜੀ ਪਾਸ ਜਾ ਅੱਪੜਿਆ ਤਾਂ ਉਹਨਾਂ ਸਿੱਖ ਦੀ ਦਲੇਰੀ ਵੇਖ ਕੇ ਕਿਹਾ, "ਮੀਹਾਂ ਸਿੰਘ! ਤੁਹਾਨੂੰ ਡਰ ਨਹੀਂ ਲੱਗਿਆ, ਬੰਦੂਕਾਂ ਵਾਲੇ ਪਹਿਰੇਦਾਰਾਂ ਤੋਂ ਕਿ ਗੋਲੀ ਮਾਰ ਦੇਣਗੇ।" ਉਸ ਦਾ ਜੁਆਬ ਸੀ ਭਾਈ ਨਿਰੰਜਨ ਸਿੰਘ 'ਮ੍ਰਿਗੇਜ਼' ਦੇ ਸ਼ਬਦਾਂ ਵਿਚ—

"ਚੀਨੀ ਵਾਲੜਾ ਸਾਹਮਣੇ ਨਜ਼ਰ ਆਵੇ
ਦਰਸ਼ਨ ਕਰਨ ਦੇ ਵਾਸਤੇ ਝੱਕਣਾ ਕੀ ?

ਦਿਸੇ ਸਾਹਮਣੇ ਸ਼ਮ੍ਹਾਂ ਦੀ ਜੋਤ ਜਗਦੀ
ਤੇ ਪਤੰਗ ਨੇ ਸੜਣ ਤੋਂ ਹੱਟਣਾ ਕੀ ?
ਚੜ੍ਹਿਆ ਨਜ਼ਰ ਆਵੇ ਜੇਕਰ ਚੰਦ ਸੋਹਣਾ
ਤਾਂ ਚਕੋਰ ਨੇ ਵਿੰਹਦਿਆ ਥੱਕਣਾ ਕੀ ?
ਚਾਰੋਂ ਤਰਫ ਬੰਦੂਕ ਦੇ ਹੋਣ ਪਹਿਰੇ
ਰਾਮ ਦਿਸੇ ਸਾਹਵੇਂ ਡਰ ਰੱਖਣਾ ਕੀ ?

ਕਵੀ ਮ੍ਰਿਗੇਸ਼ ਨੇ ਹਾਸ਼ਮ ਸ਼ਾਹ ਦੀਆਂ ਡਿਉਢਾਂ ਦੀ ਤਰਜ਼ 'ਤੇ ਮੀਹਾਂ ਸਿੰਘ ਦੇ ਸਾਕੇ ਨਾਲ ਸੰਬੰਧਿਤ ਕੁਝ ਡਿਉਢਾਂ ਤੇ ਹੋਰ ਰਚਨਾ ਵੀ ਕੀਤੀ ਹੈ—

"ਵਿਚ ਮਰਗੋਈ ਚਮਕ ਸ਼ਮ੍ਹਾਂ ਦੀ ਤੱਕੀ ਇਕ ਪਰਵਾਨੇ,
ਹੋ ਮਸਤਾਨੇ।
ਸੀਸ ਤਲੀ ਰੱਖ ਤੁਰ ਗਿਆ ਆਸ਼ਕ ਲੰਘ ਗਿਆ ਦੇਸ਼ ਬਿਗਾਨੇ,
ਜੰਗਲ ਕਾਨੇ।
ਦਿਲ ਤੋਂ ਜ਼ਹਿਰ ਉਤਾਰਨ ਖਾਤਰ ਚੰਦਨ ਜਿਉਂ ਲਿਪਟਾਨੇ,
ਨਾਗ ਦੀਵਾਨੇ।
ਸਾਗਰ ਨੂੰ 'ਮ੍ਰਿਗੇਸ਼' ਚੀਰ ਕੇ ਪਹੁੰਚਾ ਖਾਸ ਟਿਕਾਨੇ,
ਲਾ ਮਕਾਨੇ।"

..........................................................

"ਆਸ਼ਕ ਹੋਣ ਸ਼ਹੀਦ ਦੀਦ ਤੇ ਸਿਰ ਦੀ ਬਾਜੀ ਲਾ ਕੇ,
ਆਪ ਗਵਾ ਕੇ।
ਝੱਲਣ ਲੱਖ ਤਸੀਹੇ ਸਿਰ ਤੇ ਰੋਮ ਰੋਮ ਫੱਟ ਖਾ ਕੇ,
ਖੱਲ ਲੁਹਾ ਕੇ।
ਉਡ ਗਿਆ ਮਾਸ ਬਣੇ ਹੱਡ ਪਿੰਜਰ
ਤਨ ਰੂਈ ਵਾਂਗ ਪਿੰਜਾ ਕੇ,
ਖੁਦੀ ਵੰਞਾਕੇ।
ਕਵਿ 'ਮ੍ਰਿਗੇਸ਼' ਲੈ ਭੇਟ
ਪੀਆ ਦੀ ਜਾਵਣ ਸੀਸ ਕਟਾ ਕੇ
ਤਲੀ ਟਿਕਾ ਕੇ।"

........................................

"ਸਿਰ ਧਰ ਤਲੀ ਸੀਸ ਲੈ ਭੇਟਾ
ਸਿਖ ਚਰਨ ਰਾਮ ਹਰਿ ਧਰਦਾ,
ਹੰਝੂ ਭਰਦਾ।
ਲਾਈ ਸੱਟ ਵੈਰਾਗ ਗੁਰਾਂ ਦੇ
ਜਾ ਸਾਗਰ ਨੂੰ ਤਰਦਾ,

ਸੁਖ ਛੱਡ ਘਰ ਦਾ,
ਜੰਗਲ ਥਲ ਸਭ ਲੰਘੇ ਪਰਬਤ
ਸਿਰ ਨਾਗਾਂ ਪੈਰ ਜਾ ਧਰਦਾ,
ਰਤਾ ਨਾ ਡਰਦਾ।
ਬੜਕਣ ਸ਼ੀਂਹ ਤੇ ਕੜਕਣ ਤੁਪਕਾਂ
ਸੁਰਤ ਰਾਮ ਵਿਚ ਜੜਦਾ।
ਸੇਵਕ ਹਰਿ ਦਾ।"

ਮੀਹਾਂ ਸਿੰਘ ਨੂੰ ਉਨ੍ਹੀਵੀਂ ਸਦੀ ਦੇ ਨੌਵੇਂ ਦਹਾਕੇ ਵਿਚ ਗੁਰੂ ਹਰੀ ਸਿੰਘ ਜੀ ਨੇ ਮਹੰਤ ਵੀ ਥਾਪ ਦਿੱਤਾ ਸੀ। ਇਸ ਸਮੇਂ ਉਸ ਦੀ ਰੂਸ ਦੇ ਮੱਧ ਏਸ਼ੀਆ ਇਲਾਕੇ ਵਿਚ ਸੂਬੇ ਬਿਸ਼ਨ ਸਿੰਘ ਪਾਸ ਜਾਣ ਦੀਆਂ ਗੁਪਤ ਰਿਪੋਰਟਾਂ ਵੀ ਮਿਲਦੀਆਂ ਹਨ। ਪ੍ਰੰਤੂ ਸਦੀ ਦੇ ਅੰਤਿਮ ਦਹਾਕੇ ਵਿਚ ਮੀਹਾਂ ਸਿੰਘ ਨੇ ਪ੍ਰਵੇਸ਼ ਨਹੀਂ ਕੀਤਾ ਜਾਪਦਾ। ਉਸ ਦੀ ਆਯੂ ਚਾਲ੍ਹੀ ਸਾਲ ਤੋਂ ਹੇਠਾਂ ਹੀ ਮਾਲੂਮ ਹੁੰਦੀ ਹੈ। ਕੂਕਾ ਰੂਸ ਸੰਬੰਧਾਂ ਵਿਚ ਉਸ ਦਾ ਜ਼ਿਕਰ ਰੂਸੀ ਮੁਹਾਫ਼ਿਜ਼ਖਾਨਿਆਂ ਵਿਚ ਵੀ ਸੁਰੱਖਿਅਤ ਹੈ ਤੇ ਭਾਰਤ ਰੂਸ ਵਿਗਿਆਨੀ ਵੀ ਉਸਦੇ ਇਸ ਦੇਸ਼ ਭਗਤੀ ਪੂਰਣ ਕੰਮ ਦਾ, ਉੱਚ ਮੁਲੰਕਣ ਕਰਦੇ ਹਨ।

ਮੀਹਾਂ ਸਿੰਘ, ਸੂਬੇ ਸਾਹਿਬ ਸਿੰਘ ਜਿਉਂ ਸਤਿਗੁਰੂ ਰਾਮ ਸਿੰਘ ਜੀ ਦਾ ਲਾਡਲਾ ਸਪੂਤ ਸੀ। ਤਿੰਨ ਵੇਰ ਸਾਗਰਾਂ ਨੂੰ ਚੀਰ ਕੇ, ਗੁਰੂ ਦਰਸ਼ਨ ਕਰਨ ਦੇ ਕਾਰਨਾਮੇ ਸਦਕਾ ਉਹ ਸਾਡੇ ਇਤਿਹਾਸ ਦੇ ਅਮਰ ਨਾਇਕਤਵ ਨੂੰ ਪ੍ਰਾਪਤ ਹੋ ਗਿਆ ਹੈ।

## ਹਵਾਲੇ ਅਤੇ ਟਿੱਪਣੀਆਂ

1. ਮਾਲਵਿੰਦਰ-ਸੰਤ ਇੰਦਰ ਸਿੰਘ ਚੱਕਰਵਰਤੀ-ਨਵੀਂ ਦਿੱਲੀ ੧੯੫੭, ਸਫਾ ੪੫੪-੫੫
2. ਸਤਿਗੁਰੂ ਬਿਲਾਸ (ਭਾਗ ਦੂਜਾ) ਭਾਈ ਸੰਤੋਖ ਸਿੰਘ ਬਾਹੋਵਾਲ-ਸ੍ਰੀ ਭੈਣੀ ਸਾਹਿਬ-੨੦੦੫ ਈ., ਸਫਾ ੧੩੭
3. ਉਪਰੋਕਤ, ਸਫਾ ੧੪੧
4. ਉਪਰੋਕਤ, ਸਫਾ ੧੪੪ ਤੋਂ ੧੪੬
5. ਉਪਰੋਕਤ, ਸਫਾ ੧੪੮
6. ਕੂਕਾ ਮੂਵਮੈਂਟ-ਐਡੀਟਰ ਜਸਵਿੰਦਰ ਸਿੰਘ-ਦਿੱਲੀ-੧੯੮੫, ਸਫੇ ੧੨੨-੧੨੩
7. ਹੁਕਮਨਾਮੇ-ਸ੍ਰੀ ਭੈਣੀ ਸਾਹਿਬ-੧੯੯੮ ਈ. ੪੯ਵਾਂ ਹੁਕਮਨਾਮਾ

# ਨਿਵੇਕਲੀ ਜੀਵਨ ਸ਼ੈਲੀ ਵਾਲੇ
# ਸੰਤ ਬਾਬਾ ਹਰਨਾਮ ਸਿੰਘ ਜੀ ਗੜ੍ਹਦੀਵਾਲਾ

ਬ੍ਰਹਮ ਗਿਆਨੀ, ਮਹਾਂ ਤਪੱਸਵੀ ਅਤੇ ਮਹਾਂ ਤੇਜੱਸਵੀ ਸ੍ਰੀਮਾਨ ਸੰਤ ਹਰਨਾਮ ਸਿੰਘ ਜੀ ਗੜ੍ਹਦੀਵਾਲਾ (ਹੁਸ਼ਿਆਰਪੁਰ) ਵਾਲੇ, ਆਪਣੇ ਸਮੇਂ ਦੇ ਉਨ੍ਹੀਵੀਂ ਸਦੀ ਦੇ ਅੰਤਿਮ ਤਿੰਨ ਅਤੇ ਵੀਹਵੀਂ ਦੇ ਪਹਿਲੇ ਡੇਢ ਦਹਾਕਿਆਂ ਵਿਚ, ਉੱਚ ਕੋਟੀ ਦੇ ਭਜਨੀਕ, ਨਾਮ ਅਤੇ ਬਾਣੀ ਦੇ ਰਸੀਏ, ਵਾਕ ਸਿੱਧੀ ਵਿਚ ਭਰਪੂਰ, ਨਾਮਧਾਰੀ ਮਹਾਂਪੁਰਖ ਹੋਏ ਹਨ। ਉਹ ਅੱਠੇ ਪਹਿਰ ਚੜ੍ਹਦੀ ਕਲਾ ਵਿਚ ਰਹਿੰਦੇ ਸਨ, ਇਸ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੱਥੀਂ, ਜਦੋਂ ਉਹਨਾਂ ਨੂੰ ਸਿੰਘ ਸਾਜਿਆ, ਸੀਸ ਤੇ ਨਿਹੰਗ ਸਿੰਘਾਂ ਵਰਗਾ ਦੁਮਾਲਾ, ਖੰਡੇ ਚੱਕਰਾਂ ਸਮੇਤ ਫਹਿਰਾਇਆ ਸੀ। ਉਹ ਨਿਹੰਗ ਸਿੰਘ ਵਾਲੇ ਬਾਣੇ ਵਿਚ ਹੀ, ਉਮਰ ਪ੍ਰਯੰਤ ਕੂਕਾ ਬਨਣ ਬਾਅਦ ਵਿਚਰਦੇ ਰਹੇ। ਪਰੰਤੂ ਉਹਨਾਂ ਦੇ ਬਾਣੇ ਅਤੇ ਦਸਤਾਰੇ ਦਾ ਰੰਗ ਬਸੰਤੀ ਹੁੰਦਾ ਸੀ। ਸੰਤ ਜੀ ਦੇ ਨਾਮ ਤੇ ਉਹਨਾਂ ਦਾ ਡੇਰਾ ਅੱਜ ਵੀ ਗੜ੍ਹਦੀਵਾਲਾ ਸ਼ਹਿਰ ਵਿਚ ਮੌਜੂਦ ਹੈ, ਜਿਸ ਦੀ ਯਾਤਰਾ ਕਰਨ ਦਾ ਸੁਭਾਗ ੨੦੧੦ ਈ. ਵਿਚ ਲੇਖਕ ਨੂੰ, ਸੰਤ ਹਰਪਾਲ ਸਿੰਘ "ਹਜ਼ੂਰੀ ਸੇਵਕ" ਦੇ ਨਾਲ ਹਾਸਲ ਹੋਇਆ ਸੀ ਜਦੋਂ ਗੌਰਮਿੰਟ ਕਾਲਜ ਹੁਸ਼ਿਆਰਪੁਰ ਵਿਚ ਕੂਕਾ-ਅੰਦੋਲਨ ਨਾਲ ਸੰਬੰਧਿਤ ਇਕ ਸੈਮੀਨਾਰ ਵਿਚ ਭਾਗ ਲੈਣ ਗਏ ਸਾਂ। ਉਹਨਾਂ ਦੇ ਅਕਾਲ ਚਲਾਣੇ ਤੋਂ ਲਗਪਗ ਇਕ ਸਦੀ ਬਾਦ ਵੀ ਸੰਤ ਜੀ ਦੀਆਂ ਅਨੇਕਾਂ ਗਾਥਾਵਾਂ, ਨਾਮਧਾਰੀ ਸੰਗਤ ਅਤੇ ਆਲੇ ਦੁਆਲੇ ਦੇ ਲੋਕਾਂ ਤੋਂ ਸੁਨਣ ਵਿਚ ਮਿਲਦੀਆਂ ਹਨ ਜਿਹੜੀਆਂ ਸੁਲਤਾਨ ਬਾਹੂ, ਸੂਫੀ ਕਵੀ ਦੀ ਇਸ ਤੁਕ ਨੂੰ ਸਾਰਥਕ ਕਰਦੀਆਂ ਹਨ—

"ਨਾਮ ਫਕੀਰ ਤਿਨ੍ਹਾਂ ਦਾ 'ਬਾਹੂ',
ਕਬਰ ਜਿਹਨਾਂ ਦੀ ਜੀਵੇ ਹੂ।"

ਸੰਤ ਹਰਨਾਮ ਸਿੰਘ ਜੀ ਗੜ੍ਹਦੀਵਾਲਾ ਦੀ ਉੱਚੀ-ਸੁੱਚੀ ਕਰਨੀ, ਤਪ-ਤੇਜ ਅਤੇ ਦੀਨ-ਦੁਖੀਆਂ ਦੇ, ਲੋਕਾਈ ਦੇ ਕਸ਼ਟ ਦੂਰ ਕਰਨ ਲਈ, ਆਪ ਦੀ ਸਦੀਵੀ ਤਤਪਰਤਾ ਬਾਰੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦੇ ਪ੍ਰਚਾਰ ਹਿੱਤ, ਕੰਢੀ ਦੇ ਇਸ ਪਹਾੜੀ ਚੋਆਂ ਵਾਲੇ ਬਿਖੜੇ ਇਲਾਕੇ ਵਿਚ, ਲੰਮਾਂ ਸਮਾਂ ਨਿਵਾਸ ਰੱਖ ਕੇ ਕੀਤੀ ਵੱਡੀ ਘਾਲਣਾ ਨੇ ਉਹਨਾਂ ਨੂੰ ਵੀ ਜਿਊਂਦੇ ਜੀਅ ਇਕ ਦੰਦ-ਕਥਾ ਜਹੀ, ਵਖਿਆਤ ਹਸਤੀ ਬਣਾ ਦਿੱਤਾ ਸੀ।

ਸੂਚਨਾ ਸਰੋਤ ਵਜੋਂ ਮੈਂ ਆਰੰਭ ਵਿਚ ਹੀ ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਪਿਤਾ ਜਥੇਦਾਰ ਗੁਰਮੁਖ ਸਿੰਘ ਭੌਂਬਰ ਅਤੇ ਵਿਦਵਾਨ ਦੋਸਤ ਦਵਿੰਦਰ

ਸਿੰਘ ਗਿੱਲ ਜੀਆ ਨੱਥਾ ਦਾ ਧੰਨਵਾਦ ਕਰਨਾ ਜ਼ਰੂਰੀ ਸਮਝਦਾ ਹਾਂ ਜਿਹਨਾਂ ਦੀਆਂ ਲਿਖਤਾਂ/ਯਾਦਾਂ ਨੂੰ, ਮੈਂ ਇਸ ਲਿਖਤ ਵਿਚ ਵਰਤਣ ਦੀ ਖੁੱਲ੍ਹ ਲੈ ਰਿਹਾ ਹਾਂ। ਇਕ ਧੰਨਵਾਦ ਮੈਂ ਉਸ ਦਿਵੰਗਤ ਹਸਤੀ, ਸੰਤ ਕਿਹਰ ਸਿੰਘ ਜੀ ਦਰਜ਼ੀ ਸੰਤ ਨਗਰ (ਸਿਰਸਾ) ਦਾ ਵੀ ਕਰਨਾ ਆਪਣਾ ਫਰਜ਼ ਸਮਝਦਾ ਹਾਂ, ਜਿਹਨਾਂ ਦੀ ਦੁਕਾਨ ਵਿਚ ਮੈਂ ਜਦੋਂ ਵੀ ਆਪਣੇ ਬਸਤਰਾਂ ਦੀ ਸੁਆਈ ਦੇ ਸੰਬੰਧ ਵਿਚ ਜਾਂਦਾ ਸਾਂ, ਦੀਵਾਰ 'ਤੇ ਲੱਗੀ ਸੰਤ ਬਾਬਾ ਹਰਨਾਮ ਸਿੰਘ ਜੀ ਦੀ ਫੋਟੋ ਦੇ ਦਰਸ਼ਨ ਵੀ ਕਰਦਾ ਸਾਂ। ਸੰਤਾਂ ਬਾਰੇ ਹੋਰ ਬਚਨਾਂ ਤੋਂ ਇਲਾਵਾ ਮੇਰੇ ਪਿਤਾ ਜੀ ਦੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲ ਕਾਲ ਸਮੇਂ, ਇਹਨਾਂ ਨੂੰ ਲੈ ਕੇ ਡੇਰਾ ਗੜ੍ਹਦੀਵਾਲਾ ਵਿਚ ਰਹਿਣ ਦੇ, ਬਹੁਤ ਬਚਨ ਵੀ ਸੁਣਿਆ ਕਰਦਾ ਸਾਂ। ਸੰਤ ਕਿਹਰ ਸਿੰਘ ਹੋਰਾਂ ਦਾ ਜਨਮ ਪਿੰਡ ਵੀ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਗੜ੍ਹਦੀਵਾਲੇ ਦੇ ਨੇੜੇ ਹੀ ਮਿਰਜ਼ਾਪੁਰ ਸੀ ਅਤੇ ਉਹਨਾਂ ਦੇ ਬਚਪਨ ਵਿਚ ਆਪਣੇ ਪਿਤਾ ਜੀ ਨਾਲ ਕਈ ਵੇਰ ਸੰਤਾਂ ਦੇ ਡੇਰੇ ਦੀ ਯਾਤਰਾ ਕੀਤੀ ਸੀ ਅਤੇ ਉਹਨਾਂ ਤੋਂ ਪ੍ਰਭਾਵਿਤ ਸਨ।

ਸੰਤ ਹਰਨਾਮ ਸਿੰਘ ਹੋਰਾਂ ਦੇ ਪਰਿਵਾਰਿਕ ਪਿਛੋਕੜ ਬਾਰੇ ਸਤਿਜੁਗ ਦੇ ਪਹਿਲੇ ਸੰਤ ਅੰਕ ਵਿਚ ਚੱਕਰਵਰਤੀ ਜੀ ਨੇ ਜਨਮ-ਸਾਖੀ ਸ਼ੈਲੀ ਵਿਚ ਕਾਫੀ ਜਾਣਕਾਰੀ ਦਿੱਤੀ ਹੈ। ਭਗਤ ਨਾਮਦੇਵ ਜੀ ਜਿਹਨਾਂ ਦੀ ਬਾਣੀ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਦਰਜ ਕੀਤੀ ਹੈ, ਉਹਨਾਂ ਦਾ ਜਨਮ ਤਾਂ ਮਹਾਂਰਾਸ਼ਟਰ ਪ੍ਰਾਂਤ ਦਾ ਹੈ। ਉਹਨਾਂ ਦਾ ਮੰਦਰ ਔਰੰਗਾਬਾਦ ਤੋਂ ਹਜ਼ੂਰ ਸਾਹਿਬ ਨੂੰ ਜਾਂਦਿਆਂ ਔਢਾ ਕਸਬੇ ਵਿਚ ਹੈ। ਉਹਨਾਂ ਬਾਰੇ ਪ੍ਰਸਿੱਧ ਹੈ ਕਿ ਆਪਣੇ ਜੀਵਨ ਕਾਲ ਵਿਚ ਕੁਝ ਸਮਾਂ, ਜਦੋਂ ਉਹ ਅਜੇ ਪ੍ਰਗਟ ਨਹੀਂ ਸਨ ਹੋਏ, ਗੁਰਦਾਸਪੁਰ ਜ਼ਿਲ੍ਹਾ ਦੇ ਪਿੰਡ ਭੱਟੀਵਾਲ ਵਿਖੇ "ਰਾਮ ਆਣੇ" ਨਾਮੀ ਸਥਾਨ 'ਤੇ ਰਹਿ ਕੇ ਤਪ ਕਰਦੇ ਸਨ। ਸੰਤ ਨਾਮਦੇਵ ਜੀ ਦੀ ਕੁੱਲੀ ਅੱਗੋਂ ਲੰਘਣ ਸਮੇਂ, ਉਹ ਕੁਝ ਤੇਲ ਉਹਨਾਂ ਦੀ ਲੋੜ ਜੋਗਾ, ਉਹਨਾਂ ਨੂੰ ਦੇ ਜਾਂਦੇ ਸਨ। ਇਕ ਦਿਨ ਕੁੱਪੀ ਵਿਚ ਤੁਰਨ ਲੱਗੇ ਤੇਲ ਪੁਆਉਣਾ ਭੁੱਲ ਗਏ। ਹੁਣ ਉਹ ਨੀਵੀਂ ਪਾਈ ਸੰਤਾਂ ਕੋਲੋਂ ਚੁੱਪ ਚਾਪ ਲੰਘਣ ਲੱਗੇ ਕਿ ਤੇਲ ਜੁ ਪਾਸ ਨਹੀਂ। ਸੰਤ ਨਾਮ ਦੇਵ ਨੇ ਆਵਾਜ਼ ਮਾਰੀ ਕਿ ਭਾਈ ਲੱਧਾ ਜੀ ਮਿਲ ਕੇ ਕਿਉਂ ਨਹੀਂ ਗਏ। ਦੱਸਿਆ ਕਿ ਅੱਜ ਕੁੱਪੀ ਵਿਚ ਤੇਲ ਪੁਆਉਣਾ ਭੁੱਲ ਗਿਆ ਸਾਂ। ਕਾਦੀਆਂ ਨਗਰ ਦੇ ਲੱਧਾ ਨਾਮੇ ਖੱਤਰੀ, ਲਾਗਲੇ ਪਿੰਡਾਂ ਵਿਚ ਲੂਣ ਤੇਲ ਆਦਿ ਵੇਚਣ ਜਾਇਆ ਕਰਦੇ ਸਨ। ਸੰਤ ਜੀ ਨੇ ਕਿਹਾ 'ਜ਼ਰਾ ਕੁੱਪੀ ਵੱਲ ਵੇਖੋ ਤਾਂ ਸਹੀ।" ਕਹਿੰਦੇ ਹਨ ਕਿ ਲੱਧਾ ਰਾਮ ਦੀ ਕੁੱਪੀ ਤੇਲ ਨਾਲ ਭਰਪੂਰ ਸੀ। ਉਹ ਇਹ ਵੇਖ ਕੇ ਵਿਸਮਾਦ ਵਿਚ ਆ ਗਿਆ ਅਤੇ ਭਗਤ ਜੀ ਦੇ ਚਰਨਾਂ 'ਤੇ ਢਹਿ ਪਿਆ। ਭਗਤ ਜੀ ਨੇ ਉਸਨੂੰ ਕਾਦੀਆਂ ਤੋਂ ਆਪਣੇ ਨੇੜੇ ਸੁੱਖੋਵਾਲ ਆਉਣ ਦਾ ਹੁਕਮ ਦਿੱਤਾ ਅਤੇ ਇਹ ਵੀ ਕਿਹਾ ਕਿ ਸਾਡਾ ਡੇਰਾ ਘੁਮਾਣਾਂ ਵਿਚ ਹੋਵੇਗਾ ਅਤੇ ਤੇਰਾ ਸੁੱਖੋਵਾਲ ਵਿਚ। "ਤੇਰੇ ਡੇਰੇ ਦੀ ਯਾਤਰਾ ਬਿਨਾਂ ਸਾਡੇ ਡੇਰੇ ਦੀ ਯਾਤਰਾ ਪੂਰੀ ਨਹੀਂ ਹੋਵੇਗੀ।

ਤੇਰੇ ਬੰਸ ਵਿਖੇ ਵੱਡੇ-ਵੱਡੇ ਮਹਾਤਮਾ ਜਨਮ ਧਾਰਨਗੇ। ਲੋਕੀ ਤੈਨੂੰ ਗੁਰੂਆਂ ਵਾਂਗੂੰ ਪੂਜਣਗੇ। ਏਹ ਵਰ ਲੈ ਕੇ ਭਾਈ ਲੱਧਾ ਰਾਮ ਜੀ ਪਰਿਵਾਰ ਸਹਿਤ ਕਾਦੀਆਂ ਪਿੰਡ ਤੋਂ ਸੁੱਖੋਵਾਲ ਵਿਖੇ ਆ ਗਏ।"

"ਉਸ ਵੇਲੇ (ਉਪਰੋਕਤ ਘਟਨਾ ਤੋਂ ਕੋਈ ਪੰਜ ਕੁ ਸਦੀਆਂ ਬਾਅਦ) ਭਾਈ ਲੱਧਾ ਰਾਮ ਜੀ ਦੀ ਵੈਰਾਗੀ ਗੱਦੀ ਤੇ ਸਿੱਧ ਪੁਰਖ ਬਾਵਾ ਸੰਤ ਦਾਸ ਜੀ ਵਿਰਾਜਦੇ ਸਨ। ਇਹਨਾਂ ਦੇ ਬੜੇ ਭ੍ਰਾਤਾ ਸ੍ਰੀ ਬਾਵਾ ਕਾਹਨ ਦਾਸ ਜੀ ਦੇ ਗ੍ਰਿਹਿ ਵਿਖੇ ਮਾਈ ਆਸਾ ਦੇਵੀ ਜੀ ਦੀ ਕੁੱਖੋਂ ਇਕ ਬਾਲਕ ਪੈਦਾ ਹੋਇਆ। ਬਾਵਾ ਸੰਤ ਰਾਮ ਜੀ ਨੇ ਕਿਹਾ ਕਿ ਬਾਲਕ ਦਾ ਦਰਸ਼ਨ ਕਰਾਵੋ ? ਬਾਵਾ ਕਾਹਨ ਦਾਸ ਜੀ ਬਾਲਕ ਗੋਵਿੰਦ ਦਾਸ ਨੂੰ ਲੈ ਆਏ। ਬਾਵਾ ਸੰਤ ਦਾਸ ਜੀ ਨੇ ਗੋਦ ਵਿਚ ਲੈ ਕੇ ਕਿਹਾ—ਨਿਹੰਗ ਸਿੰਘ ਜੀ ਪ੍ਰਗਟੇ ਹਨ। ਬਾਵੇ ਮਹਾਂਪੁਰਸ਼ ਹੋਣਗੇ।"[1]

ਬਚਪਨ ਤੋਂ ਆਪ ਦਾ ਸੁਭਾਵ ਸਾਧੂਆਂ ਜਿਹਾ ਸੀ। ਬੱਚਿਆਂ ਨਾਲ ਖੇਡਣ ਦੀ ਬਜਾਏ, ਆਲੇ ਦੁਆਲੇ ਦੇ ਜੰਗਲਾਂ ਵਿਚ ਜਾ ਕੇ, ਸਮਾਧੀ ਇਸਥਿਤ ਹੋ ਜਾਂਦੇ। ਇਕ ਦਿਨ ਇਸ ਤਰ੍ਹਾਂ ਬੈਠਿਆਂ ਨੂੰ ਕਿਸੇ ਬਘਿਆੜ ਨੇ ਜਾ ਮੂੰਹ ਪਾਇਆ। ਕੋਈ ਆਜੜੀ ਵੇਖਦਾ ਸੀ। ਉਸ ਨੇ ਘਰ ਜਾ ਦੱਸਿਆ ਕਿ ਤੇਰੇ ਪੁੱਤਰ ਨੂੰ ਬਘਿਆੜ ਲੈ ਗਿਆ ਹੈ। ਬਾਬਾ ਕਾਹਨ ਦਾਸ ਨੇ ਭਾਈ ਬਾਵਾ ਸੰਤ ਦਾਸ ਨੂੰ ਜਾ ਕਿਹਾ, 'ਤੁਸੀਂ ਤਾਂ ਕਹਿੰਦੇ ਸੀ ਬੜਾ ਬਲੀ ਪ੍ਰਗਟਿਆ ਹੈ। ਉਹਨੂੰ ਤਾਂ ਬਘਿਆੜ ਲੈ ਗਿਆ। ਬਾਵਾ ਜੀ ਨੇ ਧੀਰਜ ਕਰਨ ਲਈ ਕਿਹਾ। ਦੋਵੇਂ ਭਾਈ ਜੰਗਲ ਵਿਚ ਗਏ ਤਾਂ ਵੇਖਣ ਗੋਬਿੰਦ ਦਾਸ ਆਪਣੀ ਮੌਜ ਵਿਚ ਤੁਰਿਆ ਆਉਂਦਾ ਹੈ। ਹੋ ਸਕਦਾ ਹੈ ਕਿ ਅੱਗੋਂ ਇਕ ਤੋਂ ਵਧੀਕ ਡੰਡੇ ਸੋਟੇ ਵਾਲਿਆਂ ਦੇ ਪਿੱਛਾ ਕਰਨ 'ਤੇ, ਬਘਿਆੜ ਬਾਲਕ ਨੂੰ ਛੱਡ ਕੇ ਨੱਸ ਗਿਆ। ਪ੍ਰੰਤੂ ਬਾਲਕ ਜਿਸ ਦੇ ਸਿਰ ਵਿਚ ਦੰਦਾਂ ਦੇ ਨਿਸ਼ਾਨ ਬਘਿਆੜ ਦੇ ਖੁਭੇ ਹੋਏ ਸਨ, ਆਪਣੀ ਬਰਦਾਸ਼ਤ ਕਰਨ ਦੀ ਸ਼ਕਤੀ ਦਾ ਅਤੇ ਹਰ ਸੰਕਟ ਵਿਚ ਅਡੋਲ ਰਹਿਣ ਵਾਲੀ ਬਿਰਤੀ ਦਾ, ਸਫਲਤਾ ਪੂਰਵਕ ਪ੍ਰਦਰਸ਼ਨ ਕਰਨ ਵਿਚ ਸਫਲ ਹੋਇਆ।

ਰਤਾ ਵੱਡਾ ਹੋਇਆ ਤਾਂ ਚਾਚਾ ਬਾਵਾ ਸੰਤ ਦਾਸ ਜੀ, ਆਪਣੀ ਸਿੱਖੀ ਸੇਵਕੀ ਦੀ ਵਾਕਫੀਅਤ ਕਰਵਾਉਣ ਲਈ, ਉਸਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਖੁਨ ਖੁਨ ਕਲਾਂ ਲੈ ਗਏ। ਭਿਗੜ ਕਲਾਂ ਪਿੰਡ ਵਿਚ ਇਕ ਖੂਹ ਦਾ ਪਾੜ ਪੁੱਟਿਆ ਜਾ ਰਿਹਾ ਸੀ। ਸ਼ੱਕਰ ਵਰਤ ਰਹੀ ਸੀ। ਬਾਲ ਗੋਬਿੰਦ ਦਾਸ ਨੇ ਇਕ ਵਰਤਾਰਾ ਤਾਂ ਲੈ ਲਿਆ, ਫਿਰ ਦੂਜੇ ਦੀ ਮੰਗ ਕੀਤੀ। ਵਰਤਾਵੇ ਨੇ ਦੂਜਾ ਵਰਤਾਰਾ ਦੇ ਕੇ, ਕਾਣੀ ਵੰਡ ਕਰਨੀ ਯੋਗ ਨਾ ਸਮਝੀ। ਗੋਵਿੰਦ ਦਾਸ ਨੇ ਕਿਹਾ ਖਾਣੀ ਨਹੀਂ ਸੀ, ਖੂਹ ਦੇ ਪਾੜ ਵਿਚ ਪਾ ਕੇ ਪਾਣੀ ਮਿੱਠਾ ਕਰਨਾ ਸੀ।" ਬੱਚਾ ਸਮਝ ਕੇ ਕਿਸੇ ਧਿਆਨ ਨਾ ਕੀਤਾ। ਦੇਵਨੇਤ ਜਦੋਂ ਖੂਹ ਲੱਗ ਕੇ ਤਿਆਰ ਹੋ ਗਿਆ, ਟੂੰਬ ਕੇ ਪਾਣੀ ਕੱਢਿਆ ਤਾਂ ਪਾਣੀ ਖਾਰਾ ਨਿਕਲਿਆ। ਪਿੰਡ ਦੇ ਲੋਕ ਬਾਵਾ ਸੰਤ ਦਾਸ ਕੋਲ ਆਕੇ ਕਹਿਣ ਲੱਗੇ, ਪਾਣੀ ਖਾਰਾ ਨਿਕਲਿਆ ਹੈ। ਕੁਝ ਕਰੋ। ਬਾਵਾ ਜੀ ਨੇ ਗੋਵਿੰਦ ਦਾਸ ਵਾਲੀ ਗੱਲ ਦੱਸ ਕੇ ਕਿਹਾ ਕਿ ਹੁਣ ਤਾਂ

ਕੁਝ ਨਹੀਂ ਹੋ ਸੱਕਣਾ। ਇਹ ਬਾਲਕ ਵੀ ਕੋਈ ਸਿੱਧ ਪੁਰਖ ਹੈ। ਬਿਹਤਰ ਹੈ ਪਾੜ ਹੋਰਥੇ ਪੱਟ ਲਵੋ। ਪਾੜ ਤਾਂ ਦੂਜੇ ਥਾਂ ਪੁੱਟਿਆ ਗਿਆ। ਪਰ ਬਾਲਕ ਗੋਵਿੰਦ ਦਾਸ ਦੀਆਂ ਸਾਖੀਆਂ ਚੱਲ ਪਈਆਂ। ਉਹਨਾਂ ਸਮਿਆਂ ਵਿਚ ਧਾਰਮਿਕ ਵਿਸ਼ਵਾਸ ਇਹੋ ਜਿਹੇ ਹੀ ਸਨ ਅਤੇ ਅਲੋਕਾਰ ਗੱਲਾਂ ਨਾਲ, ਲੋਕਾਂ ਦਾ ਧਿਆਨ ਖਿੱਚਿਆ ਜਾਂਦਾ ਸੀ। ਗੁਰਬਾਣੀ ਵਿਗਿਆਨਕ ਸੋਚ ਦੇ ਬਹੁਤ ਨੇੜੇ ਖਲੋਤੀ ਹੈ। ਪਰ ਹਿੰਦੂ ਪੋਰਾਣਿਕ ਸਾਹਿਤ, ਅਜਿਹੀਆਂ ਘਟਨਾਵਾਂ ਨਾਲ ਭਰਪੂਰ ਹੈ। ਇਸਲਾਮ, ਇਸਾਈ ਅਤੇ ਬੁੱਧ ਧਰਮ ਵਾਲੇ ਵੀ ਕਰਾਮਾਤੀ ਅੰਸ਼ਾਂ ਨਾਲ ਭਰਪੂਰ ਬਿਰਤਾਂਤ ਪੇ ਕਰਦੇ। ਭਾਰਤ ਦੇ ਪ੍ਰਸਿੱਧ ਸੂਫੀ ਸੰਤਾਂ ਬਾਰੇ ਵੀ ਇਹ ਪੜ੍ਹਿਆ ਹੈ ਕਿ ਉਹ ਆਪਣੇ ਬਚਨ ਬਿਲਾਸ ਲਿਖਣ ਵਾਲਿਆਂ ਨੂੰ ਇਹਨਾਂ ਵਿਚੋਂ ਕਰਾਮਾਤੀ ਅੰਸ਼ ਨਿਖੇੜ ਦੇਣ ਲਈ ਹਦਾਇਤਾਂ ਦਿੰਦੇ ਰਹਿੰਦੇ ਸਨ। "ਖੈਰੁਲ ਮਜਾਲਿਸ" ਦੇ ਕਰਤਾ ਹਮੀਦ ਕਲੰਦਰ ਨੂੰ ਸ਼ੇਖ ਨਸੀਰ-ਉਦ-ਦੀਨ ਮਹਿਮੂਦ 'ਚਿਰਾਗ-ਇ-ਦਿਹਲੀ' ਨੇ ਕਿਹਾ ਕਿ ਸਾਨੂੰ ਆਪਣੀ ਲਿਖਤ ਵਿਚ ਸਧਾਰਨ ਵਿਅਕਤੀ ਜਿਉਂ ਪੇਸ਼ਕਰ। ਆਉਣ ਵਾਲੀਆਂ ਨਸਲਾਂ ਮੈਨੂੰ ਇਕ ਧਾਰਮਿਕ ਉਸਤਾਦ ਦੇ ਤੋਰ 'ਤੇ ਨਾ ਕਿ ਇਕ ਕਰਾਮਾਤੀ ਬਾਬੇ ਜਿਉਂ ਜਾਨਣ।"[2]

ਅਜਿਹੀਆਂ ਸਪੱਸ਼ਟ ਹਦਾਇਤਾਂ ਦੇ ਬਾਵਜੂਦ ਸੂਫ਼ੀ ਬਾਬਿਆਂ ਸਿੱਖ ਗੁਰੂਆਂ ਅਤੇ ਹੋਰ ਸੰਤਾਂ ਭਗਤਾਂ ਦੇ ਜੀਵਨ ਵੇਰਵੇ ਅਕਸਰ ਕਰਾਮਾਤੀ ਅੰਸ਼ਾਂ ਨਾਲ ਭਰਪੂਰ ਮਿਲਦੇ ਹਨ। ਇਹ ਅਜੋਕੇ ਲੇਖਕ ਜਾਂ ਇਤਿਹਾਸਕਾਰ ਦਾ ਕਰਤੱਵ ਹੈ ਕਿ ਉਸ ਦੇ ਆਪਣੇ ਨਾਇਕ ਨੂੰ ਪੇਸ਼ ਕਰਦਿਆਂ, ਇਹਨਾਂ ਕਰਾਮਾਤੀ ਘਟਨਾਵਾਂ ਵਿਚੋਂ ਉਸ ਦੇ ਜੀਵਨ ਵੇਰਵੇ ਕਿਵੇਂ ਇਕੱਤਰ ਕਰਨੇ ਹਨ। ਸੋ ਗੋਬਿੰਦ ਦਾਸ ਜੀ ਇਕ ਸਤਿਕਾਰਤ ਪਰਿਵਾਰ ਦੇ ਹੋਣਹਾਰ ਬਾਲਕ ਸਨ, ਜਿਹਨਾਂ ਦੀ ਸਿੱਖੀ ਸੇਵਕੀ ਉਸ ਸਮੇਂ ਮਾਝੇ ਨਾਲੋਂ ਜ਼ਿਆਦਾ ਦੁਆਬੇ ਵਿਚ ਫੈਲੀ ਹੋਈ ਸੀ। ਇਹੋ ਕਾਰਨ ਵੱਡੇ ਹੋ ਕੇ ਡੇਰੇ ਲਈ, ਆਪ ਦੁਆਰਾ ਗੜ੍ਹਦੀਵਾਲੇ ਅਤੇ ਪਿੰਡ ਭੱਟੀਆਂ ਨੂੰ ਚੁਣੇ ਜਾਣ ਦਾ ਸੀ।

ਬਚਪਨ ਵਿਚ ਆਪ ਦੁਆਰਾ, ਵਿੱਦਿਆ ਪ੍ਰਾਪਤੀ ਵਾਸਤੇ ਕੀਤੇ ਯਤਨਾਂ ਬਾਰੇ "ਜੀਆ ਨੱਥਾ" ਜੀ ਇਉਂ ਰੋਸ਼ਨੀ ਪਾਉਂਦੇ ਹਨ—"ਪੰਜ ਸਾਲ ਦੀ ਆਯੂ ਵਿਚ ਆਪ ਜੀ (ਬਾਲ ਗੋਬਿੰਦ ਦਾਸ ਜੀ) ਪਿੰਡ ਟਿਲੂਵਾਲ, ਖੁਨ ਖੁਨ ਕਲਾਂਦੇ ਨੇੜੇ, ਨਿਰਮਲੇ ਸੰਤਾਂ ਦੇ ਡੇਰੇ ਪਿਪਲੀ ਸਾਹਿਬ (ਇਹ ਡੇਰਾ ਅੱਜਕਲ੍ਹ ਬੇਆਬਾਦ ਹੋ ਚੁੱਕਾ ਹੈ ਜੋ ਖੁੱਡਾ ਕੁਰਾਲਾ ਰੇਲਵੇ ਸਟੇਸ਼ਨ ਤੋਂ ਪਿੰਡ ਖੁਨ ਖੁਨ ਕਲਾਂ ਜਾ ਰਹੀ ਸੜਕ 'ਤੇ ਸਥਿਤ ਹੈ। ਵਿਖੇ ਪੜ੍ਹਨ ਲੱਗ ਪਏ ਅਤੇ ਸੰਸਾਰਕ ਵਿਦਿਆ ਹਾਸਲ ਕਰਨ ਲੱਗੇ। ਉਸ ਸਮੇਂ ਪਿਪਲੀ ਸਾਹਿਬ ਡੇਰੇ ਦੇ ਮਹੰਤ ਬਾਬਾ ਸੁੱਖਾ ਸਿੰਘ ਜੀ ਸਨ।...

"ਸ਼ੁਰੂ ਅਵਸਥਾ ਸਮੇਂ ਬਾਲ ਗੋਬਿੰਦ ਦਾਸ ਜੀ ਵਿਰਕਤ ਅਵਸਥਾ ਵਿਚ ਰਹਿਣ ਲੱਗ ਪਏ ਅਤੇ ਫਿਰ ਆਪ ਜੀ ਨੇ ਪਿੰਡ ਖੁਨ ਖੁਨ ਕਲਾਂ ਛੱਡ ਦਿੱਤਾ ਅਤੇ ਲਗਭਗ ਦਸ ਸਾਲ ਦੀ ਉਮਰ ਵਿਚ ਸ਼ਿਵਾਲਕ ਪਹਾੜੀਆਂ ਦੇ ਇਲਾਕੇ ਵਿਚ, ਸਹੋਤੇ ਦੀ ਪਹਾੜੀ 'ਤੇ ਬਾਬਾ ਨੰਦ ਲਾਲ ਜੀ ਸਹੋਤੇ ਵਾਲੇ ਅਤੇ ਬਾਬਾ ਜਵਾਹਰ ਦਾਸ ਜੀ ਪਿੰਡ ਸੂਸਾਂ (ਜ਼ਿਲ੍ਹਾ ਜਲੰਧਰ) ਵਾਲਿਆਂ ਨਾਲ ਇਕੋ ਧੂਣੇ 'ਤੇ ਤਪੱਸਿਆ ਕਰਨੀ ਸ਼ੁਰੂ ਕੀਤੀ।

ਤਿੰਨ ਮਹਾਂਪੁਰਸ਼ਾਂ ਨੇ ਇਕੋ ਧੂਣੇ 'ਤੇ ਬਾਰਾਂ ਸਾਲ ਤਪੱਸਿਆ ਕੀਤੀ ਤੇ ਪ੍ਰਭੂ ਨੂੰ ਪਾ ਲਿਆ।... ਬਾਬਾ ਨੰਦ ਲਾਲ ਜੀ ਉੱਥੇ ਹੀ ਟਿਕ ਗਏ।

"ਬਾਬਾ ਗੋਬਿੰਦ ਦਾਸ ਅਤੇ ਬਾਬਾ ਜਵਾਹਰ ਦਾਸ ਜੀ ਸੂਸਾਂ ਵਾਲੇ, ਦੋਵੇਂ ਮਹਾਂ ਪੁਰਸ਼ ਭਰਮਣ ਕਰਦੇ ਹੋਏ ਜ਼ਿਲ੍ਹਾ ਜਲੰਧਰ ਵਿਚ ਪਿੰਡ ਸੂਸਾਂ ਆ ਗਏ। ਬਾਬਾ ਜਵਾਹਰ ਦਾਸ ਜੀ ਦਾ ਇਹ ਜੱਦੀ ਪਿੰਡ ਸੀ ਅਤੇ ਉਹ ਜਾਤ ਦੇ ਜੱਟ ਸਨ। ਉਹਨਾਂ ਨੇ ਆਪਣੇ ਖੇਤ ਵਿਚ ਪੜਾਅ ਕੀਤਾ ਅਤੇ ਪੱਕਾ ਟਿਕਾਣਾ ਬਣਾ ਲਿਆ, ਹੋਰ ਅੱਗੇ ਕਿਤੇ ਜਾਣ ਦਾ ਸੰਕਲਪ ਤਿਆਗ ਦਿੱਤਾ।"[3]

ਹੁਣ ਬਾਈ ਕੁ ਸਾਲ ਦੀ ਆਯੂ ਵਿਚ, ਗੋਬਿੰਦ ਦਾਸ ਕਿਸੇ ਅਗਲੇਰੇ ਪੜਾਅ ਦੀ ਤਾਂਘ ਵਿਚ, ਪੂਰਬ ਨੂੰ ਤੁਰ ਪੈਂਦਾ ਹੈ ਅਤੇ ਪੁੱਜ ਗਿਆ, ਤੁਰਦਾ ਫਿਰਦਾ ਭਗਵਾਨ ਕ੍ਰਿਸ਼ਨ ਦੇ ਕ੍ਰੀੜਾ-ਸਥਲ-ਬਿੰਦਰਾਬਨ ਵਿਖੇ। ਇਹ ਮੁਰਲੀ ਮਨੋਹਰ ਸਾਡੀ ਪੰਜਾਬੀ ਮਾਨਸਿਕਤਾ ਵਿਚ ਪੀੜ੍ਹੀਆਂ ਤੋਂ ਵੱਸਦਾ ਆ ਰਿਹਾ ਹੈ। ਬੁੱਲ੍ਹੇ ਸ਼ਾਹ ਨੇ ਐਵੇਂ ਨਹੀਂ ਕਿਹਾ—

"ਬਿਦਰਾਬਨ ਮੇਂ ਗਊ ਚਰਾਵਤ। ਮੱਕੇ ਦਾ ਬਣ ਹਾਜੀ ਆਵਤ"

ਇੱਥੇ ਇਸ ਗੱਭਰੂ ਸਾਧ ਨੇ ਜਮਨਾ ਦੇ ਕਿਨਾਰੇ ਇਕ ਕੁਟੀਆ ਬਣਾ ਲਈ ਅਤੇ ਦੀਰਘ ਸਾਧਨਾ ਸ਼ੁਰੂ ਕੀਤੀ। ਉੱਗਦੇ ਸੂਰਜ ਦੀ ਟਿੱਕੀ ਵੱਲ ਨੀਝ ਲਾ ਕੇ ਬਹਿਣਾ ਸ਼ੁਰੂ ਕਰ ਦਿੱਤਾ। ਪਹਿਲਾਂ ਕੁਝ ਸਮਾਂ, ਫਿਰ ਕੁਝ ਹੋਰ ਸਮਾਂ, ਟਿਕਟਿਕੀ ਲਾ ਕੇ ਵਿੰਹਦੇ ਰਹਿਣਾ। ਸੂਰਜ ਦੇਵ ਦੀ ਇਹ ਸਾਧਨਾ, ਬਾਰਾਂ ਵਜੇ ਸਿਖਰ ਦੁਪਹਿਰ ਦੇ ਸੂਰਜ ਨੂੰ ਟਿਕਟਿਕੀ ਲਾ ਕੇ ਬਿਨਾਂ ਅੱਖ ਝਮਕਿਆਂ ਲੰਮਾਂ ਸਮਾਂ ਵੇਖ ਸਕਦੇ ਸਨ। ਯੋਗ ਵਿਚ ਇਹ ਸ਼ਾਇਦ ਤਰਾਟਕ ਕਿਰਿਆ ਦਾ ਹੀ ਕੋਈ ਵਿਕਸਿਤ ਰੂਪ ਹੈ। ਹੁਣ ਇਸ ਸੂਰਜ ਸਾਧਨਾਂ ਨੇ ਆਪਣਾ ਰੰਗ ਵਿਖਾਉਣਾ ਸ਼ੁਰੂ ਕਰ ਦਿੱਤਾ। ਜਿਸ ਵੱਲ ਇਕ ਵੇਰ ਨਜ਼ਰ ਭਰ ਕੇ ਵੇਖ ਲੈਣ, ਉਹ ਛੂੰਡਿਆ ਜਾਵੇ। ਸੰਤ ਜੀ ਦੇ ਅੱਗੇ ਪਿੱਛੇ ਫਿਰੇ। ਦਰਸ਼ਨ ਅਭਿਲਾਖੀਆਂ ਦੀਆਂ ਭੀੜਾਂ ਜੁੜਨ। ਆਪ ਜੀ ਦੇ ਨਖਸ਼ਿਖ ਵਰਣਨ ਲਈ ਅਸੀਂ ਫਿਰ ਕਾਵਿਕ ਰੰਗ ਵਾਲੀ, ਚੱਕਰਵਰਤੀ ਜੀ ਦੀ ਲੇਖਣੀ ਦਾ ਸਹਾਰਾ ਲਵਾਂਗੇ—

"ਬਿੰਦਰਾਬਨ ਦੀਆਂ ਗਲੀਆਂ ਵਿਚ ਇਕ ਸਾਧੂ ਫਿਰ ਰਿਹਾ ਏ।... ਚਿਹਰਾ ਚੰਨ ਵਾਂਗੂੰ ਆਭਾ ਮਾਰਦਾ ਏ। ਪਤਲੇ ਜਿਹੇ ਬੁਲ੍ਹ ਜਦ ਖੁੱਲ੍ਹਦੇ ਹਨ, ਫੁੱਲ ਕੇਰਦੇ ਹਨ। ਅੱਖੀਆਂ ਮੋਟੀਆਂ, ਸ਼ਰਮੀਲੀਆਂ, ਮਸਤੀ ਨਾਲ ਭਰੀਆਂ, ਬੇਪ੍ਰਵਾਹ ਹਨ।... ਨੱਕ ਖੰਡੇ ਦੀ ਧਾਰ ਨੂੰ ਸ਼ਰਮਸਾਰ ਕਰਦਾ ਏ ਪਿਆ। ਜਿਧਰ ਏਹ ਸਾਧੂ ਜਾਂਦਾ ਏ, ਬਿੰਦ੍ਰਾਬਨ ਦੇ ਲੋਕੀਂ ਅਦਬ ਨਾਲ ਮੱਥਿ ਟੇਕਦੇ ਹੋਏ ਅਗੋਂ ਭੇਟਾ ਲੈ ਮਿਲਦੇ ਹਨ। ਕਈ ਤੇ ਆਂਹਦੇ ਹਨ ਇਸ ਸਾਧੂ ਦੇ ਰੂਪ ਵਿਚ ਮੁੜ ਭਗਵਾਨ ਕ੍ਰਿਸ਼ਨ ਜੀ ਆਪ ਹੀ ਪ੍ਰਗਟੇ ਹਨ। ਸਾਧੂ ਕਿਸੇ ਨਾਲ ਗੱਲ ਨਹੀਂ ਕਰਦਾ। ਬੱਸ ਜਾਂ ਜਮਨਾ ਕਿਨਾਰੇ ਅਤੇ ਜਾਂ ਰਾਸ ਲੀਲ੍ਹਾ ਵਿਚ। ਕੋਈ ਮੰਡਲੀ ਅਜਿਹੀ ਨਹੀਂ, ਜਿਸ ਨੇ ਇਸ ਸਾਧੂ ਨੂੰ ਸੱਦ ਕੇ ਰਾਸ ਨਹੀਂ ਸੁਣਾਈ। ਆਪ ਰਸ ਸੁਣਦੇ ਬਦੇਹ ਹੋ ਜਾਂਦੇ ਹਨ। ਤਨ ਬਦਨ ਦੀ ਕੋਈ ਸੁੱਧ ਨਾ ਰਹਿੰਦੀ। ਜੇ

ਰੋਣ ਲੱਗਦੇ ਹਨ ਤਾਂ ਸਾਰੀ ਰਾਤ ਰੋਈ ਹੀ ਜਾਂਦੇ ਹਨ। ਜਦ ਹੋਸ਼ ਆਉਂਦੀ ਏ ਤਾਂ ਭਾਵੇ ਪਿਆਰ ਨਾਲ ਬੋਲ ਉੱਠਦੇ ਹਨ।[4]

ਰਿੱਧੀ ਸਿੱਧੀ ਹਾਸਲ ਹੋ ਗਈ ਹੈ ਪਰ ਅਜੇ ਮਨ ਦੀ ਭਟਕਣ ਨਹੀਂ ਮੁਕ ਰਹੀ। ਹੁਣ ਉਮਰ ਵੀ ੩੪-੩੫ ਸਾਲ ਦੀ ਹੋ ਗਈ ਹੈ। ਇਹ ਉਹ ਸਮਾਂ ਹੈ, ਜਦੋਂ ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਸੰਤ ਖਾਲਸੇ ਦੀ ਸੋਅ, ਨਾ ਸਿਰਫ ਪੰਜਾਬ ਭਰ ਵਿਚ ਸਗੋਂ ਦੇਸ਼ ਦੇ ਹੋਰਨਾਂ ਇਲਾਕਿਆਂ ਤੋਂ ਇਲਾਵਾ, ਦੇਸ਼ਾਂਤਰਾਂ ਤੱਕ ਫੈਲ ਚੁੱਕੀ ਹੈ। ਲੋਕ ਤੇਜੀ ਨਾਲ ਆਪ ਜੀ ਦੀ ਮਿਕਨਾਤੀਸੀ ਸ਼ਖਸੀਅਤ ਅਤੇ ਵਿਸ਼ਵ ਕਲਿਆਣਕਾਰੀ ਉਪਦੇਸ਼ਾਂ ਵੱਲ, ਖਿੱਚੇ ਤੁਰੇ ਆਉਂਦੇ ਹਨ। ਯੋਗ ਅਭਿਆਸ ਅਤੇ ਸੂਰਜ-ਸਾਧਨਾਂ ਨਾਲ ਸੰਤ ਜੀ ਨੂੰ ਇਹੋ ਜਿਹਾ ਸੂਖਮ ਹੰਕਾਰ ਵੀ ਹੋ ਗਿਆ ਹੈ, ਅਭਿਮਾਨ ਨੇ ਡੇਰੇ ਆ ਲਾਏ ਹਨ, ਜਿਹੋ ਜਿਹਾ ਕਦੇ ਗੁਰੂ ਗੋਬਿੰਦ ਸਿੰਘ ਜੀ ਦੀ ਸੋਅ ਸੁਣਕੇ, ਮਾਧੋ ਦਾਸ ਬੈਰਾਗੀ ਨੂੰ ਹੋਇਆ ਸੀ ਕਿ ਉਹ ਗੁਰੂ ਲਈ ਅਜਿੱਤ ਹੈ। ਪਰ ਫਿਰ ਜਦੋਂ ਵੇਖਿਆ ਦੁਸ਼ਟ ਦਮਨ ਦਾ ਪ੍ਰਕਾਸ਼ ਤਾਂ ਉਸਦਾ ਬੰਦਾ ਬਣ ਕੇ, ਨਵਾਂ ਇਤਿਹਾਸ ਸਿਰਜ ਗਿਆ। ਬੈਰਾਗੀ ਸਾਧੂਆਂ ਦੇ ਬਾਲਕ, ਗੋਬਿੰਦ ਦਾਸ ਨਾਲ ਜੋ ਹੁਣ ਬਹੁਤ ਵੱਡਾ ਸੰਤ-ਸਾਧਕ ਸੀ ਵੀ ਉਹੋ ਇਤਿਹਾਸ ਦੁਹਰਾਇਆ ਜਾਣਾ ਸੀ। ਸਿਰਫ ਪਾਤਰਾਂ ਦੇ ਨਾਂ ਥਾਂ ਹੀ ਬਦਲਣੇ ਸਨ।

ਸੰਤ ਜੀ ਦੇ ਅੰਦਰ ਇਹ ਫੁਰਨਾ ਪੈਦਾ ਹੋ ਗਿਆ ਕਿ ਜਿਸ ਨਵੇਂ ਪੰਥ, ਸੰਤ ਖਾਲਸਾ/ਨਾਮਧਾਰੀ ਜਾਂ ਕੂਕੇ ਸਿੰਘਾਂ ਦੇ, ਪੰਜਾਬ ਵਿਚ ਪ੍ਰਗਟ ਹੋਣ ਦੇ ਸਮਾਚਾਰ ਆਏ ਦਿਨ ਮਿਲਦੇ ਹਨ, ਜੇ ਉਹਨਾਂ ਦੇ ਗੁਰੂ ਵੱਲ ਮੈਂ ਨੇਤਰ ਭਰ ਕੇ ਵੇਖ ਲਿਆ ਤਾਂ ਉਹ ਪੁੱਟਿਆ ਜਾਏਗਾ ਤੇ ਉਹਦੀ ਲੱਖਾਂ ਦੀ ਸਿੱਖੀ ਆਪਣੀ ਹੋ ਜਾਏਗੀ। ਇਸ ਲਈ ਹੁਣ ਇਹ ਨਵਾਂ ਕਉਤਕ ਕਰਨ ਲਈ, ਪੰਜਾਬ ਵੱਲ ਚੱਲਿਆ ਜਾਏ। ਸੰਤ ਇੰਦਰ ਸਿੰਘ ਜੀ ਚੱਕਰਵਰਤੀ ਦੇ ਲਿਖਣ ਮੁਤਾਬਿਕ, ਗੋਬਿੰਦ ਦਾਸ ਨੂੰ ਅੰਮ੍ਰਿਤ ਦੀ ਦਾਤ, ਸ੍ਰੀ ਸਤਿਗੁਰੂ ਜੀ ਤੋਂ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਾਪਤ ਹੋਈ। ਪ੍ਰੰਤੂ ਲੇਖਕ ਦੇ ਪਿਤਾ ਜੀ ਸੰਨ ੧੯੨੫ ਤੋਂ ੧੯੨੭ ਦੇ ਸਮੇਂ ਵਿਚ ਗੜ੍ਹਦੀਵਾਲੇ ਬੇਅੰਤ ਜੀ ਦੇ ਨਾਲ ਰਹੇ ਸਨ ਅਤੇ ਉਦੋਂ ਸੰਤ ਹਰਨਾਮ ਸਿੰਘ ਹੋਰਾਂ ਨੂੰ ਗੁਜ਼ਰਿਆਂ ਵੀ, ਮਸਾਂ ਡੇਢ ਦਹਾਕਾ ਹੀ ਹੋਇਆ ਸੀ। ਸੋ ਕੁਝ ਪਰੰਪਰਾਗਤ ਸਰੋਤਾਂ ਤੋਂ ਮਿਲਣ ਵਾਲੀ ਜਾਣਕਾਰੀ 'ਤੇ, ਵੱਧ ਭਰੋਸਾ ਕੀਤਾ ਜਾ ਸਕਦਾ ਹੈ। ਉਹਨਾਂ ਦੇ ਦੱਸਣ ਮੁਤਾਬਿਕ ਸਤਿਗੁਰੂ ਜੀ ਦਮਦਮਾ ਸਾਹਿਬ ਵਿਖੇ, ਵੈਸਾਖੀ ਦੇ ਮੇਲੇ 'ਤੇ ਦਰਸ਼ਨ ਦੇ ਰਹੇ ਸਨ। ਸੰਭਵ ਹੈ ਕਿ ਇਹ ਵੈਸਾਖੀ ਸੰਨ ੧੮੭੧ ਈ. ਵਾਲੀ ਹੀ ਹੋਵੇ ਕਿਉਂ ਜੇ ਉਹ ਇਸ ਤੋਂ ਪਹਿਲਾਂ ਕਿਸੇ ਵੈਸਾਖੀ 'ਤੇ ਆਏ ਹੁੰਦੇ ਤਾਂ ਬਾਹੋਵਾਲ ਜੀ ਦੀ ਰਚਨਾ ਵਿਚ ਉਹਨਾਂ ਦਾ ਜ਼ਿਕਰ ਆਉਂਦਾ। ਇਸ ਲਈ ਨਵੇਂ ਨਵੇਂ ਨਾਮਧਾਰੀ ਬਣੇ ਸਨ ਤੇ ਬਾਅਦ ਵਿਚ ਸ਼ਹੀਦੀ ਅਤੇਂ ਪਰਦੇਸ ਗਵਨ ਸਾਕੇ ਵਾਪਰ ਗਏ। ਸੋ ਆਪਣੇ ਡੇਰੇ ਜਾ ਟਿਕਣ ਕਾਰਨ ਅਤੇ ਭੈਣੀ ਸਾਹਿਬ ਪੁੱਜਣ ਵਿਚ ਦਿੱਕਤਾਂ ਹੋਣ ਕਾਰਨ, ਉਹ ਬਾਹੋਵਾਲ ਜੀ ਦੀ ਕਲਮ ਦੀ ਪਕੜ ਵਿਚ ਆਉਣੋਂ ਰਹਿ ਗਏ ਅਤੇ ਲੰਮੇ ਸਮੇਂ ਤੋਂ ਸੰਗਤ ਵਿਚ ਵਿਚਰਨ ਵਾਲੇ

ਸਿੱਖਾਂ ਜਿਉਂ, ਹੁਕਮਨਾਮਿਆਂ ਵਿਚ ਵੀ ਜ਼ਿਕਰ ਨਾ ਹੋਣਾ ਇਹੋ ਦੱਸਦਾ ਹੈ ਕਿ ਆਪ ਦਾ ਨਾਮਧਾਰੀ ਪੰਥ ਵਿਚ ਸ਼ਾਮਲ ਹੋਣਾ, ਪਰਦੇਸ ਗਵਨ ਤੋਂ ਮਸਾਂ ੮-੯ ਮਹੀਨੇ ਪਹਿਲਾਂ ਹੀ ਮਾਲੂਮ ਹੁੰਦਾ ਹੈ।

ਸੰਤ ਗੋਬਿੰਦ ਦਾਸ ਜੀ ਨੇ ਉਹ ਰਸਤਾ ਲੱਭ ਲਿਆ ਜਿਸ 'ਤੇ ਵੈਸਾਖੀ ਦੇ ਮੇਲੇ ਦੀ ਸਮਾਪਤੀ ਬਾਦ ਆਪਣਾ ਦੌਰਾ ਕਰਦਿਆਂ, ਸਤਿਗੁਰੂ ਜੀ ਨੇ ਗੁਜ਼ਰਨਾ ਸੀ। ਇਸ ਰਾਹ ਦੇ ਇਕ ਕਿਨਾਰੇ 'ਤੇ ਉਹ ਆਪਣਾ ਆਸਣ ਲਾ ਕੇ ਬੈਠ ਗਿਆ, ਇਸ ਆਸ ਨਾਲ ਕਿ ਉਸਦੀ ਤਰਾਟਕ ਸਿੱਧੀ ਸਦਕਾ, ਕੂਕਿਆਂ ਦਾ ਗੁਰੂ ਉਸਦੀਆਂ ਸੂਰਜੀ ਅੱਖਾਂ ਦੀ ਤਾਬ ਨਾ ਝੱਲਦਾ ਹੋਇਆ, ਸਾਧ ਦਾ ਦੀਵਾਨਾ ਬਣ ਜਾਏਗਾ ਅਤੇ ਇਉਂ ਸੰਤਾਂ ਦੀ ਬੱਲੇ-ਬੱਲੇ ਹੋ ਜਾਏਗੀ। ਜਦੋਂ ਮਿਥਿਆ ਵਕਤ ਆਇਆ, ਚੀਨੀ ਘੋੜੀ 'ਤੇ ਅਸਵਾਰ ਸਤਿਗੁਰੂ ਰਾਮ ਸਿੰਘ ਜੀ, ਸੂਬਿਆਂ, ਮਸਤਾਨੇ ਸਿੰਘਾਂ ਅਤੇ ਹੋਰ ਸੰਗਤ ਸਮੇਤ, ਸੰਤ ਜੀ ਦੇ ਆਸਣ ਕੋਲੋਂ ਗੁਜ਼ਰੇ ਰਤਾ ਹੌਲੀ ਚਾਲ, ਆਪ ਨੇ ਜੀਅ ਭਰ ਕੇ, ਜੀਵਨ ਦਾਨ ਦੇਣ ਵਾਲੇ ਨੇਤਰਾਂ ਨਾਲ, ਜਦੋਂ ਉਹਨਾਂ ਵੱਲ ਨਿਹਾਰਿਆ—"ਚਾਰੇ ਨੈਣ ਗਡਾਵਡ ਹੋਏ, ਵਿਚ ਵਿਚੋਲਾ ਕੇਹਾ"—ਦੇ ਮੁਤਾਬਿਕ ਆਪ ਨੂੰ ਮੋਹਣ ਆਏ ਸੰਤ ਜੀ, ਮੋਹਨ ਦੀ ਮੋਹਨੀ ਮੂਰਤ ਦੇਖ ਕੇ ਖ਼ੁਦ ਮੋਹੇ ਗਏ। ਆਸਣ ਛੱਡ ਕੇ ਚੀਨੀ ਘੋੜੀ ਦੇ ਮਗਰੇ ਹੀ ਭੱਜ ਤੁਰੇ ਅਤੇ ਖ਼ੁਦ ਦੀਵਾਨੇ ਹੋ ਗਏ। ਸਤਿਗੁਰੂ ਜੀ ਨੇ ਕਿਸੇ ਪੜਾਅ 'ਤੇ ਜਦੋਂ ਰੁਕੇ, ਉਦੋਂ ਨਾਮ ਦਾਨ ਦਿੱਤਾ। ਅੰਮ੍ਰਿਤ ਦੀ ਦਾਤ ਸ੍ਰੀ ਭੈਣੀ ਸਾਹਿਬ ਵਿਖੇ ਬਖਸ਼ੀ ਹੋ ਸਕਦੀ ਹੈ ਤੇ ਉੱਪਰ ਵਰਣਿਤ ਦੁਮਾਲਾ ਆਦਿ ਸਜਾ ਕੇ, ਨਿਹੰਗ ਸਿੰਘ ਬਾਣੇ ਵਿਚ ਰਹਿਣ ਦਾ ਹੁਕਮ ਕੀਤਾ। ਨਾਮ ਗੋਬਿੰਦ ਦਾਸ ਤੋਂ ਹਰਨਾਮ ਸਿੰਘ ਕਰ ਦਿੱਤਾ ਕਿਉਂਕਿ ਉਹਨਾਂ ਨੇ ਆਪ ਨੂੰ ਹਰੀ ਨਾਮ ਦੀ ਅਰਾਧਨਾ ਦੁਆਰਾ ਪੂਰਨ ਸੰਤ ਬਨਾਉਣਾ ਸੀ—

ਜਿਹਨਾ ਸਾਸ ਗਿਰਾਸ ਨਾ ਵਿਸਰੇ ਹਰਿ ਨਾਮਾ ਮਨ ਮੰਤੁ॥
ਧੰਨ ਸੇ ਸੇਈ ਨਾਨਕਾ ਪੂਰਨ ਸੋਈ ਸੰਤ॥

ਹੁਣ ਸੰਤ ਹਰਨਾਮ ਸਿੰਘ ਜੀ ਨੇ ਬਾਕੀ ਸਮਾਂ, ਸਤਿਗੁਰੂ ਜੀ ਦੀ ਸੰਗਤ ਵਿਚ ਹੀ ਕੱਟਣ ਦਾ ਸੰਕਲਪ ਕਰ ਲਿਆ। ਨਾਂ ਵਾਪਸ ਪਿੰਡ ਸੁੱਖਿਵਾਲ ਗਏ ਨਾ ਆਪਣੇ ਕਿਸੇ ਪਹਿਲੇ ਡੇਰੇ 'ਤੇ ਗਏ। ਅੱਠੇ ਪਹਿਰ ਨਾਮ ਦੇ ਰੰਗ ਅਤੇ ਸਾਧ ਦੇ ਸੰਗ ਵਿਚ, ਮਸਤੀ ਦੂਣ ਸੁਆਈ ਹੋ ਗਈ। ਨਾਮ ਬਾਣੀ ਦਾ ਅਭਿਆਸ ਵੱਧ ਗਿਆ। ਸਤਿਗੁਰੂ ਜੀ ਦੀ ਸ਼ੁਭ ਸਿੱਖਿਆ ਨੇ, ਹਉਮੈ ਦਾ ਕੰਡਾ ਤਾਂ ਪੁੱਟਣਾ ਹੀ ਸੀ, ਹੋਰਨਾਂ ਵਿਕਾਰਾਂ ਨੇ ਵੀ ਹੁਣ ਨੇੜੇ ਕਿਉਂ ਆਉਣਾ ਸੀ। ਪਰ ਉਪਕਾਰ ਦੇ ਚਾਅ ਵਿਚ ਰੰਗੇ ਰਹਿੰਦੇ। ਸੰਗਤ ਦੀ ਸੇਵਾ ਕਰਦੇ। ਕੁਝ ਆਪਣੇ ਵਰਗੇ ਦੋ ਚਾਰ ਉੱਚੀ ਬਿਰਤੀ ਵਾਲੇ ਸਾਧੂਆਂ ਨਾਲ ਆਪ ਦੀ ਮਜਲਿਸ ਰਹਿੰਦੀ। ਘਟਨਾ ਚੱਕਰ ਇਸ ਵਰ੍ਹੇ ਬੜੀ ਤੇਜ਼ੀ ਨਾਲ ਚੱਲਿਆ। ਅੰਮ੍ਰਿਤਸਰ ਤੇ ਰਾਇਕੋਟ ਬੁੱਚੜ ਬੱਧ ਸਾਕਿਆਂ ਬਾਅਦ, ਸਾਕਾ ਮਲੇਰ ਕੋਟਲਾ ਅਗਲੀ ਮਾਘੀ ਦੇ ਨੇੜੇ ਤੇੜੇ ਵਾਪਰ ਗਿਆ। ਸਤਿਗੁਰੂ ਜੀ ਪਰਦੇਸ ਅਤੇ ਭੈਣੀ ਸਾਹਿਬ ਰਹਿਣ ਵਾਲੀ ਸੰਗਤ ਥਾਣਿਉਂ ਥਾਣੀਂ, ਉਹਨਾਂ ਦੇ ਪਿੰਡਾਂ

ਨਗਰਾਂ ਵਿਚ ਪੁਚਾ ਦਿੱਤੀ। ਇਹ ਉਹ ਸਮਾਂ ਸੀ, ਜਿਸ ਦਾ ਵਰਣਨ, ਦਰਦ ਭਿੰਨੇ ਸੁਰ ਵਿਚ, ਇਕ ਨਾਮਧਾਰੀ ਕਵੀ, ਭਾਈ ਊਧਮ ਸਿੰਘ ਮੁਸਾਫਿਰ ਇਉਂ ਕਰਦਾ ਹੈ—

"ਜਦੋਂ ਜ਼ਾਲਮਾਂ ਪਕੜ ਕੇ ਕੈਦ ਕੀਤਾ,
ਚੀਨੀ ਵਾਲੇ ਨੂੰ ਬਾਗੀ ਸਰਦਾਰ ਕਹਿਕੇ।
ਕੂਕੇ ਸੈਂਕੜੇ ਗਏ ਸ਼ਹੀਦ ਕੀਤੇ,
ਤੋਪਾਂ ਨਾਲ ਉਡਾਏ ਗ਼ਦਾਰ ਕਹਿਕੇ।
ਕੀਤੇ ਬੰਦ ਰੰਗੂਨ ਦੇ ਕਿਲੇ ਅੰਦਰ,
ਗੁਰੂ ਪੰਥ ਦੇ ਆਗੂ ਸਰਕਾਰ ਕਹਿਕੇ।
ਦਿਲ ਤੜਪ ਉਠੇ ਉਦੋਂ ਬੁਲ ਬੁਲਾਂ ਦੇ,
ਪੀ ਗਏ ਪਰ ਸੱਤ-ਕਰਤਾਰ ਕਹਿਕੇ।[5]

ਆਪਣੇ ਨਾਲ ਦੇ ਕੁਝ ਕੁ ਸੰਗੀਆਂ ਸਮੇਤ, ਸੰਤ ਹਰਨਾਮ ਸਿੰਘ ਜੀ ਇਸ ਭੀਸ਼ਣ ਦੁਖਾਂਤ ਤੋਂ ਬਾਅਦ, ਗੜ੍ਹਦੀਵਾਲਾ ਨਗਰ ਦੇ ਬਾਹਰ ਇਕ ਟਿੱਬੇ 'ਤੇ ਆਸਣ ਜਮਾਅ ਕੇ ਬੈਠ ਗਏ। ਅੱਠੀਂ ਪਹਿਰੀਂ ਸ਼ਹੀਦੀ ਦੇਗ਼ ਦਾ ਰਗੜਾ ਲਾ ਕੇ ਛੱਕ ਲੈਣਾ ਅਤੇ ਫਿਰ ਪੂਰਾ ਦਿਨ ਭਜਨ ਬੰਦਗੀ ਕਰਦਿਆਂ ਬਾਣੀ ਪੜ੍ਹਦਿਆਂ ਬਿਤਾਉਣਾ ਅਤੇ ਰੋਜ਼ਾਨਾ ਰਾਤ ਨੂੰ ਢੋਲਕੀ ਛੈਣਿਆਂ ਨਾਲ ਕੀਰਤਨ ਕਰਨਾ। ਦੀਵਾਨ ਸਜਾਉਣਾ। ਇਸ ਸਮੇਂ ਗੜ੍ਹਦੀਵਾਲਾ ਦਾ ਜਗੀਰਦਾਰ ਇਕ ਯੁਵਾ ਚੌਧਰੀ ਸ਼ਿਵ ਸਿੰਘ ਸੀ। ਉਹ ਕਿਤੋਂ ਕੋਈ ਲੜਕੀ ਧੰਨੀ ਜਾਂ ਧੰਨ ਦੇਈ ਕੱਢ ਕੇ ਲੈ ਆਇਆ ਸੀ ਤੇ ਵਸੋਂ ਤੋਂ ਬਾਹਰ ਖੇਤਾਂ ਵਿਚ ਤੰਬੂ ਸ਼ਾਮਿਆਨੇ ਲਾ ਕੇ, ਰਾਗ ਰੰਗ ਦੀਆਂ ਮਹਿਫਿਲਾਂ ਜਮਾਈ ਰੱਖਦਾ ਸੀ। ਜਦੋਂ ਦੋ ਤਿੰਨ ਰਾਤਾਂ ਲੰਘੀਆਂ ਤਾਂ ਉਸ ਨੇ ਆਪਣੇ ਨਾਲ ਦਿਆਂ ਤੋਂ ਪੁੱਛਿਆ ਕਿ ਇਹ ਮੇਰੇ ਮੁਕਾਬਲੇ ਵਿਚ ਰੋਜ਼ ਰਾਤ ਨੂੰ ਢੋਲਕੀ ਕਿਸ ਦੀ ਵੱਜਦੀ ਹੈ। ਉਹਨਾਂ ਦੱਸਿਆ ਕਿ ਇਕ ਕੂਕਾ ਸੰਤ ਹੈ ਅਤੇ ਉਸਦੇ ਨਾਲ ਦੇ ਹਨ। ਅਗਲੀ ਸਵੇਰ ਆਪਣੇ ਇਕ ਨੌਕਰ ਨੂੰ ਸੰਤ ਜੀ ਪਾਸ ਭੇਜਿਆ ਕਿ ਅੱਜ ਲੰਗਰ ਮੇਰੇ ਪਾਸ ਛਕੋ। ਸੰਤ ਚੜ੍ਹਦੀ ਕਲਾ ਵਿਚ ਸਨ, ਗਾਹਲ ਕੱਢ ਕੇ ਕਹਿਣ ਲੱਗੇ ਕਿ ਉਸ ਨੂੰ ਆਖੋ, ਫਕੀਰਾਂ ਪਾਸ ਅਰਜ਼ ਕਰਨ ਨੌਕਰਾਂ ਨੂੰ ਨਹੀਂ ਭੇਜੀਦਾ। ਜੇ ਅਰਜ਼ ਮਨਜ਼ੂਰ ਕਰਾਉਣੀ ਹੋਵੇ ਤਾਂ ਖ਼ੁਦ ਜਾਈਦਾ ਹੈ। ਨੌਕਰਾਂ ਤੋਂ ਸਾਰੀ ਗੱਲ ਸੁਣਕੇ ਸ਼ਿਵ ਸਿੰਘ ਉਹਨੀਂ ਪੈਰੀਂ ਗਿਆ ਕਿ ਮਹਾਰਾਜ ਮੇਰਾ ਲੰਗਰ ਪਰਵਾਨ ਕਰੋ। ਉਹ ਸੰਤਾਂ ਦੇ ਜਲਾਲੀ ਚਿਹਰੇ ਅਤੇ ਸੁਭਾਅ ਤੋਂ ਬਹੁਤ ਪ੍ਰਭਾਵਿਤ ਹੋਇਆ।

ਸੰਤ ਜੀ ਨੇ ਆਪਣੀ ਮਰਿਆਦਾ ਦੱਸ ਕੇ, ਉਸ ਦੇ ਘਰ ਜਾ ਲੰਗਰ ਕੀਤਾ। ਇਹ ਵੀ ਦੱਸ ਦਿੱਤਾ ਕਿ ਚੌਧਰੀ ਅਸੀਂ ਹੁਣ ਰਹਿਣਾ ਵੀ ਇੱਥੇ ਹੀ ਹੈ। ਸ਼ਿਵ ਸਿੰਘ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਿੱਖਾਂ ਦੇ ਅਪੂਰਵ ਬਲੀਦਾਨ ਤੋਂ ਵੀ ਮੁਤਾਸਰ ਸੀ ਅਤੇ ਹੁਣ ਸੰਤਾਂ ਦੀ ਸ਼ਖਸੀਅਤ ਅਤੇ ਉਹਨਾਂ ਦੇ ਖੜਕੇ ਦੜਕੇ ਵਾਲੇ ਸੁਭਾਅ ਨੇ ਉਹਨੂੰ ਕੀਲ ਲਿਆ ਸੀ। ਕਿਉਂ ਜੁ ਸ਼ਿਵ ਸਿੰਘ ਸੋਚਦਾ ਸੀ ਕਿ ਉਹ

ਆਲੇ ਦੁਆਲੇ ਦੇ ਭਾਈਚਾਰੇ ਅਤੇ ਸਰਕਾਰ ਦੀਆਂ ਨਜ਼ਰਾਂ ਵਿਚ ਤਾਂ ਇਸ ਸਮੇਂ ਬਾਗੀ ਹਨ ਹੀ, ਇਹਨਾਂ ਨੇ ਮੇਰੀ ਜਗੀਰਦਾਰੀ ਜਾਂ ਹੈਂਕੜਬਾਜ਼ੀ ਦੀ ਵੀ ਰਤਾ ਪ੍ਰਵਾਹ ਨਹੀਂ ਕੀਤੀ। ਇਹ ਵੀ ਕੋਈ ਵੱਡੇ ਲੋਕ ਹਨ। ਦਰਵੇਸ਼ ਤੋਂ ਵੱਡਾ ਹੁੰਦਾ ਵੀ ਕਿਹੜਾ ਹੈ। ਇਸ ਦੇਸ਼ ਵਿਚ ਦਰਵੇਸ਼ਾਂ ਨੇ ਹਮੇਸ਼ਾਂ ਸ਼ਾਹੀਆਂ ਨੂੰ ਆਪਣੀ ਜੁੱਤੀ ਦੀ ਨੋਕ 'ਤੇ ਰੱਖਿਆ ਹੈ। ਚੌਧਰੀ ਸ਼ਿਵ ਸਿੰਘ ਨੇ ਕਿਹਾ ਸੰਤ ਜੀ ਦਾਸ ਤੁਹਾਡਾ ਖ਼ਾਦਿਮ ਹੈ ਤੁਸੀਂ ਭਾਵੇਂ ਸਾਰੀ ਉਮਰ ਬੈਠੇ ਰਹੋ। ਇਥੋਂ ਤੁਹਾਨੂੰ ਉਠਾਉਣ ਵਾਲਾ ਕੋਈ ਨਹੀਂ ਆਏਗਾ। ਇਹ ਟਿੱਬਾ ਅਤੇ ਇਸ ਦੇ ਨਾਲ ਲੱਗਦੀ ਜ਼ਮੀਨ ਤੁਹਾਡੇ ਇਸ ਸੇਵਕ ਦੀ ਸੀ। ਹੁਣ ਇਹ ਆਪ ਜੀ ਦੀ ਹੈ। ਜਿਵੇਂ ਚਾਹੋ ਕਰੋ। ਇਸ ਤਰ੍ਹਾਂ ਗੜ੍ਹਦੀਵਾਲੇ ਵਿਖੇ ਸੰਤ ਹਰਨਾਮ ਸਿੰਘ ਜੀ ਨੇ ਡੇਰੇ ਦਾ ਮੁੱਢ ੧੯੭੨ ਈ. ਦੀ ਜਨਵਰੀ ਵਿਚ ਬੱਧਾ ਅਤੇ ਜੀਵਨ ਪ੍ਰਯੰਤ ੧੯੧੫ ਈ. ਤੱਕ ਇਥੇ ਨਿਵਾਸ ਕੀਤਾ। ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦਾ ਪ੍ਰਚਾਰ ਕੀਤਾ। ਲੋਹ ਲੰਗਰ ਚਲਾਇਆ, ਆਏ ਗਿਆਂ ਦੀ ਦੁੱਖ ਭੁੱਖ ਦੂਰ ਕੀਤੀ। ਦੀਨਾ ਦੁਖੀਆਂ ਅਨਾਥਾਂ ਨਿਥਾਵਿਆਂ ਨੂੰ ਗਲੇ ਲਾਇਆ। ਅਨੇਕਾਂ ਅਸਾਧ ਰੋਗੀਆਂ ਦੇ ਗੁਰੂ ਕਿਰਪਾ ਨਾਲ ਕਸ਼ਟ ਦੂਰ ਕੀਤੇ।

ਚੌਧਰੀ ਸ਼ਿਵ ਸਿੰਘ ਅਤੇ ਧੰਨੀ ਦੀ ਪ੍ਰੇਮ ਕਥਾ ਪੰਜਾਬ ਦੀਆਂ ਪ੍ਰੀਤ ਕਥਾਵਾਂ ਵਿਚ ਦਰਜ ਹੋ ਚੁੱਕੀ ਹੈ। ਇਸ ਮਾਮਲੇ ਵਿਚ ਸ਼ਿਵ ਸਿੰਘ ਨੂੰ ਕੈਦ ਹੋਣ ਅਤੇ ਧੰਨੀ ਦੇ ਉਸ ਪ੍ਰਤੀ ਵਫਾਦਾਰ ਰਹਿਣ ਦਾ ਜ਼ਿਕਰ, ਕੁਝ ਲੋਕ ਗੀਤਾਂ ਵਿਚ ਵੀ ਮਿਲਦਾ ਹੈ ਜਿਹਾ ਕਿ—

"ਸ਼ਿਵ ਸਿੰਘ ਕੈਦ ਹੋ ਗਿਆ,<br>
ਧੰਨੀ ਸੋਗ ਦਾ ਪਰਾਂਦਾ ਪਾਇਆ"<br>
"ਚੂੜਾ ਵੇਚ ਕੇ ਛੁਡਾ ਲਊ ਤੈਨੂੰ,<br>
ਸ਼ਿਵ ਸਿੰਹਾਂ ਗ਼ਮ ਨਾ ਕਰੀਂ"

ਚੌਧਰੀ ਸ਼ਿਵ ਸਿੰਘ ਤੋਂ ਬਾਅਦ ਉਸ ਦੇ ਪੁੱਤਰ ਚੌਧਰੀ ਬੂੜ ਸਿੰਘ ਦੇ ਵੀ ਗੜ੍ਹਦੀਵਾਲੇ ਡੇਰੇ ਵਿਚ ਰਹਿਣ ਵਾਲੇ ਨਾਮਧਾਰੀ ਸਿੰਘਾਂ ਨਾਲ ਬੜੇ ਨਿੱਘੇ ਸੰਬੰਧ ਰਹੇ।

ਸੰਤ ਹਰਨਾਮ ਸਿੰਘ ਜੀ ਬਾਰੇ ਮਹੱਤਵਪੂਰਨ ਕੂਕਿਆਂ ਵਾਲੀ ਲਿਸਟ ਵਿਚ ਇੰਦਰਾਜ ਵੀ ਮਿਲਦਾ ਹੈ। ਪਿੰਡ ਅਤੇ ਪਿਤਾ ਦੇ ਨਾਂ ਦਾ ਕੁਝ ਅੰਤਰ ਹੈ। ਕਈ ਵਾਰ ਇਕ ਬੰਦੇ ਦੇ ਦੋ ਨਾਂ ਵੀ ਹੁੰਦੇ ਹਨ ਅਤੇ ਪਿੰਡ ਕੁਝ ਸਮੇਂ ਬਾਅਦ ਬਦਲ ਵੀ ਸਕਦਾ ਹੈ, ਉਹਨਾਂ ਦੇ ਥਾਣੇ ਅਤੇ ਪਿੰਡੋਂ ੭-੮ ਸਾਲ ਲੰਮਾ ਸਮਾਂ ੧੮੭੯ ਈ. ਤੱਕ ਗ਼ੈਰ ਹਾਜ਼ਰ ਰਹਿਣ ਤੋਂ ਤਾਂ ਇਹ ਸਿੱਧ ਹੁੰਦਾ ਹੈ ਕਿ ਜਾਣਕਾਰੀ ਸੰਤਾਂ ਬਾਰੇ ਹੀ ਹੈ। ਨਖਸ਼ਿਖ ਵਰਣਨ ਵੀ ਆਪ ਵਾਲਾ ਹੀ ਹੈ। ਪਾਠਕਾਂ ਦੀ ਦਿਲਚਸਪੀ ਲਈ ਇਹ ਜਾਣਕਾਰੀ ਦਰਜ ਕੀਤੀ ਜਾਂਦੀ ਹੈ—

ਲਾਹੌਰ ਸਰਕਲ, ਜ਼ਿਲ੍ਹਾ ਗੁਰਦਾਸਪੁਰ, ਸੀਰੀਅਲ ਨੰ. ੧, ਗੋਬਿੰਦ ਰਾਮ ਪੁੱਤਰ ਮੂਲਾ; ਧੰਧਾ : ਕੋਈ ਨਹੀਂ, ਪਿੰਡ : ਸੰਗਤੂ ਵਾਲ; ਥਾਣਾ ਸ੍ਰੀ ਹਰਗੋਬਿੰਦ ਪੁਰਾ; ਪਹਿਚਾਣ : ਪੱਕਾ ਰੰਗ, ਲੰਬਾ ਕੱਦ, ਉਮਰ ੪੫ ਸਾਲ ਦੇ ਲਗਪਗ (੧੮੮੦ ਈ. ਵਿਚ); ਇਕ ਅਕਾਲੀ (ਨਿਹੰਗ) ਵਰਗਾ ਬਾਣਾ ਪਹਿਨਦਾ ਹੈ; ਖ਼ਾਸੀਅਤਾਂ ਸੁਭਾਉ : ਕੂਕਾ ਰਹਿਤ ਮਰਿਆਦਾ ਦਾ ਪੱਕਾ ਧਾਰਨੀ ਹੈ। ਪਿੰਡੋਂ ਕੁਝ ਸਮੇਂ ਲਈ ਗ਼ੈਰ ਹਾਜ਼ਰ ਸੀ, ੧੮੭੯ ਈ. ਵਿਚ ਵਾਪਸ ਮੁੜੇ ਅਤੇ ਉਦੋਂ ਦੋ ਚਾਰ ਕੂਕੇ ਬਣਾਏ।[6]

ਬਾਬਾ ਜੀ ਨੇ ਇਸ ਡੇਰੇ 'ਤੇ ਕੋਈ ਚਾਰ ਦਹਾਕੇ ਲੰਮਾਂ ਸਮਾਂ ਬਤੀਤ ਕੀਤਾ ਅਤੇ ਅੰਤ ਸਮੇਂ ਆਪ ਭੋਗਪੁਰ ਦੇ ਇਲਾਕੇ ਵਿਚ ਭੱਜਾ ਪਿੰਡ ਵਿਖੇ ਗਏ ਸਨ ਜਿੱਥੇ ਬਾਰਸ਼ਾਂ ਕਾਰਨ ਹੜ੍ਹ ਆਇਆ ਹੋਇਆ ਸੀ। ਇਹ ਸੰਨ ੧੯੧੫ ਈ. ਦੀਆਂ ਬਰਸਾਤਾਂ ਸਨ। ਆਪ ਦੀ ਆਯੂ ੮੦ ਵਰ੍ਹੇ ਪਾਰ ਕਰ ਚੁੱਕੀ ਸੀ ਅਤੇ ਸਰੀਰ ਵੀ ਕੁਝ ਅਸਵਸਥ ਸੀ। ਉੱਥੋਂ ਦੇ ਆਪ ਦੇ ਪ੍ਰੇਮੀ ਸਿੰਘ ਆਪ ਨੂੰ ਮੰਜੇ ਸਮੇਤ ਡੇਰਾ ਗੜ੍ਹਦੀਵਾਲਾ ਤੋਂ ਚੁੱਕ ਕੇ ਲੈ ਗਏ। ਆਪ ਬਾਰੇ ਪ੍ਰਸਿੱਧ ਸੀ ਕਿ ਹੜ੍ਹ ਦਾ ਪਾਣੀ ਵੀ ਆਪ ਦਾ ਹੁਕਮ ਮੰਨਦਾ ਸੀ। ਜਦੋਂ ਉਸਨੂੰ ਆਪ ਆਪਣੇ ਚਰਨ ਜਾਂ ਸੋਟੀ ਛੂਹਾ ਕੇ, ਕੋਈ ਆਦੇਸ਼ ਦਿੰਦੇ ਉਹ ਅਨੁਸਰਣ ਕਰਦਾ ਸੀ। ਇਜ ਵੀ ਹੁੰਦਾ ਹੈ ਕਿ ਮੁਸੀਬਤ ਵਿਚ ਫਸੇ ਲੋਕ, ਆਪਣੇ ਕਿਸੇ ਅਤਿ ਪਿਆਰੇ ਰੂਹਾਨੀ ਆਗੂ ਦੀ ਸੰਗਤ ਵਿਚ ਜੁੜ ਕੇ, ਡੋਬੇ ਸੋਕੇ ਦੀਆਂ ਤਕਲੀਫਾਂ ਤੋਂ ਕੁਝ ਸਮਾਂ ਖ਼ੁਦ ਨੂੰ ਮੁਕਤ ਮਹਿਸੂਸ ਕਰ ਲੈਂਦੇ ਹਨ। ਉਹ ਉਹਨਾਂ ਨੂੰ ਸੰਸਾਰੀ ਮੁਸੀਬਤਾਂ ਜਾਂ ਸਰੀਰਕ ਰੋਗਾਂ, ਹਾਨ ਲਾਭ ਤੋਂ ਉੱਪਰ ਉੱਠ ਕੇ ਸਮ ਅਵਸਥਾ ਵਿਚ ਵਿਚਰਨ ਦੀ ਸਿੱਖਿਆ ਦਿੰਦੇ ਹਨ। ਆਪ ਨੇ ਪਾਣੀ ਨੂੰ ਮਖ਼ੌਲ ਕਰਦਿਆਂ ਕਿਹਾ ਕਿ ਜਿੱਥੇ ਸਾਡੇ ਸੱਜਣ ਬਾਬਾ ਜਵਾਹਰ ਦਾਸ ਬੈਠੇ ਹਨ "ਤੂੰ ਉਧਰ ਕੋ ਹੋ ਜਾ।" ਪਾਣੀ ਕਹਿੰਦੇ ਹਨ ਭੱਜਾਂ ਪਿੰਡ ਤੋਂ ਸੂਸਾਂ ਵੱਲ ਹੋ ਗਿਆ।

ਸਿਹਤ ਢਿੱਲੀ ਹੋਣ 'ਤੇ ਆਪ ਨੇ ਸੰਗਤ ਨੂੰ ਕਿਹਾ ਕਿ ਉਹਨਾਂ ਨੂੰ ਭੱਟੀਆਂ ਵਾਲੇ ਡੇਰੇ ਵਿਚ ਪੁਚਾ ਦੇਣ। ਪਰ ਸੇਵਕ ਆਪ ਨੂੰ ਗੜ੍ਹਦੀਵਾਲੇ ਛੱਡ ਆਏ। ਕਹਿਣ ਲੱਗੇ ਕਿ ਜੇ ਭੱਟੀਆਂ ਲੈ ਜਾਂਦੇ ਤਾਂ ਤਿਆਗੀ ਰੋਕ ਦਿੰਦੇ। ਪਰ ਹੁਣ ਤੁਸੀਂ ਇੱਥੇ ਲੈ ਆਏ ਹੁਣ ਚੱਲਾਂਗੇ। ਸਰੀਰ ਤਿਆਗ ਗਏ ਗੜ੍ਹਦੀਵਾਲਾ ਡੇਰਾ ਵਿਖੇ। ਇਹ ਵੀ ਬਚਨ ਕਰ ਗਏ ਕਿ ਉਹਨਾਂ ਦਾ ਫਿਰਕਾ ਜ਼ਿਆਦਾ ਡੇਰਾ ਭੱਟੀਆਂ ਵਿਚ ਵਧੇ ਫੁੱਲੇਗਾ। ਭੱਟੀਆਂ ਵਾਲੇ ਡੇਰੇ ਦੀ ਸੇਵਾ ਸੰਭਾਲ ਅੱਜਕਲ੍ਹ ਪਿੰਡ ਭੱਟੀਆਂ ਵਲੋਂ ਬਣਾਈ ਕਮੇਟੀ ਕਰਦੀ ਹੈ। ਗੜ੍ਹਦੀਵਾਲਾ ਅਸਥਾਨ ਦੀ ਸੇਵਾ ਕਾਫੀ ਸਮਾਂ ਸੰਤ ਵਜ਼ੀਰ ਸਿੰਘ ਨਾਮਧਾਰੀ ਨੇ ਕੀਤੀ ਹੈ।[7] ਗੜ੍ਹਦੀਵਾਲੇ ਡੇਰੇ ਦੇ ਆਪ ਦੇ ਨਿਕਟਵਰਤੀ ਸੇਵਕ ਬਾਬਾ ਮਾਨ ਸਿੰਘ, ਬਾਬਾ ਦੁੱਨਾ ਸਿੰਘ, ਬਾਬਾ ਮੱਲਾ ਸਿੰਘ, ਉੱਤਮ ਸਿੰਘ ਜੀ, ਖੇਮ ਸਿੰਘ ਜੀ ਅਤੇ ਮਾਤਾ ਖੇਮ ਕੌਰ ਜੀ ਸਨ। ਚੱਕਰਵਰਤੀ ਜੀ ਮੁਤਾਬਿਕ ਮਾਤਾ ਖੇਮ ਕੌਰ ਜੀ ਆਪ ਦੇ ਮਹਿਲ ਸਨ ਜੋ ੧੯੪੦ ਈ. ਤੱਕ ਜ਼ਿੰਦਾ ਸਨ ਜਿਹਨਾਂ ਦੇ ਦਰਸ਼ਨ ਉਹ ਕਰਦੇ ਰਹੇ ਸਨ।[8]

ਮਾਤਾ ਖੇਮ ਕੌਰ ਬਾਰੇ ਜੀਆਂ ਨੱਥਾ ਨੇ ਲਿਖਿਆ ਹੈ ਕਿ ਉਹ ਕੋਹੜ ਗ੍ਰਸਤ ਹੋ ਗਏ ਸਨ। ਘਰ ਵਾਲਿਆਂ ਭੁੱਗੀ ਪਿੰਡੋਂ ਬਾਹਰ ਪਾ ਦਿੱਤੀ। ਉਥੋਂ ਉਹਨਾਂ ਨੂੰ ਸੰਤ ਗੜ੍ਹਦੀਵਾਲੇ ਲੈ ਗਏ। ਠੀਕ ਹੋ ਗਏ ਅਤੇ ਬਾਕੀ ਸਾਰੀ ਉਮਰ ਸੰਤਾਂ ਦੀ ਧਰਮ ਪਤਨੀ ਬਣ ਕੇ ਡੇਰੇ ਦੀ ਸੇਵਾ ਉਹਨਾਂ ਦੇ ਹੁੰਦਿਆਂ ਅਤੇ ਬਾਅਦ ਵਿਚ ਵੀ ਨਿਭਾਉਂਦੇ ਰਹੇ। ਮਾਤਾ ਜ਼ਿਲ੍ਹਾ ਲੁਧਿਆਣੇ ਦੀ ਸੀ ਜਾਂ ਪੱਟੀ ਦੀ, ਇਹ ਵੇਰਵਾ ਸਾਫ ਨਹੀਂ ਹੋਇਆ। ਗੜ੍ਹਦੀਵਾਲੇ ਡੇਰੇ ਵਿਚ ਬਾਬਾ ਜੀ ਦੇ ਹੱਥਾਂ ਦਾ ਲਾਇਆ ਖੂਹ ਹੈ, ਜਿਸ ਦੇ ਜਲ ਦਾ ਇਸ਼ਨਾਨ ਹੀ ਕਈ ਦੁਖੀਆਂ ਨੂੰ ਰੋਗ ਮੁਕਤ ਕਰ ਦਿੰਦਾ ਸੀ। ਜੀਆ ਨੱਥਾ ਮੁਤਾਬਿਕ ਬਾਬਾ ਜੀ ਨਾਲ ਸੰਬੰਧਿਤ ਇਕ ਟਾਹਲੀ ਦਾ ਦਰਖ਼ਤ, ਪਿੰਡ ਪਲਾ ਚੱਕ ਵਿਖੇ ਹੈ ਅਤੇ ਇਕ ਖੂਹ, ਪਿੰਡ ਗੰਡੇਵਾਲ ਦੇ ਨੇੜੇ ਚੋਅ ਕੰਢੇ ਦੱਸਿਆ ਜਾਂਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ਾਂ ਵਿਚ ਵਰਣਨ ਮਿਲਦਾ ਹੈ ਕਿ ਆਪ ਜੀ ਨੇ ਸੰਤ ਜੀ ਦੇ ਦਰਸ਼ਨ ਕੀਤੇ ਸਨ। ਸਤਿਗੁਰੂ ਜੀ ਸੰਤਾਂ ਤੋਂ ਰੋਗ ਮੁਕਤ ਹੋਏ ਸਰੀਰਾਂ ਅਤੇ ਹੜ੍ਹ ਦੇ ਪਾਣੀ ਨੂੰ ਉਹਨਾਂ ਦੀ ਰਜ਼ਾ ਵਿਚ ਵਹਿਣ ਦੇ ਦੋ ਪ੍ਰਸੰਗ, ਦੋ ਥਾਵਾਂ 'ਤੇ ਬਿਆਨ ਕਰਦੇ ਹਨ—

"ਬਾਬਾ ਹਰਨਾਮ ਸਿੰਘ ਜੀ ਗੜ੍ਹਦੀਵਾਲੇ 'ਚ ਰਹਿੰਦੇ ਸਨ—(ਬ) ਸੰਤ ਨੰਬਰ 'ਚ ਨਿਹੰਗ ਸਿੰਘਾਂ ਵਰਗੀ ਪੀਲੇ ਬਸਤਰਾਂ ਵਾਲੀ ਤਸਵੀਰ ਤੁਸਾਂ ਵੇਖੀ ਹੋਵੇਗੀ। ਮੈਂ ਉਹਨਾਂ ਆਦਮੀਆਂ ਦੇ ਦਰਸ਼ਨ ਕੀਤੇ ਨੇ—ਜਿਹੜੇ ਸਾਲ ਅਸੀਂ ਗੜ੍ਹਦੀ ਵਾਲੇ ਰਹੇ ਹਾਂ—ਨੁੱਸਾ ਭਾਨਾ ਪਿੰਡ ਹੈ, ਭਾਈ ਉੱਤਮ ਸਿੰਘ ਉਥੋਂ ਦਾ ਸਿੰਘ ਸੀ, ਜਿਹੜੇ ਘਰਦਿਆਂ ਨੇ ਹੱਥ ਪੈਰ ਗਲ਼ ਜਾਣ ਤੋਂ, ਡਿੱਗ ਜਾਣ ਤੋਂ, ਬਾਹਰ ਲਿਜਾ ਕੇ ਭੁੱਗੀ ਪਾ ਦਿੱਤੀ। ਸੰਤਾਂ ਕੋਲ ਆ ਗਿਆ। ਸੰਤਾਂ ਦੇਗ ਛਕਣੀ, ਜਵੈਣ ਰਗੜਨੀ ਲੂਣ ਪਾ ਕੇ ਤੇ ਸੁਖ ਨਿਧਾਨ ਉਹਨੂੰ ਛਕਾਉਣਾ। ਉਹਨੂੰ ਸੇਵਾ ਕਰਨ ਲਾਇਆ। ਉਹ ਖਾਈ ਬਨਾਉਣ ਲੱਗ ਪਿਆ ਉਸ ਡੇਰੇ ਦੀ। ਅਸਾਂ ਉਹਨੂੰ ਦੇਖਿਆ ਲੰਗਰ 'ਚ ਲੱਗਿਆਂ। ਉਹਦੇ ਅੰਗੂਠੇ ਦਾ ਏਨਾ ਨਿਸ਼ਾਨ ਮਾਲੂਮ ਹੁੰਦਾ ਸੀ ਤੇ ਅੰਗੂਠੇ ਦੀ ਗੰਢ ਮੋਟੀ ਹੈ। ਰੋਗ ਕੋਈ ਨਹੀਂ ਰਹਿ ਸਕਦਾ ਸਤਿਗੁਰੂ ਨੂੰ ਮਿਲਿਆਂ, ਸਤਿਗੁਰੂ ਦੀ ਸਾਧ ਸੰਗਤ ਨੂੰ ਮਿਲਿਆਂ, ਨਿਸ਼ਚਾ ਕਰਨ ਦੀ ਲੋੜ ਹੈ।[9]

"ਫੇਰ ਬਾਬਾ ਹਰਨਾਮ ਸਿੰਘ ਜੀ ਮਹਾਰਾਜ ਗੜ੍ਹਦੀਵਾਲੇ—ਉਹ ਲੋਕ ਜਾਣਦੇ ਹਨ ਜਿਹੜੇ ਬੜੇ ਮਹਾਂਪੁਰਖ ਜਿਨ੍ਹਾਂ ਦੀ ਜ਼ਿੰਦਗੀ ਬੜੀ ਉੱਚੀ ਸੀ। ਸਰੀਰ ਬੀਮਾਰ ਹੋਇਆ, ਮੰਜੇ ਦੇ ਉੱਤੇ ਚੁੱਕ ਕੇ ਲੋਕ ਲੈ ਜਾਣ ਉੱਥੇ ਚੋਅ ਪਾਣੀ ਦੇ ਵਗਦੇ, ਨੇੜੇ ਪਹਾੜ ਹੈ, ਪੂਰਬ ਦੀ ਬੋਲੀ ਬੋਲਦੇ ਸੀ, ਮੈਂ ਚੰਗੀ ਤਰ੍ਹਾਂ ਦਰਸ਼ਨ ਕੀਤਾ ਹੈ—ਛਿਟੀ ਫੜ ਕੇ ਕਹਿਣਾ, "ਇਸ ਤਰਫ ਕੋ ਹੋ ਜਾਉ।" ਖੜ੍ਹੇ ਦਾਖੜ੍ਹਾ ਪਾਣੀ ਇਸ ਤਰ੍ਹਾਂ ਪਿੱਛੇ ਹੱਟਦਾ ਤੁਰਿਆ ਜਾਂਦਾ ਸੀ—ਇਹ ਕੋਈ ਵੱਡੀ ਚੀਜ਼ ਨਹੀਂ।"[10]

ਲੇਖਕ ਦੇ ਬਾਪੂ ਜੀ ਦੱਸਿਆ ਕਰਦੇ ਸਨ ਕਿ ਮੇਰੇ ਦਾਦੇ, ਉਹਨਾਂ ਦੇ ਪਿਤਾ, ਸੰਤ ਜਿਊਣ ਸਿੰਘ ਝੱਬਰ ਦੇ ਨਾਲ ੯-੧੦ ਸਾਲ ਦੀ ਉਮਰ ਵਿਚ ਉਹਨਾਂ ਨੇ ਸੰਤਾਂ

ਹਰਨਾਮ ਸਿੰਘ ਹੋਰਾਂ ਦੇ ਦਰਸ਼ਨ ਕੀਤੇ ਸਨ। ਆਪਣੇ ਸੁਭਾਉ ਮੁਤਾਬਿਕ ਹਰ ਬੱਚੇ, ਬਾਲ, ਪ੍ਰੋਢ, ਬਿਰਧ ਨੂੰ ਭਜਨ ਦੇਣ ਲਈ ਸਦਾ ਤਤਪਰ ਰਹਿੰਦੇ ਸਨ। ਸੰਤ ਜੀ ਨੇ ਦਾਦਾ ਜੀ ਤੋਂ ਬਾਪੂ ਜੀ (ਗੁਰਮੁਖ ਸਿੰਘ ਝੱਬਰ) ਨੂੰ ਭਜਨ ਦੇਣ ਬਾਰੇ ਪੁੱਛਗਿੱਛ ਕੀਤੀ। ਦਾਦਾ ਜੀ ਨੇ ਇਕ ਸਿੰਘ ਦਾ ਨਾਮ ਲਿਆ, ਜਿਸ ਤੋਂ ਭਜਨ ਦੁਆਇਆ ਸੀ। ਪਰ ਸਬੱਬੀ ਉਹ ਸਿਘ 'ਲੱਖ ਨੇਤਰਾ' (ਭਾਵ ਇਕ ਅੱਖ ਵਾਲਾ) ਸੀ। ਇਸ 'ਤੇ ਸੰਤ ਹਰਨਾਮ ਸਿੰਘ ਜੀ ਤੇਜੀ ਵਿਚ ਆ ਕੇ ਬੋਲੇ—ਕਾਣਾ ਭਜਨ ਨਹੀਂ ਚੱਲੇਗਾ। ਛੋਟੇ ਝੱਬਰ ਕੋ ਹਮ ਖ਼ੁਦ ਭਜਨ ਦੇਂਗੇ।" ਇਉਂ ਬਾਪੂ ਜੀ ਨੂੰ ਉਹਨਾਂ ਤੁਰੰਤ ਭਜਨ ਦੱਸਿਆ। ਬਾਪੂ ਜੀ ਦੇ ਸੁਭਾਉ ਵਿਚ ਚੜ੍ਹਦੀ ਕਲਾ ਅਤੇ ਤੇਜੀ ਦੇ ਅੰਸ਼ ਨੂੰ, ਸੰਤ ਹਰਨਾਮ ਸਿੰਘ ਹੋਰਾਂ ਦੀ, ਇਸ ਦਾਤ ਨਾਲ ਜੋੜ ਕੇ ਵੇਖਿਆ ਜਾ ਸਕਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਸ ਰਮਣੀਕ ਸਥਾਨ 'ਤੇ ਬਣਿਆ ਇਹ ਡੇਰਾ ਬਹੁਤ ਪਸੰਦ ਸੀ। ਉਹ ਅਕਸਰ ਇੱਥੇ ਆ ਕੇ ਕੁਝ ਸਮਾਂ ਬਤੀਤ ਕਰਿਆ ਕਰਦੇ ਸਨ। ਮਾਤਾ ਭੁਪਿੰਦਰ ਕੌਰ ਜੀ ਆਪ ਜੀ ਦੇ ਮਹਿਲਾਂ ਦੇ ਅਕਾਲ ਚਲਾਣੇ ਸਮੇਂ, ਸੰਨ ੧੯੨੪ ਈ. ਵਿਚ ਸਤਿਗੁਰੂ ਜੀ ਇੱਥੇ ਹੀ ਸਨ। ਜਿਹੜਾ ਸਿਘ ਮਾਤਾ ਜਿਊਣ ਕੌਰ ਜੀ ਨੇ ਖ਼ਬਰ ਦੇਣ ਭੈਣੀ ਸਾਹਿਬੋਂ ਉਚੇਚਾ ਭੇਜਿਆ, ਉਹ ਜਲੰਧਰ ਆ ਕੇ ਬੀਮਾਰ ਹੋ ਕੇ ਚੜ੍ਹ ਗਿਆ ਸੀ। ਸਤਿਗੁਰੂ ਜੀ ਨੇ ਉਦੋਂ ਹਰ ਵਰ੍ਹੇ ਕਰਨ ਵਾਲੀ ਚਾਲ੍ਹੀ ਦਿਨ ਦੀ ਤਪੱਸਿਆ ਜਿਸਨੂੰ "ਚਾਲ੍ਹੀਆ" ਕਿਹਾ ਜਾਂਦਾ ਸੀ ਉਹ ਗੜ੍ਹਦੀਵਾਲੇ ਵਾਲੇ ਡੇਰੇ ਵਿਚ ਕਰਨ ਦਾ ਮਨ ਬਣਾਇਆ ਸੀ। ਇਸ ਸਮੇਂ ਸੰਤ ਹਰਨਾਮ ਸਿੰਘ ਜੀ ਤੋਂ ਵਰੋਸਾਏ ਸੰਤ ਆਲਾ ਸਿੰਘ ਅਤੇ ਦੂੰਨਾ ਸਿੰਘ ਇਸ ਡੇਰੇ ਵਿਚ ਰਹਿੰਦੇ ਸਨ। ਇਹਨਾਂ ਸੇਵਕਾਂ ਨੂੰ ਪਿੰਡ ਦੇ ਲੋਕ ਸੰਤ ਹਰਨਾਮ ਸਿੰਘ ਹੋਰਾਂ ਦੇ ਹੱਥਾਂ ਦੀਆਂ ਲੱਗੀਆਂ ਟਾਹਲੀਆਂ ਜੋ ਕਾਫੀ ਗਿਣਤੀ ਵਿਚ ਸਨ ਅਤੇ ਹੁਣ ਉਹ ਲੱਕੜ ਇਮਾਰਤਸਾਜ਼ੀ ਲਈ ਤਿਆਰ ਹੋ ਚੁੱਕੀ ਸੀ, ਉਹ ਕੱਟਣ ਨਹੀਂ ਸੀ ਦਿੰਦੇ। ਇਸ ਲਈ ਵੀ ਸਤਿਗੁਰੂ ਜੀ ਉਥੇ ਗਏ। ਡੇਰੇ ਵਿਚ ਡੇਰਾ ਲਾਇਆ ਅਤੇ ਪੁਰਾਣੀਆਂ ਟਾਹਲੀਆਂ ਸਿੰਘਾਂ ਤੋਂ ਕਟਵਾ ਲਈਆਂ। ਇਥੇ ਹੀ ਟਾਹਲੀਆਂ ਵੱਢਦਿਆਂ ਇਕ ਭਾਰੇ ਟਾਹਣ ਹੇਠ ਹਕੀਮ ਬਘੇਲ ਸਿੰਘ ਜੋ ਹਜ਼ੂਰੀ ਲਾਂਗਰੀ ਅਤੇ ਵੈਦ ਵੀ ਸੀ ਆ ਗਿਆ। ਸਤਿਗੁਰੂ ਜੀ ਨੇ ਸੰਤ ਬਹਾਦਰ ਸਿੰਘ ਕੱਟਿਆਂ ਵਾਲਿਆਂ ਦੇ ਨਾਲ ਲੱਗ, ਉਸ ਚੋਖੇ ਭਾਰੇ ਟਾਹਣ ਹੇਠੋਂ ਹਕੀਮ ਜੀ ਨੂੰ ਕੱਢਿਆ ਅਤੇ ਫਿਰ ਮਲ੍ਹਮ ਪੱਟੀ ਕਰਵਾ ਕੇ ਰਾਜੀ ਕੀਤਾ।[11]

ਹੁਣ ਮੈਂ ਜਥੇਦਾਰ ਗੁਰਮੁਖ ਸਿੰਘ ਝੱਬਰ, ਹੋਰਾਂ ਦੇ ਸ਼ਬਦਾਂ ਵਿਚ ਡੇਰਾ ਗੜ੍ਹਦੀਵਾਲੇ ਨਾਲ ਸੰਬੰਧਿਤ ਕੁਝ ਬਿਰਤਾਂਤ ਦਰਜ ਕਰਦਾ ਹਾਂ—

"ਹਰਨਾਮ ਸਿੰਘ ਰਾਗੀ ਤੇ ਅਸੀਂ ਬੇਅੰਤ ਜੀ ਸਣੇ ਤਿੰਨ ਸਾਲ (੧੯੨੫-੨੭ ਈ.) ਹੀ ਗੜ੍ਹਦੀਵਾਲੇ ਰਹੇ। ਮਹਾਰਾਜ ਬੀਰ ਸਿੰਘ, ਮਹੰਤ ਸੇਵਾ ਸਿੰਘ ਤੇ ਮਾਈ ਕਿਸ਼ਨ ਕੌਰ ਪਾਸ ਭੈਣੀ ਸਾਹਿਬ, ਦਾਦੀ (ਮਾਤਾ ਜੀਵਨ ਕੌਰ ਜੀ) ਕੋਲ ਹੀ ਰਹੇ।...

"ਇਕ ਗਊ ਇਕ ਮੱਝ ਡੇਰੇ ਗੜ੍ਹਦੀਵਾਲੇ ਰੱਖਦੇ ਸਾਂ। ਮੈਂ ਬਾਜ਼ਾਰ ਗਿਆ (ਕੁਝ ਸੌਦਾ ਸੂਤ ਲੈਣ) ਗਾਂ ਬਸੰਤੇ ਦੇ ਖੇਤ 'ਚ ਪੈ ਗਈ। ਉਸ ਰੱਸਾ ਲਾਹ ਲਿਆ। ਇਕ ਲਾਲ ਸਿੰਘ ਹੁੰਦਾ ਸੀ ਉਹ ਤੇ ਮਹਾਰਾਜ ਜਗਜੀਤ ਸਿੰਘ (ਉਦੋਂ ਦੇ ਬੇਅੰਤ ਜੀ) ਰੱਸਾ ਲੈਣ ਗਏ। ਬਸੰਤੇ ਦਾ ਨਾਲ ਹੀ ਖੇਤ ਸੀ। ਰੱਸਾ ਨਾ ਲੱਭਿਆ। ਮੈਂ ਉਹਦਾ ਹਲ ਪੰਜਾਲੀ ਚੁੱਕ ਲਿਆਇਆ।

"ਅਗਲੇ ਦਿਨ ਸਵੇਰੇ ਬਸੰਤੇ ਦੇ ਮੋਢੇ 'ਤੇ ਕੁਹਾੜੀ ਗਾਹਲਾਂ ਕੱਢਦਾ ਆਵੇ। ਭਾਈ ਹਰਨਾਮ ਸਿੰਘ ਸਾਡੇ ਵਿਚ ਮੰਨਿਆ ਪ੍ਰਮੰਨਿਆ ਲੜਾਕਾ ਸੀ। ਉਹ ਵੀ ਅੱਗੇ ਨਾ ਹੋਇਆ। ਮੈਂ ਬਾਲੀ ਤੇ ਰਾਮ ਦੀ ਕਥਾ ਸੁਣੀ ਸੀ ਕਿ ਰਾਮ ਜੀ ਰੁੱਖ ਦੇ ਉਹਲੇ ਹੋ ਕੇ ਬਾਲੀ ਨੂੰ ਤੀਰ ਮਾਰਿਆ ਸੀ। ਮੈਂ ਵੀ ਤੂਤ ਦੇ ਉਹਲੇ ਹੋ ਗਿਆ। ਜਦੋਂ ਨੇੜੇ ਆਇਆ ਤਾਂ ਸੋਟਾ ਮਾਰਿਆ ਡਿੱਗ ਪਿਆ। ਦੋ ਤਿੰਨ ਹੋਰ ਮਾਰੇ। ਮੈਂ ਦਬਕਾਇਆ। ਉਥੇ ਇਕ ਬੂੜ ਸਿੰਘ ਚੌਧਰੀ, ਸਤਿਗੁਰੂ ਪਰਤਾਪ ਸਿੰਘ ਮੇਰਾ ਜਾਣੂ ਕਰਵਾ ਆਏ ਸੀ। ਮੈਂ ਉਹਨੂੰ ਕਿਹਾ—"ਬਸੰਤੇ ਨੂੰ ਕੁੱਟ ਕੱਢਿਆ ਏ।" ਉਸ ਕਿਹਾ ਕੋਈ ਗੱਲ ਨਹੀਂ, ਇਹ ਸਾਰੇ ਪਿੰਡ ਨੂੰ ਕੁੱਟਦਾ ਸੀ।"[12]

ਬਸੰਤੇ ਦਾ ਗੜ੍ਹਦੀਵਾਲੇ ਵਿਚ ਇਤਨਾ ਦਬਦਬਾ ਸੀ ਕਿ ਉਹ ਆਪਣੀ ਡਾਂਗ ਕਿਸੇ ਹੱਥ ਬਾਜ਼ਾਰ ਵਿਚ ਭੇਜ ਦਿੰਦਾ। ਦੁਕਾਨਦਾਰ ਲੋੜੀਂਦੀ ਸ਼ੈਅ, ਉਸ ਨਾਲ ਬੰਨ੍ਹ ਕੇ, ਭੇਜ ਦਿੰਦੇ ਬਿਨਾਂ ਪੈਸਿਆਂ ਤੋਂ। ਜਦੋਂ ਝੱਬਰ ਹੋਰਾਂ ਉਹਦੀ ਭੁਗਤ ਸਵਾਰੀ ਤਾਂ ਬਹੁਤ ਸਾਰੇ ਦੁਕਾਨਦਾਰ ਤੇ ਹੋਰ ਲੋਕ ਸੰਤ ਹਰਨਾਮ ਸਿੰਘ ਜੀ ਦੇ ਡੇਰੇ, ਇਹ ਵੇਖਣ ਆਏ ਕਿ ਉਹ ਕਿਹੜਾ ਨਵਾਂ ਕੂਕਾ, ਇੱਥੇ ਆਇਆ ਹੈ ਜਿਸ ਬਸੰਤੇ ਨੂੰ ਮੱਤ ਦਿੱਤੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਹਾਂਪੁਰਖ ਸੰਤ ਬਾਬਾ ਹਰਨਾਮ ਸਿੰਘ ਜੀ ਗੜ੍ਹਦੀਵਾਲੇ ਵਾਲਿਆਂ ਨੂੰ, ਜਿਹਨਾਂ ਦੀ ਕਰਨੀ ਬਹੁਤ ਉੱਚੀ ਸੀ, ਉਹਨਾਂ ਦੇ ਗੁਰਪੁਰ ਸਿਧਾਰਨ ਤੋਂ ੧੦-੧੨ ਸਾਲ ਬਾਅਦ ਉਹਨਾਂ ਦੇ ਡੇਰੇ ਨੂੰ, ਆਪਣੇ ਸੁਯੋਗ ਸਾਹਿਬਜ਼ਾਦੇ ਬੇਅੰਤ ਜੀ ਲਈ ਪਹਿਲਾ ਸਿੱਖਿਆ ਆਸ਼ਰਮ ਨਿਸ਼ਚਿਤ ਕਰਕੇ, ਵੱਡਾ ਮਾਣ ਬਖਸ਼ਿਆ ਸੀ। ਭਾਈ ਹਰਨਾਮ ਸਿੰਘ ਜੀ ਰਾਗੀ ਚਵਿੰਡੇ ਵਾਲਿਆਂ ਤੋਂ ਬਿਨਾਂ ਉੱਪਰ ਵਰਣਿਤ ਭਾਈ ਲਾਲ ਸਿੰਘ 'ਤੁਸ਼ਦੀ' ਵੀ ਤੂਸ਼ (ਤਾਊਸ) ਵਜਾਇਆ ਕਰਦਾ ਸੀ। ਇਉਂ ਪ੍ਰਕਿਰਤੀ ਦੀ ਗੋਦ ਵਿਚ ਸ਼ਿਵਾਲਕ ਪਰਬਤ ਮਾਲਾ ਦੇ ਚਰਨਾਂ ਵਿਚ ਵੱਸੇ ਇਸ ਡੇਰੇ ਵਿਚ ਗੁਰਮਤ ਅਤੇ ਗੁਰਬਾਣੀ ਸੰਗੀਤ ਦੀਆਂ ਗੂੰਜਦੀਆਂ ਧੁਨਾਂ ਵਾਲੇ ਚੌਗਿਰਦੇ ਵਿਚ, ਨਾਮਧਾਰੀਆਂ ਦੇ ਭਾਵੀ ਪੰਥ ਪਤੀ ਦੀ, ਵਿਲੱਖਣ ਸ਼ਖਸੀਅਤ ਨੂੰ ਤਰਬੀਅਤ ਦਿੱਤੀ ਜਾ ਰਹੀ ਸੀ। ਭਾਈ ਕਿਹਰ ਸਿੰਘ ਦਰਜੀ ਹੋਰਾਂ ਦੇ ਦੱਸਣ ਮੁਤਾਬਿਕ ਉਹ ਅਤੇ ਉਹਨਾਂ ਦਾ ਵੱਡਾ ਭਰਾ ਅਮਰ ਸਿੰਘ, ਉਹਨਾਂ ਦੇ ਪਿੰਡ ਦੇ ਹੋਰ ੫-੭ ਮੁੰਡੇ ਅਤੇ ਕੁੱਲ ੧੦-੧੨ ਮੁੰਡੇ ਇਸ ਡੇਰੇ ਵਿਚ ਜਦੋਂ ਬੇਅੰਤ ਜੀ

ਨਿਵਾਸ ਰੱਖਦੇ ਸਨ, ਰਾਗੀ ਭਾਈ ਹਰਨਾਮ ਸਿੰਘ ਜੀ ਤੋਂ ਗੁਰਮੁਖੀ ਅੱਖਰਾਂ ਦੀ ਪਛਾਣ ਕਰਕੇ, ਪੰਜਾਬੀ ਭਾਸ਼ਾ ਪੜ੍ਹਿਆ ਕਰਦੇ ਸਨ। ਇਉਂ ਇਹ ਡੇਰਾ ਉਸ ਸਮੇਂ ਨਾਮਧਾਰੀ ਪੰਥ ਦੀ ਇਕ ਪ੍ਰਸਿੱਧ ਟਕਸਾਲ ਵੀ ਰਹੀ ਹੈ।

ਭਗਤ ਨਾਮਦੇਵ ਜੀ ਨਾਲ ਸੰਬੰਧਿਤ ਵੱਡਿਆਂ ਵਾਲੇ ਪਰਿਵਾਰ ਵਿਚ, ਛੇਵੀਂ ਪਾਤਸ਼ਾਹੀ ਦਲ ਭੰਜਨ ਗੁਰੂ ਸੂਰਮੇ ਤੋਂ ਵਰੋਸਾਈ ਧਰਤੀ ਵਿਚ ਜਨਮ ਲੈ ਕੇ, ਸਾਧੂਆਂ ਦੀ ਪੰਜਾਬ ਵਿਚ ਸੰਗਤ ਕਰਕੇ, ਭਗਵਾਨ ਕ੍ਰਿਸ਼ਨ ਦੀ ਲੀਲ੍ਹਾ-ਸਥਲੀ ਬਿੰਦਰਾਬਨ ਵਿਚ ਜਮਨਾ ਨਦੀ ਕਿਨਾਰੇ ਸੂਰਜ ਦੇਵ ਦੀ ਸਾਧਨਾ ਕਰਨ ਵਾਲੇ ਅਤੇ ਫਿਰ ਦਸਮ ਪਾਤਸ਼ਾਹ ਦੀ ਚਰਨ ਛੋਹ ਨਾਲ ਪਵਿੱਤਰ ਦਮਦਮਾ ਸਾਹਿਬ ਦੇ ਆਸ ਪਾਸ ਵਾਲੀ ਧਰਤੀ ਵਿਚ ਚੀਨੀ ਵਾਲੇ ਪਾਤਸ਼ਾਹ ਦੇ ਅਣਿਆਲੇ ਨੈਣਾਂ ਦਾ ਸ਼ਿਕਾਰ ਹੋ ਕੇ, ਸਾਰੀ ਉਮਰ ਨਾਮਧਾਰੀ ਸੰਤ ਖਾਲਸਾ ਜੀ ਦੇ ਪ੍ਰਚਾਰ ਪ੍ਰਸਾਰ ਵਿਚ ਬਿਤਾਉਣ ਵਾਲੇ, ਸੰਤ ਬਾਬਾ ਹਰਨਾਮ ਸਿੰਘ ਜੀ ਗੜ੍ਹਦੀਵਾਲਾ ਵਾਲੇ, ਸੇਵਾ ਸਿਮਰਨ ਅਤੇ ਪਰਉਪਕਾਰ ਦੀ ਮੂਰਤ ਸਨ। ਪੰਜਾਬ ਦੀ ਗ਼ੁਲਾਮੀ ਦੀ ਗੂੜ੍ਹੀ ਕਾਲੀ ਰਾਤ ਵਿਚ, ਅਜਿਹੇ ਮਹਾਂਪੁਰਖ ਸਰਘੀ ਦੇ ਤਾਰੇ ਜਿਉਂ ਡਲ੍ਹਕਾਂ ਮਾਰ ਮਾਰ ਕੇ, ਹਾਰੀ ਹੁੱਟੀ ਲੁਕਾਈ ਲਈ ਰਾਹ ਵਿਖਾਵੇ ਬਣਦੇ ਰਹੇ। ਉਹਨਾਂ ਦੀ ਨਿਵੇਕਲੀ ਜੀਵਨ ਸ਼ੈਲੀ ਤੋਂ ਭਾਵੀ ਪੀੜ੍ਹੀਆਂ, ਸਿਰ ਉੱਚੇ ਕਰਕੇ ਤੁਰਨ ਦਾ ਸਬਕ ਲੈਂਦੀਆਂ ਰਹਿਣਗੀਆਂ।

## ਹਵਾਲੇ ਅਤੇ ਟਿਪਣੀਆਂ

1. ਸਤਿਜੁਗ ਦਾ ਸੰਤ ਅੰਕ, ਸ੍ਰੀ ਭੈਣੀ ਸਾਹਿਬ ੯ ਚੇਤਰ ਸੰਬਤ ੧੯੯੬ ਬਿ. ਸਫਾ ੧੫੦
2. ਪਾਲੇਟਿਕਸ ਐਂਡ ਸੁਸਾਇਟੀ ਡਿਊਰਿੰਗ ਦਾ ਅਰਲੀ ਮੀਡਾਈਵਲ ਪੀਰੀਅਡ, ਪ੍ਰੋ. ਮੁਹੰਮਦ ਹਬੀਬ ੧੯੧੪ ਦਿੱਲੀ ਸਫਾ ੩੭੫
3. ਰਾਮਗੜ੍ਹੀਆ ਮੰਚ, ਮਾਸਿਕ, ਜੁਲਾਈ ੧੯੯੪ ਸਫਾ ੫ ਤੋਂ ੧੧ ਦੇਵਿੰਦਰ ਸਿੰਘ ਗਿੱਲ ਜੀਆ ਨੱਥਾ ਦਾ ਲੇਖ—
   ਪੂਰਨ ਪੁਰਖ ਬ੍ਰਹਮ ਗਿਆਨੀ ਸੰਤ ਬਾਬਾ ਹਰਨਾਮ ਸਿੰਘ"
4. ਸੰਤ ਅੰਕ, ਸਫਾ ੧੫੧
5. ਉਹੀ, ਸਫਾ ੧੩
6. ਕੂਕਾਜ਼ ਆਫ ਨੋਟ ਇਨ ਦਾ ਪੰਜਾਬ, (ਸੰ. ਜਸਵਿੰਦਰ ਸਿੰਘ) ਸਫਾ ੯੨-੯੩
7. ਰਾਮਗੜ੍ਹੀਆ ਮੰਚ, ਸਫਾ ੧੧
8. ਸੰਤ ਅੰਕ, ਸਫਾ ੧੫੫

9. ਲਾਲ ਏਹਿ ਰਤਨ, ਸਤਿਗੁਰੂ ਪਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼-੩ (ਸੰ. ਪ੍ਰਿੰ. ਬੇਅੰਤ ਕੌਰ), ਸਫਾ ੧੨੯-੩੦
10. ਲਾਲ ਏਹਿ ਰਤਨ, ਸਤਿਗੁਰੂ ਪਰਤਾਪ ਸਿੰਘ ਜੀ ਦੇ ਪਵਿਤਰ ਉਪਦੇਸ਼-੨, ਸਫਾ ੧੨੧-੨੨
11. ਜੱਸ ਜੀਵਨ-ਭਾਗ-੨, ਸੰਤ ਤਰਨ ਸਿੰਘ ਵਹਿਮੀ, ਸਫਾ ੯੩
12. ਰੀਕਾਰਡ ਹੋਈ ਵੀ.ਡੀ.ਓ. ਕੈਸਿਟ ਮਿਤੀ ੮ ਫਰਵਰੀ ੧੯੮੧ ਸਥਾਨ ਕਰੀਵਾਲਾ (ਸਿਰਸਾ)


❑ ❑ ❑

# ਅੰਤਿਕਾ

## ਕੂਕਾ ਅੰਦੋਲਨ ਦੇ ਸ਼ਹੀਦ ਹੋਏ ਨਾਮਧਾਰੀ ਸਿੰਘ

| ਨੰ: | ਨਾਮ | ਪਿਤਾ ਦਾ ਨਾਮ | ਪਿੰਡ | ਸੰਖੇਪ ਜਾਣਕਾਰੀ |
|---|---|---|---|---|
| | **ਅੰਮ੍ਰਿਤਸਰ ਸਾਕੇ ਦੇ ਸ਼ਹੀਦ** | | | |
| 1. | ਹਾਕਮ ਸਿੰਘ ਪਟਵਾਰੀ | ਸ. ਰੂਪਾ ਸਿੰਘ | ਮੌੜੇ | ◊ ਅੰਮ੍ਰਿਤਸਰ ਬੁੱਚੜ |
| 2. | ਬੀਲ੍ਹਾ ਸਿੰਘ | ਸ. ਨਿਹਾਲ ਸਿੰਘ | ਨਾਰਲੀ | ਬੁੱਧ ਸਾਕੇ ਵਿਚ |
| 3. | ਲਹਿਣਾ ਸਿੰਘ ਤਰਖਾਣ | ਸ. ਮੁਸੱਦਾ ਸਿੰਘ | ਪੰਨਵ | 15 ਸਤੰਬਰ 1871 |
| 4. | ਫਤਹਿ ਸਿੰਘ | ਸ. ਹਾਕਮ ਸਿੰਘ | ਅੰਮ੍ਰਿਤਸਰ | ਈ. ਨੂੰ ਫਾਂਸੀ ਲੱਗੇ। |
| 5. | ਝੰਡਾ ਸਿੰਘ | | ਠੱਠਾ | ◊ ਅੰਮ੍ਰਿਤਸਰ ਬੁੱਚੜਬੱਧ ਸਾਕੇ ਵਿਚ ਅਗਸਤ 1873 ਈ. ਨੂੰ ਫਾਂਸੀ ਲੱਗੀ। |
| 6. | ਲਾਲ ਸਿੰਘ ਸਿਪਾਹੀ | ਸ. ਦਲ ਸਿੰਘ | ਚਾਹਲ | ◊ ਅੰਮ੍ਰਿਤਸਰ ਸਾਕੇ ਵਿਚ |
| 7. | ਲਹਿਣਾ ਸਿੰਘ ਮਿਸਤ੍ਰੀ | ਸ. ਬੁਲਾਕਾ ਸਿੰਘ | ਅੰਮ੍ਰਿਤਸਰ | ਉਮਰ ਕੈਦ ਦੇ ਕੇ ਅੰਡੇਮਾਨ ਭੇਜੇ ਗਏ ਉੱਥੇ ਹੀ ਚੜ੍ਹਾਈ ਕਰ ਗਏ। |
| | **ਰਾਏਕੋਟ ਸਾਕੇ ਦੇ ਸ਼ਹੀਦ** | | | |
| 8. | ਮੰਗਲ ਸਿੰਘ | ਸ. ਸਮੁੰਦ ਸਿੰਘ | ਪਿੱਥੋ | ◊ ਰਾਏਕੋਟ ਸਾਕੇ ਵਿਚ |
| 9. | ਮਸਤਾਨ ਸਿੰਘ | ਸ. ਕਿਸ਼ਨ ਸਿੰਘ | ਪਿੱਥੋ | 5 ਅਗਸਤ 1871 ਈ. |
| 10. | ਗੁਰਮੁਖ ਸਿੰਘ | ਸ. ਮੋਹਰ ਸਿੰਘ | ਪਿੱਥੋ | ਨੂੰ ਫਾਂਸੀ ਹੋਈ। |
| 11. | ਗਿਆਨੀ ਰਤਨ ਸਿੰਘ | ਸ੍ਰੀ ਰਾਮ ਕਿਸ਼ਨ | ਮੰਡੀਕਲਾਂ | ◊ ਰਾਏਕੋਟ ਸਾਕੇ ਵਿਚ |
| 12. | ਰਤਨ ਸਿੰਘ | ਸ. ਬੁੱਧ ਸਿੰਘ | ਨਾਈਵਾਲਾ | 26 ਨਵੰਬਰ 1871 ਈ. ਨੂੰ ਲੁਧਿਆਣੇ ਫਾਂਸੀ ਹੋਈ। |
| | **ਲਾਹੌਰ ਵਿਖੇ ਸ਼ਹੀਦ ਹੋਇਆ** | | | |
| 13. | ਬਿਸ਼ਨ ਸਿੰਘ ਸੁਨਿਆਰਾ | | ਲਾਹੌਰ | ◊ 11 ਸਤੰਬਰ 1871 ਈ. ਨੂੰ ਲਾਹੌਰ ਫਾਂਸੀ ਹੋਈ। |

**ਮਲੌਦ ਸਾਕੇ ਦੇ ਸ਼ਹੀਦ**

| | | | |
|---|---|---|---|
| 14. ਅਤਰ ਸਿੰਘ | | ਰੁੜਕਾ | ◆ ਮਲੌਦ ਸਾਕੇ ਵਿਚ |
| 15. ਨੰਦ ਸਿੰਘ | | ਹੰਡਿਆਇਆ | 14 ਜਨਵਰੀ 1872 ਈ. |
| | | | ਨੂੰ ਲੜਦਿਆਂ ਸ਼ਹੀਦ ਹੋਏ |
| 16. ਭਗਵਾਨ ਸਿੰਘ | ਸ. ਰਾਮ ਸਿੰਘ | ਨੰਗਲ | ◆ ਮਲੌਦ ਸਾਕੇ ਵਿਚ ਉਮਰ |
| 17. ਥੰਮਣ ਸਿੰਘ | ਸ. ਅਲਬੇਲ ਸਿੰਘ | ਫੁਲੇਤਾ | ਕੈਦ ਦੇ ਕੇ ਕਾਲੇ ਪਾਣੀ |
| 18. ਗਿਆਨ ਸਿੰਘ | ਸ. ਦਲ ਸਿੰਘ | ਫੁਲੇਤਾ | ਭੇਜੇ ਗਏ ਅਤੇ ਉਧਰ ਹੀ |
| 19. ਮਿਹਰ ਸਿੰਘ | ਸ. ਗੁਲਾਬਾ ਸਿੰਘ | ਅਲਾਵਲਪੁਰ | ਚੜ੍ਹਾਈ ਕਰ ਗਏ। |

**ਮਲੇਰਕੋਟਲੇ ਦੇ ਸ਼ਹੀਦ**

| | | | |
|---|---|---|---|
| 20. ਹੀਰਾ ਸਿੰਘ | ਸ. ਕਾਹਨ ਸਿੰਘ | ਸਕਰੌਦੀ | ◆ ਮਲੇਰਕੋਟਲੇ ਸਾਕੇ ਵਿਚ |
| 21. ਲਹਿਣਾ ਸਿੰਘ | ਸ. ਮਹਿਤਾਬ ਸਿੰਘ | ਸਕਰੌਦੀ | 17 ਜਨਵਰੀ 1872 ਈ. |
| 22. ਮਿਤ ਸਿੰਘ | ਸ. ਬੁੱਧ ਸਿੰਘ | ਸਕਰੌਦੀ | ਨੂੰ ਤੋਪਾਂ ਨਾਲ ਸ਼ਹੀਦ |
| 23. ਭੂਪ ਸਿੰਘ | ਸ. ਮਿਹਰ ਸਿੰਘ | ਦਿਆਲਗੜ੍ਹ | ਕੀਤੇ ਗਏ। |
| 24. ਵਸਾਵਾ ਸਿੰਘ | ਸ. ਸੰਧਾ ਸਿੰਘ | ਦਿਆਲਗੜ੍ਹ | |
| 25. ਵਰਿਆਮ ਸਿੰਘ | ਸ. ਲਹਿਣਾ ਸਿੰਘ | ਦਿਆਲਗੜ੍ਹ | |
| 26. ਨਰਾਇਣ ਸਿੰਘ | ਸ. ਮਹਿਤਾਬ ਸਿੰਘ | ਰੜ੍ਹ | |
| 27. ਹੀਰਾ ਸਿੰਘ | ਸ. ਮਹਿਤਾਬ ਸਿੰਘ | ਰੜ੍ਹ | |
| 28. ਬਿਸ਼ਨ ਸਿੰਘ | ਸ. ਮਹਿਤਾਬ ਸਿੰਘ | ਰੜ੍ਹ | ◆ ਮਲੇਰਕੋਟਲੇ ਸਾਕੇ ਵਿਚ |
| | | | 17 ਜਨਵਰੀ 1872 ਈ. |
| | | | ਨੂੰ ਤਲਵਾਰ ਨਾਲ ਸ਼ਹੀਦ |
| | | | ਕੀਤਾ ਗਿਆ। |
| 29. ਸੱਦਾ ਸਿੰਘ | ਸ. ਮਹਾਂ ਸਿੰਘ | ਰੜ੍ਹ | ◆ ਮਲੇਰਕੋਟਲੇ ਸਾਕੇ ਵਿਚ |
| 30. ਹਰਨਾਮ ਸਿੰਘ | ਸ. ਚੜ੍ਹਤ ਸਿੰਘ | ਰੜ੍ਹ | 17 ਜਨਵਰੀ 1872 ਈ. |
| 31. ਗੁਰਦਿੱਤ ਸਿੰਘ | ਸ. ਰੱਖੀ ਸਿੰਘ | ਰੜ੍ਹ | ਨੂੰ ਤੋਪਾਂ ਨਾਲ ਸ਼ਹੀਦ |
| 32. ਗੁਰਮੁਖ ਸਿੰਘ ਲੰਬੜਦਾਰ | ਸ. ਖਜ਼ਾਨ ਸਿੰਘ | ਫਰਵਾਹੀ | ਕੀਤੇ ਗਏ। |
| 33. ਭੂਪ ਸਿੰਘ | ਸ. ਖਜ਼ਾਨ ਸਿੰਘ | ਫਰਵਾਹੀ | |
| 34. ਸ. ਹਰਨਾਮ ਸਿੰਘ | ਸ. ਜੈ ਸਿੰਘ | ਘਨੌਰੀ | |
| 35. ਪ੍ਰੇਮ ਸਿੰਘ | ਸ. ਮਾਨ ਸਿੰਘ | ਗਗੜਪੁਰ | |
| 36. ਚੜ੍ਹਤ ਸਿੰਘ | ਸ. ਧਰਮ ਸਿੰਘ | ਬਾਲੀਆਂ | |
| 37. ਚੜ੍ਹਤ ਸਿੰਘ | ਸ. ਰਾਮ ਸਿੰਘ | ਬਾਲੀਆਂ | |
| 38. ਸ. ਕਾਹਨ ਸਿੰਘ | ਸ. ਡੱਲਾ ਸਿੰਘ | ਲਹਿਰਾ (ਥਾਣਾ ਸੁਨਾਮ) | |
| 39. ਜੀਵਨ ਸਿੰਘ | ਸ. ਧੋਕਲ ਸਿੰਘ | ਭੁਲਦ | |
| 40. ਕਟਾਰ ਸਿੰਘ | ਸ. ਟੇਕ ਸਿੰਘ | ਧਨੌਲਾ | |

| | | | | |
|---|---|---|---|---|
| 41. | ਵਰਿਆਮ ਸਿੰਘ | ਸ. ਮੱਖਣ ਸਿੰਘ | ਬਰਨਾਲਾ (ਅਨਾਹਦਗੜ੍ਹ) | |
| 42. | ਨੱਥਾ ਸਿੰਘ | ਸ. ਬੁੱਧ ਸਿੰਘ | ਬਰਨਾਲਾ (ਪਟਿਆਲਾ) | |
| 43. | ਚਤਰ ਸਿੰਘ | ਸ. ਗੁਲਾਬ ਸਿੰਘ | ਗੁਮਟੀ | |
| 44. | ਰਤਨ ਸਿੰਘ | ਸ. ਚਤਰ ਸਿੰਘ | ਗੁਮਟੀ | |
| 45. | ਵਰਿਆਮ ਸਿੰਘ | ਸ. ਨਗਾਹੀਆ ਸਿੰਘ | ਮੂੰਮ | |
| 46. | ਬੀਰ ਸਿੰਘ | ਸ. ਸੁਹੇਲ ਸਿੰਘ | ਮੂੰਮ | |
| 47. | ਮੋਗਾ ਸਿੰਘ | ਸ. ਸਾਹਿਬ ਸਿੰਘ | ਮਹਿਰਾਜ | |
| 48. | ਅਤਰ ਸਿੰਘ | ਸ. ਭਾਗ ਸਿੰਘ | ਮਹਿਰਾਜ | |
| 49. | ਹਰਨਾਮ ਸਿੰਘ | ਸ. ਦਲੇਲ ਸਿੰਘ | ਮੰਡੀ (ਕਲਾਂ) | |
| 50. | ਮਹਾਂ ਸਿੰਘ | ਸ. ਮੰਗਲ ਸਿੰਘ | ਚਾਓ ਕੇ | |
| 51. | ਬਸੰਤ ਸਿੰਘ | ਸ. ਸੁਜਾਨ ਸਿੰਘ | ਸੇਲਬਰਾਹ | |
| 52. | ਖਜ਼ਾਨ ਸਿੰਘ | ਸ. ਭਗਵਾਨ ਸਿੰਘ | ਪੀਰ ਕੇ ਕੋਟ | |
| 53. | ਕਾਹਨ ਸਿੰਘ | ਸ. ਹਰਗੁਲਾਲ ਸਿੰਘ | ਸੰਗੋਵਾਲ | |
| 54. | ਵਜ਼ੀਰ ਸਿੰਘ | ਸ. ਬਾਰਾ ਸਿੰਘ | ਰੱਥੋ | |
| 55. | ਰੂੜ੍ਹ ਸਿੰਘ | ਸ. ਜੱਸਾ ਸਿੰਘ | ਬਿਸ਼ਨਪੁਰਾ | |
| 56. | ਭੂਪ ਸਿੰਘ | ਸ. ਭੂਰਾ ਸਿੰਘ | ਦੀਵਾ (ਮੰਡੇਰ) | |
| 57. | ਦੇਵਾ ਸਿੰਘ | ਸ. ਹਕੂਮਤ ਸਿੰਘ | ਲੋਹਗੜ੍ਹ | |
| 58. | ਗੁਰਮੁਖ ਸਿੰਘ | ਸ. ਬਹਾਲੇ ਸਿੰਘ | ਲੋਹਗੜ੍ਹ | |
| 59. | ਨਿਹਾਲ ਸਿੰਘ | ਸ. ਬੂਟਾ ਸਿੰਘ | ਲਹਿਰਾ (ਥਾਣਾ ਡੇਹਲੋਂ) | |
| 60. | ਕਾਹਨ ਸਿੰਘ | ਸ. ਅਕਰਦ ਸਿੰਘ | ਲਹਿਰਾ (ਥਾਣਾ ਡੇਹਲੋਂ) | |
| 61. | ਉੱਤਮ ਸਿੰਘ | ਸ. ਮਿਹਰ ਸਿੰਘ | ਰੁੜਕਾ | |
| 62. | ਚੜ੍ਹਤ ਸਿੰਘ | ਸ. ਮਾਘ ਸਿੰਘ | ਰੁੜਕਾ | |
| 63. | ਜੈ ਸਿੰਘ | ਸ. ਗੰਡਾ ਸਿੰਘ | ਭੰਦਲਬੂਹਾ | |
| 64. | ਅਤਰ ਸਿੰਘ | ਸ. ਦੇਸਾ ਸਿੰਘ | ਮਫ਼ਰਾਏ ਕਲਾਂ | ◊ ਮਲੇਰਕੋਟਲਾ ਸਾਕੇ ਵਿਚ |
| 65. | ਜਵਾਹਰ ਸਿੰਘ | ਸ. ਦੇਸਾ ਸਿੰਘ | ਮਫ਼ਰਾਏ ਕਲਾਂ | 17 ਜਨਵਰੀ 1872 ਈ. |
| 66. | ਦਸੌਂਧਾ ਸਿੰਘ | ਸ. ਬੀਰ ਸਿੰਘ | ਬਿਲਾਸਪੁਰ ਖੁਮਾਣੋਂ | ਨੂੰ ਤੋਪਾਂ ਨਾਲ ਸ਼ਹੀਦ |
| 67. | ਸੰਦਾ ਸਿੰਘ | ਸ. ਰੂਪਾ ਸਿੰਘ | ਜੋਗਾ | ਕੀਤੇ ਗਏ। |
| 68. | ਖਜ਼ਾਨ ਸਿੰਘ | ਸ. ਵਜ਼ੀਰ ਸਿੰਘ | ਮੱਲੋ ਕੇ | |
| 69. | ਬਖਸ਼ਾ ਸਿੰਘ ਉਰਫ ਪਰਸਾ ਸਿੰਘ | ਸ. ਤਾਰਾ ਸਿੰਘ | ਜੰਡਵਾਲਾ | |
| 70. | ਅਨੂਪ ਸਿੰਘ | ਸ. ਮਹਿਤਾਬ ਸਿੰਘ | ਸਕਰੌਦੀ | ◊ 18 ਜਨਵਰੀ 1872 ਈ. |
| 71. | ਭਗਤ ਸਿੰਘ | ਸ. ਦਿਆਲ ਸਿੰਘ | ਕਾਂਝਲਾ | ਨੂੰ ਤੋਪਾਂ ਨਾਲ ਮਲੇਰਕੋਟਲੇ |

| | | | | |
|---|---|---|---|---|
| 72. | ਅਲਬੇਲ ਸਿੰਘ | ਸ. ਸੁਜਾਨ ਸਿੰਘ | ਬਾਲੀਆਂ | ਸ਼ਹੀਦ ਕੀਤੇ ਗਏ ਕੂਕੇ ਸਿੰਘ। |
| 73. | ਜਵਾਹਰ ਸਿੰਘ | ਸ. ਊਧਮ ਸਿੰਘ | ਬਾਲੀਆਂ | |
| 74. | ਰੂੜ ਸਿੰਘ | ਸ. ਬੂਟਾ ਸਿੰਘ | ਮਲੂਮਾਜਰਾ | |
| 75. | ਹੀਰਾ ਸਿੰਘ | ਸ. ਵੀਰ ਸਿੰਘ | ਪਿੰਡ | |
| 76. | ਕੇਸਰ ਸਿੰਘ | ਸ. ਧਿਆਨ ਸਿੰਘ | ਗਿੱਲ (ਕਲਾਂ) | |
| 77. | ਵਰਿਆਮ ਸਿੰਘ | ਸ. ਅਮਰੀਕ ਸਿੰਘ | ਮਹਿਰਾਜ | |
| 78. | ਸੁਜਾਨ ਸਿੰਘ | ਸ. ਸੁੱਚਾ ਸਿੰਘ | ਰੱਬੋਂ | |
| 79. | ਖੇਲਾ ਸਿੰਘ | ਸ. ਰਾਮ ਸਿੰਘ | ਰੱਬੋਂ | |
| 80. | ਸੋਭਾ ਸਿੰਘ | ਸ. ਦਯਾ ਸਿੰਘ | ਰੱਬੋਂ | |
| 81. | ਸੋਂਧਾ ਸਿੰਘ | ਸ. ਦਯਾ ਸਿੰਘ | ਰੱਬੋਂ | |
| 82. | ਸੋਭਾ ਸਿੰਘ | ਸ. ਖਜ਼ਾਨ ਸਿੰਘ | ਭੱਦਲਥੂਹਾ | |
| 83. | ਸ਼ਾਮ ਸਿੰਘ | ਸ. ਵੀਰ ਸਿੰਘ | ਜੋਗਾ | |
| 84. | ਸ. ਹਾਕਮ ਸਿੰਘ ਉਰਫ ਗੁਲਾਬ ਸਿੰਘ | ਸ. ਬੁੱਧ ਸਿੰਘ | ਝਬਾਲ, ਤਰਨ ਤਾਰਨ | |
| 85. | ਵਰਿਆਮ ਸਿੰਘ | ਸ. ਮੱਈਆ ਸਿੰਘ | ਬਹਾਦੁਰ ਸਿੰਘ ਵਾਲਾ | |
| 86. | ਨੱਥਾ ਸਿੰਘ | | ਰੱਬੋਂ | ◊ ਮਲੇਰਕੋਟਲੇ 15 ਜਨਵਰੀ 1872 ਈ. ਨੂੰ ਲੜਾਈ ਵਿਚ 7 ਕੂਕੇ ਸ਼ਹੀਦ ਅਤੇ 1 ਬੁਰੀ ਤਰ੍ਹਾਂ ਜ਼ਖਮੀ ਹੋਇਆ ਜੋ ਬਾਅਦ ਵਿਚ ਮਰ ਗਿਆ ਸੀ। ਅਜੇ ਤੱਕ 5 ਸ਼ਹੀਦਾਂ ਦੇ ਨਾਮ ਹੀ ਲਭ ਸਕੇ ਹਨ ਅਤੇ 3 ਨਾਵਾਂ ਦੀ ਭਾਲ ਜਾਰੀ ਹੈ। |
| 87. | ਵਜ਼ੀਰ ਸਿੰਘ | | | |
| 88. | ਖਜ਼ਾਨ ਸਿੰਘ | | ਰੱਬੋਂ | |
| 89. | ਸੁਜਾਨ ਸਿੰਘ | | ਭੂਲੇੜ੍ਹਾ | |
| 90. | ਸੁਹੇਲ ਸਿੰਘ | | ਲਹਿਰਾ | |

91. ◊ ਮਲੇਰਕੋਟਲੇ ਵਿਚ ਸ਼ਹੀਦ ਹੋਏ ਤਿੰਨ
92. ਸਿੰਘਾਂ ਦੇ ਨਾਂ ਅਜੇ ਤੱਕ ਨਹੀਂ ਲੱਭੇ
93. ਜਤਨ ਜਾਰੀ ਹਨ।

**ਨਜ਼ਰਬੰਦੀ ਦੌਰਾਨ ਸ਼ਹੀਦ ਹੋਏ ਸੂਬੇ**

| | | | | |
|---|---|---|---|---|
| 94. | ਸੂਬਾ ਸਾਹਿਬ ਸਿੰਘ | ਸ. ਦਿਆਲ ਸਿੰਘ | ਬਨਵਾਲੀਪੁਰ | ◊ 1818 ਈ. ਦੇ ਬੰਗਾਲ ਰੈਗੂਲੇਸ਼ਨ ਅਧੀਨ ਅਲਗ ਅਲਗ ਥਾਵਾਂ 'ਤੇ 'ਸਟੇਟ ਪ੍ਰਿਜ਼ਨਰ' ਵਜੋਂ ਨਜ਼ਰਬੰਦੀ ਦੌਰਾਨ ਹੀ ਚੜ੍ਹਾਈ ਕਰ ਗਏ। |
| 95. | ਸੂਬਾ ਰੂੜ੍ਹ ਸਿੰਘ | ਸ. ਦਿਆਲ ਸਿੰਘ | ਬਨਵਾਲੀਪੁਰ | |
| 96. | ਸੂਬਾ ਜਵਾਹਰ ਸਿੰਘ | ਸ. ਦਲ ਸਿੰਘ | ਡਰੋਲੀ (ਭਾਈ) | |
| 97. | ਸੂਬਾ ਪਹਾੜਾ ਸਿੰਘ | ਸ. ਹੇਮਾ ਸਿੰਘ | ਮਲੋਦ | |
| 98. | ਸੂਬਾ ਲੱਖਾ ਸਿੰਘ | ਸ. ਰਣ ਸਿੰਘ | ਮਲੋਦ | |

**ਵਾਪਿਸ ਆ ਕੇ ਗੰਭੀਰ ਬਿਮਾਰੀਆਂ ਕਾਰਨ ਚੜ੍ਹਾਈ ਕੀਤੇ ਸੂਬੇ**

| | | | |
|---|---|---|---|
| 99. ਸੂਬਾ ਕਾਹਨ ਸਿੰਘ | ਸ. ਨੱਥਾ ਸਿੰਘ | ਚੱਕ (ਮਲੇਰਕੋਟਲਾ) | ◊ ਜਲਾਵਤਨੀ ਸਾਕੇ ਵਿਚ 16-16 ਸਾਲ ਦੀ ਕੈਦ ਕੱਟ ਕੇ 1887-88 ਈ. ਵਿਚ ਬਿਮਾਰੀ ਦੀ ਹਾਲਤ ਵਿਚ ਰਿਹਾਅ ਹੋ ਕੇ ਆਏ ਅਤੇ ਵਾਪਸ ਆ ਕੇ ਛੇਤੀ ਹੀ ਚੜ੍ਹਾਈ ਕਰ ਗਏ। |
| 100. ਸੂਬਾ ਬ੍ਰਹਮਾ ਸਿੰਘ | ਸ. ਗੁਲਾਬ ਸਿੰਘ | ਦਰਿਆਪੁਰ (ਕੈਥਲ) | |
| 101. ਸੂਬਾ ਮਲੂਕ ਸਿੰਘ | ਸ. ਸੁੱਖਾ ਸਿੰਘ | ਕੂਲੇਵਾਲ | |
| 102. ਸੂਬਾ ਹੁਕਮਾ ਸਿੰਘ | ਸ. ਮੇਹਰ ਸਿੰਘ | ਪਿੱਥੋ | |
| 103. ਸੂਬਾ ਮਾਨ ਸਿੰਘ | ਸ. ਮੱਖਣ ਸਿੰਘ | ਸੈਦੋਕੀ | |

**ਮੋਰਿੰਡਾ (ਬਾਗਾਂਵਾਲੇ) ਸਾਕੇ ਵਿਚ ਸ਼ਹੀਦ**

| | | | |
|---|---|---|---|
| 104. ਧੋਕਲ ਸਿੰਘ | ਸ. ਦੇਵਾ ਸਿੰਘ | ਕਿਲਾ ਰਾਏਪੁਰ | ◊ 1871 ਈ. ਦੇ ਮੋਰਿੰਡਾ ਕੇਸ ਵਿਚ 1874 ਈ. ਵਿਚ ਕਾਲੇ ਪਾਣੀ ਭੇਜੇ ਅਤੇ ਉਧਰ ਹੀ ਚੜ੍ਹਾਈ ਕੀਤੀ। |
| 105. ਅਤਰ ਸਿੰਘ | ਸ. ਹਕੂਮਤ ਸਿੰਘ | ਲੋਹਗੜ੍ਹ | ◊ 1875 ਈ. ਵਿਚ ਘਰ ਵਿਚ ਪਾਠ ਕਰਾਉਣ ਨੂੰ ਗੈਰ ਕਾਨੂੰਨੀ ਇਕੱਠ ਦੱਸ ਕੇ ਪੰਜਾਬ ਸਰਕਾਰ ਨੇ ਕੈਦ ਦੀ ਸਜਾ ਦਿੱਤੀ ਅਤੇ ਕੈਦ ਦੌਰਾਨ ਹੀ ਚੜ੍ਹਾਈ ਕੀਤੀ। |

ਨੋਟ : ਅੰਮ੍ਰਿਤਸਰ ਸਾਕੇ ਦੇ ਭਗਵਾਨ ਸਿੰਘ ਅੜਬੰਗੀ ਮਰਹਾਣਾ, ਮਿਹਰ ਸਿੰਘ ਲੋਪੋਕੇ, ਲਛਮਣ ਸਿੰਘ ਚਾਹਲ ਸਾਰੀ ਉਮਰ ਮਫਰੂਰ ਰਹੇ। ਇਹ ਤਿੰਨੇ ਸਾਡੇ ਜ਼ਿੰਦਾ ਸ਼ਹੀਦ ਸਨ।

ਸ. ਸ. ਵਿਰਕ

ਧੰਨਵਾਦ ਸਹਿਤ : ਸ. ਜਸਵਿੰਦਰ ਸਿੰਘ ਹਿਸਟੋਰੀਅਨ





ਇਸ ਪੁਸਤਕ ਦਾ ਮਨੋਰਥ ਕੂਕਾ ਅੰਦੋਲਨ ਦੇ ਨਾਇਕਾਂ ਬਾਰੇ ਇਤਿਹਾਸਕ ਸਰੋਤ ਗ੍ਰੰਥਾਂ, ਲੋਕਧਾਰਾਈ ਸਮੱਗਰੀ, ਦੰਤ-ਕਥਾਵਾਂ, ਲੋਕ ਪ੍ਰਚਲਿਤ ਬਿਰਤਾਂਤਾਂ ਅਤੇ ਮੌਖਿਕ ਸਰੋਤਾਂ ਤੋਂ ਪ੍ਰਾਪਤ ਜਾਣਕਾਰੀ ਨੂੰ ਲਿਖਤ ਦਾ ਜਾਮਾ ਪੁਆਉਣਾ ਹੈ, ਤਾਂ ਜੋ ਲੋਕ-ਸਿਮਰਤੀ 'ਚੋਂ ਓਝਲ ਹੋ ਰਹੇ ਇਹ ਨਾਇਕ ਸਾਡੇ ਕੌਮੀ ਇਤਿਹਾਸ ਦਾ ਸਾਂਭਣਯੋਗ ਸਰਮਾਇਆ ਬਣ ਜਾਣਾ। ਪਰ ਇਹ ਪੁਸਤਕ ਕੂਕਾ ਲਹਿਰ ਦੇ ਇਤਿਹਾਸ, ਉਸਦੇ ਧਰਮ ਤੇ ਸਮਾਜ ਸੁਧਾਰਕ ਮਨੋਰਥ, ਸਿੱਖ ਪੁਨਰ-ਜਾਗਰਣ ਤੇ ਕੌਮੀ ਸੁਤੰਤਰਤਾ ਸੰਗਰਾਮ 'ਚ ਅਹਿਮ ਯੋਗਦਾਨ, ਕੂਕਾ ਲਹਿਰ ਦੇ ਸੰਗਠਨ, ਵਿਦੇਸ਼ੀ ਰਾਜ ਤੇ ਆਰਥਿਕ ਇਜ਼ਾਰੇਦਾਰੀ ਦੇ ਵਿਰੋਧ ਵਿਚ ਸਵੈਰਾਜ ਤੇ ਸਵਦੇਸ਼ੀ ਦੇ ਸਿਧਾਂਤ, ਸਵਦੇਸ਼ੀ ਮਾਲ, ਆਪਣੀ ਸਿੱਖਿਆ ਤੇ ਡਾਕ-ਪ੍ਰਬੰਧ, ਬਸਤੀਵਾਦੀ ਹਕੂਮਤ ਦੀਆਂ ਸਖਤੀਆਂ-(ਜਲਾਵਤਨੀ, ਕੈਦਾਂ, ਕੁਰਕੀਆਂ, ਜੂਹਬੰਦੀਆਂ ਤੇ ਸ਼ਹੀਦੇ ਸਾਕੇ), ਨਾਮਧਾਰੀ ਜੀਵਨ-(ਜਾਚ-ਸਾਦਗੀ, ਸਾਂਝਾ ਲੰਗਰ, ਸਾਂਝੇ/ਸਮੂਹਿਕ ਵਿਆਹ), ਨਾਮਧਾਰੀ ਧਾਰਮਿਕ ਤੇ ਸਮਾਜਕ ਸੰਗਠਨਾਂ ਵਿਚ ਔਰਤ ਦੀ ਬਰਾਬਰ ਭਾਗੀਦਾਰੀ, ਕੂਕਿਆਂ ਦੀ ਨਾਮ-ਬਾਣੀ ਸਿਮਰਨ ਤੇ ਸੰਗੀਤ ਦੀ ਪ੍ਰਥਾ ਅਤੇ ਕੂਕਿਆਂ ਦੇ ਮਸਤਾਨੇ ਹੋਣ ਦੀ ਰੀਤ ਆਦਿ ਉਪਰ ਭਰਵੀਂ ਝਾਤ ਪੁਆਉਂਦੀ ਹੈ।

-ਸੁਖਦੇਵ ਸਿੰਘ ਸਿਰਸਾ



ISBN 978-93-5204-586-0